੧ੴ ਸਤਿਗੁਰ ਪ੍ਰਸਾਦਿ ॥

# ਆਦਿ
# ਸ੍ਰੀ ਗੁਰੂ ਗ੍ਰੰਥ ਸਾਹਿਬ
# ਦਰਸ਼ਨ ਨਿਰਣੈ
## ਸਟੀਕ
## ਤੁਲਨਾਤਮਿਕ ਅਧਿਐਨ

ਟੀਕਾਕਾਰ
ਗਿ. ਹਰਿਬੰਸ ਸਿੰਘ

੧ੳ ਸਤਿਗੁਰ ਪ੍ਰਸਾਦਿ ॥

**ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥**
**ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥**
**(ਰਾਮਕਲੀ ਮਹਲਾ ੧ ਦਖਣੀ ਓਅੰਕਾਰ, ਪੰਨਾ ੯੩੫)**

## ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ

## (ਸਟੀਕ)

## (ਤੁਲਨਾਤਮਿਕ ਅਧਿਐਨ)

## ਪੋਥੀ ਅੱਠਵੀਂ

ਰਾਗ ਟੋਡੀ, ਬੈਰਾੜੀ, ਤਿਲੰਗ, ਸੂਹੀ ਅਤੇ ਬਿਲਾਵਲੁ
(ਪੰਨਾ ੭੧੧ ਤੋਂ ੮੫੮ ਤੱਕ)

*-ਟੀਕਾਕਾਰ-*

**ਗਿਆਨੀ ਹਰਿਬੰਸ ਸਿੰਘ**
(ਭਾਈ ਸਾਹਿਬ)




**ਗੁਰਬਾਣੀ ਸੇਵਾ ਪ੍ਰਕਾਸ਼ਨ**
੧੭-ਏ, ਡੋਗਰਾਂ ਸਟਰੀਟ, ਪਟਿਆਲਾ।

# Adi
# Sri Guru Granth Sahib Ji
## Darshan Nirney Steek
*(Comperetive Study)*
**Vol. VIII**

by
**Giani Harbans Singh**



(ਸੋਧਿਆ ਹੋਇਆ ਚੌਥਾ ਐਡੀਸ਼ਨ ਅਗਸਤ ੨੦੧੦)

ਭੇਟਾ : ੨੭੫/-
ਯੂ.ਐਸ. ਡਾਲਰ $40/-
ਯੂ.ਕੇ. ਪਾਊਂਡ £30/-

*ਪ੍ਰਕਾਸ਼ਕ :*
**ਗੁਰਬਾਣੀ ਸੇਵਾ ਪ੍ਰਕਾਸ਼ਨ,**
੧੭-ਏ ਡੋਗਰਾਂ ਸਟਰੀਟ, ਪਟਿਆਲਾ

Printed In India

**ਛਾਪਕ : ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ**

# ਹੁਕਮਨਾਮਾ

## ਸੋਰਠਿ ਮਹਲਾ ੩ ਘਰੁ ੧ ਤਿਤੁਕੀ

ੴ ਸ਼ਤਿਗੁਰ ਪ੍ਰਸਾਦਿ ॥

ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ, ਧੁਰਿ ਤੂ ਰਖਦਾ ਆਇਆ ॥
ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ, ਹਰਣਾਖਸੁ ਮਾਰਿ ਪਚਾਇਆ ॥
ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ, ਮਨਮੁਖ ਭਰਮਿ ਭੁਲਾਇਆ ॥ ੧ ॥
ਹਰਿ ਜੀ ! ਏਹ ਤੇਰੀ ਵਡਿਆਈ ॥
ਭਗਤਾ ਕੀ ਪੈਜ ਰਖੁ ਤੂ ਸੁਆਮੀ, ਭਗਤ ਤੇਰੀ ਸਰਣਾਈ ॥ ਰਹਾਉ॥
ਭਗਤਾ ਨੋ ਜਮੁ ਜੋਹਿ ਨ ਸਾਕੈ, ਕਾਲੁ ਨ ਨੇੜੈ ਜਾਈ ॥
ਕੇਵਲ ਰਾਮਨਾਮੁ ਮਨਿ ਵਸਿਆ, ਨਾਮੇ ਹੀ ਮੁਕਤਿ ਪਾਈ ॥
ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ, ਗੁਰ ਕੈ ਸਹਜਿ ਸੁਭਾਈ ॥ ੨ ॥
ਮਨਮੁਖਾ ਨੋ ਪਰਤੀਤਿ ਨ ਆਵੀ, ਅੰਤਰਿ ਲੋਭ ਸੁਆਉ ॥
ਗੁਰਮੁਖਿ ਹਿਰਦੈ ਸਬਦੁ ਨ ਭੇਦਿਓ, ਹਰਿਨਾਮਿ ਨ ਲਾਗਾ ਭਾਉ ॥
ਕੂੜ ਕਪਟ ਪਾਜੁ ਲਹਿ ਜਾਸੀ, ਮਨਮੁਖ ਫੀਕਾ ਅਲਾਉ ॥ ੩ ॥
ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ, ਭਗਤੀ ਹੂ ਤੂ ਜਾਤਾ ॥
ਮਾਇਆ ਮੋਹ ਸਭ ਲੋਕ ਹੈ ਤੇਰੀ, ਤੂ ਏਕੋ ਪੁਰਖੁ ਬਿਧਾਤਾ ॥
ਹਉਮੈ ਮਾਰਿ ਮਨਸਾ ਮਨਹਿ ਸਮਾਣੀ, ਗੁਰ ਕੈ ਸਬਦਿ ਪਛਾਤਾ ॥ ੪ ॥
ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ, ਜਿਨ ਹਰਿ ਕਾ ਨਾਮੁ ਪਿਆਰਾ ॥
ਗੁਰਪਰਸਾਦਿ ਸਦਾ ਮਨਿ ਵਸਿਆ, ਸਭਿ ਕਾਜ ਸਵਾਰਣਹਾਰਾ ॥
ਓਨਾ ਕੀ ਰੀਸ ਕਰੇ ਸੁ ਵਿਗੁਚੈ, ਜਿਨ ਹਰਿਪ੍ਰਭੁ ਹੈ ਰਖਵਾਰਾ ॥ ੫ ॥
ਬਿਨੁ ਸਤਿਗੁਰ ਸੇਵੇ ਕਿਨੈ ਨ ਪਾਇਆ, ਮਨਮੁਖਿ ਭਉਕਿ ਮੁਏ ਬਿਲਲਾਈ ॥
ਆਵਹਿ ਜਾਵਹਿ ਠਉਰ ਨ ਪਾਵਹਿ, ਦੁਖ ਮਹਿ ਦੁਖਿ ਸਮਾਈ ॥
ਗੁਰਮੁਖਿ ਹੋਵੈ ਸੁ ਅੰਮ੍ਰਿਤੁ ਪੀਵੈ, ਸਹਜੇ ਸਾਚਿ ਸਮਾਈ ॥ ੬ ॥
ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ, ਜੇ ਅਨੇਕ ਕਰਮ ਕਰੈ ਅਧਿਕਾਈ ॥
ਵੇਦ ਪੜਹਿ ਤੈ ਵਾਦ ਵਖਾਣਹਿ, ਬਿਨੁ ਹਰਿ ਪਤਿ ਗਵਾਈ ॥
ਸਚਾ ਸਤਿਗੁਰੁ ਸਾਚੀ ਜਿਸੁ ਬਾਣੀ, ਭਜਿ ਛੂਟਹਿ ਗੁਰ ਸਰਣਾਈ ॥ ੭ ॥
ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ, ਦਰਿ ਸਾਚੈ ਸਚਿਆਰਾ ॥
ਓਨਾ ਦੀ ਸੋਭਾ ਜੁਗਿ ਜੁਗਿ ਹੋਈ, ਕੋਇ ਨ ਮੇਟਣਹਾਰਾ ॥
ਨਾਨਕ ਤਿਨ ਕੈ ਸਦ ਬਲਿਹਾਰੈ, ਜਿਨ ਹਰਿ ਰਾਖਿਆ ਉਰਿਧਾਰਾ ॥੮॥੧॥

(ਪੰਨਾ ੬੩੭)

---

ਉਪਰੋਕਤ ਪਵਿੱਤਰ ਵਾਕ ਮਿਤੀ ੧੩-੭-੧੯੯੧ (ਸ਼ਨੀਚਰਵਾਰ) ਨੂੰ ਅੱਠਵੀਂ ਪੋਥੀ ਦੀ ਪ੍ਰਕਾਸ਼ਨਾ ਲਈ ਕੀਤੀ ਅਰਦਾਸਿ ਉਪਰੰਤ ਪ੍ਰਾਪਤ ਹੋਇਆ।

# ਸਮਰਪਣ

ਉਨ੍ਹਾਂ ਆਤਮਾਵਾਂ ਨੂੰ ਜੋ ਅੰਮ੍ਰਿਤ ਵੇਲੇ

ਭੰਨਣ ਘੜਨ ਸਮਰਥ ਪਰਮੇਸ਼ਰ ਦਾ ਨਾਮ

ਸ਼ਬਦ-ਗੁਰੂ ਦੀ ਸੱਚੀ ਟਕਸਾਲ ਚੋਂ

ਗੁਰਸਿਖੀ ਜੀਵਨ ਜਾਚ ਸਿੱਖਣ ਦੀਆਂ

ਚਾਹਵਾਨ ਹਨ।

(ਹ. ਸ.)

ੴ ਸਤਿਗੁਰ ਪ੍ਰਸਾਦਿ ॥

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ

## (ਸਟੀਕ) ਪੋਥੀ ਅੱਠਵੀਂ

## ਤਤਕਰਾ

# ਅਰਥ ਭੇਦ ਅਤੇ ਨਿਰਣੈ

**ਗੁਰਿ ਪੂਰੈ ਪੂਰੀ ਕੀਨੀ॥ ਬਖਸ ਅਪੁਨੀ ਕਰਿ ਦੀਨੀ॥**

# ਸਨਮਾਨ-ਪੱਤਰ

ੴ ਸਤਿਗੁਰ ਪ੍ਰਸਾਦਿ॥

**ਸ਼ਹੀਦਾਂ ਦੇ ਸਿਰਤਾਜ,**
**ਪੰਚਮ ਪਾਤਸ਼ਾਹ ਸ਼੍ਰੀ ਗੁਰੂ ਅਰਜਨ ਦੇਵ ਜੀ ਦੇ**
**੪੦੦ ਸਾਲਾ ਸ਼ਹੀਦੀ ਪੁਰਬ 'ਤੇ**
**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ**
**(ਧਰਮ ਪ੍ਰਚਾਰ ਕਮੇਟੀ), ਸ੍ਰੀ ਅੰਮ੍ਰਿਤਸਰ**
**ਆਪ ਜੀ ਦੀਆਂ ਵਡਮੁੱਲੀਆਂ**
**ਸੇਵਾਵਾਂ ਦਾ ਸਤਿਕਾਰ ਕਰਦੀ ਹੈ।**

**੨ ਹਾੜ, ਸੰਮਤ ਨਾਨਕਸ਼ਾਹੀ ੫੩੮**
**16 ਜੂਨ, 2006**

**ਅਵਤਾਰ ਸਿੰਘ**
**ਪ੍ਰਧਾਨ, ਸ਼੍ਰੋਮਣੀ ਗੁ.ਪ੍ਰ. ਕਮੇਟੀ,**
**ਸ੍ਰੀ ਅੰਮ੍ਰਿਤਸਰ।**

ਇਸੇ ਅਵਸਰ ਤੇ ਰਾਤ ਸਮੇਂ ਸਜੇ ਵਿਸ਼ੇਸ਼ ਸਮਾਗਮ ਤੇ ਗੁਰੂ ਅਰਜਨ ਕੀਰਤਨ ਮੰਡਲ, ਪਟਿਆਲਾ ਵਲੋਂ "ਸੰਤ ਕਰਮ ਸਿੰਘ ਜੀ ਹੋਤੀ ਮਰਦਾਨ ਵਿਸ਼ੇਸ਼ ਪੁਰਸਕਾਰ" ਪਰਦਾਨ ਕੀਤਾ ਗਿਆ।

ਦਾਸਰਾ ਜਿਥੇ ਸਤਿਗੁਰੂ ਸੱਚੇ ਪਾਤਿਸ਼ਾਹ ਜੀ ਦਾ ਵਿਸ਼ੇਸ਼ ਧੰਨਵਾਦ ਕਰਦਾ ਹੈ, ਉਥੇ ਸਹਿਯੋਗੀ ਸੰਸਥਾਵਾਂ ਅਤੇ ਸੰਗਤਾਂ ਵਲੋਂ ਪ੍ਰਾਪਤ ਹੋਏ ਪੁਰਸਕਾਰਾਂ ਦਾ ਦਿਲੋਂ ਸਤਿਕਾਰ ਕਰਦਾ ਹੈ।

# ਤੀਜੀ ਛਾਪ

ਗੁਰੂ ਕਿਰਪਾ ਸਦਕਾ ਪ੍ਰਕਾਸ਼ਨਾ ਵਿਚ ਨਿਖਾਰ ਤੇ ਸੁੰਦਰਤਾ ਲਿਆਉਣ ਲਈ ਇਹ ਸੰਸਕਰਣ ਕੰਪਿਊਟਰ ਰਾਹੀਂ ਤਿਆਰ ਕਰਵਾਇਆ ਗਿਆ ਹੈ। ਮੂਲ ਪਾਠ ਤੇ ਵਾਰਤਕ ਵਿਚ ਲੋੜੀਂਦੀ ਸੁਧਾਈ ਦਾ ਉਦਮ ਵੀ ਸਤਿਗੁਰੂ ਜੀ ਨੇ ਆਪ ਹੀ ਬਖ਼ਸ਼ਿਸ਼ ਕੀਤਾ ਹੈ। ਕਾਕਾ ਸ਼ਰਨਾਗਤ ਸਿੰਘ ਵਲੋਂ ਮਿਲਿਆ ਸਹਯੋਗ ਸ਼ਲਾਘਾ ਯੋਗ ਹੈ। ਸੰਗਤਾਂ ਦੇ ਚਰਨਾ ਵਿਚ ਸਨਿਮਰ ਬੇਨਤੀ ਹੈ ਕਿ ਓਹ ਸ਼ਬਦ-ਉਚਾਰਨਾ, ਬਿਸਰਾਮਾਂ, ਅਰਥ ਭੇਦਾਂ ਤੇ ਸਿਧਾਂਤਾਂ ਵਲ ਵਿਸ਼ੇਸ਼ ਧਿਆਨ ਦੇਣ। 'ਪੜਿਐ ਨਾਹੀ ਭੇਦ ਬੁਝਿਐ ਪਾਵਣਾ' ਦੇ ਅਨੁਆਈ ਬਣ ਕੇ ਆਪਣਾ ਜਨਮ ਸਫਲਾ ਕਰਨ।

ਆਦਰ ਸਹਿਤ।

ਗੁਰੂ ਪੰਥ ਦਾ ਹਿਤਕਾਰੀ

ਹਰਿਬੰਸ ਸਿੰਘ
(ਭਾਈ ਸਾਹਿਬ)
15 ਅਗਸਤ, 2006

ਗੁਰਮਤਿ ਨਿਰਣੈ ਭਵਨ,
੧੭-ਏ, ਸਰਹੰਦੀ ਗੇਟ,
ਪਟਿਆਲਾ।

# ਆਮੁਖ

**ਜਿਨਾ ਅੰਦਰਿ ਨਾਮੁ ਨਿਧਾਨੁ ਹੈ, ਗੁਰਬਾਣੀ ਵੀਚਾਰਿ ॥**
**ਤਿਨ ਕੇ ਮੁਖ ਸਦ ਉਜਲੇ, ਤਿਤੁ ਸਚੈ ਦਰਬਾਰਿ ॥**
**ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ, ਜਿ ਆਪਿ ਬਖਸੇ ਕਰਤਾਰਿ ॥**
**ਨਾਨਕ, ਗੁਰਮੁਖਿ ਮਿਲੇ ਨ ਵਿਛੁੜਹਿ, ਜਿ ਮੇਲੇ ਸਿਰਜਣਹਾਰ ॥** [ਪੰਨਾ ੧੪੨੨

ਬਾਣੀ ਜਿਨੀ ਸਪਸ਼ਟ, ਸਰਲ ਤੇ ਭਾਵਪੂਰਤ ਹੈ, ਓਨੀ ਹੀ ਰਹੱਸਵਾਦੀ ਹੋਣ ਕਰਕੇ ਬਿਖਮ ਵੀ ਹੈ। ਇਸ ਦੇ ਦੋ ਸਰੂਪ ਹਨ ਇਕ ਉਚਾਰਨਾਤਮਿਕ ਤੇ ਦੂਜਾ ਭਾਵਾਤਮਿਕ। ਉਚਾਰਨਾਤਮਿਕ ਰੂਪ ਦੀ ਆਪਣੀ ਵਿਲੱਖਣ ਸ਼ੈਲੀ ਹੈ ਅਤੇ ਆਪਣਾ ਵਿਆਕਰਣ। ਇਸ ਨੂੰ ਪ੍ਰਵਾਣੇ ਸਮਝੇ ਤੇ ਅਪਣਾਏ ਬਿਨਾ ਗੁਰਬਾਣੀ ਦੀਆਂ ਭਾਵਾਤਮਿਕ ਡੂੰਘਾਈਆਂ ਤੱਕ ਪਹੁੰਚਣਾ ਸੰਭਵ ਨਹੀਂ। ਤਾਹੀਂ ਤਾਂ ਗੁਰੂ ਦੇਵ ਜੀ ਨੇ ਸਪਸ਼ਟ ਤੌਰ ਤੇ ਦਰਸਾਇਆ ਹੈ ਕਿ:-

**ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥...**

ਸੋ, ਆਮਦ ਤੇ ਉਤਰੀ ਇਸ ਅਰਸ਼ੀ ਬਾਣੀ ਦੀ ਸੁਵੀਚਾਰ, ਜਿਸਨੂੰ ਬਾਰ ਬਾਰ ਅਫਜ਼ਲ ਤੇ ਪਰਮ ਪਹੁੰਚ ਵਾਲਾ ਮੰਨਿਆ ਗਿਆ ਹੈ, ਕੋਈ ਦੱਮ ਦਾ ਗਾੜ੍ਹਾ ਅਤੇ ਮਨ ਦੀਆਂ ਡੂੰਘਾਈਆਂ ਵਿੱਚ ਉਤਰ ਜਾਣ ਵਾਲਾ ਹੰਸ-ਬਿਰਤੀ-ਗੁਰਮੁਖ ਹੀ ਕਰੇਗਾ, ਜਿਸ ਨੇ ਹਉਂ ਦਾ ਤਿਆਗ ਕਰਕੇ ਨਿੱਜ ਮੱਤ ਨੂੰ ਗੁਰੂ ਮੱਤ ਦੇ ਤਾਬੇ ਕੀਤਾ ਅਥਵਾ ਮਨ ਨੂੰ ਸਤਿਗੁਰੂ ਜੀ ਪਾਸ ਵੇਚਿਆ ਹੈ।

ਦੂਜੇ ਸ਼ਬਦਾਂ ਵਿੱਚ ਗੁਰਬਾਣੀ ਦੇ ਰਹੱਸਵਾਦ ਨੂੰ ਸਮਝਣ ਲਈ ਅਕਲ ਦੇ ਨੂਰ ਅਤੇ ਬੁੱਧੀ-ਮੰਡਲ ਦੀਆਂ ਉਚਾਈਆਂ ਤੋਂ ਉਪਰ ਉਠਣਾ ਪਵੇਗਾ। ਏਸੇ ਲਈ ਕਿਸੇ ਸੁਵੀਚਾਰਵਾਨ ਸ਼ਾਇਰ ਦਾ ਸਾਰ ਕਥਨ ਹੈ:-

**ਇਲਮ ਸਰਾਪਾ ਹਜਾਬ ਇਕ ਸਰਾਪਾ ਹਜ਼ੂਰ ।**
**ਤਥਾ- ਅਕਲ ਕੀ ਹਦ ਸੇ ਪਰੇ ਬੰਦਾਇ "ਗੁਰਮੁਖ" ਕੇ ਲੀਏ**
**ਲਜ਼ਤਿ ਸ਼ੌਕ ਭੀ ਹੈ, ਨੇਅਮਤਿ ਦੀਦਾਰ ਭੀ ਹੈ ।**

ਸੋ, ਬਾਣੀ ਦੀ ਅੰਸ-ਮਾਤ੍ਰ ਸੂਝ ਬੂਝ ਦੇ ਵਾਰਿਸ ਥੀਵਣ ਲਈ ਕੇਵਲ ਮਾਨਸਿਕ ਹੱਦਾਂ ਉਤੇ ਅਟਕ ਜਾਣ ਵਾਲੇ ਨੂੰ ਬਾਣੀ ਦੇ ਸੁਗਿਆਨ ਦੀ ਝਲਕ ਨਹੀਂ ਪੈਂਦੀ। ਇਹ ਤਾਂ ਸਾਗਰ ਦੇ ਕੰਢੇ ਖਲੋ ਕੇ ਸਾਗਰ ਨੂੰ ਸਮਝਣ ਵਾਲੀ ਗੱਲ ਹੈ। ਅਥਾਹ ਸਾਗਰ ਨੂੰ ਜਾਨਣ ਲਈ ਸਾਗਰ ਵਿੱਚ ਉਤਰਨਾ ਪੈਂਦਾ ਹੈ। ਤਦ ਹੀ ਓਹ ਤੇ ਓਨਾਕੁ ਝਲਕਾਰਾ ਮਿਲੇਗਾ, ਜੋ ਮਾਣਿਆ ਤਾਂ ਜਾ ਸਕਦਾ ਹੈ ਪਰ ਪੂਰਨ ਤੌਰ ਉਤੇ ਬਿਆਨਣਾ ਅਸੰਭਵ ਹੈ- ਗੁੰਗੇ ਦੇ ਗੁੜ ਖਾਣ ਸਮਾਨ ।

ਮਿਰਜ਼ਾ ਗ਼ਾਲਬ ਦਾ ਆਪਣੇ ਕਲਾਮ ਦੇ ਕਮਾਲ ਉਤੇ ਨਾਜ਼ ਤੇ ਗੌਰਵਤਾ ਭਰਪੂਰ ਇਕ ਸ਼ੇਅਰ ਹੈ:-

**ਹੈਂ ਔਰ ਭੀ ਦੁਨੀਆ ਮੇਂ ਸੁਖ਼ਨਰਵਰ ਬਹੁਤ ਅਛੇ,**
**ਕਹਿਤੇ ਹੈਂ ਕਿ ਗ਼ਾਲਬ ਕਾ ਹੈ ਅੰਦਾਜ਼ਿ ਬਿਆਂ ਔਰ ।**

ਸ਼ਾਇਰ ਗਾਲਬ ਨੇ ਤਾਂ ਉਪਰੋਕਤ ਗਲ ਆਪਣੀ ਕਵਿਤਾ ਉਤੇ ਮਾਣ ਕਰਦਿਆਂ ਆਖੀ ਹੋਵੇਗੀ, ਪ੍ਰੰਤੂ ਮੈਂ ਇਹੀ ਗਲ ਸਤਿਕਾਰ ਯੋਗ ਗਿਆਨੀ ਹਰਿਬੰਸ ਸਿੰਘ ਜੀ ਦੀਆਂ ਹੋਰ ਰਚਨਾਵਾਂ ਬਾਰੇ ਆਮ ਕਰਕੇ ਅਤੇ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ" ਬਾਰੇ ਵਿਸ਼ੇਸ਼ ਕਰਕੇ ਪੂਰੀ ਨਿਮਰਤਾ, ਪ੍ਰੰਤੂ ਦ੍ਰਿੜ੍ਹਤਾ ਨਾਲ ਆਖਦਾ ਹਾਂ।

ਭਾਈ ਗੋਪਾਲਾ ਅਵਾਰਡ ਨਾਲ ਸਨਮਾਨਿਤ ਹੋਏ ਮੇਰੇ ਸੁਹਿਰਦ ਮਿੱਤਰ, ਗਿਆਨੀ ਹਰਿਬੰਸ ਸਿੰਘ ਜੀ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿਹੇ ਜ਼ਖ਼ੀਮ ਅਧਿਆਤਮਿਕ ਗ੍ਰੰਥ ਦੇ ਟੀਕੇ ਦਾ ਅਜ਼ਮ ਕਰਨਾ ਇਕ ਕ੍ਰਿਸ਼ਮੇ ਤੋਂ ਘੱਟ ਨਹੀਂ, ਖ਼ਾਸ ਕਰਕੇ ਉਸ ਹਾਲਤ ਵਿੱਚ ਜਦ ਇਸ ਤੋਂ ਪਹਿਲਾਂ ਕੁਝ ਕੁ ਪ੍ਰਸਿਧ ਵਿਦਵਾਨਾਂ ਵਲੋਂ ਸਵਿਸਥਾਰ ਤੇ ਵਿਗਿਆਨਿਕ ਪਹੁੰਚ ਅਪਣਾ ਕੇ ਟੀਕੇ ਹੋ ਚੁਕੇ ਹੋਣ। ਪੁਸਤਕ ਨੂੰ ਪੁਸਤਕ ਦੀ ਖ਼ਾਤਰ ਜਾਂ ਸਟੀਕ ਨੂੰ ਸਟੀਕ ਦੀ ਖ਼ਾਤਰ ਲਿਖਣਾ ਕੋਈ ਅਰਥ ਨਹੀਂ ਰਖਦਾ, ਜਦ ਤਕ ਉਹਨਾਂ ਵਿਚ ਕੋਈ ਵਿਸ਼ੇਸ਼ ਵਾਧਾ ਜਾਂ ਮੌਲਿਕਤਾ ਨਾ ਹੋਵੇ। ਗਿਆਨੀ ਹਰਿਬੰਸ ਸਿੰਘ ਜੀ ਨੇ ਇਸ ਦ੍ਰਿਸ਼ਟੀ ਤੋਂ ਸਟੀਕ ਲਿਖਣ ਦੇ ਮਹਾਨ ਉਪਰਾਲੇ ਨੂੰ ਹੱਕ-ਬਜਾਨਬ ਠਹਿਰਾਇਆ ਹੈ। ਆਪ ਜੀ ਨੇ ਪਹਿਲਾਂ ਹੋ ਚੁੱਕੇ ਸਟੀਕਾਂ ਵਿੱਚ ਬਿਖਮ ਤੁਕਾਂ ਦੇ ਕੀਤੇ ਗਏ ਅਰਥਾਂ ਨੂੰ ਦੱਸ ਕੇ, ਫੇਰ ਆਪਣੇ ਨਿਰਣਾਇਕ ਅਰਥ ਕੀਤੇ ਹਨ ਅਤੇ ਜਤਨ ਕੀਤਾ ਹੈ ਕਿ ਅਰਥ ਤੇ ਭਾਵ, ਹਰ ਪਖੋਂ ਗੁਰੂ-ਭਾਵ ਅਨੁਕੂਲ ਹੋਣ। ਇਹ ਅਸਾਧਾਰਣ ਪ੍ਰੀਸ਼ਰਮ ਤੇ ਯੋਗਤਾ ਦਾ ਕੰਮ ਹੈ। ਆਪਣੇ ਤੌਰ ਉਤੇ ਲਿਖੀ ਜਾਣਾ ਹੋਰ ਗਲ ਹੈ, ਪਰ ਕਿਸੇ ਲਿਖਤ ਦੇ ਸਾਹਵੇਂ ਹੁੰਦਿਆਂ ਉਸ ਤੋਂ ਸ੍ਰੇਸ਼ਟ ਤੇ ਸੰਤੁਲਿਤ ਗੱਲ ਕਰਨੀ ਹੋਰ।

ਦੂਜੇ ਗਿਆਨੀ ਜੀ ਹੋਰਾਂ ਨੇ ਬੜੀ ਦਲੇਰੀ ਨਾਲ ਅਰਥਾਂ ਦਾ ਨਿਰਣਾ ਕਰਨ ਵੇਲੇ ਗੁਰਬਾਣੀ ਵਿਆਕਰਣ ਦੇ ਨੇਮਾਂ ਨੂੰ ਅਪਣਾਇਆ ਹੈ ਅਤੇ ਬਿੰਦਿਆਂ ਸਹਿਤ ਉਚਾਰਣ ਕੀਤੇ ਜਾਣ ਵਾਲੇ ਸ਼ਬਦਾਂ ਦਾ ਬਿਉਰਾ ਦੇ ਕੇ ਉਨ੍ਹਾਂ ਵੀਰਾਂ ਨੂੰ ਸੇਧ ਬਖ਼ਸ਼ੀ ਹੈ ਜੋ ਬਾਣੀ ਨੂੰ ਅੰਕਿਤ ਰੂਪ ਵਿੱਚ ਇੰਨ ਬਿੰਨ ਓਵੇਂ ਉਚਾਰਣਾਂ ਸੰਭਵ ਦਸਦੇ ਹਨ, ਪਰ ਉਚਾਰਣੋਂ ਅਸਮਰਥ ਹਨ। ਆਪ ਜੀ ਨੇ ਬਾਣੀ ਵਿਚੋਂ ਹੀ ਪ੍ਰਾਪਤ ਸੇਧਾਂ ਨੂੰ ਅਪਣਾਅ ਕੇ ਸਾਰਥਕ ਅਰਥ ਕਰਨੇ ਗੁਰੂ ਜੀ ਵਲ ਸਨਮੁਖ ਹੋਣਾ ਮੰਨਿਆ ਹੈ। ਹਾਂ, ਗਿਆਨੀ ਜੀ ਨੇ ਬਿੰਦੇ ਲਾ ਕੇ ਕੀਤੇ ਅਰਥਾਂ ਨੂੰ ਤਾਂ ਯਥਾਰਥ ਠਹਿਰਾਇਆ ਹੈ, ਪ੍ਰੰਤੂ ਅੱਧਕ (ਦੁਤ ਅੱਖਰ) ਜਿਸ ਦਾ ਸਾਰੀ ਬਾਣੀ ਦੀ ਲਿਖਤ ਵਿੱਚ ਪ੍ਰਗਟ ਤੌਰ ਉਤੇ ਅਭਾਵ ਹੈ, ਉਸ ਨੂੰ ਪ੍ਰਗਟ ਤੌਰ ਉਤੇ ਸੰਬੰਧਤ ਪਦਾਂ ਉਤੇ ਲਾਉਣੋਂ ਸੰਕੋਚ ਕੀਤਾ ਹੈ। ਉਦਾਹਰਣ ਵਜੋਂ- ਇਕਤ੍ਰ (ਇਕੱਤ੍ਰ) ਮਿਤ੍ਰ (ਮਿੱਤ੍ਰ), ਕੁਚਜੀ (ਕੁਚੱਜੀ), ਮੁਸਲਾ (ਮੁਸੱਲਾ), ਮੁਹਬਤਿ (ਮੁਹੱਬਤਿ), ਲਖ (ਲੱਖ), ਗਲਾ (ਗੱਲਾਂ), ਗਲੀ (ਗੱਲੀਂ) ਪਦਾਂ ਆਦਿ ਨੂੰ ਅੱਧਕ ਦੀ ਵਰਤੋਂ ਓਹਨੀ ਹੀ ਜਰੂਰੀ ਤੇ ਸੁਭਾਵਿਕ ਹੈ, ਜਿੰਨੀ ਬਿੰਦਿਆਂ ਦੀ। ਸੋ, ਆਸ ਹੈ ਕਿ ਆਪ ਜੀ ਇਸ ਸਮੱਸਿਆ ਵੱਲ ਵੀ ਧਿਆਨ ਦੇਣਗੇ।

ਅੰਤ ਵਿੱਚ ਮੈਂ ਜਿਥੇ ਗਿਆਨੀ ਹਰਿਬੰਸ ਸਿੰਘ ਜੀ ਨੂੰ ਐਸੇ ਮੁਬਾਰਿਕ ਤੇ ਮਹਾਨ ਕੰਮ ਨੂੰ ਹੱਥ ਵਿੱਚ ਲੈਣ ਦੀ ਵਧਾਈ ਦਿੰਦਾ ਹਾਂ, ਓਥੇ ਵਾਹਿਗੁਰੂ ਅਕਾਲ ਪੁਰਖ ਦੇ ਚਰਨਾ ਵਿੱਚ ਸਨਿਮਰ ਅਰਦਾਸਿ ਵੀ ਕਰਦਾ ਹਾਂ ਕਿ ਉਹ ਆਪਣੇ ਸੇਵਕ ਨੂੰ ਹੋਰ ਬਲ ਤੇ ਬੁੱਧੀ ਬਖ਼ਸ਼ਣ, ਤਾਂ ਜੋ ਉਨ੍ਹਾਂ ਵਲੋਂ ਕੀਤਾ ਇਹ ਪੁਰਸ਼ਾਰਥ ਸਦਾ ਲਈ ਜਗਿਆਸੂ ਜਨਾਂ ਦਾ ਪੱਥ ਪਰਦਰਸ਼ਨ ਕਰਦਾ ਰਹੇ।

**ਗੁਰੂ ਪੰਥ ਦਾ ਦਾਸ**

*ਪ੍ਰਿੰ. ਹਰਿਭਜਨ ਸਿੰਘ*

**(ਭਾਈ ਸਾਹਿਬ)**

**੧੧੮੬/੧੮-ਸੀ,**
**ਚੰਡੀਗੜ੍ਹ।**
**੨੯-੦੨-੧੯੯੨**

# ਦੋ ਸ਼ਬਦ

**ਜੀਵਨ ਦੇਵਾ ਪਾਰਬ੍ਰਹਮ ਸੇਵਾ, ਇਹ ਉਪਦੇਸੁ ਮੋ ਕਉ ਗੁਰਿ ਦੀਨਾ ਜੀਉ॥**
**[ਪੰਨਾ ੬੭੮**

ਗੁਰਸਿਖੀ ਜੀਵਨ ਦਾ ਮੁਖ ਉਦੇਸ਼ ਗੁਰਬਾਣੀ ਵਿੱਚ ਅੰਕਿਤ ਉਪਦੇਸ਼ਾਂ ਨੂੰ ਨਮਸਕਾਰਨਾ, ਪਿਆਰਨਾ, ਵੀਚਾਰਨਾ ਅਤੇ ਵਰਤੋਂ ਵਿੱਚ ਲਿਆਉਣਾ ਹੈ ਕਿਉਂਕਿ ਗੁਰਬਾਣੀ "ਗੁਰੂ" ਹੈ:-

**ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ॥ [ਪੰਨਾ ੯੮੨**

ਗੁਰਬਾਣੀ ਨੂੰ ਹੱਥਾਂ ਨਾਲ ਲਿਖਣ, ਰਸਨਾ ਨਾਲ ਪੜ੍ਹਨ ਅਤੇ ਇੱਕ ਮਨ ਇੱਕ ਚਿਤ ਹੋ ਕੇ ਵੀਚਾਰਨ ਦਾ ਬੜਾ ਮਹੱਤਵ ਹੈ। ਭੈ-ਭਾਵਨੀ ਤੋਂ ਅਣਭਿੱਜ ਮਨੁੱਖਾਂ ਦੀ ਲੇਖਣੀ ਅਤੇ ਕਥਨੀ ਬਦਨੀ ਦਾ ਗੁਰੂ ਘਰ ਵਿੱਚ ਕੋਈ ਵਿਸ਼ੇਸ਼ ਥਾਉਂ ਨਹੀਂ ਹੈ। ਜੇ ਗੁਰਬਾਣੀ ਦਾ ਪਾਠ ਕੇਵਲ ਰੱਟਾ ਨਾ ਹੋਵੇ, ਰਸਦਾਇਕ ਅਤੇ ਸੂਝ-ਬੂਝ ਦੀ ਝਲਕ ਵਾਲਾ ਹੋਵੇ ਤਾਂ ਸਾਡੇ ਜੀਵਨ ਨੂੰ ਸਵਾਰਨ ਵਿੱਚ ਬੜਾ ਸਹਾਈ ਹੋ ਸਕਦਾ ਹੈ। ਗੁਰ-ਸ਼ਬਦਾਂ ਦੇ ਅਰਥ ਵੀਚਾਰਿਆਂ ਨਾਮ-ਸਿਮਰਨ ਦੀ ਘਾਲ ਕਮਾਈ ਕੀਤਿਆਂ, ਜੀਵਨ ਵਿੱਚ ਗੁੱਝੇ ਭੇਦ ਆਪ ਮੁਹਾਰੇ ਅੰਤਰ-ਆਤਮੇ ਪ੍ਰਗਟ ਹੁੰਦੇ ਹਨ। ਇਸ ਸੰਦਰਭ ਵਿੱਚ ਭਾਈ ਸਾਹਿਬ ਗੁਰਦਾਸ ਜੀ ਅਤੇ ਭਾਈ ਸਾਹਿਬ ਮਨੀ ਸਿੰਘ ਜੀ ਦੇ ਅੰਮ੍ਰਿਤ ਬਚਨ ਸਾਡੀ ਅਗਵਾਈ ਕਰਦੇ ਹਨ:-

**ੳ) ਗੁਰਮੁਖਿ ਅਰਥ ਵੀਚਾਰਿ ਸਬਦੁ ਵਖਾਣਿਆ ॥ [ਵਾਰ ੧੯-੧੩(੪)**

**ਅ) ਗੁਰਮੁਖਿ ਜਨਮ ਸਕਾਰਥਾ, ਗੁਰਬਾਣੀ ਪੜਿ ਸਮਝਿ ਸੁਣੇਹੀ ॥ [ਵਾਰ ੧-੩(੫)**

**ੲ) ਜਿਸ ਵੇਲੇ ਗੁਰੂ ਕੀ ਬਾਣੀ ਨੂੰ ਪੜ੍ਹਨ ਤੇ ਸੁਣਨ ਬੈਠੋ ਤਾਂ ਸ਼ਬਦ ਦੇ ਅਰਥ ਪ੍ਰਯੋਜਨ ਵਲ ਧਿਆਨ ਰਖਣਾ। [ਸਿੱਖਾਂ ਦੀ ਭਗਤ ਮਾਲਾ**

ਜੇ ਸੰਸਾਰੀ ਵਿਦਿਆ ਦਾ ਪ੍ਰਸਾਰ ਯੋਜਨਾਬੱਧ ਤਰੀਕੇ ਨਾਲ ਹੁੰਦਾ ਹੈ ਤਾਂ ਕੀ ਨਿਰੰਕਾਰੀ ਬਾਣੀ ਦੀ ਸੋਝੀ ਲਈ ਕਿਸੇ ਗੁਰਮਤਿ ਵਿਦਿਆਲੇ ਜਾਂ ਵਸੀਲੇ ਦੀ ਲੋੜ ਨਹੀਂ? ਕੀ ਅਰਥ ਵੀਚਾਰ ਤੋਂ ਬਿਨਾ ਕੇਵਲ ਰਸਮੀ ਪਾਠ-ਬੋਧ ਸਮਾਗਮਾਂ ਨਾਲ ਗੁਰਮਤਿ ਪ੍ਰਚਾਰਕਾਂ ਵਾਲੀ ਘਾਟ ਪੂਰੀ ਕੀਤੀ ਜਾ ਸਕਦੀ ਹੈ? ਹੁਣ ਤੱਕ ਹੋਏ ਪਾਠ-ਬੋਧ ਸਮਾਗਮਾਂ ਦੇ ਤਜਰਬੇ ਤੋਂ ਜੋ ਗੱਲ ਉਭਰ ਕੇ ਸਾਹਮਣੇ ਆਈ ਹੈ ਉਹ ਇਤਨੀ ਹੈ ਕਿ ਸਿੱਖ ਸੰਗਤਾਂ ਦਾ ਇਕੱਠ ਹੋ ਜਾਂਦਾ ਹੈ, ਗੁਰਬਾਣੀ ਦਾ ਪਾਠ ਕਰਨ ਲਈ ਸੰਗਤਾਂ ਦੇ ਮਨ ਵਿੱਚ ਉਤਸ਼ਾਹ ਪੈਦਾ ਹੁੰਦਾ ਹੈ। ਇਹ ਨਿਸ਼ਾਨਾ ਬਹੁਤ ਵਧੀਆ ਹੈ ਅਤੇ ਪਾਠ-ਬੋਧ ਸਮਾਗਮਾਂ ਦਾ ਜਾਰੀ ਰਹਿਣਾ ਜ਼ਰੂਰੀ ਹੈ ਪਰ ਨਾਲ ਹੀ ਜਦੋਂ ਤੱਕ ਪਾਠ-ਪ੍ਰੀਖਿਆ ਲਈ ਪ੍ਰਬੰਧ ਨਹੀਂ ਕੀਤੇ ਜਾਂਦੇ ਅਤੇ ਪ੍ਰੀਖਿਆ ਚੋਂ ਸਫਲ ਹੋਣ ਵਾਲਿਆਂ ਨੂੰ ਮਹੱਤਵ ਪੂਰਨ ਅਸਥਾਨਾਂ ਤੇ ਨਿਯੁਕਤ ਨਹੀਂ ਕੀਤਾ ਜਾਂਦਾ ਓਦੋਂ ਤੱਕ ਪ੍ਰਚਾਰ ਪੱਧਰ ਤੇ ਇਸ ਦਾ ਕੋਈ ਫਲਦਾਇਕ ਸਿੱਟਾ ਨਹੀਂ ਨਿਕਲਦਾ। ਅੰਗਰੇਜ਼ ਆਪਣੇ ਪਾਦਰੀਆਂ ਦਾ ਜਿਤਨਾ ਸਤਿਕਾਰ ਕਰਦੇ ਹਨ ਕੀ ਅਸੀਂ ਗ੍ਰੰਥੀ ਸਿੰਘਾਂ ਨੂੰ ਉਤਨਾ ਸਤਿਕਾਰ ਦਿੰਦੇ ਹਾਂ? ਜਾਂ ਦੂਜੇ ਪਾਸੇ ਕੀ ਸਾਡੇ ਗ੍ਰੰਥੀ ਇਤਨੀ ਉਚੀ ਪੱਧਰ ਦੇ ਹਨ ਜੋ ਲੋੜੀਂਦਾ ਸਨਮਾਨ ਪ੍ਰਾਪਤ ਕਰਨ ਦੇ ਯੋਗ ਹਨ? ਹੁਣ ਤੱਕ ਸ੍ਰੀ ਦਰਬਾਰ ਸਾਹਿਬ ਵਿੱਚ ਗ੍ਰੰਥੀ ਸਿੰਘ ਸਾਹਿਬਾਨਾਂ ਅਤੇ ਰਾਗੀ ਸਿੰਘਾਂ ਦੇ ਸ਼ਬਦ ਉਚਾਰਨਾਂ ਵਿੱਚ ਏਕਤਾ ਨਹੀਂ ਬਣ ਸਕੀ ਤਾਂ ਬਾਹਰਲੇ ਅਦਾਰਿਆਂ ਵਿੱਚ ਜਾਂ ਗੁਰ-ਅਸਥਾਨਾਂ ਤੇ ਸੇਵਾ ਕਰ ਰਹੇ ਗ੍ਰੰਥੀ ਸਿੰਘਾਂ, ਰਾਗੀ ਸਿੰਘਾਂ ਅਤੇ ਪ੍ਰਚਾਰਕਾਂ ਪਾਸੋਂ ਸ਼ੁੱਧ ਉਚਾਰਨਾਂ

ਦੀ ਕਿਤਨੀ ਕੁ ਆਸ ਰਖੀ ਜਾ ਸਕਦੀ ਹੈ?

ਪਾਠ ਬੋਧ ਤੋਂ ਇਲਾਵਾ ਇਸ ਵੇਲੇ ਸਭ ਤੋਂ ਵੱਡੀ ਘਾਟ ਨਾਮ ਸਿਮਰਨ ਦੀ ਜੁਗਤੀ ਬਾਰੇ ਏਕੀਕਰਨ ਦੀ ਹੈ "ਸੰਤ ਸਮੂਹ ਅਨੇਕ ਮਤੀ ਕੇ" ਅਤੇ ਬਾਕੀ ਜਥੇਬੰਦੀਆਂ ਸਭ ਦੀ ਬੋਲੀ ਤੇ ਚਾਲ ਆਪੋ-ਆਪਣੀ ਹੈ ਜੇ ਇਸ ਬਾਰੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਨਾਮ-ਸਿਮਰਨ ਬਿਧੀ ਬਾਰੇ ਇੱਕ ਪੰਜ ਪ੍ਰਵਾਣੀ ਨਿਰਣਾ ਲਿਆ ਜਾਵੇ ਤਾਂ ਦੰਭੀ ਤੇ ਪਾਖੰਡੀ ਗੁਰੂਆਂ ਵਲੋਂ ਅਖੌਤੀ ਸਿਮਰਨ ਪ੍ਰਚਾਰ ਨੂੰ ਠੱਲ ਪੈ ਸਕਦੀ ਹੈ ਅਤੇ ਸੰਤਾਂ ਦੇ ਫੋਟੋਆਂ ਦਾ ਧਿਆਨ ਧਰਨ ਵਾਲੇ ਸਿੱਖਾਂ ਨੂੰ ਦੇਹਧਾਰੀ ਗੁਰੂਆਂ ਨਾਲੋਂ ਤੋੜ ਕੇ ਗੁਰਮਤਿ ਵੀਚਾਰ-ਧਾਰਾ ਨਾਲ ਜੋੜਿਆ ਜਾ ਸਕਦਾ ਹੈ।

ਕਰਤਾਰੀ ਬਾਣੀ ਵਿੱਚ ਉਪਲਬਧ ਗਿਆਨ ਦੀ ਜਾਣਕਾਰੀ ਕਰਾਉਣੀ ਬਹੁਤ ਉਤਮ ਤੇ ਮਹੱਤਵਪੂਰਨ ਕੰਮ ਹੈ ਪਰ ਇਸ ਦੀ ਤਿਆਰੀ ਲਈ ਹੇਠ ਲਿਖੇ ਸਤ ਕਰਮਾਂ ਦੇ ਅਮਲ ਨਾਲ ਆਦਰਸ਼ਕ ਤੇ ਸਤਿਵਾਦੀ ਜੀਵਨ ਘੜਨ ਵਿੱਚ ਮਦਦ ਮਿਲਦੀ ਹੈ:-

ਪਹਿਲਾ ਕਰਮ : ਅੰਮ੍ਰਿਤ ਵੇਲੇ ਜਾਗਣ ਦਾ ਚਾਉ "ਚਉਥੈ ਪਹਰਿ ਸਬਾਹ ਕੈ, ਸੁਰਤਿਆ ਉਪਜੈ ਚਾਉ॥ ਤਿਨਾ ਦਰੀਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ॥"(ਪੰਨਾ ੧੪੬)

ਦੂਜਾ ਕਰਮ : ਸਰੀਰ ਦੀ ਸਾਵਧਾਨਤਾ ਲਈ ਇਸ਼ਨਾਨ ਅਤੇ ਮਨ ਦੀ ਇਕਾਗਰਤਾ ਲਈ "ਅੰਤਰਗਤਿ ਤੀਰਥਿ ਮਲਿ ਨਾਉ" ਦਾ ਗਿਆਨ (ਪੰਨਾ ੮)

ਤੀਜਾ ਕਰਮ : ਨਾਮ ਸਿਮਰਨ ਦੇ ਅਭਿਆਸ ਨਾਲ ਸੁਰਤਿ ਦਾ ਚੜ੍ਹਾਓ : "ਅਠੇ ਪਹਰ ਇਕਤੈ ਲਿਵੈ, ਮੰਨਨਿ ਹੁਕਮੁ ਅਪਾਰੁ" (ਪੰਨਾ ੯੫੯)

ਚੌਥਾ ਕਰਮ : ਨਿਤਨੇਮ ਬਾਣੀਆਂ ਦਾ ਸਹਿਜ ਅਤੇ ਅਰਥ-ਵਿਚਾਰ ਸਹਿਤ ਪਠਨ-ਪਾਠਨ : "... ਬਾਣੀ ਬੀਚਾਰੀਐ ਜੀਉ" (ਪੰਨਾ ੮੦)

ਪੰਜਵਾਂ ਕਰਮ : "ਗੁਰਦੁਆਰੈ ਹਰਿ ਕੀਰਤਨੁ ਸੁਣੀਐ ॥ ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ॥" ਸਤਿਸੰਗਤ ਵਿੱਚ ਸਿਫਤਿ ਸੁਆਲਿਓ ਦਾ ਨਿਰੰਤਰ ਰਸ ਮਾਣਨਾ।

ਛੇਵਾਂ ਕਰਮ : ਅਰਦਾਸਿ ਤੇ ਵਿਸ਼ਵਾਸ, ਭਾਵ "ਗੁਰੁ ਪੂਰਾ ਮੇਰਾ ਗੁਰੁ ਪੂਰਾ" (ਪੰਨਾ ੧੦੭੫) ਅਤੇ "ਬਿਘਨੁ ਨ ਕੋਊ ਲਾਗਤਾ, ਗੁਰ ਪਹਿ ਅਰਦਾਸਿ" (ਪੰਨਾ ੮੧੭) ਦੀ ਮਨੌਤ।

ਸਤਵਾਂ ਕਰਮ : "ਗੁਰ ਪ੍ਰਸਾਦ" ਦਾ ਪਾਤਰ ਬਣਨਾ "ਗੁਰ ਪ੍ਰਸਾਦਿ ਪਾਈਐ ਪਰਮਾਰਥੁ, ਸਤਿਸੰਗਤ ਸੇਤੀ ਮਨੁ ਖਚਨਾ॥" (ਪੰਨਾ ੧੦੪੩)

ਇਸ ਸਤ-ਰੰਗੇ ਕਰਮਾਂ ਦੇ ਚੌਖਟੇ ਵਿੱਚ ਗੁਰਮਤਿ ਫਿਲਾਸਫੀ ਦਾ ਸਾਰਾ ਸ਼ਬਦ-ਗਿਆਨ ਤੇ ਧਿਆਨ ਸਮੋਇਆ ਹੋਇਆ ਹੈ। ਗੁਰਬਾਣੀ ਦਾ ਤੱਤ "ਗੁਰ-ਸ਼ਬਦ ਦੇ ਅਰਥਾਂ ਨੂੰ ਚੀਨਣ ਦਾ ਹੈ, ਜਿਸ ਨੇ ਸਾਡੀ ਸੁਰਤਿ ਨੂੰ ਸ਼ਕਤੀਸ਼ਾਲੀ ਬਣਾਉਣਾ ਹੈ। ਗੋਸ਼ਟੀਆਂ ਤੇ ਸੈਮੀਨਾਰਾਂ ਦਾ ਇਹ ਲਾਭ ਹੁੰਦਾ ਹੈ ਕਿ ਬੁਧੀਜੀਵੀ ਖੋਜ ਭਰਪੂਰ ਸਮਗਰੀ ਰਾਹੀਂ ਪਾਠਕਾਂ ਨੂੰ ਕਈ ਵਾਰੀ ਚੰਗੀਆਂ ਸੇਧਾਂ ਪਰਦਾਨ ਕਰ ਜਾਂਦੇ ਹਨ, ਪਰ ਵਿਦਵਾਨਾਂ ਦੀ ਸੁੰਦਰ ਸ਼ਬਦਾਵਲੀ ਦੀ ਪ੍ਰਦਰਸ਼ਨੀ ਨਾਲ ਸਰੋਤਿਆਂ ਦੀ ਆਤਮਿਕ ਰੱਸ ਮਾਣਨ ਵਾਲੀ ਲੋਚ ਪੂਰੀ ਨਹੀਂ ਹੁੰਦੀ। ਗੁਰੂ ਬਾਬਾ ਜੀ ਨੇ ਇੱਕ ਸ਼ਬਦ ਨਾਲ ਹੀ ਸਜਣ ਠੱਗ ਦੀ ਬੁਧੀ ਬਦਲ ਦਿੱਤੀ ਸੀ ਜਿਸ ਨਾਲ ਉਸ ਨੂੰ ਜੀਵਨ ਸੋਝੀ ਆ ਗਈ ਸੀ, ਪਰ ਅਜ ਅਸੀਂ ਕਿਥੇ ਖੜੇ ਹਾਂ? ਬਹੁਤਾ ਕੁਝ ਪੜ੍ਹ ਪੜ੍ਹਾ ਕੇ ਵੀ ਸਬਰ ਸੰਤੋਖ ਤੋਂ ਸਖਣੇ ਹਾਂ, ਸਾਡੀ ਹੰਕਾਰ ਨਾਲ ਫੁੰਕਾਰੇ ਮਾਰਨ ਵਾਲੀ ਵਾਦੀ ਵਿੱਚ ਕੋਈ ਮੋੜ ਨਹੀਂ ਪਿਆ ਜਿਸ ਕਰਕੇ ਸਾਡੇ ਜੀਵਨ ਵਿੱਚ ਕੋਈ ਪਲਟਾ ਨਹੀਂ ਆਇਆ। ਬਾਣੀ ਵਿੱਚ ਗੁਰਦੇਵ ਜੀ ਵਿਦਿਅਕ ਖੇਤਰ ਵਿੱਚ ਸੁਧਾਰ ਲਿਆਉਣ ਲਈ ਕਿਤਨੀ ਸੁੰਦਰ ਸੇਧ ਪਰਦਾਨ ਕਰ ਰਹੇ ਹਨ:-

**ਪਾਧਾ ਪੜਿਆ ਆਖੀਐ, ਬਿਦਿਆ ਬਿਚਰੈ ਸਹਜਿ ਸੁਭਾਇ ॥**
**ਬਿਦਿਆ ਸੋਧੈ ਤਤੁ ਲਹੈ, ਰਾਮ ਨਾਮ ਲਿਵ ਲਾਇ ॥**

**ਮਨਮੁਖੁ ਬਿਦਿਆ ਬਿਕ੍ਰਦਾ, ਬਿਖੁ ਖਟੇ ਬਿਖੁ ਖਾਇ ॥**
**ਮੂਰਖੁ ਸਬਦੁ ਨ ਚੀਨਈ, ਸੂਝ ਬੂਝ ਨਹ ਕਾਇ ॥੫੩॥** [ਪੰਨਾ ੯੩੭

ਗੁਰੂ ਜੀ ਦੇ ਪਾਵਨ ਵਾਕ ਇਕ ਵਾਰੀ ਤਾਂ ਪੜ੍ਹੇ ਹੋਏ ਮਨੁੱਖਾਂ ਨੂੰ ਡਾਢਾ ਹਲੂਣਦੇ ਹਨ, ਅਗੋਂ ਭਾਵੇਂ ਉਹ ਆਪਣਾ ਜੀਵਨ ਸ਼ਬਦ ਚੀਨਣ ਵਲ ਲਾਉਣ ਜਾਂ ਮਾਇਆ ਕਮਾਉਣ ਵਲ ਲਾਉਣ, ਇਹ ਨਿਰਣਾ ਉਨ੍ਹਾਂ ਦੀ ਸੋਚਣੀ ਤੇ ਨਿਰਭਰ ਕਰਦਾ ਹੈ।

ਮੇਰੀ ਸੁਰਤਿ ਜਦੋਂ ਇਸ ਸਟੀਕ ਦੀ ਬਿਖਮ ਸੇਵਾ ਵਲ ਜਾਂਦੀ ਹੈ ਤਾਂ ਕਈ ਵਾਰੀ ਮੈਂ ਅਸਚਰਜ ਹੋ ਜਾਂਦਾ ਹਾਂ ਅਤੇ ਮੈਨੂੰ ਇਉਂ ਅਨੁਭਵ ਹੁੰਦਾ ਹੈ ਜਿਵੇਂ ਕਿ ਮੇਰੇ ਪਿਛਲੇ ਜਨਮ ਦਾ ਕੋਈ ਦ੍ਰਿੜ੍ਹ ਸੰਕਲਪ ਅਧੂਰਾ ਰਹਿ ਗਿਆ ਹੋਵੇ ਅਤੇ ਉਸ ਦੀ ਪੂਰਤੀ ਲਈ ਮੈਨੂੰ ਇਹ ਅਵਸਰ ਮਿਲਿਆ ਹੋਵੇ ਕਿਉਂਕਿ ਮੇਰੀ ਵਿੱਤ ਤੋਂ ਬਾਹਰ ਲੋੜੀਂਦੇ ਸਾਧਨ ਮੈਨੂੰ ਸੁਤੇ ਹੀ ਉਪਲਬਧ ਹੋ ਰਹੇ ਹਨ ਜੋ ਮੇਰੇ ਲਈ ਢਾਰਸ ਰੂਪੀ ਢਾਲ ਬਣੇ ਹੋਏ ਹਨ ਅਤੇ "ਆਗਾਹਾ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ ॥ ਨਾਨਕ ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ" (ਪੰਨਾ ੧੦੯੬) ਦਾ ਸੁਨੇਹਾ ਦਿੰਦੇ ਹਨ। ਅਸਲ ਵਿੱਚ ਇਹ ਘਾਲਣਾ ਮੇਰੀ ਨਹੀਂ, ਉਸ ਨਦਰੀ ਦੀ ਨਦਰਿ ਨਿਹਾਲਣਾ ਹੈ ਜਿਸ ਨੇ ਬਾਂਹ ਫੜ ਕੇ ਮੈਨੂੰ ਆਪਣੀ ਸੇਵਾ ਵਿੱਚ ਲਾਇਆ ਹੋਇਆ ਹੈ:-

**ਨਾ ਹਮ ਕਰਮ ਨ ਧਰਮ ਸੁਚ, ਪ੍ਰਭਿ ਗਹਿ ਭੁਜਾ ਆਪਾਇਓ ॥** [ਪੰਨਾ ੨੪੧

ਸੁਹਿਰਦ ਪਾਠਕ ਜਾਣਦੇ ਹਨ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ ਨੂੰ ੧੩ ਪੋਥੀਆਂ ਵਿੱਚ ਸੰਪੂਰਣ ਕਰਨ ਦਾ ਟੀਚਾ ਹੈ। ਸਤਵੀਂ ਪੋਥੀ ਦੀ ਪ੍ਰਕਾਸ਼ਨਾ ਸਮੇਂ ਮੇਰੇ ਮਨ ਵਿੱਚ "ਗੁਰਬਾਣੀ ਸੇਵਾ ਮਿਸ਼ਨ" ਬਣਾਉਣ ਦਾ ਸੰਕਲਪ ਉਠਿਆ ਅਤੇ ਗੁਰਮੁਖ ਪਿਆਰੇ ਗਿਆਨੀ ਇੰਦਰਜੀਤ ਸਿੰਘ ਜੀ (ਮਾਸਟਰ) ਇਸ ਵਿਚਾਰ ਦੇ ਮੋਢੀ ਬਣੇ। ਮਿਤੀ ੧੧-੫-੧੯੯੦ (ਸ਼ੁਕਰਵਾਰ) ਨੂੰ ਸਿੱਖ ਰੈਫਰੈਂਸ ਲਾਇਬ੍ਰੇਰੀ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿਖੇ ਜੁਗੋ ਜੁਗ ਅਟੱਲ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿੱਚ ਸਟੀਕ ਸੇਵਾ ਨੂੰ ਛੇਤੀ ਨੇਪਰੇ ਚੜ੍ਹਾਉਣ ਲਈ ਪੰਜ ਸਿੰਘਾਂ ਦੀ ਇੱਕ ਇਕਤਰਤਾ ਹੋਈ। ਇਸ ਵਿੱਚ ਪੰਜ ਸਿੰਘ ਸ਼ਾਮਲ ਹੋਏ : (੧) ਸਿੰਘ ਸਾਹਿਬ ਭਾਈ ਜੋਗਿੰਦਰ ਸਿੰਘ ਜੀ ਵੇਦਾਂਤੀ, ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ (੨) ਸਿੰਘ ਸਾਹਿਬ ਭਾਈ ਚਰਨ ਸਿੰਘ ਜੀ, ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ (੩) ਭਾਈ ਸਾਹਿਬ ਜੋਗਿੰਦਰ ਸਿੰਘ ਜੀ ਤਲਵਾੜਾ (੪) ਗਿ. ਇੰਦਰਜੀਤ ਸਿੰਘ ਜੀ (ਮਾਸਟਰ) ਲੁਧਿਆਣਾ ਅਤੇ (੫) ਗਿ. ਹਰਿਬੰਸ ਸਿੰਘ ਟੀਕਾਕਾਰ। ਭਾ.ਸ. ਜੋਗਿੰਦਰ ਸਿੰਘ ਜੀ ਤਲਵਾੜਾ ਨੇ ਸਟੀਕ-ਕਾਰਜ ਦੀ ਸੰਪੂਰਨਤਾ ਲਈ ਮੰਗਤ ਰੂਪ ਨਿਮਰ-ਭਾਵੀ ਅਰਦਾਸਿ ਕੀਤੀ ਅਤੇ ਸਿੰਘ ਸਾਹਿਬ ਭਾਈ ਜੋਗਿੰਦਰ ਸਿੰਘ ਜੀ ਵੇਦਾਂਤੀ ਜੋ ਗੁਰੂ ਪਾਤਿਸ਼ਾਹ ਜੀ ਉਪਰ ਚਵਰ ਢੁਲਾ ਰਹੇ ਸਨ, ਹੁਕਮਨਾਮਾ ਲਿਆ। ਪਵਿਤਰ ਵਾਕ ਬਖਸ਼ਿਸ਼ ਹੋਏ :-

**ਧਨਾਸਰੀ ਮਹਲਾ ੫**

**ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ ॥**
**ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ ॥੧॥**
**ਜਿਹਵਾ ਏਕ ਕਵਨ ਗੁਨ ਕਹੀਐ ॥**
**ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨਹੀ ਲਹੀਐ ॥੧॥ਰਹਾਉ॥**
**ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ॥**
**ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ॥੨॥**
**ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨ ਸੁਹੇਲੇ ॥**
**ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ ॥੩॥੨॥**

ਇਸ ਤੋਂ ਬਾਅਦ ਕਾਰਜ-ਕਾਰਨੀ ਕਮੇਟੀ ਤੇ ਸਲਾਹਕਾਰ ਬੋਰਡ ਬਣਾਉਣ ਦੀ ਕਾਰਵਾਈ ਕੀਤੀ।

"ਜਹ ਬੈਸਾਲਹਿ ਤਹ ਬੈਸਾ ਸੁਆਮੀ, ਜਹ ਭੇਜਹਿ ਤਹ ਜਾਵਾ'' (ਪੰਨਾ ੯੯੩) ਦੇ ਪਵਿੱਤਰ ਵਾਕ ਅਨੁਸਾਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਦੀ ਅੱਠਵੀਂ ਪੋਥੀ ਦੀ ਪ੍ਰਕਾਸ਼ਨਾ ਦੀ ਸੇਵਾ ਨੂੰ ਮੁਖ ਰਖਦੇ ਹੋਏ ਮੈਨੂੰ ਸੁਹਿਰਦ ਮਿੱਤਰ ਗੁਰਬਾਣੀ ਵਿਚਾਰ ਦੇ ਰਸੀਏ ਗਿ. ਇੰਦਰਜੀਤ ਸਿੰਘ ਜੀ ਆਪਣੇ ਨਾਲ ਇੰਗਲੈਂਡ ਲੈ ਗਏ। ਉਥੇ ਬੀਬੀ ਬਲਜੀਤ ਕੌਰ, ਸ੍ਰ. ਗੁਰਚਰਨ ਸਿੰਘ ਜੀ ਬਉਰਾ ਦੇ ਘਰ ਨਿਵਾਸ ਕੀਤਾ। ਬਉਰਾ ਪਰਿਵਾਰ ਅਤੇ ਸੁਖਮਨੀ ਸਾਹਿਬ ਸੁਸਾਇਟੀ ਦੇ ਪਤ੍ਰਿਵੰਤਿਆਂ ਨੇ ਚੰਗੀ ਆਓ ਭਗਤਿ ਕੀਤੀ। ਆਪ ਦੇ ਗ੍ਰਹਿ ਵਿਖੇ ਗੁਰੂ ਮਹਾਰਾਜ ਦਾ ਪ੍ਰਕਾਸ਼ ਹੋਣ ਕਰਕੇ ਘਰ ਵਾਂਗ ਹੀ ਅੰਮ੍ਰਿਤ ਵੇਲੇ ਨਿਤਨੇਮ ਤੇ ਕੀਰਤਨ ਦਾ ਉਦਮ ਬਣਿਆ ਰਿਹਾ। ਮਸਾਂ ਇੱਕ ਮਹੀਨਾ ਹੀ ਲੰਘਿਆ ਸੀ ਕਿ ਗਿਆਨੀ ਇੰਦਰਜੀਤ ਸਿੰਘ ਜੀ ਨੂੰ ਬੰਬਈ ਵਾਪਸ ਜਾਣਾ ਪਿਆ ਜਿਥੇ ਕੀ ਆਪ ਦੇ ਦਾਮਾਦ ਸ. ਖੁਸ਼ਵੰਤ ਸਿੰਘ ਜੀ ਅਕਾਲ ਚਲਾਣਾ ਕਰ ਗਏ ਸਨ। ਸੋ, ਜਿਸ ਪ੍ਰਯੋਜਨ ਲਈ ਆਪ ਇੰਗਲੈਂਡ ਗਏ ਸਨ, ਉਹ ਅਧੂਰਾ ਹੀ ਰਹਿ ਗਿਆ।

ਵਿਸਾਖੀ ਵਾਲੇ ਦਿਨ ਮੇਰੇ ਅਣਡਿਠੇ ਮਿੱਤਰ ਸ. ਹਰਿਬੰਸ ਸਿੰਘ ਜੀ ਲਾਲ, ਬੀਬੀ ਅਮਰ ਕੌਰ ਜੀ ਮੈਨੂੰ ਆਪਣੇ ਨਾਲ ਲੀਡਜ਼ (ਇੰਗਲੈਂਡ) ਲੈ ਗਏ। ਆਪ ਜੀ ਦੇ ਸਾਰੇ ਪਰਵਾਰ ਨੇ ਰਿਸ਼ਤੇਦਾਰਾਂ ਨਾਲੋਂ ਵੀ ਵੱਧ ਕੇ ਪਿਆਰ ਸਤਿਕਾਰ ਕੀਤਾ। ਅੱਠਵੀਂ ਪੋਥੀ ਦਾ ਖਰੜਾ ਕੁਝ ਸਾਊਥਹਾਲ ਕੁਝ ਲੀਡਜ਼ ਅਤੇ ਕੁਝ ਬਰਮਿੰਘਮ ਵਿਖੇ ਤਿਆਰ ਕੀਤਾ। ਭਾਈ ਸਾਹਿਬ ਕਿਰਪਾਲ ਸਿੰਘ ਜੀ 'ਪ੍ਰੇਮੀ' (ਚੰਡੀਗੜ੍ਹ) ਜੋ ਬਰਮਿੰਘਮ ਰਹਿ ਰਹੇ ਸਨ ਮੈਨੂੰ ਮਹੀਨੇ ਤੋਂ ਵੱਧ ਸਮਾਂ ਆਪਣੇ ਪਾਸ ਰਖਿਆ ਤੇ ਯੋਗ ਸੇਵਾ ਕੀਤੀ। ਓਥੋਂ ਦੀਆਂ ਸੰਗਤਾਂ ਨਾਲ ਸੰਪਰਕ ਕਰਾਉਣ ਵਿੱਚ ਅਤੇ ਸਟੀਕ ਸੇਵਾ ਵਿੱਚ ਸਹਾਇਕ ਬਣੇ। ਸ. ਬਲਦੇਵ ਸਿੰਘ ਜੀ (ਵੈਡਨਸਫੀਲਡ) ਅਤੇ ਗਿਆਨੀ ਪਰਮਜੀਤ ਸਿੰਘ ਜੀ (ਕੁਐਂਟਰੀ) ਸਟੀਕ ਸੇਵਾ ਦੇ ਪ੍ਰੇਰਕ ਬਣੇ। ਪਰਦੇਸ ਯਾਤਰਾ ਸਮੇਂ ਸਟੀਕ ਸੇਵਾ ਵਿੱਚ ਹਿੱਸਾ ਪਾਉਣ ਵਾਲਿਆਂ ਦੀ ਸੂਚੀ ਪੋਥੀ ਦੇ ਅੰਤ ਵਿੱਚ ਦਰਜ ਹੈ।

ਦਿਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰ. ਹਰਿਮੰਦਰ ਸਿੰਘ ਜੀ ਸੇਠੀ ਅਤੇ ਸ੍ਰ ਦਲੀਪ ਸਿੰਘ ਜੀ ਕਨਵੀਨਰ ਪਾਠ-ਬੋਧ ਸਮਾਗਮ (ਧਰਮ ਪ੍ਰਚਾਰ ਕਮੇਟੀ) ਦੀ ਪ੍ਰੇਰਨਾ ਤੇ ਗੁਰਬਾਣੀ-ਪ੍ਰਚਾਰ ਹਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਦੀਆਂ ਪੋਥੀਆਂ ਤੇ ਪੁਸਤਕਾਂ ਲੈ ਕੇ ਸੁਚੱਜਾ ਸਹਿਯੋਗ ਦਿੱਤਾ, ਜਿਸ ਦੇ ਨਾਲ ਅੱਠਵੀਂ ਪੋਥੀ ਛਾਪਣ ਵਿੱਚ ਮਦਦ ਮਿਲੀ। ਦਾਸਰਾ ਗੁਰਬਾਣੀ ਸੇਵਾ ਮਿਸ਼ਨ ਵਲੋਂ ਸਮੂਹ ਸਹਿਯੋਗੀਆਂ ਦਾ ਧੰਨਵਾਦੀ ਹੈ। ਗੁਰੂ ਪਾਤਿਸ਼ਾਹ ਸਭ ਨੂੰ ਸਿੱਖੀ ਸਿਦਕ ਤੇ ਭਰੋਸਾ ਦਾਨ ਬਖ਼ਸ਼ਣ।

"ਗੁਰ ਅਮਰਦਾਸੁ ਨਿਜ ਜਗਤ ਪਿਤ'' ਜੀ ਦੀ ਮਿਹਰ ਨਾਲ ਸਟੀਕ ਦੀ ਅੱਠਵੀਂ ਪੋਥੀ ਪਾਠਕਾਂ ਦੀ ਸੇਵਾ ਵਿੱਚ ਭੇਟ ਕਰਕੇ ਮੈਂ ਆਤਮਿਕ ਖੁਸ਼ੀ ਮਹਿਸੂਸ ਕਰ ਰਿਹਾ ਹਾਂ। ਇਸ ਪੋਥੀ ਵਿੱਚ ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲੁ ਰਾਗਾਂ ਵਿੱਚ ਅੰਕਿਤ ਬਾਣੀਆਂ ਦੇ ਟੀਕੇ ਤੋਂ ਇਲਾਵਾ ਇਤਿਹਾਸਕ ਘਟਨਾਵਾਂ ਅਤੇ ਕੁਚੱਜੀ, ਸੁਚੱਜੀ, ਗੁਣਵੰਤੀ, ਲਾਵਾਂ ਆਦਿ ਪ੍ਰਸਿਧ ਬਾਣੀਆਂ ਦਾ ਸਾਰ-ਵਿਸਥਾਰ ਦੇਣ ਦਾ ਜਤਨ ਕੀਤਾ ਹੈ।

ਸਤਿਕਾਰਯੋਗ ਪ੍ਰਿੰ. ਹਰਿਭਜਨ ਸਿੰਘ ਜੀ (ਭਾਈ ਸਾਹਿਬ) ਜੋ "ਖੋਜੀ ਉਪਜੈ ਬਾਦੀ ਬਿਨਸੈ'' (ਪੰਨਾ ੧੨੫੫) ਵਿਚਾਰਾਂ ਦੇ ਮੁਦਈ ਵਿਦਵਾਨ ਹਨ, ਦਾਸਰੇ ਦੀ ਬੇਨਤੀ ਤੇ 'ਆਮੁਖ' ਲਿਖਣ ਦੀ ਕਿਰਪਾਲਤਾ ਕੀਤੀ ਹੈ ਅਤੇ ਉਚਾਰਨ-ਸੇਧ ਵਿੱਚ ਅੱਧਕ ਦਾ ਹੋਰ ਵਧੇਰੇ ਪ੍ਰਯੋਗ ਕਰਨ ਦਾ ਸੁਝਾਉ ਦਿੱਤਾ ਹੈ, ਦਾਸਰਾ ਆਪ ਜੀ ਦਾ ਰਿਣੀ ਹੈ।

ਹਰ ਸਾਲ ਵਾਂਗੂੰ ਕਾਕਾ ਸ਼ਰਨਾਗਤ ਸਿੰਘ ਨੇ ਪ੍ਰਕਾਸ਼ਨਾ ਦੇ ਕੰਮ ਵਿੱਚ ਪੂਰੀ ਤਰ੍ਹਾਂ ਹੱਥ ਵਟਾਇਆ। ਭਾ. ਸ. ਕਸ਼ਮੀਰ ਸਿੰਘ ਜੀ ਦਾ ਸਰੀਰ ਢਿਲਾ ਹੋਣ ਕਾਰਨ ਆਪ ਐਦਕੀ ਸ਼ੁੱਧੀ-ਅਸ਼ੁੱਧੀ ਪੱਤਰ ਤਿਆਰ ਨਹੀਂ ਕਰ ਸਕੇ। ਅਰਦਾਸਿ ਹੈ ਗੁਰੂ ਪਾਤਿਸ਼ਾਹ ਆਪ ਜੀ ਨੂੰ ਸਰੀਰਕ ਆਰੋਗਤਾ ਬਖਸ਼ਣ। ਨਾਲ ਹੀ ਗਿ. ਜਗਮੋਹਨ ਸਿੰਘ ਜੀ ਮਿਸ਼ਨਰੀ ਵਲੋਂ ਇਸ ਮਿਸ਼ਨ ਦੀ ਸੇਵਾ ਕਰਨ ਵਾਲੀ ਸਦਭਾਵਨਾ ਲਈ ਧੰਨਵਾਦ ਹੈ।

ਅੰਤ ਵਿੱਚ ਅਰਦਾਸਿ ਕਰਦਾ ਹਾਂ, ਪਿਤਾ ਜੀ ! ਕਿਰਪਾ ਕਰਕੇ ਬਾਕੀ ਪੰਜ ਪੋਥੀਆਂ ਦੀ ਸੇਵਾ 'ਮਨਿ ਚਾਉ ਨ ਹੁਟੈ' ਵਾਲੀ ਭਾਵਨਾ ਤੇ ਬਲ ਬਖ਼ਸ਼ ਕੇ ਸੰਪੂਰਨ ਕਰਵਾ ਲਵੋ ਜੀ।

**ਹਉ ਪੂਤੁ ਤੇਰਾ ਤੂੰ ਬਾਪੁ ਮੇਰਾ ॥ ਏਕੈ ਠਾਹਰ ਦੁਹਾ ਬਸੇਰਾ ॥** **[ਪੰਨਾ ੪੭੬**

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ ॥

ਗੁਰੂ ਪੰਥ ਦਾ ਦਾਸਰਾ

ਹਰਿਬੰਸ ਸਿੰਘ
੧੬-੩-੧੯੯੨

ਗੁਰਮਤਿ ਨਿਰਣੈ ਭਵਨ
੧੭-ਏ, ਡੋਗਰਾਂ ਸਟਰੀਟ,
ਪਟਿਆਲਾ।

# ਟੀਕਾਕਾਰੀ ਦਾ ਮਾਰਗੁ

**ਮੁਖਿ ਤੇ ਪੜਤਾ ਟੀਕਾ ਸਹਿਤ ॥ ਹਿਰਦੈ ਰਾਮੁ ਨਹੀ ਪੂਰਨ ਰਹਿਤ ॥**
**ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ ॥ ਅਪਨਾ ਕਹਿਆ ਆਪਿ ਨ ਕਮਾਵੈ ॥੧॥**
**[ਪੰਨਾ ੮੮੭**

ਜਿਵੇਂ 'ਜੋਗੈ ਕਾ ਮਾਰਗੁ ਬਿਖਮੁ ਹੈ ਜੋਗੀ, ਜਿਸਨੋ ਨਦਰਿ ਕਰੇ ਸੋ ਪਾਏ' (ਪੰਨਾ ੯੦੯) ਗੁਰਵਾਕ ਹਨ ਤਿਵੇਂ ਗੁਰਬਾਣੀ ਦੇ ਅਰਥ ਵੀਚਾਰਨੇ, ਵਿਆਖਿਆ ਕਰਨੀ ਅਤੇ ਸਾਰੀ ਅਰਥ-ਵਿਆਖਿਆ ਨੂੰ ਟੀਕਾਕਾਰੀ ਦਾ ਰੂਪ ਦੇਣਾ ਅਤੀ ਕਠਿਨ ਹੈ। ਗੁਰੂ ਬਾਬਾ ਜੀ ਨੇ ਇਸ ਬਾਰੇ ਆਪ ਹੀ ਸੰਕੇਤ ਦੇ ਦਿੱਤਾ ਹੈ:-

**ਬਾਣੀ ਬਿਰਲੋ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥**
**ਇਹ ਬਾਣੀ ਮਹਾ ਪੁਰਖ ਕੀ, ਨਿਜ ਘਰਿ ਵਾਸਾ ਹੋਇ ॥ [ਪੰਨਾ ੯੩੫**

ਜਿਸ ਬਾਣੀ ਨੂੰ ਗੁਰੂ ਕੀ ਬਾਣੀ, ਨਿਰੰਕਾਰ ਕੀ ਬਾਣੀ, ਖਸਮ ਕੀ ਬਾਣੀ, ਧੁਰ ਕੀ ਬਾਣੀ ਅਤੇ ਅੰਮ੍ਰਿਤ ਬਾਣੀ ਆਦਿ ਸ਼ਬਦਾਂ ਨਾਲ ਵਡਿਆਇਆ ਗਿਆ ਹੈ ਉਸ ਦੀ ਟੀਕਾਕਾਰੀ ਵਿਦਿਅਕ ਪੱਧਰ ਤੇ ਆਪੋ-ਆਪਣੀ ਬੁਧੀ ਅਨੁਸਾਰ ਹੁੰਦੀ ਰਹੀ ਤੇ ਹੋ ਰਹੀ ਹੈ, ਭਾਵੇਂ ਉਸ ਤੇ ਵੇਦਾਂਤ ਦਾ ਪਰਛਾਵਾਂ ਹੈ ਜਾਂ ਉਹ ਸੰਪ੍ਰਦਾਈ ਰੰਗ ਨਾਲ ਭਿਜੀ ਹੋਈ ਹੈ। ਗੁਰਬਾਣੀ ਵਿੱਚ ਸਮੋਏ ਹੋਏ ਭਾਵ-ਅਰਥਾਂ ਦੀ ਸਿਖਰ ਨੂੰ ਓਹੀ ਬ੍ਰਹਮ ਬੇਤਾ ਛੋਹ ਸਕਦਾ ਹੈ, ਜਿਸ ਨੇ 'ਗੁਰੁ ਸਾਗਰੁ ਰਤਨੀ ਭਰਪੂਰੇ' (ਪੰਨਾ ੬੮੫) ਵਿੱਚ ਚੁਭੀ ਮਾਰੀ ਹੋਵੇ ਅਤੇ ਉਹ ਪ੍ਰਭੂ ਦੀ 'ਨਦਰਿ ਨੀਸਾਣ' ਨਾਲ ਨਿਵਾਜਿਆ ਗਿਆ ਹੋਵੇ। ਉਸ ਦੀ ਟੀਕਾਕਾਰੀ ਵਿੱਚ ਵਰਤੀ ਹੋਈ ਸ਼ਬਦਾਵਲੀ ਉਸ ਦੀ ਰਵਾਨਗੀ ਉਸ ਦੀ ਵਿਆਖਿਆ ਦਾ ਰਹੱਸ ਅਤੇ ਉਸ ਦੀ ਆਭਾ ਨਿਰਾਲੀ ਹੀ ਹੁੰਦੀ ਹੈ। ਟੀਕਾਕਾਰ 'ਹਿਰਦੈ ਰਾਮੁ ਮੁਖਿ ਰਾਮੈ ਹੋਇ' (ਪੰਨਾ ੩੨੯) ਅਤੇ 'ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ' (ਪੰਨਾ ੬੨) ਵਾਲੀ ਅਰਥ-ਵੀਚਾਰ ਦਾ ਧਾਰਨੀ ਹੋਵੇ ਤਾਂ ਹੀ ਉਹ ਕਰਤਾਰੀ ਬਾਣੀ ਦੀ ਟੀਕਾਕਾਰੀ ਵਾਲੀ ਕਾਰ ਕਰਨ ਵਿੱਚ ਸਫਲ ਹੋ ਸਕਦਾ ਹੈ ਅਤੇ ਸਚੇ ਦਰਬਾਰ ਵਿੱਚ ਉਜਲੇ ਮੁਖ ਨਾਲ ਜਾ ਸਕਦਾ ਹੈ।

ਭਾਈ ਸਾਹਿਬ ਗੁਰਦਾਸ ਜੀ ਨੇ 'ਗੁਰਮੁਖਿ ਜਨਮ ਸਕਾਰਥਾ, ਗੁਰਬਾਣੀ ਪੜਿ ਸਮਝਿ ਸੁਣੇਹੀ' (ਵਾਰ ੧ ਪਉੜੀ ੩) ਵਾਲੇ ਸਿਧਾਂਤ ਨੂੰ ਸਿਖ ਜਗਤ ਦੇ ਸਾਹਮਣੇ ਰਖਿਆ ਪਰ ਬ੍ਰਾਹਮਣੀ ਸਮਾਜ ਦੇ ਪਾਠ-ਮੰਤਰ ਪਰਚਾਰ ਤੇ ਪ੍ਰਭਾਵ ਨੇ ਲੋਕਾਂ ਨੂੰ ਕਰਮ ਕਾਂਡਾਂ ਵਿੱਚ ਫਸਾਈ ਰਖਿਆ ਜਿਸ ਦੇ ਫਲ ਸਰੂਪ ਲੋਕ ਆਪਣੇ ਆਪ ਨੂੰ ਗੁਰਬਾਣੀ ਵੀਚਾਰ ਨਾਲ ਪਿਓਂਦ ਨਹੀਂ ਕਰ ਸਕੇ।

ਇਸ ਸੰਦਰਭ ਵਿੱਚ ਸੰਤ ਬਾਬਾ ਹਰਿਨਾਮ ਸਿੰਘ ਜੀ ਰਾਮਪੁਰ ਖੇੜਾ ਵਾਲਿਆਂ ਦੀ ਭਾਈ ਸਾਹਿਬ ਵੀਰ ਸਿੰਘ ਜੀ ਨਾਲ ਹੋਈ ਵਾਰਤਾਲਾਪ ਡਾਢੀ ਰਮਜ਼ ਵਾਲੀ ਹੈ ਜਿਸ ਨੂੰ ਪੜ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਦਿਆਰਥੀ ਟੀਕਾਕਾਰੀ ਦੀ ਪ੍ਰਾਪਤੀ ਬਾਰੇ ਸਹਜੇ ਹੀ ਅਨੁਮਾਨ ਲਾ ਸਕਦਾ ਹੈ ਕਿ ਇਹ ਕਿਤਨੀ ਬਿਖਮ ਕਾਰ ਹੈ:-

"ਭਾਈ ਹਰਨਾਮ ਸਿੰਘ ਜੀ ! ਬਿਮਾਰੀ ਕਾਹਦੀ, ਸਾਡੇ ਨਾਲ ਤਾਂ ਸਤਿਗੁਰੂ ਜੀ ਨੇ ਇਸ ਪ੍ਰਕਾਰ ਖੇਡ ਕੀਤੀ ਹੈ, ਕਿ ਜਿਵੇਂ ਕਿਸੇ ਮਨੁੱਖ ਨੂੰ ਜਹਾਜ਼ ਜਾਂ ਬੇੜੀ ਵਿੱਚ ਬਿਠਾ ਕੇ ਸਮੁੰਦਰ ਵਿਚਕਾਰ ਲੈ ਜਾਈਏ ਤੇ ਉਥੇ ਉਸ ਨੂੰ ਜਹਾਜ਼ ਵਿਚੋਂ ਧੱਕਾ ਦੇ ਕੇ ਸਮੁੰਦਰ ਵਿੱਚ ਸੁੱਟ ਦੇਈਏ ਤੇ ਡਿਗਦੇ ਸਮੇਂ ਖ਼ਾਸ ਹਦਾਇਤ ਕੀਤੀ ਜਾਵੇ ਕਿ ਵੇਖੀਂ, ਕਿਤੇ ਗਿਲਾ ਨਾ ਹੋ ਜਾਵੀਂ। ਕਹਿਣ ਤੋਂ ਭਾਵ ਕਿ ਸਤਿਗੁਰੂ ਜੀ ਨੇ ਮੈਨੂੰ ਹੁਕਮ ਕੀਤਾ ਕਿ ਸਾਡੇ ਸਰੂਪ ਦੇ ਅਰਥ ਕਰੋ ਅਤੇ ਵਿਸ਼ੇਸ਼ ਹਦਾਇਤ ਇਹ ਦਿੱਤੀ ਕਿ ਦੇਖਣਾ ਕਿਤੇ ਅਰਥ ਗ਼ਲਤ ਨਾ ਕਰ ਦੇਣੇ। ਸਤਿਗੁਰੂ ਜੀ ਦੇ ਹੁਕਮ ਨੂੰ ਮੰਨ ਕੇ ਸਤਿਗੁਰੂ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਲਿਖਣੇ ਆਰੰਭ ਕਰ ਦਿੱਤੇ ਪਰ ਇਹ ਨਿਰੰਕਾਰ ਦੇ ਦੇਸ਼ ਦੀ ਬਾਣੀ ਹੈ। ਇਸ ਦੇ ਸੰਪੂਰਣ ਅਰਥ ਕੌਣ ਕਰ ਸਕਦਾ ਹੈ? ...

ਇਹ ਪਰਮੇਸ਼ਰ ਅਕਾਲ ਪੁਰਖ ਜੀ ਦੇ ਬਚਨ ਹਨ। ਮਨੁੱਖ ਬੁਧੀ ਰਖਣ ਵਾਲਾ, ਸੀਮਤ ਬੁਧੀ ਰਾਹੀਂ ਅਸੀਮ ਤੇ ਅਗਾਧ ਬੋਧ ਬਾਣੀ ਦੇ ਕੌਣ ਅਤੇ ਕਿਵੇਂ ਅਰਥ ਕਰ ਸਕਦਾ ਹੈ? ਸੋ ਯਤਨ ਕੀਤਾ, ਅੱਖਰੀ ਅਰਥ ਲਿਖਣੇ ਆਰੰਭ ਕਰ ਦਿੱਤੇ। ਜਦੋਂ ਸੁਰਤੀ ਉਪਰਲੇ ਮੰਡਲਾਂ ਵਿੱਚ ਜਾਂਦੀ ਹੈ ਤਾਂ ਇਹ ਕੀਤੇ ਹੋਏ ਅਰਥ ਬਦਲ ਜਾਂਦੇ ਹਨ। ਜਦੋਂ ਸੁਰਤੀ ਹੋਰ ਅਗਾਂਹ ਜਾਂਦੀ ਹੈ ਤਦ ਇਸੇ ਬਾਣੀ ਦੇ ਅਰਥ ਹੋਰ ਅਨੁਭਵ ਹੁੰਦੇ ਹਨ। ਸੋ, ਇਕ-ਇਕ ਪੰਕਤੀ ਦੇ ਅਰਥਾਂ ਪਿਛੇ ਜਾਂਦੀ ਜਾਂਦੀ ਸੁਰਤੀ ਥੱਕ ਗਈ ਹੈ। ਹੋਰ ਸਰੀਰਕ ਬਿਮਾਰੀ ਕੋਈ ਨਹੀਂ ਹੈ। ਡਾਕਟਰਾਂ ਨੇ ਸੰਗਤਾਂ ਨਾਲ ਮਿਲਣ ਅਤੇ ਬਚਨ ਕਰਨ ਦੀ ਮਨਾਹੀ ਕਰ ਦਿੱਤੀ ਹੈ। ਇਸ ਤਰ੍ਹਾਂ ਅੰਦਰ ਬੈਠੇ ਅਸੀਂ ਨਾਮ ਸਿਮਰਨ ਦਾ ਅਨੰਦ ਮਾਣ ਰਹੇ ਹਾਂ। ਇਹ ਵੀ ਨਿਰੰਕਾਰ ਦੀ ਮੌਜ ਹੀ ਹੈ।" ('ਸੇ ਕਿਨੇਹਿਆ' ਪੁਸਤਕ ਚੋਂ)

ਟੀਕਾਕਾਰੀ ਸ਼ਬਦ ਸੁਰਤਿ ਦਾ ਮਾਰਗ ਹੈ। ਇਸ ਨੂੰ ਬਿਖਮ ਮਾਰਗ ਇਸ ਲਈ ਆਖਿਆ ਜਾਂਦਾ ਹੈ ਕਿਉਂਕਿ ਸ਼ਬਦ ਦੀ ਧੁਨੀ ਸੂਖਮ ਹੈ, ਇਸ ਦੇ ਗੁਹਜ ਸਰੂਪ ਅਤੇ ਰਹੱਸ ਨੂੰ ਗੁਰੂ ਦੀ ਕਿਰੰਪਾ ਦੁਆਰਾ ਧਿਆਨ ਅਤੇ ਅਨੁਭਵ ਰਾਹੀਂ ਜਾਣਨਾ ਹੀ ਇਕੋ ਇਕ ਪ੍ਰਮਾਣੀਕ ਵਸੀਲਾ ਹੈ:-

**ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ, ਗੁਰਮੁਖਿ ਅਕਥ ਕਹਾਨੀ॥ [ਪੰ. ੮੭੯**

ਭਾਵ ਗੁਰ-ਸ਼ਬਦ ਦੀ ਐਸੀ ਅਕਹਿ ਤੇ ਅਸਚਰਜ ਗਲ ਹੈ ਕਿ ਸ਼ਬਦ ਦੀ ਧੁਨੀ ਉਠਦਿਆਂ ਹੀ ਪਰਮੇਸ਼ਰ ਵਿੱਚ ਧਿਆਨ ਲਗ ਜਾਂਦਾ ਹੈ ਅਤੇ ਧਿਆਨ ਲਗਦਿਆਂ ਹੀ ਹਰੀ ਦਾ ਗਿਆਨ ਹੋ ਜਾਂਦਾ ਹੈ। ਸੋ, ਗੁਰਬਾਣੀ ਦੀ ਅਰਥ ਕਹਾਣੀ ਨੂੰ ਬੇਗਮ ਪੁਰੇ ਦਾ ਵਾਸੀ ਚਾਉ ਨਾਲ ਅਰਥਾਅ ਸਕਦਾ ਹੈ ਅਤੇ ਉਸ ਅਗੰਮੀ ਦੇਸ਼ ਦੇ ਸ਼ਬਦ ਰੂਪ ਨੂੰ ਸੁਰਤਿ ਦੇ ਟਿਕਾਉ ਨਾਲ ਰੂਪਮਾਨ ਕਰ ਸਕਦਾ ਹੈ। ਇਹ ਬਿਖੜੀ ਕਾਰ ਕਿਸੇ ਵਿਰਲੇ ਗੁਰਮੁਖ ਗਾਰੜੂ ਨੂੰ ਹੀ ਨਸੀਬ ਹੁੰਦੀ ਹੈ। ਜਿਨ੍ਹਾਂ ਸ਼ਬਦਾਂ ਨੇ ਗੁਰੂ ਸਾਹਿਬ ਦੀ ਰਸਨਾ ਨੂੰ ਸਪਰਸ਼ ਕੀਤਾ ਉਹ ਸਚਮੁਚ ਅੰਮ੍ਰਿਤ ਰਸ ਵਿੱਚ ਗੁੱਧੇ ਗਏ, ਉਹਨਾਂ ਦਾ ਰੂਪ ਵਟੀਜ ਗਿਆ ਅਤੇ ਓਹ "ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ" (ਪੰਨਾ ੯੮੨) ਦਾ ਰੂਪ ਹੋ ਨਿਬੜੇ।

ਭਾਸ਼ਾਈ ਤੌਰ ਤੇ ਟੀਕਾਕਾਰੀ ਦਾ ਮਾਰਗ ਕੰਡਿਆਲਾ ਹੈ ਕਿਉਂਕਿ ਗੁਰਬਾਣੀ ਵਿੱਚ ਸੰਸਕ੍ਰਿਤ, ਪ੍ਰਾਕ੍ਰਿਤ, ਅਪਭਰੰਸ਼, ਹਿੰਦੀ (ਖੜੀ ਬੋਲੀ) ਸਿੰਧੀ, ਰੇਖਤਾ, ਅਰਬੀ, ਫ਼ਾਰਸੀ, ਪਸ਼ਤੋ, ਗੁਜਰਾਤੀ, ਡਿੰਗਲ, ਪਿੰਗਲ (ਰਾਜਸਥਾਨੀ) ਆਦਿ ਭਾਸ਼ਾਵਾਂ ਦਾ ਸ਼ਬਦ ਭੰਡਾਰ ਵਰਤਿਆ ਗਿਆ ਹੈ। ਦੇਸ਼ਾਂ ਪ੍ਰਦੇਸਾਂ ਵਿੱਚ ਵਸਦੇ ਤੇ ਵਿਚਰਦੇ ਭਗਤਾਂ ਦੀ ਭਾਂਤ-ਭਾਂਤ ਦੀ ਬੋਲੀ ਦਾ ਅਵਗਾਹਨ ਕਰਨਾ ਅਤੇ ਗੁਰਬਾਣੀ ਦੇ ਚਾਨਣ ਵਿੱਚ ਉਨ੍ਹਾਂ ਦੇ ਅਰਥਾਂ ਨੂੰ ਵਾਚਣਾ ਇਕ ਮਹੱਤਵਪੂਰਨ ਕੰਮ ਹੈ। ਟੀਕਾਕਾਰੀ ਦੇ ਕੰਮ ਵਿੱਚ ਜਿਥੇ ਪ੍ਰਿਯਾਇ ਅਤੇ ਕੋਸ਼ਾਂ ਦੀ ਰਚਨਾ ਨੇ ਵਿਦਵਾਨਾਂ ਨੂੰ ਅੱਗੇ ਦੁਲਾਂਘ ਪੁੱਟਣ ਲਈ ਪ੍ਰੇਰਿਆ ਉਥੇ ਸਾਖੀ ਸਾਹਿਤ ਵਿੱਚ ਵੀ ਅਰਥ ਪ੍ਰਮਾਰਥ ਦੀ ਗੱਲ ਚਲ ਪਈ ਅਤੇ ਵਿਦਵਾਨਾਂ ਨੇ ਚੋਣਵੀਆਂ ਬਾਣੀਆਂ ਦੇ ਟੀਕੇ ਲਿਖਣੇ ਆਰੰਭ ਦਿੱਤੇ।

ਜਿਵੇਂ ਵਰਤਮਾਨ ਸਮੇਂ ਵਿੱਚ ਗੁਰਬਾਣੀ ਪ੍ਰਚਾਰ ਦੀਆਂ ਕਈ ਸੰਸਥਾਵਾਂ ਕਾਇਮ ਹਨ ਤਿਵੇਂ ਕਈ ਮਤਾਂ ਦੇ ਸੰਚਾਲਕ, ਉਪਦੇਸ਼ਟੇ ਅਤੇ ਜਿਗਿਆਸੂ ਗੁਰੂ ਸਾਹਿਬਾਨ ਨਾਲ ਸ਼ਬਦ-ਚਰਚਾ ਕਰਦੇ ਰਹਿੰਦੇ ਸਨ। ਸਿੱਖਾਂ ਨਾਲ ਵੀ ਪ੍ਰਸ਼ਨ ਉਤਰ ਹੁੰਦੇ ਰਹਿੰਦੇ ਸਨ। ਗੁਰੂ ਜੀ ਦੇ ਸਪੁੱਤਰ ਬਾਬਾ ਸਿਰੀ ਚੰਦ ਜੀ ਜੋ ਸ੍ਰੇਸ਼ਟ ਕਰਣੀ ਵਾਲੇ ਸਨ, ਪਿਤਾ ਗੁਰੂ ਦੀ ਬਾਣੀ ਵਿਆਖਿਆ ਕਰਦੇ ਰਹੇ। ਗੁਰ-ਗਦੀ ਤੋਂ ਵੰਚਿਤ ਹੋਣ ਕਰਕੇ ਆਪ ਜੀ ਨੇ ਆਪਣੀ ਸੰਮਤੀ ਵਾਲੇ ਸਿੱਖਾਂ ਦੀ ਇਕ ਵਖਰੀ ਸੰਪ੍ਰਦਾ ਕਾਇਮ ਕੀਤੀ, ਜਿਸ ਨੂੰ 'ਉਦਾਸੀ ਸੰਪ੍ਰਦਾ' ਦਾ ਨਾਉਂ ਦਿੱਤਾ। ਇਸ ਤਰ੍ਹਾਂ ਬਾਕੀ ਗੁਰੂ ਸਾਹਿਬਾਨ ਨੇ ਗੁਰਬਾਣੀ ਨੂੰ ਪ੍ਰਚਾਰਨ ਲਈ ਚਾਰ ਧੂਏਂ, ਛੇ ਬਖ਼ਸ਼ਿਸ਼ਾਂ, ਬਾਈ ਮੰਜੀਆਂ ਅਤੇ ਕਈ ਮਸੰਦਾਂ ਦੀ ਸਥਾਪਨਾ ਕੀਤੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਟੀਕਾਕਾਰੀ ਦਾ ਇਤਿਹਾਸ ਬਹੁਤ ਲੰਮਾ ਹੈ। ਇਸ ਬਾਰੇ ਸਹੀ ਅੰਕੜੇ ਜਾਂ ਹੋਏ ਕੰਮ ਦੀ ਨਿਸਚਿਤ ਸੀਮਾ ਮਿਥਣੀ ਕਠਿਨ ਹੈ ਪਰ ਇਤਿਹਾਸ ਦੇ ਪੰਨੇ ਵਾਚਿਆਂ ਇਹ ਗਲ ਜਰੂਰ ਨਿਖਰ ਕੇ ਸਾਡੇ ਸਾਹਮਣੇ ਆਉਂਦੀ ਹੈ ਕਿ ਗੁਰਬਾਣੀ ਦੇ ਸਰਬਕਾਲੀ ਅਤੇ ਸਰਬਦੇਸੀ ਵਿਆਪਕ ਸੰਦੇਸ਼ ਨੂੰ ਪ੍ਰਚਾਰਨ ਦਾ ਕੰਮ ਗੁਰੂ ਕਾਲ ਵਿੱਚ ਹੀ ਆਰੰਭ ਹੋ ਗਿਆ ਸੀ ਜਿਸ ਦਾ ਮਾਧਿਅਮ ਗੁਰਬਾਣੀ ਸੀ। ਰੱਬੀ ਬਾਣੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਵਿਤਰ ਹਿਰਦੇ ਵਿੱਚ ਆਵੇਸ਼ ਕੀਤਾ ਅਤੇ ਆਪ ਜੀ ਨੇ ਉਹ ਸੰਦੇਸ਼ ਜਗਤ ਫੇਰੀਆਂ (ਉਦਾਸੀਆਂ) ਸਮੇਂ ਦੇਸਾਂ ਪ੍ਰਦੇਸਾਂ ਵਿੱਚ ਪਹੁੰਚਾਇਆ। ਸਿਧਾਂ, ਜੋਗੀਆਂ, ਪੰਡਿਤਾਂ, ਮੁੱਲਾਂ, ਕਾਜ਼ੀਆਂ ਨਾਲ ਗੋਸ਼ਟੀਆਂ ਤੇ ਹੋਰ ਵਾਰਤਾਲਾਪ ਜਿਥੇਂ ਜਿਥੇ ਹੁੰਦੀ ਰਹੀ ਉਸਨੇ ਮੌਖਿਕ ਟੀਕਾਕਾਰੀ ਦਾ ਰੂਪ ਧਾਰਨ ਕੀਤਾ। ਫਿਰ ਅਗੇ ਤੋਂ ਅਗੇ ਜੋ ਅਧਿਕਾਰੀ ਗੁਰਗੱਦੀ ਤੇ ਬਿਰਾਜਮਾਨ ਹੁੰਦੇ ਰਹੇ ਉਹ ਗੁਰੂ ਜੀ ਦੀ ਬਾਣੀ ਨੂੰ ਸਰਲ ਸ਼ਬਦਾਂ ਰਾਹੀਂ ਸੰਗਤਾਂ ਤਾਈਂ ਪਹੁੰਚਾਉਂਦੇ ਰਹੇ। ਗੁਰਬਾਣੀ ਦੇ ਗੁਹਜ ਸ਼ਬਦਾਂ ਦੀ ਵਿਆਖਿਆ ਬੜੇ ਸੁੰਦਰ ਢੰਗ ਨਾਲ ਗੁਰਬਾਣੀ ਦੀਆਂ ਪੰਕਤੀਆਂ ਰਾਹੀਂ ਹੀ ਕਰਦੇ ਰਹੇ ਜਿਵੇਂ ਕਿ: "ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥" (ਪੰਨਾ ੭੯੧) ਇਸ ਪੰਕਤੀ ਵਿੱਚ 'ਦੀਵਾ' ਪਦ ਨੂੰ ਗੁਰੂ ਰਸਨਾ ਨੇ ਆਪ ਹੀ ਅਰਥਾ ਦਿੱਤਾ 'ਦੀਵਾ ਮੇਰਾ ਏਕੁ ਨਾਮੁ...' (ਪੰਨਾ ੩੫੮) ਇਸੇ ਤਰ੍ਹਾਂ ਅੰਧੇਰਾ ਪਦ ਦਾ ਅੰਤਰੀਵ ਅਰਥ ਅਗਿਆਨਤਾ ਅਤੇ ਦੀਵਾ ਪਦ ਤੋਂ ਭਾਵ "ਸਬਦੁ ਦੀਪਕੁ ਵਰਤੈ ਤਿਹੁ ਲੋਇ" (ਪੰਨਾ ੬੬੪) ਨੂੰ ਉਜਾਗਰ ਕੀਤਾ।

ਗੁਰੂ ਸਾਹਿਬਾਨ ਦਾ ਮੁਖ ਮੰਤਵ ਕਰਤਾਰੀ ਸੰਦੇਸ਼ ਨੂੰ ਘਰ ਘਰ ਪਹੁੰਚਾਉਣਾ ਸੀ। ਇਸ ਮਨੋਰਥ ਦੀ ਪੂਰਤੀ ਲਈ ਆਪ ਜੀ ਨੇ ਗੁਰਬਾਣੀ ਨੂੰ ਮਾਧਿਅਮ ਬਣਾਇਆ। ਗੁਰੂ ਸਾਹਿਬਾਨ ਤੋਂ ਵਰੋਸਾਏ ਹੋਏ ਸ੍ਰੀਮਾਨ ਬਾਬਾ ਬੁੱਢਾ ਜੀ, ਭਾਈ ਸਾਹਿਬ ਗੁਰਦਾਸ ਜੀ ਆਦਿ ਕਈ ਸਿੱਖ ਸੇਵਕ ਗੁਰਬਾਣੀ ਦਾ ਗਿਆਨ ਸੰਗਤਾਂ ਵਿੱਚ ਵੰਡਦੇ ਰਹੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ 'ਭਗਤ-ਬਾਣੀ' ਚੋਂ ਜੋ ਵਿਚਾਰ ਗੁਰਮਤਿ ਆਸ਼ੇ ਦੇ ਪ੍ਰਤਿਕੂਲ ਭਾਸੇ ਉਨ੍ਹਾਂ ਦਾ ਸਮਾਧਾਨ ਗੁਰੂ ਪਾਤਿਸ਼ਾਹ ਜੀ ਨੇ ਆਪ ਹੀ ਕਰ ਦਿੱਤਾ। ਵੇਖੋ 'ਸਲੋਕ ਭਗਤ ਕਬੀਰ ਜੀਉ ਕੇ' ਅਤੇ 'ਸਲੋਕ ਸ਼ੇਖ ਫਰੀਦ ਕੇ' "ਮ: ੩ ਤੇ ਮ: ੫" ਦੇ ਸਲੋਕਾਂ ਰਾਹੀਂ ਸਤਿਗੁਰਾਂ ਨੇ ਲੋੜੀਂਦੀ ਸਾਂਝ ਪਾ ਕੇ ਗੁਰਮਤਿ ਸਿਧਾਂਤਾਂ ਨੂੰ ਤਬਦੀਲ ਨਹੀਂ ਹੋਣ ਦਿੱਤਾ। ਟੀਕਾਕਾਰੀ ਦਾ ਪੁਰਾਤਨ ਨਮੂਨਾ ਸਾਡੇ ਪਾਸ ਮਿਹਰਬਾਨ ਜੀ, ਹਰਿ ਜੀ ਤੇ ਚਤੁਰ-ਭੁਜ ਦੇ ਕੀਤੇ ਹੋਏ ਪਰਮਾਰਥ ਹਨ, ਜਿਨ੍ਹਾਂ ਤੋਂ ਅੱਜ ਵੀ ਸਾਨੂੰ ਸ਼ਬਦ ਦੀ ਸੋਝੀ ਅਤੇ ਅਧਿਆਤਮਿਕ ਜੀਵਨ ਬਾਰੇ ਨਰੋਈ ਸੇਧ ਮਿਲਦੀ ਹੈ।

ਇਸ ਤੋਂ ਇਲਾਵਾ ਸਵਾਮੀ ਅਨੰਦਘਨ ਦੇ ਟੀਕੇ, ਭਾਈ ਸੰਤੋਖ ਸਿੰਘ ਜੀ ਦੇ ਟੀਕੇ ਅਤੇ ਨਿਰਮਲਾ ਸੰਪ੍ਰਦਾ ਦੇ ਵਿਦਵਾਨਾਂ ਵਲੋਂ ਜੋ ਟੀਕਾਕਾਰੀ ਦੇ ਖੇਤਰ ਵਿੱਚ ਯੋਗਦਾਨ ਪਾਇਆ ਗਿਆ ਉਸ ਦਾ ਆਪਣਾ ਵਿਸ਼ੇਸ਼ ਸਥਾਨ ਹੈ। ਭਾਈ ਸਾਹਿਬ ਮਨੀ ਸਿੰਘ ਜੀ ਨੇ ਗਿਆਨ ਰਤਨਾਵਲੀ ਅਤੇ 'ਸਿਖਾਂ ਦੀ ਭਗਤ ਮਾਲਾ' ਵਿੱਚ ਕਈ ਬਾਣੀਆਂ ਦੇ ਅਰਥ ਤੇ ਵਿਆਖਿਆ ਉਪਲਬਧ ਕਰਾਈ, ਜੋ ਅੱਜ ਵੀ ਸਾਨੂੰ ਗੁਰਮਤਿ ਮਾਰਗ ਵਲ ਪ੍ਰੇਰਦੀ ਹੈ। ਪੰਡਿਤ ਤਾਰਾ ਸਿੰਘ ਨਰੋਤਮ, ਗਿਆਨੀ ਭਗਵਾਨ ਸਿੰਘ ਅਤੇ ਗਿਆਨੀ ਬਦਨ ਸਿੰਘ ਆਦਿ ਟੀਕਾਕਾਰੀ ਦੇ ਖੇਤਰ ਵਿੱਚ ਪ੍ਰਸਿਧ ਵਿਦਵਾਨ ਗਿਣੇ ਜਾਂਦੇ ਹਨ। ਟੀਕਾਕਾਰੀ ਦਾ ਜੋ ਕੰਮ ਪੰਡਿਤ ਤਾਰਾ ਸਿੰਘ ਨਰੋਤਮ ਨੇ ਕੀਤਾ, ਉਹ ਉਚ ਪਾਏ ਦਾ ਹੈ। ਅੱਜ ਦੇ ਵਿਦਵਾਨਾਂ ਦੀ ਪਹੁੰਚ ਇਤਨੀ ਗਹਿਰਾਈ ਤੱਕ ਨਹੀਂ ਜਾਂਦੀ। ਅਸਲ ਵਿੱਚ ਪੁਰਾਤਨ ਵਿਦਵਾਨ ਸੰਸਕ੍ਰਿਤ, ਅਰਬੀ, ਫ਼ਾਰਸੀ ਤੇ ਹੋਰ ਭਾਸ਼ਾਵਾਂ ਦਾ ਗੁਹਜ ਗਿਆਨ ਰਖਦੇ ਸਨ। ਗੁਰੂ ਗਿਰਾਰਥ ਕੋਸ਼ (ਕ੍ਰਿਤ ਨਰੋਤਮ ਜੀ) ਤੋਂ ਸ਼ਬਦਾਂ ਦੇ ਰੂਟ ਮਿਲਦੇ ਹਨ ਜਦੋਂ ਕਿ ਹਰ ਇਕ ਕੋਸ਼ ਵਿਚੋਂ ਇਹ ਸਮਗਰੀ ਨਹੀਂ ਮਿਲਦੀ। ਇਸ ਵਿੱਚ ਕੋਈ ਸੰਦੇਹ ਨਹੀਂ ਕਿ ਪੁਰਾਤਨ ਟੀਕਿਆਂ ਦੀ ਬੋਲੀ ਸਾਧ ਭਾਸ਼ਾ ਹੋਣ ਕਰਕੇ ਜਟਿਲ ਹੈ ਪਰ ਜਿਸ ਸੁਰ ਵਿੱਚ ਉਹ ਕਿਸੇ ਗੂੜ੍ਹ ਅਰਥ ਦੀ ਸੋਝੀ ਕਰਾਉਂਦੇ ਹਨ ਉਸ ਦੀ

ਮਿਸਾਲ ਉਹ ਆਪ ਹੀ ਹਨ।

"ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਕਾ ਟੀਕਾ (ਸੰਮਤ ਗੁਰੂ ਨਾਨਕ ਸ਼ਾਹੀ ੪੨੭) ਜਿਸ ਕੋ ਭਾਈ ਲੱਧਾ ਸਿੰਘ ਪਰਉਪਕਾਰੀ ਪੰਡਿਤ ਤਾਰਾ ਸਿੰਘ ਨਰੋਤਮ ਕੀ ਆਗਿਆ ਸੇ ਪਰਗਟ ਕੀਆ" ਉਸ ਵਿੱਚ ਹੇਠ ਲਿਖੀਆਂ ਬਾਣੀਆਂ ਦਾ ਟੀਕਾ ਉਪਲਬਧ ਹੈ:-

੧) ਦੱਖਣੀ ਓਅੰਕਾਰ ੨) ਸਿਧ ਗੋਸਟਿ ੩) ਗਾਥਾ ੪) ਫੁਨਹੇ ੫) ਚਉਬੋਲੇ ੬) ਮਲਾਰ ਬਾਣੀ ੭) ਵਾਰ ਰਾਏ ਬਲਵੰਡ ੮) ਰਾਗ ਮਾਲਾ ਟੀਕਾ ਅੰਤ ਭੋਗ ਮੋ ਰਾਗ ਰਾਗਨੀਆ ਕੇ ਭੇਦ ੯) ਸਲੋਕ ਸਹਸ ਕ੍ਰਿਤੀ।

ਇਉਂ ਪ੍ਰਤੀਤ ਹੁੰਦਾ ਹੈ ਕਿ ਪੰਡਿਤ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਹੋਰ ਕਈ ਬਾਣੀਆਂ ਦਾ ਟੀਕਾ ਕੀਤਾ ਹੋਵੇਗਾ ਜਿਸ ਨੂੰ ਲੱਭਣ ਦੀ ਲੋੜ ਹੈ ਕਿਉਂਕਿ ਆਪ ਜੀ ਦੇ ਨਿਤਨੇਮ, ਸ੍ਰੀ ਰਾਗ ਤੇ ਭਗਤ ਬਾਣੀ ਆਦਿ ਦੇ ਟੀਕੇ ਉਪਲਬਧ ਹਨ। 'ਗ੍ਰੰਥ ਗੁਰ ਸਿਖਯਾ ਪ੍ਰਭਾਕਰ' ਕ੍ਰਿਤ ਬਾਬਾ ਸਾਧੂ ਸਿੰਘ (ਤਿੰਨ ਹਿੱਸਿਆਂ ਵਿੱਚ) ਨਰੋਤਮ ਜੀ ਦੀ ਆਗਿਆ ਨਾਲ ਹੀ ਤਿਆਰ ਹੋਇਆ ਸੀ, ਇਸ ਵਿੱਚ ਪਦ-ਅਰਥ ਅਤੇ ਟੀਕਾਕਾਰੀ ਬਾਰੇ ਹੋਰ ਅਮੋਲਕ ਸਮਗਰੀ ਉਪਲਬਧ ਹੈ।

ਫਰੀਦਕੋਟੀ ਟੀਕਾ ਸਿੱਖ ਜਗਤ ਵਿੱਚ ਬਹੁਤ ਪ੍ਰਸਿਧ ਹੈ। ਅਜੋਕੇ ਵਿਦਵਾਨਾਂ ਨੇ ਇਸ ਦੀ ਅਰਥ ਸਮਗਰੀ ਤੋਂ ਬਹੁਤ ਲਾਭ ਉਠਾਇਆ ਹੈ। ਇਹ ਟੀਕਾ 'ਪੰਚ ਪਰਵਾਣੀ' ਢੰਗ ਨਾਲ ਤਿਆਰ ਕੀਤਾ ਗਿਆ ਸੀ। ਮੇਰੇ ਪਰਮ ਪਿਆਰੇ ਮਿੱਤਰ ਮੇਜਰ ਸੁਰਜਨ ਸਿੰਘ ਜੀ, ਚੰਡੀਗੜ੍ਹ, ਜਿਨ੍ਹਾਂ ਇਸ ਟੀਕੇ ਦੀ ਤਿਆਰੀ ਨੂੰ ਆਪਣੀ ਅੱਖੀਂ ਡਿੱਠਾ, ਦਸਦੇ ਸਨ ਕਿ ੨੦-੨੫ ਵਿਦਵਾਨਾਂ ਦੀ ਮੰਡਲੀ ਇਕ-ਇਕ ਸ਼ਬਦ ਦੇ ਅਰਥ ਲਿਖ ਕੇ ਲਿਆਉਂਦੀ ਸੀ ਅਤੇ ਜਦੋਂ ਵੀਚਾਰ-ਸਭਾ ਲਗਦੀ ਸੀ ਤਾਂ ਗਿਆਨੀ ਬਦਨ ਸਿੰਘ ਜੀ ਜੋ ਮੁੱਖੀ ਵਿਦਵਾਨ ਸਨ, ਸਾਰਿਆਂ ਨੂੰ ਆਪੋ ਆਪਣੇ ਲਿਖੇ ਹੋਏ ਅਰਥ ਸੁਣਾਉਣ ਲਈ ਕਹਿੰਦੇ ਸਨ ਅਤੇ ਸਭ ਤੋਂ ਪਿਛੋਂ ਉਹ ਆਪਣੇ ਕੀਤੇ ਅਰਥਾਂ ਨੂੰ ਸਾਹਮਣੇ ਰਖ ਕੇ ਫਿਰ ਨਿਰਣਾ ਕਰਦੇ ਸਨ। ਭਾਵੇਂ ਇਸ ਟੀਕੇ ਦੀ ਭਾਸ਼ਾ ਠੇਠ ਪੰਜਾਬੀ ਨਹੀਂ ਹੈ, ਪ੍ਰੰਤੂ ਇਸ ਨੂੰ ਵੇਖੇ ਬਿਨਾ ਹੁਣ ਵੀ ਕੋਈ ਵਿਦਵਾਨ ਟੀਕਾਕਾਰੀ ਦੇ ਕੰਮ ਵਿੱਚ ਅਗੇ ਕਦਮ ਨਹੀਂ ਪੁੱਟਦਾ।

ਗਿਆਨੀ ਨਿਹਾਲ ਸਿੰਘ ਸੂਰੀ (ਰਾਵਲਪਿੰਡੀ), ਗਿ. ਅਮੀਰ ਸਿੰਘ, ਗਿਆਨੀ ਬਿਸ਼ਨ ਸਿੰਘ, ਭਾਈ ਸਾਹਿਬ ਡਾਕਟਰ ਵੀਰ ਸਿੰਘ, ਗਿ. ਕਿਰਪਾਲ ਸਿੰਘ ਅਤੇ ਪ੍ਰੋਫੈਸਰ ਸਾਹਿਬ ਸਿੰਘ ਆਦਿ ਸਮੂੰਹ ਵਿਦਵਾਨਾਂ ਨੇ ਪੁਰਾਤਨ ਟੀਕਿਆਂ ਤੋਂ ਸਹਾਇਤਾ ਲਈ ਅਤੇ ਅਰਥ ਵਿਆਖਿਆ ਵਿੱਚ ਵਾਧੇ ਕੀਤੇ। ਵਿਸ਼ੇਸ਼ ਕਰਕੇ ਪ੍ਰਿਯਾਇ (ਕ੍ਰਿਤ ਸੰਤ ਸੁਤੇ ਪ੍ਰਕਾਸ਼ ਜੀ ਸਾਧੂ) ਅਤੇ ਪ੍ਰਿਯਾ (ਕ੍ਰਿਤ ਭਾਈ ਸ਼ਾਮ ਸਿੰਘ ਜੀ) ਆਦਿ ਰਚਨਾਵਾਂ ਨੇ ਟੀਕਾਕਾਰੀ ਦੇ ਖ਼ੇਤਰ ਵਿੱਚ ਬਹੁ-ਮੁਲਾ ਯੋਗਦਾਨ ਪਾਇਆ।

ਪ੍ਰੋਫੈਸਰ ਸ਼੍ਰੇਣੀ ਨੇ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ' ਜੋ ਸਿੱਖ ਜਗਤ ਨੂੰ ਸਭ ਤੋਂ ਵੱਡੀ ਦੇਣ ਦਿੱਤੀ ਹੈ, ਉਹ ਟੀਕਾਕਾਰੀ ਦੇ ਮਾਰਗ ਵਿੱਚ ਮਦਦ ਦੇਣ ਲਈ ਸਭ ਤੋਂ ਮੂਹਰਲੀ ਕਤਾਰ ਵਿੱਚ ਹੈ ਕਿਉਂਕਿ ਉਹ ਪ੍ਰਿੰਸੀਪਲ ਤੇਜਾ ਸਿੰਘ, ਪ੍ਰੋਫੈਸਰ ਨਰਾਇਣ ਸਿੰਘ ਅਤੇ ਬਾਵਾ ਹਰਿਕ੍ਰਿਸ਼ਨ ਸਿੰਘ ਜੀ ਵਰਗੇ ਉਚ ਕੋਟੀ ਦੇ ਵਿਦਵਾਨਾਂ ਨੇ ਕਰੜੀ ਘਾਲਨਾ ਕਰਕੇ ਤਿਆਰ ਕੀਤਾ। ਜੇ ਇਹ ਵਿਦਵਾਨ ਮੰਡਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੂਰਾ ਟੀਕਾ ਤਿਆਰ ਕਰ ਜਾਂਦੀ ਤਾਂ ਸ਼ਾਇਦ ਹੀ ਕੋਈ ਵਿਦਵਾਨ ਇਸ ਪੱਧਰ ਤੋਂ ਉਚਾ ਕੰਮ ਕਰਨ ਲਈ ਅਗੇ ਆਉਂਦਾ।

ਪੁਰਾਤਨ ਤੇ ਨਵੀਨ ਟੀਕਾਕਾਰਾਂ ਨੂੰ ਇਕ ਪਾਸੇ ਰਖ ਕੇ ਪ੍ਰੋਫੈਸਰ ਸਾਹਿਬ ਸਿੰਘ ਜੀ ਨੇ ਜੋ "ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ" ਦਸ ਜਿਲਦਾਂ ਵਿੱਚ ਸਿੱਖ ਪੰਥ ਨੂੰ ਸਮਰਪਿਤ ਕੀਤਾ ਹੈ, ਉਸ ਦਾ ਇਸ ਵੇਲੇ ਤੱਕ ਹੋਏ ਟੀਕਿਆਂ ਵਿਚੋਂ ਵਿਸ਼ੇਸ਼ ਅਸਥਾਨ ਹੈ ਕਿਉਂਕਿ ਉਹ ਗੁਰਬਾਣੀ ਦੇ ਲਗਮਾਤਰੀ ਨੇਮਾਂ ਉਤੇ ਆਧਾਰਿਤ ਹੈ। ਇਸ ਵਿੱਚ ਸ਼ੱਕ ਨਹੀਂ ਕਿ ਗੁਰਬਾਣੀ ਨੂੰ ਵਿਆਕਰਣਕ ਆਧਾਰ ਤੇ ਵਿਆਖਣਾ ਇਕ ਵਿਗਿਆਨਕ ਤੇ ਪ੍ਰਮਾਣਿਕ ਢੰਗ ਹੈ ਪਰ ਇਸ ਵਿੱਚ ਵੀ ਟੱਪਲਾ ਲਗ ਸਕਦਾ ਹੈ

ਕਿਉਂਕਿ ਨਿਰੀ ਅਕਲ ਦੇ ਆਸਰੇ ਹੀ ਨਿਰੰਕਾਰੀ ਬਾਣੀ ਦੇ ਅੰਤਰੀਵ ਭਾਵਾਂ ਦੀ ਸੋਝੀ ਦਾ ਪ੍ਰਾਪਤ ਹੋਣਾ ਸੰਭਵ ਨਹੀਂ। ਹਾਂ, ਵਿਦਿਅਕ ਯੋਗਤਾ ਬਹੁਤ ਹੱਦ ਤੱਕ ਸਹਾਇਕ ਹੁੰਦੀ ਹੈ ਪਰ ਉਹ ਵੱਧ ਤੋਂ ਵੱਧ ਟੀਕਾਕਾਰ ਨੂੰ ਰਿੜ ਖੁੜ ਕੇ ਸਾਈਂ ਦੇ ਦੁਆਰੇ ਦੇ ਨੇੜੇ ਲਿਜਾ ਸਕਦੀ ਹੈ, ਪ੍ਰੰਤੂ ਉਹ ਹਰੀ ਦੇ ਮਹਿਲ ਅੰਦਰ ਪਰਵੇਸ਼ ਨਹੀਂ ਕਰਵਾ ਸਕਦੀ। ਇਹ ਮਾਰਗ ਬਖ਼ਸ਼ਿਸ਼ ਦਾ ਹੈ ਅਤੇ ਸ਼ਬਦ-ਵੀਚਾਰ ਦਾ ਧੁਰਾ ਸਤਿਗੁਰੂ ਹੈ:-

**ਗੁਰ ਤੇ ਉਪਜੈ ਸਬਦੁ ਵੀਚਾਰਾ ॥** [ਪੰਨਾ ੭੬੮

ਜਦੋਂ ਤੱਕ ਜਗਿਆਸੂ ਇਸ ਬਾਣੀ ਨੂੰ ਦਿਲੋਂ ਨਹੀਂ ਜਾਣਦਾ, ਅੰਤਰ ਆਤਮੇ ਚ' ਨਹੀਂ ਵਸਾਂਦਾ ਅਤੇ ਉਸ ਨੂੰ ਜੋਤਿ ਦਾ ਝਲਕਾਰਾ ਨਹੀਂ ਵਜਦਾ, ਓਦੋਂ ਤੱਕ ਉਸ ਨੂੰ ਸਹੀ ਅਰਥਾਂ ਦਾ ਅਨੁਭਵ ਨਹੀਂ ਹੋ ਸਕਦਾ। ਅਰਥਮਈ ਅਤੇ ਅਨੰਦਮਈ ਅਵਸਥਾ ਵਿੱਚ ਅੰਤਰ ਹੈ। ਗੁਰਬਾਣੀ ਦੇ ਅਰਥ ਕਰਦਿਆਂ ਕਈ ਪ੍ਰਕਾਰ ਦੀਆਂ ਔਕੜਾਂ ਵਾਪਰਦੀਆਂ ਹਨ, ਉਨ੍ਹਾਂ ਨੂੰ ਸੁਲਝਾਉਣਾ ਸੌਖੀ ਗੱਲ ਨਹੀਂ, ਦ੍ਰਿੜ੍ਹਤਾ ਦੀ ਲੋੜ ਹੈ ਪਰ ਅਨੁਭਵ ਖੁਲ੍ਹੇ ਬਿਨਾ ਅਰਥਾਵਲੀ ਚੋਂ ਗੁਰਮਤਿ ਰਹੱਸ ਦਾ ਪ੍ਰਗਟ ਹੋਣਾ ਵੀ ਸੰਭਵ ਨਹੀਂ ਹੈ।

ਪ੍ਰੋਫੈਸਰ ਸਾਹਿਬ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਟੀਕਾਕਾਰੀ ਦੇ ਖੇਤਰ ਵਿੱਚ ਜਦੋਂ ਪੈਰ ਧਰਿਆ ਤਾਂ ਗੁਰੂ ਪਾਤਿਸ਼ਾਹ ਪਾਸੋਂ ਸਭ ਤੋਂ ਪਹਿਲਾਂ ਦ੍ਰਿੜ੍ਹਤਾ ਦੀ ਦਾਤਿ ਪ੍ਰਾਪਤ ਕੀਤੀ। ਪ੍ਰੋ. ਪ੍ਰੀਤਮ ਸਿੰਘ ਜੀ ਨਾਲ ਇਕ ਵਾਰੀ ਸੁਭਾਵਕ ਹੀ "ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ" ਦੀ ਗਲ ਚਲੀ ਤਾਂ ਆਪ ਜੀ ਨੇ ਦਸਿਆ ਕਿ ਇਕ ਵਾਰੀ ਡੀ.ਪੀ.ਆਈ.(ਪੰਜਾਬ) ਦੇ ਡਾਇਰੈਕਟਰ ਨੂੰ ਪੰਜਾਬੀ ਵਿਆਕਰਣ ਤਿਆਰ ਕਰਾਉਣ ਦਾ ਫੁਰਨਾ ਉਠਿਆ। ਉਸ ਨੇ ਦਫ਼ਤਰ ਦੇ ਅਧਿਕਾਰੀਆਂ ਤੇ ਹੋਰ ਦਾਨਿਆਂ ਨਾਲ ਵੀਚਾਰ ਵਟਾਂਦਰਾ ਕਰਨ ਤੋਂ ਬਾਅਦ ਇਹ ਸਲਾਹ ਕੀਤੀ ਕਿ ਇਹ ਕੰਮ ਪ੍ਰੋ. ਸਾਹਿਬ ਸਿੰਘ ਜੀ ਨੂੰ ਸੌਂਪਿਆ ਜਾਵੇ ਕਿਉਂਕਿ ਆਪ ਵਿਆਕਰਣ ਦੇ ਖੇਤਰ ਵਿੱਚ ਨਿਪੁੰਨ ਸਨ। ਡਾਇਰੈਕਟਰ ਜੀ ਨੇ ਪੁਛਿਆ ਕਿ ਕੀ ਉਹ ਇਹ ਕੰਮ ਕਰਨਾ ਮੰਨ ਜਾਣਗੇ? ਤਾਂ ਪ੍ਰੋ. ਪ੍ਰੀਤਮ ਸਿੰਘ ਜੀ ਨੇ ਕਿਹਾ ਆਪ ਉਨ੍ਹਾਂ ਤੋਂ ਪਤਾ ਕਰ ਲੈਣਗੇ। ਜਦੋਂ ਪ੍ਰੋ ਸਾਹਿਬ ਸਿੰਘ ਜੀ ਨੂੰ ਪੰਜਾਬੀ ਵਿਆਕਰਣ ਤਿਆਰ ਕਰਨ ਲਈ ਬੇਨਤੀ ਕੀਤੀ ਨਾਲ ਹੀ ਇਹ ਵੀ ਦਸਿਆ ਕਿ "ਤੁਹਾਨੂੰ ਸਰਕਾਰ ਇਸ ਕੰਮ ਲਈ ਚੰਗੀ ਮਾਲੀ ਸਹਾਇਤਾ ਵੀ ਦੇਵੇਗੀ। ਜੇ ਤੁਸੀਂ ਆਪਣੀ ਪਰਵਾਨਗੀ ਦੇਵੋਂ ਤਾਂ ਹੁਣੇ ਹੀ ਆਰਡਰ ਜਾਰੀ ਹੋ ਸਕਦੇ ਹਨ" ਪਰ ਆਪ ਜੀ ਨੇ ਇਹ ਆਖ ਕੇ ਨਾਂਹ ਕਰ ਦਿੱਤੀ ਕਿ 'ਜਦੋਂ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਸੰਪੂਰਨ ਨਹੀਂ ਹੁੰਦਾ ਮੈਂ ਓਦੋਂ ਤੱਕ ਕੋਈ ਕੰਮ ਕਰਨ ਨੂੰ ਤਿਆਰ ਨਹੀਂ ਹਾਂ ਕਿਉਂਕਿ ਮੇਰੇ ਜੀਵਨ ਦਾ ਨਿਸ਼ਾਨਾ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਹੈ, ਇਸ ਦੇ ਸਾਹਮਣੇ ਬਾਕੀ ਸਾਰੇ ਕੰਮ ਹੇਚ ਹਨ।" ਬੱਸ ਇਹ ਗੁਰਸਿਖ ਆਸ਼ਕ ਦੀ ਅਵਸਥਾ ਹੈ "ਗੁਰਸਿਖ ਆਸ਼ਕ ਸ਼ਬਦ ਦੇ..." (ਭਾਈ ਗੁਰਦਾਸ ਜੀ)।

ਪ੍ਰੋਫੈਸਰ ਸਾਹਿਬ ਸਿੰਘ ਜੀ ਸੰਸਕ੍ਰਿਤ ਭਾਸ਼ਾ ਦੇ ਮੰਨੇ-ਪ੍ਰਮੰਨੇ ਵਿਦਵਾਨ ਸਨ। ਗੁਰਬਾਣੀ ਵਿਆਕਰਣ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਤਿਆਰ ਕਰਨ ਵਿੱਚ ਉਨ੍ਹਾਂ ਦੀ ਵੱਡੀ ਸਫਲਤਾ ਦਾ ਮੂਲ ਆਧਾਰ ਸ਼ਾਇਦ ਇਹੋ ਹੀ ਹੋਵੇ। ਪੜ੍ਹੀ ਲਿਖੀ ਪੀੜ੍ਹੀ ਨੂੰ ਧਾਰਮਿਕ ਸ਼ਰਧਾ ਨਾਲ ਨਹੀਂ ਸਗੋਂ ਦਲੀਲ ਨਾਲ ਕੀਲਿਆ ਜਾ ਸਕਦਾ ਸੀ, ਪਰ ਗੁਰਬਾਣੀ ਦੇ ਟੀਕਿਆਂ ਵਿੱਚ ਇਸ ਅੰਸ਼ ਦੀ ਅਣਹੋਂਦ ਸੀ ਜਿਸ ਕਰਕੇ ਨੌਜਵਾਨ ਪੀੜੀ ਨੂੰ ਇਨ੍ਹਾਂ ਨੇ ਆਪਣੇ ਨਾਲ ਲਿਆ ਅਤੇ ਇਸ ਮਾਰਗ ਵਿੱਚ ਕਾਫੀ ਉਨਤੀ ਕੀਤੀ। ਇਸ ਵਿੱਚ ਦੋ ਰਾਵਾਂ ਨਹੀਂ ਕਿ ਪ੍ਰੋ. ਸਾਹਿਬ ਸਿੰਘ ਜੀ ਦੇ ਰਚਿਤ 'ਗੁਰਬਾਣੀ ਵਿਆਕਰਣ' ਤੋਂ ਪਹਿਲਾਂ ਪ੍ਰਿੰ. ਤੇਜਾ ਸਿੰਘ ਜੀ ਦਾ ਕੀਤਾ ਹੋਇਆ ਕੰਮ 'ਸ਼ਬਦਾਂਤਕ ਲਗਾਂ ਮਾਤਰਾਂ ਦੇ ਗੁਝੇ ਭੇਦ' ਪ੍ਰਕਾਸ਼ਤ ਹੋ ਚੁਕਾ ਸੀ ਅਤੇ ਉਸ ਤੋਂ ਪ੍ਰੋ. ਸਾਹਿਬ ਸਿੰਘ ਜੀ ਸਮੇਤ ਸਾਰੇ ਵਿਦਵਾਨਾਂ ਨੇ ਲੋੜੀਂਦਾ ਲਾਭ ਉਠਾਇਆ ਹੋਵੇਗਾ। ਪਰ ਜਿਥੋਂ ਤੱਕ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ

ਟੀਕਾਕਾਰੀ ਦਾ ਸੰਬੰਧ ਹੈ ਇਸ ਵਿਚ ਪ੍ਰੋ. ਸਾਹਿਬ ਸਿੰਘ ਜੀ ਦਾ ਨਿੱਜੀ ਅਭਿਆਸ ਅਤੇ ਵਿਸ਼ਾਲ ਭਾਸ਼ਾਈ ਗਿਆਨ ਦੀ ਚਮਕ ਦਮਕ ਪ੍ਰਤੱਖ ਦਿਖਾਈ ਦਿੰਦੀ ਹੈ। ਇਸ ਕਰਕੇ ਆਪ ਜੀ ਨੇ ਇਸ ਮਹਾਨ ਕਾਰਜ ਨੂੰ ਹੱਥ ਪਾਉਣ ਦਾ ਹੀਆ ਕੀਤਾ ਸੀ।

ਭਾਈ ਸਾਹਿਬ ਜੋਧ ਸਿੰਘ ਜੀ ਦੀ ਅਗਵਾਈ ਨੂੰ ਪ੍ਰੋ. ਸਾਹਿਬ ਸਿੰਘ ਜੀ ਵੀ ਮੰਨਦੇ ਰਹੇ ਪਰ ਜਦੋਂ ਦੋਹਾਂ ਮਿਤਰਾਂ ਨੇ ਸਾਂਝੇ ਤੌਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਤਿਆਰ ਕਰਨ ਦੀ ਯੋਜਨਾ ਬਣਾਈ ਤਾਂ ਆਪ ਜੀ ਨੇ ਭਾਈ ਸਾਹਿਬ ਨੂੰ ਕਿਹਾ ਕੁਝ ਬਾਣੀਆਂ ਦੇ ਅਰਥ ਤੁਸੀਂ ਕਰੋ ਕੁਝ ਬਾਣੀਆਂ ਦੇ ਮੈਂ ਕਰਾਂਗਾ। ਇਸ ਤਰ੍ਹਾਂ ਦੋਵੇਂ ਆਪਸ ਵਿਚ ਮਿਲ ਕੇ ਇਸ ਮਹਾਨ ਕਾਰਜ ਨੂੰ ਨੇਪਰੇ ਚਾੜ੍ਹ ਲਵਾਂਗੇ। ਪਰ ਭਾਈ ਸਾਹਿਬ ਨੇ ਉਤਰ ਦਿੱਤਾ ਕਿ "ਪ੍ਰੋ. ਸਾਹਿਬ ਸਿੰਘ ਜੀ ! ਟੀਕਾ ਤੁਸੀਂ ਲਿਖੋ ਅਤੇ ਲੋੜੀਂਦੀ ਸੁਧਾਈ ਦਾ ਕੰਮ ਮੈਂ ਸੰਭਾਲਾਂਗਾ।" ਇਹ ਉਤਰ ਸੁਣ ਕੇ ਪ੍ਰੋਫੈਸਰ ਸਾਹਿਬ ਸਿੰਘ ਜੀ ਨੇ ਸਾਂਝੇ ਤੌਰ ਤੇ ਟੀਕਾ ਕਰਨ ਵਾਲੀ ਗੱਲ ਅਪਰਵਾਨ ਕਰ ਦਿੱਤੀ ਅਤੇ ਨਿੱਜੀ ਤੌਰ ਤੇ ਗੁਰੂ ਪਾਤਿਸ਼ਾਹ ਦੀ ਕਿਰਪਾ ਨਾਲ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਦੀ ਸੇਵਾ ਦਾ ਬੀੜਾ ਆਪਣੇ ਸਿਰ ਤੇ ਚੁਕਿਆ। ਭਾਵੇਂ ਆਪ ਜੀ ਨੇ ਇਸ ਮਹਾਨ ਕਾਰਜ ਨੂੰ ਕਈ ਸਾਲ ਲਾ ਕੇ ਨੇਪਰੇ ਚਾੜ੍ਹ ਲਿਆ ਪਰ ਸਚਾਈ ਇਹ ਹੈ ਕਿ ਉਹ ਆਪਣੀ ਸਿਹਤ ਤੋਂ ਸਦਾ ਲਈ ਹੱਥ ਧੋ ਬੈਠੇ। ਹੁਣ ਤੱਕ ਹੋਏ ਟੀਕਿਆਂ ਦਾ ਤੁਲਨਾਤਮਿਕ ਅਧਿਐਨ ਕਰਨ ਮਗਰੋਂ ਪ੍ਰੋ. ਸਾਹਿਬ ਸਿੰਘ ਜੀ ਦੀ ਟੀਕਾਕਾਰੀ ਵਿੱਚ ਕਿਹੜੀ ਵਿਸ਼ੇਸ਼ਤਾਈ ਤੇ ਕਿਹੜੀ ਊਣਤਾਈ ਹੈ? ਇਸ ਬਾਰੇ ਕੁਝ ਵਿਚਾਰ ਸਾਂਝੇ ਕਰਨੇ ਜ਼ਰੂਰੀ ਹਨ:-

1) ਪੁਰਾਤਨ ਟੀਕਿਆਂ ਵਿੱਚ ਜਿਥੇ ਵਿਸਥਾਰ ਸਹਿਤ ਪਦ ਅਰਥਾਂ ਦੀ ਅਣਹੋਂਦ ਹੈ ਉਥੇ ਆਪ ਜੀ ਨੇ ਕੇਵਲ ਕਠਿਨ ਪਦਾਂ ਦੇ ਹੀ ਅਰਥ ਨਹੀਂ ਦਿਤੇ ਸਗੋਂ ਵਿਆਕਰਣਿਕ ਨੁਕਤਿਆਂ ਨੂੰ ਉਜਾਗਰ ਕਰਨ ਲਈ ਸੌਖੇ ਤੋਂ ਸੌਖੇ ਪਦਾਂ ਨੂੰ ਵੀ ਅਖੋਂ ਓਹਲੇ ਨਹੀਂ ਹੋਣ ਦਿੱਤਾ।
2) ਟੀਕਾਕਾਰੀ ਵਿੱਚ ਪਾਠ ਉਚਾਰਨ, ਪਦ ਵੰਡ, ਪਦ ਅਰਥ, ਅਰਥ ਵਿਆਖਿਆ ਅਤੇ ਸਿਧਾਂਤਾਂ ਤੋਂ ਇਲਾਵਾ ਅਰਧ ਬਿਸਰਾਮਾਂ ਤੇ ਪੂਰਨ ਬਿਸਰਾਮਾਂ ਨੂੰ ਨਿਰੂਪਣ ਕਰਨ ਦਾ ਵੱਡਾ ਮਹੱਤਵ ਸੀ, ਪਰ ਆਪ ਜੀ ਨੇ ਲੋੜ ਤੋਂ ਬਹੁਤ ਹੀ ਘੱਟ ਕਿਤੇ ਕਿਤੇ ਬਿਸਰਾਮਾਂ ਦੀ ਵਰਤੋਂ ਕੀਤੀ ਹੈ। ਇਉਂ ਸਮਝੋ ਕਿ ਆਪ ਜੀ ਨੇ ਸਾਖੀ ਸਾਹਿਤ, ਸ਼ਬਦ-ਵਿਆਖਿਆ ਅਤੇ ਸਿਧਾਂਤਾਂ ਨੂੰ ਆਪਣੇ ਟੀਕੇ ਦਾ ਵਿਸ਼ਾ ਬਣਾਉਣ ਤੋਂ ਸੰਕੋਚ ਕੀਤਾ ਹੈ।
3) ਉਚਾਰਨ ਸੰਬੰਧੀ ਆਪ ਦੇ ਕੀਤੇ ਹੋਏ ਪਦ ਅਰਥਾਂ ਤੋਂ ਕਿਤੇ ਨਾਂ ਮਾਤਰ ਸੰਕੇਤ ਮਿਲਦਾ ਹੈ, ਆਮ ਤੌਰ ਤੇ ਇਹ ਘਾਟ ਮੌਜੂਦ ਹੈ।
4) ਰਹਾਉ ਵਾਲੀ ਪੰਕਤੀ ਤੋਂ ਅਰਥ ਆਰੰਭ ਕਰਨ ਵਾਲੀ ਪ੍ਰਥਾ ਨੂੰ ਆਪ ਨੇ ਕਾਇਮ ਰਖਿਆ ਹੈ ਪਰ ਇਸ ਨਾਲ ਜਦੋਂ ਪਾਠਕ ਕਿਸੇ ਸ਼ਬਦ ਦੇ ਅਰਥਾਂ ਨੂੰ ਪੜ੍ਹਨਾ ਆਰੰਭ ਕਰਦਾ ਹੈ ਤਾਂ ਉਸ ਦੇ ਸਾਹਮਣੇ ਸ਼ਬਦ ਦੀ ਆਰੰਭਕ ਪੰਕਤੀ ਨਹੀਂ ਹੁੰਦੀ ਜਿਸ ਕਰਕੇ ਉਸ ਨੂੰ ਸੋਚਣਾ ਪੈਂਦਾ ਹੈ।
5) ਇਕ ਪੰਕਤੀ ਦਾ ਇਕ ਅਰਥ ਕਰਨ ਵੇਲੇ ਗੁਰਬਾਣੀ ਵਿਆਕਰਣ ਨੂੰ ਆਧਾਰ ਬਣਾਇਆ ਗਿਆ ਹੈ ਅਤੇ ਬਹੁਰੰਗੀ ਅਰਥਾਂ ਦੀ ਦੌੜ ਭੱਜ ਨੂੰ ਚੰਗੀ ਠੱਲ ਪਾਈ ਹੈ। ਇਸ ਤਰ੍ਹਾਂ, ਜੇ ਇਸ ਨੂੰ ਟੀਕਾਕਾਰੀ ਦਾ ਮਾਰਗ ਦਰਸ਼ਨ ਕਿਹਾ ਜਾਵੇ ਤਾਂ ਇਹ ਅਤਿ ਕਥਨੀ ਨਹੀਂ ਹੋਵੇਗੀ।
6) ਸ਼ਬਦਾਂ ਦੀ ਅੰਕਾਂਵਲੀ ਬਾਰੇ ਪੂਰੀ ਜਾਣਕਾਰੀ ਕਰਾਈ ਹੈ। ਇਹ ਕੰਮ ਹੁਣ ਤੱਕ ਕਿਸੇ ਟੀਕਾਕਾਰ ਨੇ ਨਹੀਂ ਸੀ ਕੀਤਾ।
7) ਗੁਰਬਾਣੀ ਦੇ ਟੀਕੇ ਨੂੰ ਸੰਪ੍ਰਦਾਈ, ਪੰਡਤਾਈ ਅਤੇ ਬ੍ਰਾਹਮਣਵਾਦੀ ਪ੍ਰਭਾਵਾਂ ਤੋਂ ਮੁਕਤ ਰਖਣ ਦਾ ਪੂਰਾ ਉਪਰਾਲਾ ਕੀਤਾ ਹੈ।
8) ਸ਼ਬਦ ਉਥਾਨਕਾ ਨੂੰ ਆਪਣੇ ਟੀਕੇ ਦਾ ਅੰਗ ਨਹੀਂ ਬਣਾਇਆ ਇਸ ਘਾਟ ਕਰਕੇ ਇਹ ਟੀਕਾ ਕਥਾ ਵਾਚਕਾਂ ਅਤੇ ਵਿਆਖਿਆਕਾਰਾਂ ਦੀ ਲੋੜ ਨੂੰ ਪੂਰਾ ਕਰਨ ਵਿੱਚ ਸਹਾਇਕ ਨਹੀਂ ਹੁੰਦਾ।

ਜੇ ਸ਼ਬਦਾਰਥ ਵਾਂਗੂੰ ਗੁਰਬਾਣੀ ਦੀ ਕਸਵੱਟੀ ਤੇ ਜੋ ਇਤਿਹਾਸਕ ਸਾਖੀਆਂ ਠੀਕ ਸਨ, ਉਨ੍ਹਾਂ ਨੂੰ ਅੰਕਿਤ ਕਰ ਦਿਤਾ ਜਾਂਦਾ ਤਾਂ ਇਸ ਨਾਲ ਇਸ ਟੀਕੇ ਦਾ ਪੱਖ ਕਮਜ਼ੋਰ ਨਹੀਂ ਸੀ ਹੋਣਾ ਸਗੋਂ ਆਪ ਵਲੋਂ ਕੀਤੀ ਗਈ ਇਤਿਹਾਸਕ ਖੋਜ ਨੇ ਇਸ ਨੂੰ ਹੋਰ ਸੁੰਦਰ ਬਣਾ ਦੇਣਾ ਸੀ।

9) ਮਹੱਲਾ ਤੇ ਮਹਲਾ ਉਚਾਰਨ ਬਾਰੇ ਜੋ ਵਿਆਖਿਆ ਕੀਤੀ ਹੈ, ਉਸ ਨੇ ਪੰਡਿਤ ਤਾਰਾ ਸਿੰਘ ਨਰੋਤਮ ਦੀ ਵਿਆਖਿਆ ਨੂੰ ਵੀ ਮਾਤ ਪਾ ਦਿੱਤਾ ਹੈ।

10) ਦੱਸਾਂ ਪੋਥੀਆਂ ਵਿੱਚ ਜੋ ਵੱਖੋ ਵੱਖਰੇ ਵਿਸ਼ਿਆਂ ਤੇ ਲੇਖ ਦਿਤੇ ਹਨ, ਉਹ ਟੀਕੇ ਦਾ ਆਕਾਰ ਵਧਾਉਣ ਵਾਲੀ ਗੱਲ ਹੈ ਉਸ ਦਾ ਅਰਥਾਂ ਨਾਲ ਕੋਈ ਸੰਬੰਧ ਨਹੀਂ, ਪਰ ਇਨ੍ਹਾਂ ਲੇਖਾਂ ਨਾਲ ਸਦਾਚਾਰਕ ਕੀਮਤਾਂ ਕਦਰਾਂ ਨੂੰ ਜਰੂਰ ਬਲ ਮਿਲਿਆ ਹੈ।

11) ਸ਼ਬਦ ਕਾਵਿ ਰੂਪ ਹਨ। ਇਨ੍ਹਾਂ ਦੇ ਅਰਥਾਂ ਦੀ ਲੜੀ ਜੋੜਨ ਲਈ ਕਈ ਥਾਵਾਂ ਤੇ ਆਪਣੇ ਕੋਲੋਂ ਵਾਰਤਕ ਲਿਖ ਕੇ ਉਸ ਦਾ ਅਜਿਹਾ ਰੂਪ ਬਣਾਉਣਾ ਪੈਂਦਾ ਹੈ, ਜਿਸ ਨੂੰ ਪਾਠਕ ਛੇਤੀ ਸਮਝ ਸਕਣ। ਪਰ ਵਾਧੂ ਵਾਰਤਕ ਹਮੇਸ਼ਾਂ ਬਰੈਕਟਾਂ ਵਿੱਚ ਦਿੱਤੀ ਜਾਂਦੀ ਹੈ ਤਾਂ ਜੋ ਪਾਠਕ ਲਗਮਾਤਰੀ ਨੇਮਾਂ ਅਨੁਸਾਰ ਮੂਲ ਪਾਠ ਦੇ ਅਰਥ ਸਮਝ ਸਕਣ। ਇਹ ਅਰਥ ਵਿਵਸਥਾ ਦਰਪਣ ਵਿੱਚ ਬਹੁਤ ਘੱਟ ਮਿਲਦੀ ਹੈ।

12) ਅਰਥ ਕਰਨ ਵੇਲੇ ਸਭ ਤੋਂ ਜਰੂਰੀ ਅੰਗ ਪੁਰਖ ਅਤੇ ਕਾਲ ਦਾ ਹੁੰਦਾ ਹੈ ਪਰ ਦਰਪਣ ਦੇ ਕਰਤਾ ਨੇ ਬਹੁਤੀਆਂ ਥਾਵਾਂ ਤੇ ਇਸ ਨੇਮ ਨੂੰ ਅਖੋਂ ਪਰੋਖੇ ਕਰ ਦਿੱਤਾ ਹੈ। ਕਈ ਥਾਵਾਂ ਤੇ ਭੂਤ ਕਾਲ ਦੇ ਅਰਥ ਵਰਤਮਾਨ ਕਾਲ ਵਿੱਚ ਅਤੇ ਵਰਤਮਾਨ ਦੇ ਕਿਸੇ ਹੋਰ ਕਾਲ ਵਿੱਚ ਕੀਤੇ ਹੋਏ ਮਿਲਦੇ ਹਨ।

13) ਅਰਥਾਂ ਵਿੱਚ ਓਹੀ ਪਦ ਅਰਥ ਵਰਤਣੇ ਯੋਗ ਹੁੰਦੇ ਹਨ ਜੋ ਅਰਥ ਕਰਨ ਤੋਂ ਪਹਿਲਾਂ ਪਦ-ਅਰਥ ਦਰਸਾਏ ਗਏ ਹੋਣ। ਪਰ ਦਰਪਣ ਵਿੱਚ ਅਰਥ ਕਰਨ ਵੇਲੇ ਇਸ ਗੱਲ ਨੂੰ ਧਿਆਨ ਵਿੱਚ ਨਹੀਂ ਰਖਿਆ। ਜਿਸ ਕਰਕੇ ਕਈ ਵਾਰੀ ਪਾਠਕ ਸੋਚਣ ਲਗ ਜਾਂਦੇ ਹਨ ਕਿ ਉਪਰ ਜੋ ਪਦ ਅਰਥ ਪੜ੍ਹਿਆ ਸੀ, ਉਹ ਹੋਰ ਸੀ ਜੋ ਅਰਥਾਂ ਵਿੱਚ ਕਿਤੇ ਨਹੀਂ ਮਿਲਦਾ। ਇਸ ਤਰ੍ਹਾਂ ਪਦ ਅਰਥਾਂ ਦੇ ਵੀ ਭਾਵਕ ਅਰਥ ਦੇ ਕੇ ਇਕ ਪ੍ਰਕਾਰ ਆਪ ਜੀ ਨੇ ਸੰਖੇਪ ਜਿਹੀ ਅਰਥ ਵਿਆਖਿਆ ਹੀ ਕਰ ਦਿੱਤੀ ਹੈ।

14) ਗੁਰਬਾਣੀ ਵਿਆਕਰਣ ਦੇ ਨੇਮਾਂ ਨੂੰ ਜੇ ਸ਼ਬਦਾਂਤਕ ਲਗਮਾਤਰੀ ਢੰਗ ਨਾਲ ਪਰਮਾਣਾਂ ਰਾਹੀਂ ਸਮਝਾਇਆ ਜਾਂਦਾ, ਜਿਵੇਂ ਕਿ ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਸਮਝਾਇਆ ਹੈ ਤਾਂ ਸਾਧਾਰਨ ਪਾਠਕਾਂ ਲਈ ਵੀ ਇਸ ਨੂੰ ਸਮਝਣਾ ਸੁਖਾਲਾ ਹੋ ਜਾਣਾ ਸੀ। ਪਰ ਜਨ-ਸਾਧਾਰਨ ਲਈ ਆਪ ਜੀ ਦੀ ਇਹ ਕਿਰਤ ਇਤਨੀ ਉਪਯੋਗੀ ਸਿਧ ਨਹੀਂ ਹੋਈ ਜਿਤਨੀ ਕਿ ਹੋਣੀ ਚਾਹੀਦੀ ਸੀ। ਹੋ ਸਕਦਾ ਹੈ ਸੰਸਕ੍ਰਿਤ ਭਾਸ਼ਾ ਨਾਲੋਂ ਜਨ ਸਾਧਾਰਣ ਦਾ ਸੰਪਰਕ ਟੁਟਣ ਕਾਰਨ ਪਾਠਕਾਂ ਨੂੰ ਗੁਰਬਾਣੀ ਵਿਆਕਰਣ ਦੇ ਨੇਮ ਸਮਝਣ ਵਿੱਚ ਔਕੜ ਪੇਸ਼ ਆਉਂਦੀ ਹੋਵੇ। ਇਸ ਤੋਂ ਇਲਾਵਾ ਜਿਥੇ ਸੰਪ੍ਰਦਾਈ ਗਿਆਨੀ, ਟਕਸਾਲੀ ਵਿਦਵਾਨ ਅਤੇ ਵਿਦਿਆਰਥੀ ਗੁਰਬਾਣੀ ਵਿਆਕਰਣ ਦੇ ਪਰਚਾਰ ਵਿੱਚ ਅੜਿਕਾ ਬਣੇ ਰਹੇ ਉਥੇ ਪ੍ਰੋਫੈਸਰ ਸ਼੍ਰੇਣੀ ਆਪ ਵੀ ਨਾਵਲਾਂ, ਨਾਟਕਾਂ, ਕਹਾਣੀਆਂ ਅਤੇ ਹੋਰ ਸਾਹਿਤਕਾਰੀ ਖੇਤਰ ਵਿੱਚ ਨਿਬੰਧ ਲਿਖਣ, ਹੋਰ ਪੜ੍ਹਨ ਪੜ੍ਹਾਉਣ ਦੇ ਪਰਚਾਵੇ ਵਿਚ ਹੀ ਰੁਝੀ ਰਹੀ ਅਤੇ ਗੁਰਬਾਣੀ ਦੇ ਪਾਠ ਉਚਾਰਨ, ਅਰਥ ਬੋਧ ਅਤੇ ਅਨੁਭਵੀ ਵਿਆਖਿਆ ਤੋਂ ਪਛੜੀ ਰਹੀ। ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਡਿਵਨਿਟੀ ਕੋਰਸ ਚਾਲੂ ਕਰਨ ਨਾਲ ਵਿਦਿਆਰਥੀਆਂ ਵਿੱਚ ਗੁਰਬਾਣੀ ਅਰਥ ਬੋਧ ਦਾ ਸ਼ੌਕ ਉਤਪੰਨ ਹੋਇਆ ਹੈ ਅਤੇ ਦਿਨ-ਬ-ਦਿਨ ਉਨ੍ਹਾਂ ਦਾ ਇਹ ਚਾਉ ਵੱਧ ਰਿਹਾ ਹੈ।

15) ਸਿੱਖ ਮਿਸ਼ਨਰੀ ਦੇ ਨੌਜਵਾਨਾਂ ਨੇ ਜਿਵੇਂ ਪ੍ਰੋਫੈਸਰ ਸਾਹਿਬ ਸਿੰਘ ਦੀਆਂ ਕ੍ਰਿਤਾਂ ਨੂੰ ਅਪਨਾਇਆ ਅਤੇ ਪਰਚਾਰਨ ਵਿੱਚ ਪੂਰਾ ਤਾਣ ਲਾਇਆ, ਉਸੇ ਤਰ੍ਹਾਂ ਸੰਤਾਂ ਦੇ ਡੇਰਿਆਂ, ਹੋਰ ਗ੍ਰੰਥੀ ਸਿੰਘਾਂ ਅਤੇ ਪਾਠੀ ਸਿੰਘਾਂ ਨੇ ਕੋਈ ਵਿਸ਼ੇਸ਼ ਸਹਿਯੋਗ ਨਹੀਂ ਦਿੱਤਾ। ਹਾਂ, ਕੇਂਦਰੀ ਸਿੰਘ ਸਭਾ ਸ਼ਤਾਬਦੀ ਵਲੋਂ ਜੋ ਪਾਠ-ਬੋਧ ਸਮਾਗਮਾਂ ਦੀ ਲਹਿਰ ਚਲਾਈ ਗਈ ਸੀ, ਉਸ ਵਿੱਚ ਦਰਪਣ ਬਾਰੇ ਅਰਥ-ਚਰਚਾ ਅਤੇ ਹੋਰ ਕਈ ਪੱਖਾਂ ਤੇ ਵਾਦ-ਵਿਵਾਦ ਛਿੜਿਆ ਰਿਹਾ ਕਿਉਂਕਿ ਇਸ ਟੀਕੇ ਵਿੱਚ ਕੁਝ ਸ਼ਬਦਾਂ ਦੇ ਸਰੂਪ ਪ੍ਰਚਲਤ ਸਰੂਪਾਂ ਨਾਲ ਮੇਲ ਨਹੀਂ ਸਨ ਖਾਂਦੇ। ਅਸਲ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਈ ਇਕ ਸਰੂਪ ਜੋ ਲਗਮਾਤਰੀ ਨੇਮਾਂ ਦੇ ਪਖੋਂ ਪਰਮਾਣਿਕ ਹੋਵੇ ਅਜੇ ਤੱਕ ਉਪਲਬਧ ਨਹੀਂ ਹੋਇਆ। ਕਰਤਾਰਪੁਰੀ ਤੇ ਦਮਦਮੀ ਸਰੂਪਾਂ ਦੇ ਪਾਠ ਭੇਦਾਂ ਦੀਆਂ ਸੂਚੀਆਂ ਅਨਗਿਣਤ ਭੇਦਾਂ ਨਾਲ ਭਰੀਆਂ ਹੋਈਆਂ ਹਨ। ਛਾਪੇ ਦੀਆਂ ਅਸ਼ੁੱਧੀਆਂ ਹੀ ਟੀਕਾਕਾਰੀ ਦੇ ਖੇਤਰ ਵਿੱਚ ਵਾਦ-ਵਿਵਾਦ ਦਾ ਵਿਸ਼ਾ ਬਣੀਆਂ ਹੋਈਆਂ ਹਨ। ਜੇਕਰ ਪ੍ਰੋ. ਸਾਹਿਬ ਸਿੰਘ ਜੀ ਨੇ ਕਿਸੇ ਪੁਰਾਤਨ ਸਰੂਪ ਦੇ ਆਧਾਰ ਤੇ ਮੂਲ ਸਰੂਪਾਂ ਨੂੰ ਸੋਧਿਆ ਹੈ ਅਤੇ ਉਹ ਵਿਆਕਰਣਿਕ ਨੇਮਾਂ ਦੀ ਪੂਰਤੀ ਵੀ ਕਰਦਾ ਹੈ ਤਾਂ ਇਹ ਪ੍ਰੋ. ਸਾਹਿਬ ਸਿੰਘ ਜੀ ਦੀ ਪੰਥ ਨੂੰ ਇਕ ਮਹਾਨ ਦੇਣ ਹੈ, ਜਿਸ ਲਈ ਗੁਰਬਾਣੀ ਪ੍ਰੇਮੀਆਂ ਨੂੰ ਉਨ੍ਹਾਂ ਦਾ ਕ੍ਰਿਤਗ ਹੋਣਾ ਚਾਹੀਦਾ ਹੈ। ਪਰ ਇਸ ਦੇ ਉਲਟ ਜੇ ਕੋਈ ਆਪਣੀ ਅਕਲ ਦੇ ਆਸਰੇ ਲਗਮਾਤਰੀ ਨੇਮਾਂ ਅਨੁਸਾਰ ਅਰਥ ਦਰਸਾਉਣ ਲਈ ਸ਼ਬਦ ਸਰੂਪਾਂ ਨੂੰ ਬਦਲਦਾ ਹੈ ਤਾਂ ਉਹ ਗੁਰੂ ਦਰਬਾਰ ਵਿੱਚ ਦੰਡ ਦਾ ਭਾਗੀ ਗਰਦਾਨਿਆ ਜਾਂਦਾ ਹੈ।

16) ਗੁਰਬਾਣੀ ਵਿੱਚ ਕਈ ਸ਼ਬਦ ਛਾਇਆਵਾਦੀ ਹਨ ਉਨ੍ਹਾਂ ਦੇ ਚਿੰਨ੍ਹਾਂ ਨੂੰ ਅਰਥਾਉਣ ਵਿੱਚ ਟੀਕਾਕਾਰਾਂ ਨੇ ਭਾਂਤ ਭਾਂਤ ਦੇ ਅਰਥ ਕੀਤੇ ਹਨ। ਜਿਵੇਂ 'ਕਕਰੀਆ ਬਰੇ ਪਰਾਏ' ਜਾਂ 'ਪਹਿਲਾ ਪੂਤੁ ਪਿਛੈਰੀ ਮਾਈ' ਇਤਾਦਿਕ ਸ਼ਬਦਾਂ ਨੂੰ ਅਰਥਾਉਣ ਵਿੱਚ ਪ੍ਰੋ. ਸਾਹਿਬ ਸਿੰਘ ਵੀ ਸਫਲ ਨਹੀਂ ਹੋਏ। ਅਜੇਹੇ ਸ਼ਬਦਾਂ ਦੇ ਭਾਵਾਂ ਦਾ ਏਕੀਕਰਨ ਕੋਈ ਵਿਦਵਾਨ ਮੰਡਲੀ ਸਾਂਝੀ ਵੀਚਾਰ ਕਰਨ ਮਗਰੋਂ ਕਰਦੀ ਤਾਂ ਓਹ ਫਲੀਭੂਤ ਹੋ ਸਕਦਾ ਸੀ।

17) ਭਗਤ ਬਾਣੀ ਅਤੇ ਭੱਟਾਂ ਦੇ ਸਵੱਈਆਂ ਵਿੱਚ ਪ੍ਰੋਫੈਸਰ ਸਾਹਿਬ ਸਿੰਘ ਜੀ ਦੇ ਕੀਤੇ ਅਰਥਾਂ ਬਾਰੇ ਜੋ ਪੜਚੋਲ ਪੰਥ ਦੇ ਪ੍ਰਸਿਧ ਵਿਦਵਾਨ ਗਿਆਨੀ ਗੁਰਦਿੱਤ ਸਿੰਘ ਜੀ ਪ੍ਰਧਾਨ ਕੇਂਦਰੀ ਸਿੰਘ ਸਭਾ ਸ਼ਤਾਬਦੀ ਨੇ ਕੀਤੀ ਹੈ, ਉਹ ਯਥਾਰਥਵਾਦੀ ਅਤੇ ਗੁਰਮਤਿ ਸਿਧਾਂਤਾਂ ਤੇ ਆਧਾਰਤ ਹੈ। ਆਪ ਲਿਖਦੇ ਹਨ* ਟੀਕਾਕਾਰਾਂ ਵਿਚੋਂ ਪ੍ਰੋ ਸਾਹਿਬ ਸਿੰਘ ਦੇ ਹਵਾਲੇ ਖ਼ਾਸ ਤੌਰ ਤੇ ਨੋਟ ਕਰਨ ਵਾਲੇ ਹਨ। ਉਨ੍ਹਾਂ ਸਾਹਮਣੇ ਜਦੋਂ ਇਸ ਤੁਕ "ਗੁਰੁ ਨਾਨਕ ਦੇਵ ਗੋਬਿੰਦ ਰੂਪ" ਦੇ ਅਰਥ ਕਰਨ ਦੀ ਜਿੰਮੇਵਾਰੀ ਆਈ ਤਾਂ ਠਠਬੰਰ ਗਏ, ਸ਼ਾਇਦ ਅਤਿ ਕਥਨੀ ਸਮਝ ਕੇ ਜਾਂ ਭਗਤਾਂ ਤੋਂ ਗੁਰੂ ਨਾਨਕ ਦੇਵ ਜੀ ਨੂੰ ਪ੍ਰਭਾਵਤ ਕਰਨ ਵਾਲੀਆਂ ਆਪਣੀਆਂ ਲਿਖਤਾਂ ਰੱਦ ਹੁੰਦੀਆਂ ਸਮਝ ਕੇ, ਅਰਥਾਂ ਦੇ ਅਨਰਥ ਕਰ ਦਿੱਤੇ: ਹੇ ਨਾਨਕ ! ਕਬੀਰ ਨੇ ਇਕ-ਰਸ, ਪਿਆਰ ਵਿੱਚ ਟਿੱਕ ਕੇ ਪਰਮਾਤਮਾ ਦਾ ਧਿਆਨ ਧਰਿਆ। ਪ੍ਰਭੂ ਜੀ ਨਾਮਦੇਵ ਜੀ ਦੇ ਭੀ ਨਾਲ ਵਸਦੇ ਹਨ। ਰਵਿਦਾਸ ਨੇ ਭੀ ਸੋਹਣੇ ਪ੍ਰਭੂ ਦਾ ਸਿਮਰਨ ਕੀਤਾ। (ਇਨ੍ਹਾਂ ਸਭਨਾਂ ਉਤੇ ਗੁਰੂ ਨੇ ਹੀ ਕਿਰਪਾ ਕੀਤੀ) ਹੇ ਨਾਨਕ ! ਗੁਰੂ ਦਾ ਰੂਪ ਹੈ। ...ਹੇ ਨਾਨਕ ! ਦੋ ਵਾਰ ਵਰਤ ਕੇ ਆਪ ਨੇ ਸਪਸ਼ਟ ਕੀਤਾ ਹੈ, 'ਨਾਨਕ' ਸੰਬੋਧਨ ਮਾਤਰ ਹੈ ਵਿਅਕਤੀ ਜਾਂ ਹਸਤੀ ਦਾ ਵਾਚਕ ਨਹੀਂ।

ਗੁਰੂ ਅਰਜਨ ਦੇਵ ਜੀ ਦੇ ਬਾਣੀ ਵਿੱਚ ਕੀਤੇ ਅਰਥ ਅਤੇ ਦੂਜੇ ਥਾਂ ਖ਼ੁਦ ਆਪਣੇ ਕੀਤੇ ਅਰਥਾਂ- ਗੁਰੂ ਨਾਨਕ ਤੁਲ ਬ੍ਰਹਮ ਸਮਸਰ (ਹਰੀ ਵਰਗਾ) ਨੂੰ ਏਥੇ ਸਾਹਮਣੇ ਰਖਿਆ ਜਾਂਦਾ

*ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ (ਭਗਤ ਬਾਣੀ ਭਾਗ) ਪੰਨਾ ੧੩੭ ਅਤੇ ੩੩੨

ਤਾਂ ਸ਼ੁੱਧ ਅਰਥ ਬਣਦੇ ਸਨ:-

"ਭਗਤ ਉਤਮ ਹਨ ਪੂਜਨ ਯੋਗ ਹਨ, ਗੁਰੂ ਨਾਨਕ ਗੋਬਿੰਦ ਰੂਪ ਹਨ।"

ਆਪ ਜੀ ਨੇ ਅਰਥ ਕੀਤਾ ਹੈ "ਹੇ ਨਾਨਕ ! ਗੁਰੂ ਪਰਮਾਤਮਾ ਦਾ ਰੂਪ ਹੈ। ਕਿਸ ਭਗਤ ਦਾ ਕੇਹੜਾ ਗੁਰੂ ਪਰਮਾਤਮਾ ਦਾ ਰੂਪ ਹੈ? ਜਾਂ ਉਨ੍ਹਾਂ ਦੇ ਸਾਰੇ ਹੀ ਗੁਰੂ ਜਾਂ ਫਿਰ ਜਿਸ ਕਿਸੇ ਨੂੰ ਵੀ ਗੁਰੂ ਮੰਨ ਲਿਆ ਜਾਵੇ, ਉਹ ਪਰਮਾਤਮਾ ਦਾ ਰੂਪ ਹੋ ਜਾਂਦਾ ਹੈ। ਮੂਲ ਪਦੇ ਵਿੱਚ 'ਨਾਨਕ' ਪਦ ਇਕ ਵਾਰ ਆਇਆ ਹੈ। ਅਰਥ ਕਰਨ ਸਮੇਂ ਆਪ ਜੀ ਨੇ 'ਹੇ ਨਾਨਕ !' ਦੋ ਵਾਰ ਵਰਤਿਆ ਹੈ। ਤਾਂ ਕਿ ਕਿਧਰੇ ਗੁਰੂ ਨਾਨਕ ਜੀ ਨੂੰ 'ਗੋਬਿੰਦ ਰੂਪ' ਸਮਝਣ ਵਾਲੇ ਅਰਥ ਠੀਕ ਮੰਨਣ ਦੀ ਗੁੰਜਾਇਸ਼ ਨਾ ਰਹਿ ਜਾਵੇ। ਜਿਥੇ 'ਤੁਲਿ ਬ੍ਰਹਮ ਸਮਸਰਿ' ਹੈ ਉਥੇ ਕੀ ਕਿਹਾ ਜਾਵੇਗਾ? ਇਕ ਹੋਰ ਥਾਂ ਆਪ ਲਿਖਦੇ ਹਨ:-

"ਜੋ ਸੱਜਣ ਗੁਰੂ ਨਾਨਕ ਜੀ ਦੀ ਬਾਣੀ ਨਾਲ ਕੁਝ ਭਗਤਾਂ ਦੇ ਮਿਲਦੇ ਖਿਆਲਾਂ ਵਾਲੀ ਬਾਣੀ ਤੋਂ ਇਹ ਸਿੱਟੇ ਕਢਦੇ ਹਨ ਕਿ ਗੁਰੂ ਨਾਨਕ ਜੀ ਨਾਲ ਭਗਤ ਬਾਣੀ ਜਿਥੇ ਮਿਲਦੀ ਹੈ ਉਹ ਬਾਣੀ ਗੁਰੂ ਨਾਨਕ ਜੀ ਨੇ ਨਕਲ ਕਰਕੇ ਲਿਆਂਦੀ ਸੀ, ਸਤਿਗੁਰੂ ਜੀ ਉਹ ਬਾਣੀ ਖ਼ਾਨਦਾਨਾਂ ਜਾਂ ਉਨ੍ਹਾਂ ਦੇ ਚੇਲਿਆਂ ਤੋਂ ਨਕਲ ਕਰਕੇ ਲਿਆਏ ਸਨ, ਇਥੇ ਭਗਤਾਂ ਦੀ ਇਸ ਸਾਂਝ ਬਾਰੇ ਕੀ ਕਹਿਣਗੇ? ਕੇਹੜਾ ਭਗਤ ਕਿਸ ਕੋਲੋਂ ਬਾਣੀ ਲਿਖ ਕੇ ਲਿਆਇਆ ਸੀ?"

18) ਪ੍ਰੋਫੈਸਰ ਸਾਹਿਬ ਸਿੰਘ ਜੀ ਆਪਣੀ ਪੁਸਤਕ 'ਗੁਰਮਤਿ ਪ੍ਰਕਾਸ਼' ਵਿੱਚ ਲਿਖਦੇ ਹਨ ਕਿ "ਭਗਤ ਰਵਿਦਾਸ ਜੀ ਦੇ ਸਾਰੇ ਸ਼ਬਦ ਗੁਰੂ ਨਾਨਕ ਸਾਹਿਬ ਨੇ ਬਨਾਰਸ ਭਗਤ ਜੀ ਨੂੰ ਮਿਲ ਕੇ ਉਨ੍ਹਾਂ ਤੋਂ ਲਿਖ ਲਏ ਸਨ, ਆਪ ਪਹਿਲੀ ਉਦਾਸੀ ਸੰਨ ੧੫੦੮ ਦੇ ਆਖਿਰ ਵਿੱਚ ਰਵਿਦਾਸ ਜੀ ਨੂੰ ਮਿਲੇ" (ਪੰਨਾ ੫੪-੫੮)

ਗੁਰੂ ਨਾਨਕ ਸਾਹਿਬ ਦੀ ਬਾਣੀ ਅਤੇ ਭਗਤ ਰਵਿਦਾਸ ਜੀ ਦੀ ਬਾਣੀ ਦਾ ਜੋ ਟਾਕਰਾ ਪ੍ਰੋ. ਸਾਹਿਬ ਸਿੰਘ ਜੀ ਨੇ ਕੀਤਾ ਹੈ, ਉਹ ਬਾਣੀ ਇਕੱਤਰ ਕਰਨ ਦੇ ਪ੍ਰਮਾਣ ਵਜੋਂ ਤਾਂ ਠੀਕ ਹੈ ਪਰ ਸਿਧਾਂਤਕ ਤੌਰ ਤੇ ਜਿਸ ਢੰਗ ਨਾਲ ਉਨ੍ਹਾਂ ਜ਼ਿਕਰ ਕੀਤਾ ਹੈ, ਉਸ ਨਾਲ ਸਹਿਮਤ ਹੋਣਾ ਸੰਭਵ ਨਹੀਂ। ਇਕ ਪਾਸੇ ਤਾਂ ਸਾਰਾ ਸਿੱਖ ਜਗਤ ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ "ਜੈਸੀ ਮਹਿ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ" (ਪੰਨਾ ੭੨੨) ਦਾ ਪ੍ਰਚਾਰ ਕਰਦਾ ਹੈ ਦੂਜੇ ਪਾਸੇ ਪ੍ਰੋਫੈਸਰ ਜੀ ਇਹ ਲਿਖਦੇ ਹਨ ਕਿ ਭਗਤ ਰਵਿਦਾਸ ਜੀ ਦੇ ਇਹ ਬਚਨ "ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਇ" (ਪੰਨਾ ੬੫੮) ਗੁਰੂ ਨਾਨਕ ਦੇਵ ਜੀ ਦੇ ਕੋਲ ਮੌਜੂਦ ਸਨ। ਇਸ ਲਈ ਉਨ੍ਹਾਂ ਨੇ "ਨਾਨਕ ਹਰਿ ਕੀ ਭਗਤਿ ਨ ਛੋਡਉ, ਸਹਜੇ ਹੋਇ ਸੁ ਹੋਈ" (ਪੰਨਾ ੪੩੭) ਉਚਾਰਿਆ ਹੈ। ਭਾਵ "ਸਹਜੇ ਹੋਇ ਸੁ ਹੋਈ" ਦੀ ਵਰਤੋਂ ਗੁਰੂ ਨਾਨਕ ਦੇਵ ਜੀ ਨੇ ਭਗਤ ਰਵਿਦਾਸ ਜੀ ਦੀ ਪੰਕਤੀ ਵੇਖ ਕੇ ਕੀਤੀ ਹੈ। ਕੀ ਇਸ ਤਰ੍ਹਾਂ "ਧੁਰ ਕੀ ਬਾਣੀ ਆਈ" ਵਾਲੇ ਸਿਧਾਂਤ ਦਾ ਖੰਡਨ ਨਹੀਂ? ਕੀ ਅਨੁਭਵੀ ਪੁਰਸ਼ਾਂ ਦੀ ਸ਼ਬਦਾਵਲੀ ਇਕੋ ਜਿਹੀ ਨਹੀਂ ਹੋ ਸਕਦੀ?

(ਵਿਸਥਾਰ ਲਈ ਪੜ੍ਹੋ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਪੋਥੀ ਚੌਥੀ, ਪੰਨਾ ੫੬੯-੭੦)

19) ਇਕ ਪੰਕਤੀ ਦੇ ਇਕ ਅਰਥ ਕਰਨ ਵਾਲੀ ਧਾਰਨਾ ਬੜੀ ਸੁਚੱਜੀ ਹੈ। ਪਰ ਵਿਆਖਿਆ ਇਕ ਨਹੀਂ ਹੋ ਸਕਦੀ "ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲ ਛਾਇਆ" (ਪੰਨਾ ੭੮੩) ਵਿੱਚ 'ਤਾਲੁ' ਦਾ ਅਰਥ 'ਹਿਰਦਾ' ਕਰਨਾ ਕੀ ਯਥਾਰਥ ਤੋਂ ਮੁਖ ਮੋੜਨ ਵਾਲੀ ਗੱਲ ਨਹੀਂ ਜਦੋਂ ਕਿ "ਪੂਰਨ ਤਾਲੁ ਖਟਾਇਆ ਅੰਮ੍ਰਿਤਸਰ ਵਿਚ ਜੋਤਿ ਜਗਾਵੈ" ਵਾਲਾ ਪ੍ਰਮਾਣ ਸਾਡੇ ਸਾਹਮਣੇ ਹੈ? ਇਸੇ ਤਰ੍ਹਾਂ "ਮੋਹਨ ਤੂ ਸੁਫਲੁ ਫਲਿਆ ਸਣੁ ਪਰਵਾਰੇ"

(ਪੰਨਾ ੨੪੮) ਵਾਲੀ ਪੰਕਤੀ ਵਿੱਚ 'ਮੋਹਨ' ਦੇ ਅਰਥ 'ਵਾਹਿਗੁਰੂ' ਕਿਵੇਂ ਠੀਕ ਮੰਨੇ ਜਾ ਸਕਦੇ ਹਨ? ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਸਲੇਸ ਅਲੰਕਾਰ ਦੀ ਵਿਆਖਿਆ ਕਰਦੇ ਹੋਏ ਇਉਂ ਸਮਝਾਇਆ ਹੈ:- ਜਿਥੇ ਇੱਕ ਸ਼ਬਦ ਤੋਂ ਅਨੇਕ ਅਰਥ ਪ੍ਰਗਟ ਹੋਣ, ਉਹ ਸਲੇਸ ਅਲੰਕਾਰ ਦਾ ਰੂਪ ਹੈ:-

ਮੋਹਨ, ਤੇਰੇ ਊਚੇ ਮੰਦਿਰ ਮਹਲ ਅਪਾਰਾ ॥ (ਗਉੜੀ ਛੰਤ ਮਹਲਾ ੫)

ਇਸ ਵਿੱਚ 'ਮੋਹਨ' ਪਦ ਕਰਤਾਰ ਅਤੇ ਬਾਬਾ ਮੋਹਨ ਜੀ ਦਾ ਅਰਥ ਰਖਦਾ ਹੈ।

ਗੁਰਦਰਸਨ ਉਧਰੇ ਸੰਸਾਰਾ ॥ (ਆਸਾ ਮ: ੩)

ਇਸ ਥਾਂ 'ਗੁਰ ਦਰਸਨ' ਦਾ ਅਰਥ ਸਤਿਗੁਰੂ ਦਾ ਦੀਦਾਰ ਅਤੇ ਗੁਰੂ ਸ਼ਾਸਤਰ ਹੈ। ਇਸੇ ਤਰ੍ਹਾਂ ਰਾਮਦਾਸ 'ਸਰੋਵਰਿ ਨਾਤੇ' ਵਿੱਚ 'ਸਰੋਵਰਿ' ਦੇ ਅਰਥ ਨਿਰੇ 'ਸਤਿਸੰਗ' ਕਰਨਾ ਅਪਰਸੰਗਕ ਹਨ ਜਦੋਂ ਕਿ ਗੁਰਬਾਣੀ ਵਿੱਚ ਅੰਕਿਤ ਹੈ: "ਹਰਿ ਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰਿ" (ਪੰਨਾ ੧੩੬੨)

20) ਪ੍ਰੋਫੈਸਰ ਜੀ ਨੇ ਕਈ ਪੰਕਤੀਆਂ ਦਾ ਪਦ-ਛੇਦ ਵੀ ਨਵੀਨ ਢੰਗ ਦਾ ਕੀਤਾ ਹੈ। ਜਿਵੇਂ:-

...ਵਣਿ ਕੇਸਰੁ ਲੋਹਾਰੁ ॥ (ਪੰਨਾ ੧੩੮੦) ...ਸਹ ਕੇ ਰੇ ਬੋਲਾ॥(ਪੰਨਾ ੭੯੮)

ਇਸ ਤਰ੍ਹਾਂ ਦੇ ਹੋਰ ਅਨਗਿਣਤ ਅਰਥ ਹਨ ਜਿਨ੍ਹਾਂ ਨਾਲ ਆਮ ਗੁਰਮਤਿ ਬਿਬੇਕੀਆਂ ਦੀ ਸੰਮਤੀ ਹੋਣੀ ਸੰਭਵ ਨਹੀਂ। ਜੇ ਅਰਥਾਂ ਦਾ ਤੁਲਨਾਤਮਿਕ ਅਧਿਐਨ ਪ੍ਰਸਤੁਤ ਕਰਨਾ ਹੋਵੇ ਤਾਂ ਇਹ ਪੂਰੀ ਪੁਸਤਕ ਦਾ ਵਿਸ਼ਾ ਹੈ। ਹਾਂ, 'ਸਦੁ' ਬਾਣੀ ਵਿਚ "ਕੇਸੋ ਗੋਪਾਲ ਪੰਡਿਤ ਸਦਿਓ..." ਅਤੇ "ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ" (ਪੰਨਾ ੯੨੩) ਇਨ੍ਹਾਂ ਪੰਕਤੀਆਂ ਬਾਰੇ ਜੋ ਆਪ ਜੀ ਨੇ ਨਿਰਮਲ ਸੇਧ ਦਿੱਤੀ ਹੈ, ਉਸਨੇ ਹੁਣ ਤੱਕ ਬਣੇ ਹੋਏ ਗਲਤ ਨਿਸਚਿਆਂ ਤੇ ਚੰਗੀ ਸੱਟ ਮਾਰੀ ਹੈ ਅਤੇ ਸਿੱਖ ਸਮਾਜ ਨੂੰ ਗੁਰਮਤਿ ਨਾਲ ਜੋੜਨ ਦੀ ਮਹਾਨ ਸੇਵਾ ਕੀਤੀ ਹੈ। ਅੰਤ ਵਿੱਚ ਪ੍ਰੋਫੈਸਰ ਸਾਹਿਬ ਸਿੰਘ ਜੀ ਨੇ ਜੋ ਟੀਕਾਕਾਰੀ ਦੇ ਖੇਤਰ ਵਿੱਚ ਮਹਾਨ ਯੋਗਦਾਨ ਪਾਇਆ ਹੈ, ਉਸ ਦੀ ਕਦਰ ਸਿੱਖ ਹਿਰਦਿਆਂ ਵਿੱਚ ਸਦੀਵ ਕਾਲ ਬਣੀ ਰਹੇਗੀ। ਜਿਸ ਸਮੇਂ ਪ੍ਰੋਫੈਸਰ ਜੀ ਨੇ ਇਸ ਕੰਮ ਨੂੰ ਆਰੰਭਿਆ ਉਸ ਸਮੇਂ ਆਦਿ ਗ੍ਰੰਥ ਸ਼ਬਦ-ਅਨੁਕ੍ਰਮਣਿਕਾ ਮੌਜੂਦ ਨਹੀਂ ਸੀ, ਜਿਸ ਤੋਂ ਆਪ ਮਦਦ ਲੈ ਸਕਦੇ। ਟੀਕਾਕਾਰਾਂ ਦਾ ਗੁਰਬਾਣੀ ਦੇ ਅਰਥਾਂ ਬਾਰੇ ਪਰਸਪਰ ਮਤ-ਭੇਦ ਹੋਣਾ ਵੀ ਸੁਭਾਵਿਕ ਹੈ ਕਿਉਂਕਿ ਹਰੇਕ ਦੀ ਆਤਮਿਕ ਅਵਸਥਾ ਆਪੋ ਆਪਣੀ ਕਮਾਈ ਅਨੁਸਾਰ ਹੁੰਦੀ ਹੈ। ਆਪ ਜੀ ਨੇ ਗੁਰਬਾਣੀ ਦੇ ਅਰਥ-ਭੰਡਾਰ ਵਿੱਚ ਗੁਰਬਾਣੀ ਵਿਆਕਰਣ ਦੀਆਂ ਲੀਹਾਂ ਤੇ ਚਲ ਕੇ ਜੋ ਯੋਗਦਾਨ ਪਾਇਆ ਹੈ, ਉਹ ਸੇਵਾ ਸਦਾ ਲਈ ਆਪ ਜੀ ਦੀ ਇਕ ਅਭੁੱਲ ਯਾਦ ਬਣੀ ਰਹੇਗੀ। ਅਜਿਹੇ ਸਮੂਹ ਗੁਰਮੁਖਾਂ ਤੋਂ ਸਦਕੇ ਜਾਣਾ ਚਾਹੀਦਾ ਹੈ ਜੋ ਆਪ ਧਰਮ ਦੇ ਮਾਰਗ ਤੇ ਚਲ ਕੇ ਨਵੀਂ ਪਨੀਰੀ ਨੂੰ ਨਵੀਆਂ ਸੇਧਾਂ ਦੇ ਕੇ ਨਿਹਾਲ ਕਰ ਗਏ ਹਨ:-

**ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ,**
**ਜੋ ਮਾਰਗਿ ਧਰਮ ਚਲੇਸਹਿ ਰਾਮ ॥** [ਪੰਨਾ ੫੪੦



# ਬਾਣੀ ਬਿਉਰਾ ਪੋਥੀ ਅੱਠਵੀਂ

## ਰਾਗੁ ਟੋਡੀ, ਬੈਰਾੜੀ, ਤਿਲੰਗ, ਸੂਹੀ ਅਤੇ ਬਿਲਾਵਲੁ (ਪੰਨਾ ੭੧੧-੮੫੮)

| ਰਾਗੁ | ਪੂਰਾ ਮੂਲ ਮੰਤਰ | ਗਿਣਤੀ | ਸੰਖੇਪ ਮੂਲ ਮੰਤਰ | ਗਿਣਤੀ |
|---|---|---|---|---|
| ਟੋਡੀ | ੧ੳ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ | ੧(੭੧੧) | ੧ੳ ਸਤਿਗੁਰ ਪ੍ਰਸਾਦਿ॥ | ੮ |
| ਬੈਰਾੜੀ | -- -- -- | ---- | -- -- -- | ੨(੭੧੯, ੭੨੦) |
| ਤਿਲੰਗ | -- -- -- | ੧(੭੨੧) | -- -- -- | ੭ |
| ਸੂਹੀ | -- -- -- | ੧(੭੨੮) | -- -- -- | ੪੨ |
| ਬਿਲਾਵਲੁ | -- -- -- | ੧(੭੯੫) | -- -- -- | ੩੦ |
| ਬਿਲਾਵਲੁ | ੧ੳ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥ | ੧(੮੫੫) | | |

### ਰਾਗੁ ਟੋਡੀ

| ਕਰਤਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਸਤ ਪਦੇ | ਅਸਟ ਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|---|
| ਮਹਲਾ ੪ | -- | ੧ | -- | -- | -- | -- | -- | -- | -- | -- |
| ਮਹਲਾ ੫ | ੨੫ | -- | ੪ | -- | -- | -- | -- | -- | -- | -- |
| ਮਹਲਾ ੯ | ੧ | -- | -- | -- | -- | -- | -- | -- | -- | -- |

### ਭਗਤ ਬਾਣੀ

| ਕਰਤਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਸਤ ਪਦੇ | ਅਸਟ ਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|---|
| ਨਾਮਦੇਵ ਜੀਉ | ੨ | -- | ੧ | -- | -- | -- | -- | -- | -- | -- |

### ਰਾਗੁ ਬੈਰਾੜੀ

| ਕਰਤਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਸਤ ਪਦੇ | ਅਸਟ ਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|---|
| ਮਹਲਾ ੪ | ੬ | -- | -- | -- | -- | -- | -- | -- | -- | -- |
| ਮਹਲਾ ੫ | ੧ | -- | -- | -- | -- | -- | -- | -- | -- | -- |

### ਰਾਗੁ ਤਿਲੰਗ

| ਕਰਤਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਸਤ ਪਦੇ | ਅਸਟ ਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|---|
| ਮਹਲਾ ੧ | ੧ | ੧ | ੩ | -- | -- | -- | -- | -- | -- | -- |
| ਮਹਲਾ ੪ | ੨ | -- | -- | -- | -- | -- | -- | -- | -- | -- |
| ਮਹਲਾ ੫ | ੧ | -- | ੪ | -- | -- | -- | -- | -- | -- | -- |
| ਮਹਲਾ ੯ | ੨ | ੧ | -- | -- | -- | -- | -- | -- | -- | -- |

### ਭਗਤ ਬਾਣੀ

| ਕਰਤਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਸਤ ਪਦੇ | ਅਸਟ ਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|---|
| ਕਬੀਰ ਜੀਉ | -- | -- | ੧ | -- | -- | -- | -- | -- | -- | -- |
| ਨਾਮਦੇਵ ਜੀਉ | ੨ | -- | -- | -- | -- | -- | -- | -- | -- | -- |

## ਰਾਗੁ ਸੂਹੀ

| ਕਰਤਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਸਤ ਪਦੇ | ਅਸਟ ਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|---|
| ਮਹਲਾ ੧ | ੧ | -- | ੬ | ੧ | ੧ | ੫ | ੫ | ੨੧ ਵਾਰ ਮ: ੩ | -- | ਕੁਚਜੀ੧ ਸੁਚਜੀ੧ |
| ਮਹਲਾ ੨ | -- | -- | -- | -- | -- | -- | -- | ੧੧ ਵਾਰ ਮ: ੩ | -- | -- |
| ਮਹਲਾ ੩ | -- | -- | -- | -- | -- | ੪ | ੭ | ੧੫ ਵਾਰ ਮ:੩ | ੨੦ ਵਾਰ ਮ:੩ | -- |
| ਮਹਲਾ ੪ | -- | -- | ੧੪ | -- | ੧ | ੨ | ੬ | -- | -- | -- |
| ਮਹਲਾ ੫ | ੬ | ੧ | ੫੦ | ੧ | -- | ੫ | ੧੧ | -- | -- | ਗੁਣਵੰਤੀ ੧ |

## ਭਗਤ ਬਾਣੀ

| ਕਰਤਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਸਤ ਪਦੇ | ਅਸਟ ਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|---|
| ਕਬੀਰ ਜੀਉ | -- | ੧ | ੪ | -- | -- | -- | -- | -- | -- | -- |
| ਨਾਮਦੇਵ ਜੀਉ | -- | ੨ | ੧ | -- | -- | -- | -- | -- | -- | -- |

## ਰਾਗੁ ਬਿਲਾਵਲੁ

| ਕਰਤਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਅਸਟ ਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|
| ਮਹਲਾ ੧ | -- | -- | ੪ | --- | ੨ | ੨ | ੨ ਵਾਰ ਮ: ੪ | -- | ਥਿਤੀ ੧ |
| ਮਹਲਾ ੩ | -- | -- | ੫ | ੧ | ੧ | -- | ੨੪ ਵਾਰ ਮ:੪ | -- | ਵਾਰ ਸਤ |
| ਮਹਲਾ ੪ | -- | -- | ੭ | --- | ੬ | ੨ | ੧ ਵਾਰ ਮ: ੪ | -- | -- |
| ਮਹਲਾ ੫ | ੭੩ | -- | ੫੪ | ੨ | ੨ | ੫+੧ | -- | -- | -- |
| ਮਹਲਾ ੯ | ੨ | ੧ | -- | --- | -- | ਛੰਤ ਮੰਗਲ | -- | -- | -- |

## ਭਗਤ ਬਾਣੀ

| ਕਰਤਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਸਤ ਪਦੇ | ਅਸਟ ਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|---|
| ਕਬੀਰ ਜੀਉ | ੬ | ੨ | ੩ | ੧ | -- | -- | -- | -- | -- | -- |
| ਨਾਮਦੇਵ ਜੀਉ | ੧ | -- | -- | -- | -- | -- | -- | -- | -- | -- |
| ਰਵਿਦਾਸ ਜੀਉ | -- | ੨ | -- | -- | -- | -- | -- | -- | -- | -- |
| ਬਾਣੀ ਸਧਨਾ ਜੀਉ | -- | -- | ੧ | -- | -- | -- | -- | -- | -- | -- |



# ਰਾਗੁ ਟੋਡੀ

ਇਹ ਸੰਪੂਰਨ ਜਾਤੀ ਦੀ ਰਾਗਣੀ ਹੈ ਜੋ ਧਨਾਸਰੀ, ਆਸਾਵਰੀ, ਅਤੇ ਖਟ ਦੇ ਮੇਲ ਤੋਂ ਬਣਦੀ ਹੈ। **ਨਾਦ ਬਿਨੋਦ** ਵਿੱਚ ਇਹ ਭੈਰੋ ਦੀ ਇਸਤ੍ਰੀ, **ਸੁਰ ਤਾਲ ਸਮੂਹ** ਵਿੱਚ ਮਾਲ ਕੌਸ ਦੀ ਇਸਤ੍ਰੀ, 'ਬੁਧ ਪ੍ਰਕਾਸ਼ ਦਰਪਣ' ਵਿੱਚ ਦੀਪਕ ਦੀ ਇਸਤ੍ਰੀ, **ਸ਼ਿਵਮਤ** ਤੇ **ਸਾਰਸੁਤੀ** ਦੇ ਮਤ ਵਿੱਚ ਬਸੰਤ ਦੀ ਇਸਤ੍ਰੀ ਅਤੇ **ਰਾਗ ਮਾਲਾ** ਵਿੱਚ ਇਸ ਨੂੰ 'ਦੀਪਕ' ਦੀ ਇਸਤ੍ਰੀ ਦਸਿਆ ਹੈ:-

**ਕਛੇਲੀ ਪਟ ਮੰਜਰੀ ਟੋਡੀ ਕਹੀ ਅਲਾਪਿ ॥**
**ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ ॥** [ਪੰਨਾ ੧੪੩੦

ਭਾ. ਦਰਸ਼ਨ ਸਿੰਘ ਜੀ **ਸੋਹਲ** ਦਾ ਇਹ ਵੀਚਾਰ ਹੈ ਕਿ ਟੋਡੀ ਠਾਠ ਦਾ ਹੀ ਰਾਗ ਹੈ ਜੋ ਜਨਕ ਰਾਗਾਂ ਵਿਚੋਂ ਇਕ ਪ੍ਰਸਿਧ ਰਾਗ ਮੰਨਿਆ ਜਾਂਦਾ ਹੈ। ਇਸ ਵਿੱਚ ਗੰਧਾਰ ਅਤੀ ਕੋਮਲ ਭਾਵ ਕੋਮਲ ਗਾ ਤੋਂ ਭੀ ਨੀਵਾਂ ਕੁਝ ਉਤਰਿਆ ਹੋਇਆ ਲਗਦਾ ਹੈ ਅਤੇ ਗੰਧਾਰ ਸਵਰ ਬਿਨਾ ਕਿਸੇ ਦੂਸਰੇ ਸਵਰ ਦੀ ਛਾਇਆ ਲਏ, ਸਵਤੰਤਰ ਰੂਪ ਨਾਲ ਆਉਂਦਾ ਹੈ ਜਿਵੇਂ "ਰੇ ਗੁ ਰੇ ਸਾ"। ਇਸ ਰਾਗ ਵਿੱਚ ਪੰਚਮ ਦਾ ਪ੍ਰਯੋਗ ਬਹੁਤ ਥੋੜਾ ਕਰਨਾ ਚਾਹੀਦਾ ਹੈ। ਇਹ ਰਾਗ ਕਠਿਨ ਹੁੰਦਾ ਹੋਇਆ ਵੀ ਅਤੀ ਮਿੱਠਾ ਹੈ।

ਟੋਡੀ ਰਾਗ ਭਗਤੀ-ਰੱਸ ਲਈ ਬਹੁਤ ਉਪਯੋਗੀ ਹੈ। ਟੋਡੀ ਕਈ ਪ੍ਰਕਾਰ ਦੀ ਹੈ। ਜਿਵੇਂ: ਗੂਜਰੀ ਟੋਡੀ, ਭੋਪਾਲ ਟੋਡੀ, ਬਹਾਦਰੀ ਟੋਡੀ, ਲਾਚਾਰੀ ਟੋਡੀ, ਮੀਏਂ ਦੀ ਟੋਡੀ, ਬਲਾਸ ਖਾਨੀ ਟੋਡੀ ਆਦਿ।

ਇਸ ਰਾਗ ਵਿੱਚ ਰਿਖਬ ਗੰਧਾਰ ਧੈਵਤ ਕੋਮਲ ਮਧਮ ਤੀਬਰ ਬਾਕੀ ਸੂਰ ਸ਼ੁੱਧ ਲਗਦੇ ਹਨ। ਆਰੋਹ ਵਿੱਚ ਪੰਚਮ ਵਰਜਿਤ ਹੈ।

ਜਾਤ-ਸੰਪੂਰਣ। ਵਾਦੀ-ਧੈਵਤ। ਸੰਵਾਦੀ-ਗੰਧਾਰ।
ਗਾਉਣ ਦਾ ਸਮਾਂ-ਦਿਨ ਦਾ ਦੂਜਾ ਪਹਿਰ।
ਆਰੋਹ-ਨੀ ਰੇ ਗੁ ਮੰ ਧੁ ਨੀ ਸਾਂ।
ਅਵਰੋਹ-ਸਾਂ ਨੀ ਧੁ ਪ ਮੰ ਧੁ ਮ ਗੁ, ਮੰ ਗੁ ਰੇ ਸਾ।
ਪਕੜ- ਨ਼ੀ ਧੁ, ਨ਼ੀ ਰੇ ਗੁ, ਮੰ ਰੇ ਗੁ, ਮੰ ਰੇ ਸਾ।

**ਮੀਆਂ** ਸ਼ਬਦ ਮੁਸਲਮਾਨੀ ਮਤ ਨਾਲ ਸੰਬੰਧ ਰਖਦਾ ਹੈ ਅਤੇ ਟੋਡੀ ਰਾਗ ਦੀਆਂ ਬਾਕੀ ਕਿਸਮਾਂ ਵੀ ਮੁਸਲਮਾਨੀਮਤ ਤੋਂ ਪ੍ਰਭਾਵਤ ਜਾਪਦੀਆਂ ਹਨ। **ਮੀਏਂ ਦੀ ਟੋਡੀ** ਬਹੁਤ ਪ੍ਰਸਿਧ ਹੈ। ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ **ਟੋਡੀ** ਸ਼ਬਦ ਦੀ ਵਰਤੋਂ ਕੀਤੀ ਗਈ ਹੈ ਪਰ ਆਮ ਤੌਰ ਤੇ ਰਾਗੀ ਸਿੰਘ **ਮੀਏਂ ਦੀ ਟੋਡੀ** ਦਾ ਹੀ ਆਲਾਪ ਕਰਦੇ ਹਨ।



# ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

## ਰਾਗੁ ਟੋਡੀ, ਮਹਲਾ ੪ ਘਰੁ ੧ ॥

**ਹਰਿ ਬਿਨੁ ਰਹਿ ਨ ਸਕੈ ਮਨੁ ਮੇਰਾ ॥ ਮੇਰੇ ਪ੍ਰੀਤਮ ਪ੍ਰਾਨ ਹਰਿ ਪ੍ਰਭੁ ਗੁਰੁ ਮੇਲੇ, ਬਹੁਰਿ ਨ ਭਵਜਲਿ ਫੇਰਾ ॥੧॥ ਰਹਾਉ॥ ਮੇਰੈ ਹੀਅਰੈ ਲੋਚ ਲਗੀ ਪ੍ਰਭ ਕੇਰੀ, ਹਰਿ ਨੈਨਹੁ ਹਰਿ ਪ੍ਰਭੁ ਹੇਰਾ ॥ ਸਤਿਗੁਰਿ ਦਇਆਲਿ ਹਰਿ ਨਾਮੁ ਦ੍ਰਿੜਾਇਆ, ਹਰਿ ਪਾਧਰੁ ਹਰਿ ਪ੍ਰਭ ਕੇਰਾ ॥੧॥ ਹਰਿ ਰੰਗੀ ਹਰਿ ਨਾਮੁ ਪ੍ਰਭ ਪਾਇਆ, ਹਰਿ ਗੋਬਿੰਦ ਹਰਿ ਪ੍ਰਭ ਕੇਰਾ ॥ ਹਰਿ ਹਿਰਦੈ ਮਨਿ ਤਨਿ ਮੀਠਾ ਲਾਗਾ, ਮੁਖਿ ਮਸਤਕਿ ਭਾਗੁ ਚੰਗੇਰਾ ॥੨॥ ਲੋਭ ਵਿਕਾਰ ਜਿਨਾ ਮਨੁ ਲਾਗਾ, ਹਰਿ ਵਿਸਰਿਆ ਪੁਰਖੁ, ਚੰਗੇਰਾ ॥ ਓਇ ਮਨਮੁਖ ਮੂੜ ਅਗਿਆਨੀ ਕਹੀਅਹਿ, ਤਿਨ ਮਸਤਕਿ ਭਾਗੁ ਮੰਦੇਰਾ ॥੩॥ ਬਿਬੇਕ ਬੁਧਿ ਸਤਿਗੁਰ ਤੇ ਪਾਈ, ਗੁਰ ਗਿਆਨੁ ਗੁਰੂ ਪ੍ਰਭ ਕੇਰਾ ॥ ਜਨ ਨਾਨਕ ਨਾਮੁ ਗੁਰੂ ਤੇ ਪਾਇਆ, ਧੁਰਿ ਮਸਤਕਿ ਭਾਗੁ ਲਿਖੇਰਾ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਨੈਨਹੁਂ, ਕਹੀਅਹਿਂ। **ਬਿੰਦੀ ਰਹਿਤ :** ਰੰਗੀ ।

**ਪਦ ਅਰਥ :** ਹਰਿ ਪ੍ਰਭੁ=ਹਰੀ ਪ੍ਰਭੂ ਨੂੰ। ਬਹੁਰਿ=ਫਿਰ। ਭਵਜਲਿ=ਸੰਸਾਰ ਵਿੱਚ। ਫੇਰਾ=ਗੇੜਾ। ਹੀਅਰੈ=ਹਿਰਦੇ ਵਿੱਚ। ਲੋਚ=ਤਾਂਘ। ਕੇਰੀ=ਦੀ। ਹੇਰਾ=ਵੇਖਿਆ। ਦ੍ਰਿੜਾਇਆ=ਪੱਕਾ ਕਰਾਇਆ ਹੈ। ਪਾਧਰੁ=ਰਸਤਾ। ਕੇਰਾ=ਦਾ। ਹਰਿ ਰੰਗੀ=ਰੰਗਾਂ (ਕੌਤਕਾਂ) ਵਾਲਾ ਹਰੀ ਨਾਮ। ਮੁਖਿ ਮਸਤਕਿ=ਮੂੰਹ ਮੱਥੇ ਉਤੇ। ਚੰਗੇਰਾ=ਚੰਗਾ। ਮੂੜ=ਮੂਰਖ। ਕਹੀਅਹਿ=ਕਹੇ (ਆਖੇ) ਜਾਂਦੇ ਹਨ। ਬਿਬੇਕ ਬੁਧਿ=ਚੰਗੇ ਮੰਦੇ ਨੂੰ ਪਰਖਣ ਵਾਲੀ ਅਕਲ। ਲਿਖੇਰਾ=ਲਿਖਿਆ ਹੋਇਆ।

**ਅਰਥ :** (ਹੇ ਭਾਈ !) ਹਰੀ ਤੋਂ ਬਿਨਾ ਮੇਰਾ ਮਨ ਰਹਿ (ਟਿਕ) ਨਹੀਂ ਸਕਦਾ। (ਜੇ) ਗੁਰੂ ਮੇਰੇ ਪ੍ਰਾਣਾਂ ਦੇ ਪ੍ਰੀਤਮ ਹਰੀ ਪ੍ਰਭੂ ਨੂੰ ਮੇਲ ਦੇਵੇ ਫਿਰ ਸੰਸਾਰ ਵਿੱਚ ਫੇਰਾ ਨਹੀਂ ਹੋਵੇਗਾ।੧।ਰਹਾਉ।

(ਹੇ ਭਾਈ !) ਮੇਰੇ ਹਿਰਦੇ ਵਿੱਚ ਪ੍ਰਭੂ ਦੇ (ਦਰਸ਼ਨ-ਮਿਲਾਪ ਦੀ) ਤਾਂਘ ਲਗੀ (ਹੋਈ ਸੀ ਜਿਸਦੇ ਫਲ ਸਰੂਪ ਉਸ) ਹਰੀ ਪ੍ਰਭੂ ਨੂੰ (ਗਿਆਨਮਈ) ਅੱਖਾਂ ਨਾਲ ਵੇਖਿਆ। ਸਤਿਗੁਰੂ ਨੇ ਦਇਆਲ ਹੋ ਕੇ (ਮੇਰੇ ਹਿਰਦੇ ਵਿੱਚ) ਹਰੀ ਦਾ ਨਾਮ ਪੱਕਾ ਕਰ ਦਿੱਤਾ (ਜੋ) ਹਰੀ ਪ੍ਰਭੂ ਦੇ (ਦਰਸ਼ਨ-ਮਿਲਾਪ ਦਾ ਇਹ ਸਿਧਾ) ਰਸਤਾ (ਭਾਵ ਸਹੀ ਵਸੀਲਾ) ਹੈ।੧।

(ਹੇ ਭਾਈ !) ਹਰੀ-ਗੋਬਿੰਦ, ਹਰੀ-ਪ੍ਰਭੂ ਦਾ (ਅਨੇਕ) ਰੰਗਾਂ ਵਾਲਾ ਹਰੀ-ਨਾਮ, ਪ੍ਰਭੂ ਦੀ (ਬਖ਼ਸ਼ਿਸ਼ ਨਾਲ ਮੈਂ ਗੁਰੂ ਤੋਂ) ਪ੍ਰਾਪਤ ਕੀਤਾ। (ਮੇਰੇ) ਮੂੰਹ ਮੱਥੇ ਉਤੇ ਚੰਗਾ ਭਾਗ (ਲਿਖਿਆ ਹੋਇਆ ਸੀ ਜਿਸ ਕਰਕੇ ਮੇਰੇ) ਮਨ ਵਿੱਚ, ਸਰੀਰ ਵਿੱਚ, ਹਰੀ ਦਾ ਨਾਮ ਮਿੱਠਾ (ਪਿਆਰਾ) ਲੱਗ ਗਿਆ।੨।

(ਹੇ ਭਾਈ !) ਜਿਨ੍ਹਾਂ ਦਾ ਮਨ ਲੋਭ ਆਦਿਕ ਵਿਕਾਰਾਂ ਵਿੱਚ ਲੱਗਾ (ਭਾਵ ਫਸਿਆ ਹੋਇਆ

ਸੀ ਉਨ੍ਹਾਂ ਨੂੰ ਉਹ) ਚੰਗਾ ਪੁਰਖ ਹਰੀ ਭੁੱਲ ਗਿਆ। ਉਹ ਮਨਮੁਖ ਮੂਰਖ ਅਗਿਆਨੀ ਕਹੇ ਜਾਂਦੇ ਹਨ, (ਮਾਨੋ) ਉਨ੍ਹਾਂ ਦੇ ਮੱਥੇ ਉਤੇ ਮੰਦਾ ਭਾਗ (ਲਿਖਿਆ ਹੋਇਆ ਹੈ)।੩।

(ਹੇ ਭਾਈ ! ਮੈਂ) ਚੰਗੇ ਮੰਦੇ ਨੂੰ ਪਰਖਣ ਵਾਲੀ ਅਕਲ ਸਤਿਗੁਰੂ ਪਾਸੋਂ ਪਾਈ (ਜਿਸ ਦੇ ਫਲਸਰੂਪ ਮੈਨੂੰ) ਗੁਰੂ ਦਾ ਗਿਆਨ, ਗੁਰ-ਪਰਮੇਸ਼ਰ ਦਾ (ਗਿਆਨ ਪ੍ਰਾਪਤ ਹੋਇਆ ਹੈ)। ਦਾਸ ਨਾਨਕ (ਆਖਦਾ ਹੈ ਕਿ ਮੇਰੇ) ਮੱਥੇ ਉਤੇ ਧੁਰ ਤੋਂ (ਨਾਮ ਪ੍ਰਾਪਤੀ ਦਾ) ਭਾਗ ਲਿਖਿਆ ਹੋਇਆ ਸੀ (ਜਿਸ ਸਦਕਾ ਮੈਂ) ਗੁਰੂ ਪਾਸੋਂ ਨਾਮ ਪ੍ਰਾਪਤ ਕੀਤਾ।੪।੧।

## ਅਰਥ ਭੇਦ ਅਤੇ ਨਿਰਣੈ

**ਮੇਰੈ ਹੀਅਰੈ ਲੋਚ ਲਗੀ ਪ੍ਰਭ ਕੇਰੀ, ਹਰਿ ਨੈਨਹੁ ਹਰਿ ਪ੍ਰਭੁ ਹੇਰਾ॥**
**ਸਤਿਗੁਰਿ ਦਇਆਲਿ ਹਰਿ ਨਾਮੁ ਦ੍ਰਿੜਾਇਆ, ਹਰਿ ਪਾਧਰੁ ਹਰਿ ਪ੍ਰਭੁ ਕੇਰਾ॥**

ਪਹਿਲੀ ਪੰਕਤੀ ਵਿੱਚ "ਨੈਨਹੁ ਹਰਿ ਪ੍ਰਭ ਹੇਰਾ" ਅਤੇ ਦੂਜੀ ਪੰਕਤੀ ਵਿੱਚ "ਸਤਿਗੁਰਿ ਦਇਆਲਿ ਹਰਿਨਾਮੁ ਦ੍ਰਿੜਾਇਆ" ਸ਼ਬਦਾਂ ਦੇ ਅਰਥਾਂ ਬਾਰੇ ਟੀਕਾਕਾਰਾਂ ਵਿੱਚ ਮਤਭੇਦ ਹਨ:-

੧ ਅੱਖਾਂ ਨਾਲ ਹਰੀ ਨੂੰ ਦੇਖਿਆ। [ਮ. ਕੋਸ਼, ਸ਼ਬਦਾਰਥ ਤੇ ਹੋਰ ਟੀਕਾਕਾਰ

੨ ਅੱਖਾਂ ਨਾਲ ਹਰੀ ਪ੍ਰਭੂ ਨੂੰ ਵੇਖ ਲਵਾਂ। [ਦਰਪਣ

**ਨਿਰਣੈ :** ਜਦੋਂ ਲੋਚ ਜਾਂ ਤਾਂਘ ਪ੍ਰਭੂ ਨੂੰ ਵੇਖਣ ਦੀ ਲਗੀ ਹੋਈ ਸੀ, ਉਹ ਪੂਰੀ ਹੋ ਗਈ। ਸੋ, ਜਿਵੇਂ 'ਹੇਰੀ' ਪਦ ਦੇ ਅਰਥ 'ਵੇਖੀ' ਹਨ, ਇਸੇ ਤਰ੍ਹਾਂ 'ਹੇਰਾ' ਪਦ ਦੇ ਅਰਥ 'ਵੇਖਿਆ' ਵਧੇਰੇ ਢੁਕਵੇਂ ਹਨ। ਜਿਥੋਂ ਤੱਕ 'ਸਤਿਗੁਰਿ ਦਇਆਲਿ' ਦੇ ਅਰਥਾਂ ਦਾ ਸੰਬੰਧ ਹੈ, ਦਰਪਣ ਵਾਲੇ ਜਾਂ ਹੋਰਨਾਂ ਦੇ ਅਰਥ ਠੀਕ ਨਹੀਂ ਹਨ। 'ਦਇਆਲਿ' ਦੇ ਲਲੇ ਨੂੰ ਲਗੀ ਸਿਹਾਰੀ, 'ਨੇ' ਦੀ ਬਜਾਏ 'ਹੋ ਕੇ' ਦੇ ਅਰਥ ਦਿੰਦੀ ਹੈ ਕਿਉਂਕਿ ਇਸ ਤੋਂ ਪਹਿਲਾਂ 'ਸਤਿਗੁਰਿ' ਦੇ ਰਾਰੇ ਨੂੰ ਲਗੀ ਸਿਹਾਰੀ ਚੋਂ 'ਨੇ' ਦੇ ਅਰਥ ਨਿਕਲਦੇ ਹਨ, ਸੋ ਇਥੇ ਅਰਥ ਇਉਂ ਬਣਨਗੇ- 'ਸਤਿਗੁਰੂ ਨੇ ਦਇਆਲ ਹੋ ਕੇ (ਮੇਰੇ ਹਿਰਦੇ ਵਿਚ) ਹਰੀ ਦਾ ਨਾਮ ਪੱਕਾ ਕਰਾ ਦਿਤਾ।'

## ਸਾਰੰਸ਼ ਅਤੇ ਸਿਧਾਂਤ

ਹਰੀ ਨੂੰ ਮਿਲਣ ਦੀ ਤਾਂਘ ਲਗਣੀ ਵਡਭਾਗਾਂ ਦੀ ਨਿਸ਼ਾਨੀ ਹੈ। ਇਹ ਤਾਂਘ ਵੀ ਗੁਰੂ ਦੀ ਕਿਰਪਾ ਨਾਲ ਹੀ ਲਗਦੀ ਹੈ। ਜਿਨ੍ਹਾਂ ਦੇ ਮਨ ਵਿਚ ਮਾਇਕੀ ਪਦਾਰਥਾਂ ਦਾ ਲੋਭ ਜਾਂ ਕੋਈ ਹੋਰ ਵਿਕਾਰ ਹੋਵੇ, ਉਨ੍ਹਾਂ ਨੂੰ ਪਰਮੇਸ਼ਰ ਭੁਲਿਆ ਰਹਿੰਦਾ ਹੈ। ਉਨ੍ਹਾਂ ਦੀ ਬ੍ਰਿਤੀ "ਭਖੁ ਅਭਖੁ ਸਭ ਖਾਇ" ਵਾਲੀ ਬਣ ਜਾਂਦੀ ਹੈ। ਗੁਰਬਾਣੀ ਵਿੱਚ ਲੋਭ ਬਾਰੇ ਇਕ ਹੋਰ ਚਿਤਾਵਨੀ ਵੀ ਮਿਲਦੀ ਹੈ :-

**ਲੋਭ ਲਹਰਿ ਸਭ ਸੁਆਨੁ ਹਲਕੁ ਹੈ, ਹਲਕਿਓ ਸਭਹਿ ਬਿਗਾਰੇ ॥** [ਪੰਨਾ ੯੮੩

ਗੁਰ-ਪਰਮੇਸ਼ਰ ਕਿਰਪਾ ਕਰੇ, ਮੰਦੇ ਚੰਗੇ ਨੂੰ ਪਰਖਣ ਵਾਲੀ ਬਿਬੇਕ ਬੁੱਧੀ ਪ੍ਰਾਪਤ ਹੋ ਜਾਵੇ ਤਾਂ ਗੁਰੂ-ਗਿਆਨ ਦੀ ਸੋਝੀ ਹੁੰਦੀ ਹੈ। ਸਿਧਾਂਤ ਇਹ ਹੈ ਕਿ ਨਾਮ ਦੀ ਦਾਤਿ ਸਤਿਗੁਰੂ ਤੋਂ ਉਨ੍ਹਾਂ ਨੂੰ ਪ੍ਰਾਪਤ ਹੁੰਦੀ ਹੈ ਜਿਨ੍ਹਾਂ ਦੇ ਮੱਥੇ ਤੇ ਧੁਰੋਂ ਨਾਮ-ਪ੍ਰਾਪਤੀ ਦਾ ਭਾਗ ਲਿਖਿਆ ਹੁੰਦਾ ਹੈ।

## ਟੋਡੀ ਮਹਲਾ ੫ ਘਰੁ ੧ ਦੁਪਦੇ

**ੴ ਸਤਿਗੁਰ ਪ੍ਰਸਾਦਿ ॥ ਸੰਤਨ, ਅਵਰ ਨ ਕਾਹੂ ਜਾਨੀ ॥ ਬੇਪਰਵਾਹ ਸਦਾ ਰੰਗਿ ਹਰਿ ਕੈ, ਜਾ ਕੋ ਪਾਖੁ ਸੁਆਮੀ ॥ਰਹਾਉ॥ ਊਚ ਸਮਾਨਾ ਠਾਕੁਰ ਤੇਰੋ, ਅਵਰ ਨ ਕਾਹੂ ਤਾਨੀ ॥ ਐਸੋ ਅਮਰੁ ਮਿਲਿਓ ਭਗਤਨ ਕਉ, ਰਾਚਿ ਰਹੇ ਰੰਗਿ ਗਿਆਨੀ ॥੧॥ ਰੋਗ ਸੋਗ ਦੁਖ ਜਰਾ**

**ਮਰਾ, ਹਰਿ ਜਨਹਿ ਨਹੀ ਨਿਕਟਾਨੀ ॥ ਨਿਰਭਉ ਹੋਇ ਰਹੇ ਲਿਵ ਏਕੈ, ਨਾਨਕ, ਹਰਿ ਮਨੁ ਮਾਨੀ ॥੨॥੧॥**

**ਪਦ ਅਰਥ :** ਕਾਹੂ=ਕਿਸੇ ਦੀ। ਪਾਖੁ ਸੁਆਮੀ=ਮਾਲਕ ਦਾ ਪੱਖ, ਸਹਾਇਤਾ। ਸਮਾਨਾ=ਸ਼ਾਮਿਆਨਾ, ਚੰਦੋਆ। ਤਾਨੀ=ਤਣਿਆ। ਅਮਰੁ=ਮੌਤ ਰਹਿਤ ਪ੍ਰਭੂ। ਰਾਚਿ= ਰਚ ਰਹੇ, ਲੀਨ ਹੋ ਰਹੇ ਹਨ। ਰੰਗਿ=ਪ੍ਰੇਮ ਵਿਚ। ਗਿਆਨੀ=ਗਿਆਨਵਾਨ। ਸੋਗ= ਚਿੰਤਾ। ਜਰਾ=ਬੁਢੇਪਾ। ਮਰਾ=ਮੌਤ। ਨਿਕਟਾਨੀ=ਨੇੜੇ। ਰਹੇ ਲਿਵ ਏਕੈ=ਇਕ ਦੀ ਲਿਵ ਵਿਚ ਰਹਿ ਕੇ। ਮਨੁ ਮਾਨੀ=ਮਨ ਮੰਨ ਗਿਆ, ਪਤੀਜ ਗਿਆ ਹੈ, ਤ੍ਰਿਪਤ ਹੋ ਗਿਆ ਹੈ।

**ਅਰਥ :** (ਹੇ ਭਾਈ !) ਸੰਤਾਂ ਨੇ (ਹਰੀ ਤੋਂ ਬਿਨਾ) ਹੋਰ ਕਿਸੇ ਦੀ (ਪਰਵਾਹ) ਨਹੀਂ ਜਾਤੀ। ਜਿਨ੍ਹਾਂ ਦਾ ਪਖ ਹਰੀ ਆਪ ਕਰਦਾ ਹੈ, (ਓਹ) ਸਦੀਵ ਕਾਲ ਹਰੀ ਦੇ ਪ੍ਰੇਮ ਵਿਚ ਬੇ=ਪਰਵਾਹ ਰਹਿੰਦੇ ਹਨ। ਰਹਾਉ।

(ਉਹ ਇਉਂ ਆਖਦੇ ਹਨ ਕਿ) ਹੇ ਠਾਕੁਰ ! ਤੇਰਾ ਸ਼ਾਮਿਆਨਾ (ਆਕਾਸ਼ ਮੰਡਲ ਬਹੁਤ) ਉਚਾ ਹੈ (ਉਹ ਤੈਥੋਂ ਬਿਨਾ) ਹੋਰ ਕਿਸੇ ਦਾ ਤਣਿਆ ਹੋਇਆ ਨਹੀਂ। ਭਗਤਾਂ ਨੂੰ ਅਜਿਹਾ ਅਮਰ (ਪ੍ਰਭੂ) ਮਿਲਿਆ ਹੋਇਆ ਹੈ (ਜਿਸ ਦੇ) ਰੰਗ (ਪਿਆਰ) ਵਿਚ ਉਹ ਗਿਆਨੀ (ਭਗਤ ਪੁਰਸ਼) ਰਚ ਰਹੇ ਭਾਵ ਮਗਨ ਹੋ ਰਹੇ ਹਨ ।੧।

(ਹੇ ਭਾਈ !) ਰੋਗ, ਚਿੰਤਾ, ਬੁਢੇਪਾ ਤੇ ਮੌਤ ਦਾ ਦੁਖ ਹਰੀ ਜਨਾ ਦੇ ਨੇੜੇ ਨਹੀਂ ਆਉਂਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਇਕ (ਪ੍ਰਭੂ) ਦੀ ਲਿਵ ਦਾ (ਸਦਕਾ) ਨਿਡਰ ਹੋ ਰਹੇ ਹਨ ਅਤੇ (ਉਹਨਾਂ ਦਾ) ਮਨ ਪ੍ਰਭੂ ਦੇ (ਨਾਮ ਨਾਲ) ਪਤੀਜ ਗਿਆ ਹੈ।੨।੧।

## ਅਰਥ ਭੇਦ ਅਤੇ ਨਿਰਣੈ

### ੳ) ਊਚ ਸਮਾਨਾ ਠਾਕੁਰ ਤੇਰੋ, ਅਵਰ ਨ ਕਾਹੂ ਤਾਨੀ ॥

ਵਖ ਵਖ ਅਰਥ :

1- ਹੇ ਠਾਕੁਰ ਤੇਰਾ ਜਸੁ ਰੂਪੀ (ਸਮਾਨਾ) ਤੰਬੂ ਊਚਾ ਸੰਤੋਂ ਪਰ ਸੋਭ ਰਿਹਾ ਹੈ ਔਰ ਤੇਰੀ ਭਗਤੀ ਰੂਪੀ ਕਨਾਤ ਸੰਤਾਂ ਤੋਂ ਬਿਨਾ ਔਰ ਕਿਸੇ ਨੇ ਤਾਨੀ ਨਹੀਂ ਹੈ। ਵਾ ਅਕਾਸ ਰੂਪੀ ਤੇਰਾ ਊਚਾ ਚੰਦੋਆ ਹੈ ਦਿਸਾਰੂਪੀ ਕਨਾਤ ਹੋਰ ਕਿਸੇ ਤੇ ਤਾਨੀਦੀ ਨਹੀਂ ਹੈ। [ਫ.ਸ., ਪੰ.ਨਰੈਣ ਸਿੰਘ

੨- ਉਚਾ ਸਾਯਬਾਨ (ਆਕਾਸ ਮੰਡਲ) ਤੇਰਾ ਹੈ ਅਤੇ ਤੈਥੋਂ ਬਿਨਾ ਉਹ ਹੋਰ ਕਿਸੇ ਦੇ ਬਲ (ਤਾਨ) ਦੇ ਆਸਰੇ ਨਹੀਂ। [ਮਹਾਨ ਕੋਸ਼

3- ਤੇਰਾ ਸ਼ਾਹੀ ਪਰਤਾਪ ਉਚਾ ਹੈ। ਹੋਰ ਕੋਈ ਤਾਣ, ਬਲ ਵਾਲਾ ਨਹੀਂ ਹੈ। [ਸ਼ਬਦਾਰਥ

4- ਹੇ ਮਾਲਕ ਪ੍ਰਭੂ ! ਤੇਰਾ ਸ਼ਾਮਿਆਨਾ (ਸਭ ਸ਼ਾਹਾਂ ਪਾਤਿਸ਼ਾਹਾਂ ਦੇ ਸ਼ਾਮਿਆਨਿਆਂ ਨਾਲੋਂ) ਉਚਾ ਹੈ, ਕਿਸੇ ਹੋਰ ਨੇ (ਇਤਨਾ ਉਚਾ ਸ਼ਾਮਿਆਨਾ ਕਦੇ) ਨਹੀਂ ਤਾਣਿਆ। [ਦਰਪਣ

**ਨਿਰਣੈ :** ਇਥੇ 'ਊਚ ਸਮਾਨਾ' ਆਕਾਸ਼ ਦਾ ਪ੍ਰਤੀਕ ਹੈ ਕਿਉਂਕਿ ਧਰਤੀ ਉਤੇ ਆਕਾਰ ਵਾਲੀਆਂ ਸਾਰੀਆਂ ਉਚੀਆਂ ਚੀਜ਼ਾਂ ਨਾਲੋਂ ਆਕਾਸ਼ ਉਚਾ ਹੈ, ਇਹ ਭਾਵ ਠੀਕ ਹੈ। 'ਤਾਨੀ' ਪਦ ਦੇ ਅਰਥ 'ਤਾਣਿਆ' ਸ਼ਾਮਿਆਨੇ ਨੂੰ ਮੁਖ ਰਖ ਕੇ ਹੀ ਕੀਤੇ ਜਾਂਦੇ ਹਨ। ਸੋ, ਇਥੇ 'ਤਾਨੀ' ਤੋਂ ਭਾਵ ਤਣਿਆ ਹੋਇਆ ਹੀ ਪ੍ਰਸੰਗਕ ਹਨ ਕਿਉਂਕਿ ਵਿਸ਼ਾ ਪਰਮੇਸ਼ਰ ਦੀ ਸਰਬਗਤਾ ਦਾ ਹੈ, ਜਿਸ ਵਿੱਚ 'ਅਮਿਤ ਓਜ' ਸ਼ਾਮਲ ਹੈ। ਭਗਤ ਜਨ ਇਉਂ ਵਡਿਆਈ ਕਰਦੇ ਹਨ ਕਿ ਹੇ ਮਾਲਕ ! ਤੇਰਾ ਸ਼ਾਮਿਆਨਾ ਤਿੰਨ ਭਵਨਾਂ ਤੇ ਛਾਇਆ ਹੋਇਆ ਹੈ (ਤੇਰੇ ਤੋਂ ਬਿਨਾ) ਹੋਰ (ਐਨਾ ਵੱਡਾ ਤਾਣਾ) ਕਿਸੇ ਨੇ ਨਹੀਂ ਤਣਿਆ। ਭਗਤ ਕਬੀਰ ਜੀ ਫੁਰਮਾਉਂਦੇ ਹਨ :-

**ਕੋਰੀ ਕੋ ਕਾਹੂ ਮਰਮੁ ਨ ਜਾਨਾ॥ ਸਭੁ ਜਗੁ ਆਨਿ ਤਨਾਇਓ ਤਾਨਾ ॥ [ਪੰਨਾ ੪੮੪**

**ਅ) ਐਸੋ ਅਮਰੁ ਮਿਲਿਓ ਭਗਤਨ ਕਉ, ਰਾਚਿ ਰਹੇ ਰੰਗਿ ਗਿਆਨੀ ॥**

ਵਖ ਵਖ ਅਰਥ :

੧. ਹੇ ਅਮਰ ਸਰੂਪ ਤੂੰ ਐਸਾ ਸਮਰਥੁ ਅਪਨੇ ਭਗਤੋਂ ਕੋ ਮਿਲਿਆ ਹੈਂ ਇਸੀ ਤੇ ਵਹੁ ਗਿਆਨੀ ਤੇਰੇ ਪ੍ਰੇਮ ਮੇਂ ਰਚ ਰਹੇ ਹੈਂ। [ਫ.ਸ.

੨. ਭਗਤਾਂ ਨੂੰ ਅਜੇਹਾ (ਅਭੈ) (ਅਮਰ) ਰਾਜ ਮਿਲ੍ਹਿਆ ਹੈ (ਜਿਸ ਕਰਕੇ ਉਹ) ਗਿਆਨ ਦੇ ਰੰਗ ਵਿੱਚ ਰਚ ਰਹੇ ਹਨ। [ਪੰ. ਨਰੈਣ ਸਿੰਘ

੩. ਹੇ ਭਾਈ ! ਸੰਤ ਜਨਾਂ ਨੂੰ ਇਹੋ ਜਿਹਾ ਸਦਾ ਕਾਇਮ ਰਹਿਣ ਵਾਲਾ ਹਰੀ ਮਿਲਿਆ ਰਹਿੰਦਾ ਹੈ, ਆਤਮ ਜੀਵਨ ਦੀ ਸੂਝ ਵਾਲੇ ਉਹ ਸੰਤ ਜਨ (ਸਦਾ) ਪਰਮਾਤਮਾ ਦੇ ਪ੍ਰੇਮ ਵਿਚ ਹੀ ਮਸਤ ਰਹਿੰਦੇ ਹਨ। [ਦਰਪਣ

**ਨਿਰਣੈ :** ਭਾਵੇਂ 'ਅਮਰੁ' ਪਦ ਦੇ ਕਈ ਅਰਥ ਹਨ ਪਰ ਇਥੇ ਇਹ ਪਦ 'ਪਰਮੇਸ਼ਰ' ਦਾ ਪ੍ਰਤੀਕ ਹੈ 'ਹੁਕਮ' ਦਾ ਨਹੀਂ। ਭਗਤਾਂ (ਸੰਤਾਂ) ਨੂੰ ਇਹੋ ਜਿਹਾ ਅਬਿਨਾਸ਼ੀ ਪਰਮੇਸ਼ਰ ਮਿਲਿਆ ਹੈ (ਕਿ ਉਹ) ਗਿਆਨੀ (ਸੰਤ ਭਗਤ ਜਨ ਉਸ ਪ੍ਰਭੂ ਦੇ) ਰੰਗ (ਪ੍ਰੇਮ) ਵਿੱਚ ਹੀ ਮਸਤ ਹੋ ਰਹੇ ਹਨ।

## ਸਾਰੰਸ਼ ਅਤੇ ਸਿਧਾਂਤ

ਸੰਤਾਂ ਦੀ ਅਵਸਥਾ ਬੇਪਰਵਾਹੀ ਵਾਲੀ ਹੁੰਦੀ ਹੈ ਕਿਉਂਕਿ ਉਹ ਇਕੋ ਪਰਮੇਸ਼ਰ ਦੇ ਆਸਰੇ ਰਹਿੰਦੇ ਹਨ। ਗੁਰਬਾਣੀ ਵਿੱਚ ਅੰਕਿਤ ਹੈ:-

**ੳ) ਓਇ ਵੇਪਰਵਾਹ ਨ ਬੋਲਨੀ, ਹਉ ਮਲਿ ਮਲਿ ਧੋਵਾ ਤਿਨ ਪਾਇ॥** [ਪੰਨਾ ੪੧

**ਅ) ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥** [ਪੰਨਾ ੧੪੬

ਪਰਮੇਸ਼ਰ ਦੇ ਸੰਤ ਨਾਮ ਰੰਗ ਵਿਚ ਰੱਤੇ ਹੁੰਦੇ ਹਨ ਅਤੇ ਸਾਈਂ ਨਾਲ ਪੱਕੀ ਸਾਂਝ ਪਾਉਂਦੇ ਹਨ। ਓਹ ਮਾਇਆ ਮੋਹ ਤੋਂ ਸਦਾ ਅਲੇਪ ਅਤੇ ਅਠੇ ਪਹਿਰ ਨਾਮ ਨਾਲ ਜੁੜੇ ਰਹਿੰਦੇ ਹਨ। ਸੰਸਾਰ ਵਿੱਚ ਨਿਰਮਲ ਜੁਗਤੀ ਨਾਲ ਵਰਤਦੇ ਹਨ। ਓਹ ਹੁਕਮੀ ਬੰਦੇ ਹੋ ਕੇ ਇਕ ਨਿਰੰਕਾਰ ਦੇ ਦਰਸ਼ਨ ਵਿੱਚ ਨਿਮਗਨ ਰਹਿੰਦੇ ਹਨ। (ਵਧੇਰੇ ਵਿਆਖਿਆ ਲਈ ਵੇਖੋ ਇਸੇ ਕਲਮ ਤੋਂ ਲਿਖੀ ਪੁਸਤਕ "ਜੀਵਨ ਗਾਥਾ ਬਾਬਾ ਅਜੀਤ ਸਿੰਘ ਜੀ")।

**ਟੋਡੀ ਮਹਲਾ ੫ ॥ ਹਰਿ ਬਿਸਰਤ, ਸਦਾ ਖੁਆਰੀ॥ ਤਾ ਕਉ ਧੋਖਾ ਕਹਾ ਬਿਆਪੈ, ਜਾ ਕਉ ਓਟ ਤੁਹਾਰੀ ॥ਰਹਾਉ॥ ਬਿਨੁ ਸਿਮਰਨ, ਜੋ ਜੀਵਨੁ ਬਲਨਾ, ਸਰਪ ਜੈਸੇ ਅਰਜਾਰੀ ॥ ਨਵਖੰਡਨ ਕੋ ਰਾਜੁ ਕਮਾਵੈ, ਅੰਤਿ ਚਲੈਗੋ ਹਾਰੀ ॥੧॥ ਗੁਣ ਨਿਧਾਨ ਗੁਣ ਤਿਨਹੀ ਗਾਏ, ਜਾ ਕਉ ਕਿਰਪਾ ਧਾਰੀ ॥ ਸੋ ਸੁਖੀਆ ਧੰਨੁ ਉਸੁ ਜਨਮਾ, ਨਾਨਕ, ਤਿਸੁ ਬਲਿਹਾਰੀ ॥੨॥੨॥**

**ਪਦ ਅਰਥ :** ਬਿਸਰਤ=ਵਿਸਰਦਿਆਂ ਭਾਵ ਤੈਨੂੰ ਭੁਲਾਇਆਂ। ਖੁਆਰੀ= ਔਖਿਆਈ, ਬੇਪਤੀ। ਧੋਖਾ=ਧੁਖਣਾ, ਹਉਕੇ ਲੈਣੇ ਤੇ ਚਿੰਤਾ ਕਰਨੀ। ਕਹਾ ਬਿਆਪੈ= ਕਿਵੇਂ ਲਗ ਸਕਦਾ ਹੈ? ਭਾਵ ਨਹੀਂ ਲਗ ਸਕਦਾ। ਬਲਨਾ=ਗੁਜ਼ਾਰਨਾ। ਅਰਜਾਰੀ= ਆਰਬਲਾ, ਉਮਰ। ਨਵ ਖੰਡਨ ਕੋ=ਨੌਂ ਖੰਡਾਂ ਦਾ, ਭਾਵ ਸਾਰੀ ਪ੍ਰਿਥਵੀ ਉਤੇ। ਹਾਰੀ=ਹਾਰ ਕੇ।

**ਅਰਥ :** ਹੇ ਹਰੀ ! (ਤੈਨੂੰ) ਵਿਸਾਰਦਿਆਂ ਸਦਾ ਖੁਆਰੀ (ਹੀ ਪਲੇ ਪੈਂਦੀ ਹੈ)। ਜਿਸ (ਮਨੁੱਖ) ਨੂੰ ਤੇਰੀ ਓਟ (ਆਸਰਾ) ਹੈ, ਉਸ ਨੂੰ (ਕਿਸੇ ਪ੍ਰਕਾਰ ਦਾ) ਧੋਖਾ ਨਹੀਂ ਲਗ ਸਕਦਾ।ਰਹਾਉ।

(ਹੇ ਭਾਈ ! ਨਾਮ) ਸਿਮਰਨ ਤੋਂ ਬਿਨਾ ਜੋ ਜੀਵਨ ਗੁਜ਼ਾਰਨਾ ਹੈ (ਉਹ ਇਸ ਤਰ੍ਹਾਂ ਹੈ) ਜਿਵੇਂ ਸੱਪ ਦੀ ਉਮਰ ਗੁਜ਼ਰਦੀ ਹੈ (ਭਾਵ ਸੱਪ ਸਾਰੀ ਉਮਰ ਜ਼ਹਿਰ ਖਾ ਕੇ ਸੜਦਿਆਂ ਬਲਦਿਆਂ ਉਮਰ ਬਤੀਤ ਕਰਦਾ ਹੈ)। (ਇਸੇ ਤਰ੍ਹਾਂ, ਹਰੀ ਨੂੰ ਵਿਸਾਰਨ ਵਾਲਾ ਮਨੁੱਖ ਭਾਵੇਂ) ਨੌਂ ਖੰਡਾਂ ਦਾ (ਭਾਵ ਸਾਰੀ ਪ੍ਰਿਥਵੀ ਦਾ) ਰਾਜ ਕਰਦਾ ਹੋਵੇ, ਅੰਤ ਸਮੇਂ (ਉਹ ਆਪਣੀ ਜੀਵਨ ਬਾਜ਼ੀ) ਹਾਰ ਕੇ ਜਾਵੇਗਾ।੧।

(ਹੇ ਭਾਈ !) ਗੁਣਾਂ ਦੇ ਖ਼ਜ਼ਾਨੇ (ਵਾਹਿਗੁਰੂ ਜੀ ਦੇ) ਗੁਣ ਉਨ੍ਹਾਂ ਨੇ ਗਾਏ ਹਨ ਜਿਨ੍ਹਾਂ ਉਤੇ (ਪ੍ਰਭੂ ਨੇ ਆਪਣੀ) ਕਿਰਪਾ ਕੀਤੀ ਹੈ। ਉਹ (ਮਨੁੱਖ ਸਦਾ) ਸੁਖੀ (ਅਤੇ) ਉਸ ਦਾ ਜਨਮ ਧੰਨਤਾ ਯੋਗ ਹੈ। ਨਾਨਕ ਉਸ (ਗੁਣ ਗਾਉਣ ਵਾਲੇ ਮਨੁੱਖ) ਤੋਂ ਸਦਕੇ ਜਾਂਦਾ ਹੈ।੨।੨।

## ਅਰਥ ਭੇਦ ਅਤੇ ਨਿਰਣੈ

**ਬਿਨੁ ਸਿਮਰਨ ਜੋ ਜੀਵਨੁ ਬਲਨਾ, ਸਰਪ ਜੈਸੇ ਅਰਜਾਰੀ ॥**

ਵੱਖ ਵੱਖ ਅਰਥ :

1) ਸਿਮਰਨ ਤੋਂ ਬਿਨਾ ਜੀਊਣਾ ਨਿਰਾ ਸੜਨਾ ਹੈ, ਸਪ ਵਰਗੀ ਜਿੰਦਗੀ ਵਾਲਾ ਹੋ ਕੇ। (ਸੱਪ ਦੀ ਉਮਰ ਲੰਮੀ ਹੁੰਦੀ ਹੈ, ਪਰ ਅੰਦਰਲੇ ਜ਼ਹਿਰ ਕਰਕੇ ਵਿਸ ਘੋਲਦਾ ਅਤੇ ਅੰਦਰੋਂ ਅੰਦਰ ਸੜਦਾ ਰਹਿੰਦਾ ਹੈ)। [ਸ਼ਬਦਾਰਥ

2) ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਜਿਤਨੀ ਭੀ ਜਿੰਦਗੀ ਗੁਜਾਰਨੀ ਹੈ (ਉਹ ਇਉਂ ਹੀ ਹੁੰਦੀ ਹੈ) ਜਿਵੇਂ ਸੱਪ (ਆਪਣੀ) ਉਮਰ ਗੁਜ਼ਾਰਦਾ ਹੈ (ਉਮਰ ਭਾਵੇਂ ਲੰਮੀ ਹੁੰਦੀ ਹੈ, ਪਰ ਉਹ ਸਦਾ ਆਪਣੇ ਅੰਦਰ ਜ਼ਹਿਰ ਪੈਦਾ ਕਰਦਾ ਰਹਿੰਦਾ ਹੈ)।

**ਨਿਰਣੈ:** 'ਬਲਨਾ' ਪਦ ਦੇ ਅਰਥ ਪੁਰਾਤਨ ਟੀਕਾਕਾਰਾਂ ਨੇ 'ਸੜਨਾ' ਹੀ ਕੀਤੇ ਹਨ ਪਰ ਮਹਾਨ ਕੋਸ਼ ਦੇ ਕਰਤਾ ਨੇ ਇਸ ਪਦ ਦੀ ਵਰਤੋਂ ਵਾਲੀਆਂ ਹੋਰ ਪੰਕਤੀਆਂ ਅੰਕਿਤ ਕਰਕੇ ਇਉਂ ਅਰਥ ਕੀਤੇ ਹਨ:-

ਸੰਗਯਾ=ਬਾਲਣ= ਜਿਨਿ ਦੀਆ ਤੁਧੁ ਪਾਵਕ ਬਲਨਾ ॥ [ਰਾਮ ਮ: ੪

ਸੰ. ਵਿਲਯਨ ਗੁਜਾਰਨਾ=ਬਿਨੁ ਸਿਮਰਨ ਜੋ ਜੀਵਨੁ ਬਲਨਾ ॥ [ਟੋਡੀ ਮ:੫

ਜ਼ਿੰਦਗੀ ਵਿਤਾਉਣੀ=ਬਲਨ ਬਰਤਨ ਕਉ ਸਨਬੰਧੁ ਚਿਤਿ ਆਇਆ॥ [ਮ: ੫

ਵਿ. ਬਲਵਾਨ=ਅਤਿ ਬਲਨਾ ਬਹੁ ਮਰਦਨਹ ॥ [ਸਹਸ ਮ: ੫

**ਨਿਰਣੈ :** ਇਥੇ ਪ੍ਰਸੰਗਕ ਅਰਥ 'ਗੁਜ਼ਾਰਨਾ, ਬਿਤਾਉਣਾ' ਹੀ ਠੀਕ ਹਨ ਕਿਉਂਕਿ 'ਸਰਪ ਜੈਸੇ ਅਰਜਾਰੀ' ਉਮਰ ਜਿੰਦਗੀ ਦਾ ਸੰਕੇਤ ਮੰਨਣਾ ਠੀਕ ਜਾਪਦਾ ਹੈ, ਕਿਉਂਕਿ ਆਰਜਾ ਦਾ ਸੰਬੰਧ ਗੁਜ਼ਾਰਨ ਨਾਲ ਢੁਕਵਾਂ ਹੈ। ਸੋ, ਨਾਮ-ਸਿਮਰਨ ਤੋਂ ਬਿਨਾ ਜੋ ਜੀਵਨ ਗੁਜ਼ਾਰਨਾ ਹੈ, ਉਸ ਦੀ ਤੁਲਨਾ ਸਪ ਦੀ ਉਮਰ ਨਾਲ ਕੀਤੀ ਹੈ। ਸੱਪ ਦੇ ਅੰਦਰ ਤੇ ਬਾਹਰ ਨਿਰੀ ਵਿਸ ਹੀ ਹੁੰਦੀ ਹੈ ਜਿਸ ਕਰਕੇ ਦੁੱਖੀ ਹੁੰਦਾ ਹੈ। ਇਸ ਵਾਸਤੇ ਸਾਕਤ ਪੁਰਸ਼ ਲਈ ਅਜੇਹੀ ਸ਼ਬਦਾਵਲੀ ਵਰਤੀ ਹੈ :-

**ਓਇ ਹਾਜਰੁ ਮਿਠਾ ਬੋਲਦੇ, ਬਾਹਰਿ ਵਿਸੁ ਕਢਹਿ ਮੁਖਿ ਘੋਲੇ ॥**
**ਮਨਿ ਖੋਟੇ ਦਯਿ ਵਿਛੋੜੇ ॥** [ਪੰਨਾ ੩੦੬

## ਸਾਰੰਸ਼ ਅਤੇ ਸਿਧਾਂਤ

ਵਾਹਿਗੁਰੂ ਜੀ ਦੇ ਨਾਮ ਸਿਮਰਨ ਤੋਂ ਬਿਨਾ ਜੀਊਣਾ ਕੋਈ ਜੀਵਨ ਨਹੀਂ ਹੈ। ਗੁਰਵਾਕ ਹਨ:-

**ੳ) ਬਿਨੁ ਨਾਵੈ ਕਿਆ ਜੀਵਨਾ, ਫਿਟੁ ਧ੍ਰਿਗੁ ਚਤੁਰਾਈ ॥** [ਪੰਨਾ ੪੨੨

**ਅ) ਜਲਿ ਜਾਉ ਜੀਵਨੁ ਨਾਮ ਬਿਨਾ ॥** [ਪੰਨਾ ੧੩੩੨

**ੲ) ਹਰਿ ਬਿਸਰਤ, ਸੋ ਮੂਆ ॥** [ਪੰਨਾ ੪੦੭

ਗੁਣੀ-ਨਿਧਾਨ ਦੇ ਗੁਣ ਗਾਉਣੇ ਹੀ ਸਫਲ ਜੀਵਨ ਦੇ ਸੂਚਕ ਹਨ। ਗੁਰਦੇਵ ਜੀ ਦਾ ਫੁਰਮਾਨ ਹੈ:-

**ਸੋ ਜੀਵਿਆ, ਜਿਸੁ ਮਨਿ ਵਸਿਆ ਸੋਇ ॥ ਨਾਨਕ, ਅਵਰੁ ਨ ਜੀਵੈ ਕੋਇ ॥**

**ਜੇ ਜੀਵੈ, ਪਤਿ ਲਥੀ ਜਾਇ ॥ ਸਭੁ ਹਰਾਮੁ, ਜੇਤਾ ਕਿਛੁ ਖਾਇ ॥ [ਪੰਨਾ ੧੪੨**

ਸਿਧਾਂਤ ਇਹ ਹੈ ਕਿ ਨਾਮ ਤੋਂ ਬਿਨਾ ਪਤਿ-ਲਥੀ ਵਾਲਾ ਜੀਵਨ, ਬੇ-ਹਯਾਈ ਵਾਲਾ ਜੀਵਨ ਹੈ। ਸੋ, ਗੁਰੂ ਦੀ ਪ੍ਰਸੰਨਤਾ ਤੇ ਕਿਰਪਾ ਦਾ ਪਾਤਰ ਬਣਨ ਲਈ ਪ੍ਰਭੂ ਦਾ ਸਿਮਰਨ ਕਰਨਾ ਅਤਿ ਜ਼ਰੂਰੀ ਹੈ।

## ਟੋਡੀ ਮਹਲਾ ੫ ਘਰੁ ੨ ਚਉਪਦੇ

**ੴ ਸਤਿਗੁਰ ਪ੍ਰਸਾਦਿ ॥ ਧਾਇਓ ਰੇ, ਮਨ ਦਹਦਿਸ ਧਾਇਓ ॥ ਮਾਇਆ ਮਗਨ ਸੁਆਦਿ ਲੋਭਿ ਮੋਹਿਓ, ਤਿਨਿ ਪ੍ਰਭਿ ਆਪਿ ਭੁਲਾਇਓ ॥ਰਹਾਉ॥ ਹਰਿ ਕਥਾ, ਹਰਿ ਜਸ ਸਾਧ ਸੰਗਤਿ ਸਿਉ, ਇਕੁ ਮੁਹਤੁ ਨ ਇਹੁ ਮਨੁ ਲਾਇਓ ॥ ਬਿਗਸਿਓ ਪੇਖਿ ਰੰਗੁ ਕਸੁੰਭ ਕੋ, ਪਰਗ੍ਰਿਹ ਜੋਹਨਿ ਜਾਇਓ ॥੧॥ ਚਰਨ ਕਮਲ ਸਿਉ ਭਾਉ ਨ ਕੀਨੋ, ਨਹ ਸਤ ਪੁਰਖੁ ਮਨਾਇਓ ॥ ਧਾਵਤ ਕਉ ਧਾਵਹਿ ਬਹੁ ਭਾਤੀ, ਜਿਉ ਤੇਲੀ ਬਲਦੁ ਭ੍ਰਮਾਇਓ ॥੨॥ ਨਾਮ ਦਾਨੁ ਇਸਨਾਨੁ ਨ ਕੀਓ, ਇਕ ਨਿਮਖ ਨ ਕੀਰਤਿ ਗਾਇਓ ॥ ਨਾਨਾ ਝੂਠਿ ਲਾਇ ਮਨੁ ਤੋਖਿਓ, ਨਹ ਬੂਝਿਓ ਅਪਨਾਇਓ ॥੩॥ ਪਰਉਪਕਾਰ ਨ ਕਬਹੂ ਕੀਏ, ਨਹੀ ਸਤਿਗੁਰੁ ਸੇਵਿ ਧਿਆਇਓ ॥ ਪੰਚ ਦੂਤ ਰਚਿ ਸੰਗਤਿ ਗੋਸਟਿ, ਮਤਵਾਰੋ ਮਦ ਮਾਇਓ ॥੪॥ ਕਰਉ ਬੇਨਤੀ ਸਾਧ ਸੰਗਤਿ, ਹਰਿ ਭਗਤਿ ਵਛਲ ਸੁਣਿ ਆਇਓ ॥ ਨਾਨਕ, ਭਾਗਿ ਪਰਿਓ ਹਰਿ ਪਾਛੈ, ਰਾਖੁ ਲਾਜ ਅਪੁਨਾਇਓ ॥੫॥੧॥੩॥**

### ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਨਹਂ, ਧਾਵਹਿਂ, ਭਾਂਤੀ, ਜਿਉਂ, ਕਰਉਂ।

**ਪਦ ਅਰਥ :** ਧਾਇਓ=ਦੌੜਦਾ ਰਿਹਾ। ਦਹਦਿਸ=ਦਸਾਂ ਦਿਸ਼ਾਂ ਵਲ, ਭਾਵ ਕਈ ਪਾਸੇ। ਸੁਆਦਿ=ਸੁਆਦ ਵਿਚ। ਮੋਹਿਓ=ਫਸਿਆ ਪਿਆ ਹੈ। ਤਿਨਿ ਪ੍ਰਭਿ=ਉਸ ਪ੍ਰਭੂ ਨੇ। ਮੁਹਤੁ=ਮੁਹੂਰਤ, ਅਧੀ ਘੜੀ। ਬਿਗਸਿਓ=ਖੁਸ਼ ਹੋਇਆ। ਕਸੁੰਭ ਕੋ=ਭਾਵ ਮਾਇਆ ਦਾ। ਪਰਗ੍ਰਿਹ=ਪਰਾਈਆਂ ਇਸਤ੍ਰੀਆਂ ਨੂੰ। ਜੋਹਨਿ ਜਾਇਓ=ਤਕਣ ਲਈ ਜਾਂਦਾ ਰਿਹਾ। ਭਾਉ=ਪਿਆਰ। ਸਤਪੁਰਖੁ=ਸਦਾ ਥਿਰ ਰਹਿਣ ਵਾਲਾ ਵਾਹਿਗੁਰੂ। ਧਾਵਤ ਕਉ=ਨਾਸ਼ਵੰਤ (ਪਦਾਰਥਾਂ) ਲਈ। ਧਾਵਹਿ=ਦੌੜਦਾ ਹੈਂ। ਬਹੁ ਭਾਤੀ=ਬਹੁਤ ਤਰੀਕਿਆਂ ਨਾਲ। ਭ੍ਰਮਾਇਓ=ਭੌਂਦਾ ਰਹਿਆ। ਨਿਮਖ=ਅੱਖ ਫਰਕਨ ਦੇ ਸਮੇਂ ਲਈ। ਕੀਰਤਿ=(ਹਰੀ ਦੀ) ਸਿਫਤਿ ਸਾਲਾਹ। ਨਾਨਾ ਝੂਠਿ ਲਾਇ=ਨਾਨਾ (ਪ੍ਰਕਾਰ ਦੇ, ਭਾਵ ਤਰ੍ਹਾਂ ਤਰ੍ਹਾਂ ਦੇ) ਝੂਠ ਵਿੱਚ ਲਾ ਕੇ। ਮਨੁ ਤੋਖਿਓ=ਮਨ ਨੂੰ ਪ੍ਰਸੰਨ (ਖੁਸ਼) ਕੀਤਾ। ਅਪਨਾਇਓ=ਆਪਣੀ ਅਸਲੀ (ਵਸਤੂ) ਨੂੰ। ਪਰ ਉਪਕਾਰ=ਪਰਾਇਆ ਭਲਾ। ਸੇਵਿ=ਸੇਵਾ ਕਰਕੇ। ਪੰਚ ਦੂਤ=ਪੰਜ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਵੈਰੀ। ਰਚਿ ਸੰਗਤਿ ਗੋਸਟਿ=ਸੰਗਤ ਅਤੇ ਚਰਚਾ ਵਿਚ ਖੁੱਭ ਕੇ। ਮਤਵਾਰੋ=ਮਤਵਾਲਾ, ਮਸਤ। ਮਦ=ਨਸ਼ਾ। ਕਰਉ=ਮੈਂ ਕਰਦਾ ਹਾਂ। ਭਗਤਿ ਵਛਲ=ਭਗਤੀ ਨਾਲ ਪਿਆਰ ਕਰਨ ਵਾਲਾ। ਭਾਗਿ=ਭਜ ਕੇ, ਦੌੜ ਕੇ।

**ਅਰਥ:** (ਹੇ ਭਾਈ ! ਇਹ) ਮਨੁੱਖ ਦਸਾਂ ਪਾਸੇ ਦੌੜਦਾ ਰਿਹਾ। ਮਾਇਆ ਵਿਚ ਮਸਤ ਅਤੇ ਲਾਲਚ ਦੇ ਸੁਆਦ ਵਿਚ ਫਸਿਆ ਰਿਹਾ (ਪਰ ਇਸ ਦੇ ਕੀ ਵਸ ਹੈ) ਉਸ ਪ੍ਰਭੂ ਨੇ ਆਪ ਹੀ (ਇਸ ਨੂੰ ਮਾਇਕ ਪਦਾਰਥਾਂ ਵਿਚ) ਭੁਲਾਇਆ।ਰਹਾਉ।

(ਹੇ ਭਾਈ ! ਤੂੰ) ਹਰੀ ਦੀ ਕਥਾ, ਹਰੀ ਦਾ ਜਸ (ਅਤੇ) ਸਾਧ ਸੰਗਤ ਨਾਲ ਇਕ ਘੜੀ ਭਰ ਵੀ ਇਸ ਮਨ ਨੂੰ ਨਹੀਂ ਲਾਇਆ (ਜੋੜਿਆ)। (ਇਸੇ ਕਾਰਨ ਤੇਰਾ ਮਨ) ਕਸੁੰਭੇ ਦੇ (ਫੁੱਲਾਂ ਦਾ ਗੂੜ੍ਹਾ) ਰੰਗ ਵੇਖ ਕੇ ਪਰਾਏ ਘਰ (ਪਰਾਈਆਂ ਇਸਤ੍ਰੀਆਂ ਦਾ ਰੂਪ) ਤੱਕਣ ਲਈ ਜਾਂਦਾ ਰਿਹਾ।੧।

(ਹੇ ਭਾਈ !) ਨਾ (ਤੂੰ ਪ੍ਰਭੂ ਦੇ) ਚਰਨ ਕਮਲਾਂ ਨਾਲ ਪਿਆਰ ਕੀਤਾ (ਅਤੇ) ਨਾ ਹੀ ਸਤਿ ਪੁਰਖ (ਵਾਹਿਗੁਰੂ ਜੀ) ਨੂੰ ਪ੍ਰਸੰਨ ਕੀਤਾ। ਜਿਵੇਂ, ਤੇਲੀ ਦਾ ਬਲਦ (ਕੋਹਲੂ ਦੇ ਦੁਆਲੇ) ਭੌਂਦਾ ਰਹਿਆ (ਉਸੇ ਤਰ੍ਹਾਂ ਤੂੰ) ਨਾਸ਼ਵੰਤ (ਪਦਾਰਥਾਂ) ਲਈ ਬਹੁਤ ਤਰ੍ਹਾਂ ਨੱਠ ਭਜ ਕਰਦਾ ਰਹਿਆ ।੨।

(ਹੇ ਭਾਈ ! ਤੂੰ ਪ੍ਰਭੂ ਦਾ) ਨਾਮ ਨਹੀਂ ਜਪਿਆ, ਨਾ (ਭੁਖਿਆਂ ਨੂੰ) ਦਾਨ ਦਿੱਤਾ (ਅਤੇ) ਨਾ ਹੀ (ਆਤਮਿਕ) ਇਸ਼ਨਾਨ ਕੀਤਾ, ਇਕ ਛਿਨ ਭਰ ਜਿੰਨੇ ਸਮੇਂ ਲਈ ਭੀ (ਤੂੰ ਪ੍ਰਭੂ ਦੀ) ਕੀਰਤੀ (ਸਿਫਤਿ-ਸਾਲਾਹ) ਨਹੀਂ ਕੀਤੀ। ਅਨੇਕ ਪ੍ਰਕਾਰ ਦੇ ਝੂਠ ਵਿੱਚ ਲਾ ਕੇ (ਤੂੰ ਆਪਣਾ) ਮਨ ਖੁਸ਼ ਰਖਿਆ, ਆਪਣਾ ਆਪਾ ਨਹੀਂ ਪਛਾਣਿਆ।੩।

(ਹੇ ਭਾਈ ! ਤੂੰ) ਕਦੇ ਵੀ ਪਰਉਪਕਾਰ ਨਹੀਂ ਕੀਤਾ (ਅਤੇ) ਨਾ ਹੀ ਸਤਿਗੁਰੂ ਨੂੰ ਸੇਵ ਕੇ (ਸਤਿਨਾਮ) ਸਿਮਰਿਆ। (ਤੂੰ) ਪੰਜ (ਕਾਮ ਆਦਿਕ) ਦੂਤਾਂ ਦੀ ਸੰਗਤ ਕਰਕੇ, ਚਰਚਾ ਵਿਚ ਲਗ ਕੇ ਮਾਇਆ ਦੇ ਮਦ ਵਿੱਚ ਮਤਵਾਲਾ ਹੋ ਗਿਆ।੪।

(ਅਜਿਹੀ ਦਸ਼ਾ ਵੇਖ ਕੇ ਮੈਂ) ਸਾਧ ਸੰਗਤ ਵਿੱਚ ਬੇਨਤੀ ਕਰਦਾ ਹਾਂ ਕਿ ਹੇ ਹਰੀ! ਤੂੰ ਭਗਤੀ ਨਾਲ ਪਿਆਰ ਕਰਨ ਵਾਲਾ ਹੈਂ, (ਇਹ) ਸੁਣ ਕੇ (ਮੈਂ ਤੇਰੀ) ਸ਼ਰਨ ਆਇਆ ਹਾਂ। ਹੇ ਹਰੀ ! ਨਾਨਕ, ਦੌੜ ਕੇ (ਆਪ ਦੀ ਸ਼ਰਨੀ ਆ ਪਿਆ ਹੈ, ਆਪ) ਆਪਣਾ (ਦਾਸ) ਜਾਣ ਕੇ (ਮੇਰੀ) ਲਾਜ (ਪਤਿ) ਰਖੋ ਜੀ।੫।੧।੩।

## ਅਰਥ ਭੇਦ ਅਤੇ ਨਿਰਣੈ

**ਧਾਇਓ ਰੇ, ਮਨ ਦਹਦਿਸ ਧਾਇਓ ॥**

ਪੁਰਾਤਨ ਟੀਕਾਕਾਰਾਂ ਨੇ ਉਪ੍ਰੋਕਤ ਪੰਕਤੀ ਦੇ ਅਰਥ ਮਨ ਨੂੰ ਸੰਬੋਧਨ ਕਰਕੇ ਨਹੀਂ ਕੀਤੇ ਵਾਹਿਗੁਰੂ ਨੂੰ ਸੰਬੋਧਨ ਕਰਕੇ ਕੀਤੇ ਹਨ। ਪਰ ਦਰਪਣ ਦੇ ਕਰਤਾ ਨੇ 'ਹੇ ਮਨ !' ਸੰਬੋਧਨ ਕਰਕੇ ਅਰਥ ਕੀਤੇ ਹਨ ਜੋ ਕਿ ਠੀਕ ਨਹੀਂ ਹਨ। ਰਹਾਉ ਤੋਂ ਬਾਅਦ "ਹਰਿ ਕਥਾ ਹਰਿ ਜਸ ਸਾਧ ਸੰਗਤਿ ਸਿਉ, ਇਕੁ ਮੁਹਤੁ ਨ ਇਹੁ ਮਨੁ ਲਾਇਓ" ਵਾਲੀ ਪੰਕਤੀ ਵਿਚ 'ਮਨੁ' ਦਾ ਨਨਾ ਔਂਕੜ ਸਹਿਤ ਹੈ, ਇਸ ਲਈ, ਹੇ ਮਨ ! ਸੰਬੋਧਨ ਕਰਨਾ ਲਗ-ਮਾਤਰੀ ਨੇਮਾਂ ਦੇ ਆਧਾਰ ਤੇ ਠੀਕ ਨਹੀਂ ਹੈ। ਸੋ, ਇਹ ਪੰਕਤੀ ਹੇ ਮਨੁੱਖ! ਜਾਂ ਹੇ ਭਾਈ! ਨੂੰ ਸੰਬੋਧਿਤ ਮੰਨਣਾ ਹੀ ਠੀਕ ਹੈ।ਮ.ਕੋ. ਵਿਚ 'ਮਨ' ਦੇ ਅਰਥ 'ਮਨੁੱਖ' ਹਨ।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਜਿਹੜੇ ਕਰਮ ਲਾਲਚ ਵਿਚ ਲਗ ਕੇ ਕਰਦਾ ਹੈ ਉਸ ਦੇ ਫਲਸਰੂਪ ਹੀ ਇਸ ਦੇ ਗਲ ਵਿਚ ਫਾਹੀ ਪੈਂਦੀ ਹੈ। ਗੁਰਦੇਵ ਜੀ ਦੇ ਅੰਮ੍ਰਿਤ ਬਚਨ ਹਨ:-

**ੳ) ਜਿਉ ਕਪਿ ਕੇ ਕਰ ਮੁਸਟਿ ਚਨਨ ਕੀ, ਲੁਬਧਿ ਨ ਤਿਆਗੁ ਦਇਓ॥**
**ਜੋ ਜੋ ਕਰਮ ਕੀਏ ਲਾਲਚ ਸਿਉ, ਤੇ ਫਿਰਿ ਗਰਹਿ ਪਰਿਓ ॥** [ਪੰਨਾ ੩੩੬

**ਅ) ਲੋਭ ਲਹਰਿ ਅਤਿ ਨੀਝਰ ਬਾਜੈ ॥ ਕਾਇਆ ਡੂਬੈ ਕੇਸਵਾ ॥** [ਪੰਨਾ ੧੧੯੬

ਸਤੇ ਬਲਵੰਡ ਵਾਲੀ ਸਾਖੀ ਚੋਂ ਸਭ ਤੋਂ ਵੱਡੀ ਸਿਖਿਆ ਇਹੋ ਮਿਲਦੀ ਹੈ:-

**ਲਬੁ ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ ॥** [ਪਨਾ ੯੬੭

ਇਸ ਵਿਸ਼ੇ ਤੇ ਦਸਮੇਸ਼ ਪਿਤਾ ਜੀ ਦੇ ਅੰਮ੍ਰਿਤ ਬਚਨ :-

**ਲੋਭ ਕੇ ਲਾਗੈ ਫਿਰਯੋ ਘਰ ਹੀ ਘਰ**
**ਜੋਗ ਕੇ ਨਿਯਾਸ ਸਬੈ ਬਿਸਰਾਏ ॥** [ਸ੍ਰੀ ਦਸਮ ਗ੍ਰੰਥ, ਪੰਨਾ ੬੩੩

ਮਾਇਆ ਦੇ ਲੋਭ ਅਤੇ ਹੋਰ ਕੁਕਰਮਾਂ ਤੋਂ ਛੁਟਕਾਰਾ ਪਾਉਣ ਦੀ ਇਕੋ ਇਕ ਜੁਗਤੀ ਹੈ-ਬੇਨਤੀ:-

**ਸਗਲ ਦੁਆਰ ਕਉ ਛਾਡਿ ਕੈ, ਗਹਿਓ ਤੁਹਾਰੋ ਦੁਆਰ ॥**
**ਬਾਂਹਿ ਗਹੇ ਕੀ ਲਾਜ ਅਸ, ਗੋਬਿੰਦ ਦਾਸ ਤੁਹਾਰ ॥** [ਪਾ : ੧੦

**ਟੋਡੀ ਮਹਲਾ ੫ ॥ ਮਾਨੁਖੁ, ਬਿਨੁ ਬੂਝੇ ਬਿਰਥਾ ਆਇਆ ॥ ਅਨਿਕ ਸਾਜ ਸੀਗਾਰ ਬਹੁ ਕਰਤਾ, ਜਿਉ ਮਿਰਤਕੁ ਓਢਾਇਆ ॥ਰਹਾਉ॥ ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ, ਇਕਤ੍ਰ ਕਰੀ ਹੈ ਮਾਇਆ ॥ ਦਾਨੁ ਪੁੰਨੁ ਨਹੀ ਸੰਤਨ ਸੇਵਾ, ਕਿਤ ਹੀ ਕਾਜਿ ਨ ਆਇਆ ॥੧॥ ਕਰਿ ਆਭਰਣ ਸਵਾਰੀ ਸੇਜਾ, ਕਾਮਨਿ ਥਾਟੁ ਬਨਾਇਆ ॥ ਸੰਗੁ ਨ ਪਾਇਓ ਅਪੁਨੇ ਭਰਤੇ, ਪੇਖਿ ਪੇਖਿ ਦੁਖੁ ਪਾਇਆ ॥੨॥ ਸਾਰੋ ਦਿਨਸੁ ਮਜੂਰੀ ਕਰਤਾ, ਤੁਹੁ ਮੂਸਲਹਿ ਛਰਾਇਆ ॥ ਖੇਦੁ ਭਇਓ ਬੇਗਾਰੀ ਨਿਆਈ, ਘਰ ਕੈ ਕਾਮਿ ਨ ਆਇਆ ॥੩॥ ਭਇਓ ਅਨੁਗ੍ਰਹੁ ਜਾ ਕਉ ਪ੍ਰਭ ਕੋ, ਤਿਸੁ ਹਿਰਦੈ ਨਾਮੁ ਵਸਾਇਆ ॥ ਸਾਧ ਸੰਗਤਿ ਕੈ ਪਾਛੈ ਪਰਿਅਉ, ਜਨ ਨਾਨਕ ਹਰਿ ਰਸੁ ਪਾਇਆ ॥੪॥੨॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਸੀਂਗਾਰ, ਜਿਉਂ, ਨਹੀਂ, ਨਿਆਈਂ, ਮੂਸਲਹਿਂ।

**ਪਦ ਅਰਥ :** ਬਿਰਥਾ=ਵਿਅਰਥ, ਨਿਸਫਲ। ਸਾਜ=ਸਜ ਧਜ, ਬਣਾਵਟੀ ਠਾਟ ਬਾਠ। ਮਿਰਤਕੁ=ਮੁਰਦਾ। ਓਢਾਇਆ=(ਪੁਸ਼ਾਕਾ) ਪਹਿਰਾਇਆ। ਧਾਇ ਧਾਇ=ਦੌੜ ਦੌੜ ਕੇ। ਕ੍ਰਿਪਨ=ਕੰਜੂਸ, ਸ਼ੂਮ। ਸ੍ਰਮੁ=ਮਿਹਨਤ। ਇਕਤ੍ਰ=ਇਕੱਠੀ। ਕਿਤਹੀ ਕਾਜਿ=ਕਿਸੇ ਕੰਮ ਵਿੱਚ। ਆਭਰਣ=ਗਹਿਣੇ। ਕਾਮਨਿ=ਇਸਤਰੀ ਨੇ। ਥਾਟੁ= ਠਾਠ, ਸ਼ਿੰਗਾਰ। ਭਰਤੇ=ਪਤੀ ਦਾ। ਪੇਖਿ ਪੇਖਿ=ਵੇਖ ਵੇਖ ਕੇ। ਤੁਹ=ਚਾਵਲਾਂ ਦੇ ਉਤਲੇ ਛਿਲਕੇ ਜੋ ਕਿਸੇ ਕੰਮ ਨਹੀਂ ਆਉਂਦੇ। ਮੂਸਲਹਿ=ਮੋਹਲੇ ਨਾਲ। ਛਰਾਇਆ=ਕੁਟਿਆ, ਛੰਡਾਇਆ। ਖੇਦੁ=ਦੁੱਖ। ਬੇਗਾਰੀ ਨਿਆਈ=ਵਿਗਾਰੀ ਦੀ ਤਰ੍ਹਾਂ। ਅਨੁਗ੍ਰਹੁ=ਮਿਹਰ, ਕਿਰਪਾ। ਪਾਛੈ ਪਰਿਓ=ਪਿਛੇ ਮਗਰ (ਚਲ) ਪਿਆ, ਖਹਿੜੇ ਪੈ ਗਿਆ।

**ਅਰਥ :** (ਹੇ ਭਾਈ ! ਹਰੀ ਦਾ ਗਿਆਨ) ਸਮਝੇ ਬਿਨਾ ਮਨੁੱਖ (ਸੰਸਾਰ ਵਿੱਚ) ਵਿਅਰਥ ਹੀ ਆਇਆ ਹੈ। (ਅਜਿਹਾ ਮਨੁੱਖ) ਅਨੇਕ ਪ੍ਰਕਾਰ ਦੇ ਬਣਾਵਟੀ ਠਾਠ-ਬਾਠ ਅਤੇ ਬਹੁਤ ਸ਼ਿੰਗਾਰ ਕਰਦਾ ਹੈ (ਪਰ ਇਹ ਇਉਂ ਸਮਝੋ) ਜਿਵੇਂ ਕਿ ਮੁਰਦੇ ਨੂੰ (ਨਵਾਂ ਪੁਸ਼ਾਕਾ) ਪਹਰਾਇਆ (ਗਿਆ ਹੋਵੇ)।ਰਹਾਉ।

(ਹੇ ਭਾਈ ! ਜਿਵੇਂ) ਕੰਜੂਸ (ਨੇ) ਦੌੜ ਦੌੜ ਕੇ (ਮਾਇਆ ਦੀ ਖ਼ਾਤਰ ਬਹੁਤ) ਮਿਹਨਤ ਕੀਤੀ ਅਤੇ ਮਾਇਆ ਇਕਠੀ ਕੀਤੀ (ਪਰ ਉਸਨੇ ਉਸ ਮਾਇਆ ਨਾਲ ਨਾ ਕਿਸੇ ਗਰੀਬ ਨੂੰ ਕੋਈ) ਦਾਨ ਪੁੰਨ ਕੀਤਾ (ਅਤੇ) ਨਾ ਹੀ ਸੰਤਾਂ ਦੀ ਸੇਵਾ ਕੀਤੀ (ਉਸ ਦਾ ਕਮਾਇਆ ਹੋਇਆ ਧਨ) ਕਿਸੇ ਕੰਮ ਵਿੱਚ ਨਾ ਆਇਆ (ਭਾਵ ਨਿਸਫ਼ਲ ਗਿਆ)।੧।

(ਹੋਰ ਮਿਸਾਲ, ਜਿਵੇਂ) ਇਸਤ੍ਰੀ ਨੇ ਗਹਿਣੇ ਪਾ ਕੇ, (ਸੁੰਦਰ) ਸੇਜ ਵਿਛਾਈ (ਅਤੇ ਹੋਰ ਸਾਰਾ) ਹਾਰ-ਸ਼ਿੰਗਾਰ ਬਣਾਇਆ, (ਪਰ ਉਸ ਨੂੰ ਜਦੋਂ) ਆਪਣੇ ਪਤੀ ਦਾ ਸੰਗ ਪ੍ਰਾਪਤ ਨਾ ਹੋਇਆ (ਤਾਂ ਉਸ ਨੇ ਹਾਰ-ਸ਼ਿੰਗਾਰ ਤੇ ਸੇਜਾ ਨੂੰ) ਵੇਖ ਵੇਖ ਕੇ (ਵੱਡਾ) ਦੁਖ ਪਾਇਆ।੨।

(ਹੋਰ ਉਦਾਹਰਣ- ਜਿਵੇਂ ਕੋਈ ਮਨੁੱਖ) ਸਾਰਾ ਦਿਨ ਮਿਹਨਤ ਮਜ਼ੂਰੀ ਕਰਦਾ ਹੈ, ਫ਼ੋਕੇ ਛਿਲੜਾਂ ਨੂੰ ਮੋਹਲੇ ਨਾਲ ਕੁੱਟਦਾ ਹੈ, ਵਿਗਾਰੀ ਵਾਂਗੂ (ਥੈਲੀ ਸਿਰ ਤੇ ਚੁਕਣ ਦਾ ਮਜ਼ਦੂਰ ਨੇ) ਦੁਖ ਹੀ ਪਾਇਆ (ਉਹ ਧਨ ਉਸ ਦੇ ਆਪਣੇ) ਘਰ ਦੇ ਕਿਸੇ ਕੰਮ ਭਾਵ ਵਰਤੋਂ ਵਿਚ ਨਹੀਂ ਆਇਆ।੩।

(ਅੰਤ ਸਿਟਾ ਇਹ ਨਿਕਲਦਾ ਹੈ ਕਿ) ਜਿਸ ਮਨੁੱਖ ਉਤੇ ਪ੍ਰਭੂ ਦੀ ਮਿਹਰ ਹੋਈ, ਉਸ (ਮਨੁੱਖ ਨੇ, ਆਪਣੇ) ਹਿਰਦੇ ਵਿੱਚ (ਪਰਮਾਤਮਾ ਦਾ) ਨਾਮ ਵਸਾਇਆ। ਦਾਸ ਨਾਨਕ (ਆਖਦਾ ਹੈ ਕਿ ਜਿਹੜਾ ਮਨੁੱਖ) ਸਾਧ ਸੰਗਤ ਦੇ ਪਿਛੇ (ਭਾਵ ਮਗਰ) ਲਗ ਗਿਆ, (ਉਸ ਨੇ) ਹਰੀ (ਨਾਮ) ਦਾ ਰਸ ਪ੍ਰਾਪਤ ਕਰ ਲਿਆ।੪।੨।੪।

## ਸਾਰੰਸ਼ ਅਤੇ ਸਿਧਾਂਤ

ਪੰਚਮ ਗੁਰਦੇਵ ਜੀ ਦੇ ਅੰਮ੍ਰਿਤ ਬਚਨ ਹਨ :-

**ਬਿਨੁ ਬੂਝੇ ਮਿਥਿਆ ਸਭ ਭਏ ॥**
**ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ ॥** [ਪੰਨਾ ੨੯੯

ਇਸੇ ਤਰ੍ਹਾਂ ਇਸ ਸ਼ਬਦ ਵਿਚ ਨਿਸਫਲ ਕੰਮਾਂ ਦੀਆਂ ਕਈ ਉਦਾਹਰਣਾਂ ਦੇ ਕੇ ਮਨੁੱਖ ਨੂੰ ਸਮਝਾਇਆ ਹੈ ਕਿ ਤੂੰ ਬਾਹਰਲੇ ਭੇਖ, ਵਿਖਾਵੇ ਵਾਲੇ ਕੰਮ ਛਡ, ਸਾਧ ਸੰਗਤ ਵਿਚ ਬੈਠ ਕੇ ਪ੍ਰਭੂ ਦਾ ਨਾਮ ਰਸ ਮਾਣ। ਮਾਇਆ ਨਾਲ ਮਨੁਖਾ ਜਨਮ ਸਫਲ ਨਹੀਂ ਹੁੰਦਾ। ਜੇ ਮਾਇਆ ਕਮਾ ਕੇ ਗੁਰੂ ਘਰ ਦੀ ਸੇਵਾ ਵਿਚ ਨਹੀਂ ਲਾਉਣੀ, ਲੋੜਵੰਦਾਂ ਵਿਚ ਨਹੀਂ ਵੰਡਣੀ, ਤਾਂ ਓਹ ਕਮਾਈ ਹੋਈ ਮਾਇਆ "ਜਿਉ ਕਿਰਪਨ ਕੇ ਨਿਰਾਰਥ ਦਾਮ" ਸਮਾਨ ਹੀ ਸਮਝ :-

**ਗਹੁ ਕਰਿ ਪਕਰੀ, ਨ ਆਈ ਹਾਥਿ ॥**
**ਪ੍ਰੀਤਿ ਕਰੀ, ਚਾਲੀ ਨਹੀ ਸਾਥਿ ॥** [ਪੰਨਾ ੮੯੧

ਸਿਧਾਂਤ ਇਹ ਹੈ ਕਿ ਗੁਰੂ ਦਾ ਗਿਆਨ ਵੀਚਾਰਨ ਅਤੇ ਉਸ ਅਨੁਸਾਰ ਆਪਣਾ ਜੀਵਨ ਬਤੀਤ ਕਰਨ ਦੀ ਲੋੜ ਹੈ, ਬਾਕੀ ਸਭ ਝਖਾਂ ਮਾਰਨ ਵਾਲੀ ਗਲ ਹੈ:-

**ਬੂਝੈ ਨਾਹੀ ਏਕੁ ਸੁਧਾਖਰੁ, ਓਹੁ ਸਗਲੀ ਝਾਖ ਝਖਾਈਐ ॥** [ਪੰਨਾ ੨੧੬

ਅਸਲ ਵਿੱਚ ਮਨ ਮਾਇਆ ਦੇ ਭੜਕੀਲੇ ਰੰਗਾਂ ਰੰਸਾਂ ਵਿਚ ਰਚ ਕੇ ਪ੍ਰਭੂ ਨੂੰ ਵਿਸਾਰ ਦੇਂਦਾ ਹੈ ਅਤੇ ਇਸ ਤਰ੍ਹਾਂ ਆਪਣਾ ਅਮੋਲਕ ਜਨਮ ਵਿਅਰਥ ਗੁਆ ਲੈਂਦਾ ਹੈ।

**ਟੋਡੀ ਮਹਲਾ ੫ ॥ ਕ੍ਰਿਪਾਨਿਧਿ! ਬਸਹੁ ਰਿਦੈ ਹਰਿ ਨੀਤ ॥ ਤੈਸੀ ਬੁਧਿ ਕਰਹੁ ਪਰਗਾਸਾ, ਲਾਗੈ ਪ੍ਰਭ ਸੰਗਿ ਪ੍ਰੀਤਿ ॥ਰਹਾਉ॥ ਦਾਸ ਤੁਮਾਰੇ ਕੀ ਪਾਵਉ ਧੂਰਾ, ਮਸਤਕਿ ਲੇ ਲੇ ਲਾਵਉ ॥ ਮਹਾ ਪਤਿਤ ਤੇ ਹੋਤ ਪੁਨੀਤਾ, ਹਰਿ ਕੀਰਤਨ ਗੁਨ ਗਾਵਉ ॥੧॥ ਆਗਿਆ ਤੁਮਰੀ ਮੀਠੀ ਲਾਗਉ, ਕੀਓ ਤੁਹਾਰੋ ਭਾਵਉ॥ ਜੋ ਤੂ ਦੇਹਿ, ਤਹੀ ਇਹੁ ਤ੍ਰਿਪਤੈ, ਆਨ ਨ ਕਤਹੂ ਧਾਵਉ॥੨॥ ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ, ਸਗਲ ਰੇਣ ਹੋਇ ਰਹੀਐ ॥ ਸਾਧੂ ਸੰਗਤਿ ਹੋਇ ਪਰਾਪਤਿ, ਤਾ ਪ੍ਰਭੁ ਅਪੁਨਾ ਲਹੀਐ ॥੩॥ ਸਦਾ ਸਦਾ ਹਮ ਛੋਹਰੇ ਤੁਮਰੇ, ਤੂ ਪ੍ਰਭ ਹਮਰੋ**

**ਮੀਰਾ॥ ਨਾਨਕ ਬਾਰਿਕ, ਤੁਮ ਮਾਤ ਪਿਤਾ, ਮੁਖਿ ਨਾਮੁ ਤੁਮਾਰੋ ਖੀਰਾ ॥੪॥੩॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਾਵਉਂ, ਲਾਵਉਂ, ਮਹਾਂ, ਗਾਵਉਂ, ਦੇਹਿਂ, ਤਹੀਂ, ਜਾਨਉਂ, ਤਾਂ।

**ਬਿੰਦੀ ਰਹਿਤ :** ਲਾਗਉ, ਭਾਵਉ, ਧਾਵਉ, (ਹੁਕਮੀ ਭਵਿੱਖਤ, ਅਨੁਪੁਰਖ ਇਕਵਚਨ)।

**ਪਦ ਅਰਥ :** ਕ੍ਰਿਪਾ ਨਿਧਿ=ਹੇ ਕਿਰਪਾ ਦੇ ਖ਼ਜ਼ਾਨੇ, ਹੇ ਦਇਆ ਦੇ ਭੰਡਾਰ !। ਨੀਤਿ=ਨਿਤ, ਹਰ ਰੋਜ਼। ਪਾਵਉ=ਮੈਂ ਪਾਵਾਂ। ਮਸਤਕਿ=ਮੱਥੇ ਉਤੇ। ਪਤਿਤ=ਜੀਵਨ ਤੋਂ ਡਿਗਿਆ ਹੋਇਆ, ਪਾਪੀ। ਲਾਗਉ=ਲਗੇ। ਭਾਵਉ=ਭਾਵੇ, ਚੰਗਾ ਲਗੇ। ਦੇਹਿ=ਦੇਵੇਂ। ਆਨ=ਹੋਰ। ਨ ਧਾਵਉ=ਦੌੜ ਨਾ ਜਾਵੇ। ਛੋਹਰੇ=ਛੋਟੇ ਬਾਲ। ਮੀਰਾ=ਪਾਤਿਸ਼ਾਹ। ਖੀਰਾ=ਦੁੱਧ।

**ਅਰਥ :** ਹੇ ਕਿਰਪਾ ਦੇ ਖ਼ਜ਼ਾਨੇ ਹਰੀ! ਮੇਰੇ ਹਿਰਦੇ ਵਿੱਚ ਹਰ ਰੋਜ਼ ਵਸੋ। (ਮੇਰੇ ਹਿਰਦੇ ਅੰਦਰ) ਇਹੋ ਜਿਹੀ ਬੁਧੀ ਦਾ ਚਾਨਣ ਕਰੋ (ਜਿਸ ਦਾ ਸਦਕਾ ਮੇਰੀ ਤੈਂ) ਪ੍ਰਭੂ ਨਾਲ ਪ੍ਰੀਤਿ ਬਣੀ ਰਹੇ। ਰਹਾਉ।

(ਹੇ ਪ੍ਰਭੂ ! ਮੈਂ) ਤੇਰੇ ਦਾਸ ਦੀ ਚਰਨ ਧੂੜੀ ਪ੍ਰਾਪਤ ਕਰਾਂ (ਅਤੇ ਉਹ ਧੂੜੀ) ਲੈ ਲੈ ਕੇ (ਆਪਣੇ) ਮੱਥੇ ਉਤੇ ਲਾਵਾਂ (ਮੱਲਾਂ)। (ਇਸ ਧੂੜੀ ਦੀ ਬਰਕਤ ਨਾਲ ਮੈਂ) ਵੱਡੇ ਪਾਪੀ ਤੋਂ ਪਵਿੱਤਰ ਹੋ ਜਾਵਾਂ, (ਅਤੇ ਤੈਂ) ਹਰੀ ਦਾ ਕੀਰਤਨ ਤੇ ਗੁਣ ਗਾਵਾਂ।੧।

(ਹੇ ਪ੍ਰਭੂ !) ਤੁਹਾਡੀ (ਆਦੇਸ਼ਮਈ) ਆਗਿਆ (ਮੈਨੂੰ) ਮਿੱਠੀ ਲਗੇ (ਅਤੇ) ਤੇਰਾ ਕੀਤਾ ਹੋਇਆ (ਹਰੇਕ ਕੰਮ ਮੈਨੂੰ) ਚੰਗਾ ਲਗੇ। ਜੋ ਤੂੰ (ਮੈਨੂੰ) ਦੇਵੇਂ ਉਸੇ ਨਾਲ ਇਹ (ਮਨ) ਰਜਿਆ ਰਹੇ (ਅਤੇ) ਹੋਰ ਕਿਸੇ ਪਾਸੇ ਭੀ ਦੌੜ ਕੇ ਨਾ ਜਾਵੇ।੨।

ਹੇ ਪ੍ਰਭੂ ! ਹੇ ਸੁਆਮੀ ! ਸਦਾ ਹੀ (ਤੈਨੂੰ ਆਪਣੇ) ਅੰਗ-ਸੰਗ ਜਾਣਾਂ (ਅਤੇ ਕਿਰਪਾ ਕਰੋ ਕਿ) ਸਭ ਦੇ (ਚਰਨਾ ਦੀ) ਧੂੜ ਹੋ ਕੇ ਰਹੀਏ। (ਜਦੋਂ) ਸਾਧੂ (ਜਨਾ ਦੀ) ਸੰਗਤ ਪ੍ਰਾਪਤ ਹੋ ਜਾਵੇ ਤਾਂ (ਉਸ ਵਿਚੋਂ) ਆਪਣਾ ਪ੍ਰਭੂ ਲਭ ਲਈਦਾ ਹੈ।੩।

ਹੇ ਪ੍ਰਭੂ ! ਅਸੀਂ ਸਦਾ ਤੇਰੇ ਛੋਹਰੇ (ਛੋਟੇ ਬਾਲਕ) ਹਾਂ (ਅਤੇ) ਤੂੰ ਸਾਡਾ ਪਾਤਿਸ਼ਾਹ ਹੈਂ। ਨਾਨਕ (ਤੁਹਾਡਾ) ਬੱਚਾ ਹੈ (ਅਤੇ) ਤੁਸੀਂ (ਸਾਡੇ) ਮਾਤਾ ਪਿਤਾ ਹੋ (ਤੁਹਾਡਾ) ਨਾਮ (ਸਾਡੇ) ਮੂੰਹ ਵਿਚ ਦੁੱਧ ਰੂਪ ਹੈ।੪।੩।੫।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਮਾਤਾ ਪਿਤਾ ਅਗੇ ਬਾਲਕ ਰੂਪ ਵਿਚ ਨਿਮਰਤਾ ਭਰਪੂਰ ਬੇਨਤੀ ਕਰਨੀ ਹਰੇਕ ਪ੍ਰਾਣੀ ਦਾ ਪਰਮ ਧਰਮ ਹੋਣਾ ਚਾਹੀਦਾ ਹੈ। ਕਲਗੀਧਰ ਪਿਤਾ ਜੀ ਨੇ ਵੀ ਪਰਮੇਸ਼ਰ ਨੂੰ ਰਿਝਾਉਣ ਦੀ ਵੱਡੀ ਜੁਗਤੀ ਬੇਨਤੀ ਵਾਲਾ ਮਾਰਗ ਦਸਿਆ ਹੈ:-

**ਕਾਲ ਕ੍ਰਿਪਾਨ ਬਿਨਾ ਬਿਨਤੀ, ਨ ਤਉ ਤੁਮ ਕੋ ਪ੍ਰਭ ਨੈਕ ਰਿਝੈ ਹੋ ॥** [ਬਚਿਤ੍ਰ ਨਾਟਕ

## ਟੋਡੀ ਮਹਲਾ ੫ ਘਰੁ ੨ ਦੁਪਦੇ

**ੴ ਸਤਿਗੁਰ ਪ੍ਰਸਾਦਿ ॥ ਮਾਗਉ ਦਾਨੁ, ਠਾਕੁਰ ਨਾਮ ॥ ਅਵਰੁ ਕਛੂ ਮੇਰੈ ਸੰਗਿ ਨ ਚਾਲੈ, ਮਿਲੈ ਕ੍ਰਿਪਾ ਗੁਣ ਗਾਮ ॥੧॥ ਰਹਾਉ॥ ਰਾਜੁ ਮਾਲੁ ਅਨੇਕ ਭੋਗ ਰਸ, ਸਗਲ ਤਰਵਰ ਕੀ ਛਾਮ ॥ ਧਾਇ ਧਾਇ ਬਹੁ ਬਿਧਿ ਕਉ ਧਾਵੈ, ਸਗਲ ਨਿਰਾਰਥ ਕਾਮ ॥੧॥ ਬਿਨੁ ਗੋਵਿੰਦ ਅਵਰੁ ਜੇ**

**ਚਾਹਉ, ਦੀਸੈ ਸਗਲ ਬਾਤ ਹੈ ਖਾਮ ॥ ਕਹੁ ਨਾਨਕ ਸੰਤ ਰੇਨ ਮਾਗਉ, ਮੇਰੋ ਮਨੁ ਪਾਵੈ ਬਿਸ੍ਰਾਮ ॥੨॥੧॥੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਾਗਉਂ, ਚਾਹਉਂ, ਮਾਗਉਂ।

**ਪਦ ਅਰਥ :** ਮਾਗਉ=ਮੈਂ ਮੰਗਦਾ ਹਾਂ। ਗੁਣ ਗਾਮ=ਗੁਣਾਂ ਦਾ ਗਾਉਣਾ। ਤਰਵਰ ਕੀ ਛਾਮ=ਦਰਖਤ ਦੀ ਛਾਂ (ਵਾਂਗੂ)। ਧਾਇ ਧਾਇ=ਦੌੜ ਦੌੜ ਕੇ। ਬਹੁ ਬਿਧਿ ਕਉ ਧਾਵੈ=ਬਹੁਤ ਤਰੀਕਿਆਂ ਨਾਲ ਦੌੜਦਾ ਹੈ। ਨਿਰਾਰਥ=ਵਿਅਰਥ। ਜੇ ਚਾਹਉ=ਜੇ ਮੈਂ ਚਾਹਵਾਂ। ਖਾਮ=(ਅਰਬੀ) ਕਚੀ। ਰੇਨ=ਧੂੜੀ। ਮਾਗਉ=ਮੈਂ ਮੰਗਦਾ ਹਾਂ। ਬਿਸ੍ਰਾਮ=ਟਿਕਾਉ।

**ਅਰਥ :** ਹੇ ਮਾਲਕ ! (ਮੈਂ ਤੇਰੇ ਪਾਸੋਂ) ਨਾਮ ਦਾ ਦਾਨ ਮੰਗਦਾ ਹਾਂ। ਹੋਰ ਕੋਈ (ਪਦਾਰਥ) ਮੇਰੇ ਨਾਲ ਜਾਣ ਵਾਲਾ ਨਹੀਂ, (ਇਸ ਲਈ ਤੇਰੀ) ਕਿਰਪਾ (ਸਦਕਾ ਤੇਰੇ) ਗੁਣਾਂ ਦਾ ਗਾਉਣਾ (ਮੈਨੂੰ) ਮਿਲ ਜਾਏ।੧।ਰਹਾਉ।

ਰਾਜ ਮਾਲ (ਅਤੇ) ਅਨੇਕ (ਪ੍ਰਕਾਰ ਦੇ ਪਦਾਰਥਾਂ ਦੇ) ਭੋਗ ਰਸ, (ਆਦਿਕ) ਸਾਰੇ ਦਰਖਤ ਦੀ ਛਾਂ (ਵਾਂਗੂ ਨਾਸ਼ਵੰਤ ਹਨ)। (ਮਨੁੱਖ ਇਹਨਾਂ ਪਦਾਰਥਕ ਰਸਾਂ ਦੀ ਪ੍ਰਾਪਤੀ ਖ਼ਾਤਰ ਆਪਣੇ ਵਲੋਂ) ਦੌੜ ਦੌੜ ਕੇ, ਬਹੁਤ ਤਰੀਕਿਆਂ ਨਾਲ ਨੱਠ-ਭੱਜ ਕਰਦਾ ਹੈ, (ਪਰ ਇਸ ਦੇ ਅਜੇਹੇ) ਸਾਰੇ ਕੰਮ ਵਿਅਰਥ (ਹੀ ਜਾਂਦੇ ਹਨ)।੧।

ਗੋਬਿੰਦ ਦੇ (ਭਜਨ ਤੋਂ) ਬਿਨਾ ਜੇ ਮੈਂ ਹੋਰ (ਕੋਈ ਵਸਤੂ ਪ੍ਰਾਪਤ) ਕਰਨਾ ਚਾਹਵਾਂ (ਤਾਂ ਉਹ) ਸਾਰੀ ਗਲ ਕੱਚੀ (ਨਾ-ਪਾਇਦਾਰ) ਦਿਖਾਈ ਦਿੰਦੀ ਹੈ। ਨਾਨਕ ! ਆਖ (ਕਿ ਮੈਂ) ਸੰਤ (ਜਨਾਂ) ਦੀ ਚਰਨ-ਧੂੜੀ ਮੰਗਦਾ ਹਾਂ (ਜਿਸ ਨਾਲ) ਮੇਰਾ ਮਨ ਟਿਕਾਉ ਪਾ ਸਕੇ।੨।੧।੬।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਪਾਸੋਂ ਰਾਜ ਮਾਲ ਤੇ ਪਦਾਰਥਕ-ਰੱਸ ਮੰਗਣ ਦਾ ਕੋਈ ਲਾਭ ਨਹੀਂ ਕਿਉਂਕਿ ਇਹ ਸਾਰੇ ਬਿਨਸਨਹਾਰ ਹਨ। ਇਸ ਲਈ ਜੇ ਪ੍ਰਭੂ ਦੀ ਕਿਰਪਾ ਤੇ ਉਸ ਦੇ ਗੁਣ ਗਾਉਣ ਵਾਲਾ ਦਾਨ ਮਿਲ ਜਾਵੇ ਤਾਂ ਮਨ ਨੂੰ "ਕੋਟਿ ਅਨੰਦ, ਜਹ ਹਰਿ ਗੁਨ ਗਾਹੀ" (ਪੰਨਾ ੧੯੭) ਵਾਲੀ ਸਥਿਤੀ ਪ੍ਰਾਪਤ ਹੋ ਜਾਂਦੀ ਹੈ। 'ਦਾਨ' ਮੰਗਣ ਬਾਰੇ ਗੁਰਬਾਣੀ ਵਿਚੋਂ ਅਨੇਕਾਂ ਪ੍ਰਮਾਣ ਮਿਲਦੇ ਹਨ ਜੋ ਜਿਗਿਆਸੂ ਨੂੰ ਆਪਣੇ ਜੀਵਨ ਵਿਚ ਲੋੜੀਂਦੇ ਹਨ। ਇਥੋਂ ਤੱਕ ਕਿ ਪਰਮ ਬੈਰਾਗ ਤੇ ਪ੍ਰੇਮ ਵਿਚ ਆ ਕੇ ਪਰਮੇਸਰ ਦਾ ਪਿਆਰਾ, ਪ੍ਰਭੂ ਨੂੰ ਹੀ ਦਾਨ ਵਜੋਂ ਮੰਗਦਾ ਹੈ :-

**ਨਾਨਕੁ ਜਾਚਕੁ ਦਰਿ ਤੇਰੈ, ਪ੍ਰਭ ਤੁਧਨੋ ਮੰਗੈ ਦਾਨੁ ॥** [ਪੰਨਾ ੨੧੮

**ਟੋਡੀ ਮਹਲਾ ੫ ॥ ਪ੍ਰਭ ਜੀ ਕੋ ਨਾਮੁ ਮਨਹਿ ਸਾਧਾਰੈ ॥ ਜੀਅ ਪ੍ਰਾਨ ਸੂਖ ਇਸੁ ਮਨ ਕਉ, ਬਰਤਨਿ, ਏਹ ਹਮਾਰੈ ॥੧॥ਰਹਾਉ॥ ਨਾਮੁ ਜਾਤਿ, ਨਾਮੁ ਮੇਰੀ ਪਤਿ ਹੈ, ਨਾਮੁ ਮੇਰੈ ਪਰਵਾਰੈ ॥ ਨਾਮੁ ਸਖਾਈ ਸਦਾ ਮੇਰੈ ਸੰਗਿ, ਹਰਿਨਾਮੁ ਮੋਕਉ ਨਿਸਤਾਰੈ ॥੧॥ ਬਿਖੈ ਬਿਲਾਸ ਕਹੀਅਤ ਬਹੁਤੇਰੇ, ਚਲਤ ਨ ਕਛੂ ਸੰਗਾਰੈ ॥ ਇਸਟੁ ਮੀਤੁ ਨਾਮੁ ਨਾਨਕ ਕੋ, ਹਰਿਨਾਮੁ ਮੇਰੈ ਭੰਡਾਰੈ ॥੨॥੨॥੭॥**

**ਪਦ ਅਰਥ :** ਮਨਹਿ=ਮਨ ਅੰਦਰ। ਸਾਧਾਰੈ=ਅਧਾਰ ਸਹਿਤ, ਭਾਵ ਆਸਰਾ ਦੇਣ ਵਾਲਾ ਹੈ। ਜੀਅ=ਜਿੰਦ। ਕਉ=ਲਈ। ਬਰਤਨਿ=ਵਰਤਣ ਵਾਲੀ (ਵਸਤੂ)। ਹਮਾਰੈ=ਸਾਡੇ ਲਈ।

(ਸਭ ਕੁਝ ਸਤ ਕਰਕੇ) ਮੰਨ।੧।

(ਹੇ ਭਾਈ !) ਸੰਤ (ਗੁਰੂ) ਦੀ ਸੇਵਾ ਵਿਚ ਓਹੀ (ਮਨੁੱਖ) ਲਗਾ ਹੈ ਜਿਸ ਦੇ ਮੱਥੇ ਉਤੇ (ਧੁਰੋਂ) ਲਿਖਣ ਯੋਗ (ਲੇਖ) ਲਿਖਿਆ ਹੋਇਆ ਹੈ। ਨਾਨਕ ਆਖ ਕਿ ਇਕ (ਵਾਹਿਗੁਰੂ ਜੀ ਤੋਂ ਬਿਨਾ ਹੋਰ ਦੂਜਾ ਕੋਈ ਕੁਝ) ਕਰਨ ਦੇ ਜੋਗ ਨਹੀਂ ਹੈ।੨।੩।੮।

## ਅਰਥ ਭੇਦ ਅਤੇ ਨਿਰਣੈ

**ਚਰਨ ਪਖਾਰਿ ਕਰਉ ਗੁਰਸੇਵਾ, ਮਨਹਿ ਚਰਾਵਉ ਭੋਗ ॥**
**ਛੋਡਿ ਆਪਤੁ ਬਾਦ ਅਹੰਕਾਰਾ, ਮਾਨੁ ਸੋਈ ਜੋ ਹੋਗੁ ॥**

ਵਖ ਵਖ ਅਰਥ :

1) ਸਤਿਗੁਰੋਂ ਕੇ ਚਰਨ ਕਵਲੋਂ ਕੋ ਧੋਇ ਕਰਕੇ ਸੇਵਾ ਕਰੋ ਔ ਅਪਨੇ ਮਨ ਕੌ ਹੀ ਭੋਗ ਚੜਾਵਣਾ ਕਰੋ। ਆਪਾ ਭਾਵ ਜੋ ਪਤਿ ਸੇ ਰਹਿਤ ਕਰਨ ਵਾਲਾ ਹੈ ਤਿਸ ਵਿਅਰਥ ਹੰਕਾਰ ਕੋ ਤਿਆਗ ਕਰ ਸੋਈ ਮਾਨ ਜੋ ਹੋਵੇਗਾ ਭਾਵ ਸੇ ਹੁਕਮ ਮਾਨ ਕਰ ਪ੍ਰਸੰਨ ਹੋ। [ਫ.ਸ.

2) ਹੇ ਭਾਈ ! ਮੈਂ (ਤਾਂ) ਗੁਰੂ ਦੇ ਚਰਨ ਧੋ ਕੇ ਗੁਰੂ ਦੀ ਸੇਵਾ ਕਰਦਾ ਹਾਂ। (ਹੇ ਭਾਈ !) ਤੂੰ ਭੀ (ਗੁਰੂ ਦੀ ਸ਼ਰਨ ਪੈ ਕੇ) ਆਪਾ-ਭਾਵ (ਮਾਇਆ ਵਾਲਾ) ਝਗੜਾ ਅਤੇ ਅਹੰਕਾਰ ਤਿਆਗ, ਜੋ ਕੁਝ ਪ੍ਰਭੂ ਦੀ ਰਜ਼ਾ ਵਿੱਚ ਹੁੰਦਾ ਹੈ ਉਸ ਨੂੰ (ਮਿੱਠਾ ਕਰਕੇ) ਮੰਨ। [ਦਰਪਣ

**ਨਿਰਣੈ :** ਦਰਪਣ ਦੇ ਕਰਤਾ ਨੇ 'ਕਰਉ ਤੇ ਚਰਾਵਉ' ਦੇ ਅਰਥ 'ਮੈਂ ਕਰਦਾ ਹਾਂ, ਮੈਂ ਚੜ੍ਹਾ ਦਿਆਂ' ਉਤਮ ਪੁਰਖ ਵਿਚ ਕੀਤੇ ਹਨ। ਇਹ ਉਪਦੇਸ਼ ਰੂਪ ਸ਼ਬਦ ਮਧਮ ਪੁਰਖ ਵਿਚ ਹੈ। ਇਸ ਲਈ ਨੰਬਰ ੨ ਵਾਲੇ ਅਰਥ ਠੀਕ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਨੀਕੇ ਗੁਣ ਗਾਉਣ ਨਾਲ ਮਨ ਨਿਰਮਲ ਹੋ ਜਾਂਦਾ ਹੈ, ਹਉਮੈ ਦੀ ਮੈਲ ਉਤਰ ਜਾਂਦੀ ਹੈ। ਗੁਰੂ ਪਾਤਿਸ਼ਾਹ ਵਲੋਂ ਦਿੱਤਾ ਆਦੇਸ਼ "ਛਡਿ ਆਪਤ ਬਾਦੁ ਅਹੰਕਾਰਾ, ਮਾਨੁ ਸੋਈ ਜੋ ਹੋਗੁ" ਕਮਾਉਣ ਦੀ ਲੋੜ ਹੈ। ਪਰ ਨਾਲ ਹੀ "ਮਸਤਕਿ ਲਿਖਿਆ ਲਿਖੋਗੁ" ਵਾਲਾ ਸਿਧਾਂਤ ਜੋ ਨਿਰੂਪਣ ਕੀਤਾ ਹੈ, ਉਹ ਵੀ ਅਟੱਲ ਹੈ।

**ਟੋਡੀ ਮਹਲਾ ੫ ॥ ਸਤਿਗੁਰ! ਆਇਓ ਸਰਣਿ ਤੁਹਾਰੀ ॥ ਮਿਲੈ ਸੂਖੁ ਨਾਮੁ ਹਰਿ ਸੋਭਾ, ਚਿੰਤਾ ਲਾਹਿ ਹਮਾਰੀ ॥੧॥ ਰਹਾਉ॥ ਅਵਰ ਨ ਸੂਝੈ ਦੂਜੀ ਠਾਹਰ, ਹਾਰਿ ਪਰਿਓ ਤਉ ਦੁਆਰੀ ॥ ਲੇਖਾ ਛੋਡਿ, ਅਲੇਖੈ ਛੂਟਹ, ਹਮ ਨਿਰਗੁਨ ਲੇਹੁ ਉਬਾਰੀ ॥੧॥ ਸਦ ਬਖਸਿੰਦੁ, ਸਦਾ ਮਿਹਰਵਾਨਾ, ਸਭਨਾ ਦੇਇ ਅਧਾਰੀ ॥ ਨਾਨਕ ਦਾਸ, ਸੰਤ ਪਾਛੈ ਪਰਿਓ, ਰਾਖਿ ਲੇਹੁ ਇਹ ਬਾਰੀ ॥੨॥੪॥੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਛੂਟਹਾਂ। **ਨੋਟ :** (ਜਿਹੜੇ ਵੀਰ 'ਆਇਓ' ਨੂੰ ਬਿੰਦੀ ਸਹਿਤ ਪੜ੍ਹਨਾ ਪਸੰਦ ਨਹੀਂ ਕਰਦੇ, ਉਹ ਦਸਮੇਸ਼ ਪਿਤਾ ਜੀ ਦਾ ਬਚਨ ਧਿਆਨ ਨਾਲ ਸੁਣਨ: "ਮੈ ਹਉ ਪਰਮ ਪੁਰਖ ਕੋ ਦਾਸਾ॥ ਦੇਖਨ ਆਇਓ ਜਗਤ ਤਮਾਸਾ" ਇਥੇ ਵੀ ਉਚਾਰਨ ਬਿੰਦੀ ਸਹਿਤ ਕਰਨਾ ਹੀ ਉਚਿਤ ਹੈ।

**ਪਦ ਅਰਥ :** ਆਇਓ=(ਮੈਂ) ਆਇਆ ਹਾਂ। ਸੋਭਾ=ਵਡਿਆਈ। ਲਾਹਿ=ਦੂਰ ਕਰ ਦਿਓ। ਠਾਹਰ=ਜਗ੍ਹਾ, ਟਿਕਾਣਾ। ਹਾਰਿ=ਹਾਰ (ਥਕ) ਕੇ। ਤਉ ਦੁਆਰੀ=ਤੇਰੇ ਦੁਆਰੇ ਤੇ। ਅਲੇਖੈ=ਬਿਨਾ

ਲੇਖੇ (ਹਿਸਾਬ) ਦੇ। ਛੂਟਹ=ਅਸੀਂ ਛੁਟ ਸਕਦੇ ਹਾਂ। ਨਿਰਗੁਨ=ਗੁਣਾਂ ਤੋਂ ਖ਼ਾਲੀ। ਲੇਹੁ ਉਬਾਰੀ=ਬਚਾ ਲਵੋ। ਬਖਸਿੰਦ=ਬਖ਼ਸ਼ਣ ਵਾਲਾ। ਦੇਇ=ਦੇਂਦਾ ਹੈ। ਅਧਾਰੀ=ਆਸਰਾ। ਇਹ ਬਾਰੀ=ਇਸ ਵਾਰ (ਇਸ ਜਨਮ ਵਿੱਚ)।

**ਅਰਥ :** ਹੇ ਸਤਿਗੁਰੂ ! ਮੈਂ ਤੇਰੀ ਸ਼ਰਨ ਆਇਆ ਹਾਂ। (ਮੈਨੂੰ) ਹਰੀ ਦਾ ਨਾਮ ਸੁਖ (ਅਤੇ) ਸੋਭਾ (ਵਡਿਆਈ) ਮਿਲ ਜਾਏ (ਅਤੇ) ਮੇਰੀ ਸਾਰੀ ਚਿੰਤਾ ਦੂਰ ਕਰ ਦਿਓ ।੧।ਰਹਾਉ।

(ਹੇ ਸਤਿਗੁਰੂ ! ਮੈਨੂੰ ਆਪ ਜੀ ਤੋਂ ਬਿਨਾ) ਹੋਰ (ਕੋਈ) ਦੂਜੀ ਜਗ੍ਹਾ (ਓਟ) ਨਹੀਂ ਸੁਝਦੀ (ਇਸ ਲਈ ਮੈਂ) ਹਾਰ ਕੇ ਤੇਰੇ ਦੁਆਰੇ ਤੇ ਆ ਪਿਆ ਹਾਂ। (ਹੇ ਗੁਰਦੇਵ! ਮੇਰੇ ਕਰਮਾਂ ਦਾ) ਲੇਖਾ-ਜੋਖਾ ਛੋੜ ਦਿਓ (ਤਾਂ ਜੋ) ਮੈਂ ਬਿਨਾ ਲੇਖੇ ਹੀ ਛੁਟ ਜਾਵਾਂ, ਮੈਂ ਗੁਣਹੀਣ ਹਾਂ (ਮੈਨੂੰ ਆਪ) ਬਚਾ ਲਵੋ।੧।

(ਪਰਮਾਤਮਾ) ਸਦਾ ਬਖ਼ਸ਼ਣ ਵਾਲਾ ਹੈ, ਸਦਾ ਮਿਹਰ ਕਰਨ ਵਾਲਾ ਹੈ, ਸਾਰੇ (ਜੀਆਂ ਨੂੰ) ਆਸਰਾ ਦੇਂਦਾ ਹੈ। (ਇਸ ਲਈ) ਦਾਸ ਨਾਨਕ (ਬੇਨਤੀ ਕਰਦਾ ਹੈ ਕਿ ਹੇ ਸਤਿਗੁਰ ਦੇਵ ! ਮੈਂ ਆਪ ਜੀ ਦੇ) ਸੰਤਾਂ (ਭਾਵ ਸਾਸ-ਗਿਰਾਸ ਨਾਮ ਜਪਣ ਵਾਲਿਆਂ ਦੇ) ਪਿਛੇ ਪਿਆ ਹਾਂ (ਭਾਵ ਮਗਰ ਲਗਾ ਹਾਂ, ਇਸ ਲਈ) ਇਸ ਵਾਰ (ਮੈਨੂੰ ਗਰਭ ਜੂਨੀ ਵਿੱਚ ਪੈਣ ਤੋਂ) ਬਚਾ ਲਵੋ।੨।੪।੯।

## ਸਾਰੰਸ਼ ਅਤੇ ਸਿਧਾਂਤ

ਸਾਰੇ ਸੁਖਾਂ ਦਾ ਦਾਤਾ ਸਤਿਗੁਰੂ ਹੈ ਇਸ ਲਈ ਗੁਰੂ ਦੀ ਸ਼ਰਣੀ ਪੈਣਾ ਸਿੱਖ ਦਾ ਸਭ ਤੋਂ ਪਹਿਲਾ ਤੇ ਸ੍ਰੇਸ਼ਟ ਕਰਮ ਹੈ। ਆਤਮਿਕ ਗੁਣਾਂ ਤੇ ਸੁਖਾਂ ਦਾ ਭੰਡਾਰ ਸਤਿਗੁਰੂ ਸੱਚੇ ਪਾਤਿਸ਼ਾਹ ਪਾਸ ਹੈ। ਸੋ, ਜਿਵੇਂ ਪੰਚਮ ਗੁਰਦੇਵ ਜੀ ਬੇਨਤੀ ਕਰਨ ਦੀ ਜਾਚ ਸਿਖਾ ਰਹੇ ਹਨ, ਅਸੀਂ ਨਿਤ ਅਜੇਹੀ ਬੇਨਤੀ ਕਰਦੇ ਰਹੀਏ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਰਚਿਤ ਸਲੋਕਾਂ ਚੋਂ ਵੀ ਸਾਨੂੰ ਅਜੇਹਾ ਆਦੇਸ਼ ਮਿਲਦਾ ਹੈ :-

**ਜਉ ਸੁਖ ਕਉ ਚਾਹੈ ਸਦਾ, ਸਰਨਿ ਰਾਮ ਕੀ ਲੇਹ ॥**
**ਕਹੁ ਨਾਨਕ ਸੁਨ ਰੇ ਮਨਾ, ਦੁਰਲਭ ਮਾਨੁਖ ਦੇਹ ॥** [ਪੰਨਾ ੧੪੨੭

**ਟੋਡੀ ਮਹਲਾ ੫ ॥ ਰਸਨਾ, ਗੁਣ ਗੋਪਾਲ ਨਿਧਿ ਗਾਇਣ॥ ਸਾਂਤਿ ਸਹਜੁ ਰਹਸੁ ਮਨਿ ਉਪਜਿਓ, ਸਗਲੇ ਦੂਖ ਪਲਾਇਣ ॥੧॥ਰਹਾਉ॥ ਜੋ ਮਾਗਹਿ, ਸੋਈ ਸੋਈ ਪਾਵਹਿ, ਸੇਵਿ ਹਰਿ ਕੇ ਚਰਣ ਰਸਾਇਣ ॥ ਜਨਮ ਮਰਣ ਦੁਹਹੂ ਤੇ ਛੂਟਹਿ, ਭਵਜਲੁ ਜਗਤੁ ਤਰਾਇਣ ॥੧॥ ਖੋਜਤ ਖੋਜਤ ਤਤੁ ਬੀਚਾਰਿਓ, ਦਾਸ ਗੋਵਿੰਦ ਪਰਾਇਣ ॥ ਅਬਿਨਾਸੀ ਖੇਮ ਚਾਹਹਿ ਜੇ ਨਾਨਕ, ਸਦਾ ਸਿਮਰਿ ਨਾਰਾਇਣ ॥੨॥੫॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਾਂਤਿ, ਮਾਗਹਿਂ, ਪਾਵਹਿਂ, ਦੁਹਹੂੰ, ਛੂਟਹਿਂ, ਚਾਹਹਿਂ।

**ਪਦ ਅਰਥ :** ਰਸਨਾ=ਜੀਭ ਨਾਲ। ਨਿਧਿ=ਖ਼ਜ਼ਾਨਾ। ਗਾਇਣ=ਗਾਇਨ ਕੀਤਾ ਹੈ, ਗਾਵਿਆ। ਸਾਤਿ=ਸ਼ਾਂਤੀ। ਸਹਜ=ਗਿਆਨ। ਰਹਸ=ਖ਼ੁਸ਼ੀ, ਆਨੰਦ। ਮਨਿ=ਮਨ ਵਿਚ। ਉਪਜਿਓ= ਪੈਦਾ ਹੋਇਆ। ਪਲਾਇਣ=ਦੌੜ ਜਾਂਦੇ ਹਨ। ਮਾਗਹਿ=ਮੰਗਦੇ ਹਨ। ਪਾਵਹਿ=ਪਾਉਂਦੇ ਹਨ। ਰਸਾਇਣ=ਰੱਸਾਂ ਦਾ ਘਰ। ਦੁਹਹੂ=ਦੋਹਾਂ ਤੋਂ। ਛੂਟਹਿ=ਛੁਟ ਜਾਂਦੇ ਹਨ। ਭਵਜਲ ਸੰਸਾਰ=ਸਮੁੰਦਰ ਤੋਂ। ਤਰਾਇਣ=ਤਰ ਜਾਂਦੇ ਹਨ। ਤਤੁ=ਅਸਲੀਅਤ। ਪਰਾਇਣ=ਆਸਰੇ। ਅਬਿਨਾਸੀ ਖੇਮ=ਨਾਸ਼ ਤੋਂ ਰਹਿਤ ਸੁਖ - *ਉਚਾਰਨ :* ਅ-ਬਿਨਾਸੀ। ਚਾਹਹਿ ਜੇ=ਜੇ ਤੂੰ ਚਾਹੁੰਦਾ ਹੈਂ।

**ਅਰਥ :** (ਹੇ ਭਾਈ ! ਜਿਨ੍ਹਾਂ ਨੇ) ਰਸਨਾ ਨਾਲ ਗੋਵਿੰਦ ਦੇ ਗੁਣਾਂ ਦਾ ਗਾਇਨ ਕੀਤਾ ਹੈ (ਉਨ੍ਹਾਂ ਦੇ ਮਨ ਵਿੱਚ ਆਤਮਿਕ) ਸ਼ਾਂਤੀ, ਗਿਆਨ, ਅਨੰਦ ਪੈਦਾ ਹੋਇਆ ਹੈ (ਅਤੇ ਉਨ੍ਹਾਂ ਦੇ) ਸਾਰੇ ਦੁਖ ਦੂਰ ਹੋ ਗਏ ਹਨ।੧।ਰਹਾਉ।

(ਹੇ ਭਾਈ !) ਹਰੀ ਦੇ ਚਰਨ ਰਸਾਂ ਦਾ ਘਰ ਹਨ, (ਪ੍ਰਭੂ ਦਾ ਜੱਸ ਗਾਉਣ ਵਾਲੇ, ਹਰੀ ਦੇ) ਸੇਵਕ ਜੋ (ਵਸਤੂ) ਮੰਗਦੇ ਹਨ ਓਹੀ ਕੁਝ ਪਾ ਲੈਂਦੇ ਹਨ (ਇਥੋਂ ਤੱਕ ਕਿ ਓਹ) ਜਨਮ, ਮਰਣ ਦੋਹਾਂ ਤੋਂ (ਭਾਵ ਆਵਾਗਉਣ ਤੋਂ) ਰਹਿਤ ਹੋ ਜਾਂਦੇ ਹਨ (ਅਤੇ) ਸੰਸਾਰ ਸਮੁੰਦਰ ਤੋਂ ਤਰ ਜਾਂਦੇ ਹਨ।੧।

ਖੋਜਦਿਆਂ ਖੋਜਦਿਆਂ (ਇਹ) ਤੱਤ (ਨਿਚੋੜ) ਕਢਿਆ ਹੈ ਕਿ ਸੇਵਕ ਪ੍ਰਭੂ ਦੇ ਆਸਰੇ ਰਹਿੰਦੇ ਹਨ। (ਇਸ ਲਈ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਹੇ ਭਾਈ!) ਜੇ (ਤੂੰ) ਨਾਸ਼ ਤੋਂ ਰਹਿਤ ਆਤਮਿਕ ਸੁਖ (ਪ੍ਰਾਪਤ ਕਰਨਾ) ਚਾਹੁੰਦਾ ਹੈਂ ਤਾਂ ਸਦਾ ਹੀ ਪਰਮਾਤਮਾ ਦਾ ਸਿਮਰਨ ਕਰ (ਭਾਵ ਉਸ ਦੀ ਸਿਫਤਿ ਸਾਲਾਹ ਕਰ)।੨।੫।੧੦।

## ਸਾਰੰਸ਼ ਅਤੇ ਸਿਧਾਂਤ

ਰਸਨਾ ਨਾਲ ਪਰਮੇਸ਼ਰ ਦਾ ਨਾਮ ਜਪਣ ਅਤੇ ਗੁਣ ਗਾਉਣ ਦਾ ਜੋ ਮਹੱਤਵ ਹੈ, ਉਹ ਇਸ ਸ਼ਬਦ ਵਿਚ ਵਿਸਥਾਰ ਸਹਿਤ ਵਰਣਨ ਕੀਤਾ ਗਿਆ ਹੈ। ਗੁਰਬਾਣੀ ਦੇ ਹੋਰ ਅਨੇਕ ਸ਼ਬਦਾਂ ਵਿਚ ਵੀ ਅਜੇਹੀ ਪ੍ਰੇਰਨਾ ਮਿਲਦੀ ਹੈ:-

**ਰਸਨਾ ਜਪੀਐ ਏਕੁ ਨਾਮੁ**
**ਈਹਾ ਸੁਖੁ ਆਨੰਦੁ ਘਣਾ, ਆਗੈ ਜੀਅ ਕੈ ਸੰਗਿ ਕਾਮ॥** [ਪੰਨਾ ੨੧੧

ਨਾਮ ਜਪਣ ਵਾਲੀ ਰਸਨਾ ਦੀ ਜੋ ਸ਼ਾਨ ਜਾਂ ਕਦਰ ਹੁੰਦੀ ਹੈ, ਉਸ ਨੂੰ ਕੋਈ ਮਨੁੱਖ ਬਿਆਨ ਨਹੀਂ ਕਰ ਸਕਦਾ। ਜਿਹੜੀ ਰਸਨਾ ਨਾਮ ਨਹੀਂ ਜਪਦੀ ਉਸ ਨੂੰ ਤਾਂ "ਤਿਲੁ ਤਿਲੁ ਕਰਿ ਕਟੀਐ" ਦੀ ਚਿਤਾਵਨੀ ਦਿੱਤੀ ਗਈ ਹੈ। ਸਹਸਕ੍ਰਿਤੀ ਸਲੋਕਾਂ ਵਿੱਚ ਗੁਰਦੇਵ ਜੀ ਨੇ ਰਸਨਾ ਨੂੰ ਅਤਿ ਸੁੰਦਰ ਬਚਨ ਨਾਲ ਸੰਬੋਧਿਤ ਕੀਤਾ ਹੈ :-

**ਹੇ ਜਿਹਬੇ, ਹੇ ਰਸਗੇ, ਮਧੁਰ ਪ੍ਰਿਆ ਤੁਯੰ ॥**
**ਸਤ ਹਤੰ, ਪਰਮ ਬਾਦੰ, ਅਵਰਤ ਏਥਹ ਸੁਧ ਅਛਰਣਹ ॥**
**ਗੋਬਿੰਦ ਦਾਮੋਦਰ ਮਾਧਵੇ ॥੬੨॥** [ਪੰਨਾ ੧੩੫੯

ਭਾਵ ਹੇ ਰਸਨਾ ! ਤੈਨੂੰ ਮਿੱਠੇ (ਪਦਾਰਥ) ਪਿਆਰੇ ਲਗਦੇ ਹਨ, ਤੂੰ ਸਚ ਵਲੋਂ ਮਰ ਰਹੀ ਹੈਂ, ਵਡੇ ਝਗੜਿਆਂ ਵਿਚ ਫਸ ਰਹੀ ਹੈਂ, ਤੂੰ ਰੱਸ-ਕੱਸ ਛੱਡ ਕੇ ਗੋਬਿੰਦ, ਮਾਧੋ, ਦਾਮੋਦਰ, ਦੇ ਵਿੱਚ ਪਰਵਿਰਤ ਹੋ ਜਾ।

**ਟੋਡੀ ਮਹਲਾ ੫॥ ਨਿੰਦਕੁ, ਗੁਰ ਕਿਰਪਾ ਤੇ ਹਾਟਿਓ॥ ਪਾਰਬ੍ਰਹਮ ਪ੍ਰਭ ਭਏ ਦਇਆਲਾ, ਸਿਵ ਕੈ ਬਾਣਿ ਸਿਰੁ ਕਾਟਿਓ ॥੧॥ਰਹਾਉ॥ ਕਾਲੁਜਾਲੁ ਜਮੁ ਜੋਹਿ ਨ ਸਾਕੈ, ਸਚ ਕਾ ਪੰਥਾ ਥਾਟਿਓ ॥ ਖਾਤ ਖਰਚਤ ਕਿਛੁ ਨਿਖੁਟਤ ਨਾਹੀ, ਰਾਮ ਰਤਨੁ ਧਨੁ ਖਾਟਿਓ ॥੧॥ ਭਸਮਾ ਭੂਤ ਹੋਆ ਖਿਨ ਭੀਤਰਿ, ਅਪਨਾ ਕੀਆ ਪਾਇਆ ॥ ਆਗਮ ਨਿਗਮੁ ਕਹੈ ਜਨੁ ਨਾਨਕੁ, ਸਭੁ ਦੇਖੈ ਲੋਕੁ ਸਬਾਇਆ ॥੨॥੬॥੧੧॥**

**ਪਦ ਅਰਥ :** ਨਿੰਦਕੁ=ਨਿੰਦਾ, ਬਦਖੋਈ ਕਰਨ ਵਾਲਾ। ਇਥੇ ਭਾਵ ਗੁਰੂ ਘਰ ਦੇ ਦੋਖੀ ਸੁਲਹੀ ਖ਼ਾਨ ਤੋਂ ਹੈ। ਹਾਟਿਓ=ਹਟ ਗਿਆ, ਦੂਰ ਹੋ ਗਿਆ। ਸਿਵ ਕੈ ਬਾਣਿ=ਵਾਹਿਗੁਰੂ ਦੇ (ਮੌਤ ਰੂਪੀ) ਤੀਰ ਨੇ। ਸਿਰੁ ਕਾਟਿਓ=(ਉਸ ਦਾ) ਸਿਰ ਕਟ ਦਿੱਤਾ। ਕਾਲੁ ਜਾਲੁ=ਕਾਲ ਰੂਪੀ ਜਾਲ। ਜੋਹਿ

ਨ ਸਾਕੈ=ਤਕ ਭੀ ਨਹੀਂ ਸਕਦਾ। ਸਚ ਕਾ ਪੰਥਾ=ਸਚਾਈ ਦਾ ਰਸਤਾ। ਥਾਟਿਓ=ਕਾਇਮ (ਨਿਸ਼ਚਿਤ) ਕੀਤਾ ਹੈ। ਨਿਖੁਟਤ ਨਾਹੀ=ਘਟਦਾ (ਮੁਕਦਾ) ਨਹੀਂ ਹੈ। ਖਾਟਿਓ=ਖਟਿਆ, ਕਮਾਇਆ ਹੈ। ਭਸਮਾ ਭੂਤ ਹੋਆ=ਸੜ ਕੇ ਸੁਆਹ ਹੋ ਗਿਆ। ਆਗਮ ਨਿਗਮੁ=ਅਗੰਮ ਦਾ ਗਿਆਨ, ਮਨ ਬੁਧੀ ਦੀ ਪਹੁੰਚ ਤੋਂ ਪਰੇ ਦਾ ਗਿਆਨ। ਲੋਕੁ ਸਬਾਇਆ=ਸਾਰਾ ਲੋਕ।

**ਅਰਥ :** (ਹੇ ਭਾਈ !) ਗੁਰੂ ਦੀ ਕਿਰਪਾ ਨਾਲ ਨਿੰਦਕ (ਸਾਡੇ ਤੋਂ ਪਰੇ) ਹਟ ਗਿਆ (ਭਾਵ ਦੂਰ ਹੋ ਗਿਆ)। (ਸਾਡੇ ਉਤੇ) ਪਾਰਬ੍ਰਹਮ ਪਰਮੇਸ਼ਰ ਦਿਆਲੂ ਹੋਏ ਅਤੇ ਵਾਹਿਗੁਰੂ ਦੇ ਤੀਰ ਨੇ (ਉਸ ਨਿੰਦਕ ਦਾ) ਸਿਰ ਕੱਟ ਦਿੱਤਾ।੧। ਰਹਾਉ।

ਕਾਲ ਰੂਪੀ ਚਕ੍ਰ ਜਾਲ (ਅਤੇ) ਜਮ (ਸਾਡੇ ਵਲ) ਤਕ ਭੀ ਨਹੀਂ ਸਕਦਾ (ਕਿਉਂਕਿ ਅਸਾਂ ਨਿਰੋਲ) ਸਚ ਦਾ ਰਸਤਾ (ਭਾਵ ਪ੍ਰੇਮਾ-ਭਗਤੀ ਦਾ ਮਾਰਗ) ਕਾਇਮ ਕੀਤਾ (ਅਪਨਾਇਆ)। ਖਾਂਦਿਆਂ, ਖਰਚਦਿਆਂ ਕੁਝ ਭੀ ਨਹੀਂ ਘਟਦਾ (ਕਿਉਂਕਿ ਅਸਾਂ) ਰਾਮ ਦਾ (ਨਾਮ ਰੂਪੀ) ਰਤਨ (ਸੱਚਾ) ਧਨ ਖਟਿਆ ਹੈ।੧।

(ਹੇ ਭਾਈ ! ਨਿੰਦਕ ਇਕ) ਖਿਨ ਵਿਚ ਭਸਮਾ ਭੂਤ ਹੋ ਗਿਆ (ਭਾਵ ਸੜ ਕੇ ਸੁਆਹ ਹੋ ਗਿਆ) ਅਤੇ ਉਸਨੇ ਆਪਣਾ ਕੀਤਾ ਪਾ ਲਿਆ (ਭਾਵ ਆਪਣੇ ਕੀਤੇ ਕਰਮਾਂ ਦਾ ਫਲ ਪਾ ਲਿਆ)। ਦਾਸ ਨਾਨਕ ਆਗਮ ਨਿਗਮ (ਭਾਵ ਬੁਧੀ ਦੀ ਪਹੁੰਚ ਤੋਂ ਪਰੇ ਦੀਆਂ ਅਸਚਰਜ ਗਲਾਂ) ਆਖਦਾ ਹੈ, ਸਾਰਾ ਲੋਕ ਸਭ ਕੋਈ ਦੇਖਦਾ ਹੈ ਕਿ (ਕਿਵੇਂ ਨਿੰਦਕ ਮਰਿਆ ਤੇ ਕਿਵੇਂ ਸੇਵਕ ਦਾ ਪ੍ਰਭੂ ਆਪ ਸਹਾਈ ਹੋਇਆ)।੨।੬।੧੧।

## ਅਰਥ ਭੇਦ ਅਤੇ ਨਿਰਣੈ

**ਆਗਮ ਨਿਗਮੁ ਕਹੈ ਜਨੁ ਨਾਨਕੁ, ਸਭੁ ਦੇਖੈ ਲੋਕੁ ਸਬਾਇਆ ॥**

ਵਖ ਵਖ ਅਰਥ :

1) ਸ੍ਰੀ ਗੁਰੂ ਜੀ ਕਹਿਤੇ ਹੈਂ ਸੰਪੂਰਨ (ਆਗਮੁ) ਸ਼ਾਸਤ੍ਰ ਅਰ (ਨਿਗਮ) ਵੇਦ ਭੀ ਐਸੇ ਹੀ ਕਹਿਤੇ ਹੈ ਔਰ ਸੰਪੂਰਨ ਲੋਕ ਭੀ ਕਰਮਗਤੀ ਕੇ ਭੀਤਰ ਕੋ ਵਾ ਨਿਰਵੈਰ ਸਤਿਗੁਰੋਂ ਕੇ ਸਾਥ ਵੈਰ ਕਰਨੇ ਹਾਰੇ ਕੀ ਦੁਰਗਤੀ ਕੋ ਦੇਖਤੇ ਹੈਂ। [ਫ.ਸ.

2) ਸਤਿਗੁਰੂ ਜੀ (ਆਖਦੇ ਹਨ, ਜੋ ਗੱਲ ਆਗਮ) ਸਾਸਤ੍ਰ ਤੇ (ਨਿਗਮ) ਵੇਦ ਕਹਿੰਦੇ (ਹਨ ਕਿ ਅਪਨੇ ਜਨ ਦਾ ਆਪੇ ਰਾਖਾ ਹੁੰਦਾ ਹੈ, ਇਸ ਨੂੰ ਸਭ (ਤਰ੍ਹਾਂ ਨਾਲ) ਸਾਰੇ ਲੋਕਾਂ ਨੇ ਪ੍ਰਤੱਖ ਵੇਖ ਲਿਆ ਹੈ। [ਪੰ. ਨਰੈਣ ਸਿੰਘ

3) (ਇਸ ਅਸਚਰਜ ਤਬਦੀਲੀ ਨੂੰ) ਸਾਰਾ ਜਗਤ ਹੈਰਾਨ ਹੋ ਹੋ ਕੇ ਵੇਖਦਾ ਹੈ। ਦਾਸ ਨਾਨਕ ਇਹ ਅਗੰਮੀ ਰਬੀ ਖੇਡ ਬਿਆਨ ਕਰਦਾ ਹੈ। [ਦਰਪਣ

**ਨਿਰਣੈ :** ਇਸ ਪੰਕਤੀ ਵਿਚ "ਆਗਮ ਨਿਗਮੁ" ਦਾ ਭਾਵ ਵੇਦ ਸਾਸਤ ਕਰਨੇ ਅਢੁਕਵੇਂ ਹਨ। ਇਥੇ "ਹਰਿ ਦਰਿ ਕੀਆ ਬਾਤਾ ਆਖਿ ਸੁਣਾਏ" ਵਾਲੀ ਗਲ ਹੈ ਭਾਵ ਜਿਥੋਂ ਤੱਕ ਆਮ ਲੋਕਾਂ ਦੀ ਬੁੱਧੀ ਦੀ ਪਹੁੰਚ ਨਹੀਂ, ਉਨ੍ਹਾਂ ਗਲਾਂ ਵਲ ਸੰਕੇਤ ਕੀਤਾ ਹੈ। ਗੁਰੂ ਸਾਹਿਬ ਦਾ ਸਿਧਾਂਤ ਰਬੀ ਬਾਣੀ ਹੈ:-

**ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ, ਤਹਾ ਬਸੈ ਨਿਰੰਕਾਰਾ ॥**
**ਕਹਿ ਕਬੀਰ ਨਰ ਤਿਸਹਿ ਧਿਆਵਹੁ, ਬਾਵਰਿਆ ਸੰਸਾਰਾ ॥ [ਪੰਨਾ ੪੯੪**

ਸੋ, ਇਥੇ ਗੁਰਬਾਣੀ ਵਿਚ "ਨਾਮੁ ਹਮਾਰੈ ਬੇਦ ਅਰੁ ਨਾਦ" (ਪੰਨਾ ੧੧੪੫) ਵਾਲਾ ਰਹੱਸ ਹੀ "ਆਗਮ ਨਿਗਮੁ" ਦਾ ਸੂਚਕ ਹੈ।

## ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥ ਵਿੱਚ ਇਸ ਸ਼ਬਦ ਬਾਰੇ ਹੇਠ ਲਿਖਿਆ ਫੁਟ ਨੋਟ ਦਿੱਤਾ ਹੋਇਆ ਹੈ:-

"ਇਸ ਸ਼ਬਦ ਵਿੱਚ ਗੁਰੂ ਜੀ ਸੁਲਹੀ, ਇਕ ਸਰਕਾਰੀ ਹਾਕਮ ਬਾਬਤ ਗੁਝੇ ਗਿਆਨ ਦੀ ਗੱਲ ਕਹਿੰਦੇ ਹਨ ਕਿ ਕਿਵੇਂ ਉਹ ਨੁਕਸਾਨ ਪਹੁੰਚਾਣ ਆਇਆ ਸੀ, ਪਰ ਗੁਰੂ ਜੀ ਨੇ ਸਚ ਦਾ ਪੰਥ ਥਟਿਆ ਹੋਣ ਕਰਕੇ ਮੌਤ ਇਨ੍ਹਾਂ ਦੇ ਸਿਰੋਂ ਟਲ ਗਈ ਅਤੇ ਉਲਟੀ ਵੈਰੀ ਤੇ ਜਾ ਪਈ ਤੇ ਉਹ ਕੋਠਾ ਸਾਹਿਬ ਦੇ ਕੋਲ ਆਵੇ ਵਿਚ ਡਿਗ ਕੇ ਭਸਮਾ ਭੂਤ ਹੋ ਗਿਆ।"

ਇਸ ਸ਼ਬਦ ਦਾ ਸਿਧਾਂਤ "ਅਪਨਾ ਕੀਆ ਪਾਇਆ" ਹੈ। ਗੁਰਬਾਣੀ ਵਿਚ ਇਸ ਵਿਸ਼ੇ ਤੇ ਹੋਰ ਪ੍ਰਮਾਣ ਮਿਲਦੇ ਹਨ:-

**ੳ) ਭਾਈ ਵੇਖਹੁ ਨਿਆਉ ਸਚੁ ਕਰਤੇ ਕਾ, ਜੇਹਾ ਕੋਈ ਕਰੇ ਤੇਹਾ ਕੋਈ ਪਾਏ ॥ [ਪੰਨਾ ੨੦੮**

**ਅ) ਮੰਦਾ ਚਿਤਵਤ ਚਿਤਵਤ ਪਚਿਆ, ਜਿਨਿ ਰਚਿਆ ਤਿਨਿ ਦੀਨਾ ਧਾਕੁ॥ [ਪੰਨਾ ੮੨੫**

**ਟੋਡੀ ਮਹਲਾ ੫ ॥ ਕਿਰਪਨ ! ਤਨ ਮਨ ਕਿਲ ਵਿਖ ਭਰੇ ॥ ਸਾਧ ਸੰਗਿ ਭਜਨੁ ਕਰਿ ਸੁਆਮੀ, ਢਾਕਨ ਕਉ ਇਕੁ ਹਰੇ ॥੧॥ ਰਹਾਉ॥ ਅਨਿਕ ਛਿਦ੍ਰ ਬੋਹਿਥ ਕੇ ਛੁਟਕਤ, ਥਾਮ ਨ ਜਾਹੀ ਕਰੇ ॥ ਜਿਸਕਾ ਬੋਹਿਥੁ, ਤਿਸੁ ਆਰਾਧੇ, ਖੋਟੇ ਸੰਗਿ ਖਰੇ ॥੧॥ ਗਲੀ ਸੈਲ ਉਠਾਵਤ ਚਾਹੈ, ਓਇ ਊਹਾ ਹੀ ਹੈ ਧਰੇ ॥ ਜੋਰੁ ਸਕਤਿ ਨਾਨਕ ਕਿਛੁ ਨਾਹੀ, ਪ੍ਰਭ ਰਾਖਹੁ ਸਰਣਿ ਪਰੇ ॥ ੨॥੭॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਹੀਂ, ਗਲੀਂ, ਊਹਾਂ, ਨਾਹੀਂ।

**ਪਦ ਅਰਥ :** ਕਿਰਪਨ=ਹੇ ਕੰਜੂਸ (ਸ਼ੂਮ ਮਨੁੱਖ)। ਕਿਲਵਿਖ=ਪਾਪ। ਢਾਕਨ ਕਉ=(ਪੜਦਾ) ਢਕਣ ਲਈ। ਛਿਦ੍ਰ=ਛੇਦ, ਛੇਕ। ਬੋਹਿਥ ਕੇ ਛੁਟਕਤ=ਜਹਾਜ਼ ਦੇ (ਛੇਕ) ਖੁਲ੍ਹ ਜਾਣ। ਥਾਮ ਨ ਜਾਹੀ ਕਰੇ=ਉਹ ਹੱਥ ਨਾਲ ਥੰਮੇ ਨਹੀਂ ਜਾ ਸਕਦੇ। ਆਰਾਧੇ=ਯਾਦ ਕਰੇ। ਖੋਟੇ ਸੰਗਿ ਖਰੇ=ਖਰੇ ਨਾਲ ਖੋਟੇ ਵੀ (ਪਾਰ ਹੋ ਜਾਂਦੇ ਹਨ)। ਗਲੀ=ਗੱਲਾਂ ਨਾਲ। ਸੈਲ=ਚਟਾਨਾਂ। ਉਠਾਵਤ ਚਾਹੇ=ਚੁਕਣਾ ਚਾਹੇ। ਜੋਰ ਸਕਤਿ=ਜੋਰ, ਸ਼ਕਤੀ, ਬਲ।

**ਅਰਥ :** ਹੇ ਸ਼ੂਮ (ਮਨੁੱਖ ! ਤੇਰੇ) ਤਨ ਤੇ ਮਨ ਪਾਪਾਂ ਦੇ (ਨਾਲ) ਭਰੇ (ਪਏ ਹਨ)। (ਤੂੰ) ਸਾਧ ਸੰਗਤ ਵਿਚ (ਬੈਠ ਕੇ ਆਪਣੇ) ਮਾਲਕ ਦਾ ਭਜਨ ਕਰ, (ਕਿਉਂਕਿ ਪੜਦਾ) ਢਕਣ ਨੂੰ ਇਕ ਹਰੀ ਹੀ (ਸਮਰਥ ਹੈ)।੧।ਰਹਾਉ।

(ਹੇ ਭਾਈ ! ਜੇ) ਜਹਾਜ਼ ਦੇ ਅਨੇਕਾਂ ਛੇਕ ਖੁਲ ਜਾਣ (ਤਾਂ ਉਹ) ਹੱਥ ਨਾਲ ਨਹੀਂ ਥੰਮੇ ਜਾ ਸਕਦੇ। (ਹਾਂ,) ਜਿਸ ਦਾ ਜਹਾਜ਼ ਹੈ, ਉਸ (ਮਾਲਕ) ਨੂੰ ਯਾਦ ਕਰੇ (ਤਾਂ ਉਹ ਅਜੇਹਾ ਪ੍ਰਬੰਧ ਕਰ ਦਿੰਦਾ ਹੈ), ਖਰਿਆਂ ਨਾਲ ਲਗ ਕੇ ਖੋਟੇ ਭੀ (ਤਰ ਜਾਂਦੇ ਹਨ ਭਾਵ ਜੀਵਨ ਸਫਲ ਕਰ ਲੈਂਦੇ ਹਨ)।੧।

(ਜੇ ਕੋਈ) ਗਲਾਂ ਨਾਲ ਚਟਾਨਾਂ (ਭਾਰੀ ਪੱਥਰਾਂ) ਨੂੰ ਚੁਕਣਾ ਚਾਹੇ ਤਾਂ ਉਹ (ਨਹੀਂ ਚੁਕੀਆਂ ਜਾ ਸਕਦੀਆਂ) ਉਨ੍ਹਾਂ ਨੂੰ ਉਥੇ ਹੀ ਰਖ ਦੇਵੇਗਾ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ !) ਸਾਡੇ (ਵਿੱਚ) ਕੁਝ ਬਲ (ਜਾਂ) ਸਮਰਥਾ ਨਹੀਂ ਹੈ (ਇਸ ਲਈ ਆਪ) ਸ਼ਰਣ ਪਏ ਦੀ (ਲਾਜ) ਰਖ ਲਵੋ ਜੀ (ਭਾਵ ਪੜਦੇ ਢੱਕ ਲਵੋ ਜੀ)।੨।੭।੧੨।

## ਸਾਰੰਸ਼ ਅਤੇ ਸਿਧਾਂਤ

ਭਾਵੇਂ ਕੋਈ ਕਿਤਨਾ ਵੱਡਾ ਪਾਪੀ ਹੋਵੇ ਉਸ ਦੇ ਪਾਪਾਂ, ਗੁਨਾਹਾਂ ਦਾ ਲੇਖਾ ਮੁਕਾਉਣ ਲਈ ਇਕ ਹਰੀ ਹੀ ਸਮਰਥ ਹਸਤੀ ਹੈ। ਹਾਂ, ਜੇ ਮਨੁੱਖ ਉਸ ਸਮਰਥ ਹਰੀ ਨੂੰ ਯਾਦ ਕਰੇ, ਉਸ ਦੀ ਸ਼ਰਣ ਪੈ

ਜਾਏ ਤਾਂ ਉਸ ਪ੍ਰਭੂ ਦੀ ਬਖ਼ਸ਼ਿਸ਼ ਨਾਲ ਇਸ ਦਾ ਜੀਵਨ ਬੇੜਾ ਬੰਨੇ ਲਗ ਸਕਦਾ ਹੈ ਕਿਉਂਕਿ ਉਸ ਪ੍ਰਭੂ ਦਾ ਬਿਰਦ ਬਖ਼ਸ਼ਿੰਦ ਹੈ:-

**ਅਉਗਣੁ ਕੋ ਨ ਚਿਤਾਰਦਾ, ਗਲ ਸੇਤੀ ਲਾਇਕ ॥** [ਪੰਨਾ ੧੧੦੧

**ਟੋਡੀ ਮਹਲਾ ੫ ॥ ਹਰਿ ਕੇ ਚਰਨ ਕਮਲ, ਮਨਿ ਧਿਆਉ ॥ ਕਾਢਿ ਕੁਠਾਰੁ ਪਿਤ ਬਾਤ ਹੰਤਾ, ਅਉਖਧੁ ਹਰਿ ਕੋ ਨਾਉ ॥੧॥ ਰਹਾਉ॥ ਤੀਨੇ ਤਾਪ ਨਿਵਾਰਣਹਾਰਾ, ਦੁਖ ਹੰਤਾ ਸੁਖ ਰਾਸਿ ॥ ਤਾ ਕਉ ਬਿਘਨੁ ਨ ਕੋਊ ਲਾਗੈ, ਜਾ ਕੀ ਪ੍ਰਭ ਆਗੈ ਅਰਦਾਸਿ ॥੧॥ ਸੰਤ ਪ੍ਰਸਾਦਿ ਬੈਦ ਨਾਰਾਇਣ, ਕਰਣ ਕਾਰਣ ਪ੍ਰਭ ਏਕ ॥ ਬਾਲ ਬੁਧਿ ਪੂਰਨ ਸੁਖਦਾਤਾ, ਨਾਨਕ ਹਰਿ ਹਰਿ ਟੇਕ ॥੨॥੮॥੧੩॥**

## ਉਚਾਰਨ ਸੇਧ

**ਬਿੰਦੀ ਰਹਿਤ :** ਧਿਆਉ।

**ਪਦ ਅਰਥ :** ਮਨਿ ਧਿਆਉ=ਮਨ ਵਿਚ ਸਿਮਰੋ। ਕਾਢਿ=ਕਢ ਦਿੰਦਾ ਹੈ। ਕੁਠਾਰੁ=ਕੁਸਠਾਰਿ, ਦਵਾਈ, ਕਾੜ੍ਹਾ। ਪਿਤ=ਸਰੀਰ ਦੀ ਗਰਮੀ। ਬਾਤ=ਵਾਈ, ਹਵਾ। ਹੰਤਾ=ਕਟ ਦਿੰਦੀ ਹੈ। ਅਉਖਧੁ=ਦਵਾਈ। ਤੀਨੇ ਤਾਪ=ਆਧਿ (ਮਨ ਦੇ ਦੁਖ, ਮਾਨਸਿਕ ਰੋਗ), ਬਿਆਧਿ (ਸਰੀਰ ਦੇ ਦੁਖ), ਉਪਾਧਿ (ਭੁਲੇਖਿਆਂ ਝਗੜਿਆਂ ਦੇ ਦੁਖ)। ਨਿਵਾਰਣਹਾਰਾ=ਦੂਰ ਕਰਨ ਵਾਲਾ। ਦੁਖ ਹੰਤਾ=ਦੁਖ ਕਟਣ ਵਾਲਾ। ਸੁਖ ਰਾਸਿ=ਸੁੱਖਾਂ ਦੀ ਪੂੰਜੀ। ਬਿਘਨੁ=ਰੁਕਾਵਟ ਭਾਵ ਦੁਖ। ਸੰਤ ਪ੍ਰਸਾਦਿ=ਸੰਤ (ਗੁਰੂ) ਦੀ ਕਿਰਪਾ ਨਾਲ। ਬੈਦ=ਵੈਦ, ਹਕੀਮ। ਬਾਲ ਬੁਧਿ=ਬਾਲਕ ਬੁਧੀ ਵਾਲੇ।

**ਅਰਥ :** (ਹੇ ਭਾਈ !) ਹਰੀ ਦੇ (ਪਾਵਨ) ਚਰਨ ਕਮਲਾਂ ਨੂੰ ਮਨ ਵਿਚ ਸਿਮਰੋ (ਜਿਵੇਂ) ਕਾੜ੍ਹਾ ਪਿਤ (ਸਰੀਰ ਦੀ ਗਰਮੀ) ਵਾਈ ਨੂੰ (ਬਾਹਰ) ਕਢ ਦਿੰਦਾ ਹੈ (ਭਾਵ ਨਾਸ਼ ਕਰ ਦੇਂਦਾ ਹੈ, ਤਿਵੇਂ) ਹਰੀ ਦਾ ਨਾਮ (ਪਵਿਤ੍ਰ) ਦਵਾਈ ਹੈ (ਜੋ ਮਨੁੱਖ ਦੇ ਅੰਦਰੋਂ ਕਾਮ ਕ੍ਰੋਧ ਦੀ ਅਗਨੀ ਨਾਸ਼ ਕਰ ਦਿੰਦੀ ਹੈ)।੧।ਰਹਾਉ।

(ਪਰਮੇਸ਼ਰ ਦਾ ਨਾਮ) ਤਿੰਨਾਂ ਪਾਪਾਂ (ਆਧੀ, ਬਿਆਧੀ, ਉਪਾਧੀ ਨੂੰ) ਦੂਰ ਕਰਨ ਵਾਲਾ ਹੈ, ਦੁਖ ਨੂੰ ਕਟਣ ਵਾਲਾ ਤੇ ਸੁਖਾਂ ਦੀ ਪੂੰਜੀ ਦੇਣ ਵਾਲਾ ਹੈ। ਉਸ (ਮਨੁੱਖ) ਨੂੰ ਕੋਈ ਬਿਘਨ (ਰੁਕਾਵਟ ਦੁਖ ਆਦਿ) ਨਹੀਂ ਲਗਦਾ ਜਿਸ ਦੀ ਪ੍ਰਭੂ ਦੇ ਸਨਮੁਖ ਅਰਦਾਸਿ (ਹੁੰਦੀ ਹੈ)।੧।

ਸੰਤ (ਗੁਰੂ) ਦੀ ਕਿਰਪਾ ਨਾਲ (ਪਤਾ ਲਗਦਾ ਹੈ ਕਿ) ਇਕ ਪ੍ਰਭੂ ਹੀ (ਸੱਚਾ) ਵੈਦ ਹੈ (ਜੋ ਸਭ ਤਰ੍ਹਾਂ) ਕਰਣ-ਕਾਰਣ ਸਮਰਥ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਬਾਲਕ ਬੁਧੀ ਵਾਲਿਆਂ ਭਾਵ ਭੋਲਿਆਂ ਭਾਲਿਆਂ ਮਾਸੂਮਾਂ, ਅੰਜਾਣ-ਬੁਧੀ ਵਾਲਿਆਂ ਨੂੰ ਹਰੀ ਪੂਰਨ ਸੁਖ ਦੇਣ ਵਾਲਾ ਹੈ (ਅਤੇ ਉਹ) ਹਰੀ ਹੀ (ਸਭ ਦੀ) ਟੇਕ ਹੈ।੨।੮।੧੩।

## ਅਰਥ ਭੇਦ ਅਤੇ ਨਿਰਣੈ

**ਕਾਢਿ ਕੁਠਾਰੁ ਪਿਤ ਬਾਤ ਹੰਤਾ, ਅਉਖਧੁ ਹਰਿ ਕੋ ਨਾਉ ॥**

ਵਖ ਵਖ ਅਰਥ :

1) ਹੰਕਾਰ ਰੂਪੀ ਬ੍ਰਿਛ ਕਾਟਣੇ ਕੋ ਹਰੀ ਕਾ ਨਾਮ ਕੁਹਾੜਾ (ਕਾਢਿ) ਕਹੀਤਾ ਹੈ ਅਰੁ ਲੋਭ ਰੂਪੀ ਵਾਤ ਔ ਕ੍ਰੋਧ ਪਿਤ ਹੈ। ਕਾਮ ਰੂਪੀ ਕਟ ਇਸ ਤ੍ਰਿਦੋਖ ਰੋਗ ਕੋ ਕਾਟਣੇ ਅਰਥਾਤ ਦੂਰ ਕਰਨੇ ਹਾਰਾ ਔਖਧ ਰੂਪ ਹਰੀ ਕਾ ਨਾਮ ਹੀ ਹੈ। [ਫ.ਸ., ਦਰਪਣ

੨) ਹਰੀ ਦਾ ਨਾਮ ਐਸੀ ਦਵਾਈ ਹੈ ਜੋ ਕੁਹਾੜਾ ਚੁਕ ਕੇ ਗਰਮੀ (ਸਰੀਰ ਦੀ ਤੇ ਸੁਭਾ ਦੀ) ਅਤੇ ਵਾਈ (ਸਰੀਰ ਰੋਗ ਤੇ ਹੰਕਾਰ) ਨੂੰ ਕੱਟ ਦਿੰਦੀ ਹੈ। 'ਕੁਹਾੜਾ ਕਢ ਕੇ' ਤੋਂ ਭਾਵ 'ਪ੍ਰਹਾਰਿਕ ਜ਼ੋਰ ਨਾਲ' ਹੈ। [ਸ਼ਬਦਾਰਥ

**ਨਿਰਣੈ :** ਗੁਰਬਾਣੀ ਵਿੱਚ 'ਕੁਠਾਰ' ਪਦ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚ ਮਿਲਦੀ ਹੈ:-

**ੳ) ਹਰਿ ਕਾਟੀ ਕੁਟਿਲਤਾ ਕੁਠਾਰ ॥** [ਪੰਨਾ ੧੨੨੫

**ਅ) ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ, ਖਿਨ ਮਹਿ ਹੋਇ ਗਇਆ ਹੈ ਖਾਕੁ॥** [ਪੰਨਾ ੮੨੫

**ੲ) ਗਾਵੈ ਜਮਦਗਨਿ ਪਰਸਰਾਮੇਸੁਰ, ਕਰ ਕੁਠਾਰੁ ਰਘੁ ਤੇਜੁ ਹਰਿਓ ॥** [ਪੰਨਾ ੧੩੮੯

ਪੰਜਾਬੀ ਮਹਾਨ ਕੋਸ਼ ਵਿਚ **ਕੁਠਾਰ** ਪਦ ਦੇ ਹੇਠ ਲਿਖੇ ਕਈ ਅਰਥ ਦਰਜ ਹਨ:-

1- ਸੰ=ਸੰਗਯਾ=ਕੁਹਾੜਾ, ਪਰਸ਼ੁ "ਕਾਢਿ ਕੁਠਾਰ ਖਸਮਿ ਸਿਰੁ ਕਾਟਿਆ"।

2- ਬਿਰਛ ੩- ਕੋਸਠ=ਕੰਠਾ, ਭੰਡਾਰ, ਮੋਦੀਖਾਨਾ। ੪-ਕੁਸਠਾਰਿ=ਕੋੜ੍ਹ ਦੂਰ ਕਰਨ ਦੀ ਦਵਾਈ "ਕਾਢਿ ਕੁਠਾਰ ਪਿਤ ਬਾਤ ਹੰਤਾ॥" (ਟੋਡੀ ਮ:੫)। ਕੁਸਠਾਰਿ ਕਾੜ੍ਹਾ ਵਾਤ ਪਿੱਤ ਕਫ ਦੂਰ ਕਰਨ ਵਾਲਾ।

ਵੈਦਿਕ ਗ੍ਰੰਥਾਂ ਅਨੁਸਾਰ ਕੁਠਾਰ ਦਵਾਈ ਦਾ ਨਾਮ ਹੈ ਜੋ ਪਿਤ, ਵਾਈ ਆਦਿ ਰੋਗਾਂ ਨੂੰ ਨਾਸ਼ ਕਰਦੀ ਹੈ। ਸੋ, 'ਕੁਠਾਰੁ' ਦੇ ਅਰਥ 'ਕੁਹਾੜਾ' ਕਰਨੇ ਅਪ੍ਰਸੰਗਕ ਜਾਪਦੇ ਹਨ, ਵੇਖੋ ਹੇਠਾਂ *ਫੁਟ ਨੋਟ।

## ਸਾਰੰਸ਼ ਅਤੇ ਸਿਧਾਂਤ

ਦੁਨਿਆਵੀ ਦਵਾਈਆਂ ਨਾਲ ਸਰੀਰਕ ਰੋਗ ਨਾਸ਼ ਹੋ ਸਕਦੇ ਹਨ, ਪਿਤ, ਵਾਈ, ਖਾਂਸੀ ਬੁਖਾਰ ਦੂਰ ਹੋ ਸਕਦੇ ਹਨ ਪਰ ਸਾਰੇ ਰੋਗਾਂ ਦੀ ਇਕੋ ਦਵਾਈ ਪਰਮੇਸ਼ਰ ਦਾ ਨਾਮ ਹੈ :-

**ਸਰਬ ਰੋਗ ਕਾ ਅਉਖਦੁ ਨਾਮੁ ॥** [ਪੰਨਾ ੨੭੪

ਇਸ ਲਈ ਆਧੀ, ਬਿਆਧੀ, ਉਪਾਧੀ ਦੇ ਰੋਗਾਂ ਨੂੰ ਨਾਸ਼ ਕਰਨ ਲਈ ਕੋਈ ਵੈਦਿਕ ਇਲਾਜ ਨਹੀਂ ਦਸਿਆ, 'ਅਰਦਾਸਿ' ਦਸੀ ਹੈ। ਅਰਦਾਸਿ ਨਾਲ ਸਾਰੇ ਕੰਮ ਰਾਸ ਹੋ ਜਾਂਦੇ ਹਨ। ਸਿਆਣੇ ਮਨੁੱਖ ਇਹ ਆਖਦੇ ਹਨ ਕਿ ਦਵਾ ਨਾਲੋਂ ਦੁਆ ਕਈ ਗੁਣਾ ਚੰਗੀ ਹੈ, ਜੇ ਕੋਈ ਇਸ ਨੂੰ ਸ਼ਰਧਾ ਤੇ ਸਿਦਕ ਨਾਲ ਵਰਤੇ। ਵੈਦਿਕ ਦਵਾਈ ਨਾਲ ਬੀਮਾਰੀ ਅੰਦਰ ਰਹਿ ਸਕਦੀ ਹੈ ਪਰ ਦੁਆ ਤਾਂ ਬੀਮਾਰੀਆਂ ਦੀ ਜੜ੍ਹ ਪੁਟ ਦਿੰਦੀ ਹੈ। ਸੋ, ਵਾਹਿਗੁਰੂ ਵੈਦ ਜੋ ਸਾਰੇ ਸੁਖਾਂ ਦਾ ਦਾਤਾ ਹੈ ਉਸ ਦੇ ਚਰਨਾਂ ਵਿਚ ਬੇਨਤੀ ਕਰਨੀ ਚਾਹੀਦੀ ਹੈ :-

**ਹਉ ਆਇਆ ਦੂਰਹੁ ਚਲਿ ਕੈ, ਮੈ ਤਕੀ ਤਉ ਸਰਣਾਇ ਜੀਉ॥**
**ਮੈ ਆਸਾ ਰਖੀ ਚਿਤਿ ਮਹਿ, ਮੇਰਾ ਸਭੋ ਦੁਖੁ ਗਵਾਇ ਜੀਉ॥** [ਪੰਨਾ ੭੬੩

**ਟੋਡੀ ਮਹਲਾ ੫ ॥ ਹਰਿ ਹਰਿ ਨਾਮੁ, ਸਦਾ ਸਦ ਜਾਪਿ ॥ ਧਾਰਿ ਅਨੁਗ੍ਰਹੁ ਪਾਰਬ੍ਰਹਮ ਸੁਆਮੀ, ਵਸਦੀ ਕੀਨੀ ਆਪਿ ॥੧॥ ਰਹਾਉ॥ ਜਿਸ ਕੇ ਸੇ, ਫਿਰਿ ਤਿਨ ਹੀ ਸਮ੍ਹਾਲੇ, ਬਿਨਸੇ ਸੋਗ ਸੰਤਾਪ ॥ ਹਾਥ ਦੇਇ ਰਾਖੇ ਜਨ ਅਪਨੇ, ਹਰਿ ਹੋਏ ਮਾਈ ਬਾਪ ॥੧॥ ਜੀਅ ਜੰਤ ਹੋਏ**

---

**ਵਿਸ਼ੇਸ਼ ਨੋਟ :** "ਤੀਨੇ ਤਾਪ ਨਿਵਾਰਣਹਾਰਾ, ਦੁਖ ਹੰਤਾ ਸੁਖ ਰਾਸਿ" ਵਾਲੀ ਪੰਕਤੀ ਉਪਦੇਸ਼ ਰੂਪ ਦੀ ਪ੍ਰਤੀਕ ਹੈ। ਗ੍ਰੰਥੀ ਸਿੰਘਾਂ ਨੂੰ ਅਰਦਾਸਿ ਕਰਨ ਸਮੇਂ ਇਹ ਪੰਕਤੀ ਪੜ੍ਹਨ ਤੋਂ ਸੰਕੋਚ ਕਰਨਾ ਚਾਹੀਦਾ ਹੈ ਕਿਉਂਕਿ ਇਹ ਉਪਦੇਸ਼ ਰੂਪ ਹੈ।

*Kustha M. N The Plant costus specious (used as a medicine for 'taKman' a wasting diesease with skin eruptions). A comparative dictionary of the Indo Aryan Languages. R.L. Turnes

**ਮਿਹਰਵਾਨਾ, ਦਯਾ ਧਾਰੀ ਹਰਿ ਨਾਥ ॥ ਨਾਨਕ, ਸਰਨਿ ਪਰੇ ਦੁਖ ਭੰਜਨ, ਜਾ ਕਾ ਬਡ ਪਰਤਾਪ ॥੨॥੯॥੧੪॥**

**ਪਦ ਅਰਥ:**ਜਾਪਿ=ਜਪਿਆ। ਧਾਰਿ=ਧਾਰ ਕੇ, ਕਰਕੇ। ਅਨੁਗ੍ਰਹੁ=ਕਿਰਪਾ। ਵਸਦੀ=ਵਸੋਂ, ਆਬਾਦੀ। ਨਾਥ=ਮਾਲਕ।

**ਅਰਥ :** (ਹੇ ਭਾਈ !) ਪਰਮੇਸ਼ਰ ਦਾ ਨਾਮ ਸਦਾ ਹੀ ਜਪਿਆ। ਪਾਰਬ੍ਰਹਮ ਸੁਆਮੀ ਨੇ ਆਪ ਹੀ ਕਿਰਪਾ ਕਰਕੇ (ਅੰਮ੍ਰਿਤਸਰ ਦੀ ਨਗਰੀ) ਵਸਦੀ ਕਰ ਦਿੱਤੀ।੧।ਰਹਾਉ।

ਜਿਸ (ਪਰਮਾਤਮਾ) ਦੇ (ਅਸੀਂ ਸਾਜੇ ਹੋਏ) ਸਾਂ ਫਿਰ ਉਸ ਨੇ ਸੰਭਾਲ ਕੀਤੀ, (ਸਾਰੇ) ਸੋਗ ਸੰਤਾਪ ਨਾਸ਼ ਹੋ ਗਏ। (ਪ੍ਰਭੂ ਨੇ) ਆਪਣਾ ਹੱਥ ਦੇ ਕੇ ਆਪਣੇ ਜਨ, ਆਪ ਹੀ ਰਖ (ਬਚਾਅ) ਲਏ, ਹਰੀ (ਆਪ ਹੀ) ਮਾਂ ਪਿਓ ਬਣੇ (ਤੇ ਰਖਿਆ ਕੀਤੀ)।੧।

ਹਰੀ ਮਾਲਕ ਨੇ ਦਇਆ ਕੀਤੀ (ਜਿਸ ਦੀ ਬਰਕਤ ਨਾਲ) ਜੀਵ ਜੰਤੂ (ਸਾਰੇ) ਮਿਹਰਬਾਨ ਹੋਏ। ਨਾਨਕ (ਗੁਰੂ ਜੀ ਆਖਦੇ ਹਨ ਕਿ ਅਸੀਂ ਉਸ ਪ੍ਰਭੂ ਦੀ) ਸ਼ਰਨ ਪੈ ਗਏ, ਜੋ ਦੁਖਾਂ ਨੂੰ ਨਾਸ਼ ਕਰਨ ਵਾਲਾ ਹੈ, ਜਿਸ ਦਾ ਵੱਡਾ (ਤੇਜ) ਪਰਤਾਪ ਹੈ।੨।੯।੧੪।

## ਅਰਥ ਭੇਦ ਅਤੇ ਨਿਰਣੈ

**ਹਰਿ ਹਰਿ ਨਾਮੁ ਸਦਾ ਸਦ ਜਾਪਿ ॥**
**ਧਾਰਿ ਅਨੁਗ੍ਰਹੁ ਪਾਰਬ੍ਰਹਮ ਸੁਆਮੀ, ਵਸਦੀ ਕੀਨੀ ਆਪਿ ॥**

ਵਖ ਵਖ ਅਰਥ :

1) ਹੇ ਭਾਈ ! ਹਮ ਨੇ ਹਰੀ ਕੇ ਹਰਿ ਨਾਮ ਕੋ ਹੀ (ਸਦਾ ਸਦਾ) ਸਰਬ ਸਮੇਂ ਜਪਨਾ ਕੀਆ ਪਾਰਬ੍ਰਹਮ ਹਮਾਰੇ ਪ੍ਰਭੂ ਸਵਾਮੀ ਨੇ ਮੇਰੇ ਪਰ (ਅਨੁਗ੍ਰਹ) ਕ੍ਰਿਪਾ ਧਾਰ ਕਰਕੇ ਮੇਰੇ ਰਿਦੇ ਮੈਂ ਆਪ ਹੀ ਸ਼ੁਭ ਗੁਣੋਂ ਕੀ ਵਸਤੀ ਕਰ ਦਈ ਹੈ। [ਫ਼.ਸ.

2) ਸਾਡੀ ਨਗਰੀ ਮੁੜ ਵਸਦੀ ਰਸਦੀ ਕਰ ਦਿਤੀ। (ਇਥੇ ਗੁਰੂ ਦੀ ਨਗਰੀ ਅੰਮ੍ਰਿਤਸਰ ਵਿਚ ਵਡਾਲੀ ਤੋਂ ਮੁੜ ਕੇ ਆਉਣ ਤੇ ਸ਼ਹਿਰ ਵਿਚ ਮੁੜ ਗਹਿਮਾ ਗਹਿਮੀ ਹੋ ਜਾਣ ਵਲ ਇਸ਼ਾਰਾ ਹੈ। ਸੋਰਠਿ ਰਾਗ ਵਿਚ ਪੰਨਾ ੬੨੧, ੬੩੧ ਜੋ ਇਸੇ ਮਜਮੂਨ ਉਤੇ ਕੁਝ ਕੁ ਸ਼ਬਦ ਹਨ, ਉਨ੍ਹਾਂ ਵਿੱਚ ਵੀ ਬਾਰ ਬਾਰ 'ਜੀਅ ਜੰਤ ਹੋਏ ਮਿਹਰਵਾਨੰ' ਵਾਲਾ ਭਾਵ ਆਉਂਦਾ ਹੈ।) [ਸ਼ਬਦਾਰਥ

3) ਹੇ ਭਾਈ ! ਸਦਾ ਹੀ ਪਰਮਾਤਮਾ ਦਾ ਨਾਮ ਜਪਿਆ ਕਰ। (ਜਿਸ ਭੀ ਮਨੁਖ ਨੇ ਪਰਮਾਤਮਾ ਦਾ ਨਾਮ ਜਪਿਆ ਹੈ) ਮਾਲਕ ਪ੍ਰਭੂ ਨੇ ਆਪਣੀ ਮੇਹਰ ਕਰਕੇ (ਉਸ ਦੀ ਸੁੰਞੀ ਪਈ ਹਿਰਦਾ ਨਗਰੀ ਨੂੰ ਸੋਹਣੇ ਆਤਮਿਕ ਗੁਣਾਂ ਨਾਲ) ਆਪ ਵੰਸਾ ਦਿੱਤਾ। [ਦਰਪਣ

**ਨਿਰਣੈ** : 'ਜਾਪਿ' ਪਦ ਇਥੇ 'ਤੂੰ ਜਪ' ਵਰਤਮਾਨ ਕਿਰਿਆ ਦਾ ਸੂਚਕ ਨਹੀਂ ਹੈ। ਇਥੇ 'ਜਾਪਿ' ਤੋਂ ਭਾਵ 'ਜਾਪੇ' ਹੈ। ਕੇਵਲ ਪਾਠ ਚਾਲ ਦੀ ਪੂਰਤੀ ਲਈ ਲਾਂ ਦੀ ਥਾਂ ਸਿਹਾਰੀ ਦਾ ਪ੍ਰਯੋਗ ਕੀਤਾ ਹੈ। ਇਹ ਸਾਰਾ ਸ਼ਬਦ ਧੰਨਵਾਦ ਵਜੋਂ ਹੈ ਅਤੇ ਪ੍ਰਭੂ ਦੀ ਹੋਈ ਕਿਰਪਾ ਦਾ ਪ੍ਰਤੀਕ ਹੈ। ਸੋ, 'ਜਾਪਿ' ਪਦ 'ਜਪਿਆ' (ਭੂਤ ਕਾਲ) ਦਾ ਸੂਚਕ ਹੈ:-

**ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥** [ਪੰਨਾ ੬੨੭

ਇਸੇ ਤਰ੍ਹਾਂ 'ਵਸਦੀ' ਤੋਂ ਭਾਵ ਵੀ ਸ਼ਬਦਾਰਥੀ ਵਿਦਵਾਨਾਂ ਵਾਲਾ ਠੀਕ ਹੈ। ਜਦੋਂ ਕਈ ਸ਼ਬਦ ਸੋਰਠਿ ਰਾਗ ਵਿਚ ਇਸ ਭਾਵ ਦੀ ਪੁਸ਼ਟੀ ਲਈ ਮੌਜੂਦ ਹਨ ਤਾਂ ਇਥੇ ਅਧਿਆਤਮਕ ਅਰਥ ਕਰਨ ਦੀ ਲੋੜ ਨਹੀਂ ਭਾਸਦੀ। ਫਿਰ ਗੁਰਬਾਣੀ ਵਿਚ "ਵਸਤੀ ਸਘਨ ਅਪਾਰ ਅਨੂਪ ਰਾਮ ਦਾਸ ਪੁਰਿ" ਵਾਲਾ ਸੰਕੇਤ ਵੀ ਮੌਜੂਦ ਹੈ। ਪਿਛੇ ਪੰਨਾ ੬੨੮ ਉਤੇ "ਜਿਨਿ ਤੁਮ ਭੇਜੇ ਤਿਨਹਿ ਬੁਲਾਏ" ਵਾਲੇ ਸ਼ਬਦ ਵਿਚ ਜੋ ਵਡਾਲੀ ਵਾਲੀ ਵਾਰਤਾ ਦਰਜ ਕੀਤੀ ਸੀ, ਇਹ ਸੰਕੇਤ ਭੀ ਉਸੇ ਸੰਦਰਭ ਵਿਚ ਠੀਕ ਫ਼ਬਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਪਰਮੇਸ਼ਰ ਦੀ ਵਡਿਆਈ ਨਾਲ ਭਰਪੂਰ ਹੈ। ਸਿਧਾਂਤ ਇਹ ਹੈ ਕਿ ਪਰਮੇਸ਼ਰ ਦਾ ਨਾਮ ਜਪਿਆਂ, ਪ੍ਰਭੂ ਦੀ ਕਿਰਪਾ ਹੁੰਦੀ ਹੈ; ਸਭ ਰੋਗ ਸੋਗ ਨਾਸ਼ ਹੋ ਜਾਂਦੇ ਹਨ:-

**ਨਾਮੁ ਜਪਤ ਪਤਿ ਸੋਭਾ ਹੋਇ ॥ ਨਾਮੁ ਜਪਤ ਬਿਘਨੁ ਨਾਹੀ ਕੋਇ ॥** [ਪੰਨਾ ੧੧੨੧

**ਟੋਡੀ ਮਹਲਾ ੫ ॥ ਸ੍ਵਾਮੀ ! ਸਰਨਿ ਪਰਿਓ ਦਰਬਾਰੇ ॥ ਕੋਟਿ ਅਪਰਾਧ ਖੰਡਨ ਕੇ ਦਾਤੇ, ਤੁਝ ਬਿਨੁ ਕਉਨੁ ਉਧਾਰੇ ॥੧॥ ਰਹਾਉ॥ ਖੋਜਤ ਖੋਜਤ ਬਹੁ ਪਰਕਾਰੇ, ਸਰਬ ਅਰਥ ਬੀਚਾਰੇ ॥ ਸਾਧ ਸੰਗਿ ਪਰਮ ਗਤਿ ਪਾਈਐ, ਮਾਇਆ ਰਚਿ ਬੰਧਿ ਹਾਰੇ ॥੧॥ ਚਰਨ ਕਮਲ ਸੰਗਿ ਪ੍ਰੀਤਿ ਮਨਿ ਲਾਗੀ, ਸੁਰਿਜਨ ਮਿਲੇ ਪਿਆਰੇ ॥ ਨਾਨਕ ਅਨਦ ਕਰੇ ਹਰਿ ਜਪਿ ਜਪਿ, ਸਗਲੇ ਰੋਗ ਨਿਵਾਰੇ ॥੨॥੧੦॥੧੫॥**

**ਪਦ ਅਰਥ:** ਸ੍ਵਾਮੀ=ਹੇ ਮਾਲਕ!। ਸਰਨਿ ਪਰਿਓ=ਸ਼ਰਨ ਵਿਚ ਆ ਪਿਆ ਹਾਂ। ਅਪਰਾਧ= ਗੁਨਾਹ, ਭੁੱਲਾਂ। ਖੰਡਨ ਕੇ ਦਾਤੇ=ਨਾਸ਼ ਕਰਨ ਵਾਲੇ ਦਾਤੇ। ਉਧਾਰੇ=ਬਚਾਏ। ਸਰਬ ਅਰਥ=ਸਾਰੇ ਅਰਥ। ਮਾਇਆ ਰਚਿ=ਮਾਇਆ ਵਿਚ ਲਗ ਕੇ। ਬੰਧਿ=ਬੰਧਨ ਵਿਚ। ਹਾਰੇ=ਹਾਰ ਜਾਈਦਾ ਹੈ। ਸੁਰਿ ਜਨ=ਸ੍ਰੇਸ਼ਟ ਜਨ ਭਾਵ ਗੁਰਮੁਖ। ਜਪਿ ਜਪਿ=ਜਪ ਜਪ ਕੇ। ਨਿਵਾਰੇ=ਦੂਰ ਕਰ ਲਏ।

**ਅਰਥ :** ਹੇ ਮਾਲਕ ! (ਮੈਂ ਤੇਰੇ) ਦਰਬਾਰ ਵਿਚ (ਤੇਰੀ) ਸ਼ਰਨ ਆ ਪਿਆ ਹਾਂ। ਹੇ ਕ੍ਰੋੜਾਂ ਅਪਰਾਧਾਂ ਦੇ ਨਾਸ਼ ਕਰਨ ਵਾਲੇ ਦਾਤੇ ! ਤੇਰੇ ਤੋਂ ਬਿਨਾ (ਮੈਨੂੰ) ਕੌਣ ਬਚਾਅ ਸਕਦਾ ਹੈ?।੧।ਰਹਾਉ।

(ਹੇ ਭਾਈ!) ਬਹੁਤ ਤਰੀਕਿਆਂ ਨਾਲ ਖੋਜਦਿਆਂ ਖੋਜਦਿਆਂ ਸਾਰੇ ਅਰਥ ਵੀਚਾਰ ਲਏ (ਭਾਵ ਤੱਤ ਕਢ ਲਿਆ)। ਸਾਧ ਸੰਗ ਕਰਕੇ ਹੀ ਪਰਮਗਤੀ (ਉਚੀ ਆਤਮਿਕ ਅਵਸਥਾ) ਪਾਈ ਜਾ ਸਕਦੀ ਹੈ, ਮਾਇਆ (ਦੇ ਮੋਹ ਵਿਚ) ਰਚ ਕੇ, ਬੰਧਨ ਵਿਚ (ਪੈ ਕੇ ਜੀਵਨ ਬਾਜੀ ਨੂੰ) ਹਾਰ ਜਾਈਦਾ ਹੈ।੧।

(ਜਦੋਂ ਮੈਨੂੰ) ਸ੍ਰੇਸ਼ਟ ਜਨ (ਗੁਰਮੁਖ) ਪਿਆਰੇ ਮਿਲ ਪਏ (ਤਾਂ ਮੇਰੀ ਪ੍ਰਭੂ ਦੇ) ਚਰਨ ਕਮਲਾਂ ਨਾਲ ਪ੍ਰੀਤ ਲਗ ਗਈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਾਂ) ਹਰੀ ਨੂੰ ਜਪ ਜਪ ਕੇ ਅਨੰਦ (ਪ੍ਰਾਪਤ) ਕੀਤਾ (ਅਤੇ) ਸਾਰੇ ਰੋਗ ਦੂਰ ਕਰ ਲਏ।੨।੧੦।੧੫।

## ਸਾਰੰਸ਼ ਅਤੇ ਸਿਧਾਂਤ

ਸੁਆਮੀ ਦੀ ਸ਼ਰਨ ਵਿਚ ਆਉਣਾ ਕੋਈ ਸੌਖੀ ਗਲ ਨਹੀਂ, ਬਹੁਤ ਕਠਿਨ ਗਲ ਹੈ। ਸਰੀਰ ਕਰਕੇ ਸ਼ਰਨ ਵਿੱਚ ਆਉਣਾ ਕੋਈ ਅਉਖੀ ਗਲ ਨਹੀਂ ਪਰ ਸ਼ਰਨ ਦਾ ਭਾਵ ਮਾਣ, ਮੋਹ, ਹੰਕਾਰ ਤਿਆਗ ਕੇ ਆਪਣਾ ਆਪਾ ਸਮਰਪਿਤ ਕਰਨਾ ਹੁੰਦਾ ਹੈ। "ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ" ਆਖਣਾ ਅਤੇ ਇਸ ਉਤੇ ਅਮਲ ਕਰਨਾ, ਸਹੀ ਅਰਥਾਂ ਵਿੱਚ ਸ਼ਰਨ ਪੈਣ ਦਾ ਪ੍ਰਤੀਕ ਹੈ।

ਜਿਹੜਾ ਮਨੁੱਖ ਗੁਰੂ ਦੀ ਸ਼ਰਨ ਵਿਚ ਆ ਗਿਆ ਉਸ ਨੂੰ ਸਤਿਸੰਗ ਤਾਂ ਸੁਤੇ ਹੀ ਮਿਲ ਗਿਆ। ਪ੍ਰਭੂ ਦੀ ਪ੍ਰੀਤ ਲਗਣ ਨਾਲ ਉਸ ਦੇ ਅੰਦਰ ਸਿਮਰਨ ਦੀ ਰੌ ਚਲ ਪਈ ਜਿਸ ਦੀ ਬਰਕਤ ਨਾਲ ਓਹ ਆਤਮਿਕ ਅਨੰਦ ਮਾਣਨ ਲਗ ਪਿਆ।

**ਟੋਡੀ ਮਹਲਾ ੫ ਘਰੁ ੩ ਚਉਪਦੇ ॥**

**੧ੴ ਸਤਿਗੁਰ ਪ੍ਰਸਾਦਿ ॥ ਹਾਂ ਹਾਂ ਲਪਟਿਓ ਰੇ ਮੂੜ੍ਹੇ ! ਕਛੂ ਨ ਥੋਰੀ ॥ ਤੇਰੋ ਨਹੀ, ਸੁ ਜਾਨੀ ਮੋਰੀ ॥ਰਹਾਉ॥ ਆਪਨ ਰਾਮੁ, ਨ ਚੀਨੋ**

**ਖਿਨੂਆ ॥ ਜੋ ਪਰਾਈ, ਸੁ ਅਪਨੀ ਮਨੂਆ ॥੧॥ ਨਾਮੁ ਸੰਗੀ, ਸੋ ਮਨਿ ਨ ਬਸਾਇਓ ॥ ਛੋਡਿ ਜਾਹਿ, ਵਾਹੂ ਚਿਤੁ ਲਾਇਓ ॥੨॥ ਸੋ ਸੰਚਿਓ, ਜਿਤੁ ਭੂਖ ਤਿਸਾਇਓ ॥ ਅੰਮ੍ਰਿਤ ਨਾਮੁ ਤੋਸਾ, ਨਹੀ ਪਾਇਓ ॥੩॥ ਕਾਮ ਕ੍ਰੋਧਿ ਮੋਹ ਕੂਪਿ ਪਰਿਆ ॥ ਗੁਰ ਪ੍ਰਸਾਦਿ, ਨਾਨਕ ਕੋ ਤਰਿਆ ॥੪॥੧॥੧੬॥**

**ਪਦ ਅਰਥ :** ਹਾਂ=ਠੀਕ ਹੈ। ਲਪਟਿਓ ਰੇ ਮੂੜੇ=ਹ ਮੂਰਖ! (ਤੂੰ ਮਾਇਆ ਨਾਲ) ਚੰਬੜਿਆ ਹੋਇਆ ਹੈਂ। ਥੋਰੀ=ਥੋੜੀ। ਮੋਰੀ=ਮੇਰੀ। ਆਪਨ=ਆਪਣਾ। ਨਾ ਚੀਨੋ=ਨਹੀਂ ਪਛਾਣਿਆ। ਖਿਨੂਆ= ਛਿਨ ਭਰ। ਪਰਾਈ=ਬੇਗਾਨੀ। ਮਨੂਆ=ਮੰਨ ਬੈਠਾ ਹੈਂ। ਛੋਡਿ ਜਾਹਿ=(ਜਿਹੜੇ ਤੇਰਾ ਸੰਗ) ਛਡ ਜਾਣਗੇ। ਵਾਹੂ=ਉਨ੍ਹਾਂ ਨਾਲ। ਸੰਚਿਓ=ਇਕਠਾ ਕੀਤਾ। ਜਿਤੁ=ਜਿਸ ਨਾਲ। ਤਿਸਾਇਓ= ਤਿਹਾਇਆ, ਪਿਆਸਾ ਹੀ ਰਿਹਾ। ਤੋਸਾ=ਤੋਸ਼ਾ, ਰਸਤੇ ਦਾ ਖ਼ਰਚਾ। ਕੂਪਿ ਪਰਿਆ=ਖੂਹ ਵਿਚ ਪਿਆ ਰਿਹਾ।

**ਅਰਥ :** ਹੇ ਮੂਰਖ ! (ਇਹ) ਠੀਕ ਹੈ (ਕਿ ਤੂੰ ਮਾਇਆ ਨਾਲ) ਚੰਬੜਿਆ ਹੋਇਆ ਹੈਂ (ਅਤੇ ਤੇਰੀ ਪ੍ਰੀਤਿ ਭੀ ਇਸ ਨਾਲ) ਕੋਈ ਥੋੜੀ ਨਹੀਂ (ਭਾਵ ਬਹੁਤ ਹੈ)। (ਜੋ ਵਸਤੂ) ਤੇਰੀ ਨਹੀਂ ਹੈ, (ਤੂੰ) ਉਸ ਨੂੰ ਮੇਰੀ (ਭਾਵ ਆਪਣੀ) ਸਮਝ ਰਿਹਾ ਹੈਂ। ਰਹਾਉ।

(ਹੇ ਮੂਰਖ ! ਜੋ) ਰਾਮ ਤੇਰਾ ਆਪਣਾ ਸੀ (ਉਸ ਨੂੰ ਤੂੰ) ਛਿਨ ਭਰ ਭੀ ਨਹੀਂ ਪਛਾਣਿਆ। ਜੋ (ਮਾਇਆ) ਪਰਾਈ (ਬਿਗਾਨੀ) ਸੀ, ਉਹ (ਤੂੰ) ਆਪਣੀ (ਕਰਕੇ) ਮੰਨ ਲਈ।੧।

(ਹੇ ਮੂਰਖ ! ਪਰਮਾਤਮਾ ਦਾ) ਨਾਮ (ਜੋ ਤੇਰਾ ਅਸਲੀ) ਸੰਗੀ (ਸਾਥੀ) ਹੈ ਉਹ (ਤੂੰ ਆਪਣੇ) ਮਨ ਵਿਚ ਨਹੀਂ ਵਸਾਇਆ। (ਜਿਹੜੇ ਪਦਾਰਥ ਜਾਂ ਸਬੰਧੀ ਤੇਰਾ ਸਾਥ) ਛਡ ਜਾਣਗੇ, ਉਹਨਾਂ ਨਾਲ (ਤੂੰ ਆਪਣਾ) ਚਿਤ ਜੋੜਿਆ ਹੋਇਆ ਹੈ।੨।

(ਹੇ ਮੂਰਖ! ਤੂੰ) ਉਹ (ਧਨ) ਇਕੱਠਾ ਕੀਤਾ ਜਿਸ ਨਾਲ (ਤੂੰ) ਭੁੱਖਾ ਤੇ ਤਿਹਾਇਆ ਹੀ ਰਿਹਾ। ਅੰਮ੍ਰਿਤ ਨਾਮ (ਜੋ ਤੇਰੇ ਜੀਵਨ-ਸਫ਼ਰ ਦਾ) ਖ਼ਰਚਾ ਸੀ, (ਉਹ ਤੂੰ) ਪ੍ਰਾਪਤ ਹੀ ਨਹੀਂ ਕੀਤਾ।੩।

(ਹੇ ਮੂਰਖ ! ਤੂੰ) ਕਾਮ, ਕ੍ਰੋਧ ਤੇ ਮੋਹ ਦੇ ਖੂਹ ਵਿਚ ਪਿਆ ਰਿਹਾ (ਭਾਵ ਗੋਤੇ ਖਾਂਦਾ ਰਿਹਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਕਿਰਪਾ ਨਾਲ ਕੋਈ (ਵਿਰਲਾ ਮਨੁੱਖ ਹੀ ਲੋਭ ਮੋਹ ਦੇ ਖੂਹ ਵਿਚੋਂ ਬਾਹਰ ਨਿਕਲਿਆ ਤੇ ਸੰਸਾਰ ਸਾਗਰ ਤੋਂ) ਪਾਰ ਹੋ ਗਿਆ।੪।੧।੧੬।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦਾ ਝੁਕਾਉ ਮਾਇਆ ਤੇ ਪਦਾਰਥਾਂ ਵਲ ਬਹੁਤ ਹੈ। ਇਸ ਲਈ ਇਹ ਹਰ ਵੇਲੇ ਮਾਇਕੀ ਪ੍ਰਭਾਵ ਹੇਠਾਂ ਦਬਿਆ ਰਹਿੰਦਾ ਹੈ। ਮੂਰਖ ਮਨੁਖ ਦੀ ਅਕਲ ਵਲ ਵੇਖੋ, ਜਿਹੜੀ ਵਸਤੂ ਇਸ ਦੇ ਨਾਲ ਜਾਣ ਵਾਲੀ ਨਹੀਂ, ਉਸ ਨਾਲ ਇਹ ਪਿਆਰ ਕਰਦਾ ਹੈ, ਜੋ ਸਦਾ ਸੰਗ ਸਹਾਈ ਹੈ, ਉਸ ਦੇ ਨੇੜੇ ਨਹੀਂ ਜਾਂਦਾ:-

**ਛੋਡਿ ਜਾਇ ਤਿਸਕਾ ਸ੍ਰਮੁ ਕਰੈ॥ ਸੰਗਿ ਸਹਾਈ ਤਿਸੁ ਪਰਹਰੈ ॥** [ਪੰਨਾ ੨੬੭

ਸਿਧਾਂਤ ਇਹ ਹੈ ਕਿ ਕਾਮ, ਕ੍ਰੋਧ, ਲੋਭ, ਮੋਹ ਆਦਿ ਦੇ ਖੂਹ ਵਿਚੋਂ ਗੁਰੂ ਦੀ ਕਿਰਪਾ ਨਾਲ ਹੀ ਨਿਕਲਿਆ ਜਾ ਸਕਦਾ ਹੈ। ਅਸਲ ਵਿੱਚ ਮਾਇਆ ਦੇ ਰੰਗ ਮਨੁੱਖ ਨੂੰ ਰੱਬੀ ਰੰਗ ਵਲੋਂ ਬੇਰੰਗ ਕਰ ਦੇਂਦੇ ਹਨ।

**ਨੋਟ :** "ਛੋਡਿ ਜਾਹਿ" ਤੋਂ ਭਾਵ ਕੇਵਲ ਮਾਇਆ ਛੱਡ ਜਾਣੀ ਨਹੀਂ, ਸਗੋਂ ਸਾਰੇ ਸਨਬੰਧੀ, ਸੰਗੀ ਤੇ ਹੋਰ ਪਦਾਰਥ ਆਦਿ ਹਨ। ਜੇ 'ਜਾਇ' ਪਦ ਹੁੰਦਾ ਤਾਂ ਮਾਇਆ ਨਾਲ ਲਗਣਾ ਸੀ ਪਰ ਇਥੇ 'ਜਾਹਿ' ਪਦ ਬਹੁਵਚਨੀ ਕਿਰਿਆ ਦਾ ਸੂਚਕ ਹੈ।

**ਟੋਡੀ ਮਹਲਾ ੫ ॥ ਹਮਾਰੈ, ਏਕੈ ਹਰੀ ਹਰੀ ॥ ਆਨ ਅਵਰ, ਸਿਞਾਣਿ ਨ ਕਰੀ ॥ਰਹਾਉ॥ ਵਡੈ ਭਾਗਿ, ਗੁਰੁ ਅਪਨਾ ਪਾਇਓ ॥ ਗੁਰਿ, ਮੋਕਉ ਹਰਿ ਨਾਮੁ ਦ੍ਰਿੜਾਇਓ ॥੧॥ ਹਰਿ ਹਰਿ, ਜਾਪ ਤਾਪ ਬ੍ਰਤ ਨੇਮਾ ॥ ਹਰਿ ਹਰਿ ਧਿਆਇ, ਕੁਸਲ ਸਭਿ ਖੇਮਾ ॥੨॥ ਆਚਾਰ ਬਿਉਹਾਰ ਜਾਤਿ ਹਰਿ ਗੁਨੀਆ ॥ ਮਹਾ ਅਨੰਦ, ਕੀਰਤਨ ਹਰਿ ਸੁਨੀਆ ॥੩॥ ਕਹੁ ਨਾਨਕ, ਜਿਨਿ ਠਾਕੁਰੁ ਪਾਇਆ ॥ ਸਭੁ ਕਿਛੁ, ਤਿਸ ਕੇ ਗ੍ਰਿਹ ਮਹਿ ਆਇਆ ॥੪॥੨॥੧੭॥**

**ਪਦ ਅਰਥ :** ਹਮਾਰੈ=ਸਾਡੇ ਪਾਸ। ਆਨ ਅਵਰ=ਕੋਈ ਹੋਰ। ਸਿਞਾਣਿ=ਪਛਾਣ। ਦ੍ਰਿੜਾਇਓ=ਪੱਕਾ ਕਰਾਇਆ ਹੈ। ਬ੍ਰਤ=ਵਰਤ। ਨੇਮਾ=ਨੇਮ, ਧਾਰਮਿਕ ਰਹਿਤ। ਕੁਸਲ ਸਭਿ ਖੇਮਾ=ਖੁਸ਼ੀਆਂ ਤੇ ਸਾਰੇ ਅਨੰਦ। ਆਚਾਰ ਬਿਉਹਾਰ=ਕਰਮ ਕਾਂਡ, ਧਾਰਮਿਕ ਰਸਮਾਂ ਆਦਿ। ਗੁਨੀਆ=ਗੁਣ। ਸੁਨੀਆ=ਸੁਣ ਕੇ। ਜਿਨਿ=ਜਿਸ (ਮਨੁੱਖ) ਨੇ। ਗ੍ਰਿਹ ਮਹਿ=ਘਰ ਵਿੱਚ।

**ਅਰਥ :** (ਹੇ ਭਾਈ !) ਸਾਡੇ ਪਾਸ ਇਕੋ ਹਰੀ ਹੀ ਹਰੀ ਹੈ। ਉਸ ਤੋਂ ਬਿਨਾਂ (ਅਸੀਂ) ਹੋਰ ਕਿਸੇ ਨੂੰ ਨਹੀਂ ਪਛਾਣਦੇ।ਰਹਾਉ।

(ਹੇ ਭਾਈ !) ਵਡੇਭਾਗਾਂ ਨਾਲ (ਅੱਸਾਂ) ਆਪਣਾ ਗੁਰੂ ਪਾਇਆ ਹੈ। ਗੁਰੂ ਨੇ ਮੈਨੂੰ ਹਰੀ ਦਾ ਨਾਮ ਦ੍ਰਿੜ੍ਹ (ਪੱਕਾ) ਕਰਵਾਇਆ ਹੈ।੧।

(ਹੇ ਭਾਈ !) ਮੇਰੇ ਪਾਸ ਕੇਵਲ ਹਰੀ ਹੀ ਜਪ, ਤਪ, ਵਰਤ (ਅਤੇ) ਧਾਰਮਿਕ ਰਹਿਤ (ਨੇਮ) ਹੈ। ਮੈਨੂੰ ਪਰਮਾਤਮਾ (ਦਾ ਨਾਮ) ਸਿਮਰ ਕੇ ਸਭ ਖੁਸ਼ੀਆਂ ਤੇ ਅਨੰਦ (ਪ੍ਰਾਪਤ ਹੋਏ ਹਨ)।੨।

(ਹੇ ਭਾਈ !) ਪਰਮਾਤਮਾ ਦੇ ਗੁਣ (ਗਾਉਣਾ ਹੀਂ ਮੇਰੇ ਲਈ) ਕਰਮ-ਧਰਮ, ਵਿਹਾਰ (ਅਤੇ) ਜਾਤ ਦੀ (ਉਚਤਾਈ ਹੈ)। ਹਰੀ ਦਾ ਕੀਰਤਨ ਸੁਣ ਕੇ (ਮੈਨੂੰ) ਮਹਾਂ ਅਨੰਦ (ਪ੍ਰਾਪਤ ਹੋਇਆ ਹੈ)।੩।

ਨਾਨਕ ! ਆਖ, ਜਿਸ (ਮਨੁੱਖ) ਨੇ (ਆਪਣਾ) ਮਾਲਕ (ਵਾਹਿਗੁਰੂ) ਪਾ ਲਿਆ ਹੈ, ਉਸ ਦੇ ਘਰ (ਭਾਵ ਹਿਰਦੇ ਵਿਚ) ਸਭ ਕੁਛ ਆ ਗਿਆ ਹੈ (ਉਸ ਨੂੰ ਮਾਨੋ ਕਿਸੇ ਗਲ ਦੀ ਕਮੀ ਨਹੀਂ ਰਹੀ)।੪।੨।੧੭।

## ਸਾਰੰਸ਼ ਅਤੇ ਸਿਧਾਂਤ

ਜਿਸ ਹਿਰਦੇ ਵਿਚ ਗੁਰ-ਪਰਮੇਸ਼ਰ ਦਾ ਨਿਵਾਸ ਹੋ ਜਾਏ, ਉਥੇ ਕਿਸੇ ਗਲ ਦੀ ਕਮੀ ਨਹੀਂ ਰਹਿੰਦੀ ਹੈ। ਗੁਰਵਾਕ ਹਨ:-

**ਜਾ ਕਾ ਮੀਤੁ ਸਾਜਨੁ ਹੈ ਸਮੀਆ ॥**
**ਤਿਸੁ ਜਨ ਕਉ, ਕਹੁ ਕਾ ਕੀ ਕਮੀਆ ॥** **[ਪੰਨਾ ੧੮੬**

ਜੇ ਇਕ ਵਾਰੀ ਪਰਮੇਸ਼ਰ ਘਰ ਦੇ ਆਂਗਣ ਭਾਵ ਹਿਰਦੇ ਅੰਦਰ ਆਣ ਵਸੇ ਤਾਂ ਸਾਰਾ ਘਰ ਸੁਹਾਵਣਾ ਹੋ ਜਾਂਦਾ ਹੈ :-

**ਹਭੇ ਟੋਲ ਸੁਹਾਵਣੇ, ਸਹੁ ਬੈਠਾ ਅੰਙਣੁ ਮਲਿ ॥**
**ਪਹੀ ਨ ਵੰਞੈ ਬਿਰਥੜਾ, ਜੋ ਘਰਿ ਆਵੈ ਚਲਿ ॥** **[ਪੰਨਾ ੧੦੯੫**

ਸਿਧਾਂਤ ਇਹ ਹੈ ਕਿ ਜਦੋਂ ਇਕ ਦੀ ਟੇਕ ਤੇ ਆਸਰਾ ਹੋ ਜਾਂਦਾ ਹੈ ਤਾਂ ਸੁਭਾਵਿਕ ਹੀ ਹਿਰਦੇ ਅੰਦਰ ਨਾਮ ਦਾ ਖੇੜਾ ਤੇ ਆਤਮਿਕ ਬਲ ਪ੍ਰਵੇਸ਼ ਕਰ ਜਾਂਦਾ ਹੈ।

# ਟੋਡੀ ਮਹਲਾ ੫ ਘਰੁ ੪ ਦੁਪਦੇ

**ੴ ਸਤਿਗੁਰ ਪ੍ਰਸਾਦਿ ॥ ਰੂੜੋ ਮਨੁ, ਹਰਿ ਰੰਗੋ ਲੋੜੈ ॥ ਗਾਲੀ, ਹਰਿ ਨੀਹੁ ਨ ਹੋਇ ॥ਰਹਾਉ॥ ਹਉ ਢੂਢੇਦੀ ਦਰਸਨ ਕਾਰਣਿ, ਬੀਥੀ ਬੀਥੀ ਪੇਖਾ ॥ ਗੁਰ ਮਿਲਿ ਭਰਮੁ ਗਵਾਇਆ ਹੇ ॥੧॥ ਇਹ ਬੁਧਿ ਪਾਈ ਮੈ, ਸਾਧੂ ਕੰਨਹੁ, ਲੇਖੁ ਲਿਖਿਓ ਧੁਰਿ ਮਾਥੈ ॥ ਇਹ ਬਿਧਿ ਨਾਨਕ, ਹਰਿ ਨੈਣ ਅਲੋਇ ॥੨॥੧॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਲੀਂ, ਨੀਂਹੁ, ਢੂਢੇਂਦੀ, ਮੈਂ, ਕੰਨਹੁਂ। **ਬਿੰਦੀ ਰਹਿਤ :** ਪੇਖਾ।

**ਪਦ ਅਰਥ :** ਰੂੜੋ=ਸੁੰਦਰ, ਰੰਗੀਲਾ। ਹਰਿ ਰੰਗੋ=ਹਰੀ ਦਾ ਪ੍ਰੇਮ। ਗਾਲੀ=ਗੱਲਾਂ ਨਾਲ। ਹਰਿ ਨੀਹੁ=ਹਰੀ ਦਾ ਪ੍ਰੇਮ (ਨੇਹੁ)। ਢੂਢੇਦੀ=ਟੋਲਦੀ ਫਿਰੀ। ਬੀਥੀ ਬੀਥੀ=ਗਲੀ ਗਲੀ। ਪੇਖਾ=ਵੇਖਿਆ। ਸਾਧੂ ਕੰਨਹੁ=ਸਾਧੂ (ਗੁਰੂ) ਪਾਸੋਂ। ਅਲੋਇ=ਡਿੱਠਾ, ਵੇਖਿਆ।

**ਅਰਥ :** (ਇਹ) ਸੁੰਦਰ ਮਨ ਹਰੀ ਦਾ ਪ੍ਰੇਮ ਲੋੜਦਾ (ਮੰਗਦਾ) ਹੈ। (ਪਰ) ਗੱਲਾਂ ਨਾਲ ਹਰੀ ਦਾ ਪ੍ਰੇਮ (ਪ੍ਰਾਪਤ) ਨਹੀਂ ਹੁੰਦਾ।ਰਹਾਉ।

(ਹੇ ਭਾਈ !) ਮੈਂ (ਪ੍ਰੀਤਮ ਦੇ) ਦਰਸ਼ਨ ਲਈ (ਉਸ ਨੂੰ) ਟੋਲਦੀ ਫਿਰੀ (ਅਤੇ ਮੈਂ) ਗਲੀ ਗਲੀ (ਜਾ ਕੇ) ਵੇਖਿਆ (ਪਰ ਇਸ ਤਰ੍ਹਾਂ ਮੇਰਾ ਪ੍ਰੀਤਮ ਮੈਨੂੰ ਨਹੀਂ ਮਿਲਿਆ)। ਗੁਰੂ ਨੂੰ ਮਿਲ ਕੇ (ਮੇਰਾ) ਭਰਮ ਦੂਰ ਹੋਇਆ (ਕਿ ਪਰਮਾਤਮਾ ਕਿਤੇ ਬਾਹਰ ਨਹੀਂ, ਨਾਲ ਹੀ ਹੈ)।੧।

(ਹੇ ਭਾਈ !) ਇਹ ਅਕਲ (ਮੈਨੂੰ) ਗੁਰੂ ਪਾਸੋਂ ਪ੍ਰਾਪਤ ਹੋਈ (ਕਿਉਂਕਿ ਮੇਰੇ) ਮਥੇ ਉਤੇ (ਗੁਰੂ ਮਿਲਾਪ ਦਾ ਅਜਿਹਾ) ਲੇਖ ਧੁਰ ਤੋਂ ਹੀ (ਹਰੀ ਨੇ) ਲਿਖਿਆ ਹੋਇਆ ਸੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਇਸ ਢੰਗ ਨਾਲ (ਮੈਂ) ਹਰੀ ਨੂੰ (ਆਤਮਿਕ) ਨੈਣਾਂ ਨਾਲ ਵੇਖਿਆ (ਭਾਵ ਪਰਤੱਖ ਦਰਸ਼ਨ ਕੀਤਾ)।੨।੧।੧੮।

## ਸਾਰੰਸ਼ ਅਤੇ ਸਿਧਾਂਤ

ਧਾਰਮਿਕ ਖੇਤਰ ਵਿਚ ਬਹੁਤੀਆਂ ਗੱਲਾਂ, ਬਹਿਸਾਂ ਮੁਬੈਸਿਆਂ ਲਈ ਕੋਈ ਥਾਂ ਨਹੀਂ ਹੈ। ਗੁਰੂ ਨਾਨਕ ਜੀ ਦੇ ਘਰ ਵਿਚ ਪ੍ਰੇਮ ਦਾ ਸਬਕ ਸਿਖਾਇਆ ਜਾਂਦਾ ਹੈ। ਗੁਰਮਤਿ ਸਿਧਾਂਤ ਇਹ ਹੈ ਕਿ ਗੁਰੂ ਵੀ ਆਪਣੇ ਆਪ ਨਹੀਂ ਮਿਲਦਾ, ਧੁਰ ਦਰਗਾਹੋਂ ਜੀਵ ਦੇ ਮੱਥੇ ਉਤੇ ਗੁਰੂ-ਮਿਲਾਪ ਦੇ ਭਾਗ ਲਿਖੇ ਹੋਣ ਤਾਂ ਹੀ ਮਿਲਾਪ ਹੁੰਦਾ ਹੈ ਅਤੇ ਗੁਰੂ ਦੇ ਮਿਲਣ ਤੇ ਹਰੀ ਨਾਲ ਪਿਆਰ ਪੈਦਾ ਹੁੰਦਾ ਹੈ। ਫਿਰ ਬਾਹਰ ਦੀ ਭਾਲ ਮੁਕ ਜਾਂਦੀ ਹੈ, ਅੰਤਰ-ਆਤਮੇ ਗਿਆਨ ਚਖ਼ਸ਼ੂਆਂ ਨਾਲ ਪਰਮੇਸ਼ਰ ਦੇ ਦਰਸ਼ਨ ਹੋ ਜਾਂਦੇ ਹਨ:- **ਪ੍ਰਭ ਮਿਲਿਆ ਤਾ ਚੂਕੀ ਡੰਝਾ ॥ ਨਾਨਕ ਲਧਾ ਮਨ ਤਨ ਮੰਝਾ ॥** [ਪੰਨਾ ੩੭੩

**ਟੋਡੀ ਮਹਲਾ ੫ ॥ ਗਰਬਿ ਗਹਿਲੜੋ ਮੂੜੜੋ ਹੀਓ ਰੇ ॥ ਹੀਓ ਮਹਰਾਜ ਰੀ ਮਾਇਓ ॥ ਡੀਹਰ ਨਿਆਈ ਮੋਹਿ ਫਾਕਿਓ ਰੇ ॥ਰਹਾਉ॥ ਘਣੋ ਘਣੋ ਘਣੋ ਸਦ ਲੋੜੈ, ਬਿਨੁ ਲਹਣੇ ਕੈਠੈ ਪਾਇਓ ਰੇ ॥ ਮਹਰਾਜ ਰੋ ਗਾਥੁ, ਵਾਹੂ ਸਿਉ ਲੁਭੜਿਓ, ਨਿਹਭਾਗੜੋ ਭਾਹਿ ਸੰਜੋਇਓ ਰੇ ॥੧॥ ਸੁਣਿ ਮਨ ਸੀਖ ਸਾਧੂ ਜਨ ਸਗਲੋ, ਥਾਰੇ ਸਗਲੇ ਪ੍ਰਾਛਤ ਮਿਟਿਓ ਰੇ ॥**

**ਜਾ ਕੋ ਲਹਣੋ ਮਹਰਾਜ ਰੀ ਗਾਠੜੀਓ, ਜਨ ਨਾਨਕ ਗਰਭਾਸਿ ਨ ਪਉੜਿਓ ਰੇ ॥੨॥੨॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਿਆਈਂ, ਸਿਉਂ ।

**ਪਦ ਅਰਥ :** ਗਰਬਿ=ਹੰਕਾਰ ਨੇ। ਗਹਿਲੜੋ=ਫੜ ਲਿਆ ਹੈ। ਪੁਰਾਤਨ ਹਥ ਲਿਖਤੀ ਸਰੂਪ ਵਿਚ **ਗਹੇਲੜੋ** ਪਾਠ ਵੀ ਮਿਲਦਾ ਹੈ। ਮੂੜਤੋ ਹੀਓ=ਮੂਰਖ (ਮਨੁੱਖ) ਦਾ ਹਿਰਦਾ। ਮਹਰਾਜ ਰੀ ਮਾਇਓ=ਮਹਾਰਾਜ ਦੀ ਮਾਇਆ ਨੇ। ਡੀਹਰ ਨਿਆਈ=ਡੈਣ ਵਾਂਗੂ। ਮੋਹਿ=ਮੋਹ ਵਿਚ। ਫਾਕਿਓ ਰੇ=ਫਸਾ ਲਿਆ ਹੈ। ਘਣੋ=ਬਹੁਤ। ਲੋੜੈ=ਚਾਹੁੰਦਾ ਹੈ, ਮੰਗਦਾ ਹੈ। ਬਿਨੁ ਲਹਣੇ=ਬਿਨਾ ਲਹਿਣੇ ਤੋਂ ਜਾਂ ਭਾਗਾਂ ਤੋਂ ਬਿਨਾ। ਕੈਠੈ=ਕਿਥੋਂ, ਕਿਵੇਂ?। ਮਹਰਾਜ ਰੋ=ਮਹਾਰਾਜ (ਪ੍ਰਭੂ) ਤੋਂ। ਗਾਥੁ=ਮਾਲ, ਧਨ। ਵਾਹੂ ਸਿਉ=ਉਸ ਨਾਲ। ਲੁਭੜਿਓ=ਲੋਭ ਕਰ ਰਿਹਾ ਹੈ। ਨਿਹਭਾਗੜੋ=ਨਿਭਾਗਾ, ਅਭਾਗਾ। ਭਾਹਿ=(ਤ੍ਰਿਸ਼ਨਾ ਦੀ) ਅੱਗ ਨਾਲ। ਸੰਜੋਇਓ=ਜੋੜਿਆ ਹੋਇਆ ਹੈ। ਸੀਖ=ਸਿਖਿਆ। ਸਾਧੂ ਜਨ ਸਗਲੇ=ਸਾਰੇ ਸਾਧੂ ਜਨਾਂ ਦੀ। ਥਾਰੇ=ਤੇਰੇ। ਪ੍ਰਾਛਤ=ਪਾਪ। ਜਾ ਕੋ=ਜਿਸ ਦਾ। ਗਾਠੜੀਓ=ਗਠੜੀ ਵਿਚੋਂ। ਗਰਭਾਸਿ=ਗਰਭ ਜੂਨੀ ਵਿਚ। ਨ ਪਉੜਿਓ ਰੇ=ਨਹੀਂ ਪੈਂਦਾ ਹੈ।

**ਅਰਥ :** (ਹੇ ਭਾਈ !) ਮੂਰਖ (ਮਨੁਖ ਦੇ) ਹਿਰਦੇ ਨੂੰ ਹੰਕਾਰ ਨੇ ਫੜਿਆ ਹੋਇਆ ਹੈ। ਮਹਾਰਾਜ (ਪ੍ਰਭੂ) ਦੀ ਮਾਇਆ ਨੇ (ਇਸ ਦੇ) ਹਿਰਦੇ ਨੂੰ ਡਾਇਣ ਵਾਂਗੂ ਮੋਹ ਵਿਚ ਫਸਾ ਲਿਆ ਹੈ।ਰਹਾਉ।

(ਹੇ ਭਾਈ ! ਇਹ ਮਨੁੱਖ) ਮਹਾਰਾਜ ਦੇ (ਦਿੱਤੇ ਹੋਏ) ਧਨ ਨਾਲ ਲੋਭ ਕਰ ਰਿਹਾ ਹੈ (ਪਰ ਭਾਗਾਂ) ਤੋਂ ਬਿਨਾ (ਧਨ) ਕਿਥੋਂ ਪਾਇਆ ਜਾ ਸਕਦਾ ਹੈ? (ਭਾਵ ਨਹੀਂ ਲੈ ਸਕਦਾ) (ਇਹ) ਨਿਭਾਗਾ (ਮਨੁੱਖ ਹੈ, ਇਸਨੇ ਆਪਣਾ ਆਪਾ) ਮਾਇਆ ਦੀ (ਤ੍ਰਿਸ਼ਨਾ ਰੂਪੀ) ਅੱਗ ਨਾਲ ਜੋੜਿਆ ਹੋਇਆ ਹੈ।੧।

ਹੇ ਮਨ ! ਸਾਰੇ ਸਾਧੂ ਜਨਾਂ ਦੀ ਸਿਖਿਆ ਸੁਣ (ਜਿਸ ਦੇ ਫਲ ਸਰੂਪ) ਤੇਰੇ ਸਾਰੇ ਪਾਪ ਮਿਟ ਜਾਣਗੇ। ਦਾਸ ਨਾਨਕ (ਆਖਦਾ ਹੈ ਕਿ ਜਿਸ ਦੇ ਭਾਗਾਂ ਵਿਚ) ਮਾਲਕ ਦੀ ਗਠੜੀ ਚੋਂ (ਸੱਚਾ ਧਨ) ਲਹਿਣਾ ਲਿਖਿਆ ਹੋਇਆ ਹੋਵੇ ਉਸੇ ਨੂੰ ਮਿਲਦਾ ਹੈ ਅਤੇ (ਉਹ ਮਨੁੱਖ ਫਿਰ) ਗਰਭ ਜੂਨੀ ਵਿਚ ਨਹੀਂ ਪੈਂਦਾ।੨।੨।੧੯।

## ਅਰਥ ਭੇਦ ਅਤੇ ਨਿਰਣੈ

**(ੳ) ਡੀਹਰ ਨਿਆਈ ਮੋਹਿ ਫਾਕਿਓ ਰੇ ॥**

ਵੱਖ ਵੱਖ ਅਰਥ :

1) ਡੈਣ ਦੀ ਵਾ ਕੁੰਡੀ ਦੀ ਵਾ ਮਛੀ ਦੀ ਤਰ੍ਹਾਂ। [ਪ੍ਰਿਯਾਇ ਕ੍ਰਿਤ ਸੰਤ ਸੁਤੇ ਪ੍ਰਕਾਸ਼

2) ਮੇਰਾ ਹੀਯਾ ਮਹਾਰਾਜ ਕੀ ਮਾਯਾ ਨੇ ਡਾਇਣ ਵਤ ਖਾਇਓ ਲੀਓ ਹੈ ਪੁਨਾ : ਏਕ ਗਰਬ ਨੇ ਗ੍ਰਸਯੋ ਪੁਨ : ਡਾਇਣ ਨੇ ਖਾਯੋ ਵਾ ਡੀਹਰ ਨਾਮ ਮਛੀ ਕਾ, ਫਾਕਿਓ ਫਾਸਯੋ ਮੇਰਾ ਹੀਯੋ ਪੁਨ : ਮਾਇਆ ਰੂਪ ਭੀਲਨੀ ਨੇ ਡੀਹਰ ਵਤ ਮਛੀ ਵਤ ਵਤ ਫਸਾਯੋ ਹੈ ਲੋਭ ਰੂਪ ਕੁੰਡੀ ਕਰਕੇ। [ਪ੍ਰਿਯਾਇ-ਸੰਤ ਸ਼ਾਮ ਸਿੰਘ

3) ਮਛੀ ਕੀ ਨਿਆਈ ਮੋਹ ਕਰ (ਫਾਕਿਓ) ਪਕੜ ਲੀਆ ਹੈ ਵਾ (ਡੀਹਰ) ਡੈਣ ਕੀ ਤ੍ਰਹ ਮੋਹ ਨੇ (ਫਾਕਿਓ) ਭਾਵ ਫਕ ਲਿਆ ਹੈ। [ਫ.ਸ.

4) ਡਾਇਣ ਦੀ ਤਰ੍ਹਾਂ ਮੈਨੂੰ ਫੱਕ (ਹੜੱਪ) ਲਿਆ ਹੈ। [ਮਹਾਨ ਕੋਸ਼

5) ਡਾਇਣ ਵਾਕਰ ਮੋਹ ਵਿਚ ਫਸਾ ਰਖਿਆ ਹੈ। [ਸ਼ਬਦਾਰਥ

6) ਮਛੀ ਵਾਂਗ ਮੋਹ ਵਿਚ ਫਸਾ ਰਖਿਆ ਹੈ (ਜਿਵੇਂ ਮੱਛੀ ਨੂੰ ਕੁੰਡੀ ਵਿਚ)। [ਦਰਪਣ

**ਨਿਰਣੈ :** ਇਸ ਸ਼ਬਦ ਦੀ ਆਰੰਭਕ ਪੰਕਤੀ ਵਿਚ 'ਗਰਬਿ ਗਹਿਲੜੋ' ਦਾ ਭਾਵ ਸਪਸ਼ਟ ਹੈ ਕਿ ਹੰਕਾਰ ਨੇ ਹੀ ਮੂਰਖ ਮਨੁੱਖ ਨੂੰ ਫੜ ਲਿਆ ਹੈ ਭਾਵ (ਆਪਣੇ ਪੰਜੇ ਵਿਚ) ਫਸਾ ਲਿਆ ਹੈ। ਇਥੇ 'ਡੀਹਰ' ਪਦ ਦੇ ਅਰਥ ਮਛੀ ਨਾਲੋਂ ਡਾਇਣ ਵਧੇਰੇ ਪ੍ਰਸੰਗਕ ਹਨ ਕਿਉਂਕਿ ਡਾਇਣ ਵਿਚ ਹੰਕਾਰ ਹੁੰਦਾ ਹੈ ਜਦੋਂ ਕਿ ਮੱਛਲੀ ਵਿਚਾਰੀ ਤੇ ਨਿਮਾਣੀ ਗਿਣੀ ਜਾਂਦੀ ਹੈ। ਇਸੇ ਤਰ੍ਹਾਂ, 'ਮੋਹਿ' ਦੇ ਅਰਥ 'ਮੈਨੂੰ' ਪੜਨਾਵ ਰੂਪ ਵਿਚ ਜਿਵੇਂ ਕਿ ਮਹਾਨ ਕੋਸ਼ ਵਿਚ ਦਰਜ ਹਨ, ਠੀਕ ਨਹੀਂ ਹਨ। 'ਮੋਹ ਵਿੱਚ' ਅਰਥ ਕਰਨੇ ਹੀ ਪ੍ਰਸੰਗਕ ਹਨ। ਪਾਠ ਉਚਾਰਨ ਸਮੇਂ ਚੇਤੰਨ ਹੋਣ ਦੀ ਲੋੜ ਹੈ। 'ਮੋਹਿ' ਦਾ ਉਚਾਰਨ 'ਮੋਹੇ' ਨਹੀਂ ਹੈ, ਕਿਉਂਕਿ ਇਸ ਸ਼ਬਦ ਵਿਚ ਉਤਮ ਪੁਰਖ ਦਾ ਕੋਈ ਉਲੇਖ ਨਹੀਂ ਹੈ। ਇਸੇ ਪ੍ਰਸੰਗ ਵਿਚ "ਅਤਿ ਗਰਬੈ ਮੋਹਿ ਫਾਕੀ ਤੂੰ" (ਪੰਨਾ ੩੭੪) ਵਾਲੀ ਪੰਕਤੀ ਤੋਂ ਵੀ 'ਮੋਹ ਵਿੱਚ' ਵਾਲੀ ਅਰਥ-ਸੇਧ ਲਈ ਜਾ ਸਕਦੀ ਹੈ।

ਮਾਇਆ ਪਦ ਡਾਇਣ ਦੇ ਅਰਥਾਂ ਵਿਚ ਵੀ ਗੁਰਬਾਣੀ ਅੰਦਰ ਵਰਤਿਆ ਹੋਇਆ ਮਿਲਦਾ ਹੈ:-

**੧. ਨਾਰਾਇਣ ਦੰਤ ਭਾਨੇ ਡਾਇਣ ॥** [ਪੰਨਾ ੮੬੮, ਗੌਂਡ ਮ: ੫

**੨. ਹਮ ਕਉ ਦ੍ਰਿਸਟਿ ਪਰੈ ਤ੍ਰਖਿ ਡਾਇਣਿ ॥** [ਪੰਨਾ ੮੭੨

"ਸਾਨੂੰ ਲਹੂ ਦੀ ਪਿਆਸੀ ਡਾਕਿਨੀ ਨਜ਼ਰ ਆਉਂਦੀ ਹੈ।"

ਸੋ, 'ਡੀਹਰ' ਪਦ ਦੇ ਅਰਥ ਫਾੜੀਆਂ ਕਰਨਾ ਹੀ ਨਹੀਂ ਸਗੋ? 'ਅਟਕਿਆ, ਫਸਿਆ, ਫਸਾਇਆ' ਵੀ ਹਨ। ਜਿਵੇਂ :-

**ਫਾਕਿਓ ਮੀਨ ਕਪਿਕ ਕੀ ਨਿਆਈ, ਤੂ ਉਰਝਿ ਰਹਿਓ ਕੁਸੰਭਾਇਲੇ ॥** [ਪੰਨਾ ੮੬੨

ਭਾਵ ਜਿਵੇਂ ਮੱਛੀ ਜਾਲ ਵਿਚ ਤੇ ਬੰਦਰ (ਛੋਲਿਆਂ ਦੇ ਲੋਭ ਵਿਚ) ਆਪਣੇ ਆਪ ਨੂੰ ਫਸਾਂਦੇ ਹਨ, ਤਿਵੇਂ ਹੇ ਜੀਵ ! ਤੂੰ ਮੋਹ ਮਾਇਆ ਵਿੱਚ ਆਪਣੇ ਆਪ ਨੂੰ ਫਸਾ ਲਿਆ ਹੈ। ਕਿਉਂਕਿ "ਮੀਨੁ ਪਕਰਿ ਫਾਂਕਿਓ ਅਰੁ ਕਾਟਿਓ" (ਪੰਨਾ ੬੫੮) ਵਾਲੀ ਪੰਕਤੀ ਹਰੇਕ ਦੀ ਜ਼ਬਾਨ ਤੇ ਚੜ੍ਹੀ ਹੋਈ ਹੈ ਜਿਸ ਕਰਕੇ ਮੱਛੀ ਵਾਲੇ ਅਰਥ ਵਧੇਰੇ ਕੀਤੇ ਜਾਂਦੇ ਹਨ।

## (ਅ) ਮਹਾਰਾਜਰੋ ਗਾਥੁ, ਵਾਹੂ ਸਿਉ ਲੁਭੜਿਓ, ਨਿਹਭਾਗੜੋ ਭਾਹਿ ਸੰਜੋਇਓ ਰੇ॥

ਵੱਖ ਵੱਖ ਅਰਥ :

1) ਮਹਾਰਾਜ (ਹਰੀ) ਦਾ ਦਿਤਾ ਜੋ ਧਨ ਪਦਾਰਥ ਹੈ, ਉਸ ਨਾਲ ਫਸ ਰਿਹਾ ਹੈ।ਅਭਾਗੇ ਨੇ ਮਨ ਨੂੰ ਤ੍ਰਿਸ਼ਨਾ ਦੀ ਅਗ ਵਿਚ ਜੋੜ ਰਖਿਆ ਹੈ। [ਸ਼ਬਦਾਰਥ

2) ਹੇ ਭਾਈ ! ਮਹਾਰਾਜ ਦਾ (ਦਿਤਾ ਹੋਇਆ) ਇਹ ਸਰੀਰ ਹੈ, ਇਸੇ ਨਾਲ (ਮੂਰਖ ਜੀਵ) ਮੋਹ ਕਰਦਾ ਰਹਿੰਦਾ ਹੈ। ਨਿਭਾਗਾ ਮਨੁਖ (ਆਪਣੇ ਮਨ ਨੂੰ ਤ੍ਰਿਸ਼ਨਾ ਦੀ) ਅੱਗ ਨਾਲ ਜੋੜੀ ਰਖਦਾ ਹੈ। [ਦਰਪਣ

**ਨਿਰਣੈ :** 'ਗਾਥੁ' ਪਦ ਦੇ ਅਰਥ ਸਮੂਹ ਟੀਕਾਕਾਰਾਂ ਨੇ ਤੇ ਕੋਸ਼ਾਂ ਵਿਚ ਵੀ ਪੂੰਜੀ, ਮਾਲ ਧਨ, ਕੀਤੇ ਹਨ, ਸਰੀਰ ਨਹੀਂ। ਜੇ 'ਗਾਤੁ' ਪਦ ਹੁੰਦਾ ਤਾਂ 'ਸਰੀਰ' ਅਰਥ ਠੀਕ ਸਨ ਜਿਵੇਂ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਬਚਨ ਹਨ :-

**ਬਿਨਸਤ ਨਹ ਲਗੈ ਬਾਰ, ਓਰੇ ਸਮ ਗਾਤੁ ਹੈ ॥** [ਪੰਨਾ ੧੩੫੨

## ਸਾਰੰਸ਼ ਅਤੇ ਸਿਧਾਂਤ

ਮੂਰਖ ਮਨੁੱਖ ਮਾਇਆ ਦਾ ਬਹੁਤ ਗਰਬ ਕਰਦਾਂ ਹੈ:- "ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥ ਮਾਇਆ ਗਈ, ਤਬ ਰੋਵਨੁ ਲਗਤੁ ਹੈ॥" (ਪੰਨਾ ੪੮੭) ਇਹ ਹੰਕਾਰੀ ਪੁਰਖ ਦੀ ਦਸ਼ਾ ਹੈ। ਮਾਇਆ ਦੇ ਮੋਹ ਵਿਚ ਫਸਿਆ ਮਨੁੱਖ ਹਰ ਵੇਲੇ ਮਾਇਆ ਦੀ ਰਟ, 'ਮਾਂਗੈ ਦੰਮਾਂ ਦੰਮ' ਵਾਲੀ

ਲਪੇਟ ਵਿਚ ਰਹਿੰਦਾ ਹੈ। ਪਰ ਇਸ ਨੂੰ ਇਹ ਗਿਆਨ ਨਹੀਂ :-

**ਚਾਰੇ ਕੁੰਡਾ ਜੇ ਭਵਹਿ, ਬਿਨੁ ਭਾਗਾ ਧਨੁ ਨਾਹਿ ਜੀਉ ॥** [ਪੰਨਾ ੧੨੫੧

ਸਿਧਾਂਤ ਇਹ ਹੈ ਕਿ ਜੀਵ ਸਾਧੂ ਜਨਾਂ ਦੀ ਸਿਖਿਆ ਨੂੰ ਧਿਆਨ ਨਾਲ ਸੁਣੇ, ਉਸ ਨੂੰ ਆਪਣੇ ਜੀਵਨ ਦਾ ਆਧਾਰ ਬਣਾਏ, ਫਿਰ ਉਸ ਦੇ ਮੁਕਤ ਹੋਣ ਵਿਚ ਰਤਾ ਭਰ ਭੀ ਸੰਦੇਹ ਨਹੀਂ ਰਹੇਗਾ:-

**ਕੋਈ ਗਾਵੈ ਕੋ ਸੁਣੈ, ਹਰਿ ਨਾਮਾ ਚਿਤੁ ਲਾਇ ॥**
**ਕਹੁ ਕਬੀਰ ਸੰਸਾ ਨਹੀ, ਅੰਤਿ ਪਰਮਗਤਿ ਪਾਇ ॥** [ਪੰਨਾ ੩੩੫

## ਟੋਡੀ ਮਹਲਾ ੫ ਘਰੁ ੫ ਦੁਪਦੇ

**੧ੴ ਸਤਿਗੁਰ ਪ੍ਰਸਾਦਿ ॥ ਐਸੋ ਗੁਨੁ ਮੇਰੋ ਪ੍ਰਭ ਜੀ ਕੀਨ ॥ ਪੰਚ ਦੋਖ ਅਰੁ ਅਹੰ ਰੋਗ, ਇਹ ਤਨ ਤੇ ਸਗਲ ਦੂਰਿ ਕੀਨ ॥ਰਹਾਉ॥ ਬੰਧਨ ਤੋਰਿ, ਛੋਰਿ ਬਿਖਿਆ ਤੇ, ਗੁਰ ਕੋ ਸਬਦੁ ਮੇਰੈ ਹੀਅਰੈ ਦੀਨ ॥ ਰੂਪੁ ਅਨਰੂਪੁ ਮੋਰੋ, ਕਛੁ ਨ ਬੀਚਾਰਿਓ ਪ੍ਰੇਮ ਗਹਿਓ ਮੋਹਿ ਹਰਿਰੰਗਿ ਭੀਨ ॥੧॥ ਪੇਖਿਓ ਲਾਲਨੁ, ਪਾਟ ਬੀਚ ਖੋਏ, ਅਨਦ ਚਿਤਾ ਹਰਖੇ ਪਤੀਨ ॥ ਤਿਸਹੀ ਕੋ ਗ੍ਰਿਹੁ, ਸੋਈ ਪ੍ਰਭੁ ਨਾਨਕ, ਸੋ ਠਾਕੁਰੁ ਤਿਸਹੀ ਕੋ ਧੀਨ॥੨॥੧॥੨੦॥**

**ਪਦ ਅਰਥ :** ਗੁਨ=ਗੁਣ ਭਾਵ ਉਪਕਾਰ। ਕੀਨ=ਕੀਤਾ। ਪਚ ਦੋਖ=ਪੰਜ ਦੋਸ਼ (ਸ਼ਬਦ, ਸਪਰਸ਼, ਰੂਪ, ਰਸ, ਗੰਧ)। ਅਹੰਰੋਗ=ਹੰਗਤਾ ਦਾ ਰੋਗ। ਬੰਧਨ ਤੋਰਿ=ਫਾਹੇ ਤੋੜ ਕੇ। ਛੋਰਿ ਬਿਖਿਆ ਤੇ=ਮਾਇਆ ਤੋਂ ਛੁੜਾ ਕੇ। ਰੂਪ=(ਸੁੰਦਰ) ਰੂਪ। ਅਨਰੂਪੁ=ਕੁ-ਰੂਪ, ਕੁਹਝਾਪਨ। ਪ੍ਰੇਮ ਗਹਿਓ=ਪ੍ਰੇਮ ਦੇ ਪਕੜੇ ਹੋਏ ਨੂੰ। ਮੋਹਿ=ਮੈਨੂੰ। ਰੰਗਿ=ਪ੍ਰੇਮ। ਭੀਨਾ=ਭਿਉਂ ਦਿੱਤਾ, ਸਰਸ਼ਾਰ ਕਰ ਦਿੱਤਾ। ਲਾਲਨੁ=ਪਿਆਰਾ (ਪ੍ਰਭੂ)। ਪਾਟ=ਪੜਦੇ। ਬੀਚ=(ਮੇਰੇ ਤੇ ਹਰੀ ਦੇ) ਵਿਚ। ਖੋਏ=ਦੂਰ ਕਰ ਦਿਤੇ। ਅਨਦ ਚਿਤਾ=ਚਿਤ ਅਨੰਦ ਹੋ ਗਏ। ਹਰਖੇ=ਖੁਸ਼ ਹੋ ਗ੍ਰਏ। ਪਤੀਨ=ਪਤੀਜ ਗਏ। ਗ੍ਰਿਹੁ=ਸਰੀਰ। ਤਿਸਹੀ ਕੋ ਧੀਨ=ਉਸ ਦੇ ਹੀ ਅਧੀਨ (ਤਾਬਿਆ) ਰਹਿਣ ਵਾਲਾ ਹਾਂ।

**ਅਰਥ :** (ਹੇ ਭਾਈ !) ਮੇਰੇ ਪ੍ਰਭੂ ਜੀ ਨੇ (ਮੇਰੇ ਉਤੇ) ਇਹੋ ਜਿਹਾ ਉਪਕਾਰ ਕੀਤਾ ਹੈ ਕਿ ਪੰਜ ਦੋਸ਼ (ਵਿਕਾਰ ਅਤੇ) ਹੰਗਤਾ ਦਾ ਰੋਗ, ਇਹ (ਸਾਰੇ) ਸਰੀਰ ਤੋਂ ਦੂਰ ਕਰ ਦਿਤੇ (ਭਾਵ ਕਢ ਦਿਤੇ)।ਰਹਾਉ।

(ਹੇ ਭਾਈ! ਪ੍ਰਭੂ ਜੀ ਨੇ ਮਾਇਆ ਦੇ) ਫਾਹੇ ਕਟ ਕੇ ਮਾਇਆ ਤੋਂ (ਖਹਿੜਾ) ਛੁੜਾ ਕੇ ਗੁਰੂ ਦਾ ਸ਼ਬਦ ਮੇਰੇ ਹਿਰਦੇ ਵਿਚ ਵਸਾ ਦਿਤਾ। (ਗੁਰ-ਸ਼ਬਦ ਦਾ ਸਦਕਾ) ਮੇਰਾ ਸੋਹਜ (ਜਾਂ) ਕੋਝ (ਉਸ ਨੇ) ਕੁਛ ਨਹੀਂ ਵੀਚਾਰਿਆ (ਭਾਵ ਮਨ ਵਿੱਚ ਨਹੀਂ ਲਿਆਂਦਾ), ਮੈਨੂੰ ਪ੍ਰੇਮ ਦੇ ਖਿੱਚੇ ਹੋਏ ਨੂੰ ਹਰੀ ਦੇ ਰੰਗ ਵਿਚ ਭਿਉਂ ਦਿਤਾ (ਭਾਵ ਮਗਨ ਕਰ ਦਿੱਤਾ)।੧।

(ਹੇ ਭਾਈ ! ਜਦੋਂ) ਮੇਰੇ ਤੇ ਹਰੀ ਦੇ ਵਿਚ ਪੜਦੇ ਦੂਰ ਹੋ ਗਏ, ਮੈਂ ਪਿਆਰਾ (ਪ੍ਰਭੂ) ਵੇਖਿਆ, (ਮੇਰਾ) ਚਿਤ ਅਨੰਦ ਹੋ ਗਿਆ, (ਮਨ) ਖੁਸ਼ ਹੋ ਕੇ ਪਤੀਜ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਸਰੀਰ) ਉਸ (ਮਾਲਕ ਦਾ) ਘਰ ਹੈ, ਓਹੀ (ਮੇਰਾ) ਮਾਲਕ ਹੈ (ਤੇ ਮੈਂ ਉਸਦੇ) ਅਧੀਨ (ਆਸਰਿਤ) ਹਾਂ।੨।੧।੨੦।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦਾ ਸੇਵਕ ਜਦੋਂ ਪ੍ਰਭੂ ਦੇ ਉਪਕਾਰਾਂ ਨੂੰ ਚੇਤੇ ਕਰਦਾ ਹੈ ਤਾਂ ਆਪਣਾ ਆਪ ਉਸ ਦੇ

ਸਮਰਪਿਤ ਕਰ ਦਿੰਦਾ ਹੈ :-

**ਕਬੀਰ ਮੇਰਾ ਮੁਝ ਮਹਿ ਕਿਛੁ ਨਹੀ, ਜੋ ਕਿਛੁ ਹੈ ਸੋ ਤੇਰਾ ॥**
**ਤੇਰਾ ਤੁਝ ਕਉ ਸਉਪਤੇ, ਕਿਆ ਲਾਗੈ ਮੇਰਾ ॥** [ਪੰਨਾ ੧੩੭੫

ਸਿਧਾਂਤ ਇਹ ਹੈ ਕਿ ਆਪਾ ਤਿਆਗਣ ਤੋਂ ਬਾਅਦ ਹੀ ਅਸਲੀ ਅਨੰਦ ਸਤਿਗੁਰੂ ਪਾਸੋਂ ਪ੍ਰਾਪਤ ਹੁੰਦਾ ਹੈ। ਫਿਰ ਹਰ ਪਾਸੇ ਇਕੋ ਹਰੀ ਪ੍ਰੀਤਮ ਦਾ ਦੀਦਾਰ ਦਿਖਾਈ ਦੇਣ ਲਗ ਜਾਂਦਾ ਹੈ।

**ਟੋਡੀ ਮਹਲਾ ੫ ॥ ਮਾਈ ! ਮੇਰੇ ਮਨ ਕੀ ਪ੍ਰੀਤਿ ॥ ਏਹੀ ਕਰਮ ਧਰਮ, ਜਪ ਏਹੀ, ਰਾਮਨਾਮ ਨਿਰਮਲ ਹੈ ਰੀਤਿ ॥ਰਹਾਉ॥ ਪ੍ਰਾਨ ਅਧਾਰ ਜੀਵਨ ਧਨ ਮੋਰੈ, ਦੇਖਨ ਕਉ ਦਰਸਨ ਪ੍ਰਭ ਨੀਤਿ ॥ ਬਾਟ ਘਾਟ ਤੋਸਾ ਸੰਗਿ ਮੋਰੈ, ਮਨ ਅਪੁਨੇ ਕਉ ਮੈ ਹਰਿ ਸਖਾ ਕੀਤ ॥੧॥ ਸੰਤ ਪ੍ਰਸਾਦਿ ਭਏ ਮਨ ਨਿਰਮਲ, ਕਰਿ ਕਿਰਪਾ ਅਪੁਨੇ ਕਰਿ ਲੀਤ ॥ ਸਿਮਰਿ ਸਿਮਰਿ ਨਾਨਕ ਸੁਖੁ ਪਾਇਆ, ਆਦਿ ਜੁਗਾਦਿ ਭਗਤਨ ਕੇ ਮੀਤ ॥੨॥੨॥੨੧॥**

**ਪਦ ਅਰਥ :** ਰੀਤਿ=ਮਰਯਾਦਾ। ਪ੍ਰਾਨ ਅਧਾਰ=ਪ੍ਰਾਣਾਂ ਦਾ ਆਸਰਾ। ਜੀਵਨ ਧਨ=ਜ਼ਿੰਦਗੀ ਦਾ ਧਨ (ਦੌਲਤ)। ਬਾਟ=ਰਸਤਾ। ਘਾਟ=ਪਤਣ। ਸਖਾ=ਸਾਥੀ।

**ਅਰਥ:** ਹੇ ਮਾਂ! ਮੇਰੇ ਮਨ ਦੀ (ਇਹ ਸੱਚੀ) ਪ੍ਰੀਤਿ ਹੈ। (ਮੇਰੇ ਲਈ) ਰਾਮ ਨਾਮ ਦਾ (ਸਿਮਰਨ ਹੀ) ਕਰਮ ਧਰਮ ਤੇ ਜਪ (ਆਦਿ ਇਕ) ਉਤਮ ਮਰਯਾਦਾ ਹੈ।ਰਹਾਉ।

(ਹੇ ਮਾਂ !) ਪ੍ਰਭੂ ਦਾ ਨਿਤ ਦਰਸ਼ਨ ਵੇਖਣ ਲਈ ਪ੍ਰਾਣਾਂ ਦਾ ਆਸਰਾ (ਪ੍ਰਭੂ) ਮੇਰੇ ਲਈ ਜ਼ਿੰਦਗੀ ਦਾ ਧਨ (ਤੇ ਦੌਲਤ) ਹੈ। (ਪ੍ਰਭੂ ਦੇ) ਮਾਰਗ ਉਤੇ (ਜੀਵਨ ਦਾ ਸਫਰ ਤੈਅ ਕਰਨ ਲਈ ਸੰਸਾਰ ਦੇ) ਰਸਤੇ, ਪਤਣ ਉਤੇ (ਪ੍ਰਭੂ ਦਾ ਨਾਮ ਹੀ) ਮੇਰੇ ਨਾਲ (ਚਲਣ ਵਾਲਾ) ਤੋਸ਼ਾ (ਪੂੰਜੀ) ਹੈ (ਅਤੇ) ਮੈਂ ਆਪਣੇ ਮਨ ਦੇ (ਸੁਖ) ਲਈ ਹਰੀ ਨੂੰ ਸਾਥੀ ਬਣਾਇਆ ਹੈ।੧।

ਸੰਤ (ਗੁਰੂ) ਦੀ ਕਿਰਪਾ ਨਾਲ (ਮੇਰਾ) ਮਨ (ਤਨ) ਪਵਿਤਰ ਹੋ ਗਏ ਹਨ (ਪ੍ਰਭੂ ਨੇ) ਕਿਰਪਾ ਕਰਕੇ (ਮੈਨੂੰ) ਆਪਣਾ ਬਣਾ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਪ੍ਰਭੂ ਨੂੰ) ਸਿਮਰ ਸਿਮਰ ਕੇ (ਆਤਮਿਕ) ਸੁਖ ਪਾਇਆ ਹੈ। (ਉਹ ਪ੍ਰਭੂ) ਆਦਿ ਜੁਗਾਦਿ ਤੋਂ ਹੀ ਭਗਤਾਂ ਦੇ ਮਿਤਰ (ਚਲੇ ਆ ਰਹੇ ਹਨ)।੨।੨।੨੧।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਸੇਵਕ ਨੂੰ ਨਾਮ-ਸਿਮਰਨ ਤੇ ਦਰਸ਼ਨ ਦੀ ਪ੍ਰੀਤਿ ਸਦਾ ਲਗੀ ਰਹਿੰਦੀ ਹੈ। ਇਹ ਪ੍ਰੀਤਿ ਸਾਰੇ ਕਰਮਾਂ ਧਰਮਾਂ ਨਾਲੋਂ ਉਚੀ ਅਤੇ ਵਿਲਖਣ ਹੈ। ਇਹ ਪ੍ਰੀਤਿ ਸਰੀਰਕ ਜਾਂ ਸਥਾਨਕ ਨਹੀਂ, ਹਰ ਥਾਂ ਤੇ ਹਰੀ ਨੂੰ ਅੰਗ-ਸੰਗ ਸਮਝਣ ਵਾਲੀ ਇਕ ਅਨੋਖੀ ਪ੍ਰੀਤਿ ਹੈ। ਸਿਧਾਂਤ ਇਹ ਹੈ ਕਿ:-

**ਪ੍ਰਭ ਕੀ ਪ੍ਰੀਤਿ, ਸਗਲ ਉਧਾਰੈ ॥ ਪ੍ਰਭ ਕੀ ਪ੍ਰੀਤਿ, ਚਲੈ ਸੰਗਾਰੈ ॥** [ਪੰਨਾ ੩੯੧

**ਟੋਡੀ ਮਹਲਾ ੫ ॥ ਪ੍ਰਭ ਜੀ ! ਮਿਲੁ ਮੇਰੇ ਪ੍ਰਾਨ ॥ ਬਿਸਰੁ ਨਹੀ ਨਿਮਖ ਹੀਅਰੇ ਤੇ, ਅਪਨੇ ਭਗਤ ਕਉ ਪੂਰਨ ਦਾਨ ॥ਰਹਾਉ॥ ਖੋਵਹੁ ਭਰਮੁ ਰਾਖੁ ਮੇਰੇ ਪ੍ਰੀਤਮ ! ਅੰਤਰਜਾਮੀ ਸੁਘੜ ਸੁਜਾਨ ॥ ਕੋਟਿ ਰਾਜ ਨਾਮ ਧਨੁ ਮੇਰੈ, ਅੰਮ੍ਰਿਤ ਦ੍ਰਿਸਟਿ ਧਾਰਹੁ ਪ੍ਰਭ ਮਾਨ ॥੧॥ ਆਠ ਪਹਰ**

**ਰਸਨਾ ਗੁਨ ਗਾਵੈ, ਜਸੁ ਪੂਰਿ ਅਘਾਵਹਿ ਸਮਰਥ ਕਾਨ ॥ ਤੇਰੀ ਸਰਣਿ ਜੀਅਨ ਕੇ ਦਾਤੇ, ਸਦਾ ਸਦਾ ਨਾਨਕ ਕੁਰਬਾਨ ॥ ੨ ॥ ੩ ॥ ੨੨ ॥**

**ਪਦ ਅਰਥ :** ਖੋਵਹੁ=ਨਾ ਕਰੋ। ਮੇਰੇ ਪ੍ਰੀਤਮ=ਮੇਰੇ ਪਿਆਰੇ (ਪ੍ਰਭੂ)। ਕੋਟਿ ਰਾਜ=ਕ੍ਰੋੜਾਂ ਰਾਜ (ਬਾਦਸ਼ਾਹੀਆਂ)। ਮੇਰੈ=ਮੇਰੇ ਲਈ। ਅੰਮ੍ਰਿਤ ਦ੍ਰਿਸਟ=ਕਿਰਪਾ ਦ੍ਰਿਸ਼ਟੀ। ਧਾਰਹੁ=ਕਰੋ। ਪ੍ਰਭ ਮਾਨ=(ਹੇ ਮੇਰੇ) ਮਾਣ ਪ੍ਰਭੂ ਜੀ!। ਪੂਰਿ ਅਘਾਵਹਿ=ਪੂਰੀ ਤਰ੍ਹਾਂ ਰਜੇ ਰਹਿਣ।

**ਅਰਥ:** ਹੇ ਮੇਰੇ ਪ੍ਰਾਣ (ਆਧਾਰ) ਪ੍ਰਭ ਜੀ! (ਮੈਨੂੰ) ਮਿਲ ਪਉ। ਨਿਮਖ (ਜਿਤਨੇ ਸਮੇਂ ਲਈ ਭੀ ਮੇਰੇ) ਹਿਰਦੇ ਤੋਂ ਨਾ ਵਿਸਰੋ, ਆਪਣੇ ਭਗਤ ਨੂੰ (ਇਹ) ਪੂਰਨ ਦਾਨ (ਬਖ਼ਸ਼ ਦਿਓ ਜੀ)।ਰਹਾਉ।

ਹੇ ਮੇਰੇ ਪ੍ਰੀਤਮ ! ਹੇ ਅੰਤਰਜਾਮੀ ! ਹੇ ਸੁਚੱਜੇ ਤੇ ਸਿਆਣੇ (ਪ੍ਰਭੂ !) ਭਰਮ ਨੂੰ ਨਾਸ਼ ਕਰੋ (ਅਤੇ ਮੈਨੂੰ ਆਪਣੇ ਚਰਨਾਂ ਵਿਚ) ਰਖ ਲਵੋ। ਮੇਰੇ ਲਈ (ਤੇਰਾ) ਨਾਮ ਧਨ ਕ੍ਰੋੜਾਂ ਰਾਜਾਂ ਦੇ ਬਰਾਬਰ ਹੈ, ਹੇ ਮੇਰੇ ਮਾਣ ਪ੍ਰਭੂ ਜੀ ! (ਮੇਰੇ ਉਤੇ ਆਪਣੀ) ਅੰਮ੍ਰਿਤ-ਦ੍ਰਿਸ਼ਟੀ ਕਰੋ।੧।

(ਹੇ ਸਮਰਥ ਪ੍ਰਭੂ ਜੀ !) ਮਿਹਰ ਕਰੋ, ਮੇਰੀ ਜੀਭ ਅੱਠੇ ਪਹਿਰ ਤੇਰੇ ਗੁਣ ਗਾਉਂਦੀ ਰਹੇ, (ਮੇਰੇ) ਕੰਨ (ਤੇਰਾ) ਜਸ (ਸੁਣ ਕੇ) ਪੂਰੀ ਤਰ੍ਹਾਂ ਰਜੇ ਰਹਿਣ। ਹੇ (ਸਭ) ਜੀਆਂ ਦੇ ਦਾਤੇ ! (ਮੈਂ) ਤੇਰੀ ਸ਼ਰਣ ਆਇਆ ਹਾਂ, ਨਾਨਕ (ਤੈਥੋਂ) ਸਦਾ ਸਦਕੇ (ਵਾਰਨੇ ਬਲਿਹਾਰਨੇ ਜਾਂਦਾ ਹੈ)।੨।੩।੨੨।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਅਗੇ ਮਿਲਾਪ ਲਈ ਪਿਆਰ ਭਰੀ ਜੋਦੜੀ ਕੀਤੀ ਹੈ ਕਿ ਓਹ ਆਪਣੇ ਸੇਵਕ ਦੇ ਹਿਰਦੇ ਚੋਂ ਕਿਸੇ ਵੇਲੇ ਵੀ ਨਾ ਵਿਸਰੇ। ਸੇਵਕ ਪਰਮੇਸ਼ਰ ਪਾਸੋਂ ਅੰਮ੍ਰਿਤ-ਦ੍ਰਿਸ਼ਟੀ ਦੀ ਮੰਗ ਕਰਦਾ ਹੈ ਜਿਸ ਦੇ ਸਾਹਵੇਂ ਕ੍ਰੋੜਾਂ ਬਾਦਸ਼ਾਹੀਆਂ ਦੇ ਸੁਖ ਵੀ ਹੇਚ ਹਨ:-

**ਮੂ ਥੀਆਉ ਸੇਜ, ਨੈਣਾ ਪਿਰੀ ਵਿਛਾਵਣਾ ॥**
**ਜੇ ਡੇਖੈ ਹਿਕ ਵਾਰ, ਤਾ ਸੁਖ ਕੀਮਾਹੂ ਬਾਹਰੇ ॥** [ਪੰਨਾ ੧੦੯੮

**ਟੋਡੀ ਮਹਲਾ ੫ ॥ ਪ੍ਰਭ! ਤੇਰੇ ਪਗ ਕੀ ਧੂਰਿ ॥ ਦੀਨ ਦਇਆਲ ਪ੍ਰੀਤਮ ਮਨਮੋਹਨ, ਕਰਿ ਕਿਰਪਾ ਮੇਰੀ ਲੋਚਾ ਪੂਰਿ ॥ਰਹਾਉ॥ ਦਹਦਿਸ ਰਵਿ ਰਹਿਆ ਜਸੁ ਤੁਮਰਾ, ਅੰਤਰਜਾਮੀ ਸਦਾ ਹਜੂਰਿ ॥ ਜੋ ਤੁਮਰਾ ਜਸੁ ਗਾਵਹਿ ਕਰਤੇ, ਸੇ ਜਨ ਕਬਹੁ ਨ ਮਰਤੇ ਝੂਰਿ ॥੧॥ ਧੰਧ ਬੰਧ ਬਿਨਸੇ ਮਾਇਆ ਕੇ, ਸਾਧੂ ਸੰਗਤਿ ਮਿਟੇ ਬਿਸੂਰ ॥ ਸੁਖ ਸੰਪਤਿ ਭੋਗ ਇਸੁ ਜੀਅ ਕੇ, ਬਿਨੁ ਹਰਿ ਨਾਨਕ ਜਾਨੇ ਕੂਰ ॥ ੨ ॥ ੪ ॥ ੨੩ ॥**

**ਪਦ ਅਰਥ :** ਪਗ=ਚਰਨ। ਧੂਰਿ=ਧੂੜ। ਲੋਚਾ=ਇੱਛਾ। ਪੂਰਿ=ਪੂਰੀ ਕਰ। ਦਹ ਦਿਸ=ਦਸਾਂ ਪਾਸੇ ਭਾਵ ਸਾਰੇ ਸੰਸਾਰ ਵਿਚ। ਰਵਿ ਰਹਿਆ=ਪਸਰ ਰਿਹਾ ਹੈ। ਗਾਵਹਿ=ਗਾਉਂਦੇ ਹਨ। ਝੂਰਿ=ਝੂਰ ਕੇ, ਝੋਰੇ ਨਾਲ। ਧੰਧ ਬੰਧ=ਧੰਧਿਆਂ ਦੇ ਬੰਧਨ। ਬਿਸੂਰ=ਰੋਸੇ, ਝਗੜੇ। ਸੰਪਤਿ=ਸੰਪਤੀ, ਧਨ ਪਦਾਰਥ। ਕੂਰ=ਕੂੜ।

**ਅਰਥ:** ਹੇ ਪ੍ਰਭੂ! (ਮੈਨੂੰ) ਤੇਰੇ ਚਰਨਾਂ ਦੀ ਧੂੜ (ਮਿਲ ਜਾਏ)। ਹੇ ਦੀਨਾਂ ਉਤੇ ਦਇਆ ਕਰਨ ਵਾਲੇ! ਹੇ ਪ੍ਰੀਤਮ! ਹੇ ਮਨ ਨੂੰ ਮੋਹਣ ਵਾਲੇ! ਕਿਰਪਾ ਕਰਕੇ ਮੇਰੀ (ਇਹ) ਇੱਛਾ ਪੂਰੀ ਕਰੋ ਜੀ।ਰਹਾਉ।

(ਹੇ ਪ੍ਰਭੂ !) ਦਸਾਂ ਪਾਸੇ ਤੇਰਾ ਜਸ ਪਸਰ ਰਿਹਾ ਹੈ, ਹੇ ਅੰਤਰਜਾਮੀ; (ਤੂੰ) ਸਦਾ ਹੀ ਹਾਜ਼ਰ-ਨਾਜ਼ਰ ਹੈਂ। ਹੇ ਕਰਤਾਰ ! ਜੋ (ਸੇਵਕ) ਤੇਰਾ ਜਸ ਗਾਉਂਦੇ ਹਨ ਓਹ ਸੇਵਕ ਕਦੇ ਵੀ ਝੂਰ (ਝੂਰ) ਕੇ ਨਹੀਂ ਮਰਦੇ।੧।

(ਹੇ ਭਾਈ !) ਸਾਧੂ (ਗੁਰੂ) ਦੀ ਸੰਗਤ ਕਰਨ ਨਾਲ ਮਾਇਆ ਦੇ ਧੰਧੇ, ਬੰਧਨ (ਤੇ ਹੋਰ) ਰੋਸੇ ਝਗੜੇ (ਆਦਿ ਸਭ) ਦੂਰ ਹੋ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੁਖਾਂ ਦੀ ਸੰਪਦੀ (ਮਾਲ ਪਦਾਰਥ ਸਭ) ਇਸ ਜੀਅ ਦੇ ਭੋਗਣ ਲਈ ਹਨ (ਪਰ) ਪਰਮੇਸ਼ਰ ਦੇ ਪਿਆਰਿਆਂ ਨੇ ਹਰੀ ਦੇ (ਨਾਮ ਸਿਮਰਨ ਤੋਂ) ਬਿਨਾ, ਸਾਰੇ (ਸੁਖ) ਝੂਠੇ ਹੀ ਜਾਣੇ ਹਨ।੨।੪।੨੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦੇ ਚਰਨਾਂ ਦੀ ਧੂੜ ਮੰਗੀ ਹੈ। ਇਸ ਧੂੜ ਦੀ ਬਰਕਤ ਨਾਲ ਮਾਇਆ ਦੇ ਧੰਧੇ ਤੇ ਬੰਧਨ ਆਦਿ ਸਭ ਨਾਸ਼ ਹੋ ਜਾਂਦੇ ਹਨ, ਕੇਵਲ ਹਰੀ ਦੇ ਨਾਮ ਸਿਮਰਨ ਦੀ ਲਾਲਸਾ ਲਗੀ ਰਹਿੰਦੀ ਹੈ। ਸਿਧਾਂਤ ਇਹ ਹੈ ਕਿ ਮਨ, ਬਚਨ ਤੇ ਕ੍ਰਮ ਕਰਕੇ ਹਰੀ ਦੀ ਸਿਫਤਿ-ਸਲਾਹ ਕੀਤਿਆਂ ਸਾਰੇ ਸੰਸਾਰੀ-ਸੁਖ ਤੁਛ ਜਿਹੇ ਜਾਪਣ ਲਗ ਪੈਂਦੇ ਹਨ।

**ਟੋਡੀ ਮ: ੫ ॥ ਮਾਈ ! ਮੇਰੇ ਮਨ ਕੀ ਪਿਆਸ ॥ ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ, ਦਰਸਨ ਦੇਖਨ ਕਉ ਧਾਰੀ ਮਨਿ ਆਸ ॥ਰਹਾਉ॥ ਸਿਮਰਉ ਨਾਮੁ ਨਿਰੰਜਨ ਕਰਤੇ, ਮਨ ਤਨ ਤੇ ਸਭਿ ਕਿਲਵਿਖ ਨਾਸ ॥ ਪੂਰਨ ਪਾਰਬ੍ਰਹਮ ਸੁਖਦਾਤੇ, ਅਬਿਨਾਸੀ ਬਿਮਲ ਜਾ ਕੋ ਜਾਸ ॥੧॥ ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ, ਕਰਿ ਕਿਰਪਾ ਭੇਟੇ ਗੁਣਤਾਸ ॥ ਸਾਂਤਿ ਸਹਜ ਸੂਖ ਮਨਿ ਉਪਜਿਓ, ਕੋਟਿ ਸੂਰ ਨਾਨਕ ਪਰਗਾਸ॥੨॥੫॥੨੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਕਉਂ, ਸਿਮਰਉਂ,

**ਪਦ ਅਰਥ :** ਧਾਰੀ=ਬਣਾਈ ਹੈ। ਸਿਮਰਉ=ਮੈਂ ਸਿਮਰਾਂ। ਪੂਰ=ਪੂਰੇ ਹੋ ਗਏ। ਮਨੋਰਥ= ਮਨ ਦੇ ਸੰਕਲਪ। ਭੇਟੇ=ਮਿਲ ਪਏ। ਗੁਣਤਾਸ=ਗੁਣਾਂ ਦੇ ਖ਼ਜ਼ਾਨੇ ਪ੍ਰਭੂ ਜੀ। ਕੋਟਿ ਸੂਰ=ਕ੍ਰੋੜਾਂ ਸੂਰਜ।

**ਅਰਥ :** ਹੇ ਮਾਂ ! ਮੇਰੇ ਮਨ ਦੀ (ਇਹ) ਪਿਆਸ (ਭਾਵ ਖਿੱਚ) ਹੈ। (ਮੈਂ) ਪ੍ਰੀਤਮ ਤੋਂ ਬਿਨਾ ਇਕ ਖਿਨ ਭੀ ਨਹੀਂ ਰਹਿ ਸਕਦਾ (ਉਸ ਦਾ) ਦਰਸ਼ਨ ਵੇਖਣ ਲਈ (ਮੈਂ ਆਪਣੇ) ਮਨ ਦੀ ਆਸ ਬਣਾਈ ਹੋਈ ਹੈ।ਰਹਾਉ।

(ਹੇ ਮਾਂ ! ਮੇਰੀ ਚਾਹਨਾ ਹੈ ਕਿ ਮੈਂ ਸਦਾ ਉਸ) ਕਰਤਾ (ਪੁਰਖ ਨਿਰੰਜਨ ਦਾ) ਨਾਮ ਸਿਮ੍ਰਦਾ ਰਹਾਂ (ਜਿਸ ਦੀ ਬਰਕਤ ਨਾਲ) ਮਨ ਤੇ ਤਨ ਤੋਂ ਸਾਰੇ ਪਾਪ ਨਾਸ਼ ਹੋ ਜਾਂਦੇ ਹਨ। (ਉਹ ਵਾਹਿਗੁਰੂ ਜੀ) ਪੂਰਨ ਪਾਰਬ੍ਰਹਮ, ਸੁੱਖਾਂ ਦੇ ਦਾਤੇ ਅਤੇ ਨਾਸ਼ ਤੋਂ ਰਹਿਤ ਹਨ, ਜਿਸ ਦਾ ਜਸ (ਸਦੀਵ ਕਾਲ) ਨਿਰਮਲ ਹੈ।੧।

(ਹੇ ਮਾਂ !) ਸੰਤ (ਗੁਰੂ) ਦੀ ਕਿਰਪਾ ਨਾਲ ਮੇਰੇ ਮਨ ਦੇ ਸੰਕਲਪ ਪੂਰੇ ਹੋ ਗਏ ਹਨ, (ਕਿਰਪਾ ਕਰਕੇ) ਗੁਣਾਂ ਦੇ ਖ਼ਜ਼ਾਨੇ ਪ੍ਰਭੂ ਜੀ (ਮੈਨੂੰ) ਮਿਲ ਪਏ ਹਨ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਮੇਰੇ) ਮਨ ਵਿੱਚ ਸ਼ਾਂਤੀ, ਸਹਜ ਅਤੇ ਆਤਮਿਕ ਸੁਖ ਪੈਦਾ ਹੋ ਗਏ ਹਨ, (ਮਾਨੋ) ਕ੍ਰੋੜਾਂ ਸੂਰਜਾਂ ਦਾ ਪ੍ਰਕਾਸ਼ (ਮੇਰੇ ਹਿਰਦੇ ਵਿਚ ਪ੍ਰਜੁਲਿਤ ਹੋ ਗਿਆ ਹੈ)।੨।੫।੨੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ "ਏਕੈ ਆਸਾ ਦਰਸ ਪਿਆਸਾ..." ਵਾਲੀ ਭਾਵਨਾ ਭਰਪੂਰ ਹੈ। ਮਨ ਦੀ ਮਨਸਾ ਪੂਰੀ ਹੋਣ ਨਾਲ ਸ਼ਾਂਤੀ ਹੋ ਗਈ ਹੈ। ਹਿਰਦੇ ਵਿਚ ਪ੍ਰਭੂ ਦਾ ਪ੍ਰਕਾਸ਼ ਹੋਣ ਨਾਲ ਇਉਂ ਪ੍ਰਤੀਤ

ਹੁੰਦਾ ਹੈ ਜਿਵੇਂ ਹਨੇਰਾ ਮਿਟ ਗਿਆ ਹੋਵੇ ਤੇ ਕ੍ਰੋੜਾਂ ਸੂਰਜਾਂ ਦਾ ਹਿਰਦੇ ਵਿਚ ਚਾਨਣ ਹੋ ਗਿਆ ਹੋਵੇ। ਇਹ ਪਿਆਸ ਦੀ ਪੂਰਤੀ ਹੈ :-

**ਮਿਟਿਓ ਅੰਧੇਰ ਮਿਲਤ ਹਰਿ ਨਾਨਕ, ਜਨਮ ਜਨਮ ਕੀ ਸੋਈ ਜਾਗੀ॥ [ਪੰਨਾ ੧੦੧੮**

**ਟੋਡੀ ਮਹਲਾ ੫॥ ਹਰਿ ਹਰਿ, ਪਤਿਤ ਪਾਵਨ ॥ ਜੀਅ ਪ੍ਰਾਨ ਮਾਨ ਸੁਖਦਾਤਾ, ਅੰਤਰਜਾਮੀ ਮਨ ਕੋ ਭਾਵਨ ॥ਰਹਾਉ॥ ਸੁੰਦਰੁ ਸੁਘੜੁ ਚਤੁਰੁ ਸਭ ਬੇਤਾ, ਰਿਦ ਦਾਸ ਨਿਵਾਸ, ਭਗਤ ਗੁਨ ਗਾਵਨ ॥ ਨਿਰਮਲ ਰੂਪ ਅਨੂਪ ਸੁਆਮੀ, ਕਰਮ ਭੂਮਿ, ਬੀਜਨ ਸੋ ਖਾਵਨ ॥੧॥ ਬਿਸਮਨ ਬਿਸਮ ਭਏ ਬਿਸਮਾਦਾ, ਆਨ ਨ ਬੀਓ ਦੂਸਰ ਲਾਵਨ ॥ ਰਸਨਾ ਸਿਮਰਿ ਸਿਮਰਿ ਜਸੁ ਜੀਵਾ, ਨਾਨਕ ਦਾਸ ਸਦਾ ਬਲਿ ਜਾਵਨ ॥੨॥੬॥੨੫॥**

**ਪਦ ਅਰਥ:** ਪਤਿਤ ਪਾਵਨ=ਡਿਗਿਆਂ ਹੋਇਆਂ (ਆਚਰਣਹੀਣਾਂ) ਨੂੰ ਪਵਿਤਰ ਕਰਨ ਵਾਲਾ। ਜੀਅ ਪ੍ਰਾਣ=ਜਿੰਦ ਤੇ ਪ੍ਰਾਣ। ਮਾਨ=ਮਾਣ, ਆਸਰਾ। ਭਾਵਨ=ਚੰਗਾ ਲਗਣ ਵਾਲਾ। ਸੁਘੜੁ= ਸਿਆਣਾ। ਚਤੁਰ=ਹੁਸ਼ਿਆਰ। ਬੇਤਾ=ਜਾਣਨ ਵਾਲਾ। ਰਿਦ ਦਾਸ ਨਿਵਾਸ=ਦਾਸਾਂ ਦੇ ਹਿਰਦੇ ਵਿਚ ਨਿਵਾਸ ਰਖਣ ਵਾਲਾ। ਅਨੂਪ=ਜਿਸ ਦੀ ਉਪਮਾ ਨਾ ਹੋ ਸਕੇ। ਕਰਮ ਭੂਮਿ=ਕਰਮਾਂ ਦੀ ਧਰਤੀ ਭਾਵ ਸਰੀਰ। ਬੀਜਨ=ਬੀਜਦੇ ਹਨ। ਬਿਸਮਨ ਬਿਸਮ=ਬਹੁਤ ਹੀ ਬਿਸਮਾਦੀ (ਰੱਸ)। ਆਨ=ਹੋਰ। ਨਾ ਬੀਓ ਦੂਸਰ ਲਾਵਨ=ਦੂਸਰੇ ਨੂੰ ਉਸ ਦੇ ਤੁੱਲ (ਬਰਾਬਰ) ਨਹੀਂ ਲਾਉਂਦੇ। ਬਲ ਜਾਵਨਿ=ਸਦਕੇ ਜਾਂਦੇ ਹਨ।

**ਅਰਥ :** (ਹੇ ਭਾਈ !) ਹਰੀ ਡਿਗਿਆਂ ਹੋਇਆਂ (ਆਚਰਨ ਹੀਣਾਂ ਪਾਪੀਆਂ) ਨੂੰ ਪਵਿਤਰ ਕਰਨ ਵਾਲਾ ਹੈ। (ਉਹ ਪ੍ਰਭੂ ਸਭ) ਜਿੰਦਾਂ ਤੇ ਪ੍ਰਾਣਾਂ ਦਾ ਆਸਰਾ ਹੈ (ਅਤੇ ਉਹ ਸਭ ਦੇ) ਅੰਦਰ ਦੀਆਂ ਜਾਨਣ ਵਾਲਾ, ਮਨ ਨੂੰ ਚੰਗਾ ਲਗਣ ਵਾਲਾ ਹੈ। ਰਹਾਉ।

(ਹੇ ਭਾਈ ! ਉਹ ਪ੍ਰਭੂ) ਸੋਹਣਾ, ਸੁਚੱਜਾ ਤੇ ਸਿਆਣਾ ਹੈ, (ਸਾਰੀ ਕਲਾ ਦਾ) ਗਿਆਤਾ, ਦਾਸਾਂ ਦੇ ਦਿਲ ਵਿਚ ਨਿਵਾਸ ਰਖਣ ਵਾਲਾ ਹੈ, ਭਗਤ (ਉਸ ਦੇ) ਗੁਣ ਗਾਉਂਦੇ ਹਨ। (ਉਹ) ਮਾਲਕ ਪਵਿਤ੍ਰ ਰੂਪ ਅਤੇ ਉਪਮਾ ਤੋਂ ਪਰੇ ਹੈ, (ਇਹ ਸਰੀਰ) ਕਰਮਾਂ ਦੀ ਧਰਤੀ ਹੈ (ਜੋ ਕੁਝ ਜੀਵ ਇਸ ਸਰੀਰ ਰੂਪ ਧਰਤੀ ਵਿਚ) ਬੀਜਦੇ ਹਨ, ਓਹੀ ਕੁਝ ਖਾਂਦੇ ਹਨ।੧।

(ਹੇ ਭਾਈ ! ਭਗਤ ਉਸ ਪ੍ਰਭੂ ਦੀਆਂ ਵਡਿਆਈਆਂ ਵੇਖ ਵੇਖ ਕੇ) ਅਸਚਰਜ ਤੋਂ ਅਸਚਰਜ, ਬਿਸਮਾਦ ਹੋ ਰਹੇ ਹਨ, (ਉਹ) ਹੋਰ ਦੂਸਰਾ (ਕੋਈ) ਉਸ ਦੇ ਬਰਾਬਰ ਨਹੀਂ ਲਾਉਂਦੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ ਪਿਆਰੇ ਭਗਤ) ਰਸਨਾ ਨਾਲ (ਉਸ ਪਰਮੇਸ਼ਰ ਦਾ ਜਸ) ਸਿਮਰ ਸਿਮਰ ਕੇ ਜੀਉਂਦੇ ਹਨ (ਅਤੇ ਉਸ ਤੋਂ) ਸਦਕੇ ਜਾਂਦੇ ਹਨ।੨।੬।੨੫।

## ਸਾਰੰਸ਼ ਅਤੇ ਸਿਧਾਂਤ

ਹਰੀ, ਨਿਮਾਣਿਆਂ, ਨਿਤਾਣਿਆਂ, ਡਿਗਿਆਂ ਹੋਇਆਂ ਦਾ ਆਸਰਾ ਹੈ। ਉਸ ਦੇ ਭਗਤ ਆਪਣੇ ਹਿਰਦੇ ਵਿਚ ਆਪਣੇ ਮਾਲਕ ਦਾ ਜਸ ਗਾਉਂਦੇ ਤੇ ਉਸ ਤੋਂ ਸਦਕੇ ਜਾਂਦੇ ਹਨ। ਇਸ ਸ਼ਬਦ ਵਿਚ ਸਿਧਾਂਤਕ ਪੰਕਤੀ "ਕਰਮ ਭੂਮਿ ਬੀਜਨ ਸੋ ਖਾਵਨ" ਵਾਲੀ ਹੈ। ਉਸ ਪ੍ਰਭੂ ਨੂੰ ਕਿਸੇ ਨਾਲ ਤੁਲਨਾ ਨਹੀਂ ਦਿਤੀ ਜਾ ਸਕਦੀ। ਬਸ ਇਹੋ ਕਿਹਾ ਜਾ ਸਕਦਾ ਹੈ:-

**ਬਿਸਮ ਬਿਸਮ ਬਿਸਮ ਹੀ ਭਈ ਹੈ, ਲਾਲ ਗੁਲਾਲ ਰੰਗਾਰੈ ॥ [ਪੰਨਾ ੧੩੦੨**

**ਟੋਡੀ ਮਹਲਾ ੫ ॥ ਮਾਈ ! ਮਾਇਆ ਛਲੁ ॥ ਤ੍ਰਿਣ ਕੀ ਅਗਨਿ ਮੇਘ ਕੀ ਛਾਇਆ, ਗੋਬਿੰਦ ਭਜਨ ਬਿਨੁ, ਹੜ ਕਾ ਜਲੁ ॥ਰਹਾਉ॥**

**ਛੋਡਿ ਸਿਆਨਪ ਬਹੁ ਚਤੁਰਾਈ, ਦੁਇ ਕਰ ਜੋੜਿ, ਸਾਧ ਮਗਿ ਚਲੁ॥ ਸਿਮਰਿ ਸੁਆਮੀ ਅੰਤਰਜਾਮੀ, ਮਾਨੁਖ ਦੇਹ ਕਾ, ਇਹੁ ਊਤਮ ਫਲੁ ॥੧॥ ਬੇਦ ਬਖਿਆਨ ਕਰਤ ਸਾਧੂ ਜਨ, ਭਾਗਹੀਨ ਸਮਝਤ ਨਹੀ ਖਲੁ॥ ਪ੍ਰੇਮ ਭਗਤਿ ਰਾਚੇ ਜਨ ਨਾਨਕ, ਹਰਿ ਸਿਮਰਨਿ ਦਹਨ ਭਏ ਮਲ ॥੨॥੭॥੨੬॥**

**ਪਦ ਅਰਥ :** ਛਲ=ਧੋਖਾ। ਤ੍ਰਿਣ ਕੀ ਅਗਨਿ=ਕੱਖਾਂ ਦੀ ਅੱਗ। ਮੇਘ ਕੀ ਛਾਇਆ=ਬਦਲ ਦੀ ਛਾਂ। ਹੜ ਕਾ ਜਲੁ=ਬਹੁਤ ਬਾਰਸ਼ ਨਾਲ ਨਦੀਆਂ ਵਿਚ ਜੋ ਪਾਣੀ ਪ੍ਰਵੇਸ਼ ਕਰਦਾ ਹੈ, ਉਸ ਨੂੰ ਹੜ ਕਾ ਜਲੁ ਆਖਦੇ ਹਨ। ਕਰ=ਹਥ। ਮਾਰਗਿ=ਰਸਤੇ ਉਤੇ। ਦੇਹ ਕਾ=ਸਰੀਰ ਦਾ। ਬੇਦ ਬਖਿਆਨ= ਗਿਆਨ ਦੀ ਵਿਆਖਿਆ। ਕਰਤ=ਕਰਦੇ ਹਨ। ਖਲੁ=ਮੂਰਖ। ਰਾਚੇ=ਰਚੇ (ਲੀਨ ਹੋਏ ਹਨ)। ਸਿਮਰਨਿ=ਸਿਮਰਨ ਦੁਆਰਾ। ਦਹਨ ਭਏ=ਸੜ ਗਏ। ਮਲ=ਪਾਪ।

**ਅਰਥ :** ਹੇ ਮਾਂ ! ਮਾਇਆ (ਇਕ) ਧੋਖਾ ਹੈ। ਜਿਵੇਂ ਕੱਖਾਂ ਦੀ ਅੱਗ, ਬਦਲ ਦੀ ਛਾਂ ਅਤੇ ਹੜ ਦਾ ਪਾਣੀ (ਵੇਖਦਿਆਂ ਵੇਖਦਿਆਂ ਹੀ ਅਲੋਪ ਹੋ ਜਾਂਦੇ ਹਨ, ਤਿਵੇਂ) ਪਰਮੇਸ਼ਰ ਦੇ ਭਜਨ ਤੋਂ ਬਿਨਾ ਮਾਇਆ ਵੀ ਹੜ ਦੇ ਪਾਣੀ ਸਮਾਨ (ਨਾਸ਼ਵੰਤ ਹੈ ਜੋ ਇਕ) ਧੋਖਾ ਹੈ। ਰਹਾਉ।

(ਹੇ ਭਾਈ !) ਬਹੁਤੀਆਂ ਸਿਆਣਪਾਂ ਛੱਡ ਕੇ ਦੋਵੇਂ ਹੱਥ ਜੋੜ ਕੇ (ਗੁਰੂ) ਸਾਧੂ ਦੇ (ਦੱਸੇ ਹੋਏ ਜੀਵਨ) ਰਸਤੇ ਉਤੇ ਚਲ, (ਤੂੰ) ਅੰਤਰਜਾਮੀ ਮਾਲਕ ਦਾ (ਨਾਮ) ਸਿਮਰ, ਮਨੁੱਖਾ ਸਰੀਰ ਦਾ ਇਹ ਸਭ ਤੋਂ ਚੰਗਾ ਫਲ ਹੈ।੧।

ਹੇ ਭਾਈ ! (ਕਮਾਈ ਵਾਲੇ) ਸਾਧੂ ਪੁਰਸ਼, ਬੇਦ (ਭਾਵ ਧਾਰਮਿਕ ਗ੍ਰੰਥਾਂ ਚੋਂ) ਗਿਆਨ ਦੀ ਵਿਆਖਿਆ ਕਰਦੇ ਹਨ। (ਤਾਂ ਜੋ ਮਨੁੱਖ) ਜੀਵਨ ਦੇ ਸਿਧੇ ਰਸਤੇ ਤੇ ਚਲੇ ਪਰ ਅਭਾਗਾ ਮਨੁੱਖ (ਇਸ ਤੱਤ ਨੂੰ) ਸਮਝਦਾ ਹੀ ਨਹੀਂ ਹੈ। ਦਾਸ ਨਾਨਕ (ਆਖਦਾ ਹੈ ਕਿ ਜੋ ਜੀਵ ਪ੍ਰਭੂ ਦੀ) ਪ੍ਰੇਮਾ ਭਗਤੀ ਵਿਚ ਰਚੇ ਹਨ, ਹਰੀ ਦੇ (ਨਾਮ) ਸਿਮਰਨ ਦੁਆਰਾ (ਉਨ੍ਹਾਂ ਦੇ ਸਾਰੇ ਦੁਕ੍ਰਿਤ ਕਰਮ ਭਾਵ) ਪਾਪ ਸੜ ਗਏ ਹਨ।੨।੭।੨੭।

## ਅਰਥ ਭੇਦ ਅਤੇ ਨਿਰਣੈ

**...ਹਰਿ ਸਿਮਰਨਿ ਦਹਨ ਭਏ ਮਲ ॥**

ਇਸ ਪੰਕਤੀ ਵਿਚ **ਮਲ** ਪਦ ਦੇ ਅਰਥ ਇਸ ਤਰ੍ਹਾਂ ਕੀਤੇ ਗਏ ਹਨ :-

੧. ਹਰੀ ਸਿਮਰਨ ਦੁਆਰਾ ਪਾਪ ਸੜ ਗਏ। [ਸ਼ਬਦਾਰਥ

੨. ਪਰਮਾਤਮਾ ਦੇ ਸਿਮਰਨ ਦੀ ਬਰਕਤਿ ਨਾਲ (ਉਹਨਾਂ ਦੇ ਅੰਦਰੋਂ ਕਾਮਾਦਿਕ) ਭਲਵਾਨ ਸੜ ਕੇ ਸੁਆਹ ਹੋ ਜਾਂਦੇ ਹਨ। [ਦਰਪਣ

੩. ਮਹਾਨ ਕੋਸ਼ ਵਿਚ **ਮਲ** ਪਦ ਦੇ ਇਉਂ ਅਰਥ ਕੀਤੇ ਗਏ ਹਨ:-
ਸੰ=ਸੰਗਯਾ. ਮੈਲ, ਉਹ ਵਸਤੂ ਜਿਸ ਨੂੰ ਧੋ ਕੇ ਸਾਫ ਕਰੀਏ "ਬਹੁਰਿ ਨ ਕਬਿ ਲਾਗਹਿ ਗਲ ਲੇਸ" (ਨਾਪ੍ਰ)"ਮਲ ਪਾਪ ਕਲ ਮਲ ਦਹਨ"(ਬਿਲਾਵਲ ਮ: ੫) ੨-ਵਿਸ਼ਟਾ ਗੰਦਗੀ "ਮਲ ਮੂਤ ਮੂੜ ਜਿ ਮੁਘਧ ਹੋਤੇ" (ਆਸਾ ਮ: ੫) ੩. ਪਾਪ, ਗੁਨਾਹ। ੪. ਕ੍ਰਿਪਣ, ਸੂਮ ੫. ਸੰ ਮੱਲ=ਭੁਜਾ ਨਾਲ ਲੜਨ ਵਾਲਾ, ਪਹਿਲਵਾਨ. "ਮਲ ਲਥੇ ਲੈਦੇ ਫੇਰੀਆ"(ਸ੍ਰੀ ਮ: ੫)। ੬ ਬਲਵਾਨ ਮਨੁਖ, ਭਾਵ ਜਮਦੂਤ "ਦੇਨਿ ਸੁ ਮਲ ਸਜਾਇ"(ਮ: ੧ ਵਾਰ ਮਾਝ) ੭. ਦੋਖੋ ਮੱਲਣਾ=ਜਿਨਿ ਪਛਾਤਾ ਖਸਮੁ, ਸੇ ਦਰਗਹ ਮਲ (ਮ: ੫ ਵਾਰ ਰਾਮ ਕ:)।

**ਨਿਰਣੈ :** ਪ੍ਰਕਰਣ ਅਨੁਸਾਰ **ਮਲ** ਪਦ ਦੇ ਅਰਥ ਮੈਲ; ਪਾਪ ਹੀ ਠੀਕ ਲਗਦੇ ਹਨ। ਜੇ ਇਸ ਦੇ

ਅਰਥ ਪਹਿਲਵਾਨ ਮੰਨ ਲਈਏ ਤਾਂ ਕੀ ਪ੍ਰਭੂ ਦੇ ਸਿਮਰਨ ਦੁਆਰਾ ਕੇਵਲ ਕਾਮਾਦਿਕ ਭਲਵਾਨ ਹੀ ਸੜਦੇ ਹਨ? ਅਸਲ ਵਿਚ ਮਨੁੱਖ ਦਾ ਮਨ ਪਾਪਾਂ ਕਰਕੇ ਹੀ ਮੈਲਾ ਹੈ ਪ੍ਰਭੂ ਦੇ ਸਿਮਰਨ ਨਾਲ ਮਨ ਚੋਂ ਹਰ ਪ੍ਰਕਾਰ ਦੀ ਮੈਲ ਦੂਰ ਹੋ ਜਾਂਦੀ ਹੈ ਅਤੇ ਅੰਮ੍ਰਿਤ ਨਾਮ ਮਨ ਵਿਚ ਆ ਵਸਦਾ ਹੈ। ਨਾਮ ਵਸਣ ਨਾਲ ਕਿਸੇ ਪ੍ਰਕਾਰ ਦਾ ਬਿਘਨ ਨਹੀਂ ਲਗਦਾ :-

**ਨਾਮੁ ਜਪਤ, ਹੋਵਤ ਉਧਾਰ ॥ ਨਾਮੁ ਜਪਤ, ਸੁਖ ਸਹਜ ਸਾਰ ॥**
**ਨਾਮ ਜਪਤ, ਪਤਿ ਸੋਭਾ ਹੋਇ॥ ਨਾਮੁ ਜਪਤੁ, ਬਿਘਨੁ ਨਾਹੀ ਕੋਇ॥੨॥[ਪੰ. ੧੧੮੧**

ਇਸ ਲਈ ਪ੍ਰਚਲਤ ਅਰਥ ਹੀ ਠੀਕ ਮੰਨਣੇ ਚਾਹੀਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਤਿੰਨ ਦ੍ਰਿਸ਼ਟਾਂਤ ਦੇ ਕੇ ਸਮਝਾਇਆ ਹੈ ਕਿ ਮਾਇਆ ਛਲ ਰੂਪ ਹੈ। ਕੱਖਾਂ ਦੀ ਅੱਗ ਮਿੰਟਾਂ ਵਿਚ ਭਸਮ ਹੋ ਜਾਂਦੀ ਹੈ। "ਮੇਘ ਕੀ ਛਾਇਆ ਜੈਸੇ ਬਰਤਨਹਾਰ" (ਪੰਨਾ ੧੧੪੫) ਭਾਵ ਛਿਨ ਭੰਗਰ ਹੈ। ਇਸੇ ਤਰ੍ਹਾਂ ਹੜ੍ਹ ਦਾ ਪਾਣੀ ਵੀ ਉਸੇ ਵੇਲੇ ਅਲੋਪ ਹੋ ਜਾਂਦਾ ਹੈ। ਸੁਖਮਨੀ ਸਾਹਿਬ ਵਿਚ ਗੁਰਦੇਵ ਜੀ ਦਾ ਫੁਰਮਾਨ ਹੈ:-

**ਬਿਰਖ ਕੀ ਛਾਇਆ ਸਿਉ ਰੰਗੁ ਲਾਵੈ ॥**
**ਓਹ ਬਿਨਸੈ ਉਹੁ ਮਨਿ ਪਛੁਤਾਵੈ ॥** **[ਪੰਨਾ ੨੬੮**

ਜਿਹੜਾ ਮਾਇਆ ਵਿਚ ਗਲਤਾਨ ਹੁੰਦਾ ਹੈ ਉਹ ਸ਼ੈਤਾਨ ਦਾ ਰੂਪ ਧਾਰਦਾ ਹੈ। ਜਿਹੜਾ ਇਸ ਤੋਂ ਨਿਰਲੇਪ ਹੋ ਜਾਂਦਾ ਹੈ ਉਹ ਭਗਵਾਨ ਦਾ ਰੂਪ ਬਣ ਜਾਂਦਾ ਹੈ। ਆਸਾ ਰਾਗ ਅੰਦਰ ਸਤਿਗੁਰਾਂ ਨੇ ਬੜੀ ਸੁੰਦਰ ਸੇਧ ਦਿਤੀ ਹੈ:-

**ਮਾਇਆ ਛਲੀਆ ਬਿਕਾਰ ਬਿਖਲੀਆ ॥** **[ਪੰਨਾ ੩੮੫**

ਮਾਇਆ ਦੇ ਪਦਾਰਥ ਥੋੜੇ ਜਿਹੇ ਸਮੇਂ ਵਿਚ ਮਿਟ ਜਾਂਦੇ ਹਨ। ਇਸ ਲਈ ਸਤਿਗੁਰਾਂ ਨੇ ਜੋ ਪ੍ਰੇਮਾ-ਭਗਤੀ ਦਾ ਮਾਰਗ ਦਸਿਆ ਹੈ, ਨਿਮਰਤਾ ਸਹਿਤ. ਉਸ ਉਤੇ ਚਲਣ ਵਿਚ ਹੀ ਮਨੁੱਖ ਦਾ ਭਲਾ ਹੈ, ਕਿਉਂਕਿ ਆਖਰ ਛੁਟਕਾਰਾ ਤਾਂ ਨਾਮ ਸਿਮਰਨ ਨਾਲ ਹੀ ਹੋਣਾ ਹੈ।

**ਟੋਡੀ ਮਹਲਾ ੫ ॥ ਮਾਈ ! ਚਰਨ ਗੁਰ ਮੀਠੇ ॥ ਵਡੈ ਭਾਗਿ ਦੇਵੈ ਪਰਮੇਸਰੁ, ਕੋਟਿ ਫਲਾ ਦਰਸਨ ਗੁਰ ਡੀਠੇ ॥ਰਹਾਉ॥ ਗੁਨ ਗਾਵਤ ਅਚੁਤ ਅਬਿਨਾਸੀ, ਕਾਮ ਕ੍ਰੋਧ ਬਿਨਸੇ ਮਦ ਢੀਠੇ ॥ ਅਸਥਿਰ ਭਏ ਸਾਚ ਰੰਗਿ ਰਾਤੇ, ਜਨਮ ਮਰਨ ਬਾਹੁਰਿ ਨਹੀ ਪੀਠੇ ॥੧॥ ਬਿਨੁ ਹਰਿ ਭਜਨ ਰੰਗ ਰਸ ਜੇਤੇ, ਸੰਤ ਦਇਆਲ ਜਾਨੇ ਸਭਿ ਝੂਠੇ ॥ ਨਾਮ ਰਤਨੁ ਪਾਇਓ ਜਨ ਨਾਨਕ, ਨਾਮ ਬਿਹੂਨ ਚਲੇ ਸਭਿ ਮੂਠੇ ॥੨॥੮॥੨੭॥**

**ਪਦ ਅਰਥ :** ਭਾਗਿ=ਭਾਗਾਂ ਨਾਲ। ਕੋਟਿ ਫਲਾ=ਕ੍ਰੋੜਾਂ ਫਲ (ਲਾਭ)। ਅਚੁਤ=ਨਾ ਨਾਸ਼ ਹੋਣ ਵਾਲਾ। ਮਦ=ਹੰਕਾਰ। ਢੀਠੇ=ਢੀਠਤਾ ਵਾਲੇ, ਬੇ-ਹਯਾ। ਅਸਥਿਰ ਭਏ=ਪੱਕੇ, ਅਚਲ ਹੋ ਗਏ। ਬਾਹੁਰਿ=ਮੁੜ। ਨਹੀ ਪੀਠੇ=ਨਹੀਂ ਪੀਸੇ ਗਏ, ਭਾਵ ਦੁਖੀ ਨਹੀਂ ਹੋਏ। ਜੇਤੇ=ਜਿਤਨੇ (ਵੀ ਹਨ)। ਮੂਠੇ=ਠੱਗੇ ਗਏ। ਨਾਮ ਬਿਹੂਨ=ਨਾਮ ਤੋਂ ਖ਼ਾਲੀ।

**ਅਰਥ :** ਹੇ ਮਾਂ ! ਗੁਰੂ ਦੇ ਚਰਨ (ਬਹੁਤ) ਮਿਠੇ (ਪਿਆਰੇ ਹਨ)! ਵਡੇ ਭਾਗਾਂ ਨਾਲ ਪਰਮੇਸ਼ਰ (ਇਹਨਾਂ ਚਰਨਾ ਦਾ ਪਿਆਰ) ਬਖ਼ਸ਼ਦਾ ਹੈ। ਗੁਰੂ ਦਾ ਦਰਸ਼ਨ ਵੇਖਣ ਨਾਲ ਕ੍ਰੋੜਾਂ (ਉਤਮ) ਫਲ (ਪ੍ਰਾਪਤ ਹੁੰਦੇ ਹਨ) ।੧।ਰਹਾਉ।

(ਹੇ ਮਾਂ !) ਅਬਿਨਾਸ਼ੀ ਪਰਮੇਸ਼ਰ ਦੇ ਗੁਣ ਗਾਉਂਦੇ ਹੋਇਆ ਕਾਮ, ਕ੍ਰੋਧ, ਹੰਕਾਰ (ਆਦਿਕ ਜੋ) ਢੀਠਤਾ ਵਾਲੇ (ਸ਼ਤਰੂ ਸਨ ਉਹ) ਨਾਸ਼ ਹੋ ਗਏ। (ਜਿਹੜੇ ਮਨੁੱਖ) ਸੱਚੇ (ਵਾਹਿਗੁਰੂ ਦੇ) ਰੰਗ ਵਿਚ ਰੰਗੇ ਗਏ, ਉਹ ਅਚਲ ਹੋ ਗਏ, ਮੁੜ ਕੇ ਜਨਮ ਮਰਨ ਦੀ (ਚੱਕੀ ਵਿੱਚ) ਨਹੀਂ ਪੀਸੇ ਗਏ।੧।

(ਗੁਰੂ ਦੇ ਚਰਨਾਂ ਵਿਚ ਜੁੜੇ ਹੋਏ ਪ੍ਰੇਮੀ ਜਿਨ੍ਹਾਂ ਉਤੇ) ਸੰਤ (ਗੁਰੂ) ਦਇਆਲ ਹੋਏ (ਉਨ੍ਹਾਂ ਨੇ) ਹਰੀ ਦੇ ਭਜਨ (ਸਿਮਰਨ) ਤੋਂ ਬਿਨਾ (ਹੋਰ) ਜਿਤਨੇ (ਭੀ ਦੁਨਿਆਵੀ ਪਦਾਰਥਾਂ ਦੇ) ਰੰਗ ਸਨ, ਸਾਰੇ ਹੀ ਝੂਠੇ ਜਾਣੇ। ਦਾਸ ਨਾਨਕ (ਆਖਦਾ ਹੈ ਕਿ ਉਹਨਾਂ ਚਰਨ ਸੇਵਕਾਂ ਨੇ ਪਰਮੇਸ਼ਰ ਦਾ) ਨਾਮ ਰਤਨ ਪ੍ਰਾਪਤ ਕਰ ਲਿਆ (ਅਤੇ ਬਾਕੀ ਦੇ ਜੋ) ਨਾਮ-ਸਿਮਰਨ ਤੋਂ ਖ਼ਾਲੀ ਸਨ (ਉਹ) ਸਾਰੇ ਠੱਗੇ ਗਏ (ਭਾਵ ਪਰਲੋਕ ਵਿਚ ਖ਼ਾਲੀ ਹੱਥ) ਗਏ।੨।੮।੨੭।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਚਰਨ ਗੁਰਸਿਖਾਂ ਨਾਮ ਅਭਿਆਸੀਆਂ ਨੂੰ ਬਹੁਤ ਮਿਠੇ ਤੇ ਪਿਆਰੇ ਲਗਦੇ ਹਨ। ਉਹ ਸਹੀ ਅਰਥਾਂ ਵਿੱਚ "ਰਾਜੁ ਨ ਚਾਹਉ ਮੁਕਤਿ ਨ ਚਾਹਉ, ਮਨ ਪ੍ਰੀਤਿ ਚਰਨ ਕਮਲਾਰੇ" ਦਾ ਸੁਨੇਹਾ ਸੁਣਦੇ ਹੋਏ ਉਸ ਤੇ ਅਮਲ ਕਰਦੇ ਹਨ। ਉਹਨਾਂ ਪਿਆਰਿਆਂ ਨੇ ਗੁਰੂ ਦੇ ਇਹ ਬਚਨ ਚੰਗੀ ਤਰ੍ਹਾਂ ਗੰਢ ਨਾਲ ਬੰਨ੍ਹ ਲਏ ਹਨ ਕਿਉਂਕਿ ਜਦੋਂ ਵੀ ਜੀਅ ਨਿਸਤਾਰਾ ਹੋਣਾ ਹੈ, ਗੁਰੂ ਦੇ ਚਰਨਾ ਨਾਲ ਲਗ ਕੇ ਹੀ ਹੋਣਾ ਹੈ:-

**ਗੁਰ ਕੇ ਚਰਨ, ਜੀਅ ਕਾ ਨਿਸਤਾਰਾ ॥**
**ਸਮੁੰਦੁ ਸਾਗਰੁ, ਜਿਨਿ ਖਿਨ ਮਹਿ ਤਾਰਾ ॥** [ਪੰਨਾ ੬੮੪

ਗੁਰੂ ਦੇ ਚਰਨ ਹਡ-ਚੰਮ ਦੇ ਨਹੀਂ। ਜੋ ਪੰਜਾਂ ਤੱਤਾਂ ਤੋਂ ਬਣੇ ਹੋਏ ਚਰਨ ਹਨ ਓਹ ਨਾਸ਼ਵੰਤ ਹਨ। ਸੋ, ਗੁਰੂ ਦੇ ਚਰਨਾਂ ਤੋਂ ਭਾਵ ਗੁਰੂ ਦੀ ਸ਼ਬਦ-ਜੋਤਿ ਹੈ:-

**ਹਿਰਦੈ ਚਰਣ ਸਬਦੁ ਸਤਿਗੁਰ ਕੋ, ਨਾਨਕ ਬਾਂਧਿਓ ਪਾਲ ॥** [ਪੰਨਾ ੬੮੦

ਜਿਵੇਂ ਮਿਸਰੀ ਦੀ ਡਲੀ ਨੂੰ ਜਿਧਰੋਂ ਚਕ ਮਾਰੋ, (ਚਖੋ), ਮਿਠੀ ਲਗਦੀ ਹੈ, ਇਸੇ ਤਰ੍ਹਾਂ ਸ਼ਬਦ ਦਾ ਜਾਪ ਕਰੋ, ਸਿਮਰੋ, ਕੀਰਤਨ ਕਰੋ, ਕਥਾ ਕਰੋ ਤੇ ਸੁਣੋ, ਹਰ ਤਰ੍ਹਾਂ ਗੁਰੂ ਦੇ ਚਰਨ ਮਿਠੇ ਹੀ ਮਿਠੇ ਲਗਦੇ ਹਨ। ਨਾਲ ਹੀ ਭਾਈ ਸਾਹਿਬ ਗੁਰਦਾਸ ਜੀ ਦੇ ਬਚਨ ਵੀ ਚੇਤੇ ਰਖਣਜੋਗ ਹਨ:-

**ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦ ਮੀਠੋ ਆਵੈ,**
**ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ ।**
**ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂ ਕੋ,**
**ਦਰਬ ਦਰਬ ਕਹੈ ਕੋਊ ਦਰਬਹਿ ਨ ਬਿਲਾਸ ਹੈ।**
**ਚੰਦਨ ਚੰਦਨ ਕਹਤ ਪ੍ਰਗਟੈ ਨ ਸੁਬਾਸ ਬਾਸੁ,**
**ਚੰਦੁ ਚੰਦੁ ਕਹੈ ਉਜਿਆਰੋ ਨ ਪ੍ਰਗਾਸ ਹੈ ।**
**ਤੈਸੇ ਗਿਆਨ ਗੋਸਟਿ ਕਹਤ ਨ ਰਹਤ ਪਾਵੈ,**
**ਕਰਨੀ ਪ੍ਰਧਾਨ ਭਾਨੁ ਉਦਤਿ ਅਕਾਸ ਹੈ ।** [ਕਬਿਤ ਨੰ: ੪੩੭

ਗੁਰੂ ਦੇ ਚਰਨ ਕਮਲ ਕਿਤਨੇ ਸੁੰਦਰ ਤੇ ਮਿਠੇ ਹਨ, ਇਨ੍ਹਾਂ ਦੀ ਮਹਿਮਾਂ ਭਾਈ ਸਾਹਿਬ ਗੁਰਦਾਸ ਜੀ ਵਰਗਾ ਕੋਈ ਵਿਰਲਾ ਮਹਾਨ ਰਸੀਆ ਗੁਰਸਿਖ ਹੀ ਕਰ ਸਕਦਾ ਹੈ ਜਿਵੇਂ ਕਿ ਆਪ ਜੀ ਦੇ ਰਚੇ ਕਬਿਤ ਨੰਬਰ ੨੧੯ ਤੋਂ ਪ੍ਰਗਟ ਹੁੰਦੀ ਹੈ:-

**ਚਰਨ ਕਮਲ ਗੁਰ ਜਬ ਤੇ ਰਿਦੈ ਬਸਾਏ,**
**ਤਬ ਤੇ ਅਸਥਿਰ ਚਿਤ ਅਨਤ ਨ ਧਾਵਹੀ ॥**
**ਚਰਨ ਕਮਲ ਮਕਰੰਦ ਚਰਨਾਂਮ੍ਰਿਤ ਕੇ,**
**ਪ੍ਰਾਪਤਿ ਅਮਰ ਪਦ ਸਹਜ ਸਮਾਵਹੀ ॥**

**ਚਰਨ ਕਮਲ ਸੁਖ ਮਨ ਮੈ ਨਿਵਾਸ ਕੀਓ,**
**ਆਨ ਸੁਖ ਤਿਆਗਿ ਹਰਿ ਨਾਮ ਲਿਵ ਲਾਵਹੀ ॥**
**ਚਰਨ ਕਮਲ ਮਕਰੰਦ ਵਾਸ਼ਨਾ ਨਿਵਾਸ,**
**ਆਨ ਵਾਸ ਫੀਕੀ ਭਈ ਹਿਰਦੇ ਨ ਭਾਵਹੀ ॥**

ਭਗਤ ਕਬੀਰ ਜੀ ਦੇ ਸ਼ਬਦਾਂ ਵਿਚ ਤਾਂ ਚਰਨ ਕਮਲ ਦੀ ਮੌਜ ਦਾ ਅੰਦਾਜ਼ਾ ਹੀ ਨਹੀਂ ਲਗ ਸਕਦਾ:-

**ਕਬੀਰ ਚਰਨ ਕਮਲ ਕੀ ਮਉਜ ਕੋ, ਕਹਿ ਕੈਸੇ ਉਨਮਾਨ ॥**
**ਕਹਿਬੇ ਕਉ ਸੋਭਾ ਨਹੀ, ਦੇਖਾ ਹੀ ਪਰਵਾਨੁ ॥** [ਪੰਨਾ ੧੩੭੦

**ਟੋਡੀ ਮਹਲਾ ੫ ॥ ਸਾਧ ਸੰਗਿ, ਹਰਿ ਹਰਿ ਨਾਮੁ ਚਿਤਾਰਾ ॥ ਸਹਜਿ ਅਨੰਦੁ ਹੋਵੈ ਦਿਨੁ ਰਾਤੀ, ਅੰਕੁਰੁ ਭਲੋ ਹਮਾਰਾ ॥ਰਹਾਉ॥ ਗੁਰੁ ਪੂਰਾ ਭੇਟਿਓ ਬਡਭਾਗੀ, ਜਾ ਕੋ ਅੰਤੁ ਨ ਪਾਰਾਵਾਰਾ ॥ ਕਰੁ ਗਹਿ ਕਾਢਿ ਲੀਓ ਜਨੁ ਅਪੁਨਾ, ਬਿਖੁ ਸਾਗਰ ਸੰਸਾਰਾ ॥੧॥ ਜਨਮ ਮਰਨ ਕਾਟੇ ਗੁਰ ਬਚਨੀ, ਬਹੁੜਿ ਨ ਸੰਕਟ ਦੁਆਰਾ ॥ ਨਾਨਕ, ਸਰਨਿ ਗਹੀ ਸੁਆਮੀ ਕੀ, ਪੁਨਹ ਪੁਨਹ ਨਮਸਕਾਰਾ ॥੨॥੯ ॥੨੮॥**

**ਪਦ ਅਰਥ :** ਚਿਤਾਰਿ=ਚੇਤਿਆ, ਸਿਮਰਿਆ। ਸਹਜਿ=ਸਹਜ (ਅਵਸਥਾ) ਵਿਚ। ਅੰਕੁਰ=ਅੰਗੂਰ, ਕਰਮ ਫਲ। ਭੇਟਿਓ=ਮਿਲਿਆ। ਬਡਭਾਗੀ=ਵਡੇ ਭਾਗਾਂ ਨਾਲ। ਕਰੁ ਗਹਿ=ਹਥ ਫੜ ਕੇ। ਸੰਕਟ ਦੁਆਰਾ=ਦੁਖਾਂ ਦਾ ਦੁਆਰਾ। ਗਹੀ=ਪਕੜੀ। ਪੁਨਹ ਪੁਨਹ=ਮੁੜ ਮੁੜ। ਨਮਸਕਾਰਾ=ਨਮਸਕਾਰ।

**ਅਰਥ :** (ਹੇ ਭਾਈ !) ਸਾਧ ਸੰਗ ਵਿਚ (ਅਸਾਂ) ਪਰਮੇਸ਼ਰ ਦਾ ਨਾਮ ਸਿਮਰਿਆ ਹੈ। (ਹੁਣ ਸਾਨੂੰ) ਸਹਜ (ਅਵਸਥਾ) ਵਿਚ ਦਿਨ ਰਾਤੀ ਅਨੰਦ (ਪ੍ਰਾਪਤ) ਹੋ ਰਿਹਾ ਹੈ, (ਪਿਛੇ ਕੀਤੇ ਕਰਮਾਂ ਦਾ) ਸਾਡਾ ਚੰਗਾ ਅੰਗੂਰ (ਕਰਮ ਫਲ) ਫੁਟ ਰਿਹਾ ਹੈ। ਰਹਾਉ।

(ਹੇ ਭਾਈ !) ਵਡੇ ਭਾਗਾਂ ਨਾਲ (ਸਾਨੂੰ) ਪੂਰਾ ਗੁਰੂ ਮਿਲਿਆ ਜਿਸ ਦੇ ਪਾਰ ਉਰਾਰ ਦਾ (ਕੋਈ ਅੰਤ) ਨਹੀਂ। (ਉਸ ਪੂਰੇ ਗੁਰੂ ਨੇ ਆਪਣਾ) ਦਾਸ (ਜਾਣ ਕੇ ਸਾਨੂੰ) ਬਿਖਮ (ਸੰਸਾਰ) ਸਾਗਰ ਚੋਂ ਹੱਥ ਪਕੜ ਕੇ ਬਾਹਰ ਕਢ ਲਿਆ।੧।

(ਹੇ ਭਾਈ !) ਗੁਰੂ ਦੇ ਬਚਨਾਂ (ਪਾਵਨ ਵਾਕਾਂ) ਨਾਲ ਜਨਮ ਮਰਨ ਦੇ (ਸਾਡੇ ਦੁਖ) ਕਟੇ ਗਏ (ਅਤੇ) ਮੁੜ ਦੁੱਖਾਂ ਦਾ ਦੁਆਰਾ ਨਹੀਂ (ਵੇਖਣਾ ਪਿਆ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਾਂ ਆਪਣੇ) ਮਾਲਕ ਦੀ ਸ਼ਰਨ ਪਕੜੀ (ਜਿਸ ਦੀ ਬਰਕਤ ਨਾਲ ਅਸੀਂ ਸੰਸਾਰ ਤੋਂ ਪਾਰ ਹੋ ਗਏ, ਅਜਿਹੇ ਗੁਰੂ ਪਾਤਿਸ਼ਾਹ ਨੂੰ ਸਾਡੀ) ਮੁੜ ਮੁੜ ਨਮਸਕਾਰ ਹੈ।੨।੯।੨੮।

## ਸਾਰੰਸ਼ ਅਤੇ ਸਿਧਾਂਤ

ਸਾਧ ਸੰਗ ਦੁਆਰਾ ਨਾਮ ਸਿਮਰਨ ਦਾ ਜੋ ਮਹੱਤਵ ਹੈ ਉਸ ਦਾ ਆਪਣਾ ਵਿਸ਼ੇਸ਼ ਅਸਥਾਨ ਹੈ। ਦਿਨ ਰਾਤ ਸਹਜ-ਅਨੰਦ ਦੀ ਅਵਸਥਾ ਵਿਚ ਟਿਕਣ ਦਾ ਸਾਧਨ ਗੁਰੂ ਦਾ ਮਿਲਾਪ ਤੇ ਸਾਧ ਸੰਗਤ ਦਾ ਪਰਤਾਪ ਹੈ ਜਿਸ ਦੀ ਬਰਕਤ ਨਾਲ ਜਨਮ ਮਰਣ ਦਾ ਦੁਖ ਕਟਿਆ ਜਾਂਦਾ ਹੈ।

**ਟੋਡੀ ਮਹਲਾ ੫ ॥ ਮਾਈ ! ਮੇਰੇ ਮਨ ਕੋ ਸੁਖੁ ॥ ਕੋਟਿ ਅਨੰਦ ਰਾਜ ਸੁਖੁ ਭੁਗਵੈ, ਹਰਿ ਸਿਮਰਤ ਬਿਨਸੈ ਸਭ ਦੁਖੁ॥੧॥ਰਹਾਉ॥ ਕੋਟਿ**

**ਜਨਮ ਕੇ ਕਿਲਬਿਖ ਨਾਸਹਿ, ਸਿਮਰਤ ਪਾਵਨ, ਤਨ ਮਨ ਸੁਖ ॥ ਦੇਖਿ ਸਰੂਪੁ ਪੂਰਨੁ ਭਈ ਆਸਾ, ਦਰਸਨੁ ਭੇਟਤ ਉਤਰੀ ਭੁਖ ॥੧॥ ਚਾਰਿ ਪਦਾਰਥ, ਅਸਟ ਮਹਾ ਸਿਧਿ, ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ॥ ਨਾਨਕ, ਸਰਨਿ ਗਹੀ ਸੁਖ ਸਾਗਰ, ਜਨਮ ਮਰਨ ਫਿਰਿ ਗਰਭ ਨ ਧੁਖੁ ॥੨॥੧੦॥੨੯ ॥**

**ਪਦ ਅਰਥ :** ਭੁਗਵੈ=ਭੋਗਦਾ, ਮਾਣਦਾ ਹੈ। ਕਿਲਬਿਖ=ਪਾਪ। ਨਾਸਹਿ=ਨਾਸ ਹੋ ਜਾਂਦੇ ਹਨ। ਸਿਮਰਤ=ਸਿਮਰਦਿਆਂ। ਪਾਵਨੁ=ਪਵਿਤਰ। ਪੂਰਨੁ=ਪੂਰੀ। ਚਾਰਿ ਪਦਾਰਥ=ਧਰਮ, ਅਰਥ, ਕਾਮ, ਮੋਖ। ਕਾਮਧੇਨ=ਕਲਪਿਤ ਸਵਰਗ ਦੀ ਗਾਂ ਜੋ ਹਰੇਕ ਕਾਮਨਾ ਪੂਰੀ ਕਰਦੀ ਦਸੀ ਜਾਂਦੀ ਹੈ। ਪਾਰਜਾਤ=ਇੰਦਰ ਦੇ ਬਾਗ਼ ਦਾ ਦਰਖ਼ਤ ਜੋ ਮਨ ਬਾਂਛਤ ਭਾਵਨਾਵਾਂ ਪੂਰੀਆਂ ਕਰਦਾ ਦਸਿਆ ਜਾਂਦਾ ਹੈ। ਰੁਖ=ਦਰਖ਼ਤ। ਧੁਖੁ=ਜਲਨ, ਸੰਤਾਪ।

**ਅਰਥ :** ਹੇ ਮਾਂ ! ਮੇਰੇ ਮਨ ਨੂੰ (ਬਹੁਤ ਵੱਡਾ) ਸੁਖ (ਮਿਲ ਗਿਆ ਹੈ, ਜਿਵੇਂ ਕੋਈ) ਕ੍ਰੋੜਾਂ ਰਾਜਾਂ ਦਾ ਸੁਖ ਮਾਣਦਾ ਹੋਵੇ। ਹਰੀ ਦਾ ਪਵਿੱਤਰ ਨਾਮ ਸਿਮਰਦਿਆਂ ਹਰ ਪ੍ਰਕਾਰ ਦਾ ਦੁਖ ਨਾਸ਼ ਹੋ ਜਾਂਦਾ ਹੈ। ਰਹਾਉ।

(ਹੇ ਮਾਂ! ਨਾਮ) ਸਿਮਰਦਿਆਂ ਕ੍ਰੋੜਾਂ ਜਨਮਾਂ ਦੇ ਪਾਪ ਨਾਸ਼ ਹੋ ਜਾਂਦੇ ਹਨ, ਮਨ ਤੇ ਸਰੀਰ ਸੁਖੀ (ਹੋ ਜਾਂਦੇ ਹਨ)। (ਪਰਮੇਸ਼ਰ ਦਾ) ਸਰੂਪ ਵੇਖ ਕੇ,, (ਭਾਵ ਦੀਦਾਰ ਕਰਕੇ ਮੇਰੀ) ਸਾਰੀ ਆਸਾ ਪੂਰੀ ਹੋ ਗਈ (ਅਤੇ) ਦਰਸ਼ਨ ਕਰਦਿਆਂ ਹੀ (ਮਨ ਦੀ) ਭੁੱਖ ਲਹਿ ਗਈ (ਭਾਵ ਤ੍ਰਿਪਤੀ ਹੋ ਗਈ)।੧।

ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ ਅਤੇ) ਅੱਠ ਵੱਡੀਆਂ ਸਿਧੀਆਂ (ਸ਼ਕਤੀਆਂ) ਕਾਮ ਧੇਨ (ਗਊ) ਪਾਰਜਾਤ (ਇੰਦ੍ਰ ਦੇ ਬਾਗ਼ ਦਾ ਕਲਪ ਬ੍ਰਿਛ) ਹਰੀ ਪ੍ਰਭੂ (ਆਪ ਹੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਾਂ) ਸੁਖ-ਸਾਗਰ (ਪਰਮਾਤਮਾ ਦੀ) ਸ਼ਰਨ ਪਕੜੀ ਹੈ (ਜਿਸ ਕਰਕੇ) ਮੁੜ ਕੇ ਜਨਮ ਮਰਨ ਦੇ (ਗੇੜ ਅਤੇ) ਗਰਭ ਦਾ ਸੰਤਾਪ ਨਹੀਂ (ਹੁੰਦਾ)।੨।੧੦।੨੯।

## ਸਾਰੰਸ਼ ਅਤੇ ਸਿਧਾਂਤ

ਹਰੀ ਦਾ ਨਾਮ ਸਿਮਰਨ ਕੀਤਿਆਂ ਸਾਰੇ ਦੁਖ ਪਾਪ ਦੂਰ ਹੋ ਜਾਂਦੇ ਹਨ ਅਤੇ ਹਰ ਪ੍ਰਕਾਰ ਦਾ ਸੁਖ ਨਸੀਬ ਹੋ ਜਾਂਦਾ ਹੈ। ਪ੍ਰਭੂ ਦੇ ਦਰਸ਼ਨ ਅਤੇ ਸਦੈਵੀ ਸੁੱਖ ਦੀ ਬਿਧੀ ਇਹ ਹੈ :-

**ੳ) ਸਰਬ ਸੁਖਾ ਸੁਖੁ ਸਾਚਾ ਏਹੁ ॥ ਗੁਰ ਉਪਦੇਸੁ ਮਨੈ ਮਹਿ ਲੇਹੁ॥ [ਪੰਨਾ ੧੭੮**

**ਅ) ਜਾ ਕੀ ਰਾਮ ਨਾਮ ਲਿਵ ਲਾਗੀ ॥**

**ਸਜਨੁ ਸੁਰਿਦਾ ਸੁਹੇਲਾ ਸਹਜੇ, ਸੋ ਕਹੀਐ ਵਡਭਾਗੀ ॥ [ਪੰਨਾ ੧੨੧੭**

**ਟੋਡੀ ਮਹਲਾ ੫ ॥ ਹਰਿ ਹਰਿ ਚਰਨ, ਰਿਦੈ ਉਰਧਾਰੇ ॥ ਸਿਮਰਿ ਸੁਆਮੀ ਸਤਿਗੁਰੁ ਅਪੁਨਾ, ਕਾਰਜ ਸਫਲ ਹਮਾਰੇ ॥੧॥ ਰਹਾਉ॥ ਪੁੰਨ ਦਾਨ ਪੂਜਾ ਪਰਮੇਸੁਰ, ਹਰਿ ਕੀਰਤਿ ਤਤੁ ਬੀਚਾਰੇ॥ ਗੁਨ ਗਾਵਤ ਅਤੁਲ ਸੁਖੁ ਪਾਇਆ, ਠਾਕੁਰ ਅਗਮ ਅਪਾਰੇ॥੧॥ ਜੋ ਜਨ ਪਾਰਬ੍ਰਹਮਿ ਅਪਨੇ ਕੀਨੇ, ਤਿਨ ਕਾ ਬਾਹੁਰਿ ਕਛੁ ਨ ਬੀਚਾਰੇ ॥ ਨਾਮ ਰਤਨੁ ਸੁਨਿ ਜਪਿ ਜਪਿ ਜੀਵਾ, ਹਰਿ ਨਾਨਕ ਕੰਠ ਮਝਾਰੇ ॥੨॥੧੧॥੩੦॥**

**ਪਦ ਅਰਥ :** ਰਿਦੈ=ਹਿਰਦੇ ਵਿਚ। ਉਰਧਾਰੇ=ਰਖੇ, ਧਾਰਨ ਕੀਤੇ। ਤਤੁ=ਸਾਰ, ਨਿਚੋੜ। ਹਰਿ ਕੀਰਤਿ=ਹਰੀ ਦਾ ਕੀਰਤਨ, ਸਿਫਤਿ ਸਾਲਾਹ। ਗਾਵਤ=ਗਾਉਂਦਿਆਂ। ਅਤੁਲ=ਅਮਿਣਵਾਂ। ਬਹੁਰਿ=ਮੁੜ ਕੇ। ਸੁਨਿ=ਸੁਣ ਕੇ। ਜਪਿ ਜਪਿ=ਜਪ ਕੇ। ਜੀਵਾ=ਜੀਉਂਦਾ ਹਾਂ। ਕੰਠ ਮਝਾਰੇ=ਗਲੇ ਵਿੱਚ।

**ਅਰਥ :** (ਹੇ ਭਾਈ ! ਅਸਾਂ) ਹਰੀ ਦੇ ਚਰਨ ਹਿਰਦੇ ਵਿਚ ਧਾਰਨ ਕੀਤੇ। ਆਪਣੇ ਸੁਆਮੀ ਸਤਿਗੁਰੂ ਨੂੰ ਸਿਮਰ ਕੇ ਸਾਡੇ (ਸਾਰੇ) ਕਾਰਜ ਰਾਸ ਹੋ ਗਏ।੧।ਰਹਾਉ।

(ਹੇ ਭਾਈ ! ਅਸਾਂ ਇਹ) ਤੱਤ ਵਿਚਾਰਿਆ ਹੈ ਕਿ ਪੁੰਨ-ਦਾਨ, ਪਰਮੇਸਰ-ਪੂਜਾ (ਆਦਿ ਸਭ ਕੁਝ) ਹਰੀ ਦੀ ਕੀਰਤੀ ਵਿਚ ਹੈ। (ਇਸ ਤਰ੍ਹਾਂ) ਅਪਹੁੰਚ ਤੇ ਬੇਅੰਤ ਮਾਲਕ ਦੇ ਗੁਣ ਗਾਉਂਦਿਆਂ ਅਮਿਣਵਾਂ ਸੁਖ ਪ੍ਰਾਪਤ ਕਰ ਲਿਆ ਹੈ।੧।

(ਹੇ ਭਾਈ !) ਜਿਹੜੇ ਸੇਵਕ ਪ੍ਰਭੂ ਨੇ ਆਪਣੇ ਕਰ ਲਏ, ਉਨ੍ਹਾਂ ਦਾ ਮੁੜ ਕੇ (ਚੰਗਾ ਮੰਦਾ ਕਰਮ ਪ੍ਰਭੂ) ਨਹੀਂ ਵਿਚਾਰਦਾ। ਨਾਨਕ (ਗੁਰੂ ਜੀ ਆਖਦੇ ਹਨ ਕਿ ਮੈਂ ਪਰਮਾਤਮਾ ਦਾ) ਨਾਮ ਰੂਪੀ ਰਤਨ ਸੁਣ (ਸੁਣ) ਕੇ, ਜਪ ਜਪ ਕੇ ਜੀਉਂਦਾ ਹਾਂ (ਅਤੇ ਉਸ) ਹਰੀ ਦਾ (ਨਾਮ) ਗਲੇ ਵਿਚ (ਪ੍ਰੋ ਲਿਆ ਹੈ)।੨।੧੧।੩੦।

## ਸਾਰੰਸ਼ ਅਤੇ ਸਿਧਾਂਤ

ਹਰੀ ਦੇ ਚਰਨਾਂ ਨੂੰ ਹਿਰਦੇ ਵਿਚ ਟਿਕਾਉਣ ਨਾਲ ਸਮੂਹ ਕਾਰਜਾਂ ਵਿਚ ਸਫਲਤਾ ਮਿਲਦੀ ਹੈ। ਪ੍ਰਭੂ ਦਾ ਇਕ ਅਟਲ ਨਿਯਮ ਹੈ ਕਿ ਜਿਸ ਨੂੰ ਉਹ ਆਪਣਾ ਬਣਾ ਲੈਂਦਾ ਹੈ ਫਿਰ ਉਸ ਦੇ ਚੰਗੇ ਮੰਦੇ ਕਿਸੇ ਕਰਮ ਦਾ ਭੀ ਵਿਚਾਰ ਨਹੀਂ ਕਰਦਾ । ਇਹ ਉਸ ਪ੍ਰਭੂ ਦੀ ਵਡਿਆਈ ਹੈ:-

**ੳ) ਜੋ ਜੋ ਕੀਨੋ ਆਪਨੋ, ਤਿਸੁ ਅਭੈ ਦਾਨੁ ਦੀਤਾ ॥** [ਪੰਨਾ ੮੦੯

**ਅ) ਅਪੁਨੈ ਠਾਕੁਰਿ ਜੋ ਪਹਿਰਾਇਆ ॥ ਬਹੁਰਿ ਨ ਲੇਖਾ ਪੁਛਿ ਬੁਲਾਇਆ ॥**
**ਤਿਸੁ ਸੇਵਕੁ ਕੈ ਨਾਨਕ ਕੁਰਬਾਣੀ, ਸੋ ਗਹਿਰ ਗਭੀਰਾ ਗਉਹਰੁ ਜੀਉ॥** [ਪੰਨਾ ੧੦੨

## ਟੋਡੀ ਮਹਲਾ ੯

**ੴ ਸਤਿਗੁਰ ਪ੍ਰਸਾਦਿ ॥ ਕਹਉ ਕਹਾ, ਅਪਨੀ ਅਧਮਾਈ ॥ ਉਰਝਿਓ ਕਨਕ ਕਾਮਨੀ ਕੇ ਰਸ, ਨਹ ਕੀਰਤਿ ਪ੍ਰਭ ਗਾਈ ॥੧॥ਰਹਾਉ॥ ਜਗ ਝੂਠੇ ਕਉ ਸਾਚੁ ਜਾਨਿ ਕੈ, ਤਾ ਸਿਉ ਰੁਚ ਉਪਜਾਈ ॥ ਦੀਨ ਬੰਧੁ ਸਿਮਰਿਓ ਨਹੀ ਕਬਹੂ, ਹੋਤ ਜੁ ਸੰਗਿ ਸਹਾਈ ॥੧॥ ਮਗਨ ਰਹਿਓ ਮਾਇਆ ਮੈ ਨਿਸਿ ਦਿਨੁ, ਛੁਟੀ ਨ ਮਨ ਕੀ ਕਾਈ ॥ ਕਹਿ ਨਾਨਕ ਅਬਿ ਨਾਹਿ ਅਨਤ ਗਤਿ, ਬਿਨੁ ਹਰਿ ਕੀ ਸਰਨਾਈ ॥੨॥੧॥੩੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਹਉਂ, ਨਹੰ, ਨਾਹੀਂ, ਨਾਹਿਂ। ਬਿੰਦੀ ਰਹਿਤ : ਦਾ, ਤਾ ।

**ਨੋਟ :** ਇਸ ਸ਼ਬਦ ਦੇ ਜੋੜ, ਸਟੀਕ ਬਾਣੀ ਸ੍ਰੀ ਗੁਰੂ ਤੇਗ ਬਹਾਦਰ ਜੀ (ਭਾ. ਜੋਗਿੰਦਰ ਸਿੰਘ ਤਲਵਾੜਾ) ਨਾਲ ਮਿਲਾ ਕੇ ਸੋਧੇ ਹਨ।

**ਪਦ ਅਰਥ :** ਕਹਉ ਕਹਾਂ=(ਮੈਂ) ਕੀ ਆਖਾਂ । ਅਧਮਾਈ=ਨੀਚਤਾ। ਉਰਝਿਓ=ਫਸਿਆ ਰਿਹਾ। ਕਨਕ ਕਾਮਨੀ ਕੇ ਰਸ=ਸੋਨੇ ਤੇ ਇਸਤ੍ਰੀ ਦੇ ਸੁਆਦ ਵਿਚ। ਤਾ ਸਿਉ=ਉਸ (ਜਗਤ) ਨਾਲ।

ਰੁਚ=ਰੁਚੀ, ਲਗਨ। ਉਪਜਾਈ=ਪੈਦਾ ਕੀਤੀ। ਦੀਨ ਬੰਧ=ਨਿਮਾਣਿਆਂ ਦਾ ਸਬੰਧੀ, ਸਹਾਇਕ। ਜੁ=ਜੋ। ਮਗਨ=ਮਸਤ। ਨਿਸਦਿਨੁ=ਰਾਤ ਦਿਨ। ਕਾਈ=ਪਾਣੀ ਦਾ ਜਾਲਾ, ਬੂਰ, ਮੈਲ। ਅਨਤ=ਹੋਰ। ਗਤਿ=ਗਤੀ, ਮੁਕਤੀ।

**ਅਰਥ :** ਮੈਂ ਆਪਣੀ ਨੀਚਤਾ ਬਾਰੇ ਕੀ (ਭਾਵ ਕਿਥੋਂ ਤਕ) ਆਖਾਂ? ਸੋਨੇ ਤੇ ਇਸਤਰੀ ਦੇ ਸੁਆਦ ਵਿਚ ਫਸਿਆ ਰਿਹਾ, ਪ੍ਰਭੂ ਦੀ ਕੀਰਤੀ (ਸਿਫਤ) ਨਹੀਂ ਕੀਤੀ।੧।ਰਹਾਉ।

(ਇਸ) ਝੂਠੇ ਜਗਤ ਨੂੰ ਸੱਚਾ ਸਮਝ ਕੇ ਉਸ ਨਾਲ ਆਪਣੀ ਲਗਨ ਪੈਦਾ ਕਰ ਲਈ। ਦੀਨਾ ਦੇ ਬੰਧੂ (ਪ੍ਰਭੂ ਨੂੰ) ਕਦੇ ਵੀ ਨਾ ਸਿਮਰਿਆ (ਜਿਹੜਾ ਕਿ ਲੋਕ ਪਰਲੋਕ ਵਿਚ) ਸੰਗ ਤੇ ਸਹਾਈ ਹੁੰਦਾ ਹੈ।੧।

(ਮੈਂ) ਦਿਨ ਰਾਤ ਮਾਇਆ ਦੇ (ਮੋਹ ਵਿਚ) ਮਸਤ ਰਿਹਾ (ਅਤੇ ਮੇਰੇ) ਮਨ ਦੀ ਮੈਲ ਦੂਰ ਨਾ ਹੋਈ। ਨਾਨਕ (ਇਹ) ਕਹਿੰਦਾ ਹੈ ਕਿ ਹੁਣ ਹਰੀ ਦੀ ਸ਼ਰਣ ਤੋਂ ਬਿਨਾ ਮੁਕਤੀ ਲਈ ਹੋਰ ਕੋਈ (ਥਾਂ) ਨਹੀਂ ਸੁਝਦੀ।੨।੧।੩੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਦੀ ਅਵਸਥਾ ਨੂੰ ਬਿਆਨਿਆ ਹੈ ਕਿ ਜੀਵ ਕਿਵੇਂ ਸੋਨੇ ਤੇ ਇਸਤ੍ਰੀ ਦੇ ਰੰਗ ਰਸ ਵਿਚ ਲਗ ਕੇ ਆਪਣਾ ਅਨਮੋਲ ਜੀਵਨ ਗੁਆ ਦਿੰਦਾ ਹੈ। ਪਰਮੇਸ਼ਰ ਜੋ ਸਦਾ ਜੀਵ ਦੇ ਅੰਗ ਸੰਗ ਰਹਿੰਦਾ ਹੈ, ਮਨ ਉਸ ਦੇ ਸਿਮਰਨ ਵਿਚ ਨਹੀਂ ਲਗਦਾ। ਜਦੋਂ ਤਕ ਮਾਇਆ ਦਾ ਪੜਦਾ ਨਹੀਂ ਹਟਦਾ, ਉਦੋਂ ਤਕ ਇਸ ਦਾ ਮਨ ਨਿਰਮਲ ਨਹੀਂ ਹੁੰਦਾ। ਤੱਤ ਇਹ ਹੈ ਕਿ ਹਰੀ ਦੀ ਸ਼ਰਣ ਵਿਚ ਪਿਆਂ ਹੀ ਛੁਟਕਾਰਾ ਹੋਣਾ ਹੈ, ਹੋਰ ਕੋਈ ਉਕਤੀ ਜੁਗਤੀ, ਮੁਕਤੀ ਲਈ ਸਹਾਇਕ ਨਹੀਂ ਹੋ ਸਕਦੀ।

## ਟੋਡੀ ਬਾਣੀ ਭਗਤਾਂ ਕੀ

**ੴ ਸਤਿਗੁਰ ਪ੍ਰਸਾਦਿ ॥ ਕੋਈ ਬੋਲੈ ਨਿਰਵਾ, ਕੋਈ ਬੋਲੈ ਦੂਰਿ ॥ ਜਲ ਕੀ ਮਾਛੁਲੀ, ਚਰੈ ਖਜੂਰਿ ॥੧॥ ਕਾਂਇ ਰੇ ਬਕਬਾਦੁ ਲਾਇਓ ॥ ਜਿਨਿ ਹਰਿ ਪਾਇਓ, ਤਿਨਹਿ ਛਪਾਇਓ ॥੧॥ ਰਹਾਉ॥ ਪੰਡਿਤੁ ਹੋਇ ਕੈ ਬੇਦੁ ਬਖਾਨੈ ॥ ਮੂਰਖੁ ਨਾਮਦੇਉ, ਰਾਮਹਿ ਜਾਨੈ ॥੨॥੧॥**

**ਪਦ ਅਰਥ :** ਨਿਰਵਾ=ਨੇੜੇ। ਜਲ ਕੀ ਮਾਛੁਲੀ=ਪਾਣੀ ਦੀ ਮੱਛੀ। ਚਰੈ ਖਜੂਰਿ= ਖਜੂਰ (ਦੇ ਦਰਖ਼ਤ) ਉਤੇ ਚੜ੍ਹਦੀ ਹੈ। ਕਾਂਇ=ਕਾਹਦੇ ਲਈ। ਬਕਬਾਦੁ=ਬਕਵਾਸ, ਵਿਅਰਥ ਝਗੜਾ। ਬਖਾਨੈ=ਉਚਾਰਦਾ ਹੈ। ਰਾਮਹਿ ਜਾਨੈ=ਰਾਮ (ਪਰਮਾਤਮਾ) ਨੂੰ ਹੀ ਜਾਣਦਾ ਹੈ।

**ਅਰਥ :** ਕੋਈ ਆਖਦਾ ਹੈ ਕਿ (ਪਰਮਾਤਮਾ) ਨੇੜੇ ਹੈ, ਕੋਈ ਕਹਿੰਦਾ ਹੈ (ਕਿ ਉਹ ਪ੍ਰਭੂ) ਦੂਰ ਹੈ। (ਪਰ ਇਹ ਉਸ ਤਰ੍ਹਾਂ ਦੀ ਅਤਿਕਥਨੀ ਹੈ ਜਿਵੇਂ ਕੋਈ ਇਹ ਆਖੇ ਕਿ) ਪਾਣੀ ਦੀ ਮੱਛੀ ਖਜੂਰ ਦੇ ਦਰਖਤ ਉਤੇ ਚੜ੍ਹਦੀ ਹੈ (ਭਾਵ ਪਰਮੇਸ਼ਰ ਬਾਰੇ ਐਵੇਂ ਅੰਦਾਜ਼ੇ ਲਾਈ ਜਾਣੇ ਠੀਕ ਨਹੀਂ)।੧।

ਹੇ (ਭਾਈ!) ਕਾਹਦੇ ਲਈ ਵਿਅਰਥ ਝਗੜਾ ਲਾ ਰਖਿਆ ਜੇ? ਜਿਸ (ਮਨੁੱਖ) ਨੇ ਪਰਮਾਤਮਾ ਨੂੰ ਪਾ ਲਿਆ ਹੈ ਉਸ ਨੇ (ਇਸ ਪ੍ਰਾਪਤੀ ਨੂੰ ਅਣਅਧਿਕਾਰੀ ਤੋਂ) ਲੁਕਾ ਲਿਆ।੧।ਰਹਾਉ।

ਪੰਡਿਤ (ਵਿਦਵਾਨ) ਹੋ ਕੇ ਵੇਦਾਂ ਨੂੰ ਉਚਾਰਦਾ ਹੈ (ਭਾਵ ਵਖਿਆਨ ਕਰਦਾ ਫਿਰਦਾ ਹੈ, ਪਰ) ਮੂਰਖ ਨਾਮ ਦੇਵ (ਤਾਂ ਕੇਵਲ) ਪਰਮਾਤਮਾ ਨੂੰ ਹੀ ਜਾਣਦਾ ਹੈ।੨।੧।

## ਸਾਰੰਸ਼ ਅਤੇ ਸਿਧਾਂਤ

ਵਿਦਿਆ ਦੇ ਬਲ-ਬੋਤੇ ਕੋਈ ਵੀ ਪੰਡਿਤ ਪਰਮੇਸ਼ਰ ਦਾ ਟਿਕਾਣਾ ਨਹੀਂ ਦਸ ਸਕਦਾ। ਹਾਂ, ਪ੍ਰੇਮ ਨਾਲ ਰਾਮ ਨਾਮ ਦੇ ਗੁਣ ਗਾ ਕੇ ਉਸ ਪ੍ਰਭੂ ਨਾਲ ਆਪਣੀ ਜੀਵਨ ਸਾਂਝ ਪਾਈ ਜਾ ਸਕਦੀ ਹੈ।

ਕੇਵਲ ਨੇੜੇ ਜਾਂ ਦੂਰ ਕਹਿਣ ਨਾਲ ਜੀਵਨ ਦਾ ਮਸਲਾ ਹਲ ਨਹੀਂ ਹੁੰਦਾ।

**ਕਉਨ ਕੋ ਕਲੰਕੁ ਰਹਿਓ, ਰਾਮ ਨਾਮੁ ਲੇਤ ਹੀ ॥ ਪਤਿਤ ਪਵਿਤ ਭਏ, ਰਾਮੁ ਕਹਤ ਹੀ ॥੧॥ ਰਹਾਉ॥ ਰਾਮ ਸੰਗਿ ਨਾਮ ਦੇਵ ਜਨ ਕਉ, ਪ੍ਰਤਗਿਆ ਆਈ ॥ ਏਕਾਦਸੀ ਬ੍ਰਤੁ ਰਹੈ, ਕਾਹੇ ਕਉ ਤੀਰਥ ਜਾਈ ॥੧॥ ਭਨਤਿ ਨਾਮਦੇਉ, ਸੁਕ੍ਰਿਤ ਸੁਮਤਿ ਭਏ ॥ ਗੁਰਮਤਿ ਰਾਮੁ ਕਹਿ, ਕੋ ਕੋ ਨ ਬੈਕੁੰਠ ਗਏ ॥੨॥੨॥**

**ਪਦ ਅਰਥ :** ਕਉਨ ਕੋ=ਕਿਸ (ਮਨੁੱਖ) ਨੂੰ?। ਕਲੰਕੁ=ਦੋਸ਼, ਪਾਪ। ਪਤਿਤ=ਆਚਰਨ ਤੋਂ ਡਿਗੇ ਹੋਏ ਮਨੁੱਖ। ਰਾਮ ਸੰਗਿ=ਰਾਮ ਦੀ ਸੰਗਤ ਕਰਕੇ। ਪ੍ਰਤਗਿਆ=ਪ੍ਰਤੀਤ, ਨਿਸਚਾ। ਏਕਾਦਸੀ ਬ੍ਰਤੁ ਰਹੇ=ਏਕਾਦਸੀ (ਥਿਤ) ਦਾ ਵਰਤ ਰਹਿ ਗਿਆ, ਛੁਟ ਗਿਆ। ਕਾਹੇ ਕਉ=ਕਾਹਦੇ ਲਈ। ਜਾਈ=ਮੈਂ ਜਾਵਾਂ। ਭਨਤਿ= ਕਹਿੰਦਾ ਹੈ। ਸੁਕ੍ਰਿਤ=ਸ੍ਰੇਸ਼ਟ, ਪੁੰਨ ਕਰਮ। ਸੁਮਤਿ=ਸ੍ਰੇਸ਼ਟ ਮਤ ਵਾਲੇ। ਗੁਰਮਤਿ=ਗੁਰੂ ਦੀ ਮਤਿ (ਸਿਖਿਆ) ਅਨੁਸਾਰ। ਕੋ ਕੋ=ਕੌਣ ਕੌਣ। ਬੈਕੁੰਠਿ=ਸਵਰਗ ਵਿਚ।

**ਅਰਥ:**(ਹੇ ਭਾਈ! ਦਸ) ਰਾਮ ਦਾ ਨਾਮ ਸਿਮਰਦਿਆਂ ਕਿਸ ਦਾ ਕੋਈ ਦੋਸ਼ ਰਹਿ ਗਿਆ ਹੈ? ਰਾਮ ਦਾ (ਨਾਮ) ਕਹਿੰਦਿਆਂ ਹੀ ਆਚਰਨ ਤੋਂ ਡਿਗੇ ਹੋਏ ਮਨੁੱਖ ਭੀ ਪਵਿਤ੍ਰ ਹੋ ਗਏ।੧।ਰਹਾਉ।

ਦਾਸ ਨਾਮ ਦੇਵ ਨੂੰ ਰਾਮ (ਨਾਮ) ਦੀ ਸੰਗਤ ਕਰਕੇ ਇਹ ਪ੍ਰਤੀਤ ਆ ਗਈ (ਜਿਸ ਦੇ ਫਲਸਰੂਪ ਹੁਣ) ਏਕਾਦਸੀ (ਥਿਤ) ਦਾ ਵਰਤ ਰਹਿ ਗਿਆ, (ਹੁਣ ਮੈਂ) ਤੀਰਥਾਂ ਉਤੇ ਕਾਹਦੇ ਲਈ ਜਾਵਾਂ? (ਭਾਵ ਲੋੜ ਨਹੀਂ ਰਹੀ)।੧।

ਨਾਮ ਦੇਵ ਕਹਿੰਦਾ ਹੈ ਕਿ (ਅਸੀਂ ਨਾਮ ਰੂਪੀ) ਪੁੰਨ ਕਰਮਾਂ ਕਰਕੇ ਸ੍ਰੇਸ਼ਟ ਮਤ ਵਾਲੇ ਹੋ ਗਏ ਹਾਂ। (ਹੁਣ ਸਮਝ ਆ ਗਈ ਹੈ ਕਿ) ਗੁਰੂ ਦੀ ਸਿਖਿਆ ਅਨੁਸਾਰ ਰਾਮ (ਨਾਮ) ਜਪ ਕੇ ਕੌਣ ਕੌਣ ਬੈਕੁੰਠ (ਧਾਮ) ਵਿਚ ਨਹੀਂ ਗਏ? (ਭਾਵ ਸਿਮਰਨ ਕਰਨ ਵਾਲੇ ਸਾਰੇ ਪ੍ਰੀਤਵਾਨ ਪ੍ਰੀਤਮ ਦੇ ਦੇਸ਼ ਵਿਚ ਪਹੁੰਚ ਗਏ)।੨।੨।

## ਸਾਰੰਸ਼ ਅਤੇ ਸਿਧਾਂਤ

ਰਬੀ ਸਿਮਰਨ ਦੀ ਮਹਿਮਾ ਅਪਰ ਅਪਾਰ ਹੈ। ਬੜੇ ਬੜੇ ਵਿਕਾਰੀ ਪੁਰਸ਼ ਭੀ ਉਤਮ ਸੰਗਤ ਕਰਕੇ ਭਜਨੀਕ ਬਣ ਜਾਂਦੇ ਹਨ। ਨਾਮ ਦਾ ਸੁਆਦ ਆਉਣ ਨਾਲ ਤੀਰਥ-ਭ੍ਰਮਣ, ਵਰਤ-ਰਖਣ ਅਤੇ ਹੋਰ ਕਰਮ ਕਾਂਡਾਂ ਤੋਂ ਸੁਭਾਵਿਕ ਹੀ ਛੁਟਕਾਰਾ ਹੋ ਜਾਂਦਾ ਹੈ।

ਗੁਰਮਤਿ ਵਿਚ ਵਰਤ ਰਖਣ ਅਰਥਾਤ ਭੁਖੇ ਰਹਿਣ ਦਾ ਕੋਈ ਵਿਧਾਨ ਨਹੀਂ ਹੈ। ਗੁਰਬਾਣੀ ਵਿਚ **ਅਲਪ ਅਹਾਰ** ਵਾਲਾ ਸੁਨਹਿਰੀ ਅਸੂਲ ਅਪਨਾਉਣਾ ਹੀ ਪਰਵਾਣ ਹੈ।

ਗੁਰਬਾਣੀ ਵਿਚ "ਏਕਾਦਸੀ ਨਿਕਟ ਪੇਖਹੁ ਹਰਿ ਰਾਮ॥ ਇੰਦ੍ਰੀ ਬਸਿ ਕਰ ਸੁਣਹੁ ਹਰਿ ਨਾਮ" ਅਤੇ "...ਏਕਾਦਸੀ ਏਕ ਕਰਿ ਜਾਣੈ" ਦਾ ਪਾਵਨ ਉਪਦੇਸ਼ ਮੌਜੂਦ ਹੈ। ਅਗੇ ਰਬੀ ਦਰਗਾਹ ਵਿਚ ਇਹ ਵਰਤ ਨੇਮ ਆਦਿ ਕਿਸੇ ਕੰਮ ਨਹੀਂ ਆਉਂਦੇ। ਇਸ ਬਾਰੇ ਸਾਨੂੰ ਗੁਰਬਾਣੀ ਵਿਚੋਂ ਸੁੰਦਰ ਅਗਵਾਈ ਅਤੇ ਅਜਿਹੇ ਵੀਚਾਰਾਂ ਦੀ ਕੀਤੀ ਹੋਈ ਪ੍ਰੋੜਤਾ, ਇਉਂ ਮਿਲਦੀ ਹੈ:-

**ਬਰਤ ਨੇਮ ਸੰਜਮ ਮਹਿ ਰਹਿਤਾ, ਤਿਨ ਕਾ ਆਢੁ ਨ ਪਾਇਆ ॥**
**ਆਗੈ ਚਲਣੁ ਅਉਰੁ ਹੈ ਭਾਈ, ਊਹਾ ਕਾਮਿ ਨ ਆਇਆ ॥** [ਪੰਨਾ ੨੧੬

**ਤੀਨਿ ਛੰਦੇ ਖੇਲੁ ਆਛੈ ॥੧॥ ਰਹਾਉ॥ ਕੁੰਭਾਰ ਕੇ ਘਰ ਹਾਂਡੀ ਆਛੈ, ਰਾਜਾ ਕੇ ਘਰ ਸਾਂਡੀ ਗੋ ॥ ਬਾਂਮਨ ਕੇ ਘਰ ਰਾਂਡੀ ਆਛੈ, ਰਾਂਡੀ**

**ਸਾਂਡੀ ਹਾਂਡੀ ਗੋ ॥੧॥ ਬਾਣੀਏ ਕੇ ਘਰ ਹੀਂਗੁ ਆਛੈ, ਭੈਸਰ ਮਾਥੈ ਸੀਂਗੁ ਗੋ ॥ ਦੇਵਲ ਮਧੇ ਲੀਗੁ ਆਛੈ, ਲੀਗੁ ਸੀਗੁ ਹੀਗੁ ਗੋ ॥੨॥ ਤੇਲੀ ਕੈ ਘਰ ਤੇਲੁ ਆਛੈ, ਜੰਗਲ ਮਧੇ ਬੇਲ ਗੋ ॥ ਮਾਲੀ ਕੇ ਘਰ ਕੇਲ ਆਛੈ, ਕੇਲ ਬੇਲ ਤੇਲ ਗੋ॥੩॥ ਸੰਤਾਂ ਮਧੇ ਗੋਬਿੰਦੁ ਆਛੈ, ਗੋਕਲ ਮਧੇ ਸਿਆਮ ਗੋ ॥ ਨਾਮੇ ਮਧੇ ਰਾਮੁ ਆਛੈ, ਰਾਮ ਸਿਆਮ ਗੋਬਿੰਦ ਗੋ ॥੪॥੩॥**

**ਪਦ ਅਰਥ :** ਤੀਨਿ ਛੰਦੇ ਖੇਲੁ=(ਇਕ) ਛੰਦ ਵਿਚ ਤਿੰਨ ਚੀਜ਼ਾਂ। ਹਾਂਡੀ=ਮਿਟੀ ਦੀ ਬਣੀ ਹੋਈ ਕੁੰਨੀ, ਕਟਵੀ। (ਸਾਰੇ ਜਗਤ ਦਾ) ਖੇਲ ਤਿੰਨ ਛੰਦਾਂ ਵਿਚ (ਪ੍ਰਗਟ) ਹੈ। ਸਾਂਡੀ=(ਸਵਾਰੀ) ਲਈ ਸਾਂਢਣੀ। ਰਾਂਡੀ=ਵੇਦ ਦੀ ਰਿਚਾ ਦਾ ਸਮੂਹ, ਰੰਡੀ।

**ਅਰਥ :** (ਹੇ ਭਾਈ ! ਜਿਵੇਂ) ਕੁੰਭਾਰ ਦੇ ਘਰ ਹਾਂਡੀ (ਅਤੇ) ਰਾਜਾ ਦੇ ਘਰ ਸਾਂਢਣੀ (ਸੋਭਦੀ) ਹੈ। ਬ੍ਰਾਹਮਣ ਦੇ ਘਰ ਰਾਂਡੀ (ਵੇਦ ਦੀ ਰਿਚਾ ਦਾ ਸਮੂਹ ਭਾਵ ਵੇਦ ਮੰਤ੍ਰਾਂ ਦਾ ਸਮੂਹ ਹੁੰਦਾ) ਹੈ। (ਸੋ ਇਹਨਾਂ ਤਿੰਨਾਂ ਦੇ ਘਰ) ਹਾਂਡੀ, ਸਾਂਡੀ ਤੇ ਰਾਂਡੀ (ਹੀ ਪ੍ਰਧਾਨ ਹੁੰਦੀ ਹੈ)।੧।ਰਹਾਉ।

ਬਾਣੀਏ (ਦੁਕਾਨਦਾਰ) ਦੇ ਘਰ ਹਿੰਗ ਹੁੰਦੀ ਹੈ, ਭੈਸੇ ਦੇ ਮੱਥੇ ਤੇ ਸਿੰਗ ਹੁੰਦੇ ਹਨ, ਸ਼ਿਵਾਲੇ ਵਿਚ ਸ਼ਿਵਲਿੰਗ ਹੁੰਦਾ ਹੈ। (ਇਸ ਲਈ) ਲਿੰਗ, ਸਿੰਗ, ਹਿੰਗ (ਤਿੰਨ ਹੀ ਪ੍ਰਧਾਨ ਹਨ)।੨।

ਤੇਲੀ ਦੇ ਘਰ ਤੇਲ ਹੈ, ਜੰਗਲ ਵਿਚ ਬੇਲ (ਵੇਲ) ਹੈ, ਮਾਲੀ ਦੇ ਘਰ ਕੇਲਾ ਹੈ। (ਸੋ ਇਹਨਾਂ ਤਿੰਨਾਂ ਦੇ ਘਰ) ਕੇਲਾ, ਵੇਲ ਤੇ ਤੇਲ ਹੈ।੩।

(ਹੇ ਭਾਈ ! ਜਿਵੇਂ) ਸੰਤਾਂ ਦੇ (ਹਿਰਦੇ) ਵਿਚ ਗੋਬਿੰਦ (ਪ੍ਰਭੂ) ਹੈ, ਗੋਕਲ (ਬਿੰਦਰਾਬਨ) ਵਿਚ ਕ੍ਰਿਸ਼ਨ ਜੀ ਹਨ, (ਇਸੇ ਤਰ੍ਹਾਂ) ਨਾਮ ਦੇਵ (ਦੇ ਹਿਰਦੇ) ਵਿਚ ਰਾਮ ਹੈ (ਇਸ ਲਈ ਸਭ ਪਾਸੇ) ਰਾਮ ਸਿਆਮ, ਗੋਬਿੰਦ ਦਾ ਹੀ (ਰਾਜ ਚਲ ਰਿਹਾ ਹੈ)।੪।੩।

## ਅਰਥ ਭੇਦ ਅਤੇ ਨਿਰਣੈ

### (ੳ) ਤੀਨਿ ਛੰਦੇ ਖੇਲੁ ਆਛੈ ॥

ਵਖ ਵਖ ਅਰਥ :

੧) ਛੰਦ ਖੇਲ-ਯਮਕ ਅਨੁਪ੍ਰਾਸ ਆਦਿ ਸ਼ਬਦਾਲੰਕਾਰ ਅਤੇ ਪਹੇਲੀ ਆਦਿ ਰਚਨਾ ''ਤੀਨਿ ਛੰਦੇ ਖੇਲ ਆਛੈ'' (ਟੋਡੀ ਨਾਮ ਦੇਵ) ਇਸ ਸ਼ਬਦ ਵਿੱਚ ਤਿੰਨ ਤਿੰਨ ਅਨੁਪ੍ਰਾਸਾਂ ਦਾ ਮੇਲ ਹੈ ਯਥਾ ਕੇਲੇ, ਬੇਲ, ਤੇਲ। [ਮਹਾਨ ਕੋਸ਼

੨) ਛੰਦੇ-ਛੰਦ ਵਿਚ। ਹਰ ਇਕ ਛੰਦ ਵਿਚ ਤਿੰਨਾਂ ਚੀਜਾਂ ਦੀ ਖੇਡ ਹੈ। [ਸ਼ਬਦਾਰਥ ਤੇ ਹੋਰ ਪੁਰਾਤਨ ਟੀਕੇ

੩) 'ਖੇਲੁ' ਦਾ ਅਰਥ ਹੈ 'ਜਗਤ ਰੂਪ ਤਮਾਸ਼ਾ'। ਤੀਨਿ ਛੰਦੇ ਖੇਲੁ-ਤ੍ਰਿ ਛੰਦੇ ਦਾ ਖੇਲ, ਤ੍ਰਿ ਛੰਦੇ (ਸੰਸਾਰ) ਦਾ ਖੇਲ।

**ਨੋਟ :-** ਇਥੇ 'ਤੀਨ ਛੰਦਾ' ਸਮਾਸੀ ਸ਼ਬਦ ਹੈ, ਭਾਵ (ਉਹ ਜਿਸ ਦੇ ਤਿੰਨ ਛੰਦ ਹਨ)। ਛੰਦ=ਇਹ ਲਫਜ਼ ਸੰਸਕ੍ਰਿਤ ਦਾ ਹੈ। ਇਸ ਦਾ ਅਰਥ ਹੈ 'ਸੁਭਾਉ'। ਸੋ 'ਤੀਨਿ ਛੰਦੇ ਖੇਲੁ' ਦਾ ਅਰਥ ਹੈ ''ਉਸ (ਸੰਸਾਰ) ਦਾ ਤਮਾਸ਼ਾ, ਜਿਸ ਵਿਚ ਤਿੰਨ ਸੁਭਾਉ ਮਿਲੇ ਹੋਏ ਹਨ, ਜਿਸ ਵਿਚ ਤਿੰਨ ਗੁਣ ਮਿਲੇ ਹੋਏ ਹਨ, ਭਾਵ ਤ੍ਰਿਗੁਣੀ ਸੰਸਾਰ ਦਾ ਤਮਾਸ਼ਾ। 'ਰਹਾਉ' ਦੀ ਤੁਕ ਦਾ ਅਰਥ : (ਪਰਮਾਤਮਾ ਦਾ ਰਚਿਆ ਹੋਇਆ) ਇਹ ਤ੍ਰਿਗੁਣੀ ਸੰਸਾਰ ਦਾ ਤਮਾਸ਼ਾ ਹੈ। ਜੇ ਇਸ ਅਰਥ ਨੂੰ ਸ਼ਬਦ ਦੇ ਬਾਕੀ ਬੰਦਾਂ ਨਾਲ ਰਲਾ ਕੇ ਪੜ੍ਹੀਏ, ਤਾਂ ਰਹਾਉ ਦੀ ਤੁਕ ਦਾ ਭਾਵ ਇਹ ਬਣਦਾ ਹੈ।

ਇਸ ਤ੍ਰਿ-ਗੁਣੀ ਸੰਸਾਰ ਵਿਚ ਅਕਾਲਪੁਰਖ ਦਾ ਤਮਾਸ਼ਾ ਹੋ ਰਿਹਾ ਹੈ, ਸਭ ਤ੍ਰੈਗੁਣੀ ਜੀਵ ਆਪੋ ਆਪਣੇ ਸੁਭਾਉ ਅਨੁਸਾਰ ਸਾਧਾਰਨ ਤੌਰ ਤੇ ਪ੍ਰਵਿਰਤ ਹਨ। [ਦਰਪਣ

**ਨਿਰਣੈ :** ਫਰੀਦਕੋਟ ਵਾਲੇ ਸਟੀਕ ਵਿਚ ਕਰਮ, ਉਪਾਸ਼ਨਾ, ਗਿਆਨ ਇਨ ਤੀਨੋਂ (ਛੰਦੇ) ਭਾਗੋਂ ਕਾ ਖੇਲ (ਆਛੈ) ਹੈ ਵਾ ਸ੍ਰੇਸ਼ਟ ਹੈ ਵਾ ਇਸ ਸ਼ਬਦ ਮੈਂ ਤੀਨ ਤੀਨ ਦ੍ਰਿਸ਼ਟਾਤੋਂ ਕਾ ਖੇਲ (ਆਛੈ) ਉਤਮ ਹੈ, ਪੰ. ਨਰੈਣ ਸਿੰਘ ਨੇ (ਸਾਰੇ ਜਗਤ ਦੀ) ਖੇਡ ਤਿੰਨਾਂ (ਛੰਦੇ) ਭਾਗਾਂ ਵਿਚ (ਆਛੈ) ਹੈ ਅਰਥ ਕੀਤੇ ਹਨ। ਜੇ ਦ੍ਰਿਸ਼ਟਾਂਤਾਂ ਵਲ ਝਾਤ ਮਾਰੀਏ ਤਾਂ ਇਹ ਤਿੰਨ ਨਹੀਂ, ਕੁਮਾਰ, ਰਾਜਾ, ਬ੍ਰਾਹਮਣ, ਬਾਣੀਆ, ਭੈਸਰ, ਦੇਵਲ, ਤੇਲ, ਜੰਗਲ, ਮਾਲੀ ੯ ਹਨ (ਭਾਵ ਤਿੰਨ ਛੰਦਾਂ ਵਿਚ ਤਿੰਨ-ਤਿੰਨ ਚੀਜਾਂ ਦਾ ਵਰਣਨ ਹੈ)। ਇਸ ਪਖੋਂ ਰਜੋ, ਤਮੋ, ਸਤੋ ਵਾਲੀ ਗਲ ਵੀ ਅਧੂਰੀ ਜਿਹੀ ਜਾਪਦੀ ਹੈ। ਸਰੀਰਾਂ ਦੀ ਰਚਨਾ ਪੰਜਾਂ ਤੱਤਾਂ ਤੋਂ ਹੋਈ ਹੈ। "ਪਾਂਚ ਤਤ ਕੋ ਤਨੁ ਰਚਿਓ" (ਪੰਨਾ ੧੪੨੬)। ਜੇ ਜਗਤ ਦੀ ਰਚਨਾ ਨੂੰ 'ਖੇਲੁ' ਆਖੀਏ ਤਾਂ ਕੀ ਇਥੇ 'ਖੇਲ' ਵੀ ਤਿੰਨਾਂ ਗੁਣਾਂ ਨਾਲ ਜੁੜਿਆ ਹੋਇਆ ਹੈ?

ਆਓ ਸਭ ਤੋਂ ਪਹਿਲਾਂ 'ਤੀਨਿ' ਛੰਦੇ ਖੇਲੁ ਤੇ ਆਛੈ ਦੇ ਅਰਥਾਂ ਬਾਰੇ ਜਾਣਕਾਰੀ ਪ੍ਰਾਪਤ ਕਰੀਏ। ਗੁਰਬਾਣੀ ਵਿਚ 'ਤੀਨਿ' ਪਦ ਦੇ ਅਰਥ 'ਤਿੰਨ' ਹਨ; ਜਿਵੇਂ:-

**ੳ) ਤੀਨਿ ਗੁਣਾ ਮਹਿ ਬਿਆਪਿਆ ਪੂਰਨ ਹੋਤ ਨ ਕਾਮ ॥** [ਪੰਨਾ ੨੯੯

**ਅ) ਤੀਨਿ ਸਮਾਵੈ ਚਉਥੈ ਵਾਸਾ ॥** [ਪੰਨਾ ੮੩੯

'ਛੰਦੇ' ਪਦ ਗੁਰਬਾਣੀ ਵਿੱਚ ਗੁਰੂ ਰਾਮਦਾਸ ਜੀ ਨੇ ਵਰਤਿਆ ਹੈ :-

**ਧਰਮਰਾਇ ਕੀ ਕਾਣਿ ਚੁਕਾਈ, ਸਭਿ ਚੂਕੈ ਜਮ ਕੇ ਛੰਦੇ॥** [ਪੰਨਾ ੮00

ਭਾਵ ਜਮ ਦੇ ਬੰਧਨ ਮੁਕ ਗਏ।

'ਖੇਲੁ' ਪਦ ਦੀ ਵਰਤੋਂ ਗੁਰਬਾਣੀ ਵਿਚ ਅਨੇਕ ਥਾਵਾਂ ਤੇ ਕੀਤੀ ਗਈ ਹੈ ਅਤੇ ਅਰਥ : ਖੇਡ, ਤਮਾਸ਼ਾ ਹਨ। ਇਸੇ ਤਰ੍ਹਾਂ 'ਆਛੈ' ਪਦ ਦੇ ਅਰਥ : ਚੰਗਾ, ਇਛਾ ਕਰਦਾ ਹੈ, ਚਾਹੁੰਦਾ ਹੈ, ਹਨ। ਗੁਰਬਾਣੀ ਦੀ ਕਾਵਿ ਸ਼ੈਲੀ ਦੇ ਦਰਸ਼ਨ ਕਰੀਏ ਤਾਂ ਮਾਤਰਾ ਦੀ ਪੂਰਤੀ ਲਈ ਕਈ ਥਾਵਾਂ ਤੇ ਸਿਹਾਰੀ ਬਿਹਾਰੀ ਵਿਚ ਅਤੇ ਸਿਹਾਰੀ ਲਾਵ ਦੇ ਰੂਪ ਵਿਚ ਵਰਤੀ ਗਈ ਹੈ। ਇਹ ਭੇਦ ਅਰਥ ਵਾਚਣ ਵੇਲੇ ਪ੍ਰਗਟ ਹੁੰਦਾ ਹੈ। ਸੋ, ਇਥੇ 'ਛੰਦੇ' ਦਾ ਰੂਪ 'ਛੰਦਿ' ਲੈ ਕੇ ਅਰਥ : ਛੰਦ ਵਿਚ, ਛੰਦਾਂ ਦੁਆਰਾ ਬਣ ਗਏ। ਕਿਉਂਕਿ ਪਿਛੇ 'ਤੀਨਿ' ਸ਼ਬਦ ਵਿਸ਼ੇਸ਼ਣ ਰੂਪ ਵਿਚ ਬਹੁ ਬਚਨ ਹੈ ਇਸ ਲਈ ਅਰਥ ਬਣਨਗੇ= ਤਿੰਨਾਂ ਛੰਦਾਂ ਦੁਆਰਾ। 'ਖੇਲੁ' ਦੇ ਲਲੇ ਅਖਰ ਨੂੰ ਲਗਾ ਔਂਕੜ ਇਕ ਵਚਨ ਪੁਲਿੰਗ ਨਾਵ ਦਾ ਸੂਚਕ ਹੈ। ਸੋ, ਇਹਨਾਂ ਤਿੰਨਾਂ ਛੰਦਾਂ ਵਿਚ ਇਕ ਖੇਲ ਨੂੰ ਨਿਰੂਪਣ ਕੀਤਾ ਗਿਆ ਹੈ। ਉਹ ਖੇਲ ਕੀ ਹੈ? ਉਸ ਦੀ ਵਿਆਖਿਆ ਤਿੰਨਾਂ ਛੰਦਾਂ ਵਿਚ ਕਲਾਕਾਰੀ ਦੇ ਢੰਗ ਨਾਲ ਸੰਕੇਤਕ ਰੂਪ ਵਿਚ ਦਰਸਾਈ ਹੈ ਜਿਸ ਦਾ ਸੂਖਮ ਭਾਵ ਰੱਬੀ ਸੁੰਦਰਤਾ ਹੈ।

## (ਅ) ਬਾਂਮਨ ਕੇ ਘਰ ਰਾਂਡੀ ਆਛੈ...॥

ਵੱਖ ਵੱਖ ਅਰਥ :

1) ਰਾਂਡੀ=ਸੰ. ਕਾਂਡੀ, ਵੇਦ ਦੀ ਰਿਚਾ ਦਾ ਸਮੂਹ। [ਮਹਾਨ ਕੋਸ਼
2) ਬ੍ਰਾਹਮਣ ਦੇ ਘਰ ਰੰਡੀ ਹੁੰਦੀ ਹੈ (ਪੁਰਾਤਨ ਨੇਮਾਂ ਦਾ ਬਧਾ ਹੋਣ ਕਰਕੇ ਧੀ ਭੈਣ ਵਿਧਵਾ ਹੀ ਬੈਠੀ ਰਹਿੰਦੀ ਹੈ)। [ਸ਼ਬਦਾਰਥ
3) ਬ੍ਰਾਹਮਣ ਦੇ ਘਰ (ਸਗਨ ਮਹੂਰਤ ਆਦਿਕ ਵਿਚਾਰਨ ਲਈ) ਪੱਤ੍ਰੀ (ਆਦਿਕ ਪੁਸਤਕ ਹੀ ਮਿਲਦੀ ਹੈ। [ਦਰਪਣ

**ਨਿਰਣੈ :** ਗੁਰਬਾਣੀ ਵਿੱਚ 'ਪਤ੍ਰੀ' ਲਈ ('ਗਣਿ ਗਣਿ ਜੋਤਕੁ ਕਾਂਡੀ ਕੀਨੀ॥ ...' (ਪੰਨਾ ੯0੪) 'ਕਾਂਡੀ' ਪਦ ਮੌਜੂਦ ਹੈ। ਪੰਡਿਤ ਦਾ ਸਬੰਧ ਪਤ੍ਰੀ ਨਾਲ ਹੋ ਸਕਦਾ ਹੈ ਪਰ ਬ੍ਰਾਹਮਣ ਦਾ ਸੰਬੰਧ 'ਪਤ੍ਰੀ' ਅਤੇ 'ਰਾਂਡੀ' ਨਾਲ ਢੁਕਵਾਂ ਹੈ ਕਿਉਂਕਿ ਇਸ ਸੰਬੰਧ ਵਿਚ ਇਕ ਦੋਹਰਾ ਵੀ ਪ੍ਰਚਲਤ ਹੈ:-

**ਵੈਦਾਂ ਦੇ ਘਰ ਪਿਟਣੇ, ਬ੍ਰਾਹਮਣਾ ਦੇ ਘਰ ਰੰਡ ॥**
**ਚਲ ਜਲਣ ਘਰ ਆਪਣੇ, ਸਾਹਾ ਸੋਧ ਨਿਸੰਗ ॥**

ਇਥੇ 'ਰਾਂਡੀ- ਦੇ ਅਰਥ ਨਿਰਾ ਪਤਰੀ ਨਹੀਂ ਹੋ ਸਕਦੇ ਕਿਉਂਕਿ ਗੁਰਬਾਣੀ ਵਿਚ 'ਪਤਰੀ' ਪਦ ਵਰਤਿਆ ਹੋਇਆ ਮਿਲਦਾ ਹੈ। "ਮਨ ਕੀ ਪਤ੍ਰੀ ਵਾਚਣੀ ਸੁਖੀ ਹੂ ਸੁਖੁ ਸਾਰੁ" ਵਿਦਮਾਨ ਹੈ।

ਜਿਵੇਂ ਤਿੰਨਾਂ ਗੁਣਾਂ ਦਾ ਸੁਭਾਉ ਵਖਰਾ ਹੈ ਤਿਵੇਂ ਜਗਤ ਦੇ ਸਾਰੇ ਜੀਆਂ ਦੀ ਸ਼ਕਲ ਇਕ ਦੂਜੇ ਨਾਲੋਂ ਵਖਰੀ ਅਤੇ ਸੁਭਾਉ ਵਖਰਾ ਹੈ। ਗੁਰਬਾਣੀ ਵਿੱਚ ਅੰਕਿਤ ਹੈ-"ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥ ਕੋਇ ਨ ਕਿਸਹੀ ਜੇਹਾ ਉਪਾਇਆ॥" (ਪੰਨਾ ੧੦੫੬) ਇਸ ਸ਼ਬਦ ਵਿਚ ਨਿਰੋਲ ਤ੍ਰਿਗੁਣੀ ਸੰਸਾਰ ਦੇ ਤਮਾਸ਼ੇ ਦਾ ਵਿਸ਼ਾ ਨਹੀਂ ਜਿਵੇਂ ਕਿ ਕੁਝ ਵਿਦਵਾਨਾਂ ਨੇ ਦਸਣ ਦਾ ਯਤਨ ਕੀਤਾ ਹੈ। ਅਸਲ ਵਿਚ ਇਥੇ ਰੱਬ ਨਾਲ ਸਾਂਝ ਪਾਉਣ ਦਾ ਵਿਸ਼ਾ ਹੈ। ਤਿੰਨਾਂ ਛੰਦਾਂ ਵਿਚ ਜਿਹੜੇ ਦ੍ਰਿਸ਼ਟਾਂਤ ਦਿਤੇ, ਉਹ ਬੜੇ ਸਪਸ਼ਟ ਹਨ:-

1- ਕੁੰਭਾਰ ਦਾ ਘਰ ਭਾਂਡਿਆਂ ਨਾਲ ਭਰਿਆ ਹੋਇਆ ਸੋਹਣਾ ਲਗਦਾ ਹੈ।
2- ਰਾਜੇ ਦੇ ਘਰ ਸਵਾਰੀ ਲਈ ਸਾਂਢਣੀਆਂ ਆਦਿ ਹੋਣ ਤਾਂ ਸੋਭਦਾ ਹੈ।
3- ਬ੍ਰਾਹਮਣ ਦੇ ਘਰ ਵੇਦ ਰਿਚਾ ਦਾ ਸਮੂਹ ਜਾਂ ਰੰਡੀਆਂ ਵਿਧਵਾ ਧੀਆਂ ਭੈਣਾਂ ਦਾ ਇਕੱਠ ਚੰਗਾ ਲਗਦਾ ਹੈ।
4- ਬਾਣੀਏ ਦੀ ਦੁਕਾਨ ਹਿੰਗ (ਆਦਿ ਵਸਤਾਂ) ਨਾਲ ਸੋਭਦੀ ਹੈ।
5- ਭੈਂਸੇ ਦੇ ਮੱਥੇ ਤੇ ਸਿੰਗ ਹੋਣ ਤਾਂ ਉਹ ਸੋਭਦਾ ਹੈ।
6- ਸ਼ਿਵਾਲੇ ਵਿਚ ਸ਼ਿਵਲਿੰਗ ਹੋਵੇ ਤਾਂ, ਉਹ ਸੋਭਦਾ ਹੈ।
7- ਤੇਲੀ ਦੇ ਘਰ ਤੇਲ ਦਾ ਭਾਂਡਾ 'ਕੁਪਾ' ਪਿਆ ਸੋਹਣਾ ਲਗਦਾ ਹੈ।
8- ਜੰਗਲਾਂ ਵਿਚ ਵੇਲਾਂ ਲਗੀਆਂ ਹੋਣ ਤਾਂ ਜੰਗਲ ਸੋਹਣਾ ਲਗਦਾ ਹੈ।
9- ਮਾਲੀ ਦੇ ਘਰ ਕੇਲਿਆਂ ਦਾ ਬੂਟਾ ਹੋਵੇ ਤਾਂ ਉਸ ਦਾ ਵਿਹੜਾ ਸੋਹਣਾ ਲਗਦਾ ਹੈ।

ਪਰ ਅੰਤਲੇ ਚੌਥੇ ਛੰਦ ਵਿਚ ਨਿਜ ਤੱਤ ਦੀ ਗਲ ਕੀਤੀ ਹੈ ਕਿ ਸੰਤਾਂ ਦੇ ਘਰ ਵਿਚ ਉਪ੍ਰੋਕਤ ਚੀਜਾਂ ਵਿਚੋਂ ਕੋਈ ਵਸਤੂ ਨਹੀਂ ਸੋਭਦੀ ਉਥੇ ਤਾਂ 'ਗੋਬਿੰਦੁ ਗੋਬਿੰਦੁ' (ਗਾਉਣਾ ਤੇ ਸੁਣਨਾ) ਚੰਗਾ ਲਗਦਾ ਹੈ। ਜਿਵੇਂ ਗੋਕਲ ਨਗਰ ਵਿਚ 'ਕ੍ਰਿਸ਼ਨ ਕ੍ਰਿਸ਼ਨ' (ਦੀ ਧੁਨੀ) ਚੰਗੀ ਲਗਦੀ ਹੈ, (ਪਰ) ਨਾਮ ਦੇਵ ਦੇ ਹਿਰਦੇ ਵਿਚ ਤਾਂ 'ਰਾਮ ਸਿਆਮ ਗੋਬਿੰਦਗੋ' ਦੀ ਧੁਨੀ ਹੀ ਸੁਖਾਂਦੀ ਹੈ। ਨਾਮ ਦੇਵ ਦਾ ਸੰਬੰਧ ਤਿੰਨ ਗੁਣੀ ਅਵਸਥਾ ਨਾਲ ਨਹੀਂ 'ਚੌਥੇ ਪਦ' ਨਾਲ ਜੁੜਦਾ ਹੈ:-

**ਚਉਥੇ ਪਦ ਮਹਿ ਜਨ ਕੀ ਜਿੰਦੁ ॥** [ਪੰਨਾ ੮੭੧



# ਰਾਗੁ ਬੈਰਾੜੀ

**ਜਬ ਮਾਰੂ ਕੇ ਮੇਲ ਮੇਂ ਪੰਚਮ ਦੀਨ ਲਗਾਏ ।**
**ਧਾ ਗਾ ਸੰਬਾਦੀ ਵਾਦ ਤੇ ਤਬਹਿ ਬੈਰਾੜੀ ਕਹਾਏ।**

**[ਗ੍ਰੰਥ ਰਾਗ ਚੰਦਰਕਾ ਸਾਰ ਚੋਂ"**

ਇਹ ਰਾਗ ਮਾਰਵਾ ਠਾਠ ਤੋਂ ਉਪਜਦਾ ਹੈ। ਇਹ ਰਾਗ ਸੰਪੂਰਣ ਹੈ। ਇਸ ਦਾ ਵਾਦੀ ਸਵਰ ਗੰਧਾਰ ਸੰਵਾਦੀ ਧੈਵਤ ਹੈ। ਇਹ ਮਾਰਵਾ ਅੰਗ ਨਾਲ ਗਾਇਆ ਜਾਂਦਾ ਹੈ। ਪੰਚਮ ਸਵਰ ਲਗਣ ਕਰਕੇ ਮਾਰਵੇ ਤੋਂ ਸਵਤੰਤ੍ਰ ਰਹਿੰਦਾ ਹੈ। ਇਸ ਵਿਚ 'ਸਾ ਪਾ' ਤੇ 'ਗਾ ਪਾ' ਸਵਰਾਂ ਦੀ ਸੰਗਤ ਬਹੁਤ ਮਹਤਵ ਪੂਰਨ ਹੈ, ਪਰ ਅਲਾਪ ਮਧਮ ਰਖਣਾ ਚਾਹੀਦਾ ਹੈ।

ਇਹ ਰਾਗ ਟੋਡੀ, ਤਰਬੇਣੀ, ਦੇਸ਼ਕਾਰ ਇਹਨਾਂ, ਰਾਗਾਂ ਦੇ ਸੰਜੋਗ ਨਾਲ ਬਣਦਾ ਹੈ। ਇਹ ਜਾਣਕਾਰਾਂ ਦਾ ਮਤ ਹੈ। ਕਈ ਇਸ ਵਿਚ ਕੋਮਲ ਧੈਵਤ ਲਾ ਕੇ ਪੂਰਬੀ ਠਾਠ ਦਾ ਰਾਗ ਮੰਨਦੇ ਹਨ। ਬੈਰਾੜੀ ਦੇ ਕਈ ਪ੍ਰਕਾਰ ਪ੍ਰਾਚੀਨ ਗ੍ਰੰਥਾਂ ਵਿਚ ਵਰਣਨ ਕੀਤੇ ਗਏ ਹਨ, ਪਰ ਗੁਰਮਤਿ ਸੰਗੀਤ ਵਿਚ ਇਸ ਦਾ ਗਾਇਨ ਬਹੁਤ ਹੀ ਘਟ ਕੀਤਾ ਜਾਂਦਾ ਹੈ ਕਿਉਂਕਿ ਰਾਗੀ ਸਿੰਘਾਂ ਨੂੰ ਇਸ ਰਾਗ ਬਾਰੇ ਕੋਈ ਵਿਸ਼ੇਸ਼ ਗਿਆਨ ਨਹੀਂ ਹੈ।

ਵਾਦੀ= ਗੰਧਾਰ ਸੰਵਾਦੀ= ਧੈਵਤ ਜਾਤਿ= ਸੰਪੂਰਣ
ਗਾਇਨ ਦਾ ਸਮਾਂ= ਸ਼ਾਮ, ਸੰਧਿਆ ਕਾਲ।
ਅਰੋਹ= ਸਾ ਰੇ ਗਾ, ਪਾ ਮਾਂ ਗਾ, ਪਾ ਧਾ ਨੀ ਸਾ।
ਅਵਰੋਹ= ਸਾਜ਼ ਨੀ ਧਾ ਪਾ ਮਾ ਗਾ ਰੇ ਸਾ।
ਪਕੜ= ਪਾ ਧਾ ਗਾ, ਧਾ, ਮਾਜ਼ ਗਾ, ਰੇ ਗਾ, ਮਾਜ਼ ਗ, ਰੇ ਸਾ।

ਬੈਰਾੜੀ ਸਾਰਸੁਤ ਦੇ ਮਤ ਵਿਚ ਮਾਲਕੌਂਸ ਦੀ ਰਾਗਣੀ, ਸ਼ਿਵ ਮਤ ਵਿਚ ਬਸੰਤ ਦੀ ਰਾਗਣੀ, ਕਾਲੀਨਾਥ ਮਤ ਵਿਚ ਪੰਚਮ ਦੀ ਰਾਗਣੀ, ਅਤੇ ਹਨੂਮੰਤ ਮਤ ਵਿਚ ਭੈਰੋ ਦੀ ਰਾਗਣੀ ਹੈ। ਇਸ ਤਰ੍ਹਾਂ ਦੇ ਮੇਲ ਹੋਰ ਵੀ ਹਨ।

ਇਹ ਰਾਗਣੀ ਗੁਰਮਤਿ ਸੰਗੀਤ ਵਿਚ ਸਿਰੀ ਰਾਗ ਦੀ ਰਾਗਣੀ ਹੈ ਜਿਵੇਂ ਕਿ ਰਾਗ ਮਾਲਾ ਵਿਚ ਅੰਕਿਤ ਹੈ :-

**ਬੈਰਾਰੀ ਕਰਨਾਟੀ ਧਰੀ ॥**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਦਾ ੧੩ਵਾਂ ਨੰਬਰ ਹੈ। ਇਹ ਗਲ ਚੇਤੇ ਰਖਣ ਵਾਲੀ ਹੈ ਕਿ ਸਾਰੰਗ ਅਤੇ ਸਿਰੀ ਰਾਗ ਦੇ ਮੇਲ ਤੋਂ ਵੀ ਬੈਰਾੜੀ ਬਣਦੀ ਹੈ।



# ਰਾਗੁ ਬੈਰਾੜੀ ਮਹਲਾ ੪ ਘਰੁ ੧ ਦੁਪਦੇ

**ੴ ਸਤਿਗੁਰ ਪ੍ਰਸਾਦਿ ॥ ਸੁਨਿ ਮਨ! ਅਕਥ ਕਥਾ ਹਰਿਨਾਮ ॥ ਰਿਧਿ ਬੁਧਿ ਸਿਧਿ ਸੁਖ ਪਾਵਹਿ, ਭਜੁ ਗੁਰਮਤਿ ਹਰਿ ਰਾਮ ਰਾਮ ॥੧॥ ਰਹਾਉ॥ ਨਾਨਾ ਖਿਆਨ ਪੁਰਾਨ ਜਸੁ ਊਤਮ, ਖਟ ਦਰਸਨ ਗਾਵਹਿ ਰਾਮ ॥ ਸੰਕਰ ਕ੍ਰੋੜਿ ਤੇਤੀਸ ਧਿਆਇਓ, ਨਹੀ ਜਾਨਿਓ ਹਰਿ ਮਰਮਾਮ ॥੧॥ ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ, ਸਭ ਗਾਵਤ ਜੇਤ ਉਪਾਮ॥ ਨਾਨਕ, ਕ੍ਰਿਪਾ ਕਰੀ ਹਰਿ ਜਿਨ ਕਉ, ਤੇ ਸੰਤ ਭਲੇ ਹਰਿ ਰਾਮ ॥੨॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਾਵਹਿਂ, ਗਾਵਹਿਂ।

**ਪਦ ਅਰਥ :** ਰਿਧਿ=ਰਿਧੀ, ਧਨ (ਦੌਲਤ)। ਬੁਧਿ=ਅਕਲ। ਸਿਧਿ= ਕਰਾਮਾਤੀ ਸ਼ਕਤੀਆਂ। ਨਾਨਾਂ=ਅਨੇਕ ਪ੍ਰਕਾਰ ਦੇ। ਖਿਆਨ=ਮਹਾਂ ਭਾਰਤ ਦਾ ਗ੍ਰੰਥ ਆਖਿਆਨ, ਪ੍ਰਸੰਗ। ਖਟ ਦਰਸਨ=ਛੇ ਸ਼ਾਸਤਰ। ਸੰਕਰ=ਸ਼ਿਵ। ਕ੍ਰੋੜ ਤੇਤੀਸ=ਤੇਤੀ ਕ੍ਰੋੜ (ਦੇਵਤਿਆਂ) ਨੇ। ਮਰਮਾਮ=ਮਰਮ, ਭੇਦ। ਸੁਰਿ=ਸਰੇਸ਼ਟ। ਨਰ=ਮਨੁੱਖ। ਗਣ=ਦੇਵਤਿਆਂ ਦੇ ਦਾਸ। ਗੰਧ੍ਰਬ=ਦੇਵਤਿਆਂ ਦੇ ਰਾਗੀ। ਜੇਤ=ਜਿਤਨੀ। ਉਪਾਮ=ਉਤਪਤੀ ਕੀਤੀ (ਸ੍ਰਿਸ਼ਟੀ ਉਤਪੰਨ ਹੋਈ)। ਕਰੀ=ਕੀਤੀ।

**ਅਰਥ :** ਹੇ ਮਨ ! ਹਰੀ ਦੇ ਨਾਮ ਦੀ ਅਕਥ ਕਥਾ ਹੈ (ਜੋ ਪੂਰੀ ਤਰ੍ਹਾਂ ਬਿਆਨ ਨਹੀਂ ਹੋ ਸਕਦੀ, ਧਿਆਨ ਨਾਲ) ਸੁਣ। (ਹੇ ਮਨ !) ਗੁਰਮਤ ਅਨੁਸਾਰ ਹਰਿ ਹਰਿ ਨਾਮ ਜਪ (ਇਸ ਦੇ ਫਲ ਸਰੂਪ ਤੂੰ) ਧਨ, ਅਕਲ, ਕਰਾਮਾਤੀ ਸ਼ਕਤੀਆਂ (ਅਤੇ ਹੋਰ ਆਤਮਿਕ) ਸੁਖ ਪਾ ਲਵੇਂਗਾ ।੧।ਰਹਾਉ।

(ਹੇ ਮਨ!) ਅਨੇਕ ਪ੍ਰਕਾਰ ਦੇ ਪ੍ਰਸੰਗਾਂ ਵਾਲੇ ਗ੍ਰੰਥ, ਪੁਰਾਣ ਅਤੇ ਛੇ-ਸਾਸਤਰ (ਵੀ ਉਸ) ਰਾਮ ਦਾ ਉਤਮ ਜਸ ਗਾਉਂਦੇ ਹਨ। ਸ਼ਿਵ ਜੀ ਆਦਿ ਤੇਤੀ ਕ੍ਰੋੜ ਦੇਵਤਿਆਂ ਨੇ (ਹਰੀ) ਦਾ ਧਿਆਨ ਕੀਤਾ (ਪਰ ਓਹ ਵੀ ਉਸ) ਹਰੀ ਦਾ ਮਰਮ (ਭੇਦ) ਨਹੀਂ ਜਾਣ ਸਕੇ।੧।

(ਹੇ ਮਨ !) ਦੇਵਤੇ, (ਸ੍ਰੇਸ਼ਟ ਗੁਣਾਂ ਵਾਲੇ), ਸਾਧਾਰਨ ਮਨੁੱਖ, ਦੇਵਤਿਆਂ ਦੇ ਦਾਸ, ਦੇਵਤਿਆਂ ਦੇ ਰਾਗੀ (ਭੀ ਉਸ ਦਾ) ਜਸ ਗਾਉਂਦੇ ਹਨ, (ਹੋਰ) ਜਿਤਨੀ (ਸ੍ਰਿਸ਼ਟੀ) ਪੈਦਾ ਕੀਤੀ ਹੋਈ ਹੈ (ਉਸ ਦੀ) ਉਪਮਾ ਗਾਉਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਉਤੇ ਹਰੀ ਨੇ ਕਿਰਪਾ ਕੀਤੀ ਓਹੀ ਵਿਆਪਕ ਹਰੀ ਰਾਮ ਦੇ ਉਤਮ ਸੰਤ (ਬਣੇ)।੨।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਬੇਅੰਤ ਪ੍ਰਭੂ ਦੇ ਨਾਮ ਦੀ ਕਥਾ ਗਾਉਣ ਤੇ ਸੁਣਨ ਦਾ ਆਦੇਸ਼ ਦਿੱਤਾ ਹੈ। ਨਾਲ ਹੀ ਇਹ ਸੋਝੀ ਕਰਾਈ ਹੈ ਕਿ ਉਸ ਪ੍ਰਭੂ ਦਾ ਕੋਈ ਵੀ ਭੇਦ ਨਹੀਂ ਪਾ ਸਕਦਾ। ਹਾਂ, ਪ੍ਰਭੂ ਦੇ ਉਹ ਸੰਤ ਉਤਮ ਪੁਰਸ਼ ਹਨ ਜਿਨ੍ਹਾਂ ਉਤੇ ਪਰਮੇਸ਼ਰ ਦੀ ਕਿਰਪਾ ਹੋਈ ਅਤੇ ਉਹ ਸਦੀਵ ਕਾਲ ਹਰੀ-ਜਸ ਵਿਚ ਲੀਨ ਰਹੇ।

**ਬੈਰਾੜੀ ਮਹਲਾ ੪॥ ਮਨ ! ਮਿਲਿ ਸੰਤ ਜਨਾ ਜਸੁ ਗਾਇਓ ॥ ਹਰਿ ਹਰਿ ਰਤਨੁ, ਰਤਨੁ ਹਰਿ ਨੀਕੋ, ਗੁਰਿ ਸਤਿਗੁਰਿ ਦਾਨੁ ਦਿਵਾਇਓ ॥੧॥ਰਹਾਉ॥ ਤਿਸੁ ਜਨ ਕਉ, ਮਨੁ ਤਨੁ ਸਭੁ ਦੇਵਉ, ਜਿਨਿ ਹਰਿ**

**ਹਰਿ ਨਾਮੁ ਸੁਨਾਇਓ ॥ ਧਨੁ ਮਾਇਆ ਸੰਪੈ ਤਿਸੁ ਦੇਵਉ, ਜਿਨਿ ਹਰਿ ਮੀਤੁ ਮਿਲਾਇਓ ॥੧॥ ਖਿਨੁ ਕਿੰਚਿਤ ਕ੍ਰਿਪਾ ਕਰੀ ਜਗਦੀਸਰਿ, ਤਬ ਹਰਿ ਹਰਿ, ਹਰਿ ਜਸੁ ਧਿਆਇਓ ॥ ਜਨ ਨਾਨਕ ਕਉ ਹਰਿ ਭੇਟੇ ਸੁਆਮੀ, ਦੁਖੁ ਹਉਮੈ ਰੋਗੁ ਗਵਾਇਓ ॥੨॥੨ ॥**

**ਪਦ ਅਰਥ:**ਮਨ=ਹੇ ਮਨ!। ਮਿਲਿ ਸੰਤ ਜਨਾ=ਸੰਤ ਜਨਾ ਨਾਲ ਮਿਲ ਕੇ। ਗਾਇਓ=ਗਾਇਆ। ਨੀਕੋ=ਚੰਗਾ। ਗੁਰਿ ਸਤਿਗੁਰਿ=ਗੁਰੂ ਸਤਿਗੁਰੂ ਨੇ। ਦੇਵਉ=ਦੇਵਾਂ (ਬਿੰਦੀ ਸਹਿਤ)। ਸੰਪੈ=ਸੰਪਦਾ। ਖਿਨੁ= ਛਿਨ ਭਰ ਵਿਚ। ਕਿੰਚਿਤ=ਥੋੜੀ ਜਿਹੀ। ਜਗਦੀਸਰਿ=ਜਗਤ ਦੇ ਮਾਲਕ ਨੇ। ਤਬ=ਤਦੋਂ। ਭੇਟੇ=ਮਿਲੇ।

**ਅਰਥ :** ਹੇ ਮਨ ! (ਜਿਸ ਮਨੁੱਖ ਨੇ) ਸੰਤ ਜਨਾ ਨਾਲ ਮਿਲ ਕੇ ਹਰੀ ਦਾ ਜਸੁ ਗਾਇਨ ਕੀਤਾ (ਉਸ ਨੂੰ) ਗੁਰੂ ਸਤਿਗੁਰੂ ਨੇ (ਪਰਮੇਸ਼ਰ ਪਾਸੋਂ) ਹਰੀ ਦਾ ਕੀਮਤੀ ਤੇ ਸੁੰਦਰ ਨਾਮ ਰੂਪੀ ਰਤਨ (ਬਖ਼ਸ਼ਸ਼ ਵਜੋਂ) ਦਿਵਾ ਦਿਤਾ।੧। ਰਹਾਉ।

(ਹੇ ਭਾਈ !) ਉਸ ਪੁਰਸ਼ ਨੂੰ (ਮੈਂ ਆਪਣਾ) ਮਨ, ਸਰੀਰ ਸਭ ਕੁਝ (ਭੇਟਾ ਵਜੋਂ) ਦੇਵਾਂ ਜਿਸ ਨੇ ਮੈਨੂੰ ਹਰੀ ਹਰੀ ਦਾ ਨਾਮ ਸੁਣਾਇਆ। ਧਨ, ਮਾਇਆ ਤੇ ਸੰਪਦਾ ਉਸ ਨੂੰ ਦੇਵਾਂ ਜਿਸ ਨੇ (ਮੈਨੂੰ) ਹਰੀ ਮਿਤਰ ਮਿਲਾ ਦਿਤਾ।੧।

ਜਗਤ ਦੇ ਮਾਲਕ ਨੇ (ਜਦੋਂ ਮੇਰੇ ਉਤੇ) ਇਕ ਛਿਨ ਭਰ ਲਈ ਥੋੜੀ ਜਿਹੀ ਕਿਰਪਾ ਕੀਤੀ, ਤਦੋਂ (ਮੈਂ) ਹਰਿ ਹਰਿ (ਨਾਮ ਰੂਪੀ) ਜਸ ਧਿਆਇਆ (ਭਾਵ ਸਿਫਤਿ ਸਲਾਹ ਕੀਤੀ)। (ਹੇ ਭਾਈ !) ਦਾਸ ਨਾਨਕ ਨੂੰ ਹਰੀ ਸੁਆਮੀ ਜੀ ਮਿਲੇ (ਜਿਨ੍ਹਾਂ ਦੀ ਕਿਰਪਾ ਨਾਲ ਮੇਰਾ ਜਨਮ ਜਨਮਾਤ੍ਰਾਂ ਦਾ) ਦੁੱਖ ਤੇ ਹਉਮੈ ਦਾ ਰੋਗ ਦੂਰ ਹੋ ਗਿਆ।੨।੨।

## ਸਾਰੰਸ਼ ਅਤੇ ਸਿਧਾਂਤ

ਜਿਸ ਮਨੁੱਖ ਉਤੇ ਗੁਰੂ ਕਿਰਪਾ ਕਰਦਾ ਹੈ ਉਸ ਨੂੰ ਹੀ ਨਾਮ-ਰਤਨ ਪ੍ਰਾਪਤ ਹੁੰਦਾ ਹੈ ਅਤੇ ਓਹੀ ਸੰਤ ਜਨਾ ਦੀ ਸੰਗਤ ਵਿਚ ਪਰਮੇਸ਼ਰ ਦੀ ਸਿਫ਼ਤ ਸਲਾਹ ਕਰਦਾ ਹੈ। ਨਾਮ-ਰਤਨ ਆਪਣੇ ਜਤਨ ਨਾਲ ਨਹੀਂ ਮਿਲਦਾ, ਇਹ ਤਾਂ ਗੁਰੂ-ਪਰਮੇਸ਼ਰ ਦੀ ਨਦਰਿ ਵਾਲੀ ਦਾਤਿ ਹੈ-'ਨਾਨਕ, ਨਦਰੀ ਕਰਮੀ ਦਾਤਿ' (ਪੰਨਾ ੫)।

**ਬੈਰਾੜੀ ਮਹਲਾ ੪ ॥ ਹਰਿ ਜਨੁ, ਰਾਮਨਾਮ ਗੁਨ ਗਾਵੈ ॥ ਜੇ ਕੋਈ ਨਿੰਦ ਕਰੇ ਹਰਿ ਜਨ ਕੀ, ਅਪੁਨਾ ਗੁਨੁ ਨ ਗਵਾਵੈ ॥੧॥ ਰਹਾਉ॥ ਜੋ ਕਿਛੁ ਕਰੇ ਸੁ ਆਪੇ ਸੁਆਮੀ, ਹਰਿ ਆਪੇ ਕਾਰ ਕਮਾਵੈ ॥ ਹਰਿ ਆਪੇ ਹੀ ਮਤਿ ਦੇਵੈ ਸੁਆਮੀ, ਹਰਿ ਆਪੇ ਬੋਲਿ ਬੁਲਾਵੈ ॥੧॥ ਹਰਿ ਆਪੇ ਪੰਚ ਤਤੁ ਬਿਸਥਾਰਾ, ਵਿਚਿ ਧਾਤੂ ਪੰਚ ਆਪਿ ਪਾਵੈ ॥ ਜਨ ਨਾਨਕ ਸਤਿਗੁਰੁ ਮੇਲੇ ਆਪੇ, ਹਰਿ ਆਪੇ ਝਗਰੁ ਚੁਕਾਵੈ ॥੨॥੩॥**

**ਪਦ ਅਰਥ :** ਗਾਵੈ=ਗਾਉਂਦਾ ਹੈ। ਗੁਨੁ=(ਵਿਸ਼ੇਸ਼) ਗੁਣ, ਸੁਭਾਵ ਆਦਿ। ਨ ਗਵਾਵੈ=ਨਹੀਂ ਗੁਆਉਂਦਾ, ਨਹੀਂ ਛਡਦਾ। ਬੋਲਿ ਬੁਲਾਵੈ=ਬੋਲ ਕੇ (ਦੂਜਿਆਂ ਤੋਂ) ਬੁਲਵਾਉਂਦਾ ਹੈ। ਪੰਚ ਤਤੁ=ਜਲ, ਅਗਨੀ, ਪ੍ਰਿਥਵੀ, ਵਾਯੂ, ਆਕਾਸ਼। ਬਿਸਥਾਰਾ=ਖਿਲਾਰਦਾ ਹੈ। ਧਾਤੂ ਪੰਚ=ਪੰਜ ਦੋਸ਼ (ਸ਼ਬਦ, ਸਪਰਸ, ਰੂਪ, ਰਸ, ਗੰਧ)। ਝਗਰੁ=ਝਗੜਾ।

**ਅਰਥ :** (ਹੇ ਭਾਈ !) ਹਰੀ ਦਾ ਸੇਵਕ-ਜਨ ਰਾਮ ਨਾਮ ਦੇ ਗੁਣ ਗਾਉਂਦਾ ਹੈ। ਜੇ ਕੋਈ

(ਮਨੁੱਖ) ਹਰੀ ਦੇ ਸੇਵਕ ਦੀ ਨਿੰਦਾ ਕਰਦਾ ਰਹੇ ਤਾਂ ਵੀ (ਉਹ ਹਰੀ ਜਨ, ਹਰੀ ਦਾ ਜਸ ਕਰਨ ਵਾਲਾ ਆਪਣਾ ਸੁਭਾਅ ਅਥਵਾ) ਗੁਣ (ਆਦਿ) ਨਹੀਂ ਛਡਦਾ।੧। ਰਹਾਉ।

(ਹੇ ਭਾਈ !) ਉਹ ਸੁਆਮੀ ਜੋ ਕਿਛ ਕਰ ਰਿਹਾ ਹੈ ਆਪ ਹੀ ਕਰ ਰਿਹਾ ਹੈ, ਹਰੀ ਆਪ ਹੀ (ਜੀਵ ਰੂਪ ਹੋ ਕੇ) ਕਾਰ ਕਮਾਉਂਦਾ ਹੈ। ਹਰੀ ਆਪ ਹੀ (ਸਭ ਨੂੰ) ਅਕਲ ਦੇਂਦਾ ਹੈ (ਅਤੇ) ਆਪ ਹੀ ਬੋਲ ਕੇ (ਜੀਵ ਤੋਂ) ਬੁਲਵਾਉਂਦਾ ਹੈ।੧।

(ਹੇ ਭਾਈ !) ਹਰੀ ਨੇ ਆਪ ਹੀ ਪੰਜਾਂ ਤੱਤਾਂ ਤੋਂ (ਸਾਰਾ) ਪਸਾਰਾ ਕੀਤਾ ਹੈ (ਅਤੇ) ਆਪ ਹੀ (ਜੀਵ ਵਿਚ) ਪੰਜ ਦੋਸ਼ (ਸ਼ਬਦ, ਸਪਰਸ਼, ਰੂਪ, ਰਸ, ਗੰਧ) ਪਾਉਂਦਾ ਹੈ। ਦਾਸ ਨਾਨਕ (ਆਖਦਾ ਹੈ ਕਿ) ਹਰੀ ਆਪ ਹੀ ਸਤਿਗੁਰੂ ਨੂੰ ਮੇਲ ਕੇ (ਇਨ੍ਹਾਂ ਪੰਜਾਂ ਦੋਸ਼ਾਂ ਦੇ) ਝਗੜਿਆਂ ਨੂੰ ਮੁਕਾਂਦਾ ਭਾਵ ਦੂਰ ਕਰਦਾ ਹੈ।੨।੩।

## ਅਰਥ ਭੇਦ ਅਤੇ ਨਿਰਣੈ

**ਜੇ ਕੋਈ ਨਿੰਦ ਕਰੇ ਹਰਿ ਜਨ ਕੀ, ਅਪਨਾ ਗੁਨੁ ਨ ਗਵਾਵੈ ॥**

ਵੱਖ ਵੱਖ ਅਰਥ :

੧ ਅਪਨਾ ਗੁਨਨ ਓਹ ਨਿੰਦਕ ਅਪਨੇ ਗੁਣਾਂ ਨੂੰ ਗਵਾਤਾ। [ਸੰਤ ਸੁਤੇ ਪ੍ਰਕਾਸ਼

੨ ਅਪਨਾ ਗੁਣ ਗਵਾਵੇਗਾ ਨਿੰਦਕ ਨਕਾਰ ਵਿਧਿ ਸੰਤ ਕੀ ਹਾਨੀ ਨਹੀਂ ਹੋਤੀ, ਪ੍ਰਮਾਨ-ਨਰਸੀ ਕੇ ਮਾਮੇ ਨੇ ਰਾਜਾ ਨੂੰ ਕਹਯਾ। ਵਾ ਅਪਨਾ ਗੁਨੁ ਨਹੀਂ ਗਵਾਵਤੇ ਸੰਤ। ਪ੍ਰਮਾਨ-ਪਥਰ ਮਾਰੇ ਤਿਸ ਫਲ ਦੇਂਹਿ। ਮਨਮੁਖ ਨੇ ਗੁਰਮੁਖ ਨੂੰ ਕੂਪ ਮੈ ਸੁਟਿਆ। ਉਸ ਨੇ ਸੇਵਾ ਕਰਾਈ ਰਾਜਾ ਪਾਸੋਂ। [ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਕ੍ਰਿਤ ਭਾਈ ਸ਼ਾਮ ਸਿੰਘ

**ਨਿਰਣੈ :** ਇਸ ਪੰਕਤੀ ਦੇ ਅਰਥਾਂ ਬਾਰੇ ਜੋ ਵਾਰਤਾਲਾਪ ਭਾ.ਸ. ਰਣਧੀਰ ਸਿੰਘ ਜੀ ਨਾਰੰਗਵਾਲ ਨੇ ਆਪਣੀ ਪੁਸਤਕ "ਗੁਰਬਾਣੀ ਲਗ-ਮਾਤ੍ਰਾਂ ਦੀ ਵਿਲਖਣਤਾ" ਵਿੱਚ ਦਿੱਤੀ ਹੈ, ਉਹ ਬੜੀ ਸੁਆਦਲੀ ਹੈ ਅਤੇ ਪਾਠਕਾਂ ਦੀ ਦ੍ਰਿਸ਼ਟੀ ਗੋਚਰਾ ਕੀਤੀ ਜਾਂਦੀ ਹੈ :-

ਇਕ ਵਾਰ ਦਾ ਹੋਰ ਜ਼ਿਕਰ ਹੈ ਕਿ ਅਸੀਂ ਸਾਰਾ ਜੱਥਾ ਇਕ ਅਨੰਦ ਕਾਰਜ ਸਮਾਗਮ ਤੇ ਹੜੱਪੇ ਗਏ ਹੋਏ ਸਾਂ। ਉਸ ਇਲਾਕੇ ਦੀ ਬਹੁਤ ਸਾਰੀ ਸੰਗਤ ਭੀ ਆਈ ਹੋਈ ਸੀ। ਅਨੰਦ ਕਾਰਜ ਦੀ ਸਮਾਪਤੀ ਤੇ ਜੋ ਗੁਰਵਾਕ ਆਇਆ, ਉਸ ਨੂੰ ਗ੍ਰੰਥੀ ਸਿੰਘ (ਉਸੇ ਇਲਾਕੇ ਦਾ) ਅਸਲ ਅਖਰੀ ਸੁਧਤਾ ਸਹਿਤ ਇਉਂ ਪੜ੍ਹਨ ਲਗਾ:-

**ਹਰਿ ਜਨੁ ਰਾਮ ਨਾਮ ਗੁਨ ਗਾਵੈ ॥**
**ਜੇ ਕੋਈ ਨਿੰਦ ਕਰੇ ਹਰਿ ਜਨ ਕੀ, ਅਪੁਨਾ ਗੁਨੁ ਨ ਗਵਾਵੈ ॥**

ਜਦੋਂ ਇਹ ਪੰਗਤੀ ਪੜ੍ਹੀ ਉਸ ਗ੍ਰੰਥੀ ਸਿੰਘ ਨੇ, ਤਾਂ ਉਸੇ ਇਲਾਕੇ ਦੇ ਇਕ ਪ੍ਰਸਿਧ ਗਿਆਨੀ ਨੇ ਉਸ ਨੂੰ ਟੋਕਿਆ ਅਤੇ ਬੜੇ ਰੋਅਬ ਦਾਬ ਨਾਲ ਕਿਹਾ ਕਿ : "ਗੁਨਨ' ਪਾਠ ਕਰੋ, 'ਗੁਨ ਨ' ਕਿਉਂ ਕਰਦਾ ਹੈਂ। ਗੁਨ ਤੇ ਨ ਨੂੰ ਨਿਖੇੜਦਾ ਕਿਉਂ ਹੈਂ।" ਮੈਂ ਉਸ ਗਿਆਨੀ ਦੀ ਨੋਕ ਟੋਕ ਨੂੰ ਸੁਣ ਕੇ ਆਖਿਆ ਕਿ ਗ੍ਰੰਥੀ ਸਿੰਘ ਠੀਕ ਪਾਠ ਕਰਦਾ ਹੈ, ਉਸ ਨੂੰ ਟੋਕਦੇ ਕਿਉਂ ਹੋ। ਤਾਂ ਉਹ ਬਿਰਧ ਸਫ਼ੈਦ ਰੀਸ਼ ਗਿਆਨੀ ਮੈਨੂੰ ਅਕੜ ਕੇ ਪਿਆ ਤੇ ਕਹਿਣ ਲਗਾ, "ਤੈਨੂੰ ਕੀ ਪਤਾ ਹੈ? ਮੈਂ ਭੀ ਉਸ ਹੰਕਾਰੀ ਦਾ ਹੰਕਾਰ ਦਮਨ ਕਰਨ ਲਈ ਉਸੇ ਟੋਨ ਵਿਚ ਉਤਰ ਦਿੱਤਾ। "ਤੈਨੂੰ ਭੀ ਕੀ ਪਤਾ ਹੈ?" ਉਸ ਨੇ ਮੇਰੇ ਚੱਕਰ ਕੜ੍ਹੇ ਸਜੇ ਹੋਏ ਦੇਖ ਕੇ ਸਮਝਿਆ ਕਿ ਕੋਈ ਅਨਪੜ੍ਹ ਨਿਹੰਗ ਹੋਣਾ ਹੈ। ਜਦੋਂ ਉਹ ਛਿਥਾ ਜੇਹਾ ਪਿਆ ਤਾਂ ਇਕ ਪਾਸੇ ਬੈਠਾ ਗਿਆਨੀ ਦਾ ਮੁਅਤਕਿਦ ਸਿਖ ਮੈਨੂੰ ਆਖਣ ਲਗਾ ਕਿ ਇਹ ਬੜੇ ਮਾਨਨੀਕ ਮੰਨੇ ਦੰਨੇ ਗਿਆਨੀ ਹਨ। ਇਹਨਾਂ ਅਗੇ ਕਿਸੇ ਨੇ ਅਜ ਤਾਈਂ ਹੁੱਤ ਨਹੀਂ ਕੀਤੀ।

ਉਸ ਦੇ ਚਾਟੜੇ ਵਲੋਂ ਇਹ ਹਮਾਇਤ ਹੋਣ ਪਰ ਉਕਤ ਹੈਂਕੜੀ ਗਿਆਨੀ ਫੇਰ ਹੀਂਜਰ ਕੇ ਕੁਛ ਬੋਲਿਆ। ਮੈਂ ਉਸ ਨੂੰ ਆਖਿਆ, ਜੀ ! ਹੀਂਜਰਨ ਦੀ ਤੇ ਘਬਰਾਉਣ ਦੀ ਕੋਈ ਲੋੜ ਨਹੀਂ। ਜੋ ਗ੍ਰੰਥੀ

ਸਿੰਘ ਨੇ ਪਾਠ ਪੜ੍ਹਿਆ ਹੈ, ਉਸ ਪਾਠ ਨੂੰ ਗੌਹ ਕਰਕੇ ਫੇਰ ਸੁਣ ਲਵੋ। ਲਗਾਂ ਮਾਤ੍ਰਾਂ ਦੀ ਸ਼ੁਧਤਾਈ ਸਹਿਤ। ਗਿਆਨੀ ਜੀ ਬੋਲੇ "ਤੈਨੂੰ ਕੀ ਸ਼ਊਰ ਹੈ। 'ਗੁਨਨ' ਬਹੁਵਚਨ ਹੈ। ਤੈਨੂੰ ਪਤਾ ਹੈ, ਬਹੁ ਬਚਨ ਕਿਸ ਬਲਾ ਦਾ ਨਾਉਂ ਹੈ? ਮੈਂ ਆਖਿਆ ਜੇ ਬਹੁ ਬਚਨ ਹੈ ਤਾਂ 'ਅਪਨੇ ਗੁਨਨ' ਪਾਠ ਹੋਣਾ ਚਾਹੀਦਾ ਹੈ। ਪ੍ਰੰਤੂ ਪਾਠੀ ਨੇ ਪੜ੍ਹਿਆ ਹੈ "ਅਪੁਨਾ ਗੁਨੁ ਨ ਗਵਾਵੈ"। "ਤਾਂ ਤੇ ਅਪਨਾ ਪਦ ਗੁਨਨ ਬਹੁ ਬਚਨ ਨਾਲ ਫਬਦਾ ਹੀ ਨਹੀਂ।" ਗਿਆਨੀ ਫੇਰ ਬੜੀ ਮਹਾਨਤਾ ਸਹਿਤ ਬੋਲੇ। ਪਾਠ ਹੈ 'ਆਪਨ, ਅਪਨਾ' ਨਹੀਂ। ਇਸ ਦਾ ਫੈਸਲਾ ਤਾਂ ਸ਼ੁੱਧ ਪਾਠ ਦੇਖਣ ਤੇ ਹੈ। ਮੈਂ ਆਖਿਆ "ਪਾਠੀ ਜੀ ਦੇਖੋ ਪਾਠ ਕੀ ਹੈ?" ਗ੍ਰੰਥੀ ਜੀ ਨੇ ਗੌਹ ਨਾਲ ਵੇਖ ਕੇ ਆਪਣਾ ਪਾਠ ਫੇਰ ਕੀਤਾ। ਹੁਣ ਦਸੋ ਗਿਆਨੀ ਜੀ ਕੋਈ ਕਸਰ ਰਹੀ ਹੈ। ਜੇ ਅਜੇ ਭੀ ਕਸਰ ਹੈ, ਮੈਂ ਆਖਿਆ ਤਾਂ ਪਾਠ ਤੇ ਹੋਰ ਭੀ ਨਿਗਾਹ ਮਾਰੋ। ਜੇ 'ਗੁਨੁ' ਦੇ ਨੰਨੇ ਅਖਰ ਨੂੰ ਔਂਕੜ ਹੈ ਤਦ ਤਾਂ ਇਹ ਬਹੁ ਬਚਨ ਨਹੀਂ। ਬਹੁਤ ਗੁਣ ਅਰਥ ਨਹੀਂ ਬਣੇਗਾ। ਇਕੋ ਗੁਣ ਬਣੇਗਾ। ਜੇ ਔਂਕੜ ਨੰਨੇ ਨੂੰ ਨਹੀਂ ਤਾਂ ਗੁਨ ਨੰਨੇ ਮੁਕਤੇ ਨਾਲਿ ਹੀ ਬਗੈਰ ਅਗਲੇ ਨੰਨੇ ਨੂੰ ਬਹੁ ਬਚਨ ਹੋ ਸਕਦਾ ਹੈ। ਤਾਂ ਗਿਆਨੀ ਜੀ ਕਹਿਣ ਲਗੇ (ਗ੍ਰੰਥੀ ਨੂੰ ਮੁਖਾਤਬ ਕਰਕੇ) ਭਾਈ ਦੇਖੋ ਗੁਨ ਦਾ ਨੰਨਾ ਮੁਕਤਾ ਹੀ ਹੈ ਨਾ? ਗ੍ਰੰਥੀ ਨੇ ਗਹੁ ਨਾਲ ਦੇਖਿਆ ਅਤੇ ਬਿਸੇਖਿਆ ਕਿ ਗੁਨ ਦੇ ਨੰਨੇ ਨੂੰ ਔਂਕੁੜ ਹੈ। ਸੁਣ ਕੇ ਗਿਆਨੀ ਜੀ ਬੜੇ ਤਲਮਲਾਏ ਅਤੇ ਮੈਨੂੰ ਕੌੜਕੇ ਫੇਰ ਆਖਣ ਲਗੇ ਕਿ ਔਂਕੜ ਨਾਲ ਤੂੰ ਗੁਨ ਦੇ ਅਰਥ ਕੀ ਕਰੇਂਗਾ। ਉਤਰ ਵਿਚ ਮੈਂ ਆਖਿਆ ਤੁਸੀਂ ਗੁਨਨ ਦੇ ਬਹੁ-ਬਚਨ ਵਾਲੇ ਅਰਥ ਨਾਲ ਸਾਰੀ ਦੁਪੰਗਤੀ ਦਾ ਕੀ ਅਰਥ ਬਣਾਉਂਦੇ ਹੋ, ਤਾਂ ਗਿਆਨੀ ਜੀ ਬੋਲੇ ਕਿ ਹਰਿਜਨ ਜੌਨਸਾ ਹੈ, ਕਰਿ ਕਰਕੇ, ਉਹ ਰਾਮ ਨਾਮ ਦੇ ਗੁਣ ਗਾਈ ਚਲੇ। ਜੌਨਸਾ ਪੁਰਸ਼ ਹਰਿਜਨ ਕੀ ਨਿੰਦਾ ਕਰਤਾ ਹੈ, ਵੋ ਨਿੰਦਕ ਪੁਰ ਆਪਣੇ ਗੁਣ ਗੰਵਾ ਲੈਂਦਾ ਹੈ।

ਮੈਂ ਆਖਿਆ ਨਿੰਦਕ ਅੰਦਰ ਤਾਂ ਗੁਣ ਹੀ ਕੋਈ ਨਹੀਂ ਹੁੰਦੇ। ਉਸਨੇ ਗਵਾਉਣੇ ਕੀ ਸੀ। ਕਿਸੇ ਵਿਚ ਕੋਈ ਗੁਣ ਹੋਊ ਕਿਸੇ ਵਿਚ ਕੋਈ ਪਰ ਨਿੰਦਕ ਵਿਚ ਤਾਂ ਗੁਣ ਹੀ ਕੋਈ ਨਹੀਂ। ਇਸ ਪਰਥਾਇ ਮੈਂ ਗੁਰਪਰਮਾਣ ਭੀ ਹੋਰ ਬੋਲ ਸੁਣਾਏ। ਤਿਸ ਪਰ ਗਿਆਨੀ ਜੀ ਮੈਨੂੰ ਆਖਣ ਲਗੇ "ਤੁਸੀਂ ਦਸੋ, ਔਂਕੁੜ ਵਾਲੇ ਇਕ ਬਚਨ ਅਰਥੀ ਗੁਨ ਦਾ ਕੀ ਅਰਥ ਕਰੋਗੇ"। (ਐਤਕੀ ਓਸ ਦੇ ਹਿਰਦੇ ਨੇ ਕੁਛ ਕਾਂਪ ਖਾਂਧੀ ਤਾਂ ਤੂੰ ਦੇ ਥਾਂ ਤੁਸੀਂ ਕਹਿ ਕੇ ਮੈਨੂੰ ਸੰਬੋਧਨ ਕੀਤਾ)। ਮੈਂ ਆਖਿਆ ਸਿਧੀ ਗਲ ਹੈ ਕਿ ਹਰਿ ਜਨ ਰਾਮ ਨਾਮ ਗੁਣ ਗਾਈ ਹੀ ਜਾਵੇ।

ਜੇ ਕੋਈ ਉਸਦੀ ਨਿੰਦਾ ਕਰਦਾ ਹੈ ਤਾਂ ਉਸ ਦਾ ਕੁਛ ਗੁਮੇਹ ਨ ਕਰੇ, ਪਰਵਾਹ ਨਾ ਕਰੇ। ਆਪਣਾ ਰਸ ਸਾਂਤ ਪ੍ਰੇਮ ਸਹਿਤ ਗੁਣ ਗਾਉਣ ਵਾਲਾ ਗੁਣ ਨਾ ਗਵਾਵੇ। ਗੁਸਾ ਕਰੋਧ ਨਾ ਕਰੇ।

**ਕਬੀਰ ਸੰਤੁ ਨ ਛਾਡੈ ਸੰਤਈ, ਜਉ ਕੋਟਿਕ ਮਿਲਹਿ ਅਸੰਤ ॥**
**ਮਲੀਆਗਰੁ ਭੁਯੰਗਮ ਬੇਢਿਓਤ ਸੀਤਲਤਾ ਨ ਤਜੰਤ ॥**

ਇਹੋ ਭਾਵ ਹੈ "ਅਪਨਾ ਗੁਨ ਨ ਗਵਾਵੈ" ਚੰਦਨ ਦੇ ਬਿਰਖ ਨੂੰ ਭਾਵੇਂ ਅਣਗਿਣਤ ਸਪ (ਸਰਪ) ਲਿਪਟੇ ਰਹਿਣ ਪਰ ਚੰਦਨ ਦਾ ਬਿਰਖ ਆਪਣੀ ਸੀਤਲਤਾਈ ਅਤੇ ਸੁਗੰਧੀ ਵਾਲਾ ਗੁਣ ਨਹੀਂ ਤਜਦਾ। ਇਸ ਤਰ੍ਹਾਂ ਚਾਹੇ ਕ੍ਰੋੜਾਂ (ਕੋਟਕ) ਅਸੰਤ ਅਨਾੜੀ ਨਿੰਦਕ ਗੁਰਮੁਖ ਹਰਿ ਗੁਣ ਗਾਵਨਹਾਰੇ ਗੁਰਮੁਖ ਜਨ ਨੂੰ ਮਿਲਨ ਪਰ ਉਹ ਆਪਣੀ ਸੰਤਤਾਈ ਗੁਰਮੁਖਤਾਈ ਵਾਲਾ ਸੀਲ ਸੁਭਾਵ ਨਹੀਂ ਛਡਦਾ। ਨਾ ਹੀ ਨਿੰਦਿਆ ਤੇ ਨਿੰਦਕਾਂ ਦੀ ਪਰਵਾਹ ਹੀ ਕਰਦਾ ਹੈ, ਨਿਰਭੈ ਹੋ ਕੇ ਬੇ-ਪਰਵਾਹ ਹੋ ਕੇ ਹਰਿ ਗੁਣ ਗਾਈ ਹੀ ਜਾਂਦਾ ਹੈ।

ਇਹ ਤੱਤ ਭਾਵੀ ਭਾਸ਼ਨ ਸੁਣ ਕੇ ਸਾਰੀ ਸੰਗਤ ਗਦ ਗਦ ਹੋ ਗਈ ਅਤੇ ਗਿਆਨੀ ਜੀ ਠਠੰਬਰ ਕੇ ਚੁਪ ਹੋ ਗਏ। ਮਾਨ ਧਾਰੀ ਹੋਣ ਕਰਕੇ ਓਥੇ ਭਰੀ ਸੰਗਤ ਵਿਚ ਤਾਂ ਕੁਛ ਕੁਸਕੇ ਨਹੀਂ ਪਰ ਫੇਰ ਪਿਛੋਂ ਜਿਥੇ ਸਾਡਾ ਉਤਾਰਾ ਸੀ, ਓਥੇ ਇਕਲੇ ਚਲ ਕੇ ਆਏ ਅਤੇ ਬੜੀ ਹੀ ਭਾਵਨਾ ਨਾਲ ਸ਼ਰਧਾ ਪੂਰਤ ਹੋ ਕੇ ਆਏ ਅਸੀਂ ਭੀ ਪ੍ਰੇਮ ਭਾਵਨਾ ਸਹਿਤ ਉਹਨਾਂ ਨੂੰ ਪਾਸ ਬੈਠਾਇਆ। ਥੋੜਾ ਚਿਰ ਪ੍ਰਸਪਰ

ਪ੍ਰੇਮ ਵਾਰਤਾਲਾਪ ਹੋਣ ਪਸਚਾਤ ਬੜੇ ਹੀ ਪਰਸੰਨ ਹੋਕੇ ਮੰਨੇ ਕਿ ਸਚ ਮੁਚ ਲਗਾਂ ਮਾਤਰਾਂ ਅੰਦਰ ਹੀ ਅਸਲ ਅਤੇ ਸਚੇ ਅਰਥ ਗੁਰਬਾਣੀ ਦੇ ਲੁਪਤ ਗੁਪਤ ਹਨ। ਸਾਨੂੰ ਅਜ ਪਤਾ ਲਗਾ ਹੈ। ਸਾਰੀ ਉਮਰ ਐਵੇਂ ਗੰਵਾ ਲਈ। ਅਸੀਂ ਸਮਝਦੇ ਰਹੇ, ਕਿ ਇਹ ਲਗਾਂ ਮਾਤਰਾਂ ਫਾਲਤੂ ਹੀ ਲਗੀਆਂ ਹੋਈਆਂ ਹਨ। ਇਹ ਗਿਆਨੀ ਪੁਣੇ ਦਾ ਗੁਮਾਨ ਤਿਆਗ ਕੇ ਅਤਿ ਨਿਰਮਾਣ ਹੋ ਗਏ ਤੇ ਲਗਾਂ ਮਾਤ੍ਰਾਂ ਦੀ ਗੁਰਮਤਿ ਗੋਝ ਕਲਾ ਉਤੇ ਉਨ੍ਹਾਂ ਦੀ ਸ਼ਰਧਾ ਬਣ ਆਈ, ਅਤੇ ਸਾਫ ਸਾਫ ਸਪਸ਼ਟ ਤੌਰ ਤੇ ਮੰਨ ਗਏ ਕਿ ਗੁਰਬਾਣੀ ਦੇ ਕਿਸੇ ਵਾਕ ਪੰਗਤੀ ਦਾ ਇਕ ਤੋਂ ਛੁਟ ਦੂਜਾ ਅਰਥ ਹੋਰ ਹੋ ਨਹੀਂ ਸਕਦਾ। ਜੋ ਅਨੇਕਾਂ ਅਰਥ ਕਰਦੇ ਹਨ ਬੜੇ ਅਗਿਆਨੀ ਹਨ। ਵਾਰਤਾਲਾਪ ਸਮਾਪਤ ਹੋਈ।

## ਸਾਰੰਸ਼ ਅਤੇ ਸਿਧਾਂਤ

ਹਰੀ ਦਾ ਸੇਵਕ ਪਰਮੇਸ਼ਰ ਦੇ ਗੁਣ ਗਾਉਣ ਵਾਲਾ ਸੁਭਾਅ ਨਹੀਂ ਛਡਦਾ ਭਾਵੇਂ ਲੋਕ ਉਸ ਦੀ ਵਿਰੋਧਤਾ ਪਏ ਕਰਨ। ਉਹ ਦ੍ਰਿੜ੍ਹ ਇਰਾਦੇ ਦਾ ਮਾਲਕ ਹੁੰਦਾ ਹੈ। ਜਿਵੇਂ ਬੇਰੀ ਦੇ ਦਰਖ਼ਤ ਨੂੰ ਵਟੇ ਮਾਰੋ ਤਾਂ ਵੀ ਉਹ ਫਲ ਦਿੰਦੀ ਹੈ। ਇਸੇ ਤਰ੍ਹਾਂ ਹਰੀ ਜਨਾਂ ਦੀ ਬੇਸ਼ਕ ਕੋਈ ਨਿੰਦਾ ਪਿਆ ਕਰੇ ਪਰ ਓਹ ਆਪਣਾ ਉਪਕਾਰੀ ਸੁਭਾਅ ਨਹੀਂ ਛਡਦੇ। ਓਹ ਸਮਝਦੇ ਹਨ ਕਿ ਜੋ ਕਿਛ ਹੋ ਰਿਹਾ ਹੈ ਹਰੀ ਆਪ ਹੀ ਕਰ ਰਿਹਾ ਹੈ। ਪੰਜ ਧਾਤੂਆਂ ਦੀ ਬਣਤਰ ਬਾਰੇ ਜ਼ਿਕਰ ਕਰਨਾ ਵੀ ਜ਼ਰੂਰੀ ਹੈ : (1) ਜਲ ਵਿਚੋਂ- ਰਸ (2) ਅਗ ਵਿਚੋਂ- ਰੂਪ (3) ਧਰਤੀ ਵਿਚੋਂ- ਗੰਧ (4) ਵਾਯੂ ਵਿਚ-ਸਪਰਸ਼ (5) ਆਕਾਸ਼ ਵਿਚੋਂ - ਸ਼ਬਦ ਹੋਂਦ ਵਿਚ ਆਏ ਹਨ। ਪਰਮੇਸ਼ਰ ਦੀ ਕਿਰਪਾ ਹੋਵੇ ਤਾਂ ਜੀਵ ਨੂੰ ਸਤਿਗੁਰੂ ਦਾ ਮੇਲ ਪ੍ਰਾਪਤ ਹੁੰਦਾ ਹੈ। ਪੰਜਾਂ ਤੋਂ ਪੈਦਾ ਹੋਣ ਵਾਲੇ ਝਗੜੇ ਝੇੜੇ ਸਤਿਗੁਰੂ ਆਪ ਹੀ ਮੁਕਾ ਦਿੰਦਾ ਹੈ ਅਤੇ ਹਰੀ ਦਾ ਦਾਸ ਸਮਦ੍ਰਿਸ਼ਟਾ ਹੋ ਜਾਂਦਾ ਹੈ:-

**ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ, ਤਹ ਨਾਹੀ ਬਿਓਗੁ ॥** [ਪੰਨਾ ੨੭੫

**ਬੈਰਾੜੀ ਮਹਲਾ ੪ ॥ ਜਪਿ ਮਨ ਰਾਮਨਾਮੁ, ਨਿਸਤਾਰਾ ॥ ਕੋਟ ਕੋਟੰਤਰ ਕੇ ਪਾਪ ਸਭਿ ਖੋਵੈ, ਹਰਿ ਭਵਜਲੁ ਪਾਰਿ ਉਤਾਰਾ ॥੧॥ ਰਹਾਉ॥ ਕਾਇਆ ਨਗਰ ਬਸਤ ਹਰਿ ਸੁਆਮੀ, ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥ ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ, ਹਰਿ ਲਾਧਾ ਗੁਰ ਵੀਚਾਰਾ ॥੧॥ ਹਰਿ ਆਪੇ ਸਾਹੁ ਸਰਾਫੁ ਰਤਨੁ ਹੀਰਾ, ਹਰਿ ਆਪਿ ਕੀਆ ਪਾਸਾਰਾ ॥ ਨਾਨਕ, ਜਿਸੁ ਕ੍ਰਿਪਾ ਕਰੇ ਸੁ ਹਰਿਨਾਮੁ ਵਿਹਾਝੇ, ਸੋ ਸਾਹੁ ਸਚਾ ਵਣਜਾਰਾ ॥੨॥੪॥**

**ਪਦ ਅਰਥ :** ਨਿਸਤਾਰਾ=ਪਾਰ ਉਤਾਰਾ। ਕੋਟਿ ਕੋਟੰਤਰ ਕੇ=ਕ੍ਰੋੜਾਂ (ਜਨਮਾਂ) ਦੇ। ਖੋਵੇ=ਨਾਸ਼ ਕਰਦਾ ਹੈ। ਕਾਇਆ ਨਗਰਿ=ਸਰੀਰ ਰੂਪੀ ਨਗਰੀ ਵਿਚ। ਬਸਤੁ=ਵਸਦਾ ਹੈ। ਲਾਧਾ=ਲਭ ਪਿਆ ਹੈ। ਗੁਰ ਵਿਚਾਰਾ=ਗੁਰੂ ਦੇ ਵਿਚਾਰ (ਉਪਦੇਸ਼ਾਂ ਦੁਆਰਾ)। ਸਾਹ=ਸ਼ਾਹ, ਸ਼ਾਹੂਕਾਰ। ਸਰਾਫੁ=ਰੁਪਏ ਪੈਸੇ ਪਰਖਣ ਤੇ ਵਟਾਉਣ ਵਾਲਾ (ਇਥੇ ਭਾਵ ਹਰੀ ਤੋਂ ਹੈ)।

**ਅਰਥ :** ਹੇ ਮਨ ! ਰਾਮ ਦਾ ਨਾਮ ਜਪ (ਇਸ ਨਾਲ ਤੇਰਾ) ਪਾਰ ਉਤਾਰਾ ਹੋ ਜਾਵੇਗਾ। (ਉਹ) ਹਰੀ ਕ੍ਰੋੜਾਂ ਹੀ ਕ੍ਰੋੜਾਂ (ਜਨਮਾਂ) ਦੇ ਪਾਪ ਸਾਰੇ ਨਾਸ਼ ਕਰ ਦਿੰਦਾ ਹੈ ਤੇ ਸੰਸਾਰ ਸਾਗਰ ਤੋਂ ਪਾਰ ਕਰ ਦਿੰਦਾ ਹੈ।੧। ਰਹਾਉ।

(ਹੇ ਭਾਈ !) ਹਰੀ ਸਰੀਰ ਰੂਪੀ ਨਗਰ ਵਿਚ ਵਸਦਾ ਹੈ (ਪਰ ਉਹ) ਹਰੀ ਡਰ ਤੋਂ ਰਹਿਤ, ਵੈਰ ਤੋਂ ਰਹਿਤ ਅਤੇ ਆਕਾਰ ਤੋਂ ਰਹਿਤ ਹੈ। (ਜਿਹੜਾ ਹਰੀ) ਨੇੜੇ ਵਸਦਾ ਹੋਇਆ ਵੀ ਨਜ਼ਰ ਨਹੀਂ

ਸੀ ਆਉਂਦਾ (ਓਹ) ਗੁਰ ਦੇ (ਉਪਦੇਸ਼) ਵਿਚਾਰ ਦੁਆਰਾ ਹਰੀ ਲਭ ਪਿਆ ਹੈ।੧।

(ਹੇ ਭਾਈ !) ਹਰੀ ਆਪ ਹੀ ਸ਼ਾਹ ਸਰਾਫ, ਰਤਨ, ਹੀਰਾ ਹੈ (ਅਤੇ) ਹਰੀ ਨੇ ਆਪ ਹੀ (ਸਾਰੀ ਸ੍ਰਿਸ਼ਟੀ ਦਾ) ਪਸਾਰਾ ਕੀਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ) ਉਤੇ (ਹਰੀ ਆਪਣੀ) ਕਿਰਪਾ ਕਰੇ, ਓਹ (ਮਨੁੱਖ) ਹਰੀ ਨਾਮ-ਰੂਪ (ਸੌਦਾ) ਖਰੀਦੇਗਾ, ਉਹ (ਮਨੁੱਖ) ਸਚਾ ਸ਼ਾਹੂਕਾਰ (ਅਤੇ) ਸੱਚਾ ਵਾਪਾਰ ਕਰਨ ਵਾਲਾ ਹੈ।੨।੪।

## ਸਾਰੰਸ਼ ਅਤੇ ਸਿਧਾਂਤ

ਜਨਮ ਜਨਮਾਂਤਰਾਂ ਦੇ ਪਾਪ ਦੂਰ ਕਰਨ ਵਾਲਾ ਹਰੀ ਸਰੀਰ ਰੂਪੀ ਸ਼ਹਿਰ ਵਿਚ ਵਸਦਾ ਹੈ ਪਰ ਹਰੇਕ ਨੂੰ ਦਿਸਦਾ ਨਹੀਂ ਹੈ। ਜਿਸ ਉਤੇ ਉਹ ਆਪਣੀ ਕਿਰਪਾ ਕਰੇ, ਉਸ ਨੂੰ ਸ਼ਬਦ ਦੀ ਵੀਚਾਰ ਦੁਆਰਾ ਲਭ ਪੈਂਦਾ ਹੈ ਅਤੇ ਓਹ ਬੜੇ ਪ੍ਰੇਮ ਵਿਚ ਝੂਮ ਕੇ ਗੁਰਬਾਣੀ ਦਾ ਗਾਇਨ ਕਰਦਾ ਹੈ:-

**ਹਮ ਵਣਜਾਰੇ ਰਾਮ ਕੇ, ਹਰਿ ਵਣਜੁ ਕਰਾਵੈ ਦੇ ਰਾਸਿ ਰੇ ॥** [ਪੰਨਾ ੧੬੫

**ਬੈਰਾੜੀ ਮਹਲਾ ੪॥ ਜਪਿ ਮਨ ! ਹਰਿ ਨਿਰੰਜਨੁ ਨਿਰੰਕਾਰਾ॥ ਸਦਾ ਸਦਾ ਹਰਿ ਧਿਆਈਐ ਸੁਖਦਾਤਾ, ਜਾ ਕਾ ਅੰਤੁ ਨ ਪਾਰਾਵਾਰਾ ॥੧॥ਰਹਾਉ॥ ਅਗਨਿ ਕੁੰਟ ਮਹਿ ਉਰਧ ਲਿਵ ਲਾਗਾ, ਹਰਿ ਰਾਖੈ ਉਦਰ ਮੰਝਾਰਾ ॥ ਸੋ ਐਸਾ ਹਰਿ ਸੇਵਹੁ ਮੇਰੇ ਮਨ, ਹਰਿ ਅੰਤਿ ਛਡਾਵਣਹਾਰਾ ॥੧॥ ਜਾ ਕੈ ਹਿਰਦੈ ਬਸਿਆ ਮੇਰਾ ਹਰਿ ਹਰਿ, ਤਿਸੁ ਜਨ ਕਉ ਕਰਹੁ ਨਮਸਕਾਰਾ ॥ ਹਰਿ ਕਿਰਪਾ ਤੇ ਪਾਈਐ ਹਰਿ ਜਪੁ, ਨਾਨਕ ਨਾਮੁ ਅਧਾਰਾ ॥੨॥੫॥**

**ਪਦ ਅਰਥ :** ਨਿਰੰਜਨੁ=ਮਾਇਆ ਦੀ ਕਾਲਖ ਤੋਂ ਰਹਿਤ। ਨਿਰੰਕਾਰਾ=ਆਕਾਰ ਤੋਂ ਰਹਿਤ। ਪਾਰਾਵਾਰਾ=ਪਾਰਲਾ ਉਰਲਾ ਬੰਨਾ। ਅਗਨਿ ਕੁੰਟ ਮਹਿ=ਅੱਗ ਦੇ ਕੁੰਡ ਵਿਚ ਭਾਵ ਮਾਤਾ ਦੇ ਗਰਭ ਵਿਚ। ਉਰਧ=ਉਲਟਾ। ਲਿਵ ਲਾਗਾ=ਸੁਰਤਿ ਜੋੜੀ ਰਖਦਾ ਸੀ। ਉਦਰ ਮੰਝਾਰਾ=(ਮਾਂ ਦੇ) ਪੇਟ ਵਿੱਚ।

**ਅਰਥ :** ਹੇ ਮਨ! ਹਰੀ ਨਿਰੰਜਨ ਨਿਰੰਕਾਰ ਦਾ (ਸਿਮਰਨ) ਕਰ। (ਉਹ) ਸੁਖਾਂ ਦਾ ਦਾਤਾ ਜਿਸਦੇ ਪਾਰਲੇ ਉਰਾਰਲੇ ਬੰਨੇ ਦਾ ਅੰਤ ਨਹੀਂ ਹੈ (ਉਸ ਨੂੰ) ਸਦਾ ਹੀ ਧਿਆਉਣਾ ਚਾਹੀਦਾ ਹੈ।੧। ਰਹਾਉ।

ਅੱਗ ਦੇ ਕੁੰਡ ਵਿਚ (ਭਾਵ ਮਾਤਾ ਦੇ ਗਰਭ ਵਿਚ ਜੀਵ) ਉਲਟਾ ਲਟਕਿਆ ਹੋਇਆ (ਪ੍ਰਭੂ ਦੇ ਚਰਨਾ ਵਿਚ) ਸੁਰਤਿ ਜੋੜਦਾ ਹੈ, (ਉਸ ਸਮੇਂ) ਮਾਂ ਦੇ ਪੇਟ ਵਿਚ ਹਰੀ (ਉਸ ਦੀ) ਰਖਿਆ ਕਰਦਾ ਹੈ। ਹੇ ਮੇਰੇ ਮਨ ! ਇਹੋ ਜਿਹੇ ਹਰੀ ਦਾ ਸਿਮਰਨ ਕਰ, (ਕਿਉਂਕਿ) ਅੰਤ ਸਮੇਂ ਹਰੀ ਹੀ (ਜਮ ਦੇ ਦੁਖਾਂ ਤੋਂ) ਛੁੜਾਉਣ ਵਾਲਾ ਹੈ।੧।

(ਹੇ ਭਾਈ !) ਜਿਸ (ਮਨੁੱਖ) ਦੇ ਹਿਰਦੇ ਵਿਚ ਮੇਰਾ ਹਰੀ-ਪਰਮਾਤਮਾ ਵਸ ਗਿਆ ਹੈ, ਉਸ ਨੂੰ ਸਾਰੇ ਨਮਸਕਾਰ ਕਰੋ, (ਉਸ ਅਗੇ ਆਪਣੇ ਸਿਰ ਨਿਵਾਉ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦੀ ਕਿਰਪਾ ਤੇ ਹਰੀ ਦਾ ਜਪ (ਪ੍ਰਾਪਤ ਹੁੰਦਾ ਹੈ, ਉਹ) ਨਾਮ (ਜਪੁ ਹੀ ਜੀਵ ਦਾ) ਆਸਰਾ (ਰੂਪ ਬਣ ਜਾਂਦਾ ਹੈ)।੨।੫।

## ਸਾਰੰਸ਼ ਅਤੇ ਸਿਧਾਂਤ

ਹਰੀ ਜਿਥੇ ਮਾਂ ਦੇ ਪੇਟ ਵਿਚ ਜਠਰ ਅਗਨੀ ਤੋਂ ਜੀਵ ਦੀ ਰਖਿਆ ਕਰਦਾ ਹੈ, ਉਥੇ ਅੰਤ ਸਮੇਂ ਜਮ ਦੇ ਦੁਖਾਂ ਤੋਂ ਵੀ ਬਚਾਉਂਦਾ ਹੈ। ਇਸ ਲਈ ਅਜੇਹੇ ਹਰੀ ਦਾ ਗੁਰੂ ਰਾਹੀਂ ਸਿਮਰਨ ਕਰਨਾ ਲਾਜ਼ਮੀ ਹੈ।

ਸ਼ਬਦਾਰਥੀ ਵਿਦਵਾਨਾਂ ਨੇ ਇਸ ਸ਼ਬਦ ਬਾਰੇ ਹੇਠ ਲਿਖਿਆ ਫੁਟ ਨੋਟ ਦਿੱਤਾ ਹੈ:
"ਇਹ ਇਕ ਪ੍ਰਚਲਤ ਖਿਆਲ ਸੀ ਕਿ ਬੱਚਾ ਮਾਂ ਦੇ ਪੇਟ ਵਿਚ ਪੁਠਾ ਹੋ ਕੇ ਰਬ ਦਾ ਧਿਆਨ ਧਰਦਾ ਹੈ ਤੇ ਅਰਦਾਸ ਕਰਦਾ ਹੈ ਕਿ ਇਸ ਬਿਪਤਾ ਤੋਂ ਬਚਾਵੋਂ"।

ਕੀ ਇਹ ਖਿਆਲ ਗਲਤ ਹੈ? ਗੁਰਬਾਣੀ ਵਿਚ ਥਾਂ ਥਾਂ ਤੇ ਇਸ ਸਚਾਈ ਨੂੰ ਪ੍ਰਗਟ ਕੀਤਾ ਹੈ। ਜਿਵੇਂ:-

ੳ) **ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥**
**ਨਾਨਕ ਸੋ ਧਣੀ ਕਿਉ ਵਿਸਾਰਿਓ, ਉਧਰਹਿ ਜਿਸ ਦੈ ਨਾਇ ॥** [ਪੰਨਾ ੭੦੬

ਅ) **ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥**
**ਜਬ ਦਸ ਮਾਸ ਉਰਧ ਮੁਖ ਰਹਤਾ ਸੋ ਦਿਨੁ ਕੈਸੇ ਭੂਲਿਆ ॥** [ਪੰਨਾ ੬੫੪

ਇਸ ਨੋਟ ਨਾਲ ਪਾਠਕਾਂ ਨੂੰ ਭੁਲੇਖਾ ਲਗ ਸਕਦਾ ਹੈ। ਕਲ ਨੂੰ ਤਾਂ ਜਮ ਤੇ ਧਰਮ ਰਾਜ ਆਦਿ ਸਾਰੇ ਨਾਮ ਹੀ ਕਲਪਿਤ ਸਮਝਣ ਲਗ ਪੈਣਗੇ। ਜਿਵੇਂ ਕਈ ਨਾਸਤਕ ਕਹਿੰਦੇ ਹਨ ਕਿ ਇਹ ਤਾਂ ਮਨੁੱਖ ਨੂੰ ਨਾਮ ਸਿਮਰਨ ਵਿਚ ਲਾਉਣ ਲਈ ਡਰਾਵਾ ਦਿਤਾ ਗਿਆ ਹੈ ਅਸਲ ਵਿਚ ਕੋਈ ਨਰਕ ਸੁਰਗ, ਧਰਮ ਰਾਜ ਦਾ ਲੇਖਾ-ਜੋਖਾ ਨਹੀਂ ਹੈ। ਸਾਨੂੰ ਗੁਰਬਾਣੀ ਤੇ ਪੂਰਾ ਵਿਸ਼ਵਾਸ ਹੋਣਾ ਚਾਹੀਦਾ ਹੈ। ਹਾਂ, ਜੋ ਮਿਥ ਹੋਵੇ ਉਸ ਨੂੰ ਸਚ ਕਹਿਣ ਤੋਂ ਦੁਰੇਡੇ ਰਹਿਣਾ ਚਾਹੀਦਾ ਹੈ।

**ਬੈਰਾੜੀ ਮਹਲਾ ੪॥ ਜਪਿ ਮਨ! ਹਰਿ ਹਰਿ ਨਾਮੁ ਨਿਤ ਧਿਆਇ॥ ਜੋ ਇਛਹਿ ਸੋਈ ਫਲੁ ਪਾਵਹਿ, ਫਿਰਿ ਦੂਖੁ ਨ ਲਾਗੈ ਆਇ ॥੧॥ ਰਹਾਉ॥ ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ, ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥ ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ, ਇਕ ਖਿਨ ਮਹਿ ਬਿਸਰਿ ਸਭ ਜਾਇ॥੧॥ ਤੂ ਬੇਅੰਤੁ ਸਰਬ ਕਲ ਪੂਰਾ, ਕਿਛੁ ਕੀਮਤਿ ਕਹੀ ਨ ਜਾਇ ॥ ਨਾਨਕ, ਸਰਣਿ ਤੁਮ੍ਾਰੀ ਹਰਿ ਜੀਉ, ਭਾਵੈ ਤਿਵੈ ਛਡਾਇ॥੨॥੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਇਛਹਿੰ, ਪਾਵਹਿੰ, ਸਿਉਂ, ਤਿਵੈਂ।

**ਪਦ ਅਰਥ :** ਜੋ ਇਛਹਿ=ਜੋ ਤੂੰ ਚਾਹੇਂਗਾ, ਚਿਤਵੇਂਗਾ। ਪਾਵਹਿ=ਪਾ ਲਵੇਂਗਾ। ਜਿਤੁ=ਜਿਸ ਰਾਹੀਂ। ਸਰਬਕਲਾ=ਸਾਰੀਆਂ ਤਾਕਤਾਂ, ਕਤੀਆਂ। ਭਾਵੈ=(ਜਿਵੇਂ ਤੈਨੂੰ) ਭਾਵੇ, ਚੰਗਾ ਲਗੇ।

**ਅਰਥ :** ਹੇ (ਮੇਰੇ) ਮਨ ! ਹਰੀ ਦਾ ਨਾਮ ਹਰ ਰੋਜ਼ ਜਪਿਆ ਕਰ, ਧਿਆਇਆ ਕਰ। (ਫਿਰ ਤੂੰ) ਜੋ ਚਾਹੇਂਗਾ ਓਹੀ ਫਲ ਪ੍ਰਾਪਤ ਕਰ ਲਵੇਂਗਾ, ਮੁੜ ਕੇ (ਤੈਨੂੰ ਕੋਈ) ਦੁਖ ਆ ਕੇ ਨਹੀਂ ਲਗੇਗਾ।੧। ਰਹਾਉ।

(ਹੇ ਮਨ ! ਅਸਲ ਵਿੱਚ) ਉਹ ਜਪ, ਉਹ ਤਪ, ਉਹ ਵਰਤ ਤੇ ਪੂਜਾ (ਸ੍ਰੇਸ਼ਟ ਹੈ) ਜਿਸ (ਕਰਕੇ ਤੇਰੀ) ਹਰੀ ਨਾਲ ਪ੍ਰੀਤਿ ਲਗ ਜਾਵੇ। ਹਰੀ ਦੀ ਪ੍ਰੀਤੀ ਤੋਂ ਬਿਨਾ ਹੋਰ ਸਾਰੀ ਪ੍ਰੀਤਿ ਝੂਠੀ ਹੈ, (ਜਿਹੜੀ ਕਿ) ਇਕ ਛਿਨ ਵਿਚ ਭੁਲ ਜਾਂਦੀ ਹੈ।੧।

(ਹੇ ਪ੍ਰਭੂ !) ਤੂੰ ਬੇਅੰਤ ਹੈਂ ਅਤੇ ਸਾਰੀਆਂ ਸ਼ਕਤੀਆਂ ਵਿਚ ਪੂਰਨ ਹੈ, (ਤੇਰੀ) ਕੀਮਤ ਬਿਆਨ ਨਹੀਂ ਕੀਤੀ ਜਾ ਸਕਦੀ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਹਰੀ ਜੀਓ ! ਮੈਂ ਤੇਰੀ ਸ਼ਰਨ ਆਇਆ ਹਾਂ (ਜਿਵੇਂ ਤੈਨੂੰ) ਚੰਗਾ ਲਗੇ ਤਿਵੇਂ ਹੀ (ਮੈਨੂੰ ਝੂਠੀ ਪ੍ਰੀਤ ਤੋਂ) ਛੁੜਾ ਲੈ (ਭਾਵ ਸਚੀ ਪ੍ਰੀਤਿ ਵਿਚ ਲੀਨ ਕਰ ਲੈ)।੨।੬।

## ਸਾਰੰਸ਼ ਅਤੇ ਸਿਧਾਂਤ

ਮਨ ਨੂੰ ਉਪਦੇਸ਼ ਦਿਤਾ ਹੈ ਕਿ ਤੂੰ ਸਰਬ ਫਲਾਂ, ਸ਼ਰਬ ਕਲਾ ਭਰਪੂਰ ਦਾਤੇ ਨਾਲ ਪ੍ਰੀਤ ਕਰ ਤੇ ਉਸ ਨੂੰ ਸਿਮਰ ਬਾਕੀ ਦੁਨੀਆ ਦੀ ਪ੍ਰੀਤ ਸਭ ਝੂਠੀ ਹੈ। ਗੁਰਦੇਵ ਜੀ ਦਾ ਫੁਰਮਾਨ ਹੈ:-

**ੳ) ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ ॥**
**ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ,**
**ਸੰਤ ਲਾਗੁ, ਮਨਹਿ ਛਾਡੁ ਦੁਬਿਧਾ ਕੀ ਕੁਰੀਆ ॥** [ਪੰਨਾ ੨੪੬

**ਅ) ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ॥ ਬਿਨਸਿ ਜਾਇ ਕੂਰਾ ਕਚੁ ਪਾਚਾ ॥**
**ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ ॥** [ਪੰਨਾ ੧੬੪

## ਰਾਗੁ ਬੈਰਾੜੀ ਮਹਲਾ ੫ ਘਰੁ ੧

**੧ਓ ਸਤਿਗੁਰ ਪ੍ਰਸਾਦਿ॥ ਸੰਤ ਜਨਾ ਮਿਲਿ, ਹਰਿ ਜਸੁ ਗਾਇਓ॥ ਕੋਟਿ ਜਨਮ ਕੇ ਦੂਖ ਗਵਾਇਓ ॥੧॥ ਰਹਾਉ॥ ਜੋ ਚਾਹਤ, ਸੋਈ ਮਨਿ ਪਾਇਓ ॥ ਕਰਿ ਕਿਰਪਾ, ਹਰਿ ਨਾਮੁ ਦਿਵਾਇਓ ॥੧॥ ਸਰਬ ਸੂਖ, ਹਰਿ ਨਾਮਿ ਵਡਾਈ ॥ ਗੁਰਪ੍ਰਸਾਦਿ ਨਾਨਕ ਮਤਿ ਪਾਈ ॥੨॥੧॥੭॥**

**ਪਦ ਅਰਥ :** ਮਿਲਿ=ਮਿਲ ਕੇ। ਗਾਇਓ=ਗਾਇਨ ਕੀਤਾ। ਕੋਟਿ ਜਨਮ ਕੇ=ਕ੍ਰੋੜਾਂ ਜਨਮਾਂ ਦੇ। ਗਵਾਇਓ=ਦੂਰ ਕਰ ਲਏ। ਮਨਿ=ਮਨ ਵਿਚ। ਗੁਰ ਪ੍ਰਸਾਦਿ=ਗੁਰੂ ਦੀ ਕਿਰਪਾ ਨਾਲ। ਮਤਿ=ਅਕਲ।

**ਅਰਥ :** (ਹੇ ਭਾਈ !) ਸੰਤ ਜਨਾ ਨਾਲ ਰਲ=ਮਿਲ ਕੇ (ਅਸਾਂ) ਹਰੀ ਦਾ ਜਸ (ਕੀਰਤਨ) ਗਾਇਨ ਕੀਤਾ (ਜਿਸ ਦੀ ਬਰਕਤ ਨਾਲ) ਕ੍ਰੋੜਾਂ ਜਨਮਾਂ ਦੇ ਦੁਖ ਦੂਰ ਕਰ ਲਏ।੧। ਰਹਾਉ।

(ਹੇ ਭਾਈ !) ਜੋ ਚਾਹੁੰਦੇ ਸਾਂ, ਓਹ (ਕੁਝ) ਮਨ ਵਿਚ ਪਾ ਲਿਆ। (ਗੁਰੂ ਨੇ) ਕਿਰਪਾ ਕਰਕੇ (ਸਾਨੂੰ) ਹਰੀ ਪਾਸੋਂ ਨਾਮ ਦਿਵਾ ਦਿੱਤਾ।੧।

(ਹੇ ਭਾਈ !) ਹਰੀ ਦੇ ਨਾਮ ਦੁਆਰਾ ਸਾਰੇ ਸੁਖ (ਅਤੇ) ਲੋਕ ਪਰਲੋਕ ਦੀ ਵਡਿਆਈ (ਮਿਲ ਗਈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਕਿਰਪਾ ਨਾਲ (ਅਸਾਂ ਸੰਤ ਜਨਾ ਦੀ ਸੰਗਤ ਵਿਚੋਂ ਜਸ ਗਾਉਣ ਵਾਲੀ) ਅਕਲ ਪ੍ਰਾਪਤ ਕਰ ਲਈ ਹੈ।੨।੧।੭।

## ਸਾਰੰਸ਼ ਅਤੇ ਸਿਧਾਂਤ

ਸਾਰੇ ਸੁਖ ਤੇ ਸਾਰੀਆਂ ਵਡਿਆਈਆਂ ਹਰੀ ਦੇ ਨਾਮ ਵਿਚ ਹਨ, ਜੋ ਸੰਤ ਜਨਾ ਦੀ ਸੰਗਤ ਵਿਚ ਬੈਠ ਕੇ ਪ੍ਰਭੂ ਦਾ ਜਸ ਕੀਤਿਆਂ ਪ੍ਰਾਪਤ ਹੁੰਦੀਆਂ ਹਨ। ਗੁਰਵਾਕ ਹਨ:-

**ੳ) ਸੰਤ ਜਨਾ ਮਿਲਿ ਭਾਈਆ, ਕਟਿਅੜਾ ਜਮਕਾਲੁ ॥**
**ਸਚਾ ਸਾਹਿਬੁ ਮਨਿ ਵੁਠਾ, ਹੋਆ ਖਸਮੁ ਦਇਆਲੁ॥** [ਪੰਨਾ ੫੨

**ਅ) ਜਿਸੁ ਭੇਟੇ ਪੂਰਾ ਸਤਿਗੁਰੂ ਮੇਰੀ ਜਿੰਦੁੜੀਏ,**
**ਸੋ ਹਰਿ ਧਨੁ ਨਿਧਿ ਪਾਏ ਰਾਮ ॥**
**ਵਡਭਾਗੀ ਸੰਗਤਿ ਮਿਲੈ ਮੇਰੀ ਜਿੰਦੁੜੀਏ,**
**ਨਾਨਕ ਹਰਿ ਗੁਣ ਗਾਏ ਰਾਮ ॥** [ਪੰਨਾ ੫੪੧

**ੲ) ਵਡਭਾਗੀ ਸੰਗਤਿ ਮਿਲੇ, ਗੁਰਮੁਖਿ ਸਵਾਰੀ ॥** [ਪੰਨਾ ੬੫੧ ਆਦਿ ਆਦਿ



# ਰਾਗੁ ਤਿਲੰਗ

ਮਹਾਨ ਕੋਸ਼ ਅਨੁਸਾਰ–

(1) ਤਿਲੰਗ ਦਾ ਨਾਮ ਸੰਸਕ੍ਰਿਤ ਗ੍ਰੰਥਾਂ ਵਿਚ ਤ੍ਰਿਕਲਿੰਗ ਅਤੇ ਤ੍ਰਿਲਿੰਗ ਭੀ ਹੈ। ਇਕ ਦੱਖਣੀ ਦੇਸ਼ ਜੋ ਸ੍ਰੀ ਸ਼ੈਲ ਤੋਂ ਚੋਲ ਰਾਜਯ ਦੇ ਮੱਧ ਤੀਕ ਹੈ। ਇਸ ਨਾਮ ਦਾ ਕਾਰਨ ਇਹ ਹੈ ਕਿ ਇਸ ਵਿਚ ਸ੍ਰੀ ਸ਼ੈਲ, ਕਾਲੇਸ਼੍ਵਰ ਅਤੇ ਭੀਮੇਸ਼੍ਵਰ ਨਾਮਕ ਤਿੰਨ ਪਹਾੜ ਹਨ ਜਿਨ੍ਹਾਂ ਉਪਰ ਤਿੰਨ ਸ਼ਿਵਲਿੰਗ ਹਨ।

(2) ਬਿਲਾਵਲ ਠਾਟ ਦਾ ਇਕ ਔੜਵ ਰਾਗ। ਇਸ ਵਿੰਚ ਰਿਸ਼ਭ ਅਤੇ ਧੈਵਤ ਵਰਜਿਤ ਹਨ। ਬਾਕੀ ਸਾਰੇ ਸੁਰ ਸ਼ੁੱਧ ਹਨ। ਨਿਸ਼ਾਦ ਅਤੇ ਪੰਚਮ ਦਾ ਇਸ ਵਿਚ ਸੰਗਠਤ ਹੈ। ਵਾਦੀ ਸੁਰ ਗਾਂਧਾਰ ਅਤੇ ਨਿਸ਼ਾਦ ਸੰਵਾਦੀ ਹੈ। ਗਾਉਣ ਦਾ ਵੇਲਾ ਦਿਨ ਦਾ ਤੀਜਾ ਪਹਿਰ ਹੈ।

ਆਰੋਹੀ= ਸ ਗ ਮ ਪ ਨ ਸ

ਅਵਰੋਹੀ= ਸ ਨ ਪ ਮ ਗ ਸ

(3) ਕਿਤਨਿਆਂ ਨੇ ਇਸ ਵਿਚ ਧੈਵਤ ਸੁਰ ਲਾ ਕੇ ਸਾੜਵ ਮੰਨਿਆਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਚੌਦਵਾਂ ਨੰਬਰ ਹੈ।

(4) ਗਿਆਨੀ ਦਰਸ਼ਨ ਸਿੰਘ ਜੀ ਸੋਹਲ ਜੋ ਗਿਆਨੀ ਗਿਆਨ ਸਿੰਘ ਜੀ ਅਲਮਸਤ (ਗੰਧਰਵ) ਦੇ ਸਿਖਿਆਰਥੀ ਰਹੇ ਹਨ, ਉਨ੍ਹਾਂ ਦੇ ਵਿਚਾਰ ਅਨੁਸਾਰ ਇਹ ਰਾਗ ਖਮਾਜ ਠਾਠ ਦਾ ਹੈ। ਬੜਾ ਮਿੱਠਾ ਸਰਲ ਅਤੇ ਸ਼ੀਘਰ ਹੀ ਜਨ ਸਾਧਾਰਨ ਉਤੇ ਆਪਣਾ ਅਸਰ ਪਾਉਂਦਾ ਹੈ। ਇਸ ਵਿਚ ਸ਼ਿੰਗਾਰ ਰਸ ਦਾ ਪ੍ਰਭਾਵ ਪ੍ਰਧਾਨ ਹੈ। ਇਸ ਦੀ ਜਾਤ ਓਡਵ ਹੈ। ਰਿਸ਼ਭ ਤੇ ਧੈਵਤ ਇਸ ਵਿਚ ਵਰਜਿਤ ਹਨ ਪਰ ਤਾਰ ਸਪਤਕ ਵਿਚ ਰਿਸ਼ਭ ਦਾ ਖਾਸ ਢੰਗ ਨਾਲ ਪ੍ਰਯੋਗ ਕੀਤਾ ਜਾਂਦਾ ਹੈ। ਆਰੋਹ ਵਿਚ 'ਨੀ' ਸ਼ੁੱਧ ਅਵਰੋਹ ਵਿਚ 'ਨੀ' ਕੋਮਲ ਲਾਈ ਜਾਂਦੀ ਹੈ। ਗਾਉਣ ਦਾ ਸਮਾਂ ਦੁਪਹਿਰ ਜਾਂ ਰਾਤ ਦਾ ਦੂਜਾ ਪਹਿਰ ਹੈ।



# ਰਾਗੁ ਤਿਲੰਗ ਮਹਲਾ ੧ ਘਰੁ ੧

## ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਯਕ ਅਰਜ ਗੁਫਤਮ ਪੇਸਿ ਤੋ, ਦਰ ਗੋਸ ਕੁਨ ਕਰਤਾਰ ॥ ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥੧॥ ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥ ਮਮ ਸਰ ਮੂਇ ਅਜਰਾਈਲ ਗਿਰਫਤਹ, ਦਿਲ ਹੇਚਿ ਨ ਦਾਨੀ ॥੧॥ ਰਹਾਉ॥ ਜਨ ਪਿਸਰ ਪਦਰ ਬਿਰਾਦਰਾਂ, ਕਸ ਨੇਸ ਦਸਤੰਗੀਰ ॥ ਆਖਿਰ ਬਿਅਫਤਮ ਕਸ ਨ ਦਾਰਦ, ਚੂੰ ਸਵਦ ਤਕਬੀਰ ॥੨॥ ਸਬ ਰੋਜ ਗਸਤਮ ਦਰ ਹਵਾ, ਕਰਦੇਮ ਬਦੀ ਖਿਆਲ ॥ ਗਾਹੇ ਨ ਨੇਕੀ ਕਾਰ ਕਰਦਮ, ਮਮ ਈ ਚਿਨੀ ਅਹਵਾਲ ॥੩॥ ਬਦਬਖਤ ਹਮਚੁ ਬਖੀਲ ਗਾਫਿਲ, ਬੇਨਜਰ ਬੇਬਾਕ ॥ ਨਾਨਕ ਬੁਗੋਯਦ ਜਨੁ ਤੁਰਾ, ਤੇਰੇ ਚਾਕਰਾਂ ਪਾਖਾਕ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਅਰਜ਼, ਗੁਫ਼ਤਮ, ਪੇਸ਼ਿ, ਗੋਸ਼, ਫ਼ਾਨੀ, ਅਜ਼ਰਾਈਲ, ਗਿਰਫ਼ਤਹ, ਜ਼ਨ, ਆਖ਼ਿਰ, ਬਿਅਫ਼ਤਮ, ਸ਼ਵੱਦ, ਸ਼ਬ, ਰੋਜ਼, ਗਸ਼ਤਮ, ਖ਼ਿਆਲ, ਬਦਬਖ਼ਤ, ਬਖ਼ੀਲ, ਗਾਫ਼ਿਲ, ਬੇਨਜ਼ਰ, ਚਾਕਰਾਂ, ਖ਼ਾਕ।

**ਪਦ ਅਰਥ :** ਯਕ=ਇਕ। ਅਰਜ਼=ਬੇਨਤੀ। ਗੁਫਤਮ=ਮੈਂ ਆਖੀ। ਪੇਸਿ ਤੋ=ਤੇਰੇ (ਅਗੇ) ਕੀਤੀ ਹੈ। ਦਰ ਗੋਸ=ਕੰਨਾਂ ਵਿਚ। ਕੁਨ=ਕਰ, ਭਾਵ ਧਿਆਨ ਨਾਲ ਸੁਣਨੀ ਕਰ। ਕਰਤਾਰ=ਹੇ ਕਰਤਾਰ !। ਹਕਾ=ਸੱਚਾ ਹੈਂ। ਕਬੀਰ=ਵੱਡਾ ਹੈਂ। ਕਰੀਮ=ਬਖ਼ਸ਼ਿਸ਼ ਕਰਨ ਵਾਲਾ ਹੈਂ। ਬੇਐਬ=ਨਿਰ ਵਿਕਾਰ। ਪਰਵਦਗਾਰ=ਪਾਲਨਹਾਰ ਹੈਂ। ਮੁਕਾਮੇ ਫਾਨੀ=ਫਨਾਹ ਹੋਣ ਵਾਲਾ, ਨਾਸ਼ਵਾਨ ਥਾਂ। ਤਹਕੀਕ ਦਿਲ ਦਾਨੀ=ਦਿਲ ਵਿਚ ਸਚ ਕਰਕੇ ਜਾਣੇ। ਮਮਸਰ ਮੂਇ=ਮੇਰੇ ਸਿਰ ਦੇ ਵਾਲ। ਅਜ਼ਰਾਈਲ=ਮੌਤ ਦਾ ਫਰਿਸ਼ਤਾ। ਗਿਰਫਤਹ=ਫੜੇ। ਦਿਲ=ਦਿਲ ਵਿਚ। ਹੇਚਿ ਨ ਦਾਨੀ=(ਤੂੰ) ਕੁਝ ਭੀ ਨਹੀਂ ਸਮਝਦਾ। ਜਨ=ਔਰਤ, ਇਸਤਰੀ। ਪਿਸਰ=ਪੁਤਰ। ਪਦਰ=ਪਿਤਾ। ਬਿਰਾਦਰਾਂ=ਭਾਈ। ਕਸ=ਕੋਈ ਭੀ। ਨੇਸਤ=ਨ ਅਸਤ, ਨਹੀਂ ਹੈ। ਦਸਤੰਗੀਰ=ਹਥ ਫੜਨ ਵਾਲਾ। ਆਖਿਰ=ਅੰਤ ਨੂੰ। ਬਿਅਫਤਮ=ਮੈਂ ਡਿਗ ਪਿਆ। ਕਸ=ਕੋਈ ਭੀ। ਨ ਦਾਰਦ=(ਮੌਤ ਤੋਂ) ਨਹੀਂ ਬਚਾਅ ਸਕਦਾ। ਚੂੰ=ਜਦੋਂ। ਸਵਦ=ਹੋਵੇਗੀ। ਤਕਬੀਰ=ਉਹ ਨਮਾਜ਼ ਜੋ ਮੁਰਦੇ ਨੂੰ ਕਬਰ ਵਿਚ ਦਬਣ ਵੇਲੇ ਪੜ੍ਹੀ ਜਾਂਦੀ ਹੈ। ਸ਼ਬ=ਰਾਤ। ਰੋਜ=ਦਿਨ। ਗਸਤਮ=ਮੈਂ ਫਿਰਦਾ ਰਿਹਾ। ਦਰ=ਵਿਚ। ਹਵਾ=ਲਾਲਚ। ਕਰਦੇਮ=ਮੈਂ ਕਰਦਾ ਰਿਹਾ। ਬਦੀ ਖਿਆਲ=ਬੁਰਾਈਆਂ ਦੇ ਖਿਆਲ। ਗਾਹੇ ਨ=ਕਦੇ ਭੀ ਨਹੀਂ। ਨੇਕੀ ਕਾਰ=ਚੰਗਿਆਈ ਦਾ ਕੰਮ। ਕਰਦਮ=ਮੈਂ ਕੀਤਾ। ਮਮ=ਮੇਰਾ। ਈ ਚਿਨੀ=ਇਹੋ ਜਿਹਾ। ਅਹਵਾਲ= ਹਾਲ ਹਵਾਲ। ਬਦ ਬਖਤ=ਬਦਨਸੀਬ, ਅਭਾਗਾ। ਹਮ ਚੁ=ਮੈਂ। ਬਖੀਲ=ਚੁਗਲ ਖੋਰ। ਗਾਫਿਲ= ਸੁਸਤ। ਬੇਨਜਰ=ਗਿਆਨ ਦ੍ਰਿਸ਼ਟੀ ਤੋਂ ਖਾਲੀ। ਬੇਬਾਕ=ਨਿਡਰ। ਬੁਗੋਯਦ=ਆਖਦਾ ਹੈ, ਬੇਨਤੀ ਕਰਦਾ ਹੈ। ਜਨੁ ਤੁਰਾ=ਤੇਰਾ ਦਾਸ। ਤੇਰੇ ਚਾਕਰਾ=ਤੇਰੇ ਦਾਸਾਂ ਦਾ। ਪਾ ਖਾਕੁ=ਪੈਰਾਂ ਦੀ ਧੂੜੀ।

**ਅਰਥ :** ਹੇ ਕਰਤਾਰ ! ਮੈਂ ਤੇਰੇ ਅਗੇ ਇਕ ਬੇਨਤੀ ਕੀਤੀ ਹੈ (ਤੂੰ ਉਸ ਨੂੰ) ਕੰਨਾ (ਲਾ ਕੇ ਭਾਵ ਧਿਆਨ ਨਾਲ) ਸੁਣ। ਤੂੰ ਸੱਚਾ ਹੈਂ, ਵੱਡਾ ਹੈਂ, ਬਖ਼ਸ਼ਿਸ਼ ਕਰਨ ਵਾਲਾ ਹੈਂ, ਨਿਰ-ਵਿਕਾਰ ਤੇ ਪਾਲਨਹਾਰ ਹੈਂ।੧।

(ਹੇ ਭਾਈ !) ਦੁਨੀਆ ਨਾਸ਼ਵੰਤ ਥਾਂ ਹੈ, ਦਿਲ ਵਿਚ (ਇਹ ਗਲ) ਸਚ ਕਰਕੇ ਜਾਣ (ਕਿ) ਮੇਰੇ ਸਿਰ ਦੇ ਵਾਲ (ਮੌਤ ਦੇ ਫਰਿਸ਼ਤੇ) ਅਜ਼ਰਾਈਲ ਨੇ ਫੜੇ ਹੋਏ ਹਨ (ਪਰ ਤੂੰ) ਕੁਝ ਭੀ ਨਹੀਂ ਸਮਝਦਾ।੧।ਰਹਾਉ।

ਇਸਤਰੀ, ਪੁਤਰ, ਪਿਤਾ, ਭਾਈ, ਕੋਈ ਭੀ ਤੇਰਾ ਹੱਥ ਫੜਨ ਵਾਲਾ ਨਹੀਂ ਹੈ। ਅੰਤ ਨੂੰ ਮੈਂ ਡਿਗ ਪਿਆ (ਭਾਵ (ਮੌਤ ਆ ਗਈ) ਜਦੋਂ ਕਬਰ ਵਿਚ ਦਬਣ ਵੇਲੇ ਜਨਾਜ਼ੇ ਦੀ (ਨਿਮਾਜ਼ ਪੜ੍ਹੀ ਜਾਂਦੀ ਹੈ, ਉਸ ਸਮੇਂ ਸਿਵਾਏ ਰੱਬ ਦੇ ਤੈਨੂੰ) ਕੋਈ ਨਹੀਂ ਬਚਾਅ ਸਕਦਾ।੨।

(ਹੇ ਪ੍ਰਭੂ !) ਦਿਨ ਰਾਤ ਮੈਂ ਲਾਲਚ ਵਿਚ ਫਿਰਦਾ ਰਿਹਾ (ਅਤੇ) ਬੁਰਿਆਈਆਂ ਸੋਚਦਾ ਰਿਹਾ। (ਮੈਂ) ਕਦੇ ਵੀ ਨੇਕੀ ਦਾ ਕੰਮ ਨਹੀਂ ਕੀਤਾ, ਮੇਰਾ ਇਹੋ ਜਿਹਾ ਹਾਲ ਰਿਹਾ।੩।

(ਹੇ ਪ੍ਰਭੂ !) ਮੈਂ ਬਦਨਸੀਬ, ਚੁਗਲਖ਼ੋਰ, ਭੁਲਣਹਾਰ ਗਿਆਨ ਦ੍ਰਿਸ਼ਟੀ ਤੋਂ ਸਖਣਾ ਅਤੇ ਨਿਡਰ ਹਾਂ। ਨਾਨਕ ਆਖਦਾ ਭਾਵ ਬੇਨਤੀ ਕਰਦਾ ਹੈ (ਕਿ ਹੇ ਪ੍ਰਭੂ !) ਮੈਂ ਤੇਰਾ ਦਾਸ ਹਾਂ, ਤੇਰੇ ਦਾਸਾਂ ਦੀ ਚਰਨ ਧੂੜ ਹਾਂ।੪।੧।

## ਅਰਥ ਭੇਦ ਅਤੇ ਨਿਰਣੈ

**ਬਦਬਖਤ ਹਮ ਚੁ ਬਖੀਲ ਗਾਫਿਲ, ਬੇਨਜਰ ਬੇਬਾਕ ॥**

ਇਸ ਪੰਕਤੀ ਵਿਚ 'ਬੇਨਜਰ' ਦੇ ਕਈ ਅਰਥ ਕੀਤੇ ਗਏ ਹਨ। ਜਿਵੇਂ:-

1) ਬਦਨੀਅਤਿ ਵਿਚ ਰਖਦਾ ਹੈ, ਬਦਿ ਨਜਰਿ ਹੀ ਏਹੁ ਦੇਖਦਾ ਹੈ।
[ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਲਿਖਤ: ਮਿਹਰਬਾਨ ਸੋਢੀ

2) ਜਿਨ੍ਹਾਂ ਨੂੰ ਸਤਿਗੁਰਾਂ ਦੀ ਨਜਰ ਭੀ ਨਾ ਹੋਵੇ। [ਗਿਆਨ ਰਤਨਾਵਲੀ, ਭਾ. ਮਨੀ ਸਿੰਘ

3) (ਬੇਨਜਰ) ਨਹੀਂ ਦੇਖਤਾ ਭਲੇ ਬੁਰੇ ਨੂੰ।

4) (1) ਜਿਸ ਦੀ ਨਜਰ ਨ ਹੋਵੇ, ਭਲੇ ਬੁਰੇ ਨੂੰ ਪਛਾਣਨ ਵਲੋਂ ਅੰਨ੍ਹਾ।
(2) ਜਿਸ ਦੀ ਨਜਰ ਵਿਚ ਸ਼ਰਮ ਹਿਯਾ ਯਾ ਲਿਹਾਜ਼ ਨਾ ਹੋਵੇ, ਗੁਸਤਾਖ਼। ਪੰਜਾਬੀ ਵਿੱਚ ਫ਼ਾਰਸੀ ਦਾ ਪਦ ਦੀਦ ਜਿਸ ਦੇ ਅਰਥ ਅੱਖ ਦੇ ਹਨ ਬੀ ਇਸੇ ਤਰ੍ਹਾਂ ਵਰਤੀਦਾ ਹੈ, ਜਿਸ ਤਰ੍ਹਾਂ ਬੇ ਦੀਦ ਜੋ ਕੀਤਾ ਨਾ ਜਾਵੇ। ਨਦੀਦ=(ਜਿਸ ਦੀ ਨਜ਼ਰ ਭੁਖੀ ਹੋਵੇ)।
[ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ

5) ਨਿਲਜ, ਬੇਸ਼ਰਮ । [ਸ਼ਬਦਾਰਥ, ਦਰਪਣ

6) ਅੰਨ੍ਹਾ । [ਪੰ. ਨਰੈਣ ਸਿੰਘ

7) ਗਿਆਨ ਦ੍ਰਿਸ਼ਟੀ ਤੋਂ ਬਿਨਾ। [ਮਹਾਨ ਕੋਸ਼

**ਨਿਰਣੈ :** 'ਬੇਨਜਰ' ਦੇ ਅਰਥ ਬਦ ਨਜ਼ਰ, ਨਿਲਜ ਜਾਂ ਬੇਸ਼ਰਮ ਕਰਨਾ ਓਪਰੇ ਜਿਹੇ ਲਗਦੇ ਹਨ। 'ਨਜ਼ਰ' ਫ਼ਾਰਸੀ ਤੇ ਅਰਬੀ ਵਿਚ ਅਕਸਰ ਵਰਤਿਆ ਜਾਣ ਵਾਲਾ ਸ਼ਬਦ ਹੈ ਜਿਸ ਦੇ ਅਰਥ ਹਨ ਦ੍ਰਿਸ਼ਟਿ, ਨਿਗਾਹ ਅਤੇ 'ਬੇ' ਪਹਿਲਾਂ ਲਗਣ ਨਾਲ 'ਬਿਨਾ ਨਜ਼ਰ' ਤੋਂ। ਗੁਰਬਾਣੀ ਵਿਚ 'ਨਦਰਿ' ਸ਼ਬਦ 'ਮਿਹਰ' ਦੇ ਅਰਥਾਂ ਵਿਚ ਵਰਤਿਆ ਗਿਆ ਹੈ। ਇਥੇ ਲਾਂਵ ਰੱਬੀ ਬਖ਼ਸ਼ਿਸ਼ ਵਾਲੀ ਨਜ਼ਰ ਅਥਵਾ ਗਿਆਨ ਦ੍ਰਿਸ਼ਟੀ ਤੋਂ ਖ਼ਾਲੀ।

ਭਾਈ ਕਾਨ੍ਹ ਸਿੰਘ ਜੀ ਵਾਲੇ ਅਰਥ 'ਗਿਆਨ ਦ੍ਰਿਸ਼ਟੀ ਤੋਂ ਬਿਨਾ' ਵਿਸ਼ਾ ਵਸਤੂ ਦੇ ਅਨਕੂਲ ਹਨ ਅਤੇ ਇਹ ਅਰਥ ਅਪਨਾਉਣੇ ਚਾਹੀਦੇ ਹਨ।

# ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥੀ ਵਿਦਵਾਨਾਂ ਨੇ ਇਹ ਨੋਟ ਦਿਤਾ ਹੈ ਕਿ "ਇਹ ਸ਼ਬਦ ਕਿਸੇ ਮੁਸਲਮਾਨ ਪ੍ਰਤੀ ਉਚਾਰਨ ਹੋਇਆ ਹੈ। ਇਸ ਵਿੱਚ ਫ਼ਾਰਸੀ ਲਫ਼ਜ਼ ਬਹੁਤ ਹਨ, ਪਰ ਇਹ ਸ਼ਬਦ ਫ਼ਾਰਸੀ ਬੋਲੀ ਵਿਚ ਨਹੀਂ ਲਿਖਿਆ ਗਿਆ। ਇਹ ਉਸ ਰੇਖਤਾ ਬੋਲੀ ਵਿਚ ਲਿਖਿਆ ਹੈ ਜੋ ਹਿੰਦੀ ਤੇ ਫ਼ਾਰਸੀ ਬੋਲੀ ਦੀ ਮਿਲਾਵਟ ਨਾਲ ਇਕ ਸਾਂਝੀ ਬੋਲੀ ਬਣ ਰਹੀ ਸੀ, ਜੋ ਪਿਛੋਂ ਜਾ ਕੇ ਸ਼ਾਹਜਹਾਨ ਦੇ ਵੇਲੇ ਉਰਦੂ ਅਖਵਾਈ। ਗੁਰੂ ਜੀ ਦੇ ਵੇਲੇ ਅਜੇ ਉਰਦੂ ਨਹੀਂ ਸੀ ਬਣੀ, ਪਰ ਹਿੰਦੀ ਜਾਨਣ ਵਾਲੇ ਹਿੰਦੀ ਅਤੇ ਫ਼ਾਰਸੀ ਜਾਨਣ ਵਾਲੇ ਬਾਹਰੋਂ ਆਏ ਮੁਸਲਮਾਨ ਬਜ਼ਾਰਾਂ, ਕਚਹਿਰੀਆਂ ਵਿਚ ਇਕ ਦੂਜੇ ਨਾਲ ਗਲ ਕਰਨ ਲਈ ਹਿੰਦੀ ਦੇ ਢਾਂਚੇ ਵਿਚ ਫ਼ਾਰਸੀ ਪਦ ਜਾਂ ਫ਼ਾਰਸੀ ਦੇ ਢਾਂਚੇ ਵਿਚ ਹਿੰਦੀ ਪਦ ਵਰਤ ਕੇ ਕੰਮ ਟਪਾ ਲੈਂਦੇ ਸਨ, ਜਿਵੇਂ ਅਜ ਕਲ ਛਾਉਣੀਆਂ ਵਿਚ ਗੋਰੇ ਜਾਂ ਉਨ੍ਹਾਂ ਨਾਲ ਗਲ ਕਰਨ ਵਾਲੇ ਹਟਵਾਣੀਏ ਅੰਗਰੇਜ਼ੀ ਅਤੇ ਉਰਦੂ ਨੂੰ ਮਿਲਾ ਕੇ ਇਕ ਖਿਚੜੀ ਜਿਹੀ ਬੋਲੀ ਵਰਤਦੇ ਹਨ। ਇਸ ਬੋਲੀ ਦੇ ਵਰਤਣ ਵਾਲੇ ਗੋਰੇ ਦੀ ਅੰਗਰੇਜੀ ਗਲਤ ਨਹੀਂ ਹੁੰਦੀ, ਅਤੇ ਨਾ ਉਰਦੂ ਰਲਾਣ ਵਾਲੇ ਦੀ ਉਰਦੂ ਵਿਚ ਕੋਈ ਘਾਟਾ ਹੁੰਦਾ ਹੈ। ਉਹ ਤਾਂ ਇਕ ਵਖਰੀ ਰਲ-ਗਡ ਬੋਲੀ ਵਰਤ ਰਹੇ ਹੁੰਦੇ ਹਨ। ਇਸੇ ਤਰ੍ਹਾਂ ਇਨ੍ਹਾਂ ਸ਼ਬਦਾਂ ਦੀ ਬੋਲੀ ਨੂੰ ਫ਼ਾਰਸੀ ਕਰਕੇ ਨਹੀਂ ਪਰਖਣਾ ਬਲਕਿ ਇਕ ਸਾਂਝੀ ਬੋਲੀ ਦੀ ਮੁਢਲੀ ਸ਼ਕਲ ਦੇਖ ਕੇ ਜਾਚਣਾ ਹੈ।

ਇਸ ਰਾਗ ਵਿਚ ਅਗੇ ਜਾ ਕੇ ਪੰਚਮ ਪਾਤਸ਼ਾਹ ਅਤੇ ਕਬੀਰ ਸਾਹਿਬ ਦੇ ਕਈ ਸ਼ਬਦ ਭੀ ਇਸੇ ਬੋਲੀ ਵਿਚ ਲਿਖੇ ਹਨ। ਸਮੁੱਚਾ ਭਾਵ:- ਮਹਲੇ ਪਹਿਲੇ ਦੇ ਇਨ੍ਹਾਂ ਸ਼ਬਦਾਂ ਵਿਚ ਹਰੀ ਦੇ ਪ੍ਰੇਮ ਲਈ ਤਾਂਘਾਂ ਪ੍ਰਗਟ ਕੀਤੀਆਂ ਹਨ।

ਭਾ. ਸ. ਮਨੀ ਸਿੰਘ ਜੀ ਦੀ ਗਿਆਨ ਰਤਨਾਵਲੀ ਅਨੁਸਾਰ "ਫਿਰ ਬਾਬਾ ਜੀ ਲੋਹ ਗੜ੍ਹ ਤੋਂ ਟੁਰੇ ਅਰ ਕੰਧਾਰ ਜਾਇ ਪ੍ਰਾਪਤ ਭਏ, ਤਾਂ ਸ਼ਾਹ ਵਲੀ ਜੋ ਉਥੋਂ ਦਾ ਫ਼ਕੀਰ ਸੀ ਸੋ ਓਹ ਆਇ ਮਿਲਿਆ ਅਰ ਉਸ ਆਖਿਆ ਕੁਝ ਮੈਨੂੰ ਉਪਦੇਸ਼ ਕਰੋ ਤਾਂ ਬਾਬਾ ਜੀ ਰਾਗ ਤਿਲੰਗ ਵਿਚ ਇਹ ਸ਼ਬਦ ਬੋਲਿਆ।

ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਮਨੁੱਖ ਮਾਤਾ ਪਿਤਾ ਇਸਤਰੀ ਪੁਤਰਾਂ ਤੇ ਭਰਾਵਾਂ ਦੇ ਮੋਹ ਵਿਚ ਆਪਣੀ ਆਰਬਲਾ ਪੂਰੀ ਕਰ ਜਾਂਦਾ ਹੈ। ਜਦ ਸਰੀਰ ਛਡਦਾ ਹੈ ਤਾਂ "ਅਜਰਾਈਲ ਫਰੇਸਤਾ ਹੋਸੀ ਆਇ ਤਈ" (ਪੰਨਾ ੯੫੩) ਅਥਵਾ "ਲਿਖਿਆ ਆਇਆ ਗੋਵਿੰਦ ਕਾ ਵਣਜਾਰਿਆ ਮਿਤ੍ਰਾ, ਉਠਿ ਚਲੇ ਕਮਾਣਾ ਸਾਥਿ॥ ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ, ਓਨੀ ਤਕੜੇ ਪਾਏ ਹਾਥ" (ਪੰਨਾ ੭੮) ਅਤੇ "ਘਤਿ ਗਲਾਵਾਂ ਚਾਲਿਆ ਤਿਨਿ ਦੂਤਿ ਅਮਲ ਤੇ"(ਪੰਨਾ ੩੧੭) ਵਾਲੀ ਦਸ਼ਾ ਬਣ ਜਾਂਦੀ ਹੈ। ਇਸ ਲਈ ਨਾਮ ਜਪ ਕੇ ਨੇਕੀ ਵਾਲੀ ਕਾਰ ਕਰਨ ਦੀ ਜਾਚ ਸਿਖਣੀ ਚਾਹੀਦੀ ਹੈ ਅਤੇ ਪਿਛਲੇ ਕੀਤੇ ਪਾਪ ਕਰਮਾਂ ਤੇ ਪਛਤਾਵਾ ਕਰਨਾ ਉਚਿਤ ਹੈ।

## ਤਿਲੰਗ ਮਹਲਾ ੧ ਘਰੁ ੨

**੧ਓ ਸਤਿਗੁਰ ਪ੍ਰਸਾਦਿ ॥ ਭਉ ਤੇਰਾ ਭਾਂਗ, ਖਲੜੀ ਮੇਰਾ ਚੀਤੁ॥ ਮੈ ਦੇਵਾਨਾ ਭਇਆ ਅਤੀਤੁ॥ ਕਰ ਕਾਸਾ, ਦਰਸਨ ਕੀ ਭੂਖ ॥ ਮੈ ਦਰਿ ਮਾਗਉ, ਨੀਤਾ ਨੀਤ ॥੧॥ ਤਉ ਦਰਸਨ ਕੀ ਕਰਉ ਸਮਾਇ ॥ ਮੈ ਦਰਿ ਮਾਗਤੁ, ਭੀਖਿਆ ਪਾਇ ॥੧॥ ਰਹਾਉ॥ ਕੇਸਰਿ ਕੁਸਮ ਮਿਰਗਮੈ ਹਰਣਾ, ਸਰਬ ਸਰੀਰੀ ਚੜ੍ਹਣਾ ॥ ਚੰਦਨ ਭਗਤਾ ਜੋਤਿ ਇਨੇਹੀ, ਸਰਬੇ ਪਰਮਲੁ ਕਰਣਾ ॥੨॥ ਘਿਅ ਪਟ ਭਾਂਡਾ, ਕਹੈ ਨ**

**ਕੋਇ ॥ ਐਸਾ ਭਗਤੁ, ਵਰਨ ਮਹਿ ਹੋਇ ॥ ਤੇਰੈ ਨਾਮਿ ਨਿਵੇ, ਰਹੇ ਲਿਵ ਲਾਇ ॥ ਨਾਨਕ, ਤਿਨ ਦਰਿ ਭੀਖਿਆ ਪਾਇ ॥੩॥੧॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਾਂਗਉ, ਕਰਉਂ, ਮਾਂਗਤ, ਸਰੀਰੀਂ, ਭਗਤਾਂ, ਨਿਵੇਂ।

**ਪਦ ਅਰਥ :** ਭਉ=ਡਰ। ਭਾਂਗ=ਭੰਗ, ਸੁਖਾ। ਖਲੜੀ=ਖਲ ਦੀ ਬਣੀ ਹੋਈ ਗੁੱਥੀ। ਦੇਵਾਨਾ=ਮਸਤਾਨਾ। ਅਤੀਤ=ਤਿਆਗੀ, ਵਿਰੱਕਤ। ਕਰ=ਹੱਥ। ਕਾਸਾ=ਪਿਆਲਾ। ਦਰਿ=ਦਰ ਉਤੇ। ਮਾਗਉ=ਮੈਂ ਮੰਗਦਾ ਹਾਂ। ਨੀਤਾ ਨੀਤ=ਨਿਤ ਨਿਤ, ਸਦਾ ਹੀ। ਕਰਉ=ਮੈਂ ਕਰਦਾ ਹਾਂ। ਸਮਾਇ=ਸਦਾਅ, ਤਰਲਾ। ਮਾਗਤੁ=ਮੰਗਤਾ। ਭੀਖਿਆ=ਖ਼ੈਰ। ਕੇਸਰਿ=ਕੁਸਮ, ਫੁਲ। ਮਿਰਗਮੈ= ਕਸਤੂਰੀ। ਹਰਣਾ=ਸੋਨਾ। ਸਰੀਰੀ=ਸਰੀਰਾਂ ਉਤੇ। ਜੋਤਿ ਇਨੇਹੀ=ਇਹੋ ਜਿਹੀ ਜੋਤਿ-ਸ਼ਕਤੀ ਹੈ। ਸਰਬੇ=ਸਾਰਿਆਂ ਨੂੰ। ਪਰਮਲੁ ਕਰਣਾ=ਸੁਗੰਧੀ ਕਰਨਾ। ਘਿਅ ਪਟ=ਘਿਉ ਅਤੇ ਰੇਸ਼ਮ। ਭਾਂਡਾ=ਭੰਡਦਾ, ਨਿੰਦਦਾ। ਕਹੈ ਨ ਕੋਇ=ਕੋਈ ਕੁਝ ਨਹੀਂ ਕਹਿੰਦਾ। ਵਰਨ=ਜਾਤ। ਦਰਿ=ਦਰ ਉਤੇ।

**ਅਰਥ :** (ਹੇ ਪ੍ਰਭੂ !) ਤੇਰਾ ਡਰ (ਮੇਰੇ ਲਈ) ਭੰਗ ਹੈ, ਮੇਰਾ ਚਿਤ (ਮਨ ਇਸ ਭੰਗ ਨੂੰ ਰਖਣ ਲਈ) ਗੁੱਥੀ ਹੈ। ਮੈਂ ਮਸਤ ਤਿਆਗੀ ਹੋ ਗਿਆ ਹਾਂ। ਮੇਰੇ ਹੱਥ (ਤੇਰੇ ਪਾਸੋਂ ਖ਼ੈਰ ਮੰਗਣ ਲਈ) ਪਿਆਲਾ ਹਨ, (ਮੈਨੂੰ ਤੇਰੇ) ਦਰਸ਼ਨ ਦੀ ਭੁੱਖ ਹੈ (ਅਤੇ ਮੈਂ ਤੇਰੇ) ਦੁਆਰੇ ਉਤੇ ਹਰ ਰੋਜ਼ (ਦਰਸ਼ਨ) ਮੰਗਦਾ ਹਾਂ।੧।

(ਹੇ ਪ੍ਰਭੂ ! ਮੈਂ) ਤੇਰੇ ਦਰਸ਼ਨ ਦੀ ਸਦਾ ਹੀ (ਅਰਜ਼ੋਈ) ਕਰਦਾ ਹਾਂ। ਮੈਂ ਮੰਗਤਾ ਤੇਰੇ ਦਰ ਉਤੇ (ਖੜਾ ਹਾਂ, ਮੈਨੂੰ ਦੀਦਾਰ ਦਾ) ਖ਼ੈਰ ਪਾਓ ।੧।ਰਹਾਉ।

ਕੇਸਰ, ਫੁਲ, ਕਸਤੂਰੀ ਅਤੇ ਸੋਨਾ ਸਭ ਦੇ ਸਰੀਰਾਂ ਉਤੇ ਚੜ੍ਹਦੇ ਹਨ (ਭਾਵ ਉਚ ਨੀਚ ਸਭ ਇਨ੍ਹਾਂ ਨੂੰ ਵਰਤਦੇ ਹਨ)। (ਇਸੇ ਤਰ੍ਹਾਂ) ਚੰਦਨ ਤੇ ਭਗਤਾਂ ਦੀ ਜੋਤਿ-ਸ਼ਕਤੀ ਇਹੋ ਜਿਹੀ ਹੈ (ਜਿਸ ਦਾ ਕੰਮ) ਸਾਰਿਆਂ ਨੂੰ ਸੁਗੰਧਤ ਕਰਨਾ ਹੁੰਦਾ ਹੈ।੨।

ਰੇਸ਼ਮ (ਅਤੇ) ਘਿਉ ਦੇ ਭਾਂਡੇ ਨੂੰ ਕੋਈ ਨਹੀਂ ਭੰਡਦਾ (ਕਿ ਇਹ ਭਿੱਟ ਗਿਆ ਹੈ, ਭਾਵ ਕੋਈ ਨਹੀਂ ਨਿੰਦਦਾ)। ਇਸੇ ਤਰ੍ਹਾਂ, ਭਗਤ (ਭਾਵੇਂ ਕਿਸੇ) ਵਰਨ (ਜਾਤ) ਵਿਚ ਹੋਵੇ, (ਪਵਿਤਰ ਹੁੰਦਾ ਹੈ)। (ਹੇ ਪ੍ਰਭੂ ! ਜੋ) ਤੇਰੇ ਨਾਮ ਨਾਲ ਲਗ ਕੇ ਨਿਵ ਰਹੇ ਹਨ (ਅਤੇ ਆਪਣਾ) ਚਿਤ (ਤੇਰੇ ਚਰਨਾ ਨਾਲ) ਜੋੜ ਕੇ ਰਖ ਰਹੇ ਹਨ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਮੈਨੂੰ) ਉਨ੍ਹਾਂ ਦੇ ਦਰ ਉਤੇ (ਰਖ ਕੇ ਆਪਣੇ ਦਰਸ਼ਨ ਦਾ) ਖ਼ੈਰ ਪਾ।੩।੧।੨।

## ਸਾਰੰਸ਼ ਅਤੇ ਸਿਧਾਂਤ

ਸਾਖੀਕਾਰਾਂ ਨੇ ਇਹ ਸ਼ਬਦ ਬਾਬਰ ਬਾਦਸ਼ਾਹ ਪ੍ਰਤੀ ਉਚਾਰਨ ਹੋਇਆ ਦਸਿਆ ਹੈ। ਏਮਨਾਬਾਦ ਵਾਲੀ ਸਾਖੀ ਵਿਚ ਅੰਕਿਤ ਹੈ- "ਤਾਂ ਬਾਬਰ ਚਰਨਾ ਤੇ ਢਹਿ ਪਿਆ ਅਰ ਅੱਗੇ ਭੇਟ ਆਣ ਰਖੀ ਅਰੁ ਕਹਿੰਦਾ ਕਿ ਮੇਰੀ ਭੇਟ ਅੰਗੀਕਾਰ ਕਰੀਏ ਜੋ ਮੈਨੂੰ ਅਟਲ ਰਾਜ ਮਿਲੇ, ਤਾਂ ਮਰਦਾਨੇ ਆਖਿਆ ਬਾਬਾ ਜੀ ਤਾਂ ਪਦਾਰਥਾਂ ਨੂੰ ਹੱਥ ਨਹੀਂ ਲਾਂਵਦਾ ਪਰ ਤੂੰ ਮੇਰੇ ਵਾਸਤੇ ਸਤ ਮੁੱਠੀਆਂ ਸੁੱਖੇ ਦੀਆਂ ਲਿਆ ਦੇ ਸੋ ਮੈਂ ਤੈਨੂੰ ਸੱਤਾਂ ਪੀੜ੍ਹੀਆਂ ਦਾ ਰਾਜ ਲੈ ਦੇਵਾਂਗਾ, ਤਾਂ ਬਾਬਰ ਫਿਰ ਬੇਨਤੀ ਕੀਤੀ ਜੀ ਗਰੀਬ ਨਿਵਾਜ ਕੋਈ ਕਤਰਾ ਭੰਗ ਦਾ ਤਾਂ ਤੁਸੀਂ ਭੀ ਲਵੋ, ਤਾਂ ਰਾਗ ਤਿਲੰਗ ਵਿਚ ਬਾਬਾ ਜੀ ਨੇ ਸ਼ਬਦ ਉਚਾਰਿਆ "ਭਾਉ ਤੇਰਾ ਭਾਂਗ, ਖਲੜੀ ਮੇਰਾ ਚੀਤੁ॥"

ਇਸ ਸ਼ਬਦ ਵਿਚ ਦਰਸ਼ਨ ਕਰਨ ਲਈ ਤਰਲਾ ਹੈ। ਮਨ ਤੇ ਚਿਤ ਨੂੰ ਪਵਿਤਰ ਕਰਨ ਵਾਲਾ ਪਰਮੇਸ਼ਰ ਦਾ ਨਾਮ ਹੈ। ਕਥਾ ਵਾਚਕਾਂ ਤੇ ਪ੍ਰਚਾਰਕਾਂ ਨੂੰ ਚਾਹੀਦਾ ਹੈ ਕਿ ਅਜੇਹੀਆਂ ਸਾਖੀਆਂ ਸੁਣਾਉਣ ਤੋਂ ਗੁਰੇਜ਼ ਕਰਨ ਕਿਉਂਕਿ ਇਸ ਤਰ੍ਹਾਂ ਦੀਆਂ ਸਾਖੀਆਂ ਗੁਰਮਤਿ ਸਿਧਾਤਾਂ ਦੇ ਉਲਟ ਹਨ।

## ਤਿਲੰਗ ਮਹਲਾ ੧ ਘਰੁ ੩

ੴ ਸਤਿਗੁਰ ਪ੍ਰਸਾਦਿ ॥ ਇਹੁ ਤਨੁ, ਮਾਇਆ ਪਾਹਿਆ ਪਿਆਰੇ, ਲੀਤੜਾ ਲਬਿ ਰੰਗਾਏ ॥ ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ, ਕਿਉ ਧਨ ਸੇਜੈ ਜਾਏ ॥੧॥ ਹੰਉ ਕੁਰਬਾਨੈ ਜਾਉ ਮਿਹਰਵਾਨਾ, ਹੰਉ ਕੁਰਬਾਨੈ ਜਾਉ ॥ ਹੰਉ ਕੁਰਬਾਨੈ ਜਾਉ ਤਿਨਾ ਕੈ, ਲੈਨਿ ਜੋ ਤੇਰਾ ਨਾਉ ॥ ਲੈਨਿ ਜੋ ਤੇਰਾ ਨਾਉ, ਤਿਨਾ ਕੈ, ਹੰਉ ਸਦ ਕੁਰਬਾਨੈ ਜਾਉ ॥੧॥ਰਹਾਉ॥ ਕਾਇਆ ਰੰਙਣਿ ਜੇ ਥੀਐ ਪਿਆਰੇ, ਪਾਈਐ ਨਾਉ ਮਜੀਠ ॥ ਰੰਙਣ ਵਾਲਾ ਜੇ ਰੰਙੇ ਸਾਹਿਬੁ, ਐਸਾ ਰੰਗੁ ਨ ਡੀਠ ॥੨॥ ਜਿਨ ਕੇ ਚੋਲੇ ਰਤੜੇ ਪਿਆਰੇ, ਕੰਤੁ ਤਿਨਾ ਕੈ ਪਾਸਿ ॥ ਧੂੜਿ ਤਿਨਾ ਕੀ ਜੇ ਮਿਲੈ ਜੀ, ਕਹੁ ਨਾਨਕ ਕੀ ਅਰਦਾਸਿ ॥੩॥ ਆਪੇ ਸਾਜੇ ਆਪੇ ਰੰਗੇ, ਆਪੇ ਨਦਰਿ ਕਰੇਇ ॥ ਨਾਨਕ, ਕਾਮਣਿ ਕੰਤੈ ਭਾਵੈ, ਆਪੇ ਹੀ ਰਾਵੇਇ ॥੪॥੧॥੩॥

### ਉਚਾਰਨ ਸੇਧ

**ਬਿੰਦੀ ਸਹਿਤ :** ਕਿਉਂ, ਜਾਉਂ, ਨਾਉਂ, ਕਾਇਆਂ।

**ਪਦ ਅਰਥ :** ਪਾਹਿਆ=ਪੱਕਾ ਰੰਗ ਚੜ੍ਹਾਉਣ ਲਈ ਫਟਕੜੀ ਜਾਂ ਲੂਣ ਸੋਡਾ ਆਦਿ ਦੀ ਦਿੱਤੀ ਪਾਣ। ਲੀਤੜਾ=ਲਿਆ। ਲਬਿ=ਲੋਭ ਵਿਚ। ਮੇਰੈ ਕੰਤ=ਮੇਰੇ ਪਤੀ ਨੂੰ। ਚੋਲੜਾ=(ਜੀਵਨ ਰੂਪੀ) ਚੋਲਾ। ਕਿਉ=ਕਿਸ ਤਰ੍ਹਾਂ?। ਧਨ=ਇਸਤਰੀ। ਸੇਜੈ ਜਾਏ=ਸੇਜ ਉਤੇ ਪਹੁੰਚੇ। ਜਾਉ=ਜਾਂਦਾ ਹਾਂ। ਮਿਹਰਵਾਨਾ=ਹੇ ਮਿਹਰਵਾਨ ! (ਪ੍ਰਭੂ)। ਤਿਨਾ ਕੈ=ਉਨ੍ਹਾਂ ਤੋਂ। ਕਾਇਆ=ਸਰੀਰ। ਰੰਙਣ=ਰੰਗ ਵਾਲੀ ਮੱਟੀ। ਜੋ ਥੀਐ=ਜੇ ਹੋ ਜਾਵੇ। ਮਜੀਠ=ਮਜੀਠ ਦਾ ਲਾਲ ਰੰਗ ਜੋ ਪੱਕਾ ਹੁੰਦਾ ਹੈ, ਲਹਿੰਦਾ ਨਹੀਂ। ਪਾਸਿ=ਕੋਲ। ਕਹੁ=ਆਖ। ਸਾਜੇ=ਸਵਾਰਦਾ ਸ਼ਿੰਗਾਰਦਾ। ਕਰੇਇ=ਕਰਦਾ ਹੈ। ਕਾਮਣਿ=ਇਸਤਰੀ। ਰਾਵੇਇ=ਭੋਗਦਾ, ਅੰਗੀਕਾਰ ਕਰਦਾ ਹੈ।

**ਅਰਥ :** ਹੇ ਪਿਆਰੇ ! ਇਸ ਸਰੀਰ ਨੂੰ ਮਾਇਆ (ਮੋਹ ਦੀ) ਪਾਹ ਲਗੀ ਹੋਈ ਹੈ (ਜਿਵੇਂ ਕਿ ਇਸ ਨੂੰ) ਲੋਭ ਵਿਚ ਰੰਗ ਲਿਆ ਹੋਵੇ। ਮੇਰੇ ਪਤੀ (ਪ੍ਰਮਾਤਮਾ) ਨੂੰ (ਅਜੇਹਾ ਜੀਵਨ ਰੂਪੀ) ਚੋਲਾ ਚੰਗਾ ਨਹੀਂ ਲਗਦਾ। (ਇਸ ਲਈ ਜੀਵ) ਇਸਤਰੀ ਕਿਸ ਤਰ੍ਹਾਂ (ਪਤੀ ਦੀ) ਸੇਜਾ ਉਤੇ ਪਹੁੰਚੇ? (ਭਾਵ ਮਿਲਾਪ ਨਹੀਂ ਹੋ ਸਕਦਾ)।੧।

ਹੇ ਮਿਹਰਬਾਨ (ਪ੍ਰਭੂ !) ਮੈਂ ਕੁਰਬਾਨ ਜਾਂਦਾ ਹਾਂ, ਸਦਕੇ ਜਾਂਦਾ ਹਾਂ। ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਤੇਰਾ ਨਾਮ ਲੈਂਦੇ (ਜਪਦੇ) ਹਨ। ਜੋ (ਰਸਨਾ ਦੁਆਰਾ) ਤੇਰਾ ਨਾਮ ਲੈਂਦੇ ਹਨ ਮੈਂ ਉਹਨਾਂ ਤੋਂ ਸਦਾ ਹੀ ਕੁਰਬਾਨ ਜਾਂਦਾ ਹਾਂ।੧।ਰਹਾਉ।

ਜੇ ਸਰੀਰ ਰੰਗ ਵਾਲੀ ਮੱਟੀ ਬਣ ਜਾਏ, (ਉਸ ਵਿਚ) ਪਰਮੇਸ਼ਰ ਦਾ ਨਾਮ ਰੂਪੀ ਮਜੀਠ ਪਾ ਲਈਏ। (ਫਿਰ ਇਸ ਜੀਵਨ-ਚੋਲੇ ਨੂੰ) ਰੰਗਣ ਵਾਲਾ ਮਾਲਕ ਜੇ (ਨਾਮ ਵਿਚ) ਰੰਗ ਦੇਵੇ (ਤਾਂ ਅਜਿਹਾ ਅਸਚਰਜ) ਰੰਗ (ਚੜ੍ਹੇਗਾ ਜੋ ਕਿਸੇ ਨੇ ਕਦੇ) ਵੇਖਿਆ ਨਾ ਹੋਵੇ।੨।

ਜਿਨ੍ਹਾਂ (ਜੀਵ ਇਸਤ੍ਰੀਆਂ ਦੇ ਜੀਵਨ) ਚੋਲੇ (ਨਾਮ ਰੰਗ ਨਾਲ) ਰੰਗੇ ਹੋਏ ਹਨ, ਪਤੀ (ਪਰਮਾਤਮਾ) ਉਹਨਾਂ ਦੇ ਕੋਲ (ਹੀ ਵਸਦਾ ਹੈ)। ਨਾਨਕ ਦੀ (ਇਹ) ਬੇਨਤੀ (ਉਹਨਾਂ ਨਾਮ ਰੰਗੀਆਂ

ਰੂਹਾਂ ਪਾਸ) ਆਖੋ (ਜੇ ਉਨ੍ਹਾਂ ਦੀ) ਧੂੜ ਮਿਲ ਜਾਵੇ ਜੀ ! (ਤਾਂ ਅਨੰਦ ਬਣ ਜਾਵੇ)।੩।

(ਹੇ ਪਿਆਰਿਓ ! ਉਹ ਪ੍ਰਭੂ) ਆਪ ਹੀ (ਜੀਵ ਇਸਤਰੀ ਨੂੰ) ਸਵਾਰਦਾ ਸ਼ਿੰਗਾਰਦਾ ਤੇ ਰੰਗਦਾ ਹੈ (ਅਤੇ) ਆਪ ਹੀ (ਮਿਹਰ ਦੀ) ਨਜ਼ਰ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਜੀਵ ਇਸਤਰੀ (ਆਪਣੇ) ਪਤੀ ਨੂੰ ਪਿਆਰੀ ਲਗਦੀ ਹੈ (ਉਸ ਨੂੰ ਪ੍ਰਭੂ) ਆਪ ਹੀ ਅੰਗੀਕਾਰ ਕਰਦਾ ਹੈ।੪।੧।੩।

## ਸਾਰੰਸ਼ ਅਤੇ ਸਿਧਾਂਤ

ਜਿਹਨਾਂ ਜੀਵ ਇਸਤਰੀਆਂ ਦੇ ਸਰੀਰ ਰੂਪੀ ਚੋਲੇ ਮਾਇਆ ਵਿਚ ਰੰਗੇ ਹੋਏ ਹਨ ਉਹ ਪਤੀ ਨੂੰ ਨਹੀਂ ਭਾਉਂਦੀਆਂ। ਹਾਂ, ਜਿਨ੍ਹਾਂ ਦੇ ਚੋਲੇ ਨਾਮ ਦੀ ਰੰਗਣ ਵਿਚ ਰੰਗੇ ਹੋਏ ਹਨ ਉਹ ਸਲਾਹੁਣ ਯੋਗ ਹਨ ਕਿਉਂਕਿ ਉਨ੍ਹਾਂ ਨੂੰ "ਸਹੁ ਬੈਠਾ ਅੰਗਣ ਮਲੁ" ਵਾਲਾ ਦੀਦਾਰ ਨਸੀਬ ਹੁੰਦਾ ਹੈ। ਜਿਵੇਂ ਗੁਰੂ ਬਾਬਾ ਜੀ ਅਰਦਾਸਿ ਕਰ ਰਹੇ ਹਨ ਸਾਨੂੰ ਵੀ ਉਸੇ ਤਰ੍ਹਾਂ ਨਾਮ-ਰੰਗ ਵਿਚ ਰੱਤੀਆਂ ਹੋਈਆਂ ਰੂਹਾਂ ਦੀ ਚਰਨ ਧੂੜੀ ਮੰਗਣੀ ਚਾਹੀਦੀ ਹੈ:-

**ਤਿਨ ਕੀ ਧੂੜਿ ਅਘੁਲੀਐ, ਸੰਗਤਿ ਮੇਲਿ ਮਿਲਾਉ ॥** [ਪੰਨਾ ੯੩੩

**ਤਿਲੰਗ ਮ : ੧ ॥ ਇਆਨੜੀਏ ! ਮਾਨੜਾ ਕਾਇ ਕਰੇਹਿ ॥ ਆਪਨੜੈ ਘਰਿ, ਹਰਿ ਰੰਗੋ ਕੀ ਨ ਮਾਣੇਹਿ ॥ ਸਹੁ ਨੇੜੈ ਧਨ ਕੰਮਲੀਏ, ਬਾਹਰੁ ਕਿਆ ਢੂਢੇਹਿ ॥ ਭੈ ਕੀਆ ਦੇਹਿ ਸਲਾਈਆ ਨੈਣੀ, ਭਾਵ ਕਾ ਕਰਿ ਸੀਗਾਰੋ ॥ ਤਾ ਸੋਹਾਗਣਿ ਜਾਣੀਐ ਲਾਗੀ, ਜਾ ਸਹੁ ਧਰੇ ਪਿਆਰੋ ॥੧॥ ਇਆਣੀ ਬਾਲੀ ਕਿਆ ਕਰੇ, ਜਾ ਧਨ ਕੰਤ ਨ ਭਾਵੈ ॥ ਕਰਣ ਪਲਾਹ ਕਰੇ ਬਹੁਤੇਰੇ, ਸਾ ਧਨ ਮਹਲੁ ਨ ਪਾਵੈ ॥ ਵਿਣੁ ਕਰਮਾ ਕਿਛੁ ਪਾਈਐ ਨਾਹੀ, ਜੇ ਬਹੁਤੇਰਾ ਧਾਵੈ ਲਬ ਲੋਭ ਅਹੰਕਾਰ ਕੀ ਮਾਤੀ, ਮਾਇਆ ਮਾਹਿ ਸਮਾਣੀ ॥ ਇਨੀ ਬਾਤੀ ਸਹੁ ਪਾਈਐ ਨਾਹੀ, ਭਈ ਕਾਮਣਿ ਇਆਣੀ ॥੨॥ ਜਾਇ ਪੁਛਹੁ ਸੋਹਾਗਣੀ ਵਾਹੈ, ਕਿਨੀ ਬਾਤੀ ਸਹੁ ਪਾਈਐ ॥ ਜੋ ਕਿਛੁ ਕਰੇ, ਸੋ ਭਲਾ ਕਰਿ ਮਾਨੀਐ, ਹਿਕਮਤਿ ਹੁਕਮੁ ਚੁਕਾਈਐ ॥ ਜਾ ਕੈ ਪ੍ਰੇਮਿ, ਪਦਾਰਥੁ ਪਾਈਐ, ਤਉ ਚਰਣੀ ਚਿਤੁ ਲਾਈਐ ॥ ਸਹੁ ਕਹੈ ਸੋ ਕੀਜੈ, ਤਨੁ ਮਨੋ ਦੀਜੈ, ਐਸਾ ਪਰਮਲੁ ਲਾਈਐ ॥ ਏਵ ਕਹਹਿ ਸੋਹਾਗਣੀ, ਭੈਣੇ ! ਇਨੀ ਬਾਤੀ ਸਹੁ ਪਾਈਐ ॥੩॥ ਆਪੁ ਗਵਾਈਐ ਤਾ ਸਹੁ ਪਾਈਐ, ਅਉਰੁ ਕੈਸੀ ਚਤੁਰਾਈ ॥ ਸਹੁ ਨਦਰਿ ਕਰਿ ਦੇਖੈ, ਸੋ ਦਿਨੁ ਲੇਖੈ, ਕਾਮਣਿ ਨਉ ਨਿਧਿ ਪਾਈ ॥ ਆਪਣੇ ਕੰਤ ਪਿਆਰੀ ਸਾ ਸੋਹਾਗਣਿ, ਨਾਨਕ, ਸਾ ਸਭਰਾਈ ॥ ਐਸੈ ਰੰਗਿ ਰਾਤੀ ਸਹਜ ਕੀ ਮਾਤੀ, ਅਹਿਨਿਸਿ ਭਾਇ ਸਮਾਣੀ ॥ ਸੁੰਦਰਿ ਸਾਇ ਸਰੂਪ ਬਿਚਖਣਿ, ਕਹੀਐ ਸਾ ਸਿਆਣੀ ॥੪ ॥੨ ॥੪ ॥**

# ਉਚਾਰਨ ਸੇਧ

**ਬਿੰਦੀ ਸਹਿਤ :** ਕਰੇਹਿੰ, ਮਾਣੇਂਹਿ ਢੂਢਹਿੰ, ਕੀਆਂ, ਸਲਾਈਆਂ, ਸੀਂਗਾਰੋ, ਕਰਮਾਂ, ਨਾਹੀਂ, ਮਾਹਿੰ, ਬਾਤੀਂ, ਕਹਹਿੰ, ਤਾਂ । **ਫੁਟਕਲ:** 'ਸਾਧਨ' ਦਾ ਉਚਾਰਨ ਹਰ ਥਾਂ 'ਸਾ ਧਨ' ਕਰਨਾ ਠੀਕ ਨਹੀਂ ਹੈ, ਪ੍ਰਕਰਣ ਅਨੁਸਾਰ ਸ਼ੁੱਧ ਉਚਾਰਨ ਕਰਨਾ ਉਚਿਤ ਹੈ।

**ਪਦ ਅਰਥ :** ਇਆਨੜੀਏ=ਹੇ ਇਆਣੀ (ਇਸਤ੍ਰੀਏ !)। ਮਾਨੜਾ=ਮਾਣ, ਅਹੰਕਾਰ। ਕਾਇ ਕਰੇਹਿ=(ਤੂੰ) ਕਿਉਂ ਕਰਦੀ ਹੈਂ? ਆਪਨੜੇ ਘਰਿ=ਆਪਣੇ ਹਿਰਦੇ ਵਿਚ। ਰੰਗੋ=ਰੰਗ, ਪਿਆਰ ਅਨੰਦ। ਸਹੁ=ਪਤੀ (ਹਰੀ)। ਧਨ ਕੰਮਲੀਏ=ਹੇ ਕਮਲੀ (ਭੋਲੀ) ਇਸਤਰੀਏ !। ਬਾਹਰੁ=ਬਾਹਰਲਾ (ਸੰਸਾਰ)। ਸਲਾਈਆ=ਅੱਖਾਂ ਵਿਚ ਸੁਰਮਾ ਪਾਉਣ ਵਾਲੇ ਸੁਰਮਚੂ ਅਥਵਾ ਸਲਾਈਆਂ। ਨੈਣੀ=ਅੱਖਾਂ ਵਿਚ। ਭਾਵ ਕਾ=ਪ੍ਰੇਮ ਦਾ। ਲਾਗੀ=ਲੱਗੀ ਹੋਈ, ਜੁੜੀ ਹੋਈ।੧। ਜਾ=ਜੇ। ਧਨ=ਜੀਵ ਇਸਤਰੀ। ਕੰਤ ਨ ਭਾਵੈ=ਪਤੀ ਨੂੰ ਚੰਗੀ ਨ ਲਗੇ। ਕਰਣ ਪਲਾਹ=ਦੁਖਦਾਈ ਕੀਰਨੇ, ਤਰਲੇ, ਵਿਰਲਾਪ। ਬਹੁਤੇਰੇ=ਬਹੁਤ ਹੀ। ਸਾ ਧਨ=ਜੀਵ ਇਸਤਰੀ। ਮਹਲੁ=ਸਰੂਪ ਦਰਸ਼ਨ। ਵਿਣਕਰਮਾ=ਭਾਗਾਂ ਤੋਂ ਬਿਨਾ। ਧਾਵੈ=ਦੌੜਦੀ ਭਜਦੀ ਰਹੇ। ਮਾਤੀ=ਮੱਤੀ (ਮਸੱਤੀ) ਹੋਈ। ਇਨੀ ਬਾਤੀ=ਇਹਨਾਂ ਗਲਾਂ ਨਾਲ। ਕਾਮਣਿ=ਇਸਤਰੀ।੨। ਵਾਹੈ=ਉਨ੍ਹਾਂ ਨੂੰ। ਜਾ ਕੈ ਪ੍ਰੇਮਿ=ਜਿਸ ਦੇ ਪ੍ਰੇਮ ਦੁਆਰਾ। ਪਦਾਰਥ=(ਨਾਮ ਰੂਪੀ) ਵਸਤੂ। ਤਉ=ਉਸ ਦੇ। ਮਨੋ=ਮਨ। ਪਰਮਲੁ=ਸੁਗੰਧੀ। ਏਵ ਕਹਹਿ=ਇਸ ਤਰ੍ਹਾਂ ਕਹਿੰਦੀਆਂ ਹਨ।੩। ਅਉਰੁ=ਹੋਰ। ਕੈਸੀ ਚਤੁਰਾਈ=ਕਿਸ ਤਰ੍ਹਾਂ ਦੀ ਚਲਾਕੀ?। ਲੇਖੈ=ਲੇਖੇ (ਹਿਸਾਬ) ਵਿਚ। ਨਉਨਿਧਿ=ਨੌ ਖ਼ਜ਼ਾਨੇ। ਰੰਗਿ=ਰੰਗ (ਪ੍ਰੇਮ) ਵਿਚ। ਰਾਤੀ=ਰੱਤੀ, ਰੰਗੀ ਹੋਈ। ਅਹਿ ਨਿਸਿ=ਦਿਨ ਰਾਤ। ਭਾਇ=ਪ੍ਰੇਮ ਵਿਚ। ਸਾਇ=ਓਹੀ (ਇਸਤਰੀ)। ਸਰੂਪ=ਸੋਹਣੇ ਰੂਪ ਵਾਲੀ। ਬਿਚਖਣਿ=ਤੀਖਣ ਬੁਧੀ ਵਾਲੀ, ਦਾਨੀ ਪ੍ਰਦਾਨੀ। ਸਾ=ਉਹ।

**ਅਰਥ :** ਹੇ ਇਆਣੀ (ਇਸਤ੍ਰੀਏ !) ਕਿਉਂ ਹੰਕਾਰ ਕਰਦੀ ਹੈਂ? ਆਪਣੇ ਘਰ (ਮਨ) ਵਿਚ ਹੀ ਹਰੀ ਦੇ ਪ੍ਰੇਮ ਦਾ ਰਸ ਕਿਉਂ ਨਹੀਂ ਮਾਣਦੀ? ਹੇ ਕਮਲੀ ਇਸਤਰੀਏ ! ਪਤੀ (ਹਰੀ ਤੇਰੇ) ਨੇੜੇ (ਭਾਵ ਅੰਗ ਸੰਗ ਹੈ)। ਬਾਹਰ (ਹੋਰ ਵਸਤੂ) ਕਿਉਂ ਢੂੰਢਦੀ ਫਿਰਦੀ ਹੈ? (ਪਤੀ ਦੇ) ਭੈ ਵਾਲੀਆਂ ਸੁਰਮੇ ਦੀਆਂ ਸਲਾਈਆਂ (ਆਪਣੀਆਂ) ਅੱਖਾਂ ਵਿੱਚ ਪਾ (ਅਤੇ) ਪ੍ਰੇਮ ਦਾ ਸ਼ਿੰਗਾਰ ਕਰ। ਤਾਂ (ਭਾਵ ਓਦੋਂ ਹੀ ਇਸਤਰੀ) ਸੁਹਾਗਣ ਸਮਝੀ ਜਾਂਦੀ ਹੈ ਜਦੋਂ (ਉਹ ਆਪਣੇ) ਮਾਲਕ ਨੂੰ ਪਿਆਰ ਕਰਨ ਲਗ ਪਵੇ ।੧।

ਜੇ ਇਸਤਰੀ ਮਾਲਕ (ਦੇ ਮਨ) ਨੂੰ ਚੰਗੀ ਹੀ ਨਾ ਲਗੇ (ਤਾਂ) ਇਆਣੀ ਇਸਤਰੀ ਕੀ ਕਰੇ? (ਉਹ ਬੇਸ਼ਕ ਰੋਂਦੀ ਰਹੇ ਭਾਵ) ਬਹੁਤ ਹੀ ਕੀਰਨੇ ਪਾਂਦੀ ਰਹੇ (ਇਸ ਤਰ੍ਹਾਂ) ਉਹ ਇਸਤਰੀ (ਪਤੀ ਦਾ) ਮਹਲ (ਸਰੂਪ, ਦਰਸ਼ਨ) ਨਹੀਂ ਪਾ ਸਕਦੀ। ਜੇ (ਉਹ) ਬਹੁਤ ਦੌੜੇ ਭਜੇ (ਤਾਂ ਵੀ) ਬਿਨਾਂ ਕਰਮਾਂ (ਭਾਗਾਂ) ਤੋਂ ਕੁਝ ਵੀ ਪ੍ਰਾਪਤ ਨਹੀਂ ਹੁੰਦਾ। (ਉਹ ਇਸਤਰੀ) ਲਾਲਚ, ਲੋਭ ਹੰਕਾਰ ਦੀ ਮਤੀ (ਮਸਤੀ) ਹੋਈ ਮਾਇਆ ਵਿਚ ਖੁਭੀ ਪਈ ਹੈ। ਇਨ੍ਹਾਂ ਗੱਲਾਂ ਨਾਲ (ਉਹ) ਮਾਲਕ ਨਹੀਂ ਪਾਇਆ ਜਾ ਸਕਦਾ (ਮਾਨੋ ਇਸ ਤਰ੍ਹਾਂ ਉਹ) ਇਸਤਰੀ ਇਆਣੀ ਹੋ ਗਈ ਹੈ।੨।

(ਹੇ ਇਆਣੀਏ !) ਉਨ੍ਹਾਂ ਸੋਹਾਗਣ ਇਸਤਰੀਆਂ ਤੋਂ ਜਾ ਕੇ ਪੁਛ ਕਿ ਕਿਨ੍ਹਾਂ ਗੱਲਾਂ ਨਾਲ ਪਤੀ (ਮਾਲਕ) ਨੂੰ ਪਾਈਦਾ ਹੈ ? (ਹੁਣ ਸੁਹਾਗਣਾਂ ਦਸਦੀਆਂ ਹਨ ਕਿ ਮਾਲਕ) ਜੋ ਕੁਝ ਕਰੇ ਉਸ ਨੂੰ ਚੰਗਾ ਕਰਕੇ ਮੰਨਣਾ ਚਾਹੀਦਾ ਹੈ, ਚਤੁਰਾਈ ਤੇ ਮਨ-ਮਰਜ਼ੀ ਨੂੰ ਦੂਰ ਕਰਨਾ ਚਾਹੀਦਾ ਹੈ। ਜਿਸ (ਮਾਲਕ ਦੇ) ਪ੍ਰੇਮ ਦੁਆਰਾ (ਨਾਮ ਰੂਪੀ) ਪਦਾਰਥ ਪਾਈਦਾ ਹੈ, ਉਸ ਦੇ ਚਰਣਾ ਨਾਲ ਚਿਤ ਜੋੜਨਾ ਚਾਹੀਦਾ ਹੈ। ਮਾਲਕ (ਜੋ ਕੁਝ) ਆਖੇ, ਉਹੋ (ਕੰਮ) ਕਰਨਾ ਚਾਹੀਦਾ ਹੈ, ਤਨ ਤੇ ਮਨ (ਉਸ ਦੀ ਭੇਟਾ ਕਰ) ਦੇਣਾ ਚਾਹੀਦਾ ਹੈ। ਇਹੋ ਜਿਹਾ ਚੰਦਨ (ਸੁਗੰਧੀ ਵਾਲਾ ਤੇਲ, ਫੁਲੇਲ) ਲਾਈਏ। ਸੁਹਾਗਣ ਇਸਤਰੀਆਂ ਇਸ ਤਰ੍ਹਾਂ ਕਹਿੰਦੀਆਂ ਹਨ ਕਿ ਹੇ ਭੈਣੇ ! ਇਨ੍ਹਾਂ (ਦਸੀਆਂ) ਗੱਲਾਂ ਨਾਲ ਮਾਲਕ ਨੂੰ

ਪਾਈਦਾ ਹੈ।੩।

(ਹੋਰ ਸੁਣ !) ਅਪਣੱਤ (ਹੰਕਾਰ) ਨੂੰ ਦੂਰ ਕਰੀਏ ਤਾਂ ਮਾਲਕ ਨੂੰ ਪਾਈਦਾ ਹੈ, ਹੋਰ ਕਿਸੇ ਚਤੁਰਾਈ (ਨਾਲ ਓਹ ਨਹੀਂ ਮਿਲਦਾ)। (ਜਿਸ ਦਿਨ) ਮਾਲਕ (ਆਪਣੀ) ਕਿਰਪਾ ਦ੍ਰਿਸ਼ਟੀ ਕਰਕੇ ਵੇਖ ਲਵੇ ਉਹ ਦਿਨ ਲੇਖੇ ਵਿਚ (ਭਾਵ ਸਫਲਾ ਜਾਣੋ, ਇਉਂ ਸਮਝੋ ਕਿ) ਇਸਤਰੀ ਨੇ ਨੌ ਨਿਧੀਆਂ (ਦੀ ਥੈਲੀ) ਪ੍ਰਾਪਤ ਕਰ ਲਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਇਸਤਰੀ) ਆਪਣੇ ਮਾਲਕ ਦੀ ਪਿਆਰੀ ਹੈ ਉਹੋ ਹੀ ਸੁਹਾਗਣਿ ਹੈ (ਅਤੇ) ਉਹੋ ਹੀ ਪ੍ਰਧਾਨ ਰਾਣੀ ਹੈ। (ਜੋ) ਇਸ ਤਰ੍ਹਾਂ (ਪਤੀ ਦੇ) ਪ੍ਰੇਮ ਵਿਚ ਰੱਤੀ ਹੋਈ ਹੈ (ਉਹੋ) ਸਹਜ (ਗਿਆਨ) ਅੰਦਰ ਮਤੀ (ਭਾਵ ਰੰਗੀ) ਹੋਈ ਹੈ (ਅਤੇ) ਦਿਨ ਰਾਤ (ਉਸ ਦੇ) ਪ੍ਰੇਮ ਵਿਚ ਲੀਨ ਰਹਿੰਦੀ ਹੈ। ਉਹੋ ਹੀ ਸੁੰਦਰੀ (ਯੁਵਕਾ) ਹੈ, (ਉਹੋ ਹੀ) ਸੁਹਣੇ ਰੂਪ ਵਾਲੀ, ਦਾਨੀ=ਪ੍ਰਧਾਨੀ (ਅਤੇ) ਸਿਆਣੀ ਆਖੀ ਜਾਂਦੀ ਹੈ।੪।੨।੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜੀਵ ਇਸਤਰੀ ਨੂੰ ਪਤੀ-ਮਿਲਾਪ ਦੀ ਜਾਚ ਦਸੀ ਹੈ ਕਿ ਤੂੰ ਹੰਕਾਰ ਛੱਡ, ਨਿਮਾਣੀ ਹੋ। ਜਿਵੇਂ -"ਦਾਨਾ ਖ਼ਾਕ ਮੇਂ ਮਿਲ ਕਰ ਗੁਲੇ ਗੁਲਜ਼ਾਰ ਹੋਤਾ ਹੈ" ਇਸ ਤਰ੍ਹਾਂ, ਤੂੰ ਵੀ ਆਪਣਾ ਆਪ ਮਿਟਾ ਦੇ। ਜੋ ਕੁਝ ਪਤੀ-ਪਰਮੇਸ਼ਰ ਕਰੇ ਉਸ ਨੂੰ ਸਤਿ ਸਤਿ ਕਰਕੇ ਮੰਨ। ਤੂੰ ਹੋਰ ਬਾਹਰਮੁਖੀ ਜਗਤ ਦੇ ਹਾਰ-ਸ਼ਿੰਗਾਰ ਵੇਖ ਕੇ ਆਪਣੇ ਮਨ ਨੂੰ ਨਾ ਡੁਲਾ, ਪਤੀ ਦੇ ਚਰਨਾ ਨਾਲ ਚਿਤ ਨੂੰ ਜੋੜ। ਬਸ, ਸੁਹਾਗਣਾ ਵਾਲੇ ਕਰਮ ਕਰ ਫਿਰ "ਮਿਲਦਿਆ ਢਿਲ ਨ ਹੋਵਈ, ਜੇ ਨੀਅਤ ਰਾਸਿ ਕਰੇਇ" ਵਾਲੀ ਖੇਡ ਵਰਤ ਜਾਵੇਗੀ। ਸਿਧਾਂਤ ਇਹ ਹੈ ਕਿ ਜਿਹੜੀ ਜੀਵ ਇਸਤਰੀ ਪਤੀ ਦੀ ਆਗਿਆਕਾਰ ਹੈ ਓਹੀ ਪਤੀ-ਪਰਮੇਸ਼ਰ ਨੂੰ ਚੰਗੀ ਲਗਦੀ ਹੈ।

**ਤਿਲੰਗ ਮਹਲਾ ੧ ॥ ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ, ਵੇ ਲਾਲੋ ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨੁ, ਵੇ ਲਾਲੋ ॥ ਸਰਮੁ ਧਰਮੁ ਦੁਇ ਛਪਿ ਖਲੋਏ, ਕੂੜੁ ਫਿਰੈ ਪਰਧਾਨੁ, ਵੇ ਲਾਲੋ ॥ ਕਾਜੀਆ ਬਾਮਣਾ ਕੀ ਗਲ ਥਕੀ, ਅਗਦੁ ਪੜੈ ਸੈਤਾਨੁ, ਵੇ ਲਾਲੋ ॥ ਮੁਸਲਮਾਨੀਆ ਪੜਹਿ ਕਤੇਬਾ, ਕਸਟ ਮਹਿ ਕਰਹਿ ਖੁਦਾਇ, ਵੇ ਲਾਲੋ ॥ ਜਾਤਿ ਸਨਾਤੀ ਹੋਰਿ ਹਿਦਵਾਣੀਆ, ਏਹਿ ਭੀ ਲੇਖੈ ਲਾਇ, ਵੇ ਲਾਲੋ ॥ ਖੂਨ ਕੇ ਸੋਹਿਲੇ ਗਾਵੀਅਹਿ ਨਾਨਕ, ਰਤੁ ਕਾ ਕੁੰਗੂ ਪਾਇ, ਵੇ ਲਾਲੋ ॥੧॥ ਸਾਹਿਬ ਕੇ ਗੁਣ ਨਾਨਕੁ ਗਾਵੈ, ਮਾਸਪੁਰੀ ਵਿਚਿ ਆਖੁ ਮਸੋਲਾ ॥ ਜਿਨਿ ਉਪਾਈ ਰੰਗਿ ਰਵਾਈ, ਬੈਠਾ ਵੇਖੈ ਵਖਿ ਇਕੇਲਾ ॥ ਸਚਾ ਸੋ ਸਾਹਿਬੁ ਸਚੁ ਤਪਾਵਸੁ, ਸਚੜਾ ਨਿਆਉ ਕਰੇਗੁ ਮਸੋਲਾ ॥ ਕਾਇਆ ਕਪੜੁ ਟੁਕੁ ਟੁਕੁ ਹੋਸੀ, ਹਿਦੁਸਤਾਨੁ ਸਮਾਲਸੀ ਬੋਲਾ ॥ ਆਵਨਿ ਅਠਤਰੈ, ਜਾਨਿ ਸਤਾਨਵੈ, ਹੋਰੁ ਭੀ ਉਠਸੀ ਮਰਦ ਕਾ ਚੇਲਾ ॥ ਸਚ ਕੀ ਬਾਣੀ ਨਾਨਕੁ ਆਖੈ, ਸਚੁ ਸੁਣਾਇਸੀ ਸਚ ਕੀ ਬੇਲਾ ॥੨॥੩॥੫॥**

# ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਕਰੀਂ, ਕਾਬਲਹੁੰ, ਕਾਜ਼ੀਆਂ, ਮੁਸਲਮਾਨੀਆਂ, ਪੜਹਿੰ, ਕਤੇਬਾਂ, ਮਹਿੰ, ਕਰਹਿੰ, ਹਿਦਵਾਣੀਆਂ, ਗਾਵੀਅਹਿੰ, ਨਿਆਉਂ, ਕਾਇਆਂ, ਹਿਦੁਸਤਾਨ, ਸਤਾਨਵੈਂ।

**ਫੁਟਕਲ :** ਜ਼ੋਰੀ, ਕਸ਼ਟ, ਖ਼ੂਨ।

**ਪਦ ਅਰਥ :** ਮੈ=ਮੈਨੂੰ। ਖਸਮ ਕੀ ਬਾਣੀ=ਖਸਮ ਦੀ ਆਵਾਜ਼ (ਪ੍ਰੇਰਨਾ)। ਤੈਸੜਾ=ਉਹੋ ਜਿਹਾ। ਕਰੀ=ਮੈਂ ਕਰ ਰਿਹਾ ਹਾਂ। ਵੇ ਲਾਲੋ=ਹੇ (ਭਾਈ) ਲਾਲੋ !। ਪਾਪ ਕੀ ਜੰਞ=ਪਾਪ (ਜ਼ੁਲਮ ਕਰਨ ਵਾਲੀ) ਬਰਾਤ। ਲੈ=ਲੈ ਕੇ। ਕਾਬਲਹੁ ਧਾਇਆ=ਕਾਬਲ ਤੋਂ (ਚੜ੍ਹ ਕੇ) ਆਇਆ ਹੈ। ਜੋਰੀ=ਜ਼ੋਰ (ਧੱਕੇ) ਨਾਲ, ਜ਼ਬਰਦਸਤੀ। ਦਾਨੁ=(ਹਿੰਦ ਰੂਪੀ ਵਹੁਟੀ ਕੰਨਿਆ ਦਾ) ਦਾਨ। ਸਰਮੁ=ਸ਼ਰਮ, ਹਯਾ। ਦੁਇ ਛਪਿ ਖਲੋਏ=ਦੋਵੇਂ ਲੁਕ ਗਏ ਹਨ। ਪਰਧਾਨੁ=ਚੌਧਰੀ। ਥਕੀ=ਮੁਕ ਗਈ ਹੈ। ਗਲ=ਪੁਛ ਪ੍ਰਤੀਤ। ਅਗਦੁ=ਨਕਾਹ, ਵਿਆਹ। ਪੜਹਿ ਕਤੇਬਾ=ਕੁਰਾਨ ਪੜ੍ਹਦੀਆਂ ਹਨ। ਕਸਟ ਮਹਿ=ਦੁਖ ਵਿਚ। ਕਰਹਿ ਖੁਦਾਇ=ਖ਼ੁਦਾਅ ਨੂੰ (ਯਾਦ) ਕਰਦੀਆਂ ਹਨ। ਜਾਤਿ ਸਨਾਤੀ=ਉਚੀ ਨੀਵੀਂ ਸਭ ਜਾਤਾਂ ਦੀਆਂ। ਹਿਦਵਾਣੀਆ=ਹਿੰਦੂ ਤੀਵੀਆਂ। ਇਹਿ ਭੀ=ਇਹ ਸਾਰੀਆਂ। ਲੇਖੈ ਲਾਇ=(ਉਸ ਜੁਲਮ ਦੇ) ਹਿਸਾਬ ਵਿਚ (ਗਿਣ ਲੈ)। ਖੂਨ ਕੇ ਸੋਹਿਲੇ=ਖੂਨ ਦੇ ਵੈਣ, ਗੀਤ। ਗਾਵੀਅਹਿ=ਗਾਏ ਜਾ ਰਹੇ ਹਨ। ਰਤੁ=ਲਹੂ। ਕੁੰਗੂ=ਕੇਸਰ। ਸਾਹਿਬ=ਮਾਲਕ। ਮਾਸਪੁਰੀ=(ਜਿਸ) ਸ਼ਹਿਰ ਵਿਚ ਮਾਸ ਹੀ ਮਾਸ ਭਾਵ ਲਾਸ਼ਾ ਦਾ ਢੇਰ ਲਗਾ ਹੋਇਆ ਹੈ। ਆਖੁ=ਕਹੁ। ਮਸੋਲਾ=ਮਸਲਾ ਅਥਵਾ ਨਿਰਣੈ ਦੀ ਗਲ। ਜਿਨਿ=ਜਿਸ (ਪ੍ਰਭੂ) ਨੇ। ਉਪਾਈ=(ਸ੍ਰਿਸ਼ਟੀ) ਪੈਦਾ ਕੀਤੀ ਹੈ। ਰੰਗਿ ਰਵਾਈ=(ਮਾਇਆ ਦੇ) ਰੰਗ ਵਿਚ ਲਾਈ ਹੋਈ ਹੈ। ਵਖਿ=ਵਖਰਾ ਹੋ ਕੇ। ਇਕੇਲਾ=ਨਵੇਕਲਾ। ਤਪਾਵਸੁ=ਨਿਆਉਂ, ਇਨਸਾਫ਼। ਮਸੋਲਾ=ਮਸਲਾ। ਕਾਇਆ ਕਪੜ=ਸਰੀਰ ਰੂਪ ਕਪੜਾ। ਟੂਕੁ ਟੂਕੁ=ਟੋਟੇ ਟੋਟੇ। ਸਮਾਲਸੀ ਬੋਲਾ=(ਇਹ) ਬੋਲ ਚੇਤੇ ਕਰੇਗਾ। ਆਵਨਿ=ਆਉਣਗੇ। ਅਠਤਰੇ=੧੫੭੮ (ਸੰਮਤ) ਵਿਚ। ਜਾਨਿ=ਜਾਣਗੇ। ਸਤਾਨਵੇ=੧੫੯੭ ਵਿਚ। ਉਠਸੀ=ਉਠੇਗਾ। ਮਰਦ ਕਾ ਚੇਲਾ=ਸੂਰਮਾ। ਸਚ ਕੀ ਬਾਣੀ=ਖਸਮ ਦੀ (ਆਈ ਹੋਈ) ਬਾਣੀ। ਆਖੈ=ਆਖਦਾ ਹੈ। ਸਚੁ ਸੁਣਾਇਸੀ=ਸੱਚ ਹੀ ਸੁਣਾਏਗਾ। ਸਚ ਕੀ ਬੇਲਾ=ਸਚ (ਕਹਿਣ) ਦੀ ਘੜੀ (ਵੇਲਾ) ਹੈ।

**ਅਰਥ :** ਹੇ ਲਾਲੋ ! ਜਿਸ ਤਰ੍ਹਾਂ ਦੀ ਮੈਨੂੰ ਸਾਹਿਬ ਦੀ ਬਾਣੀ (ਅਨੁਭਵ ਵਿਚ) ਆਉਂਦੀ (ਉਤਰਦੀ) ਹੈ, ਮੈਂ ਉਸ ਤਰ੍ਹਾਂ ਦਾ (ਤੈਨੂੰ) ਗਿਆਨ ਕਰਾਉਂਦਾ ਹਾਂ। (ਬਾਬਰ ਨੇ) ਪਾਪ (ਜ਼ੁਲਮ) ਦੀ ਫ਼ੌਜ ਲੈ ਕੇ ਕਾਬਲ ਤੋਂ (ਹਿੰਦੁਸਤਾਨ ਤੇ) ਧਾਵਾ (ਕੀਤਾ ਹੈ ਅਤੇ ਉਹ ਆਪਣੀ ਸੀਨਾ) ਜ਼ੋਰੀ ਨਾਲ (ਹਿੰਦ ਨੂੰ) ਦਾਨ ਵਜੋਂ ਮੰਗਦਾ ਹੈ। ਸ਼ਰਮ ਅਤੇ ਧਰਮ ਦੋਵੇਂ ਹੀ ਛਪ ਖੜੋਤੇ ਹਨ (ਭਾਵ ਅਲੋਪ ਹੋ ਗਏ ਹਨ ਅਤੇ) ਝੂਠ ਪਰਧਾਨ ਬਣਿਆ ਫਿਰਦਾ ਹੈ। ਕਾਜ਼ੀਆਂ ਤੇ ਬ੍ਰਾਹਮਣਾਂ ਦੀ ਗਲ (ਭਾਵ ਪੁਛ ਪਰਤੀਤ) ਮੁਕ ਗਈ ਹੈ (ਹੁਣ ਤਾਂ) ਨਕਾਹ (ਵਿਆਹ) ਸ਼ੈਤਾਨ ਪੜ੍ਹਦਾ ਹੈ (ਭਾਵ 'ਧਰਮ ਕੀ ਗਤਿ ਰਹੀ' ਵਾਲੀ ਹਾਲਤ ਬਣ ਗਈ ਹੈ)। ਮੁਸਲਮਾਣੀਆਂ (ਰਬ ਤੋਂ ਰਹਿਮ ਮੰਗਣ ਲਈ ਮੁਸਲਮਾਨੀ ਧਰਮ ਦੀਆਂ) ਕਿਤਾਬਾਂ (ਕੁਰਾਨ ਆਦਿ) ਪੜ੍ਹਦੀਆਂ ਹਨ (ਅਤੇ) ਦੁਖ ਵਿਚ 'ਅਲਾ ਅਲਾ' ਕਰਦੀਆਂ ਹਨ। ਉਚੀ ਤੇ ਨੀਵੀਂ ਜ਼ਾਤ ਦੀਆਂ (ਮੁਸਲਮਾਨ ਇਸਤਰੀਆਂ ਅਤੇ) ਹੋਰ ਹਿੰਦੂ ਇਸਤ੍ਰੀਆਂ, ਇਹ (ਸਾਰੀਆਂ ਹੀ ਇਸ) ਗਿਣਤੀ-ਹਿਸਾਬ ਵਿਚ ਹੀ ਸ਼ਾਮਲ ਕਰ ਲਵੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੁਣ) ਖੁਸ਼ੀ ਦੇ ਗੀਤਾਂ ਦੀ ਥਾਂ, ਖ਼ੂਨ ਦੇ ਗੀਤ (ਵੈਣ) ਗਾਏਂ ਜਾ ਰਹੇ ਹਨ ਅਤੇ ਕੇਸਰ ਦੀ ਥਾਂ ਲਹੂ (ਛਿੜਕਿਆ) ਪਾਇਆ ਜਾ ਰਿਹਾ ਹੈ।੧।

ਨਾਨਕ (ਤਾਂ ਆਪਣੇ) ਸਾਹਿਬ ਦੇ ਗੁਣ ਹੀ ਗਾਉਂਦਾ ਹੈ (ਅਤੇ ਇਸ) ਲੋਥਾਂ ਭਰੀ ਨਗਰੀ ਵਿਚ (ਵੇਖ ਰਿਹਾ ਦਰਦਨਾਕ) ਮਸਲਾ (ਅਥਵਾ ਨਿਰਣੈ ਦੀ ਗੱਲ ਦੁਨੀਆ ਨੂੰ) ਦਸੇਗਾ। ਜਿਸ ਹਰੀ ਨੇ (ਇਹ ਦੁਨੀਆ) ਰਚੀ ਹੈ (ਅਤੇ ਮਾਇਆ ਦੇ ਰੰਗ ਵਿਚ ਲਾਈ ਹੋਈ ਹੈ, ਉਹ ਆਪ ਹੀ) ਨਵੇਕਲਾ ਤੇ

ਵਖਰਾ ਬੈਠ ਕੇ (ਇਹ ਜਗਤ ਤਮਾਸ਼ਾ) ਵੇਖ ਰਿਹਾ ਹੈ (ਭਾਵ ਸਭ ਕੁਝ ਉਸਦੇ ਹੁਕਮ ਵਿਚ ਵਰਤ ਰਿਹਾ ਹੈ)।

ਉਹ ਮਾਲਕ ਸੱਚਾ ਹੈ (ਉਸ ਦਾ) ਨਿਆਉਂ ਸਚ ਰੂਪ ਹੈ, (ਉਹ ਜੋ) ਅਗੋਂ ਕਰੇਗਾ (ਉਹ ਵੀ) ਸੱਚਾ ਨਿਆਉਂ ਹੀ ਹੋਵੇਗਾ। (ਇਸ ਦੇਸ਼ ਵਿਚ) ਸਰੀਰ ਰੂਪੀ ਕਪੜਾ ਟੁਕੜੇ ਟੁਕੜੇ ਹੋਵੇਗਾ (ਅਤੇ) ਹਿੰਦੁਸਤਾਨ (ਮੇਰੇ ਇਹ) ਬੋਲ (ਵਾਕ) ਯਾਦ ਕਰੇਗਾ (ਕਿ ਇਹ ਸੱਚਾ ਬਚਨ ਸੀ)।

(ਕਾਬਲ ਤੋਂ ਮੁਗਲ) ੭੮ ਵਿਚ ਆਉਣਗੇ (ਅਤੇ) ੯੭ ਵਿਚ ਚਲੇ ਜਾਣਗੇ (ਉਨ੍ਹਾਂ ਦੇ ਮਗਰੋਂ ਇਕ) ਹੋਰ ਮਰਦ ਦਾ ਚੇਲਾ ਉਠੇਗਾ। ਨਾਨਕ, ਸਚ ਦੀ ਬਾਣੀ (ਭਾਵ ਸੱਚੀ ਗਲ) ਆਖਦਾ ਹੈ, (ਸਦਾ) ਸੱਚ ਹੀ ਸੁਣਾਏਗਾ (ਕਿਉਂਕਿ ਇਹ) ਸਚ ਸੁਣਾਉਣ ਦਾ ਵੇਲਾ (ਘੜੀ) ਹੈ।੨।੩।੫।

## ਅਰਥ ਭੇਦ ਅਤੇ ਨਿਰਣੈ

**ਆਵਨਿ ਅਠਤਰੈ ਜਾਨਿ ਸਤਾਨਵੈ, ਹੋਰੁ ਭੀ ਉਠਸੀ ਮਰਦ ਕਾ ਚੇਲਾ ॥**

ਵੱਖ ਵੱਖ ਅਰਥ :

1) ਤਬ ਬਾਬੇ ਜੀ ਕਹਿਆ ਜੇ, "ਅਠਤਰੈ ਪਠਾਣ ਆਵਹਿਗੇ ਸਤਾਨਵੇ ਪਠਾਣ ਜਾਹਿਗੇ। ਤਬ ਏਨਾਂ ਪਠਾਣਾਂ ਕੀ ਪਾਤਿਸਾਹੀ ਜਾਇਗੀ। ਏਕੁ ਮਰਦ ਕਾ ਚੇਲਾ ਅਵਰੁ ਉਠਿ ਖੜਾ ਹੋਵੇਗਾ, ਆਇ ਪਾਤਿਸਾਹੀ ਕਰੈਗਾ। ਹਿੰਦੁਸਤਾਨ ਖੁਰਾਸਾਨ ਕੀ ਪਾਤਿਸਾਹੀ ਕਰੇਗਾ। ਇਨਹੁ ਪਠਾਨਹੁ ਕੰਉ ਮਾਰਿ ਕਰਿ ਗਰਤ ਗੋਰ ਕਰੇਗਾ; ਅਰੁ ਪਾਤਿਸਾਹੀ ਉਹੁ ਕਰੈਗਾ। ਏਹੁ ਸਚ ਕੀ ਬਾਣੀ ਦਰਗਾਹ ਤੇ ਸਾਹਿਬ ਭੇਜੀ ਹੈ। ਰੇ ਲੋਕਹੁ ! ਤੁਮ ਚੇਤਾ ਕਰੀਅਹੁ, ਦੇਖਹੁਗੇ ਜਿ ਈਹਾ ਹੋਇਗਾ।" [ਜਨਮਸਾਖੀ-ਮਿਹਰਬਾਨ

2) ਪੰਦਰਾਂ ਸੈ ਅਠੱਤਰੇ ਚਉ ਗੱਤੇ ਹਿੰਦੁਸਤਾਨ ਮੇ ਆਵਨਗੇ ਅਰ ਹਿੰਦ ਰਾਜ 219 ਦੋ ਸੈ ਉਨੀ ਬਰਸ ਕਰਹਿੰਗੇ ਅਰ ਸਤਾਰਾਂ ਸੈ ਛਿਆਨਵੇ ਮੇਂ ਈਰਾਨ ਸੋਂ ਇੱਕ ਮੁਗਲ ਆਵੇਗਾ ਅਰ ਗੁਰ ਜੀ ਦਾ ਜਾਪ ਜਪਾਵੈਗਾ ਅਰ ਏਨਾਂ ਦਾ ਰਾਜ ਜੀਤ ਕੇ ਫੇਰ 297 ਨੂੰ ਅਰ ਸਤਾਰਾਂ ਸੈ ਸਤਾਨਵੇ ਮੇਂ ਉਠ ਜਾਵੇਗਾ ਅਤੇ ਉਸ ਤੋਂ ਪਿੱਛੇ ਦਸਵਾਂ ਅਉਤਾਰ ਅਸਾਡਾ ਨਰ ਰੂਪ ਹੋਵੇਗਾ ਸੋ ਓਹ ਜੋ ਮਰਦ ਹੈ ਉਸ ਦੇ ਸਿੱਖ ਖ਼ਾਲਸਾ ਸਦਾਇਨਗੇ ਅਰ ਸਨੇ ਸਨੇ ਹਿੰਦੁਸਤਾਨ ਦਾ ਰਾਜ ਖੋਹ ਲਵਨਗੇ। ਸੋ ਜੇ ਆਪਸ ਵਿਚ ਇੱਤਫ਼ਾਕ ਕਰਨਗੇ ਤਾਂ ਹੋਰਨਾਂ ਵਲਾਇਤਾਂ ਦਾ ਰਾਜ ਭੀ ਮੱਲ ਲਵਨਗੇ ਅਤੇ ਜੇ ਆਪਸ ਮੇਂ ਵਿਰੋਧ ਕਰਨਗੇ ਤਾਂ ਹਿੰਦੁਸਤਾਨ ਵਿਚ ਦੁਖ ਪਏ ਪਾਵਨਗੇ। [ਗਿਆਨ ਰਤਨਾਵਲੀ- ਭਾ. ਮਨੀ ਸਿੰਘ

3) ਅਬ ਜੋ ਪੰਦਰਾਂ ਸੌ ਅਠਤਰ ਸੰਮਤੁ ਹੈ ਇਸ ਮੇਂ ਦਿਲੀ ਵਿਖੇ ਮਗੁਲ ਆਵੇਂਗੇ (ਜਾਨਿ ਸਤਾਨਵੈ) ਪੁਨਾ ਸਤਾਰਾਂ ਸੈ ਸਤਾਨਵੇਂ ਸੰਮਤ ਵਿੱਖੇ ਦਿਲੀ ਤੇ ਚਲੇ ਜਾਵੇਂਗੇ (ਹੋਰ ਭੀ ਉਠਸੀ ਮਰਦ ਕਾ ਚੇਲਾ) ਮਰਦ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪੁਨਾ ਤਿਨਕਾ ਚੇਲਾ ਖ਼ਾਲਸਾ ਜੀ ਉਠੇਗਾ ਅਰਥਾਤ ਹੋਇਗਾ। ਭਾਵ ਯਹਿ ਕਿ ਸਤਾਰਾਂ ਸੈ ਸਤਾਨਵੈ ਮੇਂ ਬਘੇਲ ਸਿੰਘ ਜੀ ਨੇ ਦਿਲੀ ਮਾਰੀ ਮਾਨੋ ਤਬ ਤੇ ਮੁਗਲ ਗਏ ਰਕਾਬ ਗੰਜ ਗੁਰਦਵਾਰੇ ਪਰ ਮਸੀਤ ਥੀ ਸੋ ਗਿਰਾਇ ਕਰ ਸ੍ਰੀ ਗੁਰੂ ਜੀ ਕੇ ਫੂਲੋਂ ਕੀ ਗਾਗਰ ਨਿਕਾਲ ਕਰ ਪੁਨਾ ਤਹਾਂ ਹੀ ਅਸਥਾਪਨ ਕਰ ਗੁਰਦਵਾਰਾ ਬਣਾਇਆ ਜਹਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਰੀਰ ਦਾ ਸਸਕਾਰ ਹੂਆ ਹੈ ਦਿਲੀ ਤੇ ਬਾਹਿਰ ਲੁਬਾਣਿਉਂ ਕੇ ਗ੍ਰਾਮ ਮੇਂ ਦੋ ਕੋਸ ਪਰ ਹੈ ਤਿਸ ਕਾ ਨਾਮ ਰਕਾਬ ਗੰਜ ਗੁਰਦਵਾਰਾ ਪ੍ਰਸਿਧ ਹੈ। ਵਾ-ਮਰਦ ਗੁਰ ਤੇਗ ਬਹਾਦਰ ਸਾਹਿਬ ਜੀ ਚੇਲਾ ਤਿਨਕਾ ਦਸਵੇਂ ਪਾਤਿਸ਼ਾਹ ਸਾਹਿਬ ਉਠੇਗਾ। [ਫ.ਸ

4) ਤਿਲੰਗ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ਇਹ ਭਵਿਖਤ ਦਾ ਹਾਲ ਪ੍ਰਗਟ ਕਰਨ ਵਾਲਾ ਵਾਕ ਹੈ; ਜੋ ਭਾਈ ਲਾਲੋ ਪ੍ਰੇਮੀ ਨੂੰ ਸੰਬੋਧਨ ਕਰਕੇ ਉਚਾਰਿਆ ਹੈ, ਯਥਾ : ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ' ਇਸ ਦਾ ਅਰਥ ਇਹ ਹੈ ਕਿ ਇਸ ਥਾਂ

ਸੈਦਪੁਰ (ਏਮਨਾਬਾਦ) ਵਿਚ ਮੁਗਲ ੧੫੭੮ (ਬਿਕ੍ਰਮੀ ਨੂੰ ਆ ਕੇ ਹੰਕਾਰੀ ਪਠਾਣਾਂ ਨੂੰ ਤਬਾਹ ਕਰਨਗੇ, ਅਤੇ ਭਾਰਤ ਤੋਂ ਸੰਮਤ ੧੫੯੭ ਨੂੰ ਚੁਲੇ ਜਾਣਗੇ, ਪਠਾਣਾਂ ਵਿਚੋਂ ਭੀ ਇਕ ਹੋਰ ਮਰਦ ਦਾ ਚੇਲਾ ਪ੍ਰਗਟ ਹੋਵੇਗਾ।

ਬਾਬਰ ਦੇ ਹਿੰਦੁਸਤਾਨ ਉਪਰ ਪੰਜ ਹੱਲੇ ਹੋਏ ਹਨ, ਇਹ ਤੀਜਾ ਹੱਲਾ ਸੰਮਤ 1578 ਦ ਸੀ। ਜਿਸ ਵਿਚ ਸੈਦਪੁਰ ਦੇ ਅਹੰਕਾਰੀ ਪਠਾਣ ਬਾਬਰ ਨੇ ਕਤਲ ਕੀਤੇ, ਸੰਮਤ 1597 ਵਿਚ ਕਨੌਜ ਦੀ ਲੜਾਈ ਅੰਦਰ ਸ਼ੇਰ ਸ਼ਾਹ ਤੋਂ ਹਾਰ ਖਾ ਕੇ ਹਮਾਯੂੰ ਭਾਰਤ ਛੱਡ ਗਿਆ "ਭੀ" ਸ਼ਬਦ ਬੋਧਨ ਕਰਦਾ ਹੈ ਕਿ ਮੁਗਲਾਂ ਕਰਕੇ ਜਿਤੇ ਹੋਏ ਪਠਾਣ ਫੇਰ ਭੀ ਰਾਜ ਪਾਉਣਗੇ, ਜੋ ਸ਼ੇਰ ਸ਼ਾਹ ਨੇ ਦਿੱਲੀ ਦਾ ਤਖ਼ਤ ਪ੍ਰਾਪਤ ਕੀਤਾ। [ਦੇਖੋ ਸ਼ਬਦ 'ਆਵਨਿ ਅਠਤਰੈ' ਮਹਾਨ ਕੋਸ਼

**ਨਿਰਣੈ :** ੭੮ ਜਾਂ ਸਤਾਨਵੇਂ ਨਾਲ ਸੰਮਤ ਜਾਂ ਪੰਨਾ ਨਾ ਹੋਣ ਕਾਰਨ ਅਜੇ ਤਕ ਭੁਲੇਖਾ ਕਾਇਮ ਹੈ। ਸਚਾਈ ਇਹ ਹੈ ਕਿ ਜਿਸ ਸਮੇਂ ਵਿਚ ਗਲ ਕੀਤੀ ਜਾਵੇ ਇਹ ਜ਼ਰੂਰੀ ਨਹੀਂ ਹੁੰਦਾ ਕਿ ਉਸ ਨਾਲ ਸਦੀ ਲਿਖੀ ਜਾਵੇ ਜਿਵੇਂ ਅਜ ਕਲ ਵੀ ੧-੭-੯੯ ਲਿਖਦੇ ਹਾਂ, ੧੯ਵੀਂ ਸਦੀ ਅੰਕਿਤ ਨਹੀਂ ਕਰਦੇ। ਸੋ, ਜਿਸ ਸਦੀ ਵਿਚ ਘਟਨਾ ਹੋਈ ਇਤਿਹਾਸਕ ਅੰਕੜਿਆਂ ਮੁਤਾਬਿਕ ਓਹ ੧੫ਵੀਂ ਸਦੀ ਹੈ। ੧੫੭੮ ਬਿ: ਮੁਤਾਬਿਕ ਸੰਨ ੧੫੨੧ ਈ: ਵਿਚ ਬਾਬਰ ਬਾਦਸ਼ਾਹ ਹਿੰਦੁਸਤਾਨ ਵਿਚ ਆਇਆ ਸੀ ਤੇ ੧੫੯੭ ਬਿ: ਮੁਤਾਬਿਕ ਸੰਨ ੧੫੪੦ ਨੂੰ ਹਮਾਯੂ ਬਾਦਸ਼ਾਹ ਨੇ ਉਸ ਨੂੰ ਪਰਜਾਜਿਤ ਕਰ ਲਿਆ ਸੀ। ਓਦੋਂ ਸ਼ੇਰ ਸ਼ਾਹ ਸੂਰੀ ਮੁਫ਼ਲ ਹਿੰਦੁਸਤਾਨ ਦੇ ਸ਼ਹਿਨਸ਼ਾਹ ਬਣੇ ਸਨ। ਇਸ ਨੂੰ ਮਰਦ ਦਾ ਚੇਲਾ ਕਿਹਾ ਗਿਆ ਹੈ। ਮਹਾਰਾਜਾ ਰਣਜੀਤ ਸਿੰਘ ਜਾਂ ਸ. ਬਘੇਲ ਸਿੰਘ ਨੂੰ "ਮਰਦ ਕਾ ਚੇਲਾ" ਕਹਿਣਾ ਠੀਕ ਨਹੀਂ ,ਕਿਉਂਕਿ ਇਨ੍ਹਾਂ ਦੋਹਾਂ ਨੇ ਦਿਲੀ ਦੇ ਤਖ਼ਤ ਤੇ ਬੈਠ ਕੇ ਹਕੂਮਤ ਨਹੀਂ ਕੀਤੀ।

ਵਰਤਮਾਨ ਸਮੇਂ ਵਿਚ ਕਈ ਸਿੰਘ ਸੰਨ ੧੫੯੭ ਈਸਵੀ ਨੂੰ ਮਰਦ ਕਾ ਚੇਲਾ (ਗੁਰੂ ਗੋਬਿੰਦ ਸਿੰਘ ਜੀ) ਦੇ ਉਠਣ (ਪ੍ਰਗਟ) ਹੋਣ ਦੀ ਗਲ ਕਰਦੇ ਹਨ ਪਰ ਇਹ ਇਕ ਕਲਪਨਾ ਤੋਂ ਵੱਧ ਕੁਝ ਨਹੀਂ। ਇਸੇ ਤਰ੍ਹਾਂ ਦਸਮ ਗ੍ਰੰਥ ਵਿਚ "ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰ ਆਵਹਿੰਗੇ" (ਕਲਕੀ ਅਵਤਾਰ ਵਾਲੀ ਪੰਕਤੀ ਨੂੰ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਆਉਣ ਨਾਲ ਜੋੜਨਾ ਟਪਲਾ ਲਾਉਣ ਵਾਲੀ ਗੱਲ ਹੈ)। ਗੁਰਬਾਣੀ ਦੇ ਸਨੇਹੀਆਂ ਨੂੰ ਇਹ ਵਿਸ਼ਵਾਸ਼ ਹੋਣਾ ਚਾਹੀਦਾ ਹੈ ਕਿ:-

**ਸਤਿਗੁਰੁ ਮੇਰਾ ਸਦਾ ਸਦਾ, ਨਾ ਆਵੈ ਨਾ ਜਾਇ ॥**
**ਓਹੁ ਅਬਿਨਾਸੀ ਪੁਰਖੁ ਹੈ, ਸਭ ਮਹਿ ਰਹਿਆ ਸਮਾਇ ॥** [ਪੰਨਾ ੭੫੯

ਗੁਰਸਿਖਾਂ ਦਾ ਫਰਜ਼ ਬਣਦਾ ਹੈ ਕਿ ਓਹ "ਗੁਰਿ ਕਹਿਆ ਸਾ ਕਾਰ ਕਮਾਵਹੁ" ਵਾਲੀ ਪੰਕਤੀ ਨੂੰ ਜੀਵਨ ਵਰਤੋਂ ਵਿਚ ਲਿਆਉਣ ਅਤੇ ਗੁਰੂ ਦੇ ਹੁਕਮ ਨੂੰ ਆਪਣਾ ਜੀਵਨ ਆਧਾਰ ਬਣਾਉਣ।

ਸੋ ਹੁਣ ਤਕ ਕੋਈ ਇਤਿਹਾਸਕ ਖੋਜ ਅਨੁਸਾਰ "ਹੋਰ ਭੀ ਉਠਸੀ ਮਰਦ ਕਾ ਚੇਲਾ" ਵਾਲੀ ਪੰਕਤੀ ਸ਼ੇਰ ਸ਼ਾਹ ਸੂਰੀ ਜੋ ਗੁਜ਼ਰ ਚੁਕਾ ਹੈ, ਨਾਲ ਹੀ ਸੰਬੰਧਤ ਸਮਝਣੀ ਚਾਹੀਦੀ ਹੈ। ਬਾਕੀ ਭਵਿਖਤ ਵਿਚ ਵਰਤਣ ਵਾਲੀ ਖੇਡ ਗੁਰੂ-ਪਰਮੇਸ਼ਰ ਜੀ ਆਪ ਹੀ ਜਾਣਦੇ ਹਨ:-

**ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰੁ ਸੂਰਾ ॥** **[ਪੰਨਾ ੯੩੦**

ਭਾ. ਸੰਤੋਖ ਸਿੰਘ ਜੀ ਨੇ 'ਨਾਨਕ ਪ੍ਰਕਾਸ਼' ਅਤੇ ਗਿ. ਗਿਆਨ ਸਿੰਘ ਜੀ ਨੇ 'ਤਵਾਰੀਖ ਗੁਰੂ ਖ਼ਾਲਸਾ' ਵਿਚ ਉਪ੍ਰੋਕਤ ਪੰਕਤੀ ਦੀ ਜੋ ਅਰਥ ਵਿਆਖਿਆ ਕੀਤੀ ਹੈ ਉਹ ਭਾਈ ਮਨੀ ਸਿੰਘ ਜੀ ਵਲੋਂ ਕੀਤੇ ਨਿਰਣੈ ਤੇ ਹੀ ਨਿਰਧਾਰਤ ਹੈ। ਦਮਦਮੀ ਟਕਸਾਲ ਨਵੀਨ ਅਰਥਾਂ ਨਾਲ ਹੀ ਸਹਿਮਤ ਹੈ।

## ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥੀ ਵਿਦਵਾਨਾਂ ਦੇ ਕਥਨ ਅਨੁਸਾਰ ਇਹ ਸ਼ਬਦ ਬਾਬਰ ਬਾਦਸ਼ਾਹ ਦੇ ਸੈਦਪੁਰ (ਐਮਨਾਬਾਦ) ਵਾਲੇ ਹਮਲੇ ਦੇ ਮੌਕੇ ਤੇ ਭਾਈ ਲਾਲੋ ਪ੍ਰਤੀ ਉਚਾਰਨ ਹੋਇਆ ਹੈ। ਕਿਉਂਕਿ ਇਸ ਸ਼ਬਦ ਦੇ ਪਹਿਲੇ ਅੰਕ ਦੀ ਹਰੇਕ ਪੰਕਤੀ ਵਿਚ 'ਲਾਲੋ' ਪਦ ਦਾ ਪ੍ਰਯੋਗ ਕੀਤਾ ਗਿਆ ਹੈ।

ਇਸ ਸ਼ਬਦ ਦਾ ਇਥੇ ਪ੍ਰਕਰਣ ਨਾਲ ਸੰਬੰਧ ਇਹ ਹੈ ਕਿ ਗੁਰੂ ਜੀ ਇਸਤਰੀ ਦਾ ਅਲੰਕਾਰ ਲੈ ਕੇ ਦਸਦੇ ਹਨ ਕਿ ਹਰੀ ਦਾ ਪ੍ਰੇਮ ਹੀ ਅਸਲ ਸੁੰਦਰਤਾ ਹੈ। ਹਰੀ ਦਾ ਪ੍ਰੇਮ ਘਰ ਬਾਹਰ ਦਾ ਮਾਣ ਅਤੇ ਜਨਮ ਦੀ ਸਫਲਤਾ ਦਾ ਪ੍ਰਤੀਕ ਹੈ। ਇਸ ਤੋਂ ਬਿਨਾ ਜਿੰਦਗੀ ਖੁਵਾਰ ਹੈ। ਇਸ ਵਿਚ ਉਦਾਹਰਣ ਦੇ ਕੇ ਦਸਦੇ ਹਨ ਕਿ ਜਿਨ੍ਹਾਂ ਨੇ ਵੇਲੇ ਸਿਰ ਰਬ ਨੂੰ ਯਾਦ ਨਹੀਂ ਕੀਤਾ, ਉਨ੍ਹਾਂ ਦਾ ਕੀ ਹਸ਼ਰ ਹੋਇਆ? ਇਸ ਬਾਰੇ ਦੇਖੋ ਸ਼ਬਦਾਰਥ ਦੇ ਪੰਨਾ ੩੬੦, ੪੧੭ ਉਤੇ ਫੁਟ ਨੋਟ ਅਤੇ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ" ਦੀ ਪੰਜਵੀਂ ਪੋਥੀ ਪੰਨਾ ੧੦੩ ਅਤੇ ੩੧੧ ਉਤੇ ਅੰਕਿਤ ਸਾਰੰਸ਼ ਅਤੇ ਸਿਧਾਂਤ।

## ਤਿਲੰਗ ਮਹਲਾ ੪ ਘਰੁ ੨

**੧ੳ ਸਤਿਗੁਰ ਪ੍ਰਸਾਦਿ ॥ ਸਭਿ ਆਏ ਹੁਕਮਿ ਖਸਮਾਹੁ, ਹੁਕਮਿ ਸਭ ਵਰਤਨੀ॥ ਸਚੁ ਸਾਹਿਬੁ, ਸਾਚਾ ਖੇਲੁ, ਸਭੁ ਹਰਿ ਧਨੀ॥੧॥ ਸਾਲਾਹਿਹੁ ਸਚੁ, ਸਭ ਊਪਰਿ ਹਰਿ ਧਨੀ ॥ ਜਿਸੁ ਨਾਹੀ ਕੋਇ ਸਰੀਕੁ, ਕਿਸੁ ਲੇਖੈ ਹਉ ਗਨੀ ॥ਰਹਾਉ॥ ਪਉਣੁ ਪਾਣੀ ਧਰਤੀ ਆਕਾਸੁ, ਘਰ ਮੰਦਰ ਹਰਿ ਬਨੀ॥ ਵਿਚਿ ਵਰਤੈ ਨਾਨਕ ਆਪਿ, ਝੂਠੁ ਕਹੁ ਕਿਆ ਗਨੀ॥੨॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਖਸਮਾਹੁਂ, ਨਾਹੀਂ, ਸ਼ਰੀਕ, ਹਉਂ।

**ਪਦ ਅਰਥ :** ਹੁਕਮਿ=ਹੁਕਮ ਅਨੁਸਾਰ। ਖਸਮਾਹੁ=ਖਸਮ (ਮਾਲਕ) ਤੋਂ। ਹੁਕਮਿ=ਹੁਕਮ ਵਿਚ। ਵਰਤਨੀਂ=ਵਰਤ ਰਹੀ, ਕੰਮ ਕਰ ਰਹੀ ਹੈ। ਧਨੀ=ਮਾਲਕ। ਸਰੀਕੁ=ਬਰਾਬਰੀ ਕਰਨ ਵਾਲਾ। ਲੇਖੈ=ਲੇਖੇ ਵਿਚ। ਹਉ=ਮੈਂ। ਕਿਆ ਗਨੀ=(ਮੈਂ) ਕੀ ਗਿਣਾਂ? ਕੀ ਆਖਾਂ?।

**ਅਰਥ :** (ਹੇ ਭਾਈ !) ਸਾਰੇ (ਜੀਵ ਪਰਮੇਸ਼ਰ ਦੇ) ਹੁਕਮ ਅਨੁਸਾਰ ਹੀ (ਜਗਤ ਵਿਚ) ਆਏ ਹਨ, (ਅਤੇ) ਸਾਰੀ (ਲੁਕਾਈ) ਹੁਕਮ ਵਿਚ ਹੀ ਵਰਤ ਰਹੀ ਅਥਵਾ ਕੰਮ ਕਰ ਰਹੀ ਹੈ। (ਉਹ) ਮਾਲਕ ਸੱਚਾ ਸਦਾ ਥਿਰ ਰਹਿਣ ਵਾਲਾ ਹੈ, (ਉਸ ਦਾ ਜਗਤ) ਤਮਾਸ਼ਾ ਭੀ ਸੱਚਾ ਹੈ (ਅਤੇ ਉਸ) ਮਾਲਕ ਦਾ (ਹੁਕਮ) ਸਭ (ਉਤੇ ਲਾਗੂ ਹੈ)।੧।

(ਹੇ ਭਾਈ ! ਸਾਰੇ) ਸੱਚ (ਸਰੂਪ ਵਾਹਿਗੁਰੂ) ਨੂੰ ਸਲਾਹੁੰਦੇ ਰਹਿਓ (ਕਿਉਂਕਿ ਉਹ) ਹਰੀ ਮਾਲਕ ਸਭ ਦੇ ਉਪਰ ਹੈ। ਜਿਸ ਦੇ ਬਰਾਬਰ ਦਾ (ਸੰਸਾਰ ਵਿੱਚ ਹੋਰ) ਕੋਈ ਨਹੀਂ ਹੈ, ਮੈਂ ਕਿਸ ਲੇਖੇ ਵਿਚ ਹਾਂ (ਮੈਂ ਉਸ ਪ੍ਰਭੂ ਦੀ ਬੇਅੰਤਤਾ ਬਾਰੇ) ਕੀ (ਗਿਣਾਂ? ਕੀ ਆਖਾਂ? ਭਾਵ ਕੁਝ ਨਹੀਂ ਕਹਿ ਸਕਦਾ)।ਰਹਾਉ।

(ਹੇ ਭਾਈ!) ਹਵਾ, ਪਾਣੀ, ਧਰਤੀ, ਅਸਮਾਨ, ਹਰੀ ਦੇ (ਵਸਣ ਵਾਲੇ) ਸਾਰੇ ਘਰ ਮੰਦਰ ਬਣੇ (ਹੋਏ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹਨਾਂ ਸਾਰਿਆਂ ਵਿਚ ਮਾਲਕ) ਆਪ ਵਰਤਦਾ ਹੈ (ਭਾਵ ਵਿਆਪਕ ਹੈ, ਇਸ ਵਿਚ) ਦਸੋ, ਕਿਹੜਾ ਝੂਠ ਹੈ? (ਜੋ ਮੈਂ) ਗਿਣਾ (ਭਾਵ ਦਸਾਂ)।੨।੧।

## ਸਾਰੰਸ਼ ਅਤੇ ਸਿਧਾਂਤ

ਸਦਾ ਥਿਰ ਰਹਿਣ ਵਾਲਾ ਪਰਮੇਸ਼ਰ ਜਿਸ ਤੋਂ ਹਵਾ, ਪਾਣੀ, ਧਰਤੀ, ਆਕਾਸ਼, ਘਰ ਤੇ ਮੰਦਰ ਆਦਿ ਦੀ ਸਾਜਨਾ ਹੋਈ ਹੈ, ਉਸ ਦੇ ਹੁਕਮ ਵਿਚ ਸਾਰੇ ਜੀਵ ਸੰਸਾਰ ਵਿਚ ਆਉਂਦੇ ਹਨ ਤੇ ਹੁਕਮ ਵਿਚ ਹੀ ਸਾਰੀ ਕਿਰਿਆ ਕਰਦੇ ਹਨ। ਸਿਧਾਂਤ ਇਹ ਹੈ ਕਿ "ਆਪਿ ਸਤਿ ਕੀਆ ਸਭ ਸਤਿ"। ਜਦ ਸਾਰੇ ਜੀਆਂ ਵਿਚ ਆਪ ਵਰਤ ਰਿਹਾ ਹੈ ਤਾਂ ਕਿਹੜੀ ਚੀਜ਼ ਝੂਠੀ ਗਿਣੀਏ? ਸਿਧਾਂਤ ਇਹ ਹੈ ਕਿ ਸਤਿ ਨੇ ਸਦਾ ਸਤਿ ਹੀ ਰਹਿਣਾ ਹੈ।

**ਤਿਲੰਗ ਮਹਲਾ ੪॥ ਨਿਤ ਨਿਹਫਲ ਕਰਮ ਕਮਾਇ, ਬਫਾਵੈ ਦੁਰਮਤੀਆ ॥ ਜਬ ਆਣੈ ਵਲਵੰਚ ਕਰਿ ਝੂਠੁ, ਤਬ ਜਾਣੈ ਜਗੁ ਜਿਤੀਆ ॥੧॥ ਐਸਾ ਬਾਜੀ ਸੈਸਾਰੁ, ਨ ਚੇਤੈ ਹਰਿਨਾਮਾ ॥ ਖਿਨ ਮਹਿ ਬਿਨਸੈ ਸਭ ਝੂਠੁ, ਮੇਰੇ ਮਨ ਧਿਆਇ ਰਾਮਾ ॥ਰਹਾਉ॥ ਸਾ ਵੇਲਾ ਚਿਤਿ ਨ ਆਵੈ, ਜਿਤੁ ਆਇ ਕੰਟਕੁ ਕਾਲੁ ਗ੍ਰਸੈ ॥ ਤਿਸੁ ਨਾਨਕ ਲਏ ਛਡਾਇ, ਜਿਸੁ ਕਿਰਪਾ ਕਰਿ ਹਿਰਦੈ ਵਸੈ ॥੨॥੨॥**

**ਪਦ ਅਰਥ :** ਨਿਤ=ਹਰ ਰੋਜ਼। ਨਿਹਫਲ ਕਰਮ=ਨਿਕੰਮੇ (ਫਜ਼ੂਲ) ਕੰਮ। ਬਫਾਵੈ=ਬੜ੍ਹਕਾਂ ਮਾਰਦਾ ਹੈ। ਦੁਰਮਤੀਆ=ਖੋਟੀ ਮਤਿ ਵਾਲਾ। ਵਲਵੰਚ=ਠੱਗੀ, ਫ਼ਰੇਬ। ਸੈਸਾਰੁ=ਸੰਸਾਰ। ਨ ਚੇਤੇ=ਯਾਦ ਨਹੀਂ ਕਰਦਾ। ਕੰਟਕੁ ਕਾਲੁ=ਦੁਖਦਾਈ ਮੌਤ।

**ਅਰਥ :** ਖੋਟੀ ਮਤਿ ਵਾਲਾ (ਮਨੁੱਖ) ਹਰ ਰੋਜ਼ ਫਜ਼ੂਲ ਕੰਮ ਕਰਦਾ ਹੈ (ਅਤੇ ਹੰਕਾਰ ਵਿਚ ਆ ਕੇ) ਬੜ੍ਹਕਾਂ ਮਾਰਦਾ ਹੈ। ਜਦੋਂ ਝੂਠ ਅਤੇ ਠੱਗੀ ਕਰਕੇ (ਪਰਾਇਆ ਧਨ, ਲੁਟ ਮਾਰ ਕਰ ਕੇ) ਲਿਆਉਂਦਾ ਹੈ, ਤਦੋਂ (ਇਹ) ਸਮਝਦਾ ਹੈ (ਕਿ ਇਸ ਨੇ) ਜਗ ਜਿਤ ਲਿਆ ਹੈ1੧।

(ਹੇ ਭਾਈ !) ਸੰਸਾਰ ਇਹੋ ਜਿਹੀ ਖੇਡ ਹੈ (ਕਿ ਮਨੁੱਖ ਝੂਠ ਫ਼ਰੇਬ ਵਿਚ ਫਸਿਆ) ਪਿਆ ਹੈ (ਅਤੇ) ਪਰਮੇਸ਼ਰ ਦਾ ਨਾਮ ਯਾਦ ਨਹੀਂ ਕਰਦਾ। ਹੇ ਮੇਰੇ ਮਨ ! (ਜੋ ਤੂੰ ਵੇਖ ਰਿਹਾ ਹੈਂ ਇਹ) ਸਭ ਕੁਝ ਝੂਠ ਹੈ (ਛਿਨ ਵਿਚ ਨਾਸ਼ ਹੋ ਜਾਵੇਗਾ, ਤੂੰ) ਪਰਮਾਤਮਾ ਨੂੰ ਧਿਆ (ਭਾਵ ਸਿਮਰਨ ਕਰ)।ਰਹਾਉ।

(ਹੇ ਭਾਈ !) ਉਹ ਵੇਲਾ (ਮਨੁੱਖ ਨੂੰ) ਯਾਦ ਨਹੀਂ ਆਉਂਦਾ ਜਿਸ ਵੇਲੇ (ਇਸ ਨੂੰ) ਦੁਖਦਾਈ ਮੌਤ ਆ ਕੇ ਫੜ ਲੈਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ) ਕਿਰਪਾ ਕਰਕੇ ਜਿਸ ਦੇ ਹਿਰਦੇ ਵਿਚ ਵਸਦਾ ਹੈ ਉਸ ਨੂੰ (ਮੌਤ ਤੋਂ) ਛੁਡਾ ਲੈਂਦਾ ਹੈ।੨।੨।੭।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਇਕ ਖੇਡ ਦੀ ਨਿਆਈਂ ਹੈ ਪਰ ਜੀਵ ਦੇ ਗਿਆਨ ਚਖ਼ਸ਼ੂ ਅਜੇ ਖੁਲ੍ਹੇ ਨਹੀਂ। ਇਹ ਝੂਠੀ ਸਮਿਗਰੀ ਵਿਚ ਫਸਿਆ ਹੋਇਆ ਹੈ, ਪਰਮੇਸ਼ਰ ਦਾ ਨਾਮ ਚੇਤੇ ਨਹੀਂ ਕਰਦਾ। ਇਸ ਨੂੰ ਦੁਖਦਾਈ ਮੌਤ ਚਿਤ ਚੇਤੇ ਨਹੀਂ "ਮੰਮਾ ਅਖਰੁ ਵੀਸਰਿਆ"। ਬਸ ਖਾਣ ਪੀਣ ਹਸਣ ਸੌਣ ਵਿਚ ਹੀ ਗ਼ਲਤਾਨ ਹੈ। ਅਸਲੀਅਤ ਇਹ ਹੈ ਕਿ ਮਨੁਖੀ ਜੀਵਨ ਵਿਚ ਦੁਰਮਤਿ ਨੇ ਪਾੜਾ ਪਾਇਆ ਹੋਇਆ ਹੈ, ਹੰਕਾਰ ਵਧਾਇਆ ਹੋਇਆ ਹੈ ਜਦੋਂ ਤਕ ਹੰਕਾਰ ਨਹੀਂ ਜਾਂਦਾ, ਹਿਰਦੇ ਵਿਚ ਨਾਮ ਨਹੀਂ ਵਸਦਾ। ਸੋ, ਚੇਤੰਨ ਹੋਣ ਦੀ ਲੋੜ ਹੈ :-

**ਬਾਜੀਗਰੀ ਸੰਸਾਰੁ ਕਬੀਰਾ, ਚੇਤਿ ਢਾਲਿ ਪਾਸਾ ॥** **[ਪੰਨਾ ੪੮੧**

## ਤਿਲੰਗ ਮਹਲਾ ੫ ਘਰੁ ੧

**੧ੴ ਸਤਿਗੁਰ ਪ੍ਰਸਾਦਿ ॥ ਖਾਕ ਨੂਰ ਕਰਦੰ, ਆਲਮ ਦੁਨੀਆਇ ॥ ਅਸਮਾਨ ਜਿਮੀ ਦਰਖਤ, ਆਬ, ਪੈਦਾਇਸਿ ਖੁਦਾਇ॥੧॥ ਬੰਦੇ ! ਚਸਮ ਦੀਦੰ ਫਨਾਇ ॥ ਦੁਨੀਆ ਮੁਰਦਾਰ ਖੁਰਦਨੀ, ਗਾਫਲ ਹਵਾਇ ॥ਰਹਾਉ॥ ਗੈਬਾਨ ਹੈਵਾਨ ਹਰਾਮ ਕੁਸਤਨੀ, ਮੁਰਦਾਰ ਬਖੋਰਾਇ ॥ ਦਿਲ ਕਬਜ ਕਬਜਾ, ਕਾਦਰੋ ਦੋਜਕ ਸਜਾਇ ॥੨॥ ਵਲੀ ਨਿਆਮਤਿ**

**ਬਿਰਾਦਰਾ, ਦਰਬਾਰ ਮਿਲਕ ਖਾਨਾਇ ॥ ਜਬ ਅਜਰਾਈਲੁ ਬਸਤਨੀ, ਤਬ ਚਿ ਕਾਰੇ ਬਿਦਾਇ ॥੩॥ ਹਵਾਲ ਮਾਲੂਮੁ ਕਰਦੰ, ਪਾਕ ਅਲਾਹ ॥ ਬੁਗੋ ਨਾਨਕ ਅਰਦਾਸਿ, ਪੇਸਿ ਦਰਵੇਸ ਬੰਦਾਹ ॥੪ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਖ਼ਾਕ, ਜ਼ਿਮੀਂ, ਦਰਖ਼ਤ, ਪੈਦਾਇਸ਼ਿ, ਖ਼ੁਦਾਇ, ਚਸ਼ਮ, ਫ਼ਨਾਇ, ਖ਼ੁਰਦਨੀ, ਗਾਫ਼ਲ, ਗ਼ੈਬਾਨ, ਕੁਸ਼ਤਨੀ, ਬਖ਼ੋਰਾਇ, ਕਬਜ਼, ਕਬਜ਼ਾ, ਦੋਜ਼ਕ, ਸਜ਼ਾਇ, ਬਿਰਾਦਰਾਂ, ਫ਼ਾਨਾਇ, ਅਜ਼ਰਾਈਲ, ਪੇਸ਼ਿ, ਦਰਵੇਸ਼। **ਅੱਧਕ ਸਹਿਤ :** ਅੱਲਾਹ।

**ਪਦ ਅਰਥ:**ਖਾਕ=ਮਿੱਟੀ। ਨੂਰ=ਰੋਸ਼ਨੀ ਭਾਵ ਜੋਤਿ। ਕਰਦੰ=ਬਣਾ ਦਿਤਾ। ਆਲਮ= ਜਹਾਨ। ਜਿਮੀ=ਧਰਤੀ। ਆਬ=ਪਾਣੀ। ਪੈਦਾਇਸਿ ਖੁਦਾਇ=ਖ਼ੁਦ (ਪਰਮਾਤਮਾ) ਦੀ ਰਚਨਾ ਹੈ। ਬੰਦੇ= ਹੇ ਇਨਸਾਨ!। ਚਸਮ ਦੀਦੰ=(ਜੋ) ਅੱਖਾਂ ਨਾਲ ਦਿਸਦਾ ਹੈ। ਫਨਾਇ=ਫ਼ਨਾਹ, ਨਾਸ਼ਵੰਤ। ਮੁਰਦਾਰ= ਹਰਾਮ। ਖੁਰਦਨੀ=ਖਾਣ ਵਾਲੀ। ਗਾਫਲ=ਅਚੇਤ, ਭੁਲੀ ਹੋਈ। ਹਵਾਇ=ਹਿਰਸ, ਲਾਲਚ। ਗ਼ੈਬਾਨ= ਨਾ ਦਿਸਣ ਵਾਲੇ (ਭੂਤ-ਪ੍ਰੇਤ)। ਹੈਵਾਨ=ਪਸ਼ੂ। ਕੁਸਤਨੀ=ਮਾਰਨ ਵਾਲੀ। ਬਖੋਰਾਇ=ਖਾਂਦੀ ਹੈ। ਕਬਜ ਕਬਜਾ=ਪੂਰਾ ਕਬਜ਼ਾ। ਕਾਦਰੋ=ਪੈਦਾ ਕਰਨ ਵਾਲਾ ਕਰਤਾ ਪੁਰਖ। ਦੋਜਕ ਸਜਾਇ=ਦੋਜ਼ਖ਼ (ਨਰਕਾਂ) ਦੀ ਸਜ਼ਾ ਦਿੰਦਾ ਹੈ। ਵਲੀ ਨਿਆਮਤਿ=ਨਿਆਮਤਾਂ (ਦਾਤਾਂ) ਦੇਣ ਵਾਲਾ ਪਿਤਾ। ਬਿਰਾਦਰਾਂ=ਭਾਈ। ਮਿਲਕ=ਜਾਇਦਾਦ। ਖਾਨਾਇ=ਘਰ। ਬਸਤਨੀ=ਬੰਨ੍ਹ ਲਏਗਾ। ਚਿ ਕਾਰੇ=ਕਿਸ ਕੰਮ?। ਬਿਦਾਇ= ਵਿਦਾ ਹੋਣ ਵੇਲੇ। ਅਜਰਾਈਲ=ਮੌਤ ਦਾ ਫਰਿਸ਼ਤਾ। ਪਾਕ ਅਲਾਹ=ਪਵਿਤਰ ਪਰਮਾਤਮਾ। ਬੁਗੋ=ਕਹੁ, ਆਖ। ਪੇਸਿ=ਸਾਹਮਣੇ। ਦਰਵੇਸ ਬੰਦਾਹ=ਦਰਵੇਸ਼ (ਫਕੀਰ) ਬੰਦਿਆਂ ਦੇ (ਅੱਗੇ)।

**ਅਰਥ :** (ਹੇ ਭਾਈ ! ਪਰਮੇਸ਼ਰ ਨੇ ਅਚੇਤ), ਮਿੱਟੀ, (ਚੇਤਨ) ਜੋਤਿ (ਨਾਲ ਮਿਲਾ ਕੇ) ਦੁਨੀਆ (ਭਾਵ ਇਹ) ਜਗਤ ਬਣਾ ਦਿਤਾ ਹੈ। ਆਕਾਸ਼ ਧਰਤੀ, ਰੁਖ, ਪਾਣੀ (ਆਦਿਕ ਸਭ ਕੁਝ ਉਸ) ਖ਼ੁਦਾ (ਪਰਮਾਤਮਾ) ਦੀ ਰਚਨਾ ਹੈ।੧।

ਹੇ ਇਨਸਾਨ ! (ਜੋ ਕੁਝ ਤੈਨੂੰ) ਅੱਖਾਂ ਨਾਲ ਦਿਸਦਾ ਹੈ (ਸਭ) ਨਾਸ਼ਵੰਤ ਹੈ। (ਪਰ) ਦੁਨੀਆ ਹਰਾਮ ਖਾਣ ਵਾਲੀ ਹੈ, ਲਾਲਚ ਕਰਕੇ (ਪਰਮਾਤਮਾ ਤੋਂ) ਭੁਲੀ ਹੋਈ ਹੈ।ਰਹਾਉ।

(ਹੇ ਭਾਈ ! ਇਹ ਮਨੁੱਖ) ਭੂਤਾਂ ਪ੍ਰੇਤਾਂ ਪਸ਼ੂਆਂ ਵਾਂਗ ਹਰਾਮ ਖਾਣ ਵਾਲਾ ਹੈ। (ਮਨੁੱਖੀ) ਮਨ ਉਤੇ (ਮਾਇਆ ਦਾ) ਪੂਰਾ ਕਬਜ਼ਾ ਹੈ ਇਸ ਲਈ ਪਰਮਾਤਮਾ ਨਰਕਾਂ ਦੀ ਸਜਾ (ਦਿੰਦਾ ਹੈ)।੨।

(ਹੇ ਭਾਈ !) ਦਾਤਾਂ ਦੇਣ ਵਾਲਾ (ਪਿਤਾ) ਭਾਈ, ਦਰਬਾਰ, ਜਾਇਦਾਦ ਘਰ, ਤਦੋਂ (ਇਹ ਸਾਰੇ ਪਦਾਰਥ ਤੇਰੇ) ਕਿਸ ਕੰਮ ਆਉਣਗੇ ਜਦੋਂ (ਤੈਨੂੰ) ਮੌਤ ਦਾ ਫਰਿਸ਼ਤਾ (ਅਜ਼ਰਾਈਲ ਤੇਰੀਆਂ ਮੁਸ਼ਕਾਂ) ਬੰਨ੍ਹ ਲਵੇਗਾ?।੩।

ਅੱਲਾਹ (ਜੋ) ਪਾਕ (ਪਵਿਤਰ ਪਰਮਾਤਮਾ ਹੈ, ਉਹ ਤੇਰਾ ਸਾਰਾ) ਹਾਲ ਪੁਛਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨੁੱਖ ਤੂੰ) ਦਰਵੇਸ਼ਾਂ ਦੇ ਅਗੇ (ਪੇਸ਼ ਹੋ ਕੇ) ਬੇਨਤੀ ਕਰ (ਓਹ ਤੈਨੂੰ ਸੁਮਤਿ ਦੇਣ ਜਿਸ ਨਾਲ ਤੂੰ ਦੁਨੀਆ ਦੇ ਅਸਰ ਤੋਂ ਬਚ ਜਾਵੇ)।੪।੧।

## ਸਾਰੰਸ਼ ਅਤੇ ਸਿਧਾਂਤ

ਸਾਰਾ ਸੰਸਾਰ ਇਕੋ ਮਿਟੀ ਤੇ ਇਕੋ ਨੂਰ ਤੋਂ ਅਨੇਕ ਭਾਂਤਾਂ ਦਾ ਬਣਿਆ ਹੋਇਆ ਹੈ:-

**ੳ) ਮਾਟੀ ਏਕ, ਭੇਖ ਧਰਿ ਨਾਨਾ, ਤਾ ਮਹਿ ਬ੍ਰਹਮੁ ਪਛਾਨਾ ॥** [ਪੰਨਾ ੪੮੦

**ਅ) ਮਾਟੀ ਏਕ, ਅਨੇਕ ਭਾਂਤਿ ਕਰਿ, ਸਾਜੀ ਸਾਜਨਹਾਰੈ ॥** [ਪੰਨਾ ੧੩੫੦

ਪਰ ਇਹ ਜਗਤ ਨਾਸ਼ਵੰਤ ਹੈ। ਜੇ ਕੋਈ ਇਸ ਜਗਤ ਵਿਚ ਸਦਾ ਲਈ ਕਾਇਮ ਰਹਿਣ

ਵਾਲਾ ਹੈ ਤਾਂ ਉਹ ਕੇਵਲ ਅੱਲਾਹ ਪਾਕ ਹੈ।

ਇਸ ਸ਼ਬਦ ਬਾਰੇ ਪਰੰਪਰਾ ਤੋਂ ਜੋ ਇਤਿਹਾਸਕ-ਤੱਥ ਪ੍ਰਸਿਧ ਹੈ ਉਹ ਇਹ ਹੈ ਕਿ ਗੁਰੂ-ਘਰ ਦੇ ਵਿਰੋਧੀਆਂ ਨੇ ਅਕਬਰ ਬਾਦਸ਼ਾਹ ਪਾਸ ਸ਼ਿਕਾਇਤ ਕੀਤੀ ਸੀ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਧਰਮ ਗ੍ਰੰਥ ਤਿਆਰ ਕਰਵਾਇਆ ਹੈ, ਉਸ ਵਿਚ ਮੁਸਲਮਾਨਾਂ ਤੇ ਹਿੰਦੂਆਂ ਦੇ ਧਰਮਾਂ ਦੀ ਨਿਖੇਧੀ ਕੀਤੀ ਗਈ ਹੈ। ਪਰ ਜਦੋਂ ਬਾਦਸ਼ਾਹ ਦੇ ਸਾਹਮਣੇ ਵਾਕ ਲਿਆ ਗਿਆ ਤਾਂ ਉਪਰੋਕਤ ਸ਼ਬਦ ਆਇਆ ਸੀ।

ਸੰਪ੍ਰਦਾਈ ਸਟੀਕ ਦੇ ਕਰਤਾ ਨੇ ਇਸ ਸ਼ਬਦ ਨਾਲ ਇਕ ਹੋਰ ਸਾਖੀ ਜੋੜੀ ਹੈ। ਅਟਕ ਦੇ ਦਰਿਆ ਤੇ ਆਲਮ ਨਾਮੇ ਮਲਾਹ ਬੈਠਾ ਸੀ, ਉਸ ਨੂੰ ਸੰਗਤ ਨੇ ਕਿਹਾ ਕੇ ਉਹ ਗੁਰੂ ਸਾਹਿਬ ਵਾਸਤੇ ਅਮੋਲਕ ਪਦਾਰਥ ਲਿਜਾ ਰਹੇ ਹਨ, ਦਰਿਆ ਤੋਂ ਪਾਰ ਲੰਘਾ ਦੇ। ਮਲਾਹ ਨੇ ਕਿਹਾ ਇਹ ਚੀਜ਼ ਮੈਨੂੰ ਦੇ ਦਿਓ, ਪਾਰ ਲੰਘਾ ਦਿਆਂਗਾ। ਸੰਗਤ ਨੇ ਇਨਕਾਰ ਕਰ ਦਿਤਾ। ਮਲਾਹ ਉਥੋਂ ਘਰ ਨੂੰ ਵਾਪਸ ਹੋ ਗਿਆ, ਰਸਤੇ ਵਿਚ ਉਸ ਨੂੰ ਅੱਖਾਂ ਤੋਂ ਦਿਸਣਾ ਬੰਦ ਹੋ ਗਿਆ, ਘਬਰਾ ਕੇ ਮੁੜ ਸੰਗਤ ਦੀ ਸਰਨੀ ਆ ਪਿਆ, ਅੱਖਾਂ ਦੀ ਜੋਤਿ ਆ ਗਈ। ਉਸ ਨੇ ਕਿਹਾ ਮੈਨੂੰ ਬਖ਼ਸ਼ ਲਵੋ। ਸੰਗਤ ਨੇ ਕਿਹਾ ਗੁਰੂ ਬਖ਼ਸ਼ਿੰਦ ਹੈ। ਫਿਰ ਉਹ ਸਤਿਗੁਰੂ ਦੇ ਚਰਨਾ ਵਿਚ ਅੰਮ੍ਰਿਤਸਰ ਪੁਜਾ। ਗੁਰੂ ਸਾਹਿਬ ਨੇ ਉਸਦਾ ਹੰਕਾਰ ਦੂਰ ਕਰਨ ਲਈ ਇਹ ਸ਼ਬਦ ਉਚਾਰਿਆ। ਪ੍ਰੋੜਤਾ ਲਈ ਕੁਝ ਨਹੀਂ ਦਿੱਤਾ।

**ਤਿਲੰਗ ਘਰੁ ੨ ਮਹਲਾ ੫ ॥ ਤੁਧੁ ਬਿਨੁ, ਦੂਜਾ ਨਾਹੀ ਕੋਇ ॥ ਤੂ ਕਰਤਾਰੁ ਕਰਹਿ ਸੋ ਹੋਇ ॥ ਤੇਰਾ ਜੋਰੁ, ਤੇਰੀ ਮਨਿ ਟੇਕ ॥ ਸਦਾ ਸਦਾ ਜਪਿ ਨਾਨਕ ਏਕ ॥੧॥ ਸਭ ਊਪਰਿ ਪਾਰਬ੍ਰਹਮੁ ਦਾਤਾਰੁ ॥ ਤੇਰੀ ਟੇਕ, ਤੇਰਾ ਆਧਾਰੁ ॥ਰਹਾਉ॥ ਹੈ ਤੂਹੈ, ਤੂ ਹੋਵਨਹਾਰ ॥ ਅਗਮ ਅਗਾਧਿ ਊਚ ਆਪਾਰ ॥ ਜੋ ਤੁਧੁ ਸੇਵਹਿ, ਤਿਨ ਭਉ ਦੁਖੁ ਨਾਹਿ ॥ ਗੁਰ ਪਰਸਾਦਿ, ਨਾਨਕ ਗੁਣ ਗਾਹਿ ॥੨॥ ਜੋ ਦੀਸੈ, ਸੋ ਤੇਰਾ ਰੂਪੁ॥ ਗੁਣ ਨਿਧਾਨ ਗੋਵਿੰਦ ਅਨੂਪ ॥ ਸਿਮਰਿ ਸਿਮਰਿ, ਸਿਮਰਿ ਜਨ ਸੋਇ ॥ ਨਾਨਕ, ਕਰਮਿ ਪਰਾਪਤਿ ਹੋਇ ॥੩॥ ਜਿਨਿ ਜਪਿਆ, ਤਿਸ ਕਉ ਬਲਿਹਾਰ ॥ ਤਿਸ ਕੈ ਸੰਗਿ, ਤਰੈ ਸੰਸਾਰ ॥ ਕਹੁ ਨਾਨਕ, ਪ੍ਰਭ ਲੋਚਾ ਪੂਰਿ ॥ ਸੰਤ ਜਨਾ ਕੀ ਬਾਛਉ ਧੂਰਿ ॥੪ ॥੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਹੀਂ, ਕਰਹਿਂ, ਹੈਂ, ਤੂਹੈਂ, ਸੇਵਹਿਂ, ਨਾਹਿਂ, ਗਾਹਿਂ, ਬਾਛਉਂ।

**ਪਦ ਅਰਥ :** ਕਰਹਿ=ਕਰਦਾ ਹੈਂ। ਜੋਰੁ=ਬਲ। ਆਧਾਰ=ਆਸਰਾ। ਹੋਵਨਹਾਰ=ਅਗੋਂ ਹੋਣ ਵਾਲਾ। ਅਗਮ=ਅਪਹੁੰਚ। ਅਗਾਧਿ=ਅਥਾਹ। ਆਪਾਰ=ਬੇਅੰਤ। ਸੇਵਹਿ=ਸੇਂਵਦੇ (ਸਿਮਰਦੇ) ਹਨ। ਗਾਹਿ=ਗਾਉਂਦੇ ਹਨ। ਗੁਣ ਨਿਧਾਨ=ਹੇ ਗੁਣਾਂ ਦੇ ਖ਼ਜ਼ਾਨੇ!। ਅਨੂਪ=ਹੇ ਸੁੰਦਰ (ਹਰੀ)!। ਪ੍ਰਭ ਸੋਇ= ਉਸ ਪ੍ਰਭੂ ਨੂੰ। ਕਰਮਿ=ਮਿਹਰ (ਕਿਰਪਾ) ਨਾਲ। ਜਿਨਿ=ਜਿਸ (ਮਨੁਖ) ਨੇ। ਲੋਚਾ=ਇਛਾ। ਬਾਛਉ= ਮੈਂ ਚਾਹੁੰਦਾ ਹਾਂ।

**ਅਰਥ :** (ਹੇ ਪ੍ਰਭੂ !) ਤੇਰੇ ਤੋਂ ਬਿਨਾ (ਹੋਰ) ਦੂਜਾ ਕੋਈ (ਕੁਝ ਕਰਨ ਵਾਲਾ) ਨਹੀਂ ਹੈ। ਤੂੰ ਕਰਤਾਰ (ਜੋ ਕੁਝ) ਕਰਦਾ ਹੈਂ ਓਹੀ (ਕੁਝ) ਹੁੰਦਾ ਹੈ। (ਹੇ ਪ੍ਰਭੂ ! ਸਭ ਵਿੱਚ) ਤੇਰਾ ਬਲ ਹੈ (ਅਤੇ ਸਭ ਦੇ) ਮਨ ਵਿਚ ਤੇਰੀ ਟੇਕ ਹੈ। ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ ਹੇ ਭਾਈ !) ਸਦਾ ਸਦਾ

ਇਕ (ਪਰਮੇਸ਼ਰ) ਦਾ (ਨਾਮ) ਜਪ।੧।

(ਹੇ ਭਾਈ ! ਉਹ) ਪਾਰਬ੍ਰਹਮ ਦਾਤਾਰ (ਜੋ) ਸਭ ਦੇ (ਸਿਰ) ਉਪਰ (ਰਖਵਾਲਾ ਹੈ ਓਹ ਹੀ) ਤੇਰੀ ਟੇਕ ਹੈ, (ਓਹੀ) ਤੇਰਾ ਆਸਰਾ ਹੈ।ਰਹਾਉ।

ਹੇ ਅਪਹੁੰਚ ਤੇ ਅਥਾਹ (ਅਤਿ) ਉਚੇ ਬੇਅੰਤ ਪ੍ਰਭੂ ! ਤੂੰ ਹੀ ਹੁਣ (ਵਰਤਮਾਨ ਕਾਲ ਵਿਚ) ਹੈਂ, (ਅਤੇ) ਅਗੋਂ ਨੂੰ ਤੂੰ ਹੀ ਹੋਣ ਵਾਲਾ ਹੈਂ। (ਹੇ ਪ੍ਰਭੂ !) ਜੋ ਤੈਨੂੰ ਸੇਂਵਦੇ (ਸਿਮਰਦੇ) ਹਨ (ਉਨ੍ਹਾਂ ਨੂੰ ਕਿਸੇ ਪ੍ਰਕਾਰ ਦਾ) ਡਰ ਦੁਖ (ਆਦਿ) ਨਹੀਂ (ਲਗ ਸਕਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸੇਵਕ) ਗੁਰੂ ਦੀ ਕਿਰਪਾ ਨਾਲ (ਤੇਰੇ) ਗੁਣ ਗਾਉਂਦੇ ਹਨ।੨।

ਹੇ ਗੁਣਾਂ ਦੇ ਖ਼ਜ਼ਾਨੇ ! ਹੇ ਗੋਵਿੰਦ ! ਹੇ ਸੁੰਦਰ (ਹਰੀ !) ਜੋ (ਕੁਝ) ਦਿਸਦਾ ਹੈ ਓਹ (ਸਾਰਾ) ਤੇਰਾ ਹੀ ਰੂਪ ਹੈ। ਹੇ (ਹਰੀ ਦੇ) ਜਨ ! (ਤੂੰ) ਉਸ (ਪ੍ਰਭੂ ਨੂੰ ਹਰ ਵੇਲੇ) ਸਿਮਰਦਾ ਰਹੁ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਿਮਰਨ ਪ੍ਰਭੂ ਦੀ) ਕਿਰਪਾ ਨਾਲ ਹੀ ਪ੍ਰਾਪਤ ਹੁੰਦਾ ਹੈ।੩।

(ਹੇ ਭਾਈ !) ਜਿਸ (ਮਨੁੱਖ) ਨੇ (ਪ੍ਰਭੂ ਦਾ ਨਾਮ) ਜਪਿਆ ਹੈ (ਮੈਂ) ਉਸ ਤੋਂ ਸਦਕੇ (ਜਾਂਦਾ ਹਾਂ ਕਿਉਂਕਿ) ਉਸ (ਮਨੁੱਖ) ਦੇ ਸੰਗ ਨਾਲ ਸਾਰਾ ਸੰਸਾਰ ਹੀ (ਭਵਜਲ ਤੋਂ) ਪਾਰ ਹੋ ਜਾਂਦਾ ਹੈ। ਨਾਨਕ ! (ਤੂੰ) ਆਖ ਕਿ ਹੇ ਪ੍ਰਭੂ ! (ਮੇਰੀ) ਇਛਾ ਪੂਰੀ ਕਰ। (ਮੈਂ) ਤੇਰੇ ਪਾਸੋਂ ਸੰਤ ਜਨਾ ਦੀ (ਚਰਨ) ਧੂੜੀ ਮੰਗਦਾ ਹਾਂ।੪।੨।

## ਅਰਥ ਭੇਦ ਅਤੇ ਨਿਰਣੈ

**ਸਿਮਰਿ ਸਿਮਰਿ ਸਿਮਰਿ ਜਨ ਸੋਇ ॥ ਨਾਨਕ, ਕਰਮਿ ਪਰਾਪਤਿ ਹੋਇ ॥**

ਵੱਖ ਵੱਖ ਅਰਥ :

1) ਹੇ ਜਨ ! ਉਸ ਸਿਮਰਨੇ ਯੋਗ ਨੂੰ ਮਨ ਬਾਣੀ ਕਰਕੇ ਸਿਮਰ (ਤਦ ਤੈਨੂੰ) ਪਰਮਾਤਮਾ ਦੀ ਕਿਰਪਾ ਪ੍ਰਾਪਤ ਹੋਵੇਗੀ। [ਪੰ. ਨਰੈਣ ਸਿੰਘ

2) ਦਾਸ ਹਰੀ ਨੂੰ ਸਿਮਰ ਸਿਮਰ ਕੇ ਓਹੀ ਹੋ ਜਾਂਦੇ ਹਨ। ਉਹ ਹਰੀ ਕਿਰਪਾ ਰਾਹੀਂ ਮਿਲਦਾ ਹੈ। [ਸ਼ਬਦਾਰਥ

3 ਹੇ ਮਨੁੱਖ ! ਸਦਾ ਉਸ ਪਰਮਾਤਮਾ ਦਾ ਸਿਮਰਨ ਕਰਦਾ ਰਹੁ। ਹੇ ਨਾਨਕ! (ਪਰਮਾਤਮਾ ਦਾ ਸਿਮਰਨ) ਪਰਮਾਤਮਾ ਦੀ ਕਿਰਪਾ ਨਾਲ ਹੀ ਮਿਲਦਾ ਹੈ। [ਦਰਪਣ

**ਨਿਰਣੈ :** ਗੁਰਬਾਣੀ ਵਿਆਕਰਣ ਦੇ ਨੇਮਾਂ ਅਨੁਸਾਰ ਨੰਬਰ 3 ਵਾਲੇ ਅਰਥ ਠੀਕ ਹਨ। ਨੰਬਰ 1 ਵਿੱਚ 'ਕਰਮਿ' ਦੇ ਅਰਥ 'ਕਿਰਪਾ' ਕੀਤੇ ਹਨ ਪਰ ਮਮੇ ਨੂੰ ਲਗੀ ਸਿਹਾਰੀ ਇਹ ਅਰਥ ਨਹੀਂ ਬਣਨ ਦਿੰਦੀ। ਨੰਬਰ 2 ਦੇ ਸਾਹਮਣੇ 'ਨ' ਪਦ ਦੇ ਅਰਥ ਅਣ ਸੰਬੋਧਨ ਰੂਪ ਵਿੱਚ ਕੀਤੇ ਗਏ ਹਨ ਜੋ ਠੀਕ ਨਹੀਂ ਹਨ। ਸਹੀ ਅਰਥ ਪਿਛੇ ਕਰ ਦਿਤੇ ਹਨ।

## ਸਾਰੰਸ਼ ਅਤੇ ਸਿਧਾਂਤ

ਸਾਰਾ ਸੰਸਾਰ ਇਕ ਪ੍ਰਭੂ ਦੇ ਆਸਰੇ ਖੜਾ ਹੈ ਅਤੇ ਸਭ ਨੂੰ ਉਸ ਦੀ ਟੇਕ ਹੈ। ਜੋ ਅਜੇਹੇ ਪ੍ਰਭੂ ਨੂੰ ਸਿਮਰਦੇ ਹਨ ਉਹ ਦੁੱਖ ਕਲੇਸ਼ ਤੋਂ ਬਚੇ ਰਹਿੰਦੇ ਹਨ। ਨਾਲ ਹੀ ਸਿਧਾਂਤਕ ਬਚਨ ਇਹ ਹਨ ਕਿ ਪ੍ਰਭੂ ਦਾ ਸਿਮਰਨ ਪ੍ਰਭੂ ਦੀ ਕਿਰਪਾ ਨਾਲ ਹੀ ਮਿਲਦਾ ਹੈ, ਮਨੁੱਖ ਆਪਣੇ ਜ਼ੋਰ ਨਾਲ ਨਾਮ ਨਹੀਂ ਲੈ ਸਕਦਾ। ਬਖ਼ਸ਼ਿਸ਼ ਦਾ ਪਾਤਰ ਬਣਨ ਲਈ ਪ੍ਰਭੂ ਦੀ ਆਗਿਆ ਦਾ ਪਾਲਨ ਕਰਨਾ ਜਰੂਰੀ ਹੈ।

**ਤਿਲੰਗ ਮਹਲਾ ੫ ਘਰੁ ੩॥ ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ ॥ ਜੀਅ ਸਗਲ ਕਉ ਦੇਇ ਦਾਨੁ ॥ਰਹਾਉ॥ ਤੂ ਕਾਹੇ ਡੋਲਹਿ ਪ੍ਰਾਣੀਆ ! ਤੁਧੁ ਰਾਖੈਗਾ ਸਿਰਜਣਹਾਰੁ ॥ ਜਿਨਿ**

**ਪੈਦਾਇਸਿ ਤੂ ਕੀਆ, ਸੋਈ ਦੇਇ ਆਧਾਰੁ ॥੧॥ ਜਿਨਿ ਉਪਾਈ ਮੇਦਨੀ, ਸੋਈ ਕਰਦਾ ਸਾਰ ॥ ਘਟਿ ਘਟਿ ਮਾਲਕੁ ਦਿਲਾ ਕਾ, ਸਚਾ ਪਰਵਦਗਾਰੁ ॥੨॥ ਕੁਦਰਤਿ ਕੀਮ ਨ ਜਾਣੀਐ, ਵਡਾ ਵੇਪਰਵਾਹੁ ॥ ਕਰਿ ਬੰਦੇ ਤੂ ਬੰਦਗੀ, ਜਿਚਰੁ ਘਟ ਮਹਿ ਸਾਹੁ ॥੩॥ ਤੂ ਸਮਰਥੁ ਅਕਥੁ ਅਗੋਚਰੁ, ਜੀਉ ਪਿੰਡੁ ਤੇਰੀ ਰਾਸਿ ॥ ਰਹਮ ਤੇਰੀ ਸੁਖੁ ਪਾਇਆ ਸਦਾ, ਨਾਨਕ ਕੀ ਅਰਦਾਸਿ ॥੪॥ ੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਡੋਲਹਿਂ, ਦਿਲਾਂ। **ਨੋਟ : ਸਾਹੁ** ਨੂੰ **ਸਾਹੋ** ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ :** ਮਿਹਰਵਾਨੁ=ਦਇਆਲ। ਸਾਹਿਬੁ=ਮਾਲਕ। ਕਾਹੇ ਡੋਲਹਿ=ਕਾਹਦੇ ਲਈ (ਕਿਉਂ) ਡੋਲਦਾ ਹੈਂ, ਘਬਰਾਉਂਦਾ ਹੈਂ?। ਪੈਦਾਇਸਿ=ਪੈਦਾ। ਆਧਾਰੁ=ਆਸਰਾ। ਮੇਦਨੀ=ਦੁਨੀਆ, ਸ੍ਰਿਸ਼ਟੀ। ਸਾਰ=ਸੰਭਾਲ। ਪਰਵਦਗਾਰੁ=ਪਾਲਣ ਵਾਲਾ। ਕੀਮ=ਕੀਮਤਿ। ਸਾਹੁ=ਸੁਆਸ। ਸਮਰਥ= ਸਰਬ ਸ਼ਕਤੀਮਾਨ। ਅਕਥੁ=ਕਥਨ ਤੋਂ ਰਹਿਤ। ਅਗੋਚਰ=ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਜੀਉ=ਜਿੰਦ। ਪਿੰਡੁ=ਸਰੀਰ। ਰਹਮ=ਰਹਿਮਤ, ਕਿਰਪਾ।

**ਅਰਥ :** (ਹੇ ਭਾਈ !) ਮਾਲਕ ਮਿਹਰਵਾਨ ਹੈ, ਮੇਰਾ ਮਾਲਕ ਸਭ (ਉਤੇ) ਮਿਹਰਬਾਨ (ਦਇਆਲੂ ਹੈ ਅਤੇ) ਸਾਰੇ ਜੀਆਂ ਨੂੰ (ਖਾਣ ਪਾਣ ਦਾ) ਦਾਨ ਦਿੰਦਾ ਹੈ।ਰਹਾਉ।

ਹੇ ਪ੍ਰਾਣੀ! ਤੂੰ ਕਿਉਂ ਡੋਲਦਾ (ਘਬਰਾਉਂਦਾ) ਹੈ? (ਤੈਨੂੰ) ਪੈਦਾ ਕਰਨ ਵਾਲਾ ਪ੍ਰਭੂ (ਤੇਰੀ ਜ਼ਰੂਰ) ਰਖਿਆ ਕਰੇਗਾ। ਜਿਸ (ਪ੍ਰਭੂ) ਨੇ ਤੈਨੂੰ ਪੈਦਾ ਕੀਤਾ ਹੈ, ਓਹ (ਪ੍ਰਭੂ ਤੈਨੂੰ) ਆਸਰਾ ਦੇਵੇਗਾ।੧।

(ਹੇ ਪ੍ਰਾਣੀ !) ਜਿਸ (ਪ੍ਰਭੂ) ਨੇ ਸ੍ਰਿਸ਼ਟੀ ਪੈਦਾ ਕੀਤੀ ਹੈ, ਓਹੀ (ਪਰਮੇਸ਼ਰ ਸਭ ਦੀ ਸਾਰ) ਸੰਭਾਲ ਕਰਦਾ ਹੈ। (ਉਹ) ਸੱਚਾ ਪਰਵਦਗਾਰ (ਮਾਲਕ) ਘਟ ਘਟ ਵਿੱਚ (ਬੈਠਾ ਹੋਇਆ ਸਭ ਦੇ) ਦਿਲਾਂ ਦਾ ਮਾਲਕ ਹੈ।੨।

(ਹੇ ਪ੍ਰਾਣੀ ! ਉਹ ਪ੍ਰਭੂ) ਵੱਡਾ ਵੇਪਰਵਾਹ ਹੈ (ਉਸ ਦੀ) ਕੁਦਰਤਿ ਦੀ ਕੀਮਤਿ (ਕਿਸੇ ਤੋਂ ਭੀ) ਨਹੀਂ ਜਾਣੀ ਜਾ ਸਕਦੀ। ਹੇ ਮਨੁੱਖ ! ਜਦ ਤਕ ਤੇਰੇ ਸਰੀਰ ਵਿਚ (ਇਕ ਵੀ) ਸੁਆਸ (ਚਲਦਾ ਹੈ) ਤੂੰ (ਉਸ ਪ੍ਰਭੂ ਦੀ) ਬੰਦਗੀ ਕਰ।੩।

(ਹੇ ਪ੍ਰਭੂ !) ਤੂੰ ਸਰਬ ਸ਼ਕਤੀਮਾਨ, ਕਥਨ ਤੋਂ ਪਰੇ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈਂ, (ਇਹ) ਜਿੰਦ (ਤੇ) ਸਰੀਰ (ਸਭ) ਤੇਰੀ (ਦਿੱਤੀ ਹੋਈ ਰਾਸਿ) ਪੂੰਜੀ ਹੈ। ਨਾਨਕ ਦੀ (ਤੇਰੇ ਅਗੇ ਇਹ) ਅਰਦਾਸਿ (ਬੇਨਤੀ ਹੈ ਕਿ) ਤੇਰੀ ਰਹਿਮਤ ਦਾ ਸਦਕਾ ਸਦਾ ਲਈ (ਤੇਰੀ ਬੰਦਗੀ ਦਾ) ਸੁਖ ਪਾ ਲਿਆ ਹੈ।੪।੩।

## ਅਰਥ ਭੇਦ ਅਤੇ ਨਿਰਣੈ

**ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ ॥**

ਇਸ ਪੰਕਤੀ ਨੂੰ ਉਚਾਰਨ ਸਮੇਂ ਕਈ ਪਾਠਕ **ਪਾਇਆ** ਮਗਰੋਂ ਅਤੇ ਕਈ **ਸਦਾ** ਪਦ ਮਗਰੋਂ ਬਿਸਰਾਮ ਦਿੰਦੇ ਹਨ। ਜਿਸ ਕਰਕੇ ਅਰਥਾਂ ਵਿਚ ਵੀ ਭਿੰਨ ਰੂਪਾਂ ਦਾ ਪ੍ਰਗਟ ਹੋਣਾ ਸੁਭਾਵਿਕ ਹੈ। ਜਿਵੇਂ :-

1) ਸਤਿਗੁਰੂ ਜੀ (ਆਖਦੇ ਹਨ) ਮੇਰੀ ਇਹੋ ਬੇਨਤੀ ਹੈ, ਕਿ ਸਦਾ ਤੇਰੀ (ਰਹਮ) ਕਿਰਪਾ ਨਾਲ ਹੀ ਸੁਖ ਨੂੰ ਪਾਇਆ ਹੈ। [ਪੰ. ਨਰੈਣ ਸਿੰਘ

2) ਮੇਰੀ ਹਮੇਸ਼ਾਂ ਬੇਨਤੀ ਹੈ ਕਿ ਤੇਰੀ ਕਿਰਪਾ ਰੂਪੀ ਸੁਖ ਮੈਨੂੰ ਮਿਲੇ। [ਸ਼ਬਦਾਰਥ

3) ਨਾਨਕ ਦੀ ਭੀ ਸਦਾ ਤੇਰੇ ਦਰ ਤੇ ਇਹੀ ਅਰਦਾਸ ਹੈ (ਕਿ ਤੇਰੀ ਬੰਦਗੀ ਦਾ ਸੁਖ ਮਿਲੇ)। [ਦਰਪਣ

**ਨਿਰਣੈ :** 'ਪਾਇਆ' ਪਦ ਦੇ ਅਰਥ ਪਾ ਲਿਆ, ਮਿਲ ਗਿਆ ਹੈ, ਹੀ ਹਨ, 'ਮਿਲੇ' ਦੇ ਅਰਥ ਨਹੀਂ ਬਣ ਸਕਦੇ, ਜਾਂ 'ਪਾਇਆ' ਦੇ ਅਰਥ ਪਾਇਆ (ਜਾਂਦਾ ਹੈ ਕੀਤੇ ਜਾ ਸਕਦੇ ਹਨ)। 'ਰਹਮ' ਪਦ ਦੇ ਅਰਥ 'ਕਿਰਪਾ ਨਾਲ' ਕਰਨੇ ਵੀ ਗੁਰਬਾਣੀ ਦੇ ਲਗਮਾਤਰੀ ਨੇਮਾਂ ਦੀ ਉਲੰਘਣਾ ਹੈ। ਇਸੇ ਤਰ੍ਹਾਂ ਸ਼ਬਦਾਰਥ ਵਾਲੇ ਅਰਥ 'ਤੇਰੀ ਕਿਰਪਾ ਰੂਪੀ ਸੁਖ' ਵੀ ਠੀਕ ਨਹੀਂ ਕਿਉਂਕਿ 'ਸੁਖੁ' ਪੁਲਿੰਗ ਹੈ, ਸੁਖ ਨਾਲ 'ਤੇਰਾ' ਪਦ ਵਰਤਿਆ ਜਾ ਸਕਦਾ ਹੈ, 'ਤੇਰੀ' ਠੀਕ ਨਹੀਂ ਹੋਵੇਗਾ, 'ਤੇਰਾ' ਠੀਕ ਹੋਵੇਗਾ। ਤੇਰੀ ਰਹਿਮਤ ਕਿਰਪਾ, ਦਾ ਸੁਖ (ਮੈਂ) ਪਾਇਆ ਹੈ, ਇਹ ਅਰਥ ਪੰਕਤੀ ਦੇ ਸਰੂਪ ਅਨੁਸਾਰ ਬਣਦੇ ਹਨ ਪਰ 'ਅਰਦਾਸਿ' ਪਦ ਹੋਣ ਕਰਕੇ ਇਸ ਪੰਕਤੀ ਦੇ ਅਰਥਾਂ ਦੀ ਧਾਰਨਾ ਇਹ ਹੋਵੇਗੀ ਕਿ "ਹੇ ਪ੍ਰਭੂ ! ਤੇਰੀ ਰਹਿਮਤ ਦਾ (ਸਦਕਾ ਹੀ ਬੰਦਗੀ ਦਾ ਆਤਮਿਕ) ਸੁਖੁ ਸਦਾ ਪਾਇਆ (ਜਾ ਸਕਦਾ ਹੈ ਅਥਵਾ ਪਾ ਲਿਆ ਹੈ, ਜੇ ਤੂੰ ਮਿਹਰਬਾਨ ਹੋਵੇ ਤਾਂ ਹੀ ਬੰਦਗੀ ਮਿਲਦੀ ਹੈ) ਨਾਨਕ ਦੀ ਇਹ ਅਰਦਾਸਿ ਹੈ। ਜੇ 'ਸਦਾ' ਪਦ ਨੂੰ ਦੇਹੁਰੀ ਦੀਪਕ ਮੰਨ ਲਈਏ ਤਾਂ ਅਰਥ ਕਰਨ ਵੇਲੇ ਦੋਹਾਂ ਪਾਸੇ ਹੀ ਇਸ ਦਾ ਪ੍ਰਯੋਗ ਕੀਤਾ ਜਾ ਸਕਦਾ ਹੈ, ਫਿਰ ਬਿਸਰਾਮ ਭੇਦ ਵੀ ਮੁਕ ਜਾਂਦਾ ਹੈ।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ ਇਸ ਅਟਲ ਸਚਾਈ ਨੂੰ ਖੁਲ੍ਹ ਕੇ ਬਿਆਨਿਆ ਗਿਆ ਹੈ:-

**ਸਦ ਬਖਸਿੰਦੁ ਸਦਾ ਮਿਹਰਵਾਨਾ, ਸਭਨਾ ਦੇਇ ਅਧਾਰੀ ॥** [ਪੰਨਾ ੭੧੩

ਮਨੁੱਖ ਚਾਹੇ ਕਿਤਨੀਆਂ ਭੁੱਲਾਂ ਕਰੇ, ਕਿਤਨੇ ਬਜਰ ਪਾਪ ਕਰੇ, ਪਰ ਪ੍ਰਭੂ ਇਤਨਾ ਦਿਆਲੂ ਤੇ ਮਿਹਰਬਾਨ ਹੈ ਕਿ ਉਹ ਮਨੁੱਖ ਦੇ ਕ੍ਰੋੜਾਂ ਪਾਪਾਂ ਨੂੰ ਇਕ ਖਿਨ ਵਿਚ ਬਖ਼ਸ਼ ਦੇਂਦਾ ਹੈ:-

**ਕੋਟਿ ਖਤੇ ਖਿਨ ਬਖਸਨਹਾਰ ॥** [ਪੰਨਾ ੧੧੪੮

ਇਸ ਸ਼ਬਦ ਵਿੱਚ ਬੰਦੇ ਨੂੰ ਇਕ ਵਿਸ਼ੇਸ਼ ਆਦੇਸ਼ ਦਿੱਤਾ ਹੈ:-

**ੳ) ਕਰਿ ਬੰਦੇ ਤੂ ਬੰਦਗੀ, ਜਿਚਰੁ ਘਟ ਮਹਿ ਸਾਹੁ ॥** [ਪੰਨਾ ੭੨੪

**ਅ) ਬੰਦੇ ਬੰਦਗੀ ਇਕਤੀਆਰ ॥ ਸਾਹਿਬੁ ਰੋਸੁ ਧਰਉ ਕਿ ਪਿਆਰੁ ॥** [ਪੰਨਾ ੩੩੮

**ੲ) ਜਬ ਲਗੁ ਜਰਾ ਰੋਗੁ ਨਹੀ ਆਇਆ ॥**
**ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥**
**ਜਬ ਲਗੁ ਬਿਕਲ ਭਈ ਨਹੀ ਬਾਨੀ ॥**
**ਭਜਿ ਲੇਹਿ ਰੇ ਮਨ ਸਾਰਿਗ ਪਾਨੀ ॥** [ਪੰਨਾ ੧੧੫੯

ਸੋ, ਅਰਦਾਸਿ ਵਿਚ ਹਰ ਰੋਜ਼ ਮਾਲਕ ਦੀ ਰਹਿਮਤ ਮੰਗਦੇ ਰਹੀਏ। ਉਸ ਪ੍ਰਭੂ ਦੀ ਨਦਰ ਹੀ ਸਾਨੂੰ ਇਸ ਸੰਸਾਰ ਤੋਂ ਪਾਰ ਕਰੇਗੀ, ਬਾਕੀ ਸਭ ਕੁਝ 'ਹਉਮੈ ਝਖਣਾ ਝਾਖੁ' ਹੀ ਹੈ।

**ਤਿਲੰਗ ਮਹਲਾ ੫ ਘਰੁ ੩॥ ਕਰਤੇਂ ! ਕੁਦਰਤੀ ਮੁਸਤਾਕੁ ॥ ਦੀਨ ਦੁਨੀਆ ਏਕ ਤੂਹੀ, ਸਭ ਖਲਕ ਹੀ ਤੇ ਪਾਕੁ ॥ਰਹਾਉ॥ ਖਿਨ ਮਾਹਿ ਥਾਪਿ ਉਥਾਪਦਾ, ਆਚਰਜ ਤੇਰੇ ਰੂਪ ॥ ਕਉਣੁ ਜਾਣੈ ਚਲਤ ਤੇਰੇ, ਅੰਧਿਆਰੇ ਮਹਿ ਦੀਪ ॥੧॥ ਖੁਦਿ ਖਸਮ ਖਲਕ ਜਹਾਨ ਅਲਹ, ਮਿਹਰਵਾਨ ਖੁਦਾਇ ॥ ਦਿਨਸੁ ਰੈਣਿ ਜਿ ਤੁਧੁ ਅਰਾਧੇ, ਸੋ ਕਿਉ ਦੋਜਕਿ**

**ਜਾਇ ॥੨॥ ਅਜਰਾਈਲੁ ਯਾਰੁ ਬੰਦੇ, ਜਿਸੁ ਤੇਰਾ ਆਧਾਰੁ ॥ ਗੁਨਹ ਉਸ ਕੇ ਸਗਲ ਆਫੂ, ਤੇਰੇ ਜਨ ਦੇਖਹਿ ਦੀਦਾਰੁ ॥੩॥ ਦੁਨੀਆ ਚੀਜ ਫਿਲਹਾਲ ਸਗਲੇ, ਸਚੁ ਸੁਖੁ ਤੇਰਾ ਨਾਉ ॥ ਗੁਰ ਮਿਲਿ ਨਾਨਕ ਬੂਝਿਆ, ਸਦਾ ਏਕਸੁ ਗਾਉ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਦੁਨੀਆਂ, ਮਾਹਿਂ, ਮਹਿਂ, ਕਿਉਂ, ਦੇਖਹਿਂ, ਨਾਉਂ, ਗਾਉਂ।

**ਫੁਟਕਲ :** ਮੁਸ਼ਤਾਕ, ਖ਼ਲਕ, ਖ਼ੁੱਦਿ, ਖ਼ਸਮ, ਖ਼ੁੱਦਾਇ, ਖ਼ਲਕ, ਆਫ਼ੂ, ਚੀਜ਼, ਫ਼ਿਲਹਾਲ।

**ਪਦ ਅਰਥ:** ਕਰਤੇ=ਹੇ ਕਰਤਾਰ!। ਖਲਕ=ਖ਼ਲਕਤ, ਜਨਤਾ। ਪਾਕੁ=ਨਿਰਲੇਪ। ਥਾਪਿ= ਬਣਾ ਕੇ। ਉਥਾਪਦਾ=ਨਾਸ ਕਰ ਦੇਂਦਾ ਹੈ। ਆਚਰਜ=ਹੈਰਾਨਕੁਨ। ਚਲਤ=ਚੋਜ, ਕੌਤਕ। ਦੀਪ=ਦੀਵਾ। ਖੁਦਿ=ਆਪ। ਖਸਮ=ਮਾਲਕ। ਜਹਾਨ=ਦੁਨੀਆ। ਅਲਹ=ਅੱਲਾ। ਖੁਦਾਇ=ਰਬ, ਪਰਮਾਤਮਾ। ਅਰਾਧੇ=ਸਿਮਰੇ। ਦੋਜਕਿ=ਨਰਕ ਵਿਚ। ਅਜਰਾਈਲ=ਮੌਤ ਦਾ ਫਰਿਸ਼ਤਾ। ਆਧਾਰੁ=ਆਸਰਾ। ਗੁਨਹ= ਗੁਨਾਹ। ਆਫੂ=ਮੁਆਫ, ਬਖਸ਼ੇ ਜਾਂਦੇ ਹਨ। ਦੇਖਹਿ=ਦੇਖਦੇ ਹਨ। ਦੁਨੀਆ ਚੀਜ=ਦੁਨੀਆਂ ਦੀਆਂ ਚੀਜ਼ਾਂ,ਪਦਾਰਥ। ਫਿਲਹਾਲ=ਹੁਣ ਲਈ, (ਛਿਨ ਭੰਗਰ)ਛੇਤੀ ਨਾਸ਼ ਹੋਣ ਵਾਲੀ। ਏਕਸੁ=ਇਕਸ ਨੂੰ।

**ਅਰਥ :** ਹੇ ਕਰਤਾਰ! (ਤੇਰੀ) ਕੁਦਰਤਿ ਵੇਖਣ ਦਾ (ਮੈਂ ਬੜਾ) ਚਾਹਵਾਨ ਹਾਂ। (ਮੇਰੇ ਲਈ) ਦੀਨ ਅਤੇ ਦੁਨੀਆ ਦਾ (ਸਰਮਾਇਆ) ਇਕੋ ਤੂੰ ਹੀ ਹੈਂ (ਤੂੰ) ਸਭ ਖ਼ਲਕਤ ਤੋਂ ਹੀ ਨਿਰਲੇਪ ਹੈਂ।ਰਹਾਉ।

(ਹੇ ਪ੍ਰਭੂ ! ਤੂੰ ਇਕ) ਛਿਨ ਵਿਚ ਬਣਾ ਕੇ ਨਾਸ਼ ਕਰ ਦਿੰਦਾ ਹੈਂ, ਤੇਰੇ ਰੂਪ ਅਸਚਰਜ (ਹੈਰਾਨ ਕਰਨ ਵਾਲੇ) ਹਨ। ਤੇਰੇ ਕੌਤਕ ਕੌਣ ਸਮਝ ਸਕਦਾ ਹੈ? (ਜੇ ਸਮਝ ਲਏ ਤਾਂ ਓਹ) ਹਨੇਰੇ (ਭਾਵ ਅਗਿਆਨਤਾ) ਵਿੱਚ ਚਾਨਣ (ਰੂਪ ਹਨ)।੧।

ਹੇ ਖ਼ੁਦਾਅ ! ਹੇ ਮਿਹਰਬਾਨ ! ਹੇ ਅੱਲਾ ! (ਤੂੰ ਸਾਰੇ) ਜਹਾਨ ਦਾ ਆਪ ਮਾਲਕ ਹੈਂ; ਜਿਹੜਾ (ਮਨੁੱਖ) ਦਿਨ ਰਾਤ ਤੈਨੂੰ ਸਿਮਰਦਾ ਰਹੇ, ਉਹ (ਮਨੁੱਖ) ਦੋਜ਼ਕ (ਨਰਕ) ਵਿਚ ਕਿਵੇਂ ਜਾ ਸਕਦਾ ਹੈ? (ਭਾਵ ਨਹੀਂ ਜਾ ਸਕਦਾ)।੨।

(ਹੇ ਪ੍ਰਭੂ !) ਜਿਸ (ਮਨੁੱਖ) ਨੂੰ ਤੇਰਾ ਆਸਰਾ ਹੈ ਅਜ਼ਰਾਈਲ (ਮੌਤ ਦਾ ਫਰਿਸ਼ਤਾ) ਓਸ ਮਨੁੱਖ ਦਾ ਦੋਸਤ ਹੈ ਅਤੇ ਉਸ ਮਨੁੱਖ ਦੇ ਸਾਰੇ ਗੁਨਾਹ (ਪਾਪ) ਮੁਆਫ਼ ਹੋ ਜਾਂਦੇ ਹਨ (ਇਸ ਲਈ) ਤੇਰੇ ਭਗਤ-ਜਨ (ਤੇਰਾ ਹੀ) ਦਰਸ਼ਨ ਵੇਖਦੇ ਹਨ।੩।

(ਹੇ ਪ੍ਰਭੂ !) ਦੁਨੀਆ ਦੀਆਂ (ਜਿਤਨੀਆਂ) ਚੀਜ਼ਾਂ (ਪਦਾਰਥ ਹਨ), ਸਾਰੀਆਂ ਛਿਨ-ਭੰਗਰ ਹਨ, ਤੇਰਾ ਨਾਮ ਹੀ ਸਦਾ ਥਿਰ ਰਹਿਣ ਵਾਲਾ ਸੁਖ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਗੁਰੂ ਨੂੰ ਮਿਲ ਕੇ (ਮੈਂ ਇਸ ਸਚਾਈ ਨੂੰ) ਬੁਝਿਆ ਹੈ, (ਇਸ ਲਈ ਮੈਂ) ਸਦਾ ਇਕ (ਪਰਮਾਤਮਾ ਦੇ ਹੀ) ਗੁਣ ਗਾਉਂਦਾ ਹਾਂ।੪।੪।

## ਅਰਥ ਭੇਦ ਅਤੇ ਨਿਰਣੈ

**ਅਜਰਾਈਲੁ ਯਾਰ ਬੰਦੇ, ਜਿਸੁ ਤੇਰਾ ਆਧਾਰੁ ॥**
**ਗੁਨਹ ਉਸ ਕੇ ਸਗਲ ਆਫੂ, ਤੇਰੇ ਜਨ ਦੇਖਹਿ ਦੀਦਾਰੁ ॥**

ਇਸ ਦੀ ਪਹਿਲੀ ਪੰਕਤੀ ਦੇ ਅਰਥਾਂ ਵਿਚ ਸਮੂਹ ਟੀਕਾਕਾਰਾਂ ਦੀ ਸੰਮਤੀ ਹੈ ਪਰ ਦੂਜੀ ਪੰਕਤੀ ਦੇ ਅਰਥਾਂ ਵਿਚ ਮਤ-ਭੇਦ ਹੋਣ ਕਾਰਨ ਦੋ ਤਰ੍ਹਾਂ ਦੇ ਅਰਥ ਹੋਂਦ ਵਿਚ ਆ ਗਏ ਹਨ:-

1) ਉਸ ਮਨੁੱਖ ਦੇ ਸਭ ਪਾਪ ਮਾਫ ਹੋ ਜਾਂਦੇ ਹਨ, ਇਸ ਲਈ ਤੇਰੇ ਭਗਤ ਤੇਰਾ ਦਰਸ਼ਨ ਹੀ ਦੇਖਦੇ ਹਨ (ਭਾਵ ਇਹ ਦੇਖ ਕੇ ਹਰੀ ਦੀ ਸ਼ਰਨ ਲੈਣ ਵਾਲੇ ਨੂੰ ਮੌਤ ਕੁਝ ਨਹੀਂ ਆਖਦੀ ਅਤੇ

ਪਾਪ ਮੁਆਫ਼ ਹੋ ਜਾਂਦੇ ਹਨ, ਭਗਤਾਂ ਨੂੰ ਹਰੀ ਦੇ ਦਰਸ਼ਨਾਂ ਦਾ ਚਾ ਚੜ੍ਹਦਾ ਹੈ)। ਇਥੇ 'ਜਨ' ਅਤੇ 'ਦੇਖਹਿ' ਬਹੁਵਾਚੀ ਹੋਣ ਕਰਕੇ 'ਉਸ ਕੇ' ਨਾਲ ਸੰਬੰਧ ਨਹੀਂ ਰਖਦੇ।

[ਸ਼ਬਦਾਰਥ, ਪੰ. ਨਰਣੈ ਸਿੰਘ ਆਦਿ

2) 'ਦਰਪਣ' ਵਿਚ ਤੇਰੇ ਜਨ ਦੇਖਹਿ ਦੀਦਾਰ ਦੇ ਅਰਥ ਰਹੇ ਹੋਏ ਹਨ।

3) ਜੋ ਪੁਰਸ਼ ਤੇਰੇ ਸੰਤ ਜਨਾ ਦੇ ਦੀਦਾਰ-ਦਰਸ਼ਨ ਨੂੰ ਵੇਖਦੇ ਹਨ ਉਸ ਦੇ ਸਾਰੇ ਗੁਨਾਹ ਆਫੂ-ਬਖ਼ਸ਼ੇ ਜਾਂਦੇ ਹਨ। [ਸੰ.ਸ., ਪ੍ਰਿਯਾ.ਕ੍ਰਿਤ ਸੰਤ ਸੁਤੇ ਪ੍ਰਕਾਸ਼ ਅਤੇ ਸੰਤ ਸ਼ਾਮ ਸਿੰਘ

**ਨਿਰਣੈ :** ਕਿਸੇ ਸੰਪਰਦਾ ਦੇ ਪ੍ਰਭਾਵ ਹੇਠਾਂ ਆ ਕੇ ਅਰਥ ਕਰਨੇ ਕੁਝ ਹੋਰ ਗੱਲ ਹੈ ਪਰ ਗੁਰਬਾਣੀ ਦੇ ਸ਼ਬਦ ਸਰੂਪਾਂ ਨੂੰ ਮੁਖ ਰਖ ਕੇ ਅਰਥ ਕਰਨ ਦੀ ਵਿਲਖਣਤਾ ਆਪਣਾ ਵਿਸ਼ੇਸ਼ ਅਸਥਾਨ ਰਖਦੀ ਹੈ।

'ਦੇਖਹਿ' ਦੀ ਥਾਂ ਜੇ 'ਦੇਖੈ' ਪਦ ਹੁੰਦਾ ਜਾਂ 'ਉਸ ਕੇ' ਦੀ ਥਾਂ 'ਉਨ ਕੇ' ਪਦ ਹੁੰਦੇ ਤਾਂ ਪੁਰਾਤਨ ਅਰਥਾਂ ਦੀ ਪ੍ਰੋੜਤਾ ਹੋ ਸਕਦੀ ਸੀ ਪਰ ਵਰਤਮਾਨ ਸ਼ਬਦ ਸਰੂਪਾਂ ਦੀ ਹੋਂਦ ਵਿਚ ਪੁਰਾਤਨ ਅਰਥ ਠੀਕ ਨਹੀਂ ਮੰਨੇ ਜਾ ਸਕਦੇ।

ਫਿਰ ਇਹ ਸ਼ਬਦ ਸਿੱਧਾ ਪਰਮਾਤਮਾ ਨੂੰ ਸੰਬੋਧਨ ਹੈ ਅਤੇ ਪਹਿਲੀ ਪੰਕਤੀ "ਕਰਤੇ ਕੁਦਰਤੀ ਮੁਸਤਾਕ" ਤੋਂ ਹੀ ਸਪਸ਼ਟ ਹੈ ਕਿ ਮੈਂ ਤੇਰੀ ਕੁਦਰਤਿ ਨੂੰ ਵੇਖਣ ਦਾ ਚਾਹਵਾਨ ਹਾਂ ਕਿਉਂਕਿ ਤੂੰ ਕੁਦਰਤਿ ਵਿਚ ਵਸਿਆ ਹੋਇਆ ਹੈਂ। ਤੇਰਾ ਦਰਸ਼ਨ ਤੇਰੀ ਕੁਦਰਤਿ ਵਿਚੋਂ ਹੋ ਜਾਂਦਾ ਹੈ। ਇਥੇ 'ਜਨਾਂ ਦੇ ਦਰਸ਼ਨ' ਦਾ ਕੋਈ ਪ੍ਰਕਰਣ ਨਹੀਂ ਹੈ। ਸੋ, ਨਿਰਣੈ ਦੀ ਕਸਵੱਟੀ ਤੇ ਸ਼ਬਦਾਰਥੀ ਵਿਦਵਾਨਾਂ ਦੇ ਅਰਥ ਹੀ ਠੀਕ ਹਨ। ਗੁਰਬਾਣੀ ਦੇ ਪਵਿਤਰ ਵਾਕ ਹਨ:-

**ਗੁਰਮਤਿ ਜਿਨੀ ਪਛਾਣਿਆ, ਸੇ ਦੇਖਹਿ ਸਦਾ ਹਦੂਰਿ ॥** [ਪੰਨਾ ੨੭

ਫਿਰ ਇਸ ਤੋਂ ਅਗਲਾ ਸ਼ਬਦ "ਦੀਦਨੇ ਦੀਦਾਰ ਸਾਹਿਬ, ਕਛੁ ਨਹੀ ਇਸ ਕਾ ਮੋਲੁ" ਭੀ ਇਸ ਕੜੀ ਦਾ ਲੜੀਵਾਰ ਸ਼ਬਦ ਮਾਲਕ ਦੇ ਦਰਸ਼ਨ ਦਾ ਹੀ ਪ੍ਰਤੀਕ ਹੈ। ਨੰਬਰ 3 ਵਾਲੇ ਅਰਥਾਂ ਵਿਚ ਜੋ ਦੇਖਦੇ ਹਨ ਉਸ ਦੇ ਸਾਰੇ ਗੁਨਾਹ ਮੁਆਫ਼ ਬਖਸ਼ੇ ਜਾਂਦੇ ਹਨ, ਟੀਕਾਕਾਰ ਨੇ 'ਜੋ' ਤੇ 'ਉਸ ਦੇ' ਪਦ ਮੇਲਣ ਵੇਲੇ ਭਾਸ਼ਾਈ ਤੌਰ ਤੇ ਕੋਈ ਧਿਆਨ ਨਹੀਂ ਦਿੱਤਾ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦੇ ਅਸਚਰਜ ਕੌਤਕਾਂ ਅਤੇ ਵਡਿਆਈਆਂ ਦਾ ਵਰਣਨ ਹੈ। ਸਿਧਾਂਤ ਇਹ ਹੈ ਕਿ ਸਾਰੇ ਪਦਾਰਥ ਨਾਸ਼ਵੰਤ ਹਨ। ਜੇ ਕੋਈ ਸਦਾ ਥਿਰ ਰਹਿਣ ਵਾਲੀ ਵਸਤੂ ਹੈ ਤਾਂ ਉਹ ਕੇਵਲ ਪ੍ਰਭੂ ਆਪ ਹੀ ਹੈ। ਇਸ ਲਈ 'ਤੇਰੇ ਜਨ ਦੇਖਹਿ ਦੀਦਾਰੁ' ਵਾਲਾ ਲਕਸ਼ ਦ੍ਰਿੜ੍ਹ ਕਰਵਾਇਆ ਹੈ:-

**ਦਿਨ ਰਵਿ ਚਲੈ, ਨਿਸਿ ਸਸਿ ਚਲੈ, ਤਾਰਿਕਾ ਲਖ ਪਲੋਇ ॥**
**ਮੁਕਾਮੁ ਓਹੀ ਏਕੁ ਹੈ, ਨਾਨਕਾ ਸਚੁ ਬੁਗੋਇ ॥** [ਪੰਨਾ ੬੪

**ਤਿਲੰਗ ਮਹਲਾ ੫ ॥ ਮੀਰਾਂ ਦਾਨਾਂ ਦਿਲ ਸੋਚ ॥ ਮੁਹਬਤੇ ਮਨਿ ਤਨਿ ਬਸੈ, ਸਚੁ ਸਾਹ ਬੰਦੀ ਮੋਚ ॥੧॥ ਰਹਾਉ॥ ਦੀਦਨੇ ਦੀਦਾਰ ਸਾਹਿਬ, ਕਛੁ ਨਹੀ ਇਸਕਾ ਮੋਲੁ ॥ ਪਾਕ ਪਰਵਦਗਾਰ, ਤੂ ਖੁਦਿ ਖਸਮੁ ਵਡਾ ਅਤੋਲੁ ॥੧॥ ਦਸ੍ਤਗੀਰੀ ਦੇਹਿ ਦਿਲਾਵਰ, ਤੂਹੀ ਤੂਹੀ ਏਕ ॥ ਕਰਤਾਰ ਕੁਦਰਤਿ ਕਰਣ ਖਾਲਕ, ਨਾਨਕ ਤੇਰੀ ਟੇਕ ॥੨॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਹੀਂ । **ਫੁਟਕਲ :** ਸ਼ਾਹ, ਖ਼ਾਲਕ।

**ਪਦ ਅਰਥ :** ਮੀਰਾਂ=ਹੇ ਮੀਰਾਂ ਸਰਦਾਰਾਂ ਦੇ ਪਾਤਿਸ਼ਾਹ!। ਦਾਨਾ=ਹੇ ਸੁਘੜ ਸਿਆਣੇ!। ਦਿਲ ਸੋਚ=ਦਿਲ ਅੰਦਰ ਸੋਚਦਾ ਹਾਂ। ਮੁਹਬਤੇ=ਤੇਰੀ ਮੁਹੱਬਤ, ਪ੍ਰੀਤਿ। ਬਸੈ=ਵਸਦੀ ਹੈ। ਸਾਹ=ਹੇ ਸ਼ਾਹ!। ਬੰਦੀ ਮੋਚ=ਹੇ ਬੰਦੀ (ਰੂਪ ਬੰਧਨ) ਕਟਣ ਵਾਲੇ। ਖੁਦਿ=ਆਪ। ਅਤੋਲੁ=ਜੋ ਤੋਲਿਆ ਨਾ ਜਾ ਸਕਦਾ ਹੋਵੇ। ਦਸੁਗੀਰੀ=ਹਥ ਫੜਨਾ, ਸਹਾਇਤਾ ਕਰਨੀ। ਦਿਲਾਵਰ=ਹੇ ਦਿਲ ਵਾਲੇ, ਬਹਾਦਰ !। ਕੁਦਰਤਿ ਕਰਣ=ਕੁਦਰਤ ਬਣਾਉਣ ਵਾਲੇ। ਖਾਲਕ=ਹੇ ਖਲਕਤ ਦੇ ਮਾਲਕ!।

**ਅਰਥ :** ਹੇ ਪਾਤਿਸ਼ਾਹ ! ਹੇ ਸੁਘੜ (ਸਰੂਪ ਪ੍ਰਭੂ ਪਾਤਸ਼ਾਹ ! ਮੈਂ ਤੈਨੂੰ) ਦਿਲ ਵਿਚ ਸੋਚਦਾ (ਵਿਚਾਰਦਾ) ਹਾਂ।

ਹੇ ਬੰਦੀ ਨੂੰ ਕਟਣ ਵਾਲੇ ਸਚ ਰੂਪ ਸ਼ਾਹ ! (ਤੇਰੀ) ਪ੍ਰੀਤਿ (ਮੇਰੇ) ਮਨ ਤੇ ਤਨ ਵਿਚ ਵਸਦੀ ਹੈ।੧।ਰਹਾਉ।

ਹੇ ਸਾਹਿਬ ! (ਜੋ ਤੇਰਾ) ਦਰਸ਼ਨ) ਵੇਖਣਾ ਹੈ, ਇਸ ਦਾ ਕੁਝ ਮੁਲ ਨਹੀਂ ਕਿਹਾ ਜਾ ਸਕਦਾ (ਭਾਵ ਅਮੋਲਕ ਹੈ)। ਹੇ ਪਵਿਤਰ ਤੇ ਪਾਲਕ ! ਤੂੰ ਆਪ ਹੀ (ਸਭ ਦਾ) ਮਾਲਕ ਹੈਂ, ਵੱਡਾ (ਅਤੇ) ਅਤੋਲ ਹੈਂ।੧।

ਹੇ ਬਹਾਦਰ (ਪ੍ਰਭੂ !) ਤੂੰ (ਮੇਰਾ) ਹੱਥ ਫੜ, ਇਕ ਤੂੰ ਹੀ, ਤੂੰ ਹੀ (ਮੇਰੀ ਓਟ ਹੈਂ)। ਨਾਨਕ (ਗੁਰੂ ਜੀ ਆਖਦੇ ਹਨ ਕਿ) ਹੇ ਕਰਤਾਰ ! ਕੁਦਰਤਿ (ਰਚਨਾ) ਬਣਾਉਣ ਵਾਲੇ ! ਹੇ ਖ਼ਲਕਤ ਦੇ ਮਾਲਕ ! ਮੈਨੂੰ ਤੇਰੀ ਹੀ ਟੇਕ (ਭਾਵ ਆਸਰਾ) ਹੈ।੨।੫।

## ਅਰਥ ਭੇਦ ਅਤੇ ਨਿਰਣੈ

**ਮੀਰਾਂ ਦਾਨਾਂ ਦਿਲ ਸੋਚ ॥ ਮੁਹਬਤੇ ਮਨਿ ਤਨਿ ਬਸੈ, ਸਚੁ ਸਾਹ ਬੰਦੀ ਮੋਚ ॥**

ਵੱਖ ਵੱਖ ਅਰਥ :

1) ਹੇ ਮੇਰੇ (ਮੀਰਾ) ਪਾਤਿਸ਼ਾਹ (ਦਾਨਾ) ਅੰਤਰਜਾਮੀ ਮੈਂ ਅਪਨੇ ਰਿਦੇ ਮੇ ਸਦਾ ਤੇਰੇ ਸਰੂਪ ਕਾ (ਸੋਚ) ਬੀਚਾਰ ਕਰਤਾ ਹੂੰ। ਤੇਰੀ (ਮੁਹਬਤੇ) ਪ੍ਰੀਤੀ ਮੇਰੇ ਮਨ ਤਨ ਮੇ ਸਦਾ ਹੀ (ਬਸੈ) ਬਸਤੀ ਵਾ ਬਹੁਤੀ ਹੈ ਕਿਉਂਕਿ ਤੂੰ ਸਚਾ ਪਾਤਿਸ਼ਾਹ ਹੈਂ। ਮੋਹ ਆਦ (ਬੰਦੀ) ਬੇੜੀ ਕੋ (ਮੋਚ)ਕਾਟਨੇਹਾਰਾ ਹੈਂ। [ਫ.ਸ.
2) ਹੇ ਸਿਆਣੇ ਸਰਦਾਰ ! ਦਿਲ ਦੀ ਸੋਚ ਕਰ। ਸਚਾ ਮਾਲਕ, ਮੁਕਤੀ ਦਾਤਾ ਹਰੀ ਪ੍ਰੇਮ ਰਾਹੀਂ ਮਨ ਅਤੇ ਤਨ ਵਿਚ ਵਸ ਜਾਂਦਾ ਹੈ। [ਸ਼ਬਦਾਰਥ
3) ਹੇ (ਦਾਤਾ) ਅੰਤਰਜਾਮੀ ਪਾਤਸ਼ਾਹ (ਮੈਂ ਤੈਨੂੰ ਸਦਾ) ਦਿਲ ਵਿਚ ਸੋਚਦਾ ਹਾਂ। (ਤੇਰੀ) ਪ੍ਰੀਤ ਮੇਰੇ ਮਨ ਤਨ ਵਿਚ ਵਸਦੀ ਹੈ (ਕਿਉਂਕਿ ਤੂੰ ਹੀ) ਸੱਚਾ ਪਾਤਸ਼ਾਹ (ਮੋਹ ਦੀ ਬੰਦੀ) ਫਾਹੀ ਕੱਟਣ ਵਾਲਾ ਹੈਂ। [ਪੰ. ਨਰੈਣ ਸਿੰਘ
4) ਹੇ ਸਰਦਾਰ ! ਹੇ ਸਿਆਣੇ ! ਹੇ (ਜੀਵਾਂ ਦੇ) ਦਿਲ ਨੂੰ ਪਵਿਤਰ ਕਰਨ ਵਾਲੇ ! ਹੇ ਸਦਾ ਥਿਰ ਸ਼ਾਹ ! ਹੇ ਬੰਧਨਾਂ ਤੋਂ ਛੁਡਾਉਣ ਵਾਲੇ ਤੇਰੀ ਮੁਹਬਤ ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਵਸ ਰਹੀ ਹੈ। [ਦਰਪਣ

**ਨਿਰਣੈ :** ਫਰੀਦਕੋਟੀ ਸਟੀਕ ਵਿਚ 'ਮੀਰਾ ਦਾਨਾ' ਪਾਠ ਅੰਕਿਤ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਤੇ ਟੀਕਿਆਂ ਵਿਚ ਬਿੰਦੀ ਸਹਿਤ ਤੇ ਬਿੰਦੀ ਰਹਿਤ ਕੰਨੇ ਨਾਲ ਦੋਵੇਂ ਸਰੂਪ ਹੀ ਉਪਲਬਧ ਹਨ। ਪਰ ਸ਼ੁੱਧ ਪਾਠ ਬਿੰਦੀ ਸਹਿਤ ਹੈ। ਇਥੇ 'ਸੋਚ' ਦੇ ਅਰਥ ਸੋਚਣਾ, ਚਿੰਤਨ ਕਰਨਾ ਕ੍ਰਿਆ ਰੂਪ ਵਿਚ ਹੀ ਠੀਕ ਜਾਪਦੇ ਹਨ ਕਿਉਂਕਿ ਮੈਂ ਦਿਲ ਵਿਚ ਸੋਚਦਾ ਹਾਂ ਤੂੰ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈਂ, ਅੰਤਰਜਾਮੀ, ਬੰਦ ਖ਼ਲਾਸ ਕਰਨ ਵਾਲਾ ਹੈਂ, ਅਤੇ ਤੇਰੀ ਪ੍ਰੀਤ ਮੇਰੇ ਮਨ ਤੇ ਤਨ ਵਿਚ ਵਸਦੀ ਹੈ। ਗੁਰਬਾਣੀ ਵਿਆਕਰਣ ਅਨੁਸਾਰ ਮੁਕਤੇ ਅਖਰ ਵਿਚ "ਦਾ,

ਦੇ ਆਦਿ'' ਅਰਥ ਲੁਪਤ ਹੁੰਦੇ ਹਨ। ਇਸ ਲਈ 'ਸੋਚ' ਦੇ ਅਰਥ 'ਸੋਚਦਾ ਹਾਂ' ਬਣਦੇ ਹਨ। 'ਜੇ ਤੂੰ ਸੋਚ' ਅਰਥ ਹੁੰਦੇ ਤਾਂ 'ਸੋਚਿ' ਸਰੂਪ ਹੋਣਾ ਸੀ "ਦਿਲ ਮਹਿ ਸੋਚਿ ਬਿਚਾਰਿ ਕਵਾਦੇ, ਭਿਸਤ ਦੋਜਕ ਕਿਨਿ ਪਾਈ'' (ਪੰਨਾ ੪੭੭)। 'ਸੋਚ' ਪਦ ਵਿਸ਼ੇਸ਼ਣ ਰੂਪ ਵਿਚ ਕਿਤੇ ਨਹੀਂ ਵਰਤਿਆ ਗਿਆ। ਇਸ ਲਈ 'ਦਰਪਣ' ਵਾਲੇ ਅਰਥ ਠੀਕ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦੇ ਦਰਸ਼ਨ ਦੀ ਸਿਫਤ ਸਾਲਾਹ ਤੋਂ ਉਪਰੰਤ "ਦਸਤਗੀਰੀ ਦੇਹਿ ਦਿਲਾਵਰ, ਤੂਹੀ ਤੂਹੀ ਏਕ'' ਪੰਕਤੀ ਰਾਹੀਂ ਜੋਦੜੀ ਕੀਤੀ ਹੈ। ਹਰੇਕ ਜਗਿਆਸੂ ਨੂੰ ਪ੍ਰਭੂ ਦੇ ਸਨਮੁਖ ਹੋ ਕੇ ਇਸ ਤਰ੍ਹਾਂ ਦੀ ਜਾਚਨਾ ਕਰਨੀ ਚਾਹੀਦੀ ਹੈ।

## ਤਿਲੰਗ ਮਹਲਾ ੧ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਜਿਨਿ ਕੀਆ ਤਿਨਿ ਦੇਖਿਆ, ਕਿਆ ਕਹੀਐ ਰੇ ਭਾਈ ॥ ਆਪੇ ਜਾਣੈ ਕਰੇ ਆਪਿ, ਜਿਨਿ ਵਾੜੀ ਹੈ ਲਾਈ ॥੧॥ ਰਾਇਸਾ ਪਿਆਰੇ ਕਾ, ਰਾਇਸਾ, ਜਿਤੁ ਸਦਾ ਸੁਖੁ ਹੋਈ ॥ਰਹਾਉ॥ ਜਿਨਿ, ਰੰਗਿ ਕੰਤੁ ਨ ਰਾਵਿਆ, ਸਾ ਪਛੋ ਰੇ ਤਾਣੀ ॥ ਹਾਥ ਪਛੋੜੈ ਸਿਰੁ ਧੁਣੈ, ਜਬ ਰੈਣਿ ਵਿਹਾਣੀ ॥੨॥ ਪਛੋਤਾਵਾ ਨਾ ਮਿਲੈ, ਜਬ ਚੂਕੈਗੀ ਸਾਰੀ ॥ ਤਾ ਫਿਰਿ ਪਿਆਰਾ ਰਾਵੀਐ, ਜਬ ਆਵੈਗੀ ਵਾਰੀ ॥੩॥ ਕੰਤੁ ਲੀਆ ਸੋਹਾਗਣੀ, ਮੈ ਤੇ ਵਧਵੀ ਏਹ ॥ ਸੇ ਗੁਣ ਮੁਝੈ ਨ ਆਵਨੀ, ਕੈ ਜੀ ਦੋਸੁ ਧਰੇਹੁ ॥੪॥ ਜਿਨੀ ਸਖੀ ਸਹੁ ਰਾਵਿਆ, ਤਿਨ ਪੂਛਉਗੀ ਜਾਏ ॥ ਪਾਇ ਲਗਉ ਬੇਨਤੀ ਕਰਉ, ਲੇਉਗੀ ਪੰਥੁ ਬਤਾਏ ॥੫॥ ਹੁਕਮੁ ਪਛਾਣੈ ਨਾਨਕਾ, ਭਉ ਚੰਦਨੁ ਲਾਵੈ ॥ ਗੁਣ ਕਾਮਣ ਕਾਮਣਿ ਕਰੈ, ਤਉ ਪਿਆਰੇ ਕਉ ਪਾਵੈ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਰਾਇਸਾਂ, ਤਾਂ, ਧਰੇਂਹ, ਸਖੀਂ, ਪੂਛਉਂਗੀ, ਪਾਇੰ, ਲਗਉਂ, ਕਰਉਂ, ਲੇਉਂਗੀ।

**ਪਦ ਅਰਥ :** ਜਿਨਿ=ਜਿਸ (ਪਰਮੇਸ਼ਰ) ਨੇ। ਕੀਆ=(ਜਗਤ ਪੈਦਾ) ਕੀਤਾ ਹੈ। ਦੇਖਿਆ=ਵੇਖਿਆ ਹੈ (ਭਾਵ ਸਾਰ ਸੰਭਾਲ ਕੀਤੀ ਹੈ)। ਕਿਆ ਕਹੀਐ=ਕੀ ਆਖੀਏ? ਭਾਵ ਕੁਝ ਨਹੀਂ ਕਿਹਾ ਜਾ ਸਕਦਾ। ਵਾੜੀ=(ਜਗਤ ਰੂਪ) ਬਗੀਚੀ। ਰਾਇਸਾ=ਰਾਵਸਾਂ, (ਸਿਮਰ ਕੇ) ਅਨੰਦ ਮਾਣਾਂਗੀ। ਪਿਆਰੇ ਕਾ=ਪਿਆਰੇ (ਪ੍ਰਭੂ) ਦਾ। ਜਿਤੁ=ਜਿਸ ਰਾਹੀਂ (ਨਾਲ)। ਜਿਨਿ=ਜਿਸ (ਜੀਵ ਇਸਤਰੀ) ਨੇ। ਰੰਗਿ=ਪ੍ਰੇਮ ਨਾਲ। ਕੰਤੁ=ਖਸਮ (ਵਾਹਿਗੁਰੂ)। ਰਾਵਿਆ=ਸਿਮਰਿਆ, ਅਨੰਦ ਮਾਣਿਆ। ਪਛੋ ਰੇ ਤਾਣੀ=ਹੇ (ਭਾਈ ! ਉਹ) ਪਛਤਾਉਂਦੀ ਹੈ। ਹਾਥ ਪਛੋੜੈ=ਹੱਥ ਮਲਦੀ ਹੈ। ਸਿਰੁ ਧੁਣੈ=ਸਿਰ ਧੁਣਦੀ (ਮਾਰਦੀ) ਹੈ। ਰੈਣਿ ਵਿਹਾਣੀ=(ਉਮਰ ਰੂਪੀ) ਰਾਤ ਬੀਤ ਜਾਂਦੀ ਹੈ।੨। ਚੂਕੇਗੀ ਸਾਰੀ=ਸਾਰੀ (ਉਮਰ) ਬੀਤ ਜਾਏਗੀ। ਰਾਵਿਆ=ਸਿਮਰਿਆ।੩। ਕੰਤੁ ਲੀਆ=ਪਤੀ (ਪਰਮੇਸ਼ਰ) ਨੂੰ ਪਾ ਲਿਆ ਹੈ। ਸੋਹਾਗਣੀ=ਸੋਹਾਗਣਾਂ ਨੇ। ਵਧਵੀ=ਵਧੀ ਹੋਈ, ਵਧੇਰੇ। ਮੁਝੈ=ਮੇਰੇ ਵਿਚ। ਕੈ ਜੀ=ਕਿਸ ਜੀਵ (ਉਤੇ)?। ਦੋਸ ਧਰੇਹੁ=ਦੋਸ਼ (ਗੁਨਾਹ) ਧਰਾਂ।੪। ਭਉ=ਡਰ। ਚੰਦਨੁ=ਸੁਗੰਧੀ।

ਕਾਮਣ=ਜਾਦੂ, ਟੂਣੇ। ਕਾਮਣਿ=ਇਸਤਰੀ। ਜਿਨੀ ਸਖੀ=ਜਿਨ੍ਹਾਂ ਸਹੇਲੀਆਂ ਨੇ। ਪਾਇ ਲਗਉ=ਮੈਂ ਪੈਰੀਂ ਲਗਾਂਗੀ। ਕਰਉ=ਕਰਾਂਗੀ। ਲੇਉਗੀ ਪੰਥੁ ਬਤਾਇ=ਰਸਤਾ ਪੁਛ ਲਵਾਂਗੀ।੫। ਭਉ ਚੰਦਨੁ=(ਹਰੀ ਦਾ) ਡਰ ਰੂਪ ਚੰਦਨ (ਸੁਗੰਧੀ)। ਕਾਮਣ=ਟੂਣੇ। ਕਾਮਣਿ=ਇਸਤਰੀ।

**ਅਰਥ :** ਹੇ ਭਾਈ ! ਜਿਸ (ਪਰਮੇਸ਼ਰ) ਨੇ (ਇਹ ਜਗਤ ਪੈਦਾ) ਕੀਤਾ ਹੈ, ਉਸ ਨੇ ਹੀ (ਇਸ ਨੂੰ) ਵੇਖਿਆ ਹੈ (ਭਾਵ ਪਾਲਨਾ ਸੰਭਾਲਨਾ ਕੀਤੀ ਹੈ, ਇਸ ਤੋਂ ਬਿਨਾ ਹੋਰ) ਕੀ ਆਖੀਏ? (ਭਾਵ ਕੁਝ ਨਹੀਂ ਕਿਹਾ ਜਾ ਸਕਦਾ)। ਜਿਸ (ਪ੍ਰਭੂ) ਨੇ (ਜਗਤ ਰੂਪੀ) ਬਗੀਚੀ ਲਾਈ ਹੈ (ਉਹ) ਆਪ ਹੀ (ਸਭ ਕੁਝ) ਜਾਣਦਾ ਹੈ (ਅਤੇ ਜੋ ਕੁਝ ਕਰਦਾ ਹੈ ਉਹ) ਆਪ ਹੀ ਕਰ ਰਿਹਾ ਹੈ।੧।

(ਹੇ ਭਾਈ ! ਮੈਂ ਉਸ ਪਿਆਰੇ ਦਾ) ਅਨੰਦ ਮਾਣਾਂਗੀ (ਸਿਮਰਨ ਦਾ ਅਨੰਦ) ਮਾਣਾਂਗੀ ਜਿਸ ਦੇ (ਸਿਮਰਨ) ਨਾਲ ਸਦਾ ਸੁਖ ਹੁੰਦਾ ਹੈ।ਰਹਾਉ।

ਹੇ ਭਾਈ ! ਜਿਸ (ਜੀਵ ਇਸਤਰੀ) ਨੇ ਪ੍ਰੇਮ ਨਾਲ (ਆਪਣੇ) ਮਾਲਕ ਨੂੰ ਨਹੀਂ ਸਿਮਰਿਆ, ਉਹ (ਫਿਰ) ਪਛਤਾਵਾ ਕਰਦੀ ਹੈ। ਜਦੋਂ (ਉਮਰ ਰੂਪੀ) ਰਾਤ ਬਤੀਤ ਹੋ ਜਾਂਦੀ ਹੈ (ਓਦੋਂ ਇਹ) ਹੱਥ ਮਲਦੀ ਹੈ, ਸਿਰ ਧੁਣਦੀ (ਮਾਰਦੀ) ਹੈ।੨।

ਜਦੋਂ ਸਾਰੀ (ਉਮਰ) ਮੁਕ ਜਾਵੇਗੀ (ਉਸ ਵੇਲੇ) ਪਛਤਾਵਾ ਕਰਨਾ ਭੀ ਨਹੀਂ ਮਿਲੇਗਾ। ਜਦੋਂ (ਫਿਰ ਮਨੁੱਖਾ ਜਨਮ ਦੀ) ਵਾਰੀ ਆਵੇਗੀ ਤਦੋਂ ਪਿਆਰਾ (ਪਤੀ) ਸਿਮਰਿਆ ਜਾਵੇਗਾ (ਭਾਵ ਪਤੀ ਦਾ ਅਨੰਦ ਪ੍ਰਾਪਤ ਹੋਵੇਗਾ)।੩।

(ਜਿਨ੍ਹਾਂ) ਸੋਹਾਗਣਾਂ ਨੇ ਪਤੀ (ਪਾ) ਲਿਆ ਹੈ, ਮੇਰੇ ਨਾਲੋਂ ਓਹ ਵਧੀਕ (ਗੁਣਾਂ ਵਾਲੀਆਂ) ਹਨ। ਉਹ (ਭਉ ਭਾਵਨੀ ਵਾਲੇ) ਗੁਣ ਮੇਰੇ ਵਿਚ ਨਹੀਂ ਆਏ (ਮੈਂ) ਕਿਸ ਜੀਵ (ਇਸਤਰੀ) ਉਤੇ (ਆਪਣਾ) ਦੋਸ਼ ਧਰਾਂ? (ਨਹੀਂ ਧਰਦੀ, ਮੇਰੀ ਅਵਸਥਾ "ਮੈਂ ਅਵਗੁਣ ਭਰਪੂਰਿ ਸਰੀਰੇ" ਵਾਲੀ ਹੈ)।੪।

ਜਿਨ੍ਹਾਂ ਸਖੀਆਂ (ਸਹੇਲੀਆਂ) ਨੇ ਪਤੀ ਨੂੰ ਰਾਵਿਆ (ਸਿਮਰ ਕੇ ਅਨੰਦ ਮਾਣਿਆ ਹੈ ਮੈਂ) ਉਨ੍ਹਾਂ (ਪਾਸ) ਜਾ ਕੇ (ਪਤੀ ਨੂੰ ਮਿਲਣ ਦੀ ਜੁਗਤੀ) ਪੁਛਾਂਗੀ। (ਉਨ੍ਹਾਂ ਦੀ) ਚਰਨੀ ਲਗ ਕੇ ਬੇਨਤੀ ਕਰਾਂਗੀ (ਅਤੇ ਇਸ ਤਰ੍ਹਾਂ ਪਤੀ ਮਿਲਾਪ ਦਾ ਮਾਰਗ) ਪੁਛ ਲਵਾਂਗੀ।੫।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਜੀਵ ਇਸਤਰੀ ਪਤੀ-ਪਰਮੇਸ਼ਰ ਦਾ) ਹੁਕਮ ਪਛਾਣ ਲੈਂਦੀ ਹੈ, (ਪਤੀ ਦਾ) ਡਰ ਰੂਪੀ ਚੰਦਨ (ਭਾਵ ਸੁਗੰਧੀ ਆਪਣੇ ਸਰੀਰ ਤੇ ਮਲ) ਲੈਂਦੀ ਹੈ, (ਜਦੋਂ ਜੀਵ) ਇਸਤਰੀ (ਪਤੀ ਨੂੰ ਵਸ ਕਰਨ ਲਈ) ਜਾਦੂ ਟੂਣੇ ਵਾਲੇ ਗੁਣ (ਛੱਡ ਕੇ ਆਤਮਿਕ ਗੁਣ ਧਾਰਨ) ਕਰ ਲੈਂਦੀ ਹੈ, ਤਦੋਂ (ਉਹ) ਪਿਆਰੇ (ਪ੍ਰਭੂ) ਨੂੰ ਪਾ ਲੈਂਦੀ ਹੈ।੬।

**ਜੋ ਦਿਲਿ ਮਿਲਿਆ, ਸੁ ਮਿਲਿ ਰਹਿਆ, ਮਿਲਿਆ ਕਹੀਐ ਰੇ ਸੋਈ ॥ ਜੇ ਬਹੁਤੇਰਾ ਲੋਚੀਐ, ਬਾਤੀ ਮੇਲੁ ਨ ਹੋਈ ॥੭॥ ਧਾਤੁ ਮਿਲੈ ਫੁਨਿ ਧਾਤੁ ਕਉ, ਲਿਵ ਲਿਵੈ ਕਉ ਧਾਵੈ॥ ਗੁਰ ਪਰਸਾਦੀ ਜਾਣੀਐ, ਤਉ ਅਨਭਉ ਪਾਵੈ ॥੮॥ ਪਾਨਾ ਵਾੜੀ ਹੋਇ ਘਰਿ, ਖਰੁ ਸਾਰ ਨ ਜਾਣੈ॥ ਰਸੀਆ ਹੋਵੈ ਮੁਸਕ ਕਾ, ਤਬ ਫੂਲੁ ਪਛਾਣੈ॥੯॥ ਅਪਿਓ ਪੀਵੈ ਜੋ ਨਾਨਕਾ, ਭ੍ਰਮੁ ਭ੍ਰਮਿ ਸਮਾਵੈ॥ ਸਹਜੇ ਸਹਜੇ ਮਿਲਿ ਰਹੈ, ਅਮਰਾਪਦੁ ਪਾਵੈ ॥੧੦॥੧॥**

**ਪਦ ਅਰਥ :** ਦਿਲਿ=ਦਿਲ ਕਰਕੇ। ਲੋਚੀਐ=ਚਾਹੀਏ। ਬਾਤੀ=ਬਾਤਾਂ, ਗੱਲਾਂ ਨਾਲ।੭। ਧਾਤੁ=ਧਾਤੂ, ਸੋਨਾ, ਚਾਂਦੀ ਆਦਿ। ਫੁਨਿ=ਫਿਰ। ਲਿਵ=ਲਗਨ, ਸੁਰਤਿ। ਲਿਵੈ ਕਉ=ਲਗਨ

(ਪਿਆਰ) ਵਲ। ਧਾਵੈ=ਦੌੜਦੀ ਹੈ। ਅਨਭਉ=ਅਨਭਵ ਸਰੂਪ ਵਾਹਿਗੁਰੂ।੮। ਪਾਨਾ ਵਾੜੀ=ਪਾਨਾ ਦੀ ਬਗ਼ੀਚੀ। ਖਰੁ (ਖ਼ਰ)=ਖੋਤਾ। ਸਾਰ=ਕਦਰ। ਮੁਸਕ ਕਾ=ਸੁਗੰਧੀ ਦਾ। ਫੂਲੁ=ਫੁਲ। ਅਮਿਓ= ਅੰਮ੍ਰਿਤ। ਭ੍ਰਮੁ=ਭਟਕਣਾ। ਭ੍ਰਮਿ=ਭਰਮ ਵਿਚ। ਅਮਰਾ ਪਦ=ਮੌਤ ਤੋਂ ਰਹਿਤ ਦਰਜਾ।

**ਅਰਥ :** (ਹੇ ਭਾਈ !) ਜੋ (ਜਿਗਿਆਸੂ) ਦਿਲ ਕਰਕੇ (ਪਤੀ ਪਰਮੇਸ਼ਰ ਨੂੰ) ਮਿਲਿਆ ਹੈ ਉਹ (ਸਹੀ ਅਰਥਾਂ ਵਿਚ ਵਾਹਿਗੁਰੂ ਨਾਲ) ਮਿਲਿਆ ਰਹਿੰਦਾ ਹੈ, ਉਸੇ ਨੂੰ ਹੀ ਮਿਲਿਆ ਹੋਇਆ ਆਖੀਦਾ ਹੈ। ਜੇ (ਪ੍ਰੇਮ ਤੋਂ ਬਿਨਾ ਹੀ ਮਿਲਣ ਨੂੰ) ਬਹੁਤ ਲੋਚਦੇ ਰਹੀਏ (ਤਾਂ ਨਿਰੀਆਂ) ਗੱਲਾਂ ਨਾਲ (ਉਸ ਪ੍ਰਭੂ ਦਾ) ਮਿਲਾਪ ਨਹੀਂ ਹੁੰਦਾ।੭।

(ਜਿਵੇਂ) ਸੋਨਾ, ਚਾਂਦੀ ਆਦਿ ਧਾਤ (ਢਲ ਕੇ) ਫਿਰ ਧਾਤ ਨੂੰ ਜਾ ਮਿਲਦੀ ਹੈ, (ਤਿਵੇਂ) ਲਿਵ (ਲਗਨ), ਲਗਨ ਵਲ ਹੀ ਦੌੜਦੀ ਹੈ। ਗੁਰੂ ਦੀ ਕਿਰਪਾ ਨਾਲ (ਜਦੋਂ ਜਗਿਆਸੂ ਇਸ ਜੁਗਤੀ ਨੂੰ) ਜਾਣ ਲੈਂਦਾ ਹੈ ਤਾਂ (ਉਹ) ਅਨਭਵ ਸਰੂਪ ਵਾਹਿਗੁਰੂ ਨੂੰ ਪਾ ਲੈਂਦਾ ਹੈ।੮।

(ਜਿਵੇਂ) ਪਾਨਾਂ ਦੀ ਬਗ਼ੀਚੀ ਘਰ ਵਿਚ ਹੀ ਲਗੀ ਹੋਵੇ (ਪਰ) ਖੋਤਾ (ਖ਼ਰ ਮਸਤ ਮਨੁੱਖ ਉਸ ਦੀ) ਕਦਰ ਨਹੀਂ ਜਾਣਦਾ। (ਜਿਹੜਾ ਭੌਰਾ) ਸੁਗੰਧੀ ਦਾ ਰਸੀਆ ਹੁੰਦਾ ਹੈ (ਉਹ) ਓਦੋਂ ਹੀ ਫੁਲ ਨੂੰ (ਫ਼ੌਰਨ) ਪਛਾਣ ਲੈਂਦਾ ਹੈ (ਭਾਵ ਮਨੁੱਖ ਦੇ ਹਿਰਦੇ ਵਿਚ ਅਨੇਕਾਂ ਆਤਮਿਕ ਗੁਣ ਮੌਜੂਦ ਹਨ ਪਰ ਇਸ ਮੂਰਖ ਨੂੰ ਉਨ੍ਹਾਂ ਗੁਣਾਂ ਦੀ ਕਦਰ ਹੀ ਨਹੀਂ ਹੈ)।੯।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਵੇਂ) ਭਰਮ, ਭਰਮ ਵਿਚ ਸਮਾ ਜਾਂਦਾ ਹੈ (ਤਿਵੇਂ) ਜੋ (ਜਗਿਆਸੂ) ਅੰਮ੍ਰਿਤ (ਨਾਮ ਜਲ) ਪੀਂਦਾ ਹੈ, (ਉਹ) ਸਹਜੇ ਸਹਜੇ (ਹਠ ਤੋਂ ਬਿਨਾ ਭਾਵ ਸਹਜ ਸੁਭਾਵਕ ਹੀ ਪ੍ਰਭੂ ਨਾਲ) ਮਿਲਿਆ ਰਹਿੰਦਾ ਹੈ (ਅਤੇ ਇਸ ਤਰ੍ਹਾਂ ਉਹ) ਅਮਰ-ਪਦ ਨੂੰ ਪ੍ਰਾਪਤ ਕਰ ਲੈਂਦਾ ਹੈ।੧੦।੧।

## ਅਰਥ ਭੇਦ ਅਤੇ ਨਿਰਣੈ

### (ੳ) ਰਾਇਸਾ ਪਿਆਰੇ ਕਾ ਰਾਇਸਾ, ਜਿਤੁ ਸਦਾ ਸੁਖ ਹੋਈ ॥

ਵੱਖ ਵੱਖ ਅਰਥ :

1- ਤਿਸ ਪਿਆਰੇ ਕੋ ਮਨ ਬਾਣੀ ਸੇ ਜਬ ਮੈਂ (ਰਾਇਸਾ) ਗਾਵਣਾ ਅਰਾਧਨਾ ਕਰੂੰਗਾ ਤਬ ਤਿਸ ਤੇ ਸਦਾ ਸੁਖ ਹੋਵੇਗਾ। [ਪੰ. ਨਰੈਣ ਸਿੰਘ, ਫ.ਸ.

2- ਸੰਥਾ ਦਾ ਰਹੱਸ। [ਮਹਾਨ ਕੋਸ਼

3- ਰਾਜਪੂਤਾਨੇ ਦੀ ਡਿੰਗਲ ਭਾਸ਼ਾ ਵਿਚ ''ਰਾਇਸਾ'' ਇਤਿਹਾਸਕ ਕਥਾ ਯਾ ਪ੍ਰਸੰਗ ਨੂੰ ਕਹਿੰਦੇ ਹਨ, ਜਿਵੇਂ ਪ੍ਰਿਥਵੀ ਰਾਜ ਰਾਇਸੋ ਜਿਸ ਵਿਚ ਪ੍ਰਿਥਵੀ ਰਾਜ ਦੀ ਜੀਵਨ ਕਥਾ ਹੈ। ਰਾਇਸੋ=ਕਥਾ, ਪ੍ਰਸੰਗ। [ਸ਼ਬਦਾਰਥ

4- ਹੇ ਪਿਆਰੇ (ਭਾਈ) ! ਪਰਮਾਤਮਾ ਦੀ ਸਿਫਤਿ ਸਾਲਾਹ ਕਰਨੀ ਚਾਹੀਦੀ ਹੈ, ਕਿਉਂਕਿ ਇਸ ਦੀ ਰਾਹੀਂ ਸਦਾ ਆਤਮਕ ਅਨੰਦ ਮਿਲਦਾ ਹੈ। [ਦਰਪਣ

5- ਹੇ ਭਾਈ ! ਉਸ ਪਿਆਰੇ ਪ੍ਰਭੂ ਦਾ ਪ੍ਰਸੰਗ ਗਾਵੋ ਜਿਸ ਕਰਕੇ ਸਦਾ ਸੁਖ ਪ੍ਰਾਪਤ ਹੁੰਦਾ ਹੈ। [ਗੁਰੂ ਨਾਨਕ ਬਾਣੀ ਪ੍ਰਕਾਸ਼

6- ਖ਼ਾਲਸਾ ਟ੍ਰੈਕਟ ਸੁਸਾਇਟੀ ਦੇ ਕੋਸ਼ ਵਿਚ 'ਰਾਇਸਾ' ਪਦ ਦੇ ਅਰਥ ਇਉਂ ਕੀਤੇ ਗਏ ਹਨ:- ਸੰਸਕ੍ਰਿਤ, ਰਮਣੰ=ਖੁਸ਼ ਹੋਣਾ, ਖੇਵਣਾ। ਹਿੰਦੀ, ਰਮਣਾ= 1. ਖੇਲਣਾ 2. ਜਪਣਾ, ਸਿਮਰਣਾ।
1. ਭੋਗਣਾ, ਪ੍ਰੀਤਮ ਨਾਲ ਮਿਲ ਕੇ ਖੁਸ਼ੀ ਕਰਨੀ।
ਯਥਾ "ਰਾਇਸਾ ਪਿਆਰੇ ਕਾ ਰਾਇਸਾ" ਪਿਆਰੇ ਦਾ ਹੀ ਰਾਵਣਾ ਰਵਾਂਗਾ (ਹੋਰ ਕਿਸੇ ਨੂੰ ਨਹੀਂ ਜਾਣਦਾ ਹਾਂ)।
2. ਜਪਸਾਂ, ਸਿਮਰਨ ਕਰਾਂਗਾ। ਤੁਕ ਦੇ ਅਰਥ ਹੋਊ : ਆਪ ਜਪਸਾਂ ਤੇ ਹੋਰਾਂ ਨੂੰ ਜਪਾਵਸਾਂ।

**ਨਿਰਣੈ :** ਇਥੇ ਡਿੰਗਲ ਭਾਸ਼ਾ ਵਾਲੇ ਅਰਥ 'ਕਥਾ ਪ੍ਰਸੰਗ' ਕਰਨੇ ਠੀਕ ਨਹੀਂ ਹਨ। ਪ੍ਰਿਥਵੀ ਰਾਜ ਰਾਇਸੋ ਤਾਂ ਆਪ ਜੰਗਲਾਂ ਵਿਚ ਦੁਖ ਭੋਗਦਾ ਰਿਹਾ, ਰਾਜ ਭਾਗ ਦਾ ਸੁਖ ਨਾ ਮਾਣ ਸਕਿਆ। ਉਸ ਦੀ ਮਿਸਾਲ ਦੇਣ ਨਾਲ "ਸਦਾ ਸੁਖੁ ਹੋਈ" ਵਾਲੀ ਗਲ ਕਿਵੇਂ ਹੋ ਸਕਦੀ ਹੈ? ਸੋ ਪਰਮੇਸ਼ਰ ਦੇ ਗੁਣ ਗਾਉਣ ਨਾਲ ਪਿਆਰੇ ਪ੍ਰਭੂ ਨੂੰ ਰਾਵਿਆ (ਮਾਣਿਆ) ਜਾ ਸਕਦਾ ਹੈ। ਪੂਰੇ ਸ਼ਬਦ ਨੂੰ ਧਿਆਨ ਨਾਲ ਪੜ੍ਹੀਏ ਤਾਂ ਹੇਠ ਲਿਖੀਆਂ ਪੰਕਤੀਆਂ ਚੋਂ 'ਰਾਵਣ' ਵਾਲੀ ਗਲ ਨਿਖਰ ਕੇ ਸਾਹਮਣੇ ਆਉਂਦੀ ਹੈ:-

**ੳ) ਜਿਨਿ ਰੰਗਿ ਕੰਤੁ ਨ ਰਾਵਿਆ, ਸਾ ਪਛੋ ਰੇ ਤਾਣੀ ॥**
**ਅ) ਤਾ ਫਿਰ ਪਿਆਰਾ ਰਾਵੀਐ, ਜਬ ਆਵੈਗੀ ਵਾਰੀ ॥**
**ੲ) ਜਿਨੀ ਸਖੀ ਸਹੁ ਰਾਵਿਆ, ਤਿਨ ਪੂਛਉਗੀ ਜਾਏ ॥**

ਪੰਡਿਤ ਤਾਰਾ ਸਿੰਘ ਜੀ ਨਰੋਤਮ ਨੇ ਇਹ ਸ਼ਬਦ ਗੁਰਮੁਖੀ ਭਾਸ਼ਾ ਦਾ ਮੰਨਿਆ ਹੈ ਤੇ ਅਰਥ 'ਰਮਣ ਕਰਣਾ' ਕੀਤੇ ਹਨ। ਸੰਪ੍ਰਦਾਈ ਟੀਕਾਕਾਰਾਂ ਨੇ ਲਗਪਗ ਇਹੋ ਅਰਥ ਕੀਤੇ ਹਨ ਜੋ ਠੀਕ ਹਨ ਕਿਉਂਕਿ ਉਪ੍ਰੋਕਤ ਪੰਕਤੀਆਂ ਇਸੇ ਭਾਵਨਾ ਦੀ ਪ੍ਰੋੜਤਾ ਕਰਦੀਆਂ ਹਨ। ਸੋ, ਇਥੇ 'ਰਾਇਸਾ' ਤੋਂ ਭਾਵ ਪ੍ਰਭੂ ਪਿਆਰੇ ਨੂੰ ਰਾਵਣ ਦਾ ਰਹੱਸ (ਅਨੰਦ) ਮਾਣਨਾ ਹੀ ਪ੍ਰਸੰਗਕ ਹੈ।

## (ਅ) ਗੁਣ ਕਾਮਣ ਕਾਮਣਿ ਕਰੈ, ਤਉ ਪਿਆਰੇ ਕਉ ਪਾਵੈ ॥

ਕਈ ਪੁਰਾਤਨ ਪਾਠੀ 'ਗੁਣ ਕਾਮਣ' ਨੂੰ 'ਗੁਣ ਕਾ ਮਣ ਕਾਮਣਿ ਕਰੇ' ਪਾਠ ਪਦ ਛੇਦ ਕਰਕੇ ਕਰਦੇ ਹਨ ਅਤੇ 'ਮਣ' ਪਦ ਦਾ ਅਰਥ 'ਮਣਕਾ' ਕਰਦੇ ਹਨ। ਜਿਵੇਂ:-

"ਕਾਮਣੀ ਜੋ ਹੈ ਸੋ ਗੁਣ ਮਣਕਾ ਕਰੈ। ਮਣਕਾ ਨਾਮੁ ਪੰਞੂੜ੍ਹੇ ਕਾ ਸੁਭ ਗੁਣੋ ਕੋ ਇਕਤ੍ਰ ਕਰਕੇ ਪੰਞੂੜ੍ਹਾ ਕਰੈ ਪ੍ਰਮਾਣ ਨਿਵਣ ਸੁ ਅਖਰ, ਮਨ ਮੋਤੀ ਜੇ ਗਹਣਾ। ਪ੍ਰਮਾਨ ਮੀਰਾ ਬਾਈ ਦੁਰਮਤਿ ਮੈਲ ਤਨ ਤੇ ਉਤਰੀ ਸਬਦਿ ਗੁਰਾ ਕੇ ਨਾਵੋਂਰੀ।" (ਪ੍ਰਿਯਾ ਭਾ. ਸ਼ਾਮ ਸਿੰਘ ਜੀ)

ਗੁਰਬਾਣੀ ਵਿਚ 'ਕਾਮਣ' ਤੇ 'ਕਾਮਣਿ' ਦੋਵੇਂ ਸਰੂਪ ਵਰਤੇ ਹੋਏ ਮਿਲਦੇ ਹਨ ਅਤੇ ਅਰਥ ਦੋਹਾਂ ਦੇ ਵਖੋ ਵਖਰੇ ਹਨ।

ਕਾਮਣ-ਸੰਸਕ੍ਰਿਤ ਦਾ ਸ਼ਬਦ ਹੈ ਜਿਸ ਦੇ ਅਰਥ ਹਨ ਟੂਣੇ, ਤੰਤ੍ਰ, ਜਾਦੂ ਜੋ ਇਸਤ੍ਰੀਆਂ ਪਤੀ ਨੂੰ ਵਸ ਵਿਚ ਕਰਨ ਲਈ ਕਰਦੀਆਂ ਹਨ:-

**੧) ਕਾਮਣਿਆਰੀ ਕਾਮਣ ਪਾਏ, ਬਹੁ ਰੰਗੀ ਗਲਿ ਤਾਗਾ** [ਪੰਨਾ ੫੯੨
**੨) ਕਾਮਣ ਟੂਣੇ ਅਉਸੀਆਂ, ਕਣਸੋਈ ਪਾਸਾਰ ਪਸਾਰਾ॥** [ਭਾ.ਗੁ. ੫-੮(੧)

ਕਾਮਣਿ=ਕਾਮਨੀ, ਸੁੰਦਰ ਇਸਤਰੀ:-

**ਕਾਮਣਿ ਤਉ ਸੀਗਾਰ ਕਰਿ, ਜਾ ਪਹਿਲਾਂ ਕੰਤੁ ਮਨਾਇ ॥** [ਪੰਨਾ ੭੮੯
**ਕਾਮਣਿ ਕਾਮਿ ਨ ਆਵਈ, ਖੋਟੀ ਅਵਗਣਿਆਰਿ ॥** [ਪੰਨਾ ੫੬

ਸੋ, ਸ਼ੁੱਧ ਪਾਠ "ਗੁਣ ਕਾਮਣ ਕਾਮਣਿ ਕਰੈ..." ਹੀ ਕਰਨਾ ਚਾਹੀਦਾ ਹੈ ਅਤੇ 'ਕਾਮਣ' ਦੇ ਅਰਥ 'ਮਾਣਨਾ' ਜਾਂ 'ਮਣੀ' ਨਹੀਂ, ਟੂਣੇ ਹਨ। ਕਈ ਇਸਤਰੀਆਂ ਜਾਦੂ, ਟੂਣਿਆਂ ਨਾਲ ਪਤੀ ਨੂੰ ਵਸ ਕਰਨ ਦੇ ਆਹਰ ਵਿਚ ਲਗੀਆਂ ਰਹਿੰਦੀਆਂ ਹਨ ਪਰ ਇਹ ਮਨਮਤਿ ਹੈ। ਸੋ, ਇਸਤਰੀ ਸੁਹਾਗਣਿ ਇਸਤਰੀਆਂ ਵਾਲੇ ਆਤਮਿਕ-ਗੁਣ ਆਪਣੇ ਜੀਵਨ ਵਿਚ ਪੈਦਾ ਕਰੇ, ਇਸ ਨਾਲ ਓਹ ਪਤੀ-ਪਰਮੇਸ਼ਰ ਨੂੰ ਪ੍ਰਸੰਨ ਕਰ ਸਕਦੀ ਹੈ।

## (ੲ) ਅਪਿਓ ਪੀਵੈ ਜੋ ਨਾਨਕਾ, ਭ੍ਰਮੁ ਭ੍ਰਮਿ ਸਮਾਵੈ ॥
## ਸਹਜੇ ਸਹਜੇ ਮਿਲਿ ਰਹੈ, ਅਮਰਾ ਪਦੁ ਪਾਵੈ ॥

ਇਸ ਪੰਕਤੀ ਵਿਚ "ਭ੍ਰਮੁ ਭ੍ਰਮਿ ਸਮਾਵੈ" ਦੇ ਅਖਰੀ ਅਰਥ ਕਰਨ ਨਾਲ ਭੁਲੇਖਾ ਲਗਦਾ ਹੈ ਜਿਸ ਕਰਕੇ ਪਹਿਲੀ ਪੰਕਤੀ ਦੇ ਅਰਥਾਂ ਦੇ ਕਈ ਨਮੂਨੇ ਮਿਲਦੇ ਹਨ। ਜਿਵੇਂ:-

# ਸਾਰੰਸ਼ ਅਤੇ ਸਿਧਾਂਤ

ਇਸ ਜਗਤ ਦੀ ਦੇਖ-ਭਾਲ, ਸਾਰ-ਸੰਭਾਲ ਇਸ ਨੂੰ ਪੈਦਾ ਕਰਨ ਵਾਲਾ ਕਰਤਾ ਪੁਰਖ ਆਪ ਹੀ ਕਰ ਰਿਹਾ ਹੈ। ਗੁਰਦੇਵ ਜੀ ਦੇ ਬਚਨ ਹਨ :-

**ਇਹੁ ਜਗੁ ਵਾੜੀ, ਮੇਰਾ ਪ੍ਰਭੁ ਮਾਲੀ ॥ ਸਦਾ ਸਮਾਲੈ, ਕੋ ਨਾਹੀ ਖਾਲੀ ॥**
**ਜੇਹੀ ਵਾਸਨਾ ਪਾਏ, ਤੇਹੀ ਵਰਤੈ, ਵਾਸੁ ਵਾਸੁ ਜਣਾਵਣਿਆ॥** [ਪੰਨਾ ੧੧੮

ਜਿਸ ਨੂੰ ਇਹ ਸੋਝੀ ਆ ਗਈ, ਉਹ ਸਾਈਂ ਦੇ ਸਿਮਰਨ ਵਿਚ ਜੁਟ ਗਿਆ। ਉਸ ਦੇ ਹਿਰਦੇ ਵਿਚ ਨਾਮ ਰੂਪੀ ਫੁਲ ਹੋਣ ਕਾਰਨ ਉਹ ਭੌਰੇ ਵਾਂਗ ਰਸੀਆ ਬਣ ਕੇ ਦਿਨ ਰਾਤ ਅਨੰਦ ਮਾਣਦਾ ਹੈ। ਇਹ ਮਾਨੋ ਗੁਰਮੁਖ ਸੋਹਾਗਣਾ ਵਾਲੇ ਗੁਣਾਂ ਦਾ ਧਾਰਨੀ ਬਣਨਾ ਹੈ।

ਦੂਜੇ ਪਾਸੇ ਹਿਰਦੇ ਰੂਪੀ ਘਰ ਵਿਚ ਆਤਮਿਕ ਗੁਣਾਂ ਦੀ ਬਗ਼ੀਚੀ ਲਗੀ ਹੋਈ ਹੈ ਪਰ ਮਨਮੁਖ ਖੋਤੇ ਦੀ ਨਿਆਈਂ ਹੈ, ਉਸ ਦੀ ਸਾਰ ਨਹੀਂ ਜਾਣਦਾ। ਉਹ ਖਾਣ-ਪਾਣ ਅਤੇ ਵਿਸ਼ੇ ਭੋਗਾਂ ਵਿਚ ਹੀ ਖਚਿਤ ਹੈ। ਉਹ ਪਾਨਾਂ ਦੀ ਬਗੀਚੀ ਨੂੰ ਉਜਾੜ ਰਿਹਾ ਹੈ। ਅਸਲ ਵਿਚ ਭਰਮ ਦਾ ਮਾਰਿਆ ਹੋਇਆ, ਇਧਰ ਉਧਰ ਖੇਹ ਖਾਂਦਾ ਰਹਿੰਦਾ ਹੈ।

ਜੇ ਮਨੁੱਖ ਨੂੰ ਗੁਣਵੰਤਿਆਂ ਦੀ ਸੰਗਤ ਮਿਲ ਜਾਏ, ਉਹ ਗੁਣਵੰਤਿਆਂ ਦੀ ਪਾਛਾਰ ਹੋ ਜਾਵੇ, ਫਿਰ ਪ੍ਰਭੂ ਦੇ ਮਿਲਣ ਦਾ ਮਾਰਗ ਲਭ ਪੈਂਦਾ ਹੈ। ਜਿਹੜਾ ਜੀਵ ਅੰਮ੍ਰਿਤ ਦਾ ਵਾਪਾਰੀ ਬਣ ਕੇ ਅੰਮ੍ਰਿਤ ਪੀਂਦਾ ਹੈ, ਉਹ ਭਰਮ ਤੋਂ ਮੁਕਤ ਹੋ ਜਾਂਦਾ ਹੈ ਉਸ ਦੀ ਅਵਸਥਾ "ਅੰਭੈ ਅੰਭ ਮਿਲੋਗਨੀ" ਵਾਲੀ ਹੋ ਜਾਂਦੀ ਹੈ। ਅੰਤ ਸਮੇਂ ਓਹ 'ਅਮਰਾ-ਪਦ' ਪ੍ਰਾਪਤ ਕਰ ਲੈਂਦਾ ਹੈ:-

**ਵਿਣੁ ਚਾਖੇ, ਸਾਦੁ ਕਿਸੈ ਨ ਆਇਆ ॥**
**ਗੁਰ ਕੈ ਸਬਦਿ, ਅੰਮ੍ਰਿਤੁ ਪੀਆਇਆ ॥**
**ਅੰਮ੍ਰਿਤੁ ਪੀ ਅਮਰਾਪਦੁ ਹੋਏ, ਗੁਰ ਕੈ ਸਬਦਿ ਰਸੁ ਤਾਹਾ ਹੇ ॥** [ਪੰਨਾ ੧੦੫੬

ਸਿਧਾਂਤ ਇਹ ਹੈ ਕਿ ਜਿਹੜਾ ਹਿਰਦੇ ਕਰਕੇ ਪਰਮੇਸ਼ਰ ਨੂੰ ਮਿਲਿਆ ਹੈ, ਸਹੀ ਅਰਥਾਂ ਵਿਚ ਓਹੀ ਮਿਲਿਆ ਹੈ, "ਬਾਤੀ ਮੇਲੁ ਨ ਹੋਈ" ਅਥਵਾ "...ਪ੍ਰੀਤਮ ਕੇ ਦੇਸ ਕੈਸੇ ਬਾਤਨ ਕੈ ਜ਼ਾਈਐ" (ਭਾ.ਗੁ. ਕਬਿਤ ਨੰ:੪੩੯)। ਜੇ ਜੀਵ ਅੰਦਰ ਕਾਮਣੀ ਵਾਲੇ ਆਤਮਿਕ ਗੁਣ ਆ ਜਾਣ ਤਾਂ ਪਿਆਰੇ ਪ੍ਰਭੂ ਦਾ ਮਿਲਾਪ ਹੋ ਸਕਦਾ ਹੈ, ਹੋਰ ਕੋਈ ਹਾਰ=ਸ਼ਿੰਗਾਰ ਭਾਵ ਕਰਮ-ਕਾਂਡ ਲੇਖੇ ਵਿਚ ਨਹੀਂ ਪੈਂਦਾ।

**ਤਿਲੰਗ ਮਹਲਾ ੪॥ ਹਰਿ ਕੀਆ ਕਥਾ ਕਹਾਣੀਆ, ਗੁਰਿ ਮੀਤਿ ਸੁਣਾਈਆ ॥ ਬਲਿਹਾਰੀ ਗੁਰ ਆਪਣੇ, ਗੁਰ ਕਉ ਬਲਿ ਜਾਈਆ ॥੧॥ ਆਇ ਮਿਲੁ ਗੁਰਸਿਖ, ਆਇ ਮਿਲੁ, ਤੂ ਮੇਰੇ ਗੁਰੂ ਕੇ ਪਿਆਰੇ ॥ਰਹਾਉ॥ ਹਰਿ ਕੇ ਗੁਣ ਹਰਿ ਭਾਵਦੇ, ਸੇ ਗੁਰੂ ਤੇ ਪਾਏ ॥ ਜਿਨ ਗੁਰ ਕਾ ਭਾਣਾ ਮੰਨਿਆ, ਤਿਨ ਘੁਮਿ ਘੁਮਿ ਜਾਏ ॥੨॥ ਜਿਨ ਸਤਿਗੁਰੁ ਪਿਆਰਾ ਦੇਖਿਆ, ਤਿਨ ਕਉ ਹਉ ਵਾਰੀ ॥ ਜਿਨ ਗੁਰ ਕੀ ਕੀਤੀ ਚਾਕਰੀ, ਤਿਨ ਸਦ ਬਲਿਹਾਰੀ ॥੩॥ ਹਰਿ ਹਰਿ ਤੇਰਾ ਨਾਮੁ ਹੈ, ਦੁਖ ਮੇਟਣਹਾਰਾ॥ ਗੁਰ ਸੇਵਾ ਤੇ ਪਾਈਐ, ਗੁਰਮੁਖਿ ਨਿਸਤਾਰਾ ॥੪॥ ਜੋ ਹਰਿ ਨਾਮੁ ਧਿਆਇਦੇ, ਤੇ ਜਨ ਪਰਵਾਨਾ ॥ ਤਿਨ ਵਿਟਹੁ ਨਾਨਕੁ ਵਾਰਿਆ, ਸਦਾ ਸਦਾ ਕੁਰਬਾਨਾ ॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਕੀਆਂ, ਕਹਾਣੀਆਂ, ਸੁਣਾਈਆਂ, ਜਾਈਆਂ, ਭਾਂਵਦੇ, ਮੰਨਿਆਂ, ਹਉਂ, ਧਿਆਇੰਦੇ, ਵਿਟਹੁਂ।

**ਪਦ ਅਰਥ :** ਕੀਆ=ਦੀਆਂ। ਗੁਰਿ ਮੀਤਿ=ਗੁਰੂ ਮਿਤਰ ਨੇ। ਬਲਿ ਜਾਈਆ=ਮੈਂ ਬਲਿਹਾਰੇ ਜਾਂਦਾ ਹਾਂ। ਭਾਵਦੇ=ਚੰਗੇ ਲਗਦੇ ਹਨ। ਘੁਮਿ ਘੁਮਿ ਜਾਏ=ਮੁੜ ਮੁੜ ਕੇ ਸਦਕੇ ਘੋਲੀ ਜਾਂਦਾ ਹਾਂ। ਵਾਰੀ=ਵਾਰਨੇ, ਕੁਰਬਾਨ। ਚਾਕਰੀ=ਨੌਕਰੀ, ਸੇਵਾਦਾਰੀ। ਗੁਰਮੁਖਿ=ਗੁਰੂ ਦੁਆਰਾ। ਪਰਵਾਨਾ= ਪਰਵਾਨ, ਕਬੂਲ। ਵਿਟਹੁ=ਤੋਂ।

**ਅਰਥ :** (ਹੇ ਭਾਈ !) ਗੁਰੂ ਮਿਤਰ ਨੇ (ਮੈਨੂੰ) ਹਰੀ ਦੀਆਂ (ਅਸਚਰਜ) ਕਥਾ-ਕਹਾਣੀਆਂ ਸੁਣਾਈਆਂ ਹਨ। (ਇਸ ਲਈ ਮੈਂ) ਆਪਣੇ ਗੁਰੂ ਤੋਂ ਮੁੜ ਮੁੜ ਵਾਰਨੇ-ਬਲਿਹਾਰਨੇ ਜਾਂਦਾ ਹਾਂ।੧।

ਹੇ ਮੇਰੇ ਗੁਰੂ ਦੇ ਪਿਆਰੇ ਗੁਰਸਿੱਖ ! ਤੂੰ ਮੈਨੂੰ ਆ ਕੇ ਮਿਲ, (ਛੇਤੀ) ਆ ਕੇ ਮਿਲ।ਰਹਾਉ।

(ਹੇ ਗੁਰਸਿੱਖ ਵੀਰ !) ਪਰਮਾਤਮਾ ਦੇ ਗੁਣ (ਗਾਉਣੇ), ਪਰਮਾਤਮਾ ਨੂੰ ਚੰਗੇ ਲਗਦੇ ਹਨ (ਅਤੇ) ਓਹ (ਗੁਣ) ਗੁਰੂ ਤੋਂ ਪ੍ਰਾਪਤ ਹੁੰਦੇ ਹਨ। ਜਿਨ੍ਹਾਂ (ਸਿੱਖਾਂ) ਨੇ ਗੁਰੂ ਦਾ ਭਾਣਾ ਮੰਨਿਆ ਹੈ, (ਮੈਂ) ਉਨ੍ਹਾਂ ਤੋਂ ਵਾਰੀ ਘੋਲੀ ਜਾਂਦਾ ਹਾਂ।੨।

(ਹੇ ਵੀਰ !) ਜਿਨ੍ਹਾਂ (ਮਨੁੱਖਾਂ) ਨੇ ਪਿਆਰਾ ਸਤਿਗੁਰੂ ਵੇਖਿਆ (ਭਾਵ ਦਰਸ਼ਨ ਕੀਤਾ) ਹੈ, ਮੈਂ ਉਨ੍ਹਾਂ ਤੋਂ ਵਾਰਨੇ ਜਾਂਦਾ ਹਾਂ। ਜਿਨ੍ਹਾਂ ਨੇ ਗੁਰੂ ਦੀ (ਦੱਸੀ) ਚਾਕਰੀ ਕੀਤੀ ਹੈ, (ਮੈਂ) ਉਨ੍ਹਾਂ ਤੋਂ ਸਦਾ ਸਦਕੇ ਜਾਂਦਾ ਹਾਂ।੩।

ਹੇ ਹਰੀ ! ਤੇਰਾ ਨਾਮ (ਸਾਰੇ ਸਰੀਰਕ ਦੁਖ ਤੇ ਜਨਮ ਮਰਣ ਦਾ) ਦੁਖ ਦੂਰ ਕਰਨ ਵਾਲਾ ਹੈ। ਗੁਰੂ ਦੀ ਸੇਵਾ ਕੀਤਿਆਂ (ਇਹ ਨਾਮ) ਪਾਈਦਾ ਹੈ (ਅਤੇ) ਗੁਰੂ ਦੁਆਰਾ (ਸੰਸਾਰ ਸਾਗਰ ਤੋਂ) ਪਾਰ ਉਤਾਰਾ ਹੋ ਜਾਂਦਾ ਹੈ।੪।

ਜੋ (ਸੇਵਕ ਜਨ) ਹਰੀ ਦਾ ਨਾਮ ਧਿਆਉਂਦੇ ਹਨ, ਓਹ (ਸੇਵਕ) ਜਨ (ਪ੍ਰਭੂ ਦੀ ਦਰਗਾਹ ਵਿੱਚ) ਪਰਵਾਨ ਹੁੰਦੇ ਹਨ। ਉਹਨਾਂ (ਸੇਵਕ ਜਨਾ) ਤੋਂ ਨਾਨਕ ਵਾਰਨੇ, ਸਦਾ ਸਦਕੇ ਤੇ ਕੁਰਬਾਨ ਜਾਂਦਾ ਹੈ।੫।

**ਸਾ ਹਰਿ ਤੇਰੀ ਉਸਤਤਿ ਹੈ, ਜੋ ਹਰਿਪ੍ਰਭ ਭਾਵੈ ॥ ਜੋ ਗੁਰਮੁਖਿ ਪਿਆਰਾ ਸੇਵਦੇ, ਤਿਨ ਹਰਿ ਫਲੁ ਪਾਵੈ ॥੬॥ ਜਿਨਾ ਹਰਿ ਸੇਤੀ ਪਿਰਹੜੀ, ਤਿਨਾ ਜੀਅ ਪ੍ਰਭ ਨਾਲੇ ॥ ਓਇ ਜਪਿ ਜਪਿ ਪਿਆਰਾ ਜੀਵਦੇ, ਹਰਿਨਾਮੁ ਸਮਾਲੇ ॥੭॥ ਜਿਨ ਗੁਰਮੁਖਿ ਪਿਆਰਾ ਸੇਵਿਆ, ਤਿਨ ਕਉ ਘੁਮਿ ਜਾਇਆ ॥ ਓਇ ਆਪਿ ਛੁਟੇ ਪਰਵਾਰ ਸਿਉ, ਸਭੁ ਜਗਤੁ ਛਡਾਇਆ ॥੮॥ ਗੁਰਿ ਪਿਆਰੈ ਹਰਿ ਸੇਵਿਆ, ਗੁਰੁ ਧੰਨੁ ਗੁਰੁ ਧੰਨੋ ॥ ਗੁਰਿ ਹਰਿ ਮਾਰਗੁ ਦਸਿਆ, ਗੁਰ ਪੁੰਨੁ ਵਡ ਪੁੰਨੋ ॥੯॥ ਜੋ ਗੁਰਸਿਖ ਗੁਰੁ ਸੇਵਦੇ, ਸੇ ਪੁੰਨ ਪਰਾਣੀ ॥ ਜਨੁ ਨਾਨਕੁ ਤਿਨ ਕਉ ਵਾਰਿਆ, ਸਦਾ ਸਦਾ ਕੁਰਬਾਣੀ ॥੧੦॥**

**ਪਦ ਅਰਥ :** ਸਾ=ਉਹ। ਸੇਵਦੇ=ਸਿਮਰਦੇ ਹਨ। ਹਰਿ ਫਲੁ ਪਾਵੈ=ਹਰੀ (ਉਨ੍ਹਾਂ ਦੀ ਝੋਲੀ ਵਿਚ ਨਾਮ ਰੂਪੀ ਸੁਖ) ਫਲ ਪਾਉਂਦਾ ਹੈ। ਪਿਰਹੜੀ=ਪ੍ਰੀਤਿ, ਪ੍ਰੇਮ। ਤਿਨਾ ਜੀਅ=ਉਨ੍ਹਾਂ ਦੇ ਦਿਲ। ਜਪਿ ਜਪਿ=ਜਪ ਜਪ ਕੇ। ਸਮਾਲੇ=ਸੰਭਾਲ ਕੇ ਯਾਦ ਕਰਕੇ। ਘੁਮਿ ਜਾਇਆ=ਸਦਕੇ ਜਾਂਦਾ ਹਾਂ। ਧੰਨੁ=ਸਲਾਹੁਣ ਯੋਗ। ਗੁਰ ਪੁੰਨੁ=ਗੁਰੂ ਦਾ ਉਪਕਾਰ। ਪੁੰਨੁ=ਪਵਿਤ੍ਰ। ਪਰਾਣੀ=ਮਨੁੱਖ।

**ਅਰਥ :** ਹੇ ਹਰੀ ! ਉਹ ਤੇਰੀ ਉਸਤਤਿ (ਵਡਿਆਈ) ਹੈ, ਜੋ (ਆਪ) ਹਰੀ=ਪ੍ਰਭੂ ਨੂੰ ਚੰਗੀ ਲਗਦੀ ਹੈ। ਜੋ ਗੁਰੂ ਦੁਆਰਾ (ਹਰੀ) ਪਿਆਰਾ ਸਿਮਰਦੇ ਹਨ ਉਹਨਾਂ ਨੂੰ ਹਰੀ, (ਨਾਮ ਰੂਪੀ) ਸੁਖ ਫਲ ਪਾ ਦੇਂਦਾ ਹੈ।੬।

ਜਿਨ੍ਹਾਂ ਦੀ ਹਰੀ ਨਾਲ ਪ੍ਰੀਤਿ ਹੈ, ਉਨ੍ਹਾਂ ਦੇ ਦਿਲ ਪ੍ਰਭੂ ਨਾਲ (ਜੁੜੇ ਰਹਿੰਦੇ ਹਨ)। ਉਹ ਪਿਆਰਾ (ਪ੍ਰਭੂ) ਜਪ ਜਪ ਕੇ, ਨਾਮ ਯਾਦ ਕਰਕੇ (ਆਤਮਿਕ ਜੀਵਨ) ਜੀਉਂਦੇ ਹਨ।੭।

ਜਿਨ੍ਹਾਂ (ਪੁਰਾਂ) ਨੇ ਗੁਰੂ ਦੁਆਰਾ ਪਿਆਰਾ (ਪਰਮੇਸ਼ਰ) ਸੇਵਿਆ ਹੈ (ਮੈਂ ਉਨ੍ਹਾਂ ਤੋਂ) ਘੋਲੀ ਜਾਂਦਾ ਹਾਂ। ਓਹ ਆਪ ਸਹਿਤ ਪਰਵਾਰ (ਜਗਤ ਦੇ ਧੰਧਿਆਂ ਤੋਂ) ਛੁਟ ਗਏ ਹਨ (ਅਤੇ ਉਹਨਾਂ ਨੇ) ਨਾਮ (ਸਿਮਰਨ ਦਾ ਸਦਕਾ) ਸਾਰੇ ਜਗਤ ਨੂੰ (ਧੰਧਿਆਂ ਤੋਂ) ਛੁਡਾ ਲਿਆ ਹੈ।੮।

ਪਿਆਰੇ ਗੁਰੂ ਨੇ ਹਰੀ ਨੂੰ ਸੇਵਿਆ (ਸਿਮਰਿਆ) ਹੈ, (ਇਸ ਲਈ) ਗੁਰੂ ਧੰਨ ਹੈ, ਗੁਰੂ ਸਲਾਹੁਣ ਜੋਗ ਹੈ। ਗੁਰੂ ਨੇ (ਮੈਨੂੰ) ਹਰੀ ਦੇ (ਮਿਲਣ ਦਾ) ਰਸਤਾ ਦਸਿਆ ਹੈ (ਇਹ) ਗੁਰੂ ਦਾ ਪੁੰਨ (ਉਪਕਾਰ) ਹੈ, (ਇਹ ਗੁਰੂ ਦਾ ਮੇਰੇ ਉਤੇ ਇਕ ਬਹੁਤ) ਵੱਡਾ ਉਪਕਾਰ ਹੈ।੯।

ਜਿਹੜੇ ਗੁਰਸਿਖ ਗੁਰੂ ਨੂੰ ਸੇਂਵਦੇ (ਸਿਮਰਦੇ) ਹਨ, ਓਹ ਪ੍ਰਾਣੀ ਪਵਿੱਤਰ ਹਨ। ਦਾਸ ਨਾਨਕ ਉਨ੍ਹਾਂ ਤੋਂ ਸਦਕੇ (ਤੇ) ਸਦਾ ਸਦਾ ਲਈ ਕੁਰਬਾਨ ਜਾਂਦਾ ਹੈ।੧੦।

**ਗੁਰਮੁਖਿ ਸਖੀ ਸਹੇਲੀਆ, ਸੇ ਆਪਿ ਹਰਿ ਭਾਈਆ ॥ ਹਰਿ ਦਰਗਹ ਪੈਨਾਈਆ, ਹਰਿ ਆਪਿ ਗਲਿ ਲਾਈਆ ॥੧੧॥ ਜੋ ਗੁਰਮੁਖਿ ਨਾਮੁ ਧਿਆਇਦੇ, ਤਿਨ ਦਰਸਨੁ ਦੀਜੈ ॥ ਹਮ ਤਿਨ ਕੇ ਚਰਣ ਪਖਾਲਦੇ, ਧੂੜਿ ਘੋਲਿ ਘੋਲਿ ਪੀਜੈ ॥੧੨॥ ਪਾਨ ਸੁਪਾਰੀ ਖਾਤੀਆ, ਮੁਖਿ ਬੀੜੀਆ ਲਾਈਆ ॥ ਹਰਿ ਹਰਿ ਕਦੇ ਨ ਚੇਤਿਓ, ਜਮਿ ਪਕੜਿ ਚਲਾਈਆ ॥੧੩॥ ਜਿਨ ਹਰਿਨਾਮਾ ਹਰਿ ਚੇਤਿਆ, ਹਿਰਦੈ ਉਰਿਧਾਰੇ ॥ ਤਿਨ ਜਮੁ ਨੇੜਿ ਨ ਆਵਈ, ਗੁਰਸਿਖ ਗੁਰਪਿਆਰੇ ॥੧੪॥ ਹਰਿ ਕਾ ਨਾਮੁ ਨਿਧਾਨੁ ਹੈ, ਕੋਈ ਗੁਰਮੁਖਿ ਜਾਣੈ॥ ਨਾਨਕ, ਜਿਨ ਸਤਿਗੁਰੁ ਭੇਟਿਆ, ਰੰਗਿ ਰਲੀਆ ਮਾਣੈ॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਖੀਂ, ਸਹੇਲੀਆਂ, ਭਾਈਆਂ, ਪੈਨਾਈਆਂ, ਲਾਈਆਂ, ਧਿਆਇੰਦੇ, ਖਾਤੀਆਂ, ਬੀੜੀਆਂ, ਲਾਈਆਂ, ਚਲਾਈਆਂ, ਰਲੀਆਂ।

**ਪਦ ਅਰਥ :** ਭਾਈਆ=ਚੰਗੀਆਂ ਲਗੀਆਂ। ਪੈਨਾਈਆ=ਸਨਮਾਨੀਆਂ ਗਈਆਂ। ਗਲਿ=ਗਲੇ ਨਾਲ। ਪਖਾਲਦੇ=ਧੋਂਦੇ ਹਾਂ। ਘੋਲਿ=ਘੋਲ ਕੇ। ਪੀਜੈ=ਪੀਂਦੇ ਰਹੀਏ। ਖਾਤੀਆ=ਖਾਂਦੀਆਂ ਸਨ। ਮੁਖਿ=ਮੂੰਹ ਵਿੱਚ। ਬੀੜੀਆ=ਪਾਨਾ ਦੀਆਂ ਬੀੜੀਆਂ। ਜਮਿ=ਜਮ ਨੇ। ਚਲਾਈਆ=ਅਗੇ ਲਾ ਲਈਆਂ। ਚੇਤਿਆ=ਸਿਮਰਿਆ। ਉਰਿਧਾਰੇ=ਹਿਰਦੇ ਵਿਚ ਧਾਰ ਕੇ।

**ਅਰਥ :** (ਜੋ) ਗੁਰਮੁਖ ਸਖੀਆਂ ਸਹੇਲੀਆਂ ਸਨ, (ਨਾਮ ਜਪਣ ਕਰਕੇ) ਓਹ ਆਪ ਹਰੀ ਨੂੰ ਚੰਗੀਆਂ ਲਗ ਗਈਆਂ। (ਉਹੀ) ਹਰੀ ਦੀ ਦਰਗਾਹ ਵਿਚ ਸਨਮਾਨੀਆਂ ਗਈਆਂ, (ਅਤੇ ਉਹ) ਹਰੀ ਨੇ ਆਪ ਹੀ (ਆਪਣੇ) ਗਲ ਨਾਲ ਲਾ ਲਈਆਂ।੧੧।

(ਹੇ ਹਰੀ !) ਜਿਹੜੇ (ਮਨੁੱਖ) ਗੁਰੂ ਦੁਆਰਾ (ਤੇਰਾ) ਨਾਮ ਧਿਆਉਂਦੇ ਹਨ, ਉਨ੍ਹਾਂ ਦਾ (ਮੈਨੂੰ) ਦਰਸ਼ਨ ਬਖ਼ਸ਼ੋ। ਅਸੀਂ ਉਨ੍ਹਾਂ ਦੇ ਚਰਨ ਧੋਂਦੇ ਰਹੀਏ (ਅਤੇ ਚਰਨ) ਧੂੜ ਘੋਲ ਘੋਲ ਕੇ ਪੀਂਦੇ

ਦੀ) ਕਿਰਪਾ ਕਰਦਾ ਹੈ। ਮੈਂ (ਉਸ) ਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ ਜਿਸ ਨੇ (ਮੈਨੂੰ ਪ੍ਰਭੂ ਦਾ) ਨਾਮ (ਬਖ਼ਸ਼ਿਆ) ਹੈ।੧੬।

(ਹੇ ਭਾਈ !) ਉਹ ਗੁਰੂ ਧੰਨਤਾ ਯੋਗ ਹੈ (ਉਸ ਨੂੰ) ਸਾਬਾਸ਼ ਹੈ (ਜੋ) ਹਰੀ (ਨਾਮ ਜਪਣ) ਦਾ ਸੰਦੇਸ਼ਾ ਦਿੰਦਾ ਹੈ। (ਮੈਂ) ਗੁਰੂ ਸਤਿਗੁਰੂ ਦਾ (ਸੁੰਦਰ) ਸਰੀਰ (ਅਤੇ ਮੁਖ) ਵੇਖ ਵੇਖ ਕੇ ਪ੍ਰਸੰਨ ਹੋ ਰਿਹਾ ਹਾਂ।੧੭।

(ਹੇ ਭਾਈ !) ਗੁਰੂ ਦੀ ਰਸਨਾ (ਪਰਮੇਸ਼ਰ ਦਾ) ਅੰਮ੍ਰਿਤ (ਨਾਮ) ਉਚਾਰਦੀ ਹੈ (ਅਤੇ) ਹਰੀ ਦੇ ਨਾਮ ਵਿਚ (ਰਸੀ ਹੋਈ) ਸੋਹਣੀ (ਲਗਦੀ ਹੈ)। ਜਿਨ੍ਹਾਂ ਸਿਖਾਂ ਨੇ ਗੁਰੂ ਤੋਂ (ਨਾਮ) ਸੁਣ ਕੇ ਮੰਨਿਆ (ਭਾਵ ਅਮਲ ਕੀਤਾ ਹੈ) ਉਨ੍ਹਾਂ ਦੀ (ਦੁਨਿਆਵੀ ਪਦਾਰਥਾਂ ਦੀ) ਸਾਰੀ ਭੁਖ ਦੂਰ ਹੋ ਗਈ ਹੈ।੧੮।

(ਹੇ ਭਾਈ ! ਜੋ) ਹਰੀ ਦਾ (ਮਿਲਾਪ) ਮਾਰਗ ਆਖਿਆ ਜਾਂਦਾ ਹੈ, ਦਸੋ (ਉਸ ਮਾਰਗ ਤੇ) ਕਿਸ ਤਰੀਕੇ ਨਾਲ ਟੁਰੀਏ? (ਹੇ ਭਾਈ !) ਹਰੀ ਹਰੀ ਦਾ ਨਾਮ ਹੀ ਤੇਰਾ (ਸਹਾਈ ਹੋਣਾ ਹੈ, ਇਸ ਲਈ) ਹਰੀ ਦਾ (ਨਾਮ ਹੀ) ਦਰਗਾਹ ਵਿਚ ਖਰਚ (ਵਜੋਂ ਨਾਲ ਲੈ ਕੇ) ਜਾਣਾ ਚਾਹੀਦਾ ਹੈ।੧੯।

(ਹੇ ਭਾਈ !) ਜਿਨ੍ਹਾਂ (ਮਨੁੱਖਾਂ) ਨੇ ਗੁਰੂ ਦੁਆਰਾ ਹਰੀ ਨੂੰ ਸਿਮਰਿਆ ਹੈ, ਓਹ ਵਡੇ ਸਿਆਣੇ ਸ਼ਾਹ ਹਨ। ਮੈਂ ਸਤਿਗੁਰੂ ਤੋਂ ਸਦਾ ਵਾਰਨੇ ਜਾਂਦਾ ਹਾਂ (ਜਿਸ) ਗੁਰੂ ਦੇ ਬਚਨਾ ਦੁਆਰਾ (ਓਹ ਪਰਮੇਸ਼ਰ ਦੇ ਨਾਮ ਵਿਚ) ਸਮਾਅ ਗਏ ਹਨ।੨੦।

(ਹੇ ਵਾਹਿਗੁਰੂ !) ਤੂੰ (ਮੇਰਾ) ਮਾਲਕ ਹੈਂ, ਤੂੰ (ਮੇਰਾ) ਸਾਹਿਬ ਹੈਂ, (ਅਤੇ) ਤੂੰ ਮੇਰਾ ਪਾਤਿਸ਼ਾਹ ਹੈਂ। ਹੇ ਪ੍ਰਭੂ ! (ਜੇ) ਤੈਨੂੰ ਭਾਵੇ (ਚੰਗਾ ਲਗੇ, ਤਾਂ ਮੈਂ) ਤੇਰੀ ਬੰਦਗੀ (ਕਰ ਸਕਦਾ ਹਾਂ ਕਿਉਂਕਿ) ਤੂੰ ਅਥਾਹ ਗੁਣਾਂ ਦਾ (ਮਾਲਕ ਹੈਂ)।੨੧।

(ਹੇ ਭਾਈ !) ਹਰੀ ਆਪ ਹੀ ਇਕ ਰੰਗ ਹੈ (ਅਤੇ) ਆਪ ਹੀ ਅਨੇਕ ਰੰਗਾਂ ਵਿਚ (ਰੂਪਮਾਨ ਹੋ ਰਿਹਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਅਸਲੀਅਤ ਇਹ ਹੈ ਕਿ) ਜੋ (ਗਲ) ਉਸ (ਪਰਮੇਸ਼ਰ) ਨੂੰ ਭਾਉਂਦੀ ਹੈ ਓਹੀ ਗਲ ਚੰਗੀ ਹੈ (ਭਾਵ ਪ੍ਰਭੂ ਦੀ ਰਜ਼ਾ ਵਿਚ ਚਲਣਾ ਚਾਹੀਦਾ (ਇਹ ਜੁਗਤੀ ਅਪਨਾਈ ਜਾਏ)।੨੨।੨।

## ਅਰਥ ਭੇਦ ਅਤੇ ਨਿਰਣੈ

**ਜਿਨ ਸੁਣਿ ਸਿਖਾ ਗੁਰੁ ਮੰਨਿਆ, ਤਿਨਾ ਭੁਖ ਸਭ ਜਾਵੀ ॥**

ਇਸ ਪੰਕਤੀ ਵਿਚ 'ਸਿਖਾ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ:-

1) ਜਿਨਾ ਗੁਰਸਿਖਾਂ ਨੇ ਤਿਨ ਸਤਿਗੁਰਾਂ ਕਾ ਉਪਦੇਸ਼ ਸ੍ਰਵਣ ਕਰਕੇ ਮਨਨ ਕੀਆ ਹੈ ਤਿਨਾ ਕੀ (ਭੁਖ) ਪਦਾਰਥੋਂ ਕੀ ਤ੍ਰਿਸਨਾ ਸਭ ਚਲੀ ਜਾਤੀ ਹੈ। [ਫ.ਸ.

2) ਜਿਨਾ ਨੇ ਗੁਰੂ ਦੀ ਸਿਖਯਾ ਸੁਣ ਕੇ ਮੰਨਿਆ ਹੈ ਉਨ੍ਹਾਂ ਦੀ ਸਾਰੀ ਭੁਖ ਮਿਟ ਗਈ ਹੈ। [ਪੰ. ਨਰੈਣ ਸਿੰਘ

**ਨਿਰਣੈ :** ਇਥੇ 'ਸਿਖਾ' ਤੋਂ ਭਾਵ ਸਿਖਿਆ ਜਾਂ ਉਪਦੇਸ਼ ਨਹੀਂ, ਇਹ ਪਦ ਬਹੁਤੇ ਸਿਖਾਂ ਦਾ ਸੂਚਕ ਹੈ। ਪਹਿਲੀ ਪੰਕਤੀ "ਗੁਰ ਰਸਨਾ ਅੰਮ੍ਰਿਤ ਬੋਲਦੀ, ਹਰਿ ਨਾਮਿ ਸੁਹਾਵੀ" ਸਿਖਿਆ ਉਪਦੇਸ਼ ਦੀ ਪ੍ਰਤੀਕ ਹੈ। ਸੋ, ਜਿਨ੍ਹਾਂ ਸਿਖਾਂ ਨੇ ਗੁਰੂ ਰਸਨਾ ਤੋਂ ਅੰਮ੍ਰਿਤ ਸੁਣ ਕੇ ਗੁਰੂ ਦੀ ਆਗਿਆ ਨੂੰ ਮੰਨਿਆ ਭਾਵ ਬਚਨਾ ਤੇ ਨਿਸਚਾ (ਭਰੋਸਾ) ਕੀਤਾ ਹੈ, ਉਨ੍ਹਾਂ ਦੀ ਨਾਮ ਵਿਚ ਸਮਾਈ ਅਤੇ ਹਰ ਪ੍ਰਕਾਰ ਦੀ ਪਦਾਰਥਕ ਭੁਖ ਦੂਰ ਹੋਈ ਹੈ। ਜੇ 'ਗੁਰੁ' ਪਦ ਦਾ 'ਰ' ਮੁਕਤਾ ਹੁੰਦਾ ਤਾਂ ਅਨਵੈ ਰੂਪ ਵਿਚ 'ਸਿਖਾ ਗੁਰ' ਕਰਕੇ ਗੁਰੂ ਦੀ ਸਿਖਿਆ ਅਰਥ ਬਣ ਸਕਦੇ ਸਨ ਪਰ 'ਸਿਖਾ ਗੁਰੁ' ਦੇ ਅਰਥ 'ਗੁਰੂ ਦੀ ਸਿਖਿਆ' ਨਹੀਂ ਬਣ ਸਕਦੇ।

ਸੋ, ਸਹੀ ਉਚਾਰਨ ਕਰਨਾ ਆ ਜਾਵੇ ਤਾਂ ਸੁਤੇ ਹੀ ਅਰਥ ਦੀ ਸਪਸ਼ਟਤਾ ਹੋ ਜਾਂਦੀ ਹੈ।

ਸੋਚਣ ਵਾਲੀ ਗਲ ਇਹ ਹੈ ਕਿ 'ਜਿਨਾ' ਤੇ 'ਤਿਨਾ' ਦੋਵੇਂ ਪੁਲਿੰਗ ਪੜਨਾਂਵ ਹਨ, ਇਸ ਲਈ ਸਿਖਾ ਦੇ ਅਰਥ ਸਿਖਿਆ ਨਹੀਂ ਹੋ ਸਕਦੇ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰਸਿਖ ਦੇ ਮਿਲਾਪ ਲਈ ਕਿਤਨਾ ਪ੍ਰੇਮ ਪ੍ਰਗਟਾਇਆ ਹੈ। ਫਿਰ ਨਾਮ ਜਪਣ ਦੀਆਂ ਵਡਿਆਈਆਂ ਦਾ ਵਰਣਨ ਕੀਤਾ ਹੈ। ਗੁਰਮੁਖ ਜੀਊੜੇ ਆਪਣੇ ਗੁਰ-ਪਰਮੇਸ਼ਰ ਤੋਂ ਵਾਰੀ ਘੋਲੀ, ਸਦਕੇ ਤੇ ਕੁਰਬਾਨ ਜਾਂਦੇ ਹਨ। ਉਹਨਾਂ ਦੇ ਦਿਲ ਸਦਾ ਗੁਰੂ ਨਾਲ ਜੁੜੇ ਰਹਿੰਦੇ ਹਨ। ਓਹ ਨਾਮ ਜਪਣ ਵਿਚ ਆਲਸ ਨਹੀਂ ਕਰਦੇ, ਨਾ ਹੀ ਗੁਰੂ ਦਾ ਕੀਤਾ ਉਪਕਾਰ ਭੁਲਦੇ ਹਨ। ਉਨ੍ਹਾਂ ਨੂੰ ਗਿਆਨ ਹੈ:-

**ਮਰਣੰ, ਬਿਸਰਣੰ ਗੋਬਿੰਦਹ॥ ਜੀਵਣੰ, ਹਰਿ ਨਾਮ ਧ੍ਯਾਵਣਹ ॥** [ਪੰਨਾ ੧੩੬੧

ਓਹ "ਗੁਰੂ ਧੰਨ ਹੈ ਗੁਰੂ ਧੰਨ ਹੈ" ਦੀ ਰਟ ਸਦਾ ਲਾਈ ਰਖਦੇ ਹਨ। ਗੁਰਮੁਖ ਸਹੇਲੀਆਂ ਨਾਲ ਮਿਲ ਕੇ ਪ੍ਰੇਮ ਦੀ ਅਕਥ ਕਹਾਣੀ ਨੂੰ ਜਿਸ ਰੂਪ ਅਤੇ ਰੰਗ ਵਿਚ ਉਹ ਆਖਦੇ ਤੇ ਵਿਆਖਦੇ ਹਨ, ਓਹ ਅਸਚਰਜ ਹੈ। ਉਸ ਅਨੰਦ ਨੂੰ ਓਹੀ ਮਾਣਦੇ ਤੇ ਜਾਣਦੇ ਹਨ, ਜਿਨ੍ਹਾਂ ਨੂੰ ਗੁਰੂ ਦਾ ਮਿਲਾਪ ਹੋ ਗਿਆ ਹੁੰਦਾ ਹੈ।

ਪਰਮੇਸ਼ਰ ਦਾ ਸੁਨੇਹਾ ਦੇਣ ਵਾਲੇ ਸਤਿਗੁਰੂ ਦੀ ਜਿਤਨੀ ਵੀ ਸਿਫਤ ਸਾਲਾਹ ਕੀਤੀ ਜਾਵੇ ਉਤਨੀ ਹੀ ਥੋੜੀ ਹੈ। ਗੁਰੂ ਦਾ ਦਰਸ਼ਨ ਕਰਕੇ ਜੋ ਆਤਮਿਕ ਚਾਉ ਤੇ ਹੁਲਾਰਾ ਗੁਰਸਿਖਾਂ ਨੂੰ ਚੜ੍ਹਦਾ ਹੈ, ਉਸ ਦਾ ਝਲਕਾਰਾ ਤੇ ਲਿਸ਼ਕਾਰਾ ਉਨ੍ਹਾਂ ਸਜਣਾਂ ਦੇ ਅਨੂਪਮ ਮੁਖੜਿਆਂ ਅਤੇ ਰਸ-ਭਿੰਨੇ ਨੇਤਰਾਂ ਤੋਂ ਅਨੁਭਵ ਰਾਹੀਂ ਅੰਤਰ ਆਤਮੇ ਮਹਿਸੂਸਿਆ ਜਾ ਸਕਦਾ ਹੈ। ਅੰਤ ਵਿਚ ਇਹ ਸਿਧਾਂਤ ਦਿੱਤਾ ਹੈ ਕਿ ਪ੍ਰਭੂ ਦੇ ਨਾਮ ਵਿਚ ਓਤ ਪੋਤ ਹੋਇਆਂ ਦਾ ਜੀਵਨ ਲਕਸ਼ "ਤੂੰਹੀ ਤੂੰਹੀ" ਵਾਲੀ ਬੰਦਗੀ ਕਰਨਾ ਤੇ ਉਸ ਵਿਚ ਲੀਨ ਹੋਣਾ ਹੈ। ਓਹ ਹਮੇਸ਼ਾਂ ਗੁਰੂ ਦੇ ਭਾਣੇ ਵਾਲੇ ਮਾਰਗ ਨੂੰ ਅਪਨਾਉਂਦੇ ਹੋਏ ਇਹੋ ਹੀ ਗਾਉਂਦੇ ਹਨ:-

**ਆਪੇ ਹਰਿ ਇਕ ਰੰਗੁ ਹੈ, ਆਪੇ ਬਹੁ ਰੰਗੀ ॥**
**ਜੋ ਤਿਸੁ ਭਾਵੈ ਨਾਨਕਾ, ਸਾਈ ਗਲ ਚੰਗੀ ॥** [ਪੰਨਾ ੧੫੬

# ਤਿਲੰਗ ਮਹਲਾ ੯ ਕਾਫੀ

**ੴ ਸਤਿਗੁਰ ਪ੍ਰਸਾਦਿ ॥ ਚੇਤਨਾ ਹੈ ਤਉ ਚੇਤਿ ਲੈ, ਨਿਸਿ ਦਿਨਿ ਮੈ ਪ੍ਰਾਨੀ ॥ ਛਿਨੁ ਛਿਨੁ ਅਉਧ ਬਿਹਾਤੁ ਹੈ, ਫੂਟੈ ਘਟ ਜਿਉ ਪਾਨੀ ॥੧॥ ਰਹਾਉ॥ ਹਰਿ ਗੁਨ ਕਾਹਿ ਨ ਗਾਵਹੀ, ਮੂਰਖ ਅਗਿਆਨਾ ॥ ਝੂਠੈ ਲਾਲਚਿ ਲਾਗਿ ਕੈ, ਨਹਿ ਮਰਨੁ ਪਛਾਨਾ ॥੧॥ ਅਜਹੂ ਕਛੁ ਬਿਗਰਿਓ ਨਹੀ, ਜੋ ਪ੍ਰਭ ਗੁਨ ਗਾਵੈ ॥ ਕਹੁ ਨਾਨਕ, ਤਿਹ ਭਜਨ ਤੇ, ਨਿਰਭੈ ਪਦੁ ਪਾਵੈ ॥੨॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ, ਜਿਉਂ, ਗਾਵਹੀਂ, ਨਹਿਂ, ਨਹੀਂ।

**ਫੁਟਕਲ :** ਇਸ ਸ਼ਬਦ ਦੇ ਅੰਤਲੇ ਪਦੇ ਵਿਚ 'ਗਾਵੈ' ਤੇ 'ਪਾਵੈ' ਨੂੰ ਪੁਰਾਤਨ ਟੀਕਾਕਾਰਾਂ ਨੇ 'ਗਾਵੈਂ ਤੇ ਪਾਵੈਂ" ਰੂਪ ਵਿਚ ਅਰਥਾਇਆ ਹੈ ਕਿਉਂਕਿ ਰਹਾਉ ਵਾਲੀ ਪੰਕਤੀ ਵਿਚ ਹੇ ਪ੍ਰਾਨੀ ! ਕਰਕੇ ਸੰਬੋਧਨ ਹੈ ਪਰ ਸ਼ਬਦਾਵਲੀ ਦੇ ਰੂਪਾਂ ਤੋਂ ਅਨਪੁਰਖ ਵਿਚ ਅਰਥ ਕਰਨੇ ਹੀ ਠੀਕ ਹਨ।

**ਪਦ ਅਰਥ :** ਕਾਫੀ=ਵੇਖੋ ਪੋਥੀ ਪੰਜਵੀਂ ਪੰਨਾ ੨੩। ਚੇਤਨਾ=ਸਿਮਰਨਾ। ਨਿਸਿ ਦਿਨਿ

ਮੈ=ਰਾਤ ਤੇ ਦਿਨ ਵਿਚ। ਅਉਧ=ਉਮਰ। ਬਿਹਾਤੁ ਹੈ=ਬੀਤਦੀ ਜਾ ਰਹੀ ਹੈ। ਫੂਟੈ ਘਟ=ਫੁੱਟੇ ਹੋਏ ਘੜੇ ਚੋਂ। ਕਾਹਿ=ਕਿਉਂ?। ਨ ਗਾਵਹੀ=(ਤੂੰ) ਨਹੀਂ ਗਾਉਂਦਾ। ਲਾਲਚਿ ਲਾਗਿ ਕੈ=ਲੋਭ ਵਿਚ ਲਗ ਕੇ (ਫਸ) ਕੇ। ਮਰਨੁ=ਮੌਤ। ਅਜਹੂ=ਅਜੇ ਭੀ।

**ਅਰਥ :** ਹੇ ਪ੍ਰਾਣੀ ! (ਜੇ ਤੂੰ ਪ੍ਰਭੂ ਦਾ ਨਾਮ) ਸਿਮਰਨਾ ਹੈ ਤਾਂ ਰਾਤ ਦਿਨ ਵਿਚ (ਭਾਵ ਹਰ ਸਮੇਂ ਉਸ ਨੂੰ) ਸਿਮਰ। (ਕਿਉਂਕਿ ਇਕ) ਛਿਨ ਛਿਨ ਕਰਕੇ (ਤੇਰੀ) ਉਮਰ (ਇਸ ਤਰ੍ਹਾਂ) ਬੀਤਦੀ ਜਾ ਰਹੀ ਹੈ ਜਿਵੇਂ ਫੁੱਟੇ ਹੋਏ ਘੜੇ ਚੋਂ ਪਾਣੀ (ਸਿੰਮ ਕੇ ਬਾਹਰ ਨਿਕਲਦਾ ਰਹਿੰਦਾ ਹੈ)।੧।ਰਹਾਉ।

ਹੇ ਮੂਰਖ ! ਹੇ ਅਗਿਆਨੀ (ਪੁਰਸ਼ ! ਤੂੰ) ਹਰੀ ਦੇ ਗੁਣ ਕਿਉਂ ਨਹੀਂ ਗਾਉਂਦਾ? (ਤੂੰ ਮਾਇਆ ਦੇ) ਝੂਠੇ ਲਾਲਚ ਵਿਚ (ਫਸ ਕੇ) ਮੌਤ ਨੂੰ ਪਛਾਣਿਆ ਹੀ ਨਹੀਂ ਹੈ।੧।

(ਹੇ ਭਾਈ !) ਜੋ (ਮਨੁੱਖ) ਪ੍ਰਭੂ ਦੇ ਗੁਣ ਗਾਉਣ ਲਗ ਜਾਵੇ (ਤਾਂ) ਅਜੇ ਵੀ (ਉਸ ਦਾ) ਕੁਝ ਨਹੀਂ ਵਿਗੜਿਆ। ਨਾਨਕ ! ਆਖ (ਕਿ) ਉਸ (ਪ੍ਰਭੂ ਦੇ) ਭਜਨ ਤੋਂ (ਭਾਵ ਸਿਮਰਨ ਦਾ ਸਦਕਾ) ਨਿਰਭੈ ਪਦ ਪਾ ਲਵੇਗਾ।੨।੧।

**ਤਿਲੰਗ ਮਹਲਾ ੯ ॥ ਜਾਗ ਲੇਹੁ ਰੇ ਮਨਾ ਜਾਗ ਲੇਹੁ, ਕਹਾ ਗਾਫਲ ਸੋਇਆ ॥ ਜੋ ਤਨ ਉਪਜਿਆ ਸੰਗ ਹੀ, ਸੋ ਭੀ ਸੰਗਿ ਨ ਹੋਇਆ ॥੧॥ਰਹਾਉ॥ ਮਾਤ ਪਿਤਾ ਸੁਤ ਬੰਧ ਜਨ, ਹਿਤੁ ਜਾ ਸਿਉ ਕੀਨਾ ॥ ਜੀਉ ਛੂਟਿਓ ਜਬ ਦੇਹ ਤੇ, ਡਾਰਿ ਅਗਨਿ ਮੈ ਦੀਨਾ ॥੧॥ ਜੀਵਤ ਲਉ ਬਿਉਹਾਰੁ ਹੈ, ਜਗ ਕਉ ਤੁਮ ਜਾਨਉ॥ ਨਾਨਕ, ਹਰਿ ਗੁਨ ਗਾਇ ਲੈ, ਸਭ ਸੁਫਨ ਸਮਾਨਉ ॥੨॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਜਾਨਉਂ, ਸਮਾਨਉਂ। ਬਿੰਦੀ ਰਹਿਤ : ਜਾ।

**ਪਦ ਅਰਥ :** ਜਾਗਿ=ਜਾਗ ਕੇ, ਚੇਤੰਨ ਹੋ ਕੇ। ਜੇ 'ਜਾਗਿ' ਦੇ ਅਰਥ 'ਤੂੰ ਜਾਗ' ਹੋਣ ਤਾਂ ਇਸ ਸ਼ਬਦ ਦਾ ਰੂਪ 'ਜਾਗੁ' ਹੁੰਦਾ ਹੈ। ਕਹਾ=ਕਿਉਂ?। ਗਾਫਲ=ਅਵੇਸਲਾ। ਉਪਜਿਆ=ਪੈਦਾ ਹੋਇਆ। ਸੰਗਿ=ਨਾਲ। ਸੁਤ=ਪੁੱਤਰ। ਬੰਧ ਜਨ=ਸਨਬੰਧੀ। ਹਿਤੁ=ਮੋਹ, ਪਿਆਰ। ਜੀਉ=ਜੀਵਾਤਮਾ। ਛੂਟਿਓ=ਛੁਟਿਆ,ਵਖਰੇ ਹੋਇਆ। ਡਾਰਿ ਦੀਨਾ=ਡਾਲ ਦਿਤਾ, ਪਾ ਦਿੱਤਾ। ਅਗਨਿ ਮਹਿ=ਅੱਗ ਵਿੱਚ। ਜੀਵਤ ਲਉ=ਜੀਊਂਦਿਆਂ ਤੱਕ। ਬਿਉਹਾਰ=ਵਿਹਾਰ,ਵਰਤਾਰਾ। ਸੁਫਨ ਸਮਾਨਉ=ਸੁਪਨੇ ਸਮਾਨ(ਵਾਂਗ)।

**ਅਰਥ :** ਹੇ ਮਨ ! (ਮਾਇਆ ਦੇ ਮੋਹ ਵਿਚੋਂ) ਜਾਗ (ਹਰ ਹਾਲਤ ਵਿੱਚ) ਜਾਗ ਕੇ (ਪਰਮੇਸ਼ਰ ਦੇ ਗੁਣ ਗਾ) ਲੈ, (ਤੂੰ) ਅਵੇਸਲਾ (ਹੋ ਕੇ) ਕਿਉਂ ਸੁੱਤਾ ਪਿਆ ਹੈਂ? ਜੋ ਸਰੀਰ (ਮਨੁੱਖ ਦੇ) ਨਾਲ ਹੀ ਪੈਦਾ ਹੋਇਆ (ਅੰਤ ਸਮੇਂ) ਉਹ ਭੀ (ਕਿਸੇ) ਦਾ ਸੰਗੀ ਨਹੀਂ ਹੋਇਆ (ਭਾਵ ਜੀਵਾਤਮਾ ਇਕਲਾ ਹੀ ਗਿਆ)।੧।ਰਹਾਉ।

(ਹੇ ਮਨ!) ਮਾਤਾ, ਪਿਤਾ, ਪੁੱਤਰ ਤੇ ਸਨਬੰਧੀ, ਜਿਨ੍ਹਾਂ ਨਾਲ (ਮਨੁੱਖ ਨੇ) ਪਿਆਰ ਕੀਤਾ। ਜਦੋਂ ਇਸ ਦਾ ਜੀਵਾਤਮਾ ਸਰੀਰ ਨਾਲੋਂ ਵੱਖਰਾ ਹੋਇਆ (ਭਾਵ ਪ੍ਰਾਣ ਨਿਕਲ ਗਏ) ਤਾਂ ਇਸ ਦੇ ਸਕੇ ਸਨਬੰਧੀਆਂ ਨੇ (ਇਸ ਦੇ ਸਰੀਰ ਨੂੰ) ਅਗ ਵਿਚ ਸੁੱਟ ਦਿੱਤਾ।੧।

(ਹੇ ਮਨ !) ਜਗਤ ਨੂੰ ਤੂੰ (ਇਸ ਤਰ੍ਹਾਂ) ਸਮਝ (ਕਿ ਇਸ ਨਾਲ ਮਨੁੱਖ ਦਾ) ਜੀਊਂਦਿਆਂ ਤੱਕ ਹੀ (ਵਰਤੋਂ) ਵਿਹਾਰ ਹੈ। ਨਾਨਕ (ਗੁਰੂ ਜੀ ਮਨ ਨੂੰ ਉਪਦੇਸ਼ਦੇ ਹਨ ਕਿ ਹੇ ਮਨ ! ਤੂੰ) ਹਰੀ ਦੇ ਗੁਣ ਗਾ ਲੈ (ਬਾਕੀ ਸਾਰਾ ਜਗਤ ਪਸਾਰਾ) ਸੁਪਨੇ ਵਾਂਙੂੰ (ਨਾਸ਼ਵੰਤ) ਹੈ।੨।੨।

**ਤਿਲੰਗ ਮਹਲਾ ੯ ॥ ਹਰਿ ਜਸੁ ਰੇ ਮਨਾ ਗਾਇ ਲੈ, ਜੋ ਸੰਗੀ ਹੈ ਤੇਰੋ ॥ ਅਉਸਰੁ ਬੀਤਿਓ ਜਾਤੁ ਹੈ, ਕਹਿਓ ਮਾਨਿ ਲੈ ਮੇਰੋ ॥੧॥ਰਹਾਉ॥ ਸੰਪਤਿ ਰਥ ਧਨ ਰਾਜ ਸਿਉ, ਅਤਿ ਨੇਹੁ ਲਗਾਇਓ ॥ ਕਾਲ ਫਾਸ ਜਬ ਗਲਿ ਪਰੀ, ਸਭ ਭਇਓ ਪਰਾਇਓ ॥੧॥ ਜਾਨਿ ਬੂਝਿ ਕੈ ਬਾਵਰੇ, ਤੈ ਕਾਜੁ ਬਿਗਾਰਿਓ ॥ ਪਾਪ ਕਰਤ ਸੁਕਚਿਓ ਨਹੀ, ਨਹ ਗਰਬ ਨਿਵਾਰਿਓ ॥੨॥ ਜਿਹ ਬਿਧਿ ਗੁਰਿ ਉਪਦੇਸਿਆ, ਸੋ ਸੁਨੁ ਰੇ ਭਾਈ ॥ ਨਾਨਕ ਕਹਤੁ ਪੁਕਾਰਿ ਕੈ, ਗਹੁ ਪ੍ਰਭ ਸਰਨਾਈ ॥੩॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਨੇਹੁੰ, ਤੈਂ, ਨਹੀਂ।

**ਪਦ ਅਰਥ :** ਸੰਗੀ=ਸਾਥੀ। ਅਉਸਰੁ=ਸਮਾਂ। ਬੀਤਿਓ ਜਾਤੁ ਹੈ=ਬੀਤਦਾ, ਗੁਜ਼ਰਦਾ ਜਾ ਰਿਹਾ ਹੈ। ਮਾਨਿ ਲੈ=ਮੰਨ ਲੈ। ਸੰਪਤਿ=ਸੰਪਤੀ, ਮਾਲ ਪਦਾਰਥ। ਅਤਿ ਨੇਹੁ=ਬਹੁਤ ਪਿਆਰ। ਕਾਲ ਫਾਸ=ਮੌਤ ਦੀ ਫਾਹੀ। ਗਲਿ ਪਰੀ=ਗਲ ਵਿਚ ਪਈ। ਪਰਾਇਓ=ਬਿਗਾਨਾ। ਕਾਜੁ=ਕੰਮ। ਬਿਗਾਰਿਓ=ਵਿਗਾੜ ਲਿਆ ਹੈ। ਸੁਕਚਿਓ ਨਹੀ=ਝਿਝਕਿਆ ਨਹੀਂ, ਸੰਕੋਚ ਨਹੀਂ ਕੀਤਾ। ਗਰਬੁ=ਅਹੰਕਾਰ। ਨਿਵਾਰਿਓ=ਦੂਰ ਕੀਤਾ। ਜਿਹ ਬਿਧਿ=ਜਿਸ ਤਰੀਕੇ ਨਾਲ। ਗੁਰਿ=ਗੁਰੂ ਨੇ। ਪੁਕਾਰਿ ਕੈ=ਉਚੀ ਉਚੀ ਆਖ ਕੇ। ਗਹੁ=ਪਕੜ ਲੈ। ਪ੍ਰਭ ਸਰਨਾਈ=ਪ੍ਰਭੂ ਦੀ ਸ਼ਰਨ।

**ਅਰਥ :** ਹੇ ਮਨ ! ਹਰੀ ਦਾ ਜੱਸ (ਕੀਰਤਨ) ਗਾਇਨ ਕਰ ਲੈ ਜੋ (ਅੰਤ ਸਮੇਂ) ਤੇਰਾ ਸਾਥੀ ਹੈ। (ਤੇਰਾ ਮਨੁੱਖਾ ਜਨਮ ਦਾ) ਸਮਾਂ ਬੀਤਦਾ ਜਾ ਰਿਹਾ ਹੈ, ਮੇਰਾ ਆਖਿਆ ਹੋਇਆ (ਬਚਨ) ਮੰਨ ਲੈ।੧। ਰਹਾਉ।

ਹੇ ਮਨ ! (ਤੂੰ) ਮਾਲ-ਪਦਾਰਥ, ਧਨ-ਦੌਲਤ, ਨਾਲ ਬਹੁਤ (ਗੂੜਾ ਮੋਹ) ਲਾ ਲਿਆ ਹੋਇਆ ਹੈ। (ਪਰ) ਜਦੋਂ ਮੌਤ ਦੀ ਫਾਹੀ (ਤੇਰੇ) ਗਲ ਵਿਚ ਪਵੇਗੀ (ਓਦੋਂ ਤੇਰਾ) ਸਭ ਕੁਝ ਬਿਗਾਨਾ ਹੋ ਜਾਵੇਗਾ।੧।

ਹੇ ਕਮਲੇ (ਮਨ !) ਜਾਣ ਬੁਝ ਕੇ (ਭਾਵ ਸਭ ਕੁਝ ਸਮਝਦਾ ਹੋਇਆ) ਤੂੰ (ਮਨੁੱਖਾ ਦੇਹੀ ਦੀ ਸਫਲਤਾ ਵਾਲਾ ਆਪਣਾ) ਕੰਮ ਵਿਗਾੜ ਲਿਆ ਹੈ। (ਤੂੰ) ਪਾਪ ਕਰਦਾ ਝਿਝਕਿਆ ਨਹੀਂ (ਭਾਵ ਸੰਕੋਚ ਨਹੀਂ ਕੀਤਾ ਅਤੇ) ਨਾ ਹੀ (ਤੂੰ ਆਪਣਾ) ਹੰਕਾਰ ਦੂਰ ਕੀਤਾ ਹੈ।੨।

ਹੇ ਭਾਈ ! ਜਿਸ ਤਰੀਕੇ ਨਾਲ ਗੁਰੂ ਨੇ ਉਪਦੇਸ਼ ਕੀਤਾ ਹੈ, ਓਹ (ਉਪਦੇਸ਼ ਤੂੰ ਧਿਆਨ ਨਾਲ) ਸੁਣ। ਨਾਨਕ, ਉਚੀ ਉਚੀ ਪੁਕਾਰ ਕੇ (ਉਹ ਉਪਦੇਸ਼) ਆਖਦਾ ਪਿਆ ਹੈ (ਕਿ ਤੂੰ) ਪ੍ਰਭੂ ਦੀ ਸ਼ਰਨ ਫੜ ਲੈ।੩।੩।

## ਸਾਰੰਸ਼ ਅਤੇ ਸਿਧਾਂਤ

ਤਿੰਨਾਂ ਸ਼ਬਦਾਂ ਦਾ ਸਾਰੰਸ਼ ਇਹ ਹੈ ਕਿ ਮਨੁੱਖ ਦੀ ਉਮਰ ਹਰ ਰੋਜ਼ ਘਟ ਰਹੀ ਹੈ ਪਰ ਇਹ ਮੂਰਖ ਮਨੁੱਖ ਫਿਰ ਵੀ ਪ੍ਰਭੂ ਦਾ ਭਜਨ ਨਹੀਂ ਕਰ ਰਿਹਾ ਜਿਸ ਨਾਲ ਨਿਰਭੈ-ਪਦ ਦੀ ਪ੍ਰਾਪਤੀ ਹੁੰਦੀ ਹੈ। ਇਹ ਮਾਇਆ ਦੀ ਗੂੜ੍ਹੀ ਨੀਂਦ ਵਿਚ ਸੁਤਾ ਪਿਆ ਹੈ। ਮਾਤਾ ਪਿਤਾ ਤੇ ਪਰਵਾਰ ਦੇ ਮੋਹ ਵਿਚ ਆਪਣੇ ਆਪ ਨੂੰ ਫਸਾਈ ਤੇ ਬੰਨ੍ਹਾਈ ਫਿਰਦਾ ਹੈ। ਗੁਰਦੇਵ ਜੀ ਦੇ ਬਚਨ ਹਨ "ਨਾਮੁ ਸੰਗੀ, ਸੋ ਮਨਿ ਨ ਬਸਾਇਓ॥ ਛੋਡਿ ਜਾਇ ਵਾਹੂ ਚਿਤੁ ਲਾਇਓ" (ਪੰਨਾ ੭੧੫)। ਸਭ ਕੁਝ ਜਾਣਦਾ ਬੁਝਦਾ ਹੋਇਆ ਇਹ ਪਾਗਲ ਬਣਿਆ ਹੋਇਆ ਹੈ ਅਤੇ ਪਾਪਾਂ ਵਿਚ ਖਚਿਤ ਹੈ। ਸਿਧਾਂਤ ਇਹ ਹੈ ਕਿ ਜੀਵ ਨੂੰ ਗੁਰੂ

ਦਾ ਉਪਦੇਸ਼ ਗ੍ਰਹਿਣ ਕਰਨਾ ਅਤੇ ਪ੍ਰਭੂ ਦੀ ਸ਼ਰਨ ਵਿਚ ਪੈ ਕੇ ਪਿਆਰ ਨਾਲ ਨਾਮ ਜਪਣਾ ਚਾਹੀਦਾ ਹੈ।

## ਤਿਲੰਗ ਬਾਣੀ ਭਗਤਾ ਕੀ ਕਬੀਰ ਜੀ

**ੴ ਸਤਿਗੁਰ ਪ੍ਰਸਾਦਿ ॥ ਬੇਦ ਕਤੇਬ ਇਫਤਰਾ ਭਾਈ, ਦਿਲ ਕਾ ਫਿਕਰੁ ਨ ਜਾਇ ॥ ਟੁਕੁ ਦਮੁ ਕਰਾਰੀ ਜਉ ਕਰਹੁ, ਹਾਜਿਰ ਹਜੂਰਿ ਖੁਦਾਇ ॥੧॥ ਬੰਦੇ ਖੋਜੁ ਦਿਲ ਹਰ ਰੋਜ, ਨਾ ਫਿਰੁ ਪਰੇਸਾਨੀ ਮਾਹਿ ॥ ਇਹ ਜੁ ਦੁਨੀਆ ਸਿਹਰੁ ਮੇਲਾ, ਦਸਤਗੀਰੀ ਨਾਹਿ ॥੧॥ ਰਹਾਉ॥ ਦਰੋਗੁ ਪੜ੍ਹਿ ਪੜ੍ਹਿ ਖੁਸੀ ਹੋਇ, ਬੇਖਬਰ ਬਾਦੁ ਬਕਾਹਿ ॥ ਹਕੁ ਸਚੁ ਖਾਲਕੁ ਖਲਕ ਮਿਆਨੇ, ਸਿਆਮ ਮੂਰਤਿ ਨਾਹਿ ॥੨॥ ਅਸਮਾਨ ਮ੍ਹਿਾਨੇ ਲਹੰਗ ਦਰੀਆ, ਗੁਸਲ ਕਰਦਨ ਬੂਦ ॥ ਕਰਿ ਫਕਰੁ ਦਾਇਮ ਲਾਇ ਚਸਮੇ, ਜਹ ਤਹਾ ਮਉਜੂਦੁ ॥੩॥ ਅਲਾਹ ਪਾਕੰ ਪਾਕ ਹੈ, ਸਕ ਕਰਉ ਜੇ ਦੂਸਰ ਹੋਇ ॥ ਕਬੀਰ ਕਰਮੁ ਕਰੀਮ ਕਾ, ਉਹੁ ਕਰੈ ਜਾਨੈ ਸੋਇ ॥੪॥੧॥**

### ਉਚਾਰਨ ਸੇਧ

**ਬਿੰਦੀ ਸਹਿਤ :** ਮਾਹਿੰ, ਦੁਨੀਆਂ, ਨਾਹਿੰ, ਬਕਾਹਿੰ, ਤਹਾਂ, ਕਰਉਂ।

**ਫੁਟਕਲ :** ਫ਼ਾਰਸੀ ਭਾਸ਼ਾ ਦੇ ਸ਼ਬਦਾਂ ਦੇ ਉਚਾਰਨ-ਇਫ਼ਤਰਾ, ਫ਼ਿਕਰ, ਹਾਜ਼ਿਰ, ਹਜ਼ੂਰਿ, ਖ਼ੁਦਾਇ, ਰੋਜ਼, ਪਰੇਸ਼ਾਨੀ, ਦਰੋਗ਼, ਖ਼ੁਸ਼ੀ, ਬੇ-ਖ਼ਬਰ, ਖ਼ਾਲਕ, ਖ਼ਲਕ, ਗ਼ੁਸਲ, ਜ਼ਿਕਰ, ਚਸ਼ਮੇ, ਸ਼ਕ, ਕਰਨੇ ਹਨ।

**ਸਾਵਧਾਨੀ :** 'ਸਕ ਕਰਉ' ਨੂੰ 'ਸਕ ਕਰੋ' ਪਾਠ ਕੀਤਿਆਂ ਅਰਥ ਦਾ ਅਨ=ਅਰਥ ਬਣ ਜਾਵੇਗਾ, ਧਿਆਨ ਰਖੋ ਜੀ।

**ਪਦ ਅਰਥ :** ਬੇਦ=ਚਾਰ ਵੇਦ (ਰਿਗ, ਸਾਮ ਅਥਰਬਣ ਅਤੇ ਜੁਜਰ)। ਕਤੇਬਾ=ਮੁਸਲਮਾਨੀ ਧਰਮ ਪੁਸਤਕਾਂ (ਤੌਰੇਤ, ਜੰਬੂਰ, ਅੰਜੀਲ, ਕੁਰਾਨ)। ਇਫਤਰਾ=ਮੁਬਾਲਗਾ, ਬਣਾਵਟ, ਝੂਠੇ। ਫਿਕਰੁ= ਗ਼ਮ, ਚਿੰਤਾ। ਟੁਕ ਦਮੁ=ਰਤਾ ਭਰ। ਕਰਾਰੀ=ਟਿਕਾਉ। ਹਾਜਿਰ ਹਜੂਰਿ=ਪਰਤੱਖ। ਖੁਦਾਇ=ਰਬ, ਹਰੀ। ਬੰਦੇ=ਹੇ ਮਨੁੱਖ!। ਹਰ ਰੋਜ=ਹਮੇਸ਼ਾਂ। ਪਰੇਸਾਨੀ=ਭਟਕਣਾ, ਘਬਰਾਹਟ। ਸਿਹਰ ਮੇਲਾ=ਜਾਦੂ ਰੂਪੀ ਖੇਲ। ਦਸਤਗੀਰੀ=ਹੱਥ ਫੜਨ ਵਾਲੀ ਵਸਤੂ ਭਾਵ ਸਹਾਇਤਾ ਕਰਨ ਵਾਲੀ। ਦਰੋਗੁ=ਝੂਠ। ਬੇਖ਼ਬਰ=ਅਨਜਾਣ ਮਨੁੱਖ। ਬਾਦੁ=ਝਗੜਾ। ਬਕਾਹਿ=ਬੋਲਦੇ ਹਨ, ਬਹਿਸ ਕਰਦੇ ਹਨ। ਹਕੁ=ਸਚਾ ਵਾਹਿਗੁਰੂ। ਖਾਲਕ=ਰੱਬ। ਖਲਕ ਮ੍ਹਿਾਨੇ=ਖਲਕਤ (ਸ੍ਰਿਸ਼ਟੀ) ਦੇ ਵਿਚ। ਸਿਆਮ ਮੂਰਤੀ=ਸ਼ਿਆਮ ਰੰਗ ਵਾਲਾ ਕ੍ਰਿਸ਼ਨ। ਨਾਹਿ=ਨਹੀਂ ਹੈ।੨। ਅਸਮਾਨ ਮ੍ਹਿਾਨੇ=ਆਕਾ (ਗਗਨ) ਵਿਚ ਭਾਵ ਦਸਮ ਦੁਆਰ ਵਿਚ। ਲਹੰਗ=ਲੰਘਦਾ (ਵਗਦਾ) ਹੈ। ਦਰੀਆ=ਨਦੀ (ਭਾਵ ਵਿਆਪਕ ਵਾਹਿਗੁਰੂ)। ਫਕਰ= ਫਕੀਰੀ। ਦਾਇਮ=ਪੱਕੇ। ਲਾਇ ਚਸਮੇ=ਐਨਕਾਂ ਲਾ ਕੇ। ਜਹ ਤਹਾ=ਭਾਵ ਹਰ ਥਾਂ। ਮੌਜੂਦੁ=ਹਾਜਰ ਨਾਜ਼ਰ। ਅਲਾਹ=ਰੱਬ। ਪਾਕੰ ਪਾਕ=ਪਵਿਤਰ ਤੋਂ ਪਵਿਤਰ। ਸਕ=ਸ਼ੱਕ, ਸੰਸਾ। ਕਰਉ=(ਤਾਂ) ਕਰਾਂ। ਦੂਸਰ=ਦੂਜਾ (ਪ੍ਰਭੂ ਵਰਗਾ)। ਕਰਮੁ=ਬਖ਼ਸ਼ਿਸ਼। ਕਰੀਮ= ਬਖ਼ਸ਼ਿਸ਼ ਕਰਨ ਵਾਲਾ।

**ਅਰਥ:** ਹੇ ਭਾਈ! (ਇਹ ਹਿੰਦੂਆਂ ਦੇ) ਵੇਦ (ਅਤੇ) ਪਛਮੀ ਮਤਾਂ ਦੇ ਧਾਰਮਿਕ ਪੁਸਤਕ (ਸਭ)

ਝੂਠੇ ਹਨ। (ਇਹਨਾਂ ਦੇ ਪੜ੍ਹਨ ਨਾਲ) ਦਿਲ ਦਾ ਸੰਸਾ ਦੂਰ ਨਹੀਂ ਹੁੰਦਾ (ਭਾਵ ਸ਼ਾਂਤੀ ਨਹੀਂ ਮਿਲਦੀ)। ਜੇ ਰਤਾ ਭਰ (ਦਿਲ ਨੂੰ ਪਰਮੇਸ਼ਰ ਵਲ) ਟਿਕਾਓ (ਤਾਂ) ਪਰਮਾਤਮਾ ਪਰਤੱਖ (ਦਿਸ ਪੈਂਦਾ ਹੈ)।੧।

ਹੇ ਮਨੁੱਖ ! ਹਰ ਰੋਜ਼ (ਆਪਣੇ) ਦਿਲ ਅੰਦਰ (ਪਰਮਾਤਮਾ ਨੂੰ) ਥੋੜਾ (ਜਿਹਾ ਵੀਚਾਰ), ਫਿਰ (ਤੂੰ) ਪਰੇਸ਼ਾਨੀ (ਘਬਰਾਹਟ) ਵਿਚ ਨਹੀਂ (ਪਵੇਂਗਾ)। ਇਹ ਜੋ ਦੁਨੀਆ ਹੈ, (ਇਕ) ਜਾਦੂਗਰੀ ਵਾਲਾ ਖੇਲ ਹੈ। ਇਸ ਵਿਚ ਕੋਈ ਕਿਸੇ ਦਾ ਹਥ ਫੜਨ ਵਾਲਾ (ਭਾਵ ਸਹਾਇਕ) ਨਹੀਂ ਹੈ।੧। ਰਹਾਉ।

(ਹੇ ਭਾਈ ! ਲੋਕ) ਝੂਠ ਪੜ੍ਹ ਪੜ੍ਹ ਕੇ ਖੁਸ਼ ਹੋ ਰਹੇ ਹਨ (ਅਤੇ ਸੰਸਾਰ ਦੇ) ਬੇ-ਸਮਝ ਲੋਕ ਵਾਧੂ ਬਕਵਾਸ ਬਕਦੇ ਹਨ (ਭਾਵ ਫਜ਼ੂਲ ਬਹਿਸਾਂ ਕਰਦੇ ਹਨ)।

ਸੱਚ ਰੂਪ ਵਾਹਿਗੁਰੂ (ਜੋ) ਖ਼ਾਲਕ (ਸ੍ਰਿਸ਼ਟੀ ਦਾ ਕਰਤਾ ਹੈ) ਖ਼ਲਕਤ (ਲੋਕਾਈ) ਦੇ ਅੰਦਰ (ਵਸਦਾ ਹੈ) ਉਹ ਸ਼ਿਆਮ ਮੂਰਤੀ ਵਾਲਾ (ਭਾਵ ਕ੍ਰਿਸ਼ਨ) ਨਹੀਂ ਹੈ।੨।

(ਹੇ ਭਾਈ !) ਆਕਾਸ਼ (ਭਾਵ ਦਸਮ ਦੁਆਰ ਵਿਚ) ਜੋ ਗੁਰ-ਉਪਦੇਸ਼ ਦੇ ਨਿਰਮਲ ਜਲ ਦਾ ਦਰਿਆ ਵਗਦਾ ਹੈ (ਉਸ ਵਿਚ ਤੂੰ ਆਤਮਿਕ) ਇਸ਼ਨਾਨ ਕਰਨਾ ਸੀ (ਪਰ ਤੂੰ ਕੀਤਾ ਨਹੀਂ)। ਹਮੇਸ਼ਾਂ ਫਕੀਰੀ ਦੀ ਰਹਿਤ ਰਹਿਣੀ (ਵਾਲੀ) ਐਨਕਾਂ ਲਾ ਕੇ ਵੇਖ, ਜਿਥੇ ਕਿਥੇ (ਭਾਵ ਹਰ ਥਾਂ ਤੇ ਓਹ ਹਰੀ) ਮੌਜੂਦ ਹੈ।੩।

(ਹੇ ਭਾਈ !) ਪਰਮਾਤਮਾ ਪਵਿਤਰ ਤੋਂ ਪਵਿਤਰ (ਹਸਤੀ) ਹੈ (ਇਸ ਬਾਰੇ ਮੈਂ) ਸ਼ੱਕ (ਤਾਂ) ਕਰਾਂ ਜੇ (ਕੋਈ ਰੱਬ ਵਰਗਾ ਹੋਰ) ਦੂਜਾ ਹੋਵੇ। ਕਬੀਰ (ਜੀ ਫੁਰਮਾਉਂਦੇ ਹਨ ਕਿ ਸਭ ਉਸ) ਕਿਰਪਾਲੂ ਦਾ ਕਰਮ ਹੈ, ਉਹ (ਆਪ ਹੀ ਕਿਰਪਾ) ਕਰਦਾ ਹੈ (ਅਤੇ) ਓਹੀ (ਇਸ ਨੂੰ) ਜਾਣਦਾ ਹੈ।੪।੧।

## ਅਰਥ ਭੇਦ ਅਤੇ ਨਿਰਣੈ

**ਬੇਦ ਕਤੇਬ ਇਫਤਰਾ ਭਾਈ, ਦਿਲ ਕਾ ਫਿਕਰੁ ਨ ਜਾਇ ॥**

ਵਖ ਵਖ ਅਰਥ :

ਇਸ ਪੰਕਤੀ ਵਿਚ **ਇਫਤਰਾ** ਪਦ ਦੇ ਕਈ ਤਰ੍ਹਾਂ ਅਰਥ ਕੀਤੇ ਜਾਂਦੇ ਹਨ:-

1) ਇਫਤਰਾ ਫ਼ਾਰਸੀ ਮੈਂ ਜਾਲ ਕਾ ਨਾਮ ਹੈ। ਜਿਸਕਾ ਨਾਮ ਸੰਸਕ੍ਰਿਤ ਮੈਂ ਬੰਚਕ ਕਾ ਬਚਨ ਹੈ। ਯਾ ਤੇ ਕਬੀਰ ਕਹੇ ਸੁਨੋ ਹੇ ਪੰਡਿਤ ਕਾਜੀ ਲੋਕੋ ਜਿਨ ਕੇ ਅਨੁਸਾਰ ਚਲਨੇ ਕਾ ਤੁਮ ਮੁਝ ਕੋ ਉਪਦੇਸ ਦੇਤੇ ਹੋ। ਬੇਦ ਕਤੇਬ ਅਨੇਕ ਰੀਤੀ ਕੇ ਸਕਾਮ ਕਰਮੋਂ ਕੇ ਫਲ ਕੀ ਉਸਤਤਿ ਕਰ ਤਿਨ ਮੈਂ ਫਸਾਵਨੇ ਸੇ ਇਫਤਰਾ ਜਾਲ ਹੈ ਭਾਵ ਬੰਚਕ ਕੇ ਬਚਨ ਤੁਲਯ ਹੈ। [ਨਰੋਤਮ

2) ਗੁ : (ਅਰਬੀ ਇਫਤਰਾ=ਝੂਠਾ) ਝੂਠੀ ਗਲ, ਬਣਾਉਣਾ, ਦਿਖਲਾਣਾ। ਯਕਾ "ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ" ਬੇਦ ਅਰ ਹੋਰ ਪੁਸਤਕਾਂ (ਜੋ ਲੋਕਾਂ ਰੱਬ ਵਲੋਂ ਉਤਰੀਆਂ ਮੰਨੀਆਂ ਹਨ) ਬਣਾਉਤਾਂ ਹਨ (ਇਨ੍ਹਾਂ ਦੇ ਪੜ੍ਹਨ੍ਹ ਨਾਲ) ਦਿਲ ਦਾ ਭਰਮ ਨਵਿਰਤ ਨਹੀਂ ਹੋ ਸਕਦਾ। ਭ੍ਰਮ ਨਵਿਰਤ ਕਰਨ ਦਾ ਵਲ ਅਗੇ ਦਸਿਆ ਹੈ- "ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ" 2. ਕਈ ਗਯਾਨੀ ਇਫਤਰਾ ਦਾ ਅਰਥ ਸ਼ੀਸ਼ਾ ਕਰਦੇ ਹਨ ਪਰ ਇਸਦਾ ਸਬੂਤ ਕੋਈ ਨਹੀਂ। [ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ

3) ਜੇ ਦਿਲ ਦਾ ਫਿਕਰ ਨ ਜਾਵੇ, ਤਾਂ ਵੇਦ ਕੁਰਾਨ ਆਦਿ ਇਫਤਰਾ (ਝੂਠ, ਅਸਤਯ) ਹਨ। [ਮਹਾਨ ਕੋਸ਼

**ਨਿਰਣੈ :** ਇਕ ਪਾਸੇ "ਬੇਦ ਕਤੇਬ ਕਹਹੁ ਮਤ* ਝੂਠੇ, ਝੂਠਾ ਜੋ ਨ ਬਿਚਾਰੈ" (ਪੰਨਾ ੧੩੫੦) ਦੀ

---

*ਭਾ.ਸ. ਰਣਧੀਰ ਸਿੰਘ ਜੀ ਨਾਰੰਗਵਾਲ ਨੇ ਇਸ ਪੰਕਤੀ ਦੇ ਅਰਥ ਸਭ ਟੀਕਾਕਾਰਾਂ ਨਾਲੋਂ ਵਿਲਖਣ ਕੀਤੇ ਹਨ। ਆਪ ਲਿਖਦੇ ਹਨ :- "ਵੇਦ ਕਤੇਬੀ ਮਤ ਹਿੰਦੂਆਂ ਤੇ ਤੁਰਕਾਂ ਦੇ ਮੰਨੇ ਹੋਏ ਇਹ ਸਭ ਝੂਠੇ ਹਨ ਅਤੇ ਇਨ੍ਹਾਂ ਮਤਾਂ ਦੇ ਵਿਚਾਰਨਹਾਰੇ ਬੀ ਝੂਠੇ ਹਨ ਕਿਉਂਕਿ ਉਹ ਸੱਚੀ ਵੀਚਾਰ ਨਹੀਂ ਵੀਚਾਰਦੇ।"

ਗਲ ਪਾਠਕਾਂ ਨੂੰ ਸੁਣਾਈਏ, ਦੂਜੇ ਪਾਸੇ, ਨਿਰਾ ਇਹ ਕਹੀਏ ਕਿ ਬੇਦ ਤੇ ਕਤੇਬ (ਇਫਤਰਾ) ਝੂਠੇ, ਬਣਾਉਟੀ ਹਨ, ਕੀ ਦੋਵੇਂ ਸ੍ਵੈ-ਵਿਰੋਧੀ ਵੀਚਾਰ ਨਹੀਂ ਹੋਣਗੇ?

ਗੁਰਮਤਿ ਵਿਚ ਵੇਦਾਂ ਨੂੰ ਕੋਈ ਵਿਸ਼ੇਸ਼ ਅਸਥਾਨ ਪ੍ਰਾਪਤ ਨਹੀਂ ਹੈ। ਜੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਅਧਿਐਨ ਕਰੀਏ ਤਾਂ ਇਸ ਬਾਰੇ ਸਵਾ ਸੌਲਾਂ ਆਨੇ ਤਸੱਲੀ ਹੋ ਜਾਂਦੀ ਹੈ:-

**ਤ੍ਰਿਪਤਿ ਨ ਆਵੀ ਵੇਦ ਮਥਿ, ਅਗਨੀ ਅੰਦਰ ਤਪਤ ਤਪਾਯਾ ॥** [੧-੧੦(੫)

**ਬ੍ਰਹਮਣ ਬਹੁ ਪ੍ਰਕਾਰ ਕਰ, ਸਾਸਤ੍ਰ ਵੇਦ ਪੁਰਾਣ ਲੜਾਏ ॥** [੧-੧੯(੪)

**ਸਿਖਾ ਸੂਤ੍ਰ ਮਾਲਾ ਤਿਲਕ, ਪਿਤਰ ਕਰਮ, ਵੇਦ ਕਰਮ ਕਮਾਯਾ ॥** [੮-੭(੬)

ਜਿਥੋਂ ਤੱਕ ਇਸ ਪੰਕਤੀ ਦੇ ਅਰਥਾਂ ਦਾ ਨਿਰਣਾ ਹੈ ਓਹ ਸਿਧਾਂਤਕ ਪਖ ਹੈ। ਮਹਾਨ ਕੋਸ਼ ਵਾਲੇ ਅਰਥ ਨਾ ਕਿਸੇ ਦਾ ਪਖ ਪੂਰਦੇ ਹਨ ਤੇ ਨਾ ਕਿਸੇ ਦਾ ਵਿਰੋਧ ਕਰਦੇ ਹਨ, ਓਹ ਅਰਥ ਨਿਰਣੈ ਦੀ ਕਸਵੱਟੀ ਤੇ ਸ਼ਬਦ ਦੇ ਤਾਤਪਰਜ ਵਲ ਠੀਕ ਲੈ ਜਾਂਦੇ ਹਨ "ਪੜਿਐ ਨਾਹੀ ਭੇਦੁ ਬੁਝਿਐ ਪਾਵਣਾ" (ਪੰਨਾ ੧੪੮)।

## ਸਾਰੰਸ਼ ਅਤੇ ਸਿਧਾਂਤ

ਦੁਨੀਆ ਨੂੰ ਖੋਜਣ ਦਾ ਕੋਈ ਲਾਭ ਨਹੀਂ ਸਰੀਰ ਤੇ ਦਿਮਾਗ਼ ਨੂੰ ਵਿਅਰਥ ਕਸ਼ਟ ਦੇਣ ਵਾਲੀ ਗਲ ਹੈ। ਲੋੜ ਹੈ ਇਕਾਗਰ ਚਿਤ ਹੋ ਕੇ ਪਰਮੇਸ਼ਰ ਦਾ ਸਿਮਰਨ ਕਰਨ ਦੀ। ਇਹ ਦੁਨੀਆ 'ਸਿਹਰ ਮੇਲਾ' (ਇੰਦਰ ਜਾਲ) ਹੈ, ਹਥ ਪਲੇ ਕੁਝ ਨਹੀਂ ਲਗਦਾ। ਵੇਦ ਕਤੇਬ ਪੜ੍ਹ ਪੜ੍ਹ ਕੇ ਜੋ ਖੁਸ਼ ਹੁੰਦੇ ਹਨ, ਓਹ ਝੂਠੀ ਵਿਅਰਥ ਬਹਿਸ, (ਬਕਬਾਦ) ਕਰਦੇ ਹਨ। ਵੇਦਾਂ ਕਤੇਬਾਂ ਦੀ ਚਰਚਾ ਪਾਣੀ ਰਿੜਕਣ ਵਾਲੀ ਗਲ ਹੈ। ਇਸ ਤੋਂ ਕੋਈ ਫਲ ਪ੍ਰਾਪਤ ਨਹੀਂ ਹੁੰਦਾ। ਸੋ ਕਰਮ ਕਾਂਡਾਂ ਵਿਚ ਫਸਾਉਣ ਵਾਲੀ ਵਿਦਿਆ ਨੂੰ ਤੋੜ ਕੇ ਯਥਾਰਥ ਗਿਆਨ ਲਈ ਉਦਮਸ਼ੀਲ ਹੋਣਾ ਸਿਖ ਦਾ ਮੁਖ ਕਰਤਬ ਹੋਣਾ ਚਾਹੀਦਾ ਹੈ। ਕਰਤਾ ਪੁਰਖ ਸ੍ਰਿਸ਼ਟੀ ਵਿਚ ਵਿਆਪਕ ਹੈ, ਓਹ 'ਸਿਆਮ ਮੂਰਤਿ' ਆਦਿ ਕੁਝ ਨਹੀਂ। ਉਹ ਪ੍ਰਭੂ ਬਖਸ਼ਿੰਦ ਹੈ। ਇਸ ਲਈ ਉਸ ਦੀ ਸਿਫਤਿ ਸਾਲਾਹ ਕਰਨੀ ਹੀ ਉਚਿਤ ਹੈ।

**ਨਾਮਦੇਵ ਜੀ ॥ ਮੈ ਅੰਧੁਲੇ ਕੀ ਟੇਕ, ਤੇਰਾ ਨਾਮੁ ਖੁੰਦਕਾਰਾ ॥ ਮੈ ਗਰੀਬ, ਮੈ ਮਸਕੀਨ, ਤੇਰਾ ਨਾਮੁ ਹੈ ਅਧਾਰਾ॥੧॥ਰਹਾਉ॥ ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥ ਹਾਜਰਾ ਹਜੂਰਿ, ਦਰਿ ਪੇਸਿ ਤੂ ਮਨੀ ॥੧॥ ਦਰੀਆਉ ਤੂ ਦਿਹੰਦ ਤੂ, ਬਿਸੀਆਰ ਤੂ ਧਨੀ ॥ ਦੇਹਿ ਲੇਹਿ ਏਕੁ ਤੂੰ, ਦਿਗਰ ਕੋ ਨਹੀ ॥੨॥ ਤੂੰ ਦਾਨਾਂ ਤੂੰ ਬੀਨਾਂ, ਮੈ ਬੀਚਾਰੁ ਕਿਆ ਕਰੀ ॥ ਨਾਮੇ ਚੇ ਸੁਆਮੀ, ਬਖਸੰਦ ਤੂੰ ਹਰੀ ॥੩॥੧॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਦੇਹਿਂ, ਲੇਂਹਿ, ਨਹੀਂ, ਕਰੀਂ।

**ਫੁਟਕਲ :** ਫ਼ਾਰਸੀ ਦੇ ਸ਼ਬਦ- ਖ਼ੁੰਦਕਾਰਾ, ਗ਼ਰੀਬ, ਹਜ਼ੂਰਿ, ਪੇਸ਼ਿ, ਬਖ਼ਸ਼ੰਦ।

**ਪਦ ਅਰਥ :** ਅੰਧਲੇ ਕੀ=ਅੰਨ੍ਹੇ ਦੀ। ਖੁੰਦਕਾਰਾ=ਖ਼ੁਦਾਵੰਦਕਾਰ, ਕਰਤਾਰ, ਸਭ ਦਾ ਮਾਲਕ। ਮਸਕੀਨ=ਆਜਿਜ਼, ਨਿਮਾਣਾ। ਅਧਾਰਾ=ਆਸਰਾ। ਕਰੀਮਾ=ਹੇ ਬਖ਼ਸ਼ਿਸ਼ ਕਰਨ ਵਾਲੇ !। ਰਹੀਮਾ=ਹੇ ਰਹਿਮ (ਤਰਸ) ਕਰਨ ਵਾਲੇ !। ਅਲਾਹ=ਅੱਲਾ। ਗਨੀ=ਅਮੀਰ, ਰਜਿਆ ਪੁਜਿਆ। ਦਰਿ=ਅੰਦਰ। ਪੇਸਿ=ਸਾਹਮਣੇ। ਮਨੀ=ਮੇਰੇ। ਦਰੀਆਉ=ਦਰਿਆ (ਦਿਲ), ਖੁਲ੍ਹੇ ਦਿਲ ਵਾਲਾ। ਦਿਹੰਦ=ਦੇਣ ਵਾਲਾ, ਦਾਤਾ। ਬਿਸੀਆਰ=ਬਹੁਤ। ਧਨੀ=ਧਨਵਾਨ। ਦੇਹਿ=ਦੇਂਦਾ ਹੈਂ। ਲੇਹਿ=ਲੈਂਦਾ

ਹੈਂ। ਦਿਗਰੁ=ਦੂਸਰਾ। ਦਾਨਾ=ਜਾਣਨ ਵਾਲਾ। ਬੀਨਾ=ਵੇਖਣ ਵਾਲਾ। ਕਰੀ=ਕਰਾਂ। ਨਾਮ ਚੇ ਸੁਆਮੀ=ਹੇ ਨਾਮਦੇਵ ਦੇ ਮਾਲਕ !। ਬਖਸੰਦ=ਬਖ਼ਸ਼ਣਹਾਰ।

**ਅਰਥ :** ਹੇ ਕਰਤਾਰ ! ਮੈਂ ਅੰਨ੍ਹੇ ਦੀ ਟੇਕ (ਆਸਰਾ) ਤੇਰਾ ਨਾਮ ਹੈ। ਮੈਂ ਗਰੀਬ ਹਾਂ, ਮੈਂ ਆਜਿਜ਼ (ਨਿਮਾਣਾ) ਹਾਂ, ਤੇਰਾ ਨਾਮ ਹੀ (ਮੇਰਾ) ਆਸਰਾ ਹੈ।੧।ਰਹਾਉ।

ਹੇ ਬਖ਼ਸ਼ਿਸ਼ ਕਰਨ ਵਾਲੇ ! ਹੇ ਰਹਿਮ (ਤਰਸ) ਕਰਨ ਵਾਲੇ ! ਹੇ ਅੱਲਾਹ ! (ਪਰਵਦਗਾਰ) ਤੂੰ ਅਮੀਰ (ਰਜਿਆ ਪੁਜਿਆ ਹੋਇਆ) ਹੈਂ। (ਤੂੰ) ਮੇਰੇ ਅੰਦਰ, ਸਾਹਮਣੇ (ਹਰ ਥਾਂ ਹੀ) ਹਾਜ਼ਰ ਹੈਂ।੧।

(ਤੂੰ) ਦਰਿਆ (ਦਿਲ) ਹੈਂ, ਤੂੰ (ਦਾਤਾਂ) ਦੇਣ ਵਾਲਾ ਹੈਂ, ਤੂੰ ਬਹੁਤ ਹੀ (ਵੱਡਾ) ਧਨਵਾਨ ਹੈਂ। (ਇਕ) ਤੂੰ ਹੀ (ਜੀਆਂ ਨੂੰ ਪਦਾਰਥ) ਦੇਂਦਾ ਹੈਂ, (ਫਿਰ) ਲੈ ਲੈਂਦਾ ਹੈਂ (ਅਜਿਹਾ) ਦੂਸਰਾ (ਹੋਰ) ਕੋਈ (ਸਮਰਥ) ਨਹੀਂ ਹੈ।੨।

ਤੂੰ (ਸਭ ਦੇ ਦਿਲ ਦੀ) ਜਾਣਨ ਵਾਲਾ, (ਤੂੰ ਸਭ ਦੇ ਕੰਮ) ਵੇਖਣ ਵਾਲਾ ਹੈਂ, ਮੈਂ (ਤੇਰੇ ਕਿਹੜੇ ਕਿਹੜੇ ਗੁਣ ਦਾ) ਕੀ ਵੀਚਾਰ ਕਰਾਂ, (ਭਾਵ ਤੂੰ ਅਥਾਹ ਹੈਂ)। ਹੇ ਨਾਮ ਦੇਵ ਦੇ ਮਾਲਕ! ਹੇ ਹਰੀ ! ਤੂੰ (ਸਭ ਨੂੰ) ਬਖ਼ਸ਼ਿਸ਼ਾਂ ਕਰਨ ਵਾਲਾ ਹੈਂ।੩।੧।੨।

## ਸਾਰੰਸ਼ ਅਤੇ ਸਿਧਾਂਤ

ਭਗਤ ਨਾਮ ਦੇਵ ਜੀ ਨੇ ਇਸ ਸ਼ਬਦ ਵਿਚ ਪਰਮੇਸ਼ਰ ਦੇ ਸਨਮੁਖ ਬੜੀ ਅਧੀਨਗੀ ਸਹਿਤ ਆਪਣੀ ਅਸਮਰਥਾ ਅਤੇ ਪ੍ਰਭੂ ਦੀ ਸਰਬੱਗਤਾ ਨੂੰ ਵਰਣਨ ਕੀਤਾ ਹੈ। ਅੰਤ ਵਿਚ ਪ੍ਰਭੂ ਦੇ ਬੇਅੰਤ ਗੁਣਾਂ ਚੋਂ ਉਸ ਦਾ ਇਕ ਮਹਾਨ ਗੁਣ ਉਸ ਦੀ ਦਰਿਆ-ਦਿਲੀ, ਉਸ ਦੀ ਉਦਾਰਤਾ ਜੋ ਪਾਪੀਆਂ ਦੇ ਕਰੋੜਾਂ ਗੁਨਾਹਾਂ ਨੂੰ ਇਕ ਛਿੰਨ ਵਿਚ ਬਖ਼ਸ਼ ਦਿੰਦਾ ਹੈ, ਦਾ ਵਰਨਣ ਕੀਤਾ ਹੈ।

**ਹਲੇ ਯਾਰਾਂ ਹਲੇ ਯਾਰਾਂ, ਖੁਸਿ ਖਬਰੀ ॥ ਬਲਿ ਬਲਿ ਜਾਂਉ, ਹਉ ਬਲਿ ਬਲਿ ਜਾਂਉ॥ ਨੀਕੀ ਤੇਰੀ ਬਿਗਾਰੀ, ਆਲੇ ਤੇਰਾ ਨਾਉ॥੧॥ ਰਹਾਉ॥ ਕੁਜਾ ਆਮਦ, ਕੁਜਾ ਰਫਤੀ, ਕੁਜਾ ਮੇ ਰਵੀ ॥ ਦ੍ਵਾਰਿਕਾ ਨਗਰੀ, ਰਾਸਿ ਬੁਗੋਈ ॥੧॥ ਖੂਬੁ ਤੇਰੀ ਪਗਰੀ, ਮੀਠੇ ਤੇਰੇ ਬੋਲ ॥ ਦ੍ਵਾਰਿਕਾ ਨਗਰੀ, ਕਾਹੇ ਕੇ ਮਗੋਲ ॥੨॥ ਚੰਦੀ ਹਜਾਰ ਆਲਮ, ਏਕਲ ਖਾਨਾਂ ॥ ਹਮ ਚਿਨੀ ਪਾਤਿਸਾਹ, ਸਾਂਵਲੇ ਬਰਨਾਂ ॥੩॥ ਅਸਪਤਿ ਗਜਪਤਿ, ਨਰਹ ਨਰਿੰਦ ॥ ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੨॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਉਂ, ਹਉਂ, ਨਾਉਂ, ਚਿਨੀਂ, ਨਰਹਂ। **ਬਿੰਦੀ ਰਹਿਤ :** ਯਾਰਾ।

**ਫੁਟਕਲ :** ਖ਼ੁਸ਼ਿ ਖ਼ਬਰੀ, ਰਫ਼ਤੀ, ਖ਼ੂਬ, ਹਜ਼ਾਰ, ਖ਼ਾਨਾ, ਪਾਤਿਸ਼ਾਹ।

**ਪਦ ਅਰਥ :** ਹਲੇ ਯਾਰਾ=ਹੇ ਮਿੱਤਰ !। ਖੁਸਿਖਬਰੀ=ਖ਼ੁਸ਼ੀ ਵਾਲੀ ਖ਼ਬਰ (ਸੁਣਾ)। ਬਲਿ ਬਲਿ ਜਾਉ=ਮੈਂ (ਤੇਰੇ ਤੋਂ) ਸਦਕੇ, ਕੁਰਬਾਨ ਜਾਂਦਾ ਹਾਂ। ਨੀਕੀ=ਸੋਹਣੀ, ਪਿਆਰੀ। ਤੇਰੀ ਬਿਗਾਰੀ=ਤੇਰੀ ਵਿਗਾਰ (ਬੱਧਾ ਚਟੀ=ਕੰਮ ਵਿਗਾਰ ਦਾ ਪ੍ਰਤੀਕ ਹੈ)। ਆਲੇ=ਆਹਲਾ, ਉਮਦਾ, ਭਾਵ ਉਚਾ। ਕੁਜਾ=ਕਿਥੋਂ?। ਆਮਦ=ਆਇਆ ਹੈਂ। ਰਫਤੀ=ਗਿਆ ਸੀ। ਮੇਰਵੀ=ਜਾ ਰਿਹਾ ਹੈਂ। ਦ੍ਵਾਰਿਕਾ ਨਗਰੀ=ਦੁਆਰਕਾ ਸ਼ਹਿਰ। ਰਾਸਿ ਬੁਗੋਈ=ਸਚ ਬੋਲੀਂ। ਖੂਬ=ਸੋਹਣੀ, ਵਧੀਆ। ਤੇਰੀ ਪਗਰੀ=ਤੇਰੀ ਪਗ। ਬੋਲ=ਬਚਨ। ਕਾਹੇ ਕੇ=ਕਿਥੋਂ ਦੇ। ਮਗੋਲ=ਮੁਗਲ, ਅਥਵਾ ਮੰਗੋਲ ਸੰਗਯਾ=ਤੁਰਾਨ

ਦੀ ਰਹਿਣ ਵਾਲੀ ਇਕ ਪ੍ਰਸਿਧ ਜਾਤਿ (Mangol) ਜਿਸ ਵਿਚ ਬਾਬਰ ਪ੍ਰਸਿਧ ਹੋਇਆ ਹੈ ਜਿਸ ਨੇ ਭਾਰਤ ਵਿਚ ਮੁਗਲ ਰਾਜ ਕਾਇਮ ਕੀਤਾ (ਮ.ਕੋ.)। ਚੰਦੀ ਹਜਾਰ=ਕਈ ਹਜ਼ਾਰ। ਆਲਮ=ਦੁਨੀਆ। ਏਕਲ=ਇਕੋ ਇਕ। ਖਾਨਾ=ਖ਼ਾਨ, ਮਾਲਕ। ਹਮ ਚਿਨੀ=ਇਹੋ ਜਿਹਾ। ਸਾਵਲੇ=ਸਾਂਵਲੇ ਰੰਗ ਵਾਲਾ (ਭਾਵ ਕ੍ਰਿਸ਼ਨ ਰੂਪ)। ਅਸਪਤਿ=ਘੋੜਿਆਂ ਦਾ ਮਾਲਕ (ਸੂਰਜ)। ਗਜਪਤਿ=ਹਾਥੀਆਂ ਦਾ ਮਾਲਕ (ਇੰਦ੍ਰ)। ਨਰਹ ਨਰਿੰਦ=ਮਨੁੱਖਾਂ ਦਾ ਰਾਜਾ (ਬ੍ਰਹਮਾ)। ਮੀਰ=ਪਾਤਿਸ਼ਾਹ। ਮੁਕੰਦ=ਮੁਕਤੀ ਦਾ ਦਾਤਾ।

**ਅਰਥ :** ਆਹ ! ਹੇ ਮਿੱਤਰ ! (ਇਹ ਬਹੁਤ) ਖੁਸ਼ੀ ਦੀ ਖ਼ਬਰ (ਗਲ) ਹੈ (ਕਿ ਤੂੰ ਮੈਨੂੰ ਮਿਲ ਪਿਆ ਹੈਂ)। ਮੈਂ (ਤੇਰੇ ਤੋਂ) ਸਦਕੇ, ਕੁਰਬਾਨ ਜਾਂਦਾ ਹਾਂ। ਮੈਂ ਵਾਰਨੇ ਜਾਂਦਾ ਹਾਂ (ਤੇਰੀ ਦਿਤੀ) ਵਿਗਾਰ (ਬਹੁਤ) ਸੋਹਣੀ ਤੇ (ਪਿਆਰੀ ਲਗ ਰਹੀ ਹੈ), ਤੇਰਾ ਨਾਮ ਆਹਲਾ (ਉਤਮ ਤੇ ਉਚਾ) ਹੈ।੧।ਰਹਾਉ।

(ਹੇ ਮਿੱਤਰ !) ਤੂੰ ਕਿਥੋਂ ਆਇਆ ਹੈਂ? (ਅਤੇ) ਕਿਥੇ ਗਿਆ ਸੀ? (ਤੂੰ) ਕਿਥੇ ਜਾ ਰਿਹਾ ਹੈਂ? (ਜੋ ਮੈਂ ਪੁਛ ਰਿਹਾ ਹਾਂ, ਉਸ ਬਾਰੇ) ਸੱਚ ਬੋਲੀਂ (ਠੀਕ ਠੀਕ ਦੱਸੀਂ ਕਿਉਂਕਿ ਇਹ ਭਗਵਾਨ ਕ੍ਰਿਸ਼ਨ ਦੀ) ਦੁਆਰਕਾ ਨਗਰੀ ਹੈ।੧।

(ਹੇ ਮਿੱਤਰ !) ਤੇਰੀ ਪੱਗ (ਬਹੁਤ) ਸੋਹਣੀ (ਅਤੇ) ਤੇਰੇ ਬਚਨ (ਵੀ ਬੜੇ) ਮਿਠੇ ਪਿਆਰੇ ਹਨ। (ਪਰ) ਦੁਆਰਕਾ ਨਗਰੀ ਵਿਚ (ਤੁਸੀਂ) ਕਿਥੋਂ ਦੇ ਮੁਗਲ (ਆ ਗਏ? ਭਾਵ ਤੁਸੀਂ ਮੁਗਲ ਨਹੀਂ ਹੋ)।੨।

ਕਈ ਹਜ਼ਾਰ ਦੁਨੀਆ ਦਾ (ਤੂੰ) ਇਕੋ ਇਕ ਮਾਲਕ ਹੈਂ। ਇਹੋ ਜਿਹਾ ਸਾਂਵਲੇ ਰੰਗ ਵਾਲਾ ਪਾਤਿਸ਼ਾਹ ਹੈ, (ਜਿਵੇਂ ਦੁਆਰਕਾ ਨਗਰੀ ਦਾ ਮਾਲਕ ਕ੍ਰਿਸ਼ਨ ਸੀ)।੩।

ਹੇ ਨਾਮਦੇਵ ਦੇ ਮਾਲਕ !, ਹੇ ਸਰਦਾਰ ! ਹੇ ਮੁਕਤੀ ਦੇ ਦਾਤੇ ! (ਤੂੰ ਹੀ) ਸੂਰਜ (ਤੂੰ ਹੀ) ਇੰਦਰ (ਅਤੇ ਤੂੰ ਹੀ) ਬ੍ਰਹਮਾ (ਰੂਪ) ਹੈਂ।੪।੨।੩।

## ਅਰਥ ਭੇਦ ਅਤੇ ਨਿਰਣੈ

**ਹਲੇ ਯਾਰਾਂ, ਹਲੇ ਯਾਰਾਂ, ਖੁਸਿ ਖਬਰੀ ॥**

ਵਖ ਵਖ ਅਰਥ :

1) ਮੁਗਲ ਸਰੂਪ ਹਰੀ ਕਹੇ ਤੁਰ ਯਾਰ ਤੁਰ ਯਾਰ ਛੇਤੀ ਵਾ ਨਾਮ ਦੇਵ ਜੀ ਕਹੇ ਅਰੇ ਮੇਰੇ ਮਨ ਤਨ ਸੇ ਯਾਰਾ ਖੁਸ਼ੀ ਦੀ (ਖਬਰੀ) ਖ਼ਬਰ ਦੇਹੁ ਰਾਜੀ ਹੈਂ ਤੋ ਹਰੀ ਕਹੇ ਮੈਂ ਤੈਨੂੰ ਵਗਾਰੀ ਫੜਿਆ ਹੈ ਅਰ ਤੂੰ ਖੁਸ਼ਖ਼ਬਰੀ ਪੂਛਤਾ ਹੈਂ। [ਫ.ਸ.

2) (ਮੁਗਲ ਨੇ ਕਿਹਾ)-ਹੱਲੇ ਓ ਯਾਰ ! ਹੱਲੇ ਓ ਯਾਰ ! (ਅਰਥਾਤ ਛੇਤੀ ਛੇਤੀ ਤੁਰ, ਅਗੋਂ ਨਾਮਦੇਵ ਨੇ ਪੁਛਿਆ) ਸੁਖ ਦੀ ਖ਼ਬਰ ਤਾਂ ਆਈ ਹੈ? (ਅਰਥਾਤ ਏਡੀ ਕਾਹਲੀ ਕਾਹਲੀ ਜਾਂਦਾ ਹੈਂ, ਸੁਖ ਤਾਂ ਹੈ?)। [ਪੰ. ਨਰੈਣ ਸਿੰਘ

3) ਵਾਹ ਯਾਰਾਂ ਨੂੰ, ਵਾਹ ਯਾਰਾਂ ਨੂੰ= ਤੁਸਾਡੇ ਸੁਖ ਤਾਂ ਹੈ? [ਸੰਤ ਸੰਪੂਰਣ ਸਿੰਘ

4) ਹੇ ਮਿੱਤਰ ! ਹੇ ਸੱਜਣ ! ਆਪਣੀ ਪਰਸੰਨਤਾ ਦੀ ਖ਼ਬਰ ਦਿਓ, ਖੁਸ਼ ਹੋ? [ਸ਼ਬਦਾਰਥ

5) ਹੇ ਸੱਜਣ ! ਹੇ ਪਿਆਰੇ ! ਤੇਰੀ ਸੋਇ ਠੰਢ ਪਾਣ ਵਾਲੀ ਹੈ (ਤੇਰੀਆਂ ਕਥਾ ਕਹਾਣੀਆਂ ਸੁਣ ਕੇ ਮੈਨੂੰ ਠੰਢ ਪੈਂਦੀ ਹੈ)। [ਦਰਪਣ

**ਨਿਰਣੈ :** ਮਹਾਨ ਕੋਸ਼ ਵਿੱਚ "ਹਲੇ ਯਾਰਾ ਹਲੇ ਯਾਰਾ" ਪਾਠ ਅੰਕਿਤ ਹੈ। ਇਥੇ 'ਯਾਰਾਂ' ਪਦ ਹੇ ਯਾਰ ! ਦਾ ਸੂਚਕ ਹੈ। ਆਦਰਵਾਚੀ ਰੂਪ ਵਿੱਚ ਜਿਵੇਂ 'ਸਤਿਗੁਰਾਂ' ਕਹਿੰਦੇ ਹਾਂ, ਉਸੇ ਤਰ੍ਹਾਂ ਹੀ ਇਥੇ ਸਮਝਣਾ ਹੈ। ਮਹਾਨ ਕੋਸ਼ ਵਿਚ 'ਹਲੇ' ਪਦ ਦੇ ਅਰਥ ਇਉਂ ਦਰਜ ਹਨ:-

1- ਵਯ=ਅਹਾ ! ਅਹੋ ! ਅਹੰ ! "ਹਲੇ ਯਾਰਾ! ਹਲੇ ਯਾਰਾ! ਖੁਸਿ ਖਬਰੀ"(ਤਿਲੰ: ਨਾਮਦੇਵ)

2- ਅ.ਹਲਾ. ਵਯ=ਖ਼ਬਰਦਾਰ ਰਹੁ। 3. ਪ੍ਰਗਟ ਹੋਵੇ, ਮਾਲੂਮ ਰਹੇ।

ਬਹੁਤੇ ਅਰਥ ਪ੍ਰਚਲਤ ਸਾਖੀ ਉਤੇ ਹੀ ਆਧਾਰਤ ਹਨ। ਪਰ ਸ਼ਬਦਾਵਲੀ ਦੇ ਰੂਪਾਂ ਅਨੁਸਾਰ ਅਰਥ ਕਰਨੇ ਹੀ ਪਾਠਕਾਂ ਨੂੰ ਅਸਲੇ ਨਾਲ ਜੋੜਦੇ ਹਨ। ਇਸ ਪੰਕਤੀ ਦੇ ਸਹੀ ਅਰਥ ਪਿਛੇ ਕਰ ਦਿਤੇ ਗਏ ਹਨ।

## (2) ਨੀਕੀ ਤੇਰੀ ਬਿਗਾਰੀ, ਆਲੇ ਤੇਰਾ ਨਾਉ ॥

ਇਸ ਪੰਕਤੀ ਵਿਚ **ਬਿਗਾਰੀ** ਤੇ **ਆਲੇ** ਪਦਾਂ ਦੇ ਭਿੰਨ ਭਿੰਨ ਅਰਥ ਇਉਂ ਕੀਤੇ ਗਏ ਹਨ:-

1) ਭਲੀ ਹੈ ਮੁਝ ਕੋ ਸਿਖਯਾ ਕਰਨ ਆਏ ਕੀ ਤੇਰੀ ਬਿਗਾਰ। [ਨਰੋਤਮ

2) ਬੇਗਾਰ ਕਰਨ ਦੀ ਕ੍ਰਿਯਾ **ਬੇਗਾਰੀਪਨ** "ਨੀਕੀ ਤੇਰੀ ਬਿਗਾਰੀਆ, ਲੇ ਤੇਰਾ ਨਾਉ" (ਤਿਲੰ : ਨਾਮਦੇਵ) ਤੇਰਾ ਨਾਮ ਲੈ ਕੇ ਤੇਰੀ ਬੇਗਾਰ ਭਲੀ ਹੈ। [ਮਹਾਨ ਕੋਸ਼

3) ਤੁਸਾਡੀ ਵਗਾਰ ਸੋਹਣੀ ਹੈ (ਜਿਸ ਕਰਕੇ) ਲੈਂਦੇ ਰਹੀਏ ਤੇਰਾ (ਤੁਸਾਡਾ) ਨਾਮ। [ਸੰਤ ਸੰਪੂਰਨ ਸਿੰਘ

4) ਤਾ ਤੇ ਇਹ ਤੇਰੀ ਬਿਗਾਰ ਭੀ ਮੈਨੂੰ ਚੰਗੀ ਹੈ ਤੇ ਹਰੀ ਕਹੇ ਤੂੰ ਮੇਰਾ ਨਾਮ ਜਾਨਤਾ ਹੈਂ ਤੌਂ ਨਾਮ ਦੇਵ ਜੀ ਕਹੈ ਜਾਨਤਾ ਹੂੰ ਕਿ ਆਲੇਬੇਗ ਤੇਰਾ ਨਾਮ ਹੈ ਭਾਵ ਇਹ ਸੰਸਾਰ ਰੂਪੀ ਘਰ ਦੇ ਪ੍ਰੇਰਨੇ ਵਾਲਾ ਹੈ। [ਫ.ਸ. ਤੇ ਹੋਰ ਸੰਪ੍ਰਦਾਈ

5) ਤੇਰੀ ਵਿਗਾਰ ਪਿਆਰੀ ਹੈ; ਤੇਰਾ ਨਾਮ ਵੱਡਾ ਹੈ। ਆਲੇ (ਅ: ਆਲੀ) ਉਚਾ, ਵੱਡਾ। [ਸ਼ਬਦਾਰਥ

6) (ਹੇ ਮਿੱਤਰ !) ਤੇਰਾ ਨਾਮ (ਮੈਨੂੰ) ਸਭ ਤੋਂ ਵਧੀਕ ਪਿਆਰਾ (ਲਗਦਾ) ਹੈ, (ਇਸ ਨਾਮ ਦੀ ਬਰਕਤ ਨਾਲ ਹੀ ਦੁਨੀਆ ਦੀ ਕਿਰਤ ਵਾਲੀ) ਤੇਰੀ ਦਿਤੀ ਹੋਈ ਵਿਗਾਰ ਭੀ (ਮੈਨੂੰ) ਮਿੱਠੀ ਲਗਦੀ ਹੈ। [ਦਰਪਣ

7) ਮੇਰੀ ਸੇਵਾ ਉਤਮ ਤੇ ਤੇਰਾ ਨਾਂ ਚੰਗਾ ਹੈ। [ਕਠਨ ਪਾਠਾਂ ਦੀ ਕੁੰਜੀ-ਗਿ.ਲਾਲ ਸਿੰਘ ਸੰਗਰੂਰ

**ਨਿਰਣੈ :** ਪ੍ਰਚਲਤ ਪਾਠ "ਨੀਕੀ ਤੇਰੀ ਬਿਗਾਰੀ, ਆਲੇ ਤੇਰਾ ਨਾਉ" ਹੈ, 'ਬਿਗਾਰੀਆ' ਪਾਠ ਭਾਵੇਂ ਮਹਾਨ ਕੋਸ਼ ਦੇ ਕਰਤਾ ਅਤੇ ਸੰਤ ਸੰਪੂਰਨ ਸਿੰਘ ਨੇ ਦਿੱਤਾ ਹੈ ਪਰ ਪਾਠੀ ਸਿੰਘਾਂ ਨੂੰ ਇਸ ਬਾਰੇ ਨਾ ਪਤਾ ਹੈ ਤੇ ਨਾ ਹੀ ਕਿਸੇ ਕਥਾਕਾਰ ਨੇ ਇਸ ਨੂੰ ਅਪਨਾਇਆ ਹੈ। 'ਆਲੇ ਤੇਰੇ ਨਾਉ' ਦੇ ਅਰਥ "ਆਲੇ ਬੇਗ, ਤੇਰਾ ਨਾਮ ਹੈ" ਮਨੋਕਲਪਿਤ ਹਨ। 'ਬੇਗ' ਪਦ ਕਿਥੋਂ ਆ ਗਿਆ? ਪਰਮੇਸ਼ਰ ਦੇ ਭਗਤ "ਜੇ ਭੁਖ ਦੇਹਿ ਤ ਇਤ ਹੀ ਰਾਜਾ, ਦੁਖ ਵਿਚਿ ਸੂਖ ਮਨਾਈ" (ਪੰਨਾ ੭੫੭) ਦੇ ਧਾਰਨੀ ਹੁੰਦੇ ਹਨ, ਇਸ ਲਈ ਉਹਨਾਂ ਦੇ ਸਾਹਮਣੇ 'ਵੇਗਾਰ' ਦਾ ਰੂਪ ਹੀ ਵਟਿਆ ਜਾਂਦਾ ਹੈ। ਨਿਤ ਨਾਮ ਜਪਣ ਦੀ ਕਾਰ 'ਬਿਗਾਰ' ਨਹੀਂ ਹੁੰਦੀ, ਭਗਤਾਂ ਲਈ ਪਿਆਰ ਦੀ ਕਾਰ ਹੁੰਦੀ ਹੈ। ਸੋ, ਇਥੇ ਹੇ ਮਿੱਤਰ ! ਤੇਰਾ ਨਾਮ (ਬਹੁਤ) ਸੋਹਣਾ (ਉਚਾ ਹੈ ਅਤੇ) ਤੇਰੀ ਵਿਗਾਰ (ਭੀ ਉਚੀ ਤੇ) ਸੋਹਣੀ ਹੈ, ਇਹ ਅਰਥ ਕਰਨੇ ਹੀ ਪ੍ਰਸੰਗਕ ਹਨ।

## (3) ਚੰਦੀ ਹਜਾਰ ਆਲਮ, ਏਕਲ ਖਾਨਾ ॥

ਇਸ ਪੰਕਤੀ ਵਿੱਚ **ਏਕਲ ਖਾਨਾ** ਦਾ **ਏਕ ਲਖਾਨਾ** ਪਾਠ ਵੀ ਕੀਤਾ ਜਾਂਦਾ ਹੈ ਇਸ ਲਈ ਅਰਥ ਵੀ ਦੋ ਤਰ੍ਹਾਂ ਪ੍ਰਚਲਤ ਹਨ :-

1) ਕਈ ਹਜ਼ਾਰ (ਅਸੰਖਯਾਤ) ਸੂਰਤਾਂ ਵਾਲਾ ਜਹਾਨ (ਅਸਾਂ ਤੁਸਾਨੂੰ ਹੀ ਇਕ ਇਕਲਾ ਲਖਿਆ (ਪਛਾਣਿਆ) ਹੈ। [ਸੰਤ ਸੰਪੂਰਨ ਸਿੰਘ ਤੇ ਕੁਝ ਹੋਰ ਟੀਕਾਕਾਰ

2) ਇਤਨੇ ਹਜ਼ਾਰਾਂ ਭਵਨਾਂ ਦਾ ਇਕੋ ਇਕ ਖਾਨ (ਮਾਲਕ) ਹੈ। [ਸ਼ਬਦਾਰਥ ਅਤੇ ਦਰਪਣ

**ਨਿਰਣੈ :** ਆਮ ਤੌਰ ਤੇ ਜੋ ਲੇਖਕ ਜਾਂ ਸ਼ਾਇਰ ਹੁੰਦਾ ਹੈ, ਉਸ ਦੀ ਵਰਤੀ ਹੋਈ ਸ਼ਬਦਾਵਲੀ ਚੋਂ ਉਸ ਦੇ ਹੋਰ ਥਾਂ ਵਰਤੇ ਸ਼ਬਦਾਂ ਸਰੂਪਾਂ ਦੀ ਪਛਾਣ ਹੋ ਜਾਂਦੀ ਹੈ। ਭਗਤ ਨਾਮ ਦੇਵ ਜੀ ਨੇ 'ਏਕਲ' ਪਦ ਦੀ ਵਰਤੋਂ ਰਾਗੁ ਮਾਲੀ ਗਉੜਾ ਵਿਚ ਵੀ ਕੀਤੀ ਹੈ "ਏਕਲ ਮਾਟੀ ਕੁੰਜਰ ਚੀਟੀ, ਭਾਜਨ ਹੈ ਬਹੁ ਨਾਨਾ

ਰੇ'' (ਪੰਨਾ ੯੮੮)। ਸੋ, 'ਏਕਲ' ਦੇ ਅਰਥ ਇਕੋ-ਇਕ (ਭਾਵ ਅਦੁੱਤੀ) ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਪੁਰਾਤਨ ਟੀਕਾਕਾਰਾਂ ਨੇ ਸੁਆਦ ਲਾ ਲਾ ਕੇ ਇਸ ਸ਼ਬਦ ਦੀ ਉਥਾਨਕਾ ਲਿਖੀ ਹੈ। ਸ਼ਬਦਾਰਥੀ ਵਿਦਵਾਨਾਂ ਨੇ ਵੀ ਇਸ ਬਾਰੇ ਹੇਠ ਲਿਖਿਆ ਛੋਟਾ ਜਿਹਾ ਫੁਟ ਨੋਟ ਦਿੱਤਾ ਹੈ:-

"ਇਕ ਵਾਰੀ ਨਾਮਦੇਵ ਜੀ ਨੂੰ ਇਕ ਮੁਗ਼ਲ ਨੇ ਦੁਆਰਕਾ ਵਿਚ ਵਿਗਾਰੀ ਫੜ ਲਿਆ। ਇਹ ਸ਼ਬਦ ਉਸ ਵੇਲੇ ਉਚਾਰਨ ਹੋਇਆ। ਇਸ ਵਿਚ ਭਗਤ ਜੀ ਉਸ ਮੁਗ਼ਲ ਵਿਚ ਵੀ ਹਰੀ ਦਾ ਵਾਸਾ ਦੇਖਦੇ ਹਨ ਅਤੇ ਉਸ ਦੀ ਪਾਈ ਵਿਗਾਰ ਨੂੰ ਮਿਠੀ ਕਰਕੇ ਝਲਦੇ ਹਨ।"

**ਦਰਪਣ** ਦੇ ਕਰਤਾ ਨੇ ਇਸ ਬਾਰੇ ਬੜਾ ਲੰਮਾ ਨੋਟ ਲਿਖਿਆ ਹੈ ਪਰ ਤੱਤ ਦੀ ਗੱਲ ਇਹ ਕੀਤੀ ਹੈ ਕਿ "ਨਾਮ ਦੇਵ ਜੀ ਦੇ ਇਸ ਸ਼ਬਦ ਵਿਚ ਕਿਸੇ ਘੋੜੀ ਜਾਂ ਘੋੜੀ ਦੇ ਵਛੇਰੇ ਦਾ ਤਾਂ ਕੋਈ ਜ਼ਿਕਰ ਨਹੀਂ, ਸਿਰਫ ਲਫ਼ਜ਼ 'ਬਿਗਾਰ' ਹੀ ਮਿਲਦਾ ਹੈ, ਪਰ ਇਹ ਲਫਜ਼ ਸਤਿਗੁਰੂ ਜੀ ਨੇ ਭੀ ਕਈ ਵਾਰੀ ਵਰਤਿਆ ਹੈ; ਜਿਵੇਂ:-

**ਨਿਤ ਦਿਨਸੁ ਰਾਤਿ ਲਾਲਚੁ ਕਰੇ, ਭਰਮੈ ਭਰਮਾਇਆ ॥**
**ਵੇਗਾਰਿ ਫਿਰੈ ਵੇਗਾਰੀਆ, ਸਿਰਿ ਭਾਰੁ ਉਠਾਇਆ ॥**
**ਜੋ ਗੁਰ ਕੀ ਜਨੁ ਸੇਵਾ ਕਰੇ, ਸੋ ਘਰ ਕੇ ਕੰਮ ਹਰਿ ਲਾਇਆ॥** [ਪੰਨਾ ੧੬੬

ਕਿਉਂ ਨਾ ਇਸ ਸ਼ਬਦ ਵਿਚ ਭੀ ਇਹ ਲਫ਼ਜ਼ ਉਸੇ ਭਾਵ ਵਿਚ ਸਮਝਿਆ ਜਾਵੇ ਜਿਸ ਵਿਚ ਸਤਿਗੁਰੂ ਜੀ ਨੇ ਵਰਤਿਆ ਹੈ? ਫਿਰ, ਕਿਸੇ ਸੱਜ=ਸੂ ਘੋੜੀ ਦਾ ਜ਼ਿਕਰ ਲਿਆਉਣ ਦੀ ਲੋੜ ਨਹੀਂ ਰਹੇਗੀ। ਇਕੋ ਹੀ ਸ਼ਬਦ ਬਾਰੇ ਵੱਖੋ ਵੱਖ ਉਥਾਨਕਾ ਬਣ ਜਾਣ ਤੋਂ ਸ਼ੱਕ ਪੱਕਾ ਹੁੰਦਾ ਜਾਂਦਾ ਹੈ ਕਿ ਸ਼ਬਦ ਦੇ ਅਰਥ ਦੀ ਔਖਿਆਈ ਨੇ ਮਜਬੂਰ ਕੀਤਾ ਹੈ ਕੋਈ ਸੁਖੱਲਾ ਹਲ ਲਭਣ ਲਈ, ਨਹੀਂ ਤਾਂ ਕਿਸੇ ਘੋੜੀ ਜਾਂ ਵਿਗਾਰ ਵਾਲੀ ਕੋਈ ਘਟਨਾ ਨਹੀਂ ਵਾਪਰੀ।"

ਅੰਤ ਵਿੱਚ ਆਪ ਜੀ ਨੇ ਜੋ ਦਲੀਲ ਦਿਤੀ ਹੈ ਉਹ ਵਜ਼ਨਦਾਰ ਹੈ ਕਿਉਂਕਿ ਜਦ ਮੁਗਲ ਵਾਲੀ ਕਹਾਣੀ ਲਿਖਣ ਵਾਲੇ ਭੀ ਇਹ ਮੰਨਦੇ ਹਨ ਕਿ ਭਗਤ ਜੀ ਨੂੰ ਉਸ ਪ੍ਰਭੂ ਦੇ ਦਰਸ਼ਨ ਹੋਏ, ਫਿਰ ਭਗਤ ਜੀ ਨੂੰ ਉਚੇਚਾ 600 ਮੀਲ ਪੈਂਡਾ ਮਾਰ ਕੇ ਮੂਰਤੀ ਦੇ ਦਰਸ਼ਨ ਵਾਸਤੇ ਦੁਆਰਕਾ ਜਾਣ ਦੀ ਕੀ ਲੋੜ ਪਈ ਸੀ? ਸੋ ਇਹ ਕਹਾਣੀ ਇਸ ਸ਼ਬਦ ਦੇ ਲਫ਼ਜ਼ ਦੁਆਰਾ, ਮਗੋਲ, ਪਗਰੀ, ਬਿਗਾਰੀ, ਨੂੰ ਕਾਹਲੀ ਨਾਲ ਜੋੜਿਆਂ ਬਣਾਈ ਹੈ। ਚਾਹੇ ਭਗਤਾਂ ਦੀ ਬਾਣੀ ਹੋਵੇ, ਚਾਹੇ ਸਤਿਗੁਰਾਂ ਦੀ ਬਾਣੀ ਹੋਵੇ। ਜਦੋਂ ਤੱਕ ਕੋਈ ਇਤਿਹਾਸਕ ਸਮਗਰੀ ਉਪਲਬਧ ਨਾ ਹੋਵੇ, ਉਨ੍ਹਾਂ ਦੀ ਮਨਘੜਤ ਪੀਠਕਾ ਬਣਾਉਣੀ ਕਿਸੇ ਤਰ੍ਹਾਂ ਵੀ ਉਚਿਤ ਨਹੀਂ ਹੈ। "ਸਾਈਂ ਮੇਰੇ ਚੰਗੀ ਕੀਨੀ ॥ ਤਲੇ ਕੋ ਮਾਂਗੀ ਉਪਰ ਦੀਨੀ॥" ਸਭ ਮਿਸਾਲੇ ਲਾ ਲਾ ਕੇ ਘੜੇ ਹੋਏ ਦੋਹਰੇ ਹਨ। ਇਸ ਸ਼ਬਦ ਵਿਚ ਨਿਰੋਲ ਉਸ ਪ੍ਰਭੂ ਦੇ ਦਰਸ਼ਨ ਦੀ ਵਡਿਆਈ ਕੀਤੀ ਗਈ ਹੈ ਜੋ ਹਰ ਥਾਂ ਮੌਜੂਦ ਹੈ ਅਤੇ ਮੁਕਤੀ ਦਾ ਦਾਤਾ ਹੈ।



# ਰਾਗੁ ਸੂਹੀ

ਕੋਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਖ਼ਾ. ਟ੍ਰੈ. ਸੁ., ਅੰਮ੍ਰਿਤਸਰ) ਦੇ ਕਰਤਾ ਨੇ ਗੁਰਮਤਿ ਸੰਗੀਤ ਰਾਗਮਾਲਾ ਦੇ ''ਖਲਾਸਾ ਭੇਦ ਪ੍ਰਭੇਦ'' ਵਿਚ ਸੂਹੀ ਬਾਰੇ ਇਉਂ ਲਿਖਿਆ ਹੈ ਕਿ "ਗੁਰਮਤ ਸੰਗੀਤ ਵਿਚ ਮੇਘ ਰਾਗ ਦੀ ਰਾਗਣੀ ਸੂਹਬੀ ਹੈ ਜਿਹਾ ਕੁ 'ਊਚੈ ਸੁਰਿ ਸੂਹਉ ਪੁਨਿ ਕੀਨੀ'। ਭੈਰਵੀ, ਸਿਰੀ ਰਾਗੁ, ਕਾਨੜਾ, ਸਾਰੰਗ ਦੇ ਮੇਲ ਤੋਂ ਸੂਹਬੀ ਹੁੰਦੀ ਹੈ, ਮੇਘ ਦੀ ਛਾਇਆ ਸਮੇਤ ਹੈ। ਪਰੰਤੂ ਹੋਰਨਾਂ ਮਤਾਂ ਵਿੱਚ ਜੇਹਾ ਕੁ ਸੁਰ ਤਾਲ ਸਮੂਹ ਵਿਚ ਭੈਰਵ ਦੀ ਨੂੰਹ ਲਿਖੀ ਹੈ।''

ਪੰਜਾਬੀ ਵਿਸ਼ਵ ਕੋਸ਼ ਵਿੱਚ ਸੂਹੀ ਰਾਗ ਦਾ ਵਿਸਥਾਰ ਇਸ ਪ੍ਰਕਾਰ ਅੰਕਿਤ ਹੈ।

ਸੂਹੀ : ਇਹ ਇਕ ਰਾਗਣੀ ਹੈ ਜਿਸ ਨੂੰ ਸੂਹਾ ਭੀ ਆਖਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੂਹੀ ਦਾ ਪੰਦਰ੍ਹਵਾਂ ਨੰਬਰ ਹੈ। ਭਾਰਤੀ ਸੰਗੀਤ ਵਿਚ ਸੂਹੀ (ਸੂਹਾ) ਇਕ ਮਸ਼ਹੂਰ ਰਾਗ ਹੈ। ਇਹ ਰਾਗ ਕਾਨ੍ਹੜੇ ਦੀ ਇਕ ਕਿਸਮ ਮੰਨਿਆ ਜਾਂਦਾ ਹੈ। ਇਸ ਲਈ ਇਸ ਨੂੰ ਸੂਹਾ ਕਾਨੜਾ ਵੀ ਕਹਿੰਦੇ ਹਨ। ਪੰਡਿਤ ਭਾਤਖੰਡੇ ਦੇ ਵਿਚਾਰ ਅਨੁਸਾਰ, ਇਹ ਕਾਫੀ ਥਾਟ ਤੋਂ ਉਤਪੰਨ ਹੋਣ ਵਾਲਾ ਰਾਗ ਹੈ। ਧੈਵਤ ਸੁਰ ਇਸ ਵਿਚ ਵਰਜਿਤ ਮੰਨਿਆ ਜਾਂਦਾ ਹੈ। ਸੂਹੀ ਦੀ ਇਕ ਕਿਸਮ ਕੋਮਲ ਧੈਵਤ ਲਗਣ ਵਾਲੀ ਵੀ ਹੈ, ਜਿਸਦਾ ਪ੍ਰਚਾਰ ਘਟ ਹੈ।

ਸੂਹੀ ਰਾਗ ਦੀ ਵਾਦੀ ਸੁਰ ਮੱਧਮ ਅੰਤੇ ਸੰਵਾਦੀ ਸੁਰ ਖੜਜ ਹੈ। ਇਸ ਰਾਗ ਦੇ ਗਾਉਣ ਦਾ ਸਮਾਂ ਦੋ ਘੜੀ ਦਿਨ ਚੜ੍ਹੇ ਦਾ ਹੈ। ਇਸ ਦੇ ਆਰੋਹ ਵਿਚ ਰਿਸ਼ਭ ਦੁਰਬਲ ਅਤੇ ਅਵਰੋਹ ਵਿਚ ਗਾਂਧਾਰ ਵੱਕਰ ਹੋ ਕੇ ਲਗਦਾ ਹੈ। ਇਹ ਵੀ ਕਾਨੜੇ ਅੰਗ ਦੀ ਇਕ ਪਛਾਣ ਮੰਨੀ ਗਈ ਹੈ। ਇਸ ਦੇ ਉਤਰਾਂਗ ਵਿਚ ਸਾਰੰਗ ਪਰ ਪੂਰਵਾਂਗ ਵਿਚ ਗਾਂਧਾਰ ਸਪਸ਼ਟ ਹੋਣ ਕਾਰਨ ਸਾਰੰਗ ਤੋਂ ਇਹ ਅਲੱਗ ਰਹਿੰਦਾ ਹੈ। ਇਸ ਵਿਚ ਮਧਿਅਮ ਅਤੇ ਉਸ ਦੇ ਨਿਆਸ ਅਤੇ ਉਸੇ ਤਰ੍ਹਾਂ ਹੀ ਨੀ ਪਾ, ਇਹ ਸੁਰ ਸੰਗਤੀ ਰਾਗ ਵਿਚ ਬਹੁਤ ਮਧੁਰ ਲਗਦੀ ਹੈ। ਦਰਬਾਰੀ ਕਾਨ੍ਹੜਾ ਅਤੇ ਮੇਘ ਮਲ੍ਹਾਰ, ਇਨ੍ਹਾਂ ਦੋਹਾਂ ਰਾਗਾਂ ਦੇ ਸੰਜੋਗ ਨਾਲ ਇਹ ਰਾਗ ਬਣਿਆ ਦੱਸਿਆ ਜਾਂਦਾ ਹੈ।

ਸਾਰੰਗ ਦੀ ਕਿਸਮ ਵਿਚ ਗਾਂਧਾਰ ਵਰਜਿਤ ਰਹਿੰਦਾ ਹੈ, ਪਰ ਕਾਨ੍ਹੜੇ ਵਿਚ ਉਹ ਲਗਦਾ ਹੈ। ਇਨ੍ਹਾਂ ਦੋਹਾਂ ਕਿਸਮਾਂ ਵਿਚ ਇਹੀ ਵਿਸ਼ੇਸ਼ ਅੰਤਰ ਹੈ।

ਸੂਹੀ ਦੀ ਉਠਾਨ ਇਸ ਪ੍ਰਕਾਰ ਹੁੰਦੀ ਹੈ:-

ਨੀ ਸਾ=ਗਾ ਮਾ=ਪਾ ਨੀ ਮਾ ਪਾ-ਸਾ-ਨੀ ਪਾ-ਮਾ ਪਾ-ਗਾ ਮਾ-ਪਾ ਗਾ ਮਾ ਰੇ-ਸਾ ਹਾ.ਪੁ.

-ਮ.ਕੋ.

[ਐਨ. ਕੇ. ਸ਼ਰਮਾ



# ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

## ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧

**ਭਾਂਡਾ ਧੋਇ, ਬੈਸਿ ਧੂਪੁ ਦੇਵਹੁ, ਤਉ ਦੂਧੈ ਕਉ ਜਾਵਹੁ ॥ ਦੂਧੁ ਕਰਮ ਫੁਨਿ ਸੁਰਤਿ ਸਮਾਇਣੁ, ਹੋਇ ਨਿਰਾਸ ਜਮਾਵਹੁ ॥੧॥ ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥੧॥ਰਹਾਉ॥ ਇਹੁ ਮਨੁ ਈਟੀ ਹਾਥਿ ਕਰਹੁ, ਫੁਨਿ ਨੇਤ੍ਰਉ ਨੀਦ ਨ ਆਵੈ ॥ ਰਸਨਾ ਨਾਮੁ ਜਪਹੁ ਤਬ ਮਥੀਐ, ਇਨ੍ ਬਿਧਿ ਅੰਮ੍ਰਿਤੁ ਪਾਵਹੁ ॥੨॥ ਮਨੁ ਸੰਪਟੁ ਜਿਤੁ ਸਤਸਰਿ ਨਾਵਣੁ, ਭਾਵਨ ਪਾਤੀ ਤ੍ਰਿਪਤਿ ਕਰੇ ॥ ਪੂਜਾ ਪ੍ਰਾਣ ਸੇਵਕੁ ਜੇ ਸੇਵੇ, ਇਨ੍ ਬਿਧਿ ਸਾਹਿਬੁ ਰਵਤੁ ਰਹੈ ॥੩॥ ਕਹਦੇ ਕਹਹਿ, ਕਹੇ ਕਹਿ ਜਾਵਹਿ, ਤੁਮ ਸਰਿ ਅਵਰੁ ਨ ਕੋਈ ॥ ਭਗਤਿ ਹੀਣੁ ਨਾਨਕੁ ਜਨੁ ਜੰਪੈ, ਹਉ ਸਾਲਾਹੀ ਸਚਾ ਸੋਈ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਹੰਦੇ, ਕਹਹਿਂ, ਜਾਵਹਿਂ, ਹਉਂ, ਸਾਲਾਹੀਂ।

**ਫੁਟਕਲ :** 'ਨੇਤ੍ਰਉ' ਦਾ ਉਚਾਰਨ 'ਨੇਤ੍ਰਉਂ' ਕਰਨਾ ਅਸ਼ੁੱਧ ਹੈ।

**ਪਦ ਅਰਥ :** ਚਉਪਦੇ=ਚਾਰ ਪਦਾਂ ਵਾਲੇ ਸ਼ਬਦ। ਭਾਂਡਾ=(ਅੰਤਸ਼ਕਰਨ ਰੂਪੀ) ਭਾਂਡਾ। ਧੋਇ=ਧੋ ਕੇ। ਬੈਸਿ=ਬੈਠ ਕੇ। ਧੂਪੁ=ਧੁੱਪ ਤੇ ਸੁਗੰਧੀ। ਦੂਧੈ ਕਉ=ਦੁੱਧ ਲੈਣ ਲਈ। ਫੁਨਿ=ਫਿਰ। ਸਮਾਇਣੁ=ਜਾਗ। ਹੋਇ ਨਿਰਾਸ=(ਦੁਨਿਆਵੀ) ਆਸਾਂ ਤੋਂ ਨਿਰਲੇਪ ਹੋ ਕੇ। ਅਵਰਿ=ਹੋਰ। ਨਿਰਾਫਲ=ਵਿਅਰਥ, ਨਿਰਾਰਥਕ। ਕਾਮਾ=ਕੰਮ। ਈਟੀ=ਜੌਂ ਦੇ ਆਕਾਰ ਦੀ ਕਾਠ ਦੀ ਗੁੱਲੀ, ਜੋ ਪੰਜ ਛੇ ਇੰਚ ਲੰਮੀ ਅਤੇ ਡੇਢ ਦੋ ਇੰਚ ਮੱਧ ਭਾਗ ਤੋਂ ਮੋਟੀ ਹੁੰਦੀ ਹੈ। ਇਹ ਰਿੜਕਣ ਦੀ ਰਸੀ (ਹਨੇੜੇ) ਦੇ ਸਿਰੇ ਬਧੀ ਰਹਿੰਦੀ ਹੈ। ਦੋਹਾਂ ਸਿਰਿਆਂ ਪੁਰ ਬੰਨ੍ਹੀਆਂ ਈਟੀਆਂ ਨੂੰ ਹੱਥ ਵਿਚ ਫੜ ਕੇ ਨੇਤ੍ਰਾਂ ਮਧਾਣੀ ਨੂੰ ਲਪੇਟ ਕੇ ਘੁਮਾਈਦਾ ਹੈ, ਜਿਸ ਤੋਂ ਮੱਖਣ ਨਿਕਲਦਾ ਹੈ (ਮਹਾਨ ਕੋਸ਼)। ਹਾਥਿ=ਹੱਥ ਵਿੱਚ। ਨੇਤ੍ਰਉ=ਨੇਤ੍ਰਾ, ਮਧਾਣੀ ਨਾਲ ਵਲੇਟੀ ਹੋਈ ਰੱਸੀ। ਮਥੀਐ=ਰਿੜਕੀਦਾ ਹੈ। ਇਨ ਬਿਧਿ=ਇਨ੍ਹਾਂ ਤਰੀਕਿਆਂ ਨਾਲ। ਸੰਪਟੁ=ਢਕਣ ਵਾਲਾ ਡੱਬਾ। ਸਤਿ ਸਰਿ=ਸਤ ਦੇ ਸਰੋਵਰ ਵਿਚ ਭਾਵ ਸਾਧ ਸੰਗਤ ਵਿਚ। ਭਾਵਨ=ਭਾਵਨੀ, ਸ਼ਰਧਾ। ਪਾਤੀ=ਪੱਤਰਾਂ ਨਾਲ। ਤ੍ਰਿਪਤਿ ਕਰੇ=ਪ੍ਰਸੰਨ ਕਰੇ। ਪੂਜਾ ਪ੍ਰਾਣ=ਪ੍ਰਾਣਾਂ ਦੀ ਪੂਜਾ (ਪ੍ਰਯੰਤ)। ਰਵਤੁ ਰਹੈ=ਉਚਾਰਦਾ (ਸਿਮਰਦਾ) ਰਹੇ।

**ਅਰਥ :** (ਹੇ ਭਾਈ ! ਪਹਿਲਾਂ ਅੰਤਸ਼ਕਰਨ ਰੂਪੀ) ਭਾਂਡਾ ਧੋ ਕੇ, ਬੈਠ ਕੇ ਧੁਪ ਵਿਚ (ਉਸ ਨੂੰ ਚੰਗੀ ਤਰ੍ਹਾਂ ਸੁਕਾਉ, ਚਮਕਾਓ), ਤਦ ਦੁੱਧ ਲੈਣ ਜਾਓ। ਦੁੱਧ (ਮਾਨੋ ਨਿਤ ਦੇ ਸ੍ਰੇਸ਼ਟ) ਕਰਮ ਹਨ (ਓਹ ਕਰੋ), (ਪ੍ਰਭੂ ਨਾਲ) ਸੁਰਤਿ (ਜੋੜਨੀ, ਇਹ ਦੁੱਧ ਨੂੰ) ਜਾਗ (ਲਾਓ) ਇਸ ਤਰ੍ਹਾਂ ਦੁਨਿਆਵੀ ਆਸਾਂ ਤੋਂ) ਨਿਰਲੇਪ ਹੋ ਕੇ (ਦੁੱਧ ਨੂੰ) ਜਮਾਓ।੧।

(ਹੇ ਭਾਈ !) ਇਕੁ ਨਾਮ ਜਪੋ। (ਨਾਮ ਜਪਣ ਤੋਂ ਸਿਵਾਇ) ਹੋਰ (ਜਿਤਨੇ) ਕੰਮ ਹਨ (ਸਾਰੇ) ਵਿਅਰਥ ਹਨ।੧।ਰਹਾਉ।

(ਹੇ ਭਾਈ !) ਈਟੀਆਂ (ਫੜਨ ਵਾਂਗ ਆਪਣੇ) ਇਸ ਮਨ ਨੂੰ ਹੱਥ ਵਿਚ (ਭਾਵ ਵਸ ਵਿਚ) ਕਰੋ ਫਿਰ (ਮਾਇਆ ਦੀ) ਨੀਂਦ ਨਾ ਆਵੇ, (ਇਹ) ਨੇਤ੍ਰਾ (ਬਣਾਓ)। ਰਸਨਾ ਨਾਲ (ਪਰਮੇਸ਼ਰ ਦਾ) ਨਾਮ ਜਪੋ, ਤਦ (ਇਹ ਕਰਮਾਂ ਰੂਪੀ ਦੁੱਧ) ਰਿੜਕਿਆ ਜਾਂਦਾ ਹੈ, ਇਹਨਾਂ ਤਰੀਕਿਆਂ ਨਾਲ (ਨਾਮ ਰੂਪੀ) ਅੰਮ੍ਰਿਤ ਪਾ ਲਵੋਗੇ।੨।

(ਹੇ ਭਾਈ ! ਜੇ ਜਿਗਿਆਸੂ) ਮਨ ਨੂੰ ਡੱਬਾ (ਬਣਾ ਕੇ ਇਸ ਵਿਚ ਪ੍ਰਭੂ ਦਾ ਨਾਮ ਰੂਪੀ ਜਲ ਇਕਠਾ ਕਰੇ) ਜਿਸ ਨਾਲ (ਉਸਦਾ) ਸਤਸੰਗ ਰੂਪੀ (ਸਰੋਵਰ) ਵਿਚ ਇਸ਼ਨਾਨ ਹੋਵੇ, ਸ਼ਰਧਾ ਰੂਪ ਪੱਤਰਾਂ ਨਾਲ (ਠਾਕੁਰ ਨੂੰ) ਪ੍ਰਸੰਨ ਕਰੇ। ਜੇ ਸੇਵਕ ਪ੍ਰਾਣਾ ਪ੍ਰਯੰਤ (ਪ੍ਰਭੂ ਦੀ) ਸੇਵਾ ਕਰਦਾ ਰਹੇ, ਇਹਨਾਂ ਤਰੀਕਿਆਂ (ਨਾਲ ਸਿਮਰਨ ਕਰਨ ਵਾਲਾ ਮਨੁੱਖ ਰਸੀਆ ਬਣ ਕੇ ਨਿਤ ਨਵੇਂ) ਮਾਲਕ ਨੂੰ (ਮਨ ਵਿੱਚ) ਮਾਣਦਾ ਰਹਿੰਦਾ ਹੈ।੩।

(ਹੇ ਭਾਈ !) ਕਹਿਣ ਵਾਲੇ ਭਾਵ ਗੱਲਾਂ ਕਰਨ ਵਾਲੇ (ਲੋਕ), ਪ੍ਰਭੂ ਨੂੰ ਮਿਲਣ ਦੀਆਂ ਕਈ (ਉਕਤੀਆਂ ਜੁਗਤੀਆਂ) ਦਸਦੇ ਹਨ (ਅਤੇ) ਸਭ ਦਸ ਦਸ ਕੇ (ਇਸ ਦੁਨੀਆ ਤੋਂ) ਚਲੇ ਜਾਂਦੇ ਹਨ (ਪਰ ਉਨ੍ਹਾਂ ਨੂੰ ਤੇਰੀ ਪ੍ਰਾਪਤੀ ਨਹੀਂ ਹੁੰਦੀ, ਸਚਾਈ ਇਹ ਹੈ ਕਿ) ਤੇਰੇ ਬਰਾਬਰ ਦਾ ਕੋਈ ਨਹੀਂ ਹੈ। ਭਗਤੀ ਤੋਂ ਸਖਣਾ ਦਾਸ ਨਾਨਕ (ਇਸ ਲਈ) ਬੇਨਤੀ ਕਰਦਾ ਹੈ (ਕਿ ਹੇ ਹਰੀ ! ਤੇਰਾ ਨਾਮ ਜੋ) ਸਦਾ ਥਿਰ ਰਹਿਣ ਵਾਲਾ ਹੈ, ਮੈਂ ਉਸ ਨੂੰ (ਸਦਾ) ਸਲਾਹੁੰਦਾ ਰਹਾਂ।੪।੧।

## ਅਰਥ ਭੇਦ ਅਤੇ ਨਿਰਣੈ

**ਭਾਂਡਾ ਧੋਇ ਬੈਸਿ ਧੂਪੁ ਦੇਵਹੁ, ਤਉ ਦੂਧੈ ਕਉ ਜਾਵਹੁ ॥**

ਵੱਖ ਵੱਖ ਅਰਥ :

1) ਨਿਸ਼ਕਾਮ ਕਰਮੋ ਕਰਕੇ ਅੰਤਸ਼ਕਰਣ ਕੋ ਸੁੱਧ ਕਰੋ ਏਹੀ ਭਾਂਡਾ (ਧੋਇ) ਧੋਣਾ ਹੈ ਔ ਸੁਭ (ਬੈਸ) ਵਾਸਨਾ ਜੋ ਧਾਰਨੀਆ ਹੈਂ ਏਹੀ ਉਸ ਭਾਂਡੇ ਕੋ ਧੂਪ ਦੇਹੋ ਜਬ ਪਹਲੇ ਇਸ ਪ੍ਰਕਾਰ ਕਰੋ (ਤਉ) ਤਬ ਤੁਮ ਦੁਧ ਕੋ ਜਾਵੋ। [ਫ.ਸ.

2) (ਪਹਿਲੇ) ਭਾਂਡਾ ਧੋਵੋ (ਫਿਰ) ਧੁਪ ਦੀ ਵਾਸ਼ਨਾ ਦੇਵੋ, ਤਦ ਦੂਧ ਨੂੰ ਜਾਵੋ। [ਪੰ. ਨਰੈਣ ਸਿੰਘ, ਸੰ.ਸ.

3) (ਮੱਖਣ ਹਾਸਲ ਕਰਨ ਲਈ ਹੇ ਭਾਈ !) (ਪਹਿਲਾਂ) ਭਾਂਡਾ ਧੋ ਕੇ ਬੈਠ ਕੇ (ਉਸ ਭਾਂਡੇ ਨੂੰ) ਧੂਪ ਦੇ ਕੇ ਤਦੋਂ ਦੁੱਧ ਲੈਣ ਜਾਂਦੇ ਹੋ। ਫਿਰ ਜਾਗ ਲਾ ਕੇ ਉਸ ਨੂੰ ਜਮਾਂਦੇ ਹੋ (ਇਸੇ ਤਰ੍ਹਾਂ ਜੇ ਨਾਮ ਅੰਮ੍ਰਿਤ ਪ੍ਰਾਪਤ ਕਰਨਾ ਹੈ, ਤਾਂ ਹਿਰਦੇ ਨੂੰ ਪਵਿਤਰ ਕਰਕੇ ਮਨ ਨੂੰ ਰੋਕੋ- ਇਹ ਇਸ ਹਿਰਦਾ ਭਾਂਡੇ ਨੂੰ ਧੂਪ ਦਿਉ। ਤਦੋਂ ਦੁੱਧ ਲੈਣ ਜਾਵੋ। [ਦਰਪਣ

ਅਜੋਕੇ ਪ੍ਰੋਫੈਸਰ 'ਧੂਪੁ' ਦੇ ਅਰਥ 'ਧੁਪ' ਹੀ ਪਸੰਦ ਕਰਦੇ ਹਨ।

**ਨਿਰਣੈ :** ਸੰਪ੍ਰਦਾਈ ਵਿਦਵਾਨਾਂ ਨੇ 'ਬੈਸਿ' ਦੇ ਅਰਥ 'ਵਾਸ਼ਨਾ' ਕੀਤੇ ਹਨ ਪਰ ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ ਇਹ ਅਰਥ ਠੀਕ ਨਹੀਂ ਹਨ ਕਿਉਂਕਿ ਇਸ ਦੀ ਪੁਸ਼ਟੀ ਵਿਚ ਕੋਈ ਪ੍ਰਮਾਣ ਨਹੀਂ ਮਿਲਦਾ।

ਦੁੱਧ ਜਮਾਉਣ ਵਾਲੇ ਭਾਂਡੇ ਨੂੰ ਧੁਪ ਵਿਚ ਵੀ ਰਖਿਆ ਜਾਂਦਾ ਹੈ ਤੇ ਉਸ ਨੂੰ ਧੂਪ ਵੀ ਦਿਤੀ ਜਾਂਦੀ ਹੈ। ਜਿਥੇ 'ਧੂਪ ਛਾਵ' ਸ਼ਬਦਾਂ ਦੀ ਵਰਤੋਂ ਇਕਠੀ ਹੈ ਉਥੇ ਕੋਈ ਭੁਲੇਖਾ ਨਹੀਂ ਲਗਦਾ। ਇਹ 'ਧੂਪੁ' ਸਰੂਪ ਚਮਕ ਅਤੇ ਸੁਗੰਧੀ ਵਾਲੀ ਧੂਪ ਜੋ ਧੁਖਾਈ ਜਾਂਦੀ ਹੈ, ਦੇ ਅਰਥ ਭੀ ਦਿੰਦਾ ਹੈ। ਸੰਬੰਧਤ ਪੰਕਤੀ ਵਿਚ 'ਧੂਪੁ' ਦਾ 'ਪੁ' ਔਂਕੜ ਸਹਿਤ ਹੈ ਅਤੇ ਤਿੰਨ ਥਾਵਾਂ ਤੇ ਵਰਤਿਆ ਗਿਆ ਹੈ। ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ ੬੬੩, ੩੯੩ ਅਤੇ ੧੦੧੦ ।

ਗੁਰਬਾਣੀ ਵਿੱਚ ਬੈਸਿ ਪਦ ਦੇ ਅਰਥ 'ਬੈਠ ਕੇ' ਹੀ ਹਨ :-

**ਕਹੁ ਪੰਡਿਤ ਸੂਚਾ ਕਵਨੁ ਠਾਉ ॥ ਜਹਾਂ ਬੈਸਿ ਹਉ ਭੋਜਨੁ ਖਾਉ ॥** [ਪੰਨਾ ੧੧੯੫

'ਬੈਸਿ' ਦਾ ਅਰਥ ਵਾਸ਼ਨਾ ਕਰਨੇ ਮਨੋਕਲਪਿਤ ਹਨ। ਅੰਤਰੀਵ ਅਰਥ ਕਰਨ ਵੇਲੇ ਗਿਆਨੀ ਲੋਕ ਭਾਂਤ ਭਾਂਤ ਦੀ ਸ਼ਬਦਾਵਲੀ ਵਰਤ ਲੈਂਦੇ ਹਨ ਪਰ ਇਥੇ ਪਹਿਲਾਂ ਬਾਹਰਲਾ ਪ੍ਰਕਰਣ ਦੁਧ ਜਮਾਉਣ ਤੇ ਰਿੜਕਣ ਦਾ ਲੈਣਾ ਹੈ। ਦੁੱਧ ਵਾਲੇ ਭਾਂਡੇ ਦੀ ਮੁਸ਼ਕ ਨੂੰ ਮਾਰਨ ਲਈ ਭਖਦੇ ਅੰਗਾਰਾਂ ਤੇ ਹਰਮਲ ਪਾ ਕੇ ਧੂਆਂ ਦਿੱਤਾ ਜਾਂਦਾ ਹੈ, ਇਥੇ 'ਧੂਪੁ' ਦੇ ਅਰਥ ਇਹ ਬਣਨਗੇ, ਚੰਦਨ ਵਾਲੀ ਧੂਪ ਵਾਲੇ ਵੀ ਨਹੀਂ।

## ਸਾਰੰਸ਼ ਅਤੇ ਸਿਧਾਂਤ

ਗੁਰੂ ਬਾਬਾ ਜੀ ਨੇ "ਨਾਨਕ ਕੈ ਘਰਿ ਕੇਵਲ ਨਾਮੁ" ਵਾਲਾ ਸੰਦੇਸ਼ਾ ਨੌ ਖੰਡ ਪ੍ਰਿਥਵੀ ਤੇ ਵਸਣ ਵਾਲੇ ਸਮੂਹ ਜੀਵ ਜੰਤਾਂ ਤਾਈਂ ਮਾਨੋ ਸਚਾ ਢੋਆ ਪਹੁੰਚਾਇਆ ਅਤੇ ਸਭ ਨੂੰ ਕਰਤਾਪੁਰਖ ਜੀ ਦਾ ਨਾਮ ਜਪਾਇਆ। ਗੁਰਬਾਣੀ ਵਿਚ ਅੰਕਿਤ ਹੈ:-

**ਨਾਮੁ ਸਿਰੋਮਣਿ ਸਰਬ ਮੈ, ਭਗਤ ਰਹੇ ਲਿਵ ਧਾਰਿ ॥** [ਪੰਨਾ ੧੩੯੩

ਜਿਸ ਨਾਮ ਦੀ ਮਹਿਮਾ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੧੪੩੦ ਪੰਨੇ ਭਰਪੂਰ ਹਨ, ਉਸ ਨਾਮ ਨੂੰ ਜਪਣ ਦੀ ਜੁਗਤੀ ਦਾ ਵਰਣਨ ਇਸ ਸ਼ਬਦ ਵਿਚ ਦੁਧ ਜਮਾ ਕੇ ਰਿੜਕਣ ਅਤੇ ਮਖਣ ਕਢਣ ਦਾ ਅਲੰਕਾਰ ਸਾਹਮਣੇ ਰਖ ਕੇ ਇਉਂ ਸਮਝਾਇਆ ਹੈ:-

ਜਿਵੇਂ ਸਭ ਤੋਂ ਪਹਿਲਾਂ ਦੁੱਧ ਜਮਾਉਣ ਵਾਲਾ ਭਾਂਡਾ ਚੰਗੀ ਤਰ੍ਹਾਂ ਧੋ ਕੇ ਸਾਫ ਕੀਤਾ ਜਾਂਦਾ ਹੈ, ਫਿਰ ਉਸ ਨੂੰ ਧੁੱਪ ਵਿਚ ਰਖ ਕੇ ਸੁਕਾਇਆ ਜਾਂਦਾ ਹੈ, ਉਸ ਦੀ ਖਟੀ ਵਾਸ਼ਨਾ ਨੂੰ ਮਾਰਨ ਲਈ ਭਖਦੇ ਕੋਲਿਆਂ ਤੇ ਹਰਮਲ ਪਾ ਕੇ ਧੂਆਂ ਦਿੱਤਾ ਜਾਂਦਾ ਹੈ। ਗਰਮ ਦੁਧ ਦੀ ਜਦੋਂ ਠਾਰ ਭਜ ਜਾਂਦੀ ਹੈ ਤਾਂ ਉਸ ਨੂੰ ਫੈਂਟ ਕੇ ਦੁਧ ਜਮਾਉਣ ਵਾਲੇ ਭਾਂਡੇ ਵਿਚ ਪਾਇਆ ਜਾਂਦਾ ਹੈ। ਫਿਰ ਉਸ ਨੂੰ ਜਾਗ·ਲਾਈ ਜਾਂਦੀ ਹੈ। ਜਦੋਂ ਦੁਧ ਜੰਮ ਜਾਂਦਾ ਹੈ ਫਿਰ ਉਸ ਦਹੀਂ ਵਿਚ ਮਧਾਣੀ ਪਾ ਕੇ ਨੇਤਰੇ ਦੀ ਰੱਸੀ ਜਿਸ ਦੇ ਦੋ ਸਿਰਿਆਂ ਨਾਲ ਲਕੜ ਦੀਆਂ ਇਟੀਆਂ ਫੜਨ ਲਈ ਹੁੰਦੀਆਂ ਹਨ, ਦੋਹਾਂ ਹੱਥਾਂ ਵਿੱਚ ਫੜ ਕੇ ਸਹਿਜੇ ਸਹਿਜੇ ਰਿੜਕਿਆ ਜਾਂਦਾ ਹੈ ਤਾਂ ਜੋ (ਮੱਖਣ) ਸਾਬਤ ਨਿਕਲੇ। ਇਸੇ ਤਰ੍ਹਾਂ ਭਗਤ ਕਬੀਰ ਜੀ ਆਦੇਸ਼ ਦਿੰਦੇ ਹਨ:-

**ਹਰਿ ਕਾ ਬਿਲੋਵਨਾ ਬਿਲੋਵਹੁ, ਮੇਰੇ ਭਾਈ ॥**
**ਸਹਜਿ ਬਿਲੋਵਹੁ, ਜੈਸੇ ਤਤੁ ਨ ਜਾਈ ॥** [ਪੰਨਾ ੪੭੮

ਸੋ, ਇਥੇ ਉਪ੍ਰੋਕਤ ਅਲੰਕਾਰ ਨੂੰ ਮੁਖ ਰਖ ਕੇ ਨਾਮ ਸਿਮਰਨ ਦੀ ਬਿਧੀ ਨੂੰ ਨਿਰੂਪਣ ਕੀਤਾ ਗਿਆ ਹੈ। ਭਾਂਡੇ ਤੋਂ ਭਾਵ ਅੰਤਸ਼ ਕਰਣ ਹੈ:-

**ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥** [ਪੰਨਾ ੭੨੯

'ਬੈਸਿ' ਤੋਂ ਭਾਵ 'ਟਿਕ ਕੇ, ਧੂਪੁ ਦੇਵਹੁ' ਤੋਂ ਭਾਵ ਮੈਲੀ ਵਾਸ਼ਨਾ (ਮੁਸ਼ਕ) ਮਾਰਨ ਲਈ ਧੁੱਪ ਤੇ ਰਖਣਾ ਹੈ।ਜਿਨ੍ਹਾਂ ਦੇ ਹਿਰਦੇ ਰੂਪੀ ਭਾਂਡੇ ਵਿਚ ਪ੍ਰੇਮ ਹੈ ਤਿਨ੍ਹਾਂ ਦਾ (ਮਨੁੱਖਾ ਜੀਵਨ) ਪਰਮੇਸ਼ਰ ਸਵਾਰੇਗਾ। ਸੋ, ਪਹਿਲਾਂ ਚਿਤ ਨੂੰ ਨਾਮ-ਸਿਮਰਨ ਦੇ ਨਿਰੰਤਰ ਜਾਪ ਨਾਲ ਧੋਵੋ। ਫਿਰ ਬੈਠ ਕੇ ਉਸ ਭਾਂਡੇ ਨੂੰ ਧੁਪ ਲਵਾਉ। ਧੁਪ ਪਦ 'ਚਮਕ' ਦਾ ਪ੍ਰਤੀਕ ਹੈ। ਭਾਵ ਜੀਵਨ ਨੂੰ ਸ੍ਰੇਸ਼ਟ ਗੁਣਾਂ ਦੀ ਲਿਸ਼ਕ ਨਾਲ ਚਮਕਾਓ, ਹਉਮੈ ਦੀ ਮੈਲ ਨੂੰ ਕਟੋ। ਦੁੱਧ ਨੂੰ ਨਿਰਮਲ ਕਰਮਾਂ ਨਾਲ ਅਤੇ ਸੁਰਤਿ (ਸੋਝੀ ਅਥਵਾ ਚੇਤਨਤਾ) ਨੂੰ ਸਮਾਇਣ (ਜਾਗ) ਨਾਲ ਤੁਲਨਾ ਦਿਤੀ ਹੈ, ਕਿਉਂਕਿ ਜਾਗ ਤੋਂ ਬਿਨਾ ਦੁਧ ਜਮ ਨਹੀਂ ਸਕਦਾ। ਆਤਮਿਕ ਚੇਤਨਤਾ ਨਾਲ ਕੀਤਾ ਸਿਮਰਨ ਹੀ ਫਲੀ-ਭੂਤ ਹੁੰਦਾ ਹੈ। ਇਹ ਲੋੜੀਂਦੀ ਸਮਗਰੀ ਇਕਠੀ ਕਰਕੇ ਪ੍ਰਭੂ ਦੇ ਨਾਮ-ਸਿਮਰਨ ਵਿਚ ਜੁਟ ਜਾਓ। ਬੇ-ਫ਼ਿਕਰ ਹੋ ਕੇ ਸਿਮਰਨ ਸਾਧਨਾ ਕਰੀ ਚਲੋ, ਕੋਈ ਵਿਘਨ ਨਹੀਂ ਪਵੇਗਾ, ਮਨ ਜੁੜ ਜਾਵੇਗਾ। ਪਰ ਯਾਦ ਰਖੋ ਕਿ ਰਿਧੀਆਂ ਸਿਧੀਆਂ ਜਾਂ ਹੋਰ ਪਦਾਰਥਾਂ ਦੀ ਪ੍ਰਾਪਤੀ ਲਈ ਸਿਮਰਨਾ 'ਅਵਰਿ ਨਿਰਾਫਲ ਕਾਮਾ' ਦੇ ਘੇਰੇ ਵਿਚ ਆ ਜਾਵੇਗਾ। ਤੁਹਾਡਾ ਮਨ ਭਟਕਣਾ ਵਿਚ ਪਿਆ ਰਹੇਗਾ। ਇਸ ਲਈ 'ਜਪਹੁ ਤ ਏਕੋ ਨਾਮਾ' ਵਾਲੀ ਧਾਰਨਾ ਨੂੰ ਦ੍ਰਿੜ੍ਹ ਕਰੋ। ਜੇ ਸੁਚੇਤ ਹੋ ਕੇ ਸਿਮਰਨ ਕਰੋਗੇ ਤਾਂ ਅੰਤਰ-ਆਤਮੇ ਪ੍ਰਕਾਸ਼ ਹੋ ਜਾਵੇਗਾ ਜਿਵੇਂ ਭਗਤ

ਕਬੀਰ ਜੀ ਦੇ ਬਚਨ ਹਨ:-

**ਪੰਚ ਪਹਰੂਆ ਦਰ ਮਹਿ ਰਹਤੇ, ਤਿਨਕਾ ਨਹੀ ਪਤੀਆਰਾ ॥**
**ਚੇਤਿ ਸੁਚੇਤ ਚਿਤ ਹੋਇ ਰਹੁ, ਤਉ ਲੈ ਪਰਗਾਸੁ ਉਜਾਰਾ॥** [ਪੰਨਾ ੩੩੯

ਮਨ ਨੂੰ ਈਟੀ ਬਣਾ ਕੇ ਹੱਥ ਵਿਚ ਫੜਨ ਦੇ ਆਦੇਸ਼ ਦਾ ਭਾਵ ਇਹ ਹੈ ਕਿ ਮਨ ਨੂੰ ਪਦਾਰਥਕ ਰੁਚੀਆਂ ਵਲੋਂ ਹਟਾ ਕੇ ਇਸ ਤੇ ਕਾਬੂ ਪਾਓ, ਆਲਸ ਤੇ ਅਵਿਦਿਆ ਦੀ ਨੀਂਦ ਤੋਂ ਬਚਾਉ, ਜਾਗਣ ਦਾ ਆਦੇਸ਼ ਦਿਓ:-

**ਕਬੀਰ, ਸੂਤਾ ਕਿਆ ਕਰਹਿ, ਬੈਠਾ ਰਹੁ ਅਰੁ ਜਾਗੁ ॥**
**ਜਾ ਕੇ ਸੰਗ ਤੇ ਬੀਛੁਰਾ, ਤਾਹੀ ਕੇ ਸੰਗਿ ਲਾਗੁ ॥** [ਪੰਨਾ ੧੩੭੧

ਇਸ ਸਲੋਕ ਦੇ ਭਾਵ ਤੇ ਅਮਲ ਕਰੋ। ਰਸਨਾ ਨਾਲ ਨਾਮ ਜਪਣਾ, ਇਹ ਰਿੜਕਣਾ ਹੈ, ਇਸ ਤਰ੍ਹਾਂ ਰਿੜਕਦਿਆਂ ਮਖਣ ਰੂਪੀ ਅੰਮ੍ਰਿਤ ਪ੍ਰਾਪਤ ਕਰ ਲਵੋਗੇ।

ਅੰਤਲੇ ਦੋ ਅੰਕਾਂ ਵਿਚ ਠਾਕੁਰ-ਪੂਜਾ ਦਾ ਅਲੰਕਾਰ ਬੰਨ੍ਹ ਕੇ ਸਾਨੂੰ "ਪੂਜਾ ਕੀਚੈ ਨਾਮ ਧਿਆਈਐ, ਬਿਨੁ ਨਾਵੈ ਪੂਜ ਨ ਹੋਇ"(ਪੰਨਾ ੪੮੯) ਦਾ ਮਾਰਗ ਦਰਸਾਇਆ ਹੈ।

ਪੂਜਾ ਕਰਨੇ ਸਮੇਂ ਜਿਸ ਡੱਬੇ ਵਿੱਚ ਠਾਕੁਰ ਰਖਦੇ ਹਨ, ਉਸ ਨੂੰ **ਸੰਪਟ** ਕਹਿੰਦੇ ਹਨ। ਇਸ ਡੱਬੇ ਦੀ ਥਾਂ ਮਨ ਨੂੰ ਹਰੀ ਦੇ ਨਿਵਾਸ ਦਾ ਡੱਬਾ ਬਣਾਓ ਅਤੇ ਮਨ ਨੂੰ ਨਦੀ ਵਿਚ ਇਸ਼ਨਾਨ ਕਰਾਉਣ ਦੀ ਥਾਂ ਸਤਿਸੰਗ ਰੂਪੀ ਸਰੋਵਰ ਵਿਚ ਨਵ੍ਹਾਉ। ਇਹੋ ਜਿਹੀ ਪੂਜਾ ਦੀ ਕਾਰ ਕਮਾਓ, ਜੋ ਪ੍ਰਭੂ ਨੂੰ ਪ੍ਰਾਣਾਂ ਤੱਕ ਦੀ ਭੇਟਾ ਦੇਣੀ ਪਵੇ ਤਾਂ ਉਹ ਵੀ ਦੇਣੋ ਪਿਛੇ ਨਾ ਹਟੋ। ਇਸ ਤਰ੍ਹਾਂ ਉਸ ਸਾਹਿਬ ਦਾ ਆਤਮਿਕ ਅਨੰਦ ਮਾਣਨ ਵਿਚ ਸਫਲ ਹੋ ਸਕੀਦਾ ਹੈ।

ਸਿਧਾਂਤ ਇਹ ਹੈ ਕਿ ਨਿਰੀਆਂ ਗੱਲਾਂ, ਜਾਂ ਕਰਮ ਕਾਂਡਾਂ ਨਾਲ ਕੁਝ ਨਹੀਂ ਬਣਦਾ, ਕਮਾਈ ਦੀ ਲੋੜ ਹੈ। ਭਾਈ ਸਾਹਿਬ ਗੁਰਦਾਸ ਜੀ ਦੇ ਬਚਨ ਹਨ:-

**...ਤੈਸੇ ਗਯਾਨ ਗੋਸ਼ਟਿ ਕਹਿਤ ਨ ਰਹਤ ਪਾਵੈ,**
**ਕਰਨੀ ਪ੍ਰਧਾਨ ਭਾਨ ਉਦਿਤ ਆਕਾਸ ਹੈ ॥** [ਕਬਿਤ ਨੰ. ੪੩

ਸੋ, ਸੱਚੇ ਦਿਲੋਂ ਪਰਮੇਸ਼ਰ ਦੀ ਸਚੀ ਸਿਫਤਿ ਸਾਲਾਹ ਕਰਨ ਦੀ ਲੋੜ ਹੈ ਕਿਉਂਕਿ ਇਹੋ ਹੀ ਪਰਮੇਸ਼ਰ ਦੀ ਪ੍ਰਾਪਤੀ ਦਾ ਪ੍ਰਮਾਣੀਕ ਮਾਰਗ ਹੈ:-

ੳ) **ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥** [ਪੰਨਾ ੧੪੧੨

ਅ) **ਅੰਤਰਿ ਪ੍ਰੇਮੁ ਪਰਾਪਤਿ ਦਰਸਨੁ॥**
**ਗੁਰਬਾਣੀ ਸਿਉ ਪ੍ਰੀਤਿ ਸੁਪਰਸਨੁ ॥** [ਪੰਨਾ ੧੦੩੨

**ਸੂਹੀ ਮਹਲਾ ੧ ਘਰੁ ੨ ॥ੴ ਸਤਿਗੁਰ ਪ੍ਰਸਾਦਿ ॥ ਅੰਤਰਿ ਵਸੈ, ਨ ਬਾਹਰਿ ਜਾਇ ॥ ਅੰਮ੍ਰਿਤੁ ਛੋਡਿ, ਕਾਹੇ ਬਿਖੁ ਖਾਇ ॥੧॥ ਐਸਾ ਗਿਆਨੁ ਜਪਹੁ, ਮਨ ਮੇਰੇ ॥ ਹੋਵਹੁ ਚਾਕਰ ਸਾਚੇ ਕੇਰੇ ॥੧॥ਰਹਾਉ॥ ਗਿਆਨੁ ਧਿਆਨੁ, ਸਭੁ ਕੋਈ ਰਵੈ ॥ ਬਾਂਧਨਿ ਬਾਂਧਿਆ, ਸਭੁ ਜਗੁ ਭਵੈ ॥੨॥ ਸੇਵਾ ਕਰੇ, ਸੁ ਚਾਕਰੁ ਹੋਇ ॥ ਜਲਿ ਥਲਿ ਮਹੀਅਲਿ ਰਵਿ ਰਹਿਆ ਸੋਇ ॥੩॥ ਹਮ ਨਹੀ ਚੰਗੇ, ਬੁਰਾ ਨਹੀ ਕੋਇ ॥ ਪ੍ਰਣਵਤਿ ਨਾਨਕੁ, ਤਾਰੇ ਸੋਇ ॥੪॥੧॥੨॥**

**ਪਦ ਅਰਥ :** ਕਾਹੇ=ਕਿਸ ਲਈ, ਕਿਉਂ?। ਬਿਖੁ=ਜ਼ਹਿਰ। ਚਾਕਰ=ਸੇਵਕ। ਰਵੈ=ਜ਼ਬਾਨੀ ਆਖਦਾ ਹੈ। ਬਾਧਨਿ=ਬੰਧਨ ਵਿਚ। ਮਹੀਅਲਿ=ਪੁਲਾੜ ਵਿਚ। ਰਵਿ ਰਹਿਆ=ਵਿਆਪਕ ਹੋ ਰਿਹਾ ਹੈ। ਸੋਇ=ਉਹ (ਵਾਹਿਗੁਰੂ)। ਪ੍ਰਣਵਤਿ=ਬੇਨਤੀ ਕਰਦਾ ਹੈ।

**ਅਰਥ :** (ਹੇ ਭਾਈ ! ਜਿਸ ਮਨੁੱਖ ਦੇ ਹਿਰਦੇ) ਅੰਦਰ (ਵਾਹਿਗੁਰੂ) ਵਸਦਾ ਹੈ (ਉਹ ਅੰਮ੍ਰਿਤ ਰਸ ਲਈ) ਬਾਹਰ ਨਹੀਂ ਜਾਂਦਾ। (ਉਹ) ਅੰਮ੍ਰਿਤ (ਨਾਮ ਰਸ) ਛੋੜ ਕੇ (ਵਿਸ਼ੇ ਰੂਪੀ) ਜ਼ਹਿਰ ਕਿਉਂ ਖਾਏ ਭਾਵ ਨਹੀਂ ਖਾਂਦਾ।੧।

ਹੇ ਮੇਰੇ ਮਨ ! ਤੂੰ (ਗੁਰੂ ਦਾ ਬਖਸ਼ਿਆ ਹੋਇਆ) ਇਹੋ ਜਿਹਾ ਗਿਆਨ ਜਪ (ਭਾਵ ਨਾਮ-ਜਪ ਦ੍ਰਿੜ ਕਰ ਅਤੇ) ਸੱਚੇ (ਪ੍ਰਭੂ) ਦਾ ਸੇਵਕ ਬਣ ਜਾ।੧।ਰਹਾਉ।

(ਹੇ ਭਾਈ !) ਹਰੇਕ (ਮਨੁੱਖ) ਜ਼ਬਾਨੀ ਗਿਆਨ ਧਿਆਨ (ਪ੍ਰਾਪਤ ਕਰਨ ਦੀ ਰੱਟ ਲਾਉਂਦਾ ਹੈ, ਡੀਂਗਾ ਮਾਰਦਾ ਹੈ)। ਪਰ ਸਚਾਈ ਇਹ ਹੈ ਕਿ ਸਾਰਾ ਜਗਤ ਹੀ (ਮਾਇਆ ਦੇ) ਬੰਧਨਾਂ ਵਿਚ ਫਸਿਆ ਹੋਇਆ (ਭਟਕਦਾ) ਫਿਰਦਾ ਹੈ।੨।

(ਹੇ ਭਾਈ ! ਜੋ ਮਨੁੱਖ ਪ੍ਰਭੂ ਦੀ) ਸੇਵਾ (ਸਿਮਰਨ) ਕਰਦਾ ਹੈ ਉਹੋ ਹੀ (ਸਾਹਿਬ ਦਾ ਅਸਲੀ) ਸੇਵਕ ਹੁੰਦਾ ਹੈ। (ਉਸ ਨੂੰ) ਪਾਣੀ ਵਿਚ ਧਰਤੀ ਅੰਦਰ ਪੁਲਾੜ ਵਿਚ (ਹਰ ਥਾਂ ਤੇ) ਉਹ (ਪਰਮੇਸ਼ਰ ਹੀ) ਵਿਆਪਕ ਹੋਇਆ (ਦਿਸਦਾ ਹੈ)।੩।

(ਉਹ ਮਨੁੱਖ ਇਹ ਆਖਦਾ ਹੈ) ਮੈਂ ਚੰਗਾ ਨਹੀਂ (ਅਤੇ ਮੇਰੇ ਨਾਲੋਂ) ਕੋਈ ਮਾੜਾ ਨਹੀਂ ਹੈ। ਨਾਨਕ ਬੇਨਤੀ ਕਰਦਾ ਹੈ (ਉਸ ਦਾ ਇਹ ਨਿਸਚਾ ਹੈ ਕਿ) ਉਹ (ਪ੍ਰਭੂ ਹੀ ਉਸ ਨੂੰ ਸੰਸਾਰ ਸਾਗਰ ਤੋਂ) ਤਾਰ ਲਵੇਗਾ।੪।੧।੨।

## ਅਰਥ ਭੇਦ ਅਤੇ ਨਿਰਣੈ

**ਅੰਤਰਿ ਵਸੈ ਨ ਬਾਹਰਿ ਜਾਇ ॥ ਅੰਮ੍ਰਿਤੁ ਛੋਡਿ ਕਾਹੇ ਬਿਖੁ ਖਾਇ॥**

ਵਖ ਵਖ ਅਰਥ :

1) ਹੇ ਮਨ ! ਵਾਹਿਗੁਰੂ ਤੇਰੇ ਅੰਦਰ ਵਸਦਾ ਹੈ, ਤੂੰ ਬਾਹਰ ਨਾ ਜਾ। ਅੰਮ੍ਰਿਤ ਨੂੰ ਛੱਡ ਕੇ ਕਿਉਂ ਜ਼ਹਿਰ ਖਾਂਦਾ ਹੈਂ? [ਸ਼ਬਦਾਰਥ, ਫ.ਸ.

2) (ਸੇਵਕ ਉਹ ਹੈ ਜਿਸ ਦਾ ਮਨ) ਦੁਨੀਆ ਦੇ ਰੱਸਾਂ ਪਦਾਰਥਾਂ ਵਲ ਨਹੀਂ ਦੌੜਦਾ ਤੇ ਆਪਣੇ ਅੰਤਰ ਆਤਮੇ ਹੀ (ਪ੍ਰਭੂ ਚਰਨਾਂ ਵਿਚ) ਟਿਕਿਆ ਰਹਿੰਦਾ ਹੈ, ਪਰਮਾਤਮਾ ਦਾ ਨਾਮ ਅੰਮ੍ਰਿਤ ਛੱਡ ਕੇ ਉਹ ਵਿਸ਼ਿਆਂ ਦਾ ਜ਼ਹਿਰ ਨਹੀਂ ਖਾਂਦਾ। [ਦਰਪਣ

**ਨਿਰਣੈ :** ਇਸ ਵਿਚ ਸੰਦੇਹ ਨਹੀਂ ਕਿ ਇਸ ਸ਼ਬਦ ਦੀਆਂ ਰਹਾਉ ਵਾਲੀਆਂ ਪੰਕਤੀਆਂ ਮਨ ਨੂੰ ਸੰਬੋਧਿਤ ਹਨ- "ਐਸਾ ਗਿਆਨੁ ਜਪਹੁ ਮਨ ਮੇਰੇ ॥ ਹੋਵਹੁ ਚਾਕਰ ਸਾਚੇ ਕੇਰੇ" ਪਰ ਸੰਬੰਧਤ ਪੰਕਤੀਆਂ ਵਿਚ 'ਜਾਇ' ਤੇ 'ਖਾਇ' ਪਦ ਸੰਬੋਧਨ ਰੂਪ ਦੇ ਲਖਾਇਕ ਨਹੀਂ, ਕ੍ਰਿਆਵਾਚੀ ਹਨ। ਪਹਿਲਾਂ ਮਨ ਨੂੰ ਪ੍ਰਮਾਣ ਦੇ ਕੇ ਸਮਝਾਇਆ ਹੈ ਕਿ ਜਿਸ ਮਨੁੱਖ ਦੇ ਅੰਦਰ ਵਾਹਿਗੁਰੂ ਵਸਦਾ ਹੈ, ਉਹ ਬਾਹਰ ਕਿਤੇ ਨਹੀਂ ਜਾਂਦਾ। ਉਹ ਅੰਮ੍ਰਿਤ ਨੂੰ ਛੱਡ ਕੇ ਜ਼ਹਿਰ ਕਿਸ ਲਈ ਖਾਏ? (ਭਾਵ ਉਹ ਵਿਸ਼ਿਆਂ ਰੂਪ ਜ਼ਹਿਰ ਨਹੀਂ ਖਾਂਦਾ)। ਸੋ ਨੰਬਰ 2 ਵਾਲੇ ਅਰਥ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸ਼ਬਦ ਵਿਚ ਠਾਕੁਰ-ਪੂਜਾ ਵਾਲੇ ਕਰਮ ਕਾਂਡਾਂ ਨੂੰ ਰੱਦ ਕੇ ਕੇਵਲ ਹਰੀ ਦੇ ਨਾਮ-ਸਿਮਰਨ ਦੀ ਪ੍ਰੇਰਨਾ ਦਿੱਤੀ ਸੀ। ਇਸ ਸ਼ਬਦ ਵਿਚ ਵੀ ਗਿਆਨ ਧਿਆਨ ਦੀਆਂ ਜ਼ਬਾਨੀ ਗਲਾਂ ਕਰਨ ਵਾਲੇ ਫੋਕਟ ਕਰਮੀਆਂ ਨੂੰ ਮਾਇਆ ਦੇ ਬੰਧਨਾਂ ਵਿਚ ਬੱਝਾ ਹੋਇਆ ਦਸਿਆ ਹੈ। ਸੱਚਾ ਸੇਵਕ ਬਣਨ ਦੀ ਲੋੜ ਤੇ ਜ਼ੋਰ ਦਿੱਤਾ ਹੈ। ਸਿਧਾਂਤ ਇਹ ਹੈ ਕਿ ਸਭ ਵਿੱਚ ਪ੍ਰਭੂ-ਜੋਤਿ ਦੇ ਦਰਸ਼ਨ ਕਰਨੇ

ਹਨ, ਕਿਸੇ ਨੂੰ ਮੰਦਾ ਨਹੀਂ ਆਖਣਾ। "ਹਮ ਨਹੀ ਚੰਗੇ ਬੁਰਾ ਨਹੀ ਕੋਇ" ਇਹ ਨਿਰਮਾਣਤਾ ਵਾਲਾ ਮਾਰਗ ਹੈ, ਜਿਹੜਾ ਇਸ ਤੇ ਚੱਲਦਾ ਹੈ ਉਹ ਸੰਸਾਰ ਸਾਗਰ ਤੋਂ ਸਹਜੇ ਹੀ ਪਾਰ ਹੋ ਜਾਂਦਾ ਹੈ।

## ਸੂਹੀ ਮਹਲਾ ੧ ਘਰੁ ੬

**ੴ ਸਤਿਗੁਰ ਪ੍ਰਸਾਦਿ ॥ ਉਜਲੁ ਕੈਹਾ ਚਿਲਕਣਾ, ਘੋਟਿਮ ਕਾਲੜੀ ਮਸੁ ॥ ਧੋਤਿਆ ਜੂਠਿ ਨ ਉਤਰੈ, ਜੇ ਸਉ ਧੋਵਾ ਤਿਸੁ ॥੧॥ ਸਜਣ ਸੇਈ ਨਾਲਿ ਮੈ, ਚਲਦਿਆ ਨਾਲਿ ਚਲੰਨ੍ਹਿ ॥ ਜਿਥੈ ਲੇਖਾ ਮੰਗੀਐ, ਤਿਥੈ ਖੜੇ ਦਿਸੰਨਿ੍ ॥੧॥ਰਹਾਉ॥ ਕੋਠੇ ਮੰਡਪ ਮਾੜੀਆ, ਪਾਸਹੁ ਚਿਤਵੀਆਹਾ ॥ ਢਠੀਆ ਕੰਮਿ ਨ ਆਵਨੀ, ਵਿਚਹੁ ਸਖਣੀਆਹਾ ॥੨॥ ਬਗਾ ਬਗੇ ਕਪੜੇ, ਤੀਰਥ ਮੰਝਿ ਵਸੰਨਿ੍ ॥ ਘੁਟਿ ਘੁਟਿ ਜੀਆ ਖਾਵਣੇ, ਬਗੇ ਨਾ ਕਹੀਅਨਿ੍ ॥੩॥ ਸਿੰਮਲ ਰੁਖੁ ਸਰੀਰੁ ਮੈ, ਮੈਜਨ ਦੇਖਿ ਭੁਲੰਨਿ੍ ॥ ਸੇ ਫਲ ਕੰਮਿ ਨ ਆਵਨ੍ਹੀ, ਤੇ ਗੁਣ ਮੈ ਤਨਿ ਹੰਨਿ੍ ॥੪॥ ਅੰਧੁਲੈ ਭਾਰ ਉਠਾਇਆ, ਡੂਗਰ ਵਾਟ ਬਹੁਤੁ ॥ ਅਖੀ ਲੋੜੀ ਨਾ ਲਹਾ, ਹਉ ਚੜਿ ਲੰਘਾ ਕਿਤੁ ॥੫॥ ਚਾਕਰੀਆ ਚੰਗਿਆਈਆ, ਅਵਰ ਸਿਆਣਪ ਕਿਤੁ॥ ਨਾਨਕ, ਨਾਮੁ ਸਮਾਲਿ ਤੂੰ, ਬਧਾ ਛੁਟਹਿ ਜਿਤੁ॥੬॥੧॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਕੈਹਾਂ, ਧੋਤਿਆਂ, ਧੋਵਾਂ, ਚਲਦਿਆਂ, ਮਾੜੀਆਂ, ਪਾਸਹੁਂ, ਚਿਤਵੀਆਹਾਂ, ਢਠੀਆਂ, ਵਿਚਹੁਂ, ਸਖਣੀਆਹਾਂ, ਬੱਗਾਂ, ਜੀਆਂ, ਅਖੀਂ, ਲੋੜੀਂ, ਲਹਾਂ, ਹਉਂ, ਲੰਘਾਂ, ਚਾਕਰੀਆਂ, ਚੰਗਿਆਈਆਂ, ਛੁਟਹਿਂ।

**ਪਦ ਅਰਥ :** ਉਜਲੁ=ਚਿੱਟਾ। ਕੈਹਾ=ਕਾਂਸੀ (ਧਾਤ)। ਚਿਲਕਣਾ=ਚਮਕੀਲਾ। ਘੋਟਿਮ=ਮੈਂ ਘੋਟਾਂ (ਰਗੜਾਂ)। ਕਾਲੜੀ=ਕਾਲੀ। ਮਸੁ=ਸਿਆਹੀ। ਧੋਤਿਆ=ਧੋਣ ਨਾਲ। ਸਉ=ਸੌ (ਵਾਰੀ)। ਤਿਸੁ= ਉਸ (ਕਾਂਸੀ) ਨੂੰ। ਸਜਣ=ਮਿਤਰ। ਸੇਈ=ਓਹੀ। ਨਾਲਿ ਮੈ=ਮੇਰੇ ਨਾਲ। ਚਲੰਨਿ=ਚਲਦੇ ਹਨ। ਦਿਸੰਨਿ= ਦਿਸਦੇ ਹਨ। ਕੋਠੇ=ਕਚੇ ਮਕਾਨ। ਮੰਡਲ=ਮੰਦਰ, ਪਕੇ ਮਕਾਨ। ਮਾੜੀਆ=ਮਮਟੀ ਵਾਲੇ ਦੋ ਮੰਜ਼ਲੇ ਮਕਾਨ। ਪਾਸਹੁ=ਆਸੋਂ ਪਾਸੋਂ, ਭਾਵ ਚਾਰ ਚੁਫੇਰਿਓਂ। ਚਿਤਵੀਆਹਾ=ਚਿਤਰੀਆਂ ਹੋਈਆਂ। ਕੰਮਿ= ਕੰਮ ਵਿਚ। ਨ ਆਵਨੀ=ਨਹੀਂ ਆਉਂਦੀਆਂ। ਵਿਚਹੁੰ=ਅੰਦਰੋਂ। ਸਖਣੀਆ=ਖ਼ਾਲੀ।੨। ਬਗਾ= ਬਗਲਿਆਂ ਦੇ। ਬਗੇ ਕਪੜੇ=ਚਿਟੇ ਕਪੜੇ (ਭਾਵ ਖੰਭ)। ਮੰਝਿ=ਵਿਚ। ਵਸੰਨਿ=ਵਸਦੇ ਹਨ। ਘੁਟਿ ਘੁਟਿ= (ਗਲੇ ਤੋਂ) ਘੁਟ ਘੁਟ ਕੇ। ਜੀਆ ਖਾਵਣੇ=ਜੀਆਂ (ਮਛੀਆਂ) ਨੂੰ ਖਾਣ ਵਾਲੇ। ਨ ਕਹੀਅਨਿ=ਨਹੀਂ ਕਹੇ ਜਾਂਦੇ। ਸਿੰਮਲ ਰੁਖ=ਸਿੰਮਲ ਦਾ ਬ੍ਰਿਛ। ਸਰੀਰ ਮੈ=ਮੇਰਾ ਸਰੀਰ। ਮੈਜਨ=ਤੋਤੇ। ਦੇਖਿ=ਵੇਖ ਕੇ। ਭੁਲੰਨਿ=ਭੁਲ ਜਾਂਦੇ ਹਨ (ਭਾਵ ਧੋਖਾ ਖਾ ਜਾਂਦੇ ਹਨ)। ਸੇ ਫਲ=ਓਹ (ਸਿੰਮਲ ਦੇ) ਫਲ। ਸੇ ਗੁਣ=ਓਹੋ ਜਿਹੇ ਗੁਣ। ਮੈ ਤਨਿ ਹੰਨ=ਮੇਰੇ ਸਰੀਰ ਵਿਚ ਹਨ।੪। ਅੰਧੁਲੈ=ਅੰਨ੍ਹੇ (ਮਨੁੱਖ) ਨੇ। ਭਾਰੁ=ਵਜ਼ਨ। ਉਠਾਇਆ=ਚੁਕਿਆ। ਡੂਗਰ ਵਾਟ=ਪਹਾੜੀ ਰਸਤਾ। ਅਖੀ ਲੋੜੀ=ਅੱਖਾਂ ਨਾਲ (ਰਸਤਾ) ਲਭਦਾ ਹਾਂ। ਨਾ ਲਹਾਂ=ਮੈਂ ਲਭ ਨਹੀਂ ਸਕਦਾ। ਹਉ=ਮੈਂ। ਚੜਿ=ਚੜ੍ਹ ਕੇ। ਕਿਤੁ=ਕਿਸ ਤਰੀਕੇ।੫।

ਚਾਕਰੀਆ=ਨੌਕਰੀਆਂ, ਸੇਵਾ ਕਰਨੀ। ਚੰਗਿਆਈਆ=ਨੇਕੀਆਂ। ਅਵਰ ਸਿਆਣਪ=ਹੋਰ ਸਿਆਣਪਾਂ (ਚਤੁਰਾਈਆਂ)। ਕਿਤੁ=ਕਿਸ ਕੰਮ?। ਸਮਾਲਿ=ਯਾਦ ਕਰ। ਜਿਤੁ=ਜਿਸ ਨਾਲ।

**ਅਰਥ :** ਕਾਂਸੀ ਦਾ ਭਾਂਡਾ (ਦਿਸਣ ਵਿਚ) ਸੋਹਣਾ (ਅਤੇ) ਚਮਕੀਲਾ ਹੁੰਦਾ ਹੈ (ਪਰ ਜਦੋਂ ਉਸ ਨੂੰ) ਘੋਟੀਏ (ਤਾਂ ਉਸ ਚੋਂ) ਕਾਲਖ ਨਿਕਲਦੀ ਹੈ (ਕਿਉਂਕਿ ਉਸ ਦੇ ਅੰਦਰ ਕਾਲਖ ਰਚੀ ਹੋਈ ਹੈ)। ਜੇ ਮੈਂ ਉਸ ਨੂੰ ਸੌ ਵਾਰੀ (ਪਿਆ ਧੋਵਾਂ ਉਹ) ਜੂਠ (ਕਾਲਖ) ਧੋਣ ਨਾਲ ਨਹੀਂ ਉਤਰਦੀ।੧।

ਸਜਣ (ਸੰਬੰਧੀ) ਓਹ (ਹੁੰਦੇ ਹਨ, ਜੋ ਸਦਾ) ਨਾਲ (ਰਹਿੰਦੇ ਹਨ ਅਤੇ ਇਸ ਲੋਕ ਚੋਂ ਪਰਲੋਕ ਵਿਚ) ਜਾਂਦਿਆਂ ਵੀ ਨਾਲ ਚਲਦੇ ਹਨ। ਜਿਥੇ (ਕਰਮਾਂ ਦਾ) ਹਿਸਾਬ ਮੰਗਿਆ ਜਾਵੇ, ਉਥੇ (ਨਾਲ ਹੀ) ਖੜੇ ਦਿਸਦੇ ਹਨ।੧।ਰਹਾਉ।

(ਕੱਚੇ) ਕੋਠੇ (ਪੱਕੇ) ਮੰਦਰ, (ਮਹਲ) ਮਾੜੀਆਂ ਚੌਹਾਂ ਪਾਸਿਓਂ ਚਿਤਰਕਾਰੀ ਨਾਲ ਸਜੀਆਂ ਹੋਣ (ਪਰ) ਅੰਦਰੋਂ ਖਾਲੀ ਹੋਣ, ਭਾਵ ਉਨ੍ਹਾਂ ਵਿੱਚ ਕੋਈ ਸੰਭਾਲ ਕਰਨ ਵਾਲਾ ਨਾ ਹੋਵੇ, ਤਾਂ ਓਹ ਢਹਿ ਜਾਂਦੀਆਂ ਹਨ। ਢੱਠੀਆਂ ਹੋਈਆਂ (ਥਾਵਾਂ ਕਿਸੇ) ਕੰਮ ਨਹੀਂ ਆਉਂਦੀਆਂ।੨।

ਬਗਲਿਆਂ ਦੇ ਚਿਟੇ ਖੰਭ (ਕਪੜੇ) ਹੁੰਦੇ ਹਨ (ਅਤੇ ਉਹ ਭੀ) ਤੀਰਥਾਂ ਉਤੇ ਹੀ ਵਸਦੇ ਹਨ (ਪਰ ਓਹ) ਘੁਟ ਘੁਟ ਕੇ ਜੀਆਂ ਨੂੰ ਖਾਣ ਵਾਲੇ ਹੁੰਦੇ ਹਨ, (ਇਸ ਲਈ) ਚਿਟੇ (ਨਿਰਮਲ) ਨਹੀਂ ਆਖੇ ਜਾਂਦੇ।੩।

(ਇਸੇ ਤਰ੍ਹਾਂ) ਸਿੰਬਲ ਦਾ ਬ੍ਰਿਛ ਹੈ (ਤਿਵੇਂ) ਮੇਰਾ ਸਰੀਰ ਹੈ (ਜਿਵੇਂ ਸਿੰਬਲ ਦੇ ਫੱਲਾਂ ਨੂੰ ਵੇਖ ਕੇ) ਤੋਤੇ ਭੁਲੇਖਾ ਖਾ ਜਾਂਦੇ ਹਨ ਓਹ ਫਲ (ਤੋਤਿਆਂ ਦੇ) ਕੰਮ ਨਹੀਂ ਆਉਂਦੇ, ਓਹੋ ਜੇਹੇ ਗੁਣ ਮੇਰੇ ਸਰੀਰ ਵਿੱਚ ਹਨ।੪।

ਮੈਂ ਅੰਨ੍ਹੇ ਨੇ (ਸਿਰ ਉਤੇ ਪਾਪਾਂ ਦਾ) ਭਾਰ ਚੁੱਕਿਆ ਹੋਇਆ ਹੈ, (ਅਗੇ ਆਉਣ ਵਾਲੇ ਜੀਵਨ ਦਾ) ਰਸਤਾ ਬਹੁਤ ਔਖਾ (ਤੇ ਲੰਮਾ ਹੈ)। ਅੱਖਾਂ ਨਾਲ ਮੈਂ ਉਸ ਰਾਹ ਨੂੰ) ਲਭਦਾ ਹਾਂ (ਪਰ ਮੈਂ) ਲਭ ਨਹੀਂ ਸਕਦਾ (ਸੋਚਦਾ ਹਾਂ ਕਿ) ਮੈਂ ਕਿਸ (ਚੀਜ਼ ਨਾਲ ਜੀਵਨ ਪੰਧ ਦੀ ਪਹਾੜੀ ਉਤੇ) ਚੜ੍ਹ ਕੇ (ਸੰਸਾਰ ਤੋਂ) ਪਾਰ ਲੰਘਾਂ?।੫।

(ਦੁਨੀਆ ਦੇ ਲੋਕਾਂ ਦੀਆਂ) ਨੌਕਰੀਆਂ, ਨੇਕੀਆਂ, ਹੋਰ ਦੁਨਿਆਵੀ ਸਿਆਣਪਾਂ ਕਿਸ (ਕੰਮ ਹਨ? ਭਾਵ ਕਿਸੇ ਕੰਮ ਨਹੀਂ ਆਉਂਦੀਆਂ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਹੇ ਭਾਈ ! ਪਰਮਾਤਮਾ ਦਾ ਨਾਮ ਯਾਦ ਕਰ ਜਿਸ (ਦੁਆਰਾ ਤੂੰ ਮੋਹ ਮਾਇਆ ਦੇ ਬੰਧਨਾਂ ਵਿਚ) ਬੱਧਾ ਹੋਇਆ ਛੁਟ ਸਕੇਂ।੬।੧।੩।

## ਅਰਥ ਭੇਦ ਅਤੇ ਨਿਰਣੈ

**ਸਿੰਮਲ ਰੁਖੁ ਸਰੀਰ ਮੈ, ਮੈਜਨ ਦੇਖਿ ਭੁਲੰਨਿ ॥**

ਵਖ ਵਖ ਅਰਥ :

1 ਤੇਰਾ ਸਰੀਰ ਸਿੰਮਲ ਬ੍ਰਿਛ (ਮੈ) ਰੂਪ (ਮੈ) ਤਿਸ ਵਿਖੇ ਭੇਖ ਦੇਖ ਕੇ (ਜਨ) ਪੁਰਸ ਭੁਲ ਜਾਤੇ ਹੈਂ। ਦ੍ਰਿਸਟਾਂਤ **ਮੈਜਨ** ਨਾਮ ਤੋਤਿਓ ਕਾ 'ਸੋ ਤੋਤੇ ਭੂਲ ਜਾਤੇ ਹੈਂ। [ਫ.ਸ.

2 ਮੇਰਾ ਸਰੀਰ (ਜੀਵਨ) ਸਿੰਮਲ ਦੇ ਬ੍ਰਿਛ ਵਰਗਾ ਹੈ (ਉਤੋਂ ਉਤੋਂ ਪ੍ਰਫੁਲਤ) ਜਿਵੇਂ ਉਸ ਨੂੰ ਤਿਵੇਂ ਮੈਨੂੰ ਲੋਕ ਵੇਖ ਕੇ ਭੁਲ ਜਾਂਦੇ ਹਨ। [ਸ਼ਬਦਾਰਥ, ਦਰਪਣ

**ਨਿਰਣੈ :** ਸੰਸਕ੍ਰਿਤ ਦਾ ਸ਼ਬਦ 'ਮਾਜਲੁ' ਹੈ ਜਿਸ ਦੇ ਅਰਥ ਹਨ ਇਕ ਪ੍ਰਕਾਰ ਦਾ ਪੰਛੀ, ਭਾਵ ਤੋਤਾ। ਇਥੇ 'ਮੈਜਨ' ਪਦ ਬਹੁਵਚਨ ਦਾ ਲਖਾਇਕ ਹੈ। 'ਮੈ ਜਨ' ਪਦ ਛੇਦ ਕਰਕੇ 'ਮੇਰੇ ਵਰਗੇ' ਅਰਥ ਕਰਨੇ ਠੀਕ ਨਹੀਂ ਹਨ। ਮੈਂ ਮੇਰਾ ਸਰੀਰ (ਜੀਵਨ) ਜੋ ਸਿੰਮਲ ਬ੍ਰਿਛ ਸਮਾਨ ਹੈ, ਜਿਵੇਂ ਉਸਨੂੰ ਵੇਖ ਕੇ ਤੋਤੇ ਭੁਲ ਜਾਂਦੇ ਹਨ ਤਿਵੇਂ ਮੇਰਾ ਬਾਹਰਲਾ ਪਹਿਰਾਵਾ ਸਜਣ ਵਰਗਾ ਵੇਖ ਕੇ ਲੋਕ ਭੁਲ ਜਾਂਦੇ ਹਨ। ਗੁਰਬਾਣੀ ਵਿੱਚ ਇਹ ਪਦ ਕੇਵਲ ਇਸ ਸ਼ਬਦ ਵਿਚ ਹੀ ਵਰਤਿਆ ਹੈ। ਭਾਈ ਗੁਰਦਾਸ ਜੀ ਦੀਆਂ

ਵਾਰਾਂ ਵਿਚ ਵੀ ਇਸ ਪਦ ਦੀ ਵਰਤੋਂ ਕਿਤੇ ਨਹੀਂ ਮਿਲਦੀ। ਸੋ, ਪਾਠ 'ਮੈ ਜਨ' ਪਦ ਛੇਦ ਨਹੀਂ ਕਰਨਾ, ਜੁੜਤ ਰੂਪ ਵਿਚ 'ਮੈਜਨ' ਉਚਾਰਨਾ ਹੀ ਉਚਿਤ ਹੈ।

## ਸਾਰੰਸ਼ ਅਤੇ ਸਿਧਾਂਤ

ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਸਜਣ-ਠੱਗ ਦੇ ਵਿਖਾਵੇ ਦੀ ਵਿਆਖਿਆ ਬੜੀ ਸੁੰਦਰ ਕੀਤੀ ਗਈ ਹੈ:-

"ਰਾਹ ਊਪਰਿ ਬੈਠਾ ਧਰਮਸਾਲਾ ਚਲਾਵਤਾ ਹੈ, ਕ਼ੋਰੇ ਘੜੇ ਪਾਣੀ ਦੇ ਭਰੇ ਹੈਨਿ। ਉਪਰਿ ਪੋਣੇ ਬਗੇ ਕੋਰੇ ਘੜੇ ਭਰੇ ਹੋਏ, ਇਕਿ ਹਿੰਦੂਆਂ ਨੇ ਆਪਣੀ ਆਪਣੀ ਠਵਰੀ ਹਿੰਦੂ ਆਇ ਪਾਣੀ ਪੀਵਨਿ, ਆਪਣੀ ਠਵਰੀ ਮੁਸਲਮਾਨ ਆਇ ਪੀਵਨਿ। ਜਦਿ ਬਾਬਾ ਨਾਨਕੁ, ਉਸ ਹੀ ਧਰਮਸਾਲ ਵਾਲੇ ਪਾਸਿ ਆਇਆ ਤਾ ਓਹੁ ਉਠਿ ਖੜਾ ਭੈਆ ਜਿ, "ਆਵਹੁ ਸਾਹ ਜੀ ! ਬੈਸੀਐ, ਆਈਐ ਜੀ ! ਬੈਸੀਐ ਜੀ ! ਕਿਛੁ ਪਾਣੀ ਪੀਵਣ ਦੀ ਚਾਹਿ ਹੋਵੇ ਤਾਂ ਬੈਠੀਐ, ਪਾਣੀ ਪੀਚੈ"। ਤਬ ਗੁਰੂ ਬਾਬਾ ਨਾਨਕੁ ਜੀ ਦੇਖਿ ਕਰਿ ਉਸ ਕੇ ਮੁਹਰੇ ਕੀ ਤਰਫ ਹਸਿਆ, ਹਸਿ ਕਰਿ ਕਹਿਆ ਜਿ, "ਤੇਰਾ ਨਾਮੁ ਕਿਆ ਹੈ?" ਤਬ ਕਹਿਆ ਜਿ, "ਜੀ, ਮੇਰਾ ਨਾਮੁ ਸਜਣੁ ਹੈ"।

ਸਜਣ ਠੱਗ ਨੇ ਗੁਰੂ ਬਾਬਾ ਜੀ ਪਾਸੋਂ ਇਕ ਸ਼ਬਦ ਸੁਣਿਆ ਉਸ ਦੀ ਪਾਪਾਂ ਵਾਲੀ ਮਤਿ ਛੁਪ ਗਈ, ਉਸ ਦੇ ਹਿਰਦੇ ਵਿਚ ਚਾਨਣ ਹੋ ਗਿਆ, ਧਰਮਵਾਲੀ ਦ੍ਰਿਸ਼ਟੀ ਹੋ ਗਈ। ਪਰ ਅਜੋਕੇ ਸਿਖ ਸੈਂਕੜੇ ਹਜ਼ਾਰਾਂ ਸ੍ਰੀ ਅਖੰਡ ਪਾਠ ਸਾਹਿਬ ਕਰਵਾ ਕੇ ਸ਼ਬਦ ਸੁਣਦੇ ਹਨ ਫਿਰ ਵੀ ਓਹਨਾਂ ਦੀ ਮਤਿ ਓਥੇ ਦੀ ਓਥੇ ਹੀ ਹੈ।

ਇਸ ਸ਼ਬਦ ਵਿਚੋਂ ਸਿਖਿਆ ਇਹ ਮਿਲਦੀ ਹੈ ਕਿ ਬਾਹਰ ਦਾ ਭੇਖ ਕਿਸੇ ਕੰਮ ਨਹੀਂ। ਜੇ ਅੰਦਰ ਕਾਲਖ ਹੈ ਤਾਂ ਬਾਹਰ ਕਲੀਆਂ ਵਾਲੇ ਚਿਟੇ ਕੁੜਤੇ ਤੇ ਚਿਟੀਆਂ ਗੋਲ ਪੱਗਾਂ ਬੰਨ੍ਹਣੀਆਂ, ਕਿਸੇ ਦਾ ਜੀਵਨ ਕਿਵੇਂ ਸਵਾਰ ਸਕਦੀਆਂ ਹਨ?

ਸਾਰੀ ਗੱਲ ਮਨ ਬਦਲਣ ਦੀ ਹੈ। ਜੇ ਕਰ ਵੀਚਾਰ ਕਰਨ ਤੋਂ ਉਪਰੰਤ ਵੀ ਮਨ ਵਿਚ ਕੋਈ ਪਰਿਵਰਤਨ ਨਹੀਂ ਆਇਆ, ਤਾਂ ਨਿਸਚੇ ਜਾਣੋ ਕਿ ਉਸ ਦਾ ਮਨ ਪਵਿਤਰ ਨਹੀਂ ਹੋਇਆ। ਕੇਵਲ ਬਾਹਰਲੇ ਸਰੀਰਕ ਇਸ਼ਨਾਨ ਨਾਲ ਮਨ ਦੀ ਪਵਿਤਰਤਾ ਨਹੀਂ ਹੋਣੀ :-

**ਮਨੁ ਨਹੀ ਸੂਚਾ, ਕਿਆ ਸੋਚ ਕਰੀਜੈ ॥** [ਪੰਨਾ ੯੦੫

ਅਥਵਾ **ਬਾਹਰਿ ਧੋਤੀ ਤੂਮੜੀ, ਅੰਦਰਿ ਵਿਸੁ ਨਿਕੋਰ ॥** [ਪੰਨਾ ੭੯੯

ਗੁਰੂ ਬਾਬਾ ਜੀ ਨੇ ਸਜਣ ਤੋਂ ਪੁਛਿਆ "ਹੁਣਿ ਤੇਰਾ ਆਤਮਾ ਕੀ ਕਹਿੰਦਾ ਹੈ? ਤਾਂ ਉਸ ਨੇ ਉਤਰ ਦਿਤਾ ਸੀ ਕਿ ਹੁਣ ਮੇਰਾ ਆਤਮਾ ਆਖਦਾ ਹੈ ਕਿ 'ਪੁਤਰ ਧੀਆਂ, ਭਾਈ ਭਤੀਜੇ ਸਭ ਜਹਰੁ ਲਗੈ ਹੈਨਿ ਬਿਨਾ ਤੇਰੇ ਦਰਸਨ ਥੀਂ। ਹੁਣ ਤੂੰ ਮੈਨੂੰ ਆਪਣੀ ਚਰਨੀ ਲਾਇ ਰਖ।" ਬਸ, ਗੁਰੂ ਬਾਬਾ ਜੀ ਨੇ ਠੱਗ ਦਾ ਜੀਵਨ ਬਦਲ ਦਿਤਾ, ਉਹ ਮਹਲ ਢਵਾ ਦਿਤਾ ਜਿਥੇ ਹਰ ਵੇਲੇ ਹਾਲ-ਪਾਹਰਿਆ ਹੁੰਦੀ ਸੀ। ਧਰਮਸਾਲ ਬਣਵਾ ਦਿਤੀ, ਪਰਮੇਸ਼ਰ ਦਾ ਕੀਰਤਨ ਹੋਣ ਲਗ ਪਿਆ। ਨਾਮ ਦਾਨ ਇਸ਼ਨਾਨ ਦ੍ਰਿੜ ਕਰਵਾ ਕੇ ਸਹੀ ਅਰਥਾਂ ਵਿੱਚ ਸਜਣ ਬਣਾ ਦਿਤਾ।

**ਸੂਹੀ ਮਹਲਾ ੧ ॥ ਜਪ ਤਪ ਕਾ ਬੰਧੁ ਬੇੜੁਲਾ, ਜਿਤੁ ਲੰਘਹਿ ਵਹੇਲਾ ॥ ਨਾ ਸਰਵਰੁ ਨਾ ਊਛਲੈ, ਐਸਾ ਪੰਥੁ ਸੁਹੇਲਾ ॥੧॥ ਤੇਰਾ ਏਕੋ ਨਾਮੁ ਮੰਜੀਠੜਾ, ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥੧॥ ਰਹਾਉ॥ ਸਾਜਨ ਚਲੇ ਪਿਆਰਿਆ, ਕਿਉ ਮੇਲਾ ਹੋਈ ॥ ਜੇ ਗੁਣ ਹੋਵਹਿ ਗੰਠੜੀਐ, ਮੇਲੇਗਾ ਸੋਈ ॥੨॥ ਮਿਲਿਆ ਹੋਇ ਨ ਵੀਛੁੜੈ, ਜੇ**

**ਮਿਲਿਆ ਹੋਈ ॥ ਆਵਾਗਉਣੁ ਨਿਵਾਰਿਆ, ਹੈ ਸਾਚਾ ਸੋਈ ॥੩॥ ਹਉਮੈ ਮਾਰਿ ਨਿਵਾਰਿਆ, ਸੀਤਾ ਹੈ ਚੋਲਾ॥ ਗੁਰਬਚਨੀ ਫਲੁ ਪਾਇਆ, ਸਹ ਕੇ ਅੰਮ੍ਰਿਤ ਬੋਲਾ॥੪॥ ਨਾਨਕੁ ਕਹੈ ਸਹੇਲੀਹੋ, ਸਹੁ ਖਰਾ ਪਿਆਰਾ ॥ ਹਮ ਸਹ ਕੇਰੀਆ ਦਾਸੀਆ, ਸਾਚਾ ਖਸਮੁ ਹਮਾਰਾ ॥੫॥੨॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਲੰਘਹਿੰ, ਕਿਉਂ, ਹੋਵਹਿੰ, ਕੇਰੀਆਂ, ਦਾਸੀਆਂ।

**ਪਦ ਅਰਥ :** ਬੰਧੁ ਬੇੜੁਲਾ=ਬੇੜਾ ਬੰਨ੍ਹ (ਬਣਾ) ਲੈ। ਜਿਤੁ=ਜਿਸ ਨਾਲ। ਲੰਘਹਿ=ਲੰਘ ਜਾਵੇਂਗਾ। ਵਹੇਲਾ=ਛੇਤੀ ਛੇਤੀ। ਸਰਵਰੁ=ਸਰੋਵਰ, ਸਮੁੰਦਰ। ਨਾ ਊਛਲੈ=ਉਛਾਲੇ ਨਹੀਂ (ਮਾਰੇਗਾ)। ਪੰਥੁ=(ਜੀਵਨ) ਮਾਰਗ। ਸੁਹੇਲਾ=ਸੌਖਾ। ਮੰਜੀਠੜਾ=ਸੋਹਣਾ ਮਜੀਠੀ ਰੰਗ। ਰਤਾ=ਰੰਗਿਆ ਹੋਇਆ। ਮੇਰਾ ਚੋਲਾ=(ਸਰੀਰ ਰੂਪੀ) ਚੋਲਾ। ਸਦ ਰੰਗ=ਸਦਾ (ਰਹਿਣ ਵਾਲਾ ਪੱਕਾ) ਰੰਗ। ਢੋਲਾ=ਹੇ ਪਿਆਰੇ ਮਿੱਤਰ !। ਪਿਆਰਿਆ=ਪਿਆਰੇ ਵਲ। ਕਿਉ=ਕਿਵੇਂ?। ਮੇਲਾ=ਮਿਲਾਪ। ਗੰਠੜੀਐ=ਗੰਢ (ਪਲੇ) ਵਿਚ। ਆਵਾਗਉਣੁ=ਆਉਣਾ ਤੇ ਜਾਣਾ, ਜਨਮ ਮਰਨ ਦਾ ਗੇੜਾ। ਨਿਵਾਰਿਆ=ਦੂਰ ਕੀਤਾ ਹੈ। ਸਹ ਕੇ=ਪਤੀ (ਪਰਮੇਸ਼ਰ) ਦੇ। ਅੰਮ੍ਰਿਤ ਬੋਲਾ=ਮਿਠੇ ਬੋਲ। ਖਰਾ=ਬਹੁਤ। ਕੇਰੀਆ=ਦੀਆਂ।

**ਅਰਥ :** (ਹੇ ਭਾਈ !) ਜਪ ਤਪ (ਭਾਵ ਸਿਮਰਨ) ਦਾ (ਜੀਵਨ ਲਈ) ਸੋਹਣਾ ਬੇੜਾ ਬਣਾ (ਜਿਸ (ਬੇੜੇ ਤੇ ਚੜ੍ਹ ਕੇ) ਛੇਤੀ (ਸੰਸਾਰ ਸਮੁੰਦਰ ਚੋਂ) ਪਾਰ ਲੰਘ ਜਾਵੇਂ। (ਤੇਰਾ) ਰਸਤਾ ਇਹੋ ਜਿਹਾ (ਸੌਖਾ) ਹੋ ਜਾਵੇਗਾ (ਕਿ ਤੇਰੇ ਮਨ ਵਿਚ) ਨਾ ਸਰੋਵਰ (ਦਾ ਭੈ ਆਵੇਗਾ ਅਤੇ ਨਾ ਉਸ ਦਾ ਪਾਣੀ) ਉਛਾਲੇ ਮਾਰੇਗਾ।੧।

ਹੇ ਪਿਆਰੇ ਪ੍ਰਭੂ ! ਤੇਰਾ ਇਕੋ ਨਾਮ ਹੀ ਸਦਾ (ਰਹਿਣ ਵਾਲਾ) ਮਜੀਠੀ ਰੰਗ ਹੈ (ਜਿਸ ਨਾਲ ਮੇਰਾ ਆਤਮਿਕ ਜੀਵਨ) ਚੋਲਾ ਰੰਗਿਆ ਹੋਇਆ ਹੈ।੧।ਰਹਾਉ।

(ਹੇ ਭਾਈ !) ਮਿੱਤਰ ਆਪਣੇ ਪਿਆਰੇ (ਵਾਹਿਗੁਰੂ) ਵਲ ਚਲੇ ਹਨ (ਇਨ੍ਹਾਂ ਦਾ) ਕਿਵੇਂ ਮੇਲ ਹੋਵੇਗਾ? (ਉਤਰ) ਜੇ (ਉਨ੍ਹਾਂ) ਦੇ ਪਲੇ ਗੁਣ ਹੋਣਗੇ (ਤਾਂ) ਉਹ (ਪਿਆਰਾ) ਆਪ ਹੀ ਉਨ੍ਹਾਂ ਨੂੰ ਆਪਣੇ ਨਾਲ ਮਿਲਾ ਲਵੇਗਾ।੨।

(ਜਿਹੜਾ ਜੀਵ ਪ੍ਰਭੂ ਨਾਲ) ਮਿਲਿਆ ਹੁੰਦਾ ਹੈ (ਉਹ ਪ੍ਰਭੂ ਨਾਲੋਂ ਕਦੇ) ਨਹੀਂ ਵਿੱਛੁੜਦਾ, ਜੇ (ਸਚੇ ਦਿਲੋਂ) ਮਿਲਿਆ ਹੋਇਆ ਹੋਵੇ। (ਉਸ ਜੀਵ ਦੇ) ਜਨਮ ਮਰਨ ਦਾ ਗੇੜ ਦੂਰ ਹੋ ਗਿਆ ਹੈ (ਜਿਸ ਦਾ) ਉਹ ਸੱਚਾ (ਮਾਲਕ ਰਖਵਾਲਾ ਹੈ)।੩।

ਜਿਸ (ਜੀਵ) ਨੇ (ਆਪਣੀ) ਹਉਮੈ ਨੂੰ ਮਾਰ ਕੇ ਦੂਰ ਕੀਤਾ ਹੈ (ਮਾਨੋ ਉਸ ਨੇ ਪਤੀ ਪਰਮੇਸ਼ਰ ਨੂੰ ਮਿਲਣ ਲਈ ਜੀਵਨ ਦਾ ਸੱਚਾ) ਚੋਲਾ ਸੀਉਂ ਲਿਆ ਹੈ। (ਉਸ ਨੇ) ਗੁਰੂ ਦੇ ਬਚਨਾਂ (ਉਪਦੇਸ਼ਾਂ) ਦੁਆਰਾ (ਪਤੀ) ਪਰਮੇਸ਼ਰ ਦੇ ਅੰਮ੍ਰਿਤ ਬਚਨਾ ਰੂਪੀ ਫਲ ਨੂੰ ਪਾ ਲਿਆ ਹੈ।੪।

ਨਾਨਕ ਕਹਿੰਦਾ ਹੈ, ਹੇ ਸਹੇਲੀਓ ! ਮੈਨੂੰ ਪਤੀ ਬਹੁਤ ਪਿਆਰਾ (ਲਗਿਆ ਹੈ) ਅਸੀਂ ਖਸਮ ਦੀਆਂ ਦਾਸੀਆਂ (ਗੋਲੀਆਂ) ਹਾਂ (ਅਤੇ) ਉਹ ਸਦਾ ਥਿਰ ਰਹਿਣ ਵਾਲਾ ਸਾਡਾ ਖਸਮ ਹੈ।੫।੨।੪।

## ਅਰਥ ਭੇਦ ਅਤੇ ਨਿਰਣੈ

**ਸਾਜਨ ਚਲੇ ਪਿਆਰਿਆ, ਕਿਉ ਮੇਲਾ ਹੋਈ॥**

ਵਖ ਵਖ ਅਰਥ

1. ਹੇ ਭਾਈ ਪਯਾਰਿਆ ਸਜਨ ਪਰਮਾਤਮਾ ਤੇ ਵਿਛੜ ਕਰ ਜੀਵ ਚੌਰਾਸੀ ਮਾਰਗ ਮੈਂ ਚਲੇ ਹੋਏ ਹੈਂ ਤਿਨ ਕਾ ਹਰੀ ਸਾਥ ਮੇਲ ਕੈਸੇ ਹੋਵੇ। [ਫ. ਸ.

2. ਹੇ ਪਿਆਰੇ ! (ਜੋ ਸੰਸਾਰ ਦੇ ਰਾਹ) ਚਲੇ ਹਨ, (ਉਨ੍ਹਾਂ ਦਾ ਵਾਹਿਗੁਰੂ) ਸਜਣ ਨਾਲ ਕਿਵੇਂ ਮੇਲ ਹੋਵੇਗਾ। [ਪੰ. ਨਰੈਣ ਸਿੰਘ

3. ਮਿਤਰ ਆਪਣੇ ਪਿਆਰਿਆਂ ਵਲ ਚਲੇ ਹਨ, ਕਿਵੇਂ ਮੇਲ ਹੋਵੇਗਾ ? ਪਿਆਰਿਆ-ਪਿਆਰੇ (ਵਲ), ਪੰਜਾਬੀ ਵਿਚ ਕਈ ਵਾਰੀ ਪਿਆਰ ਵਿਚ ਇਕਵਚਨ ਦੀ ਥਾਂ ਬਹੁ-ਵਚਨ ਆ ਜਾਂਦਾ ਹੈ। ਜਿਵੇਂ "ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਜਾਂ "ਸਜਣ ਮਿਲੇ ਸਜਣਾ" (ਪੰਨਾ 587) ਕਈ (ਜਿਵੇਂ ਮੈਕਾਲਿਫ) "ਸਾਜ ਨ ਚਲੇ" ਪਾਠ ਕਰਦੇ ਹਨ, ਜੋ ਠੀਕ ਨਹੀਂ। ਦੇਖੋ ਨੋਮ 9 ਵਲਾਇਤ ਵਾਲੀ ਸਾਖੀ ਵਿਚ ਪਾਠ। "ਸਾਜਣ ਚਲੇ" ਹੈ। [ਸ਼ਬਾਦਰਥ

4. ਹੇ ਸੱਜਣ ! ਜੀਵਨ-ਸਫ਼ਰ ਦੇ, ਹੇ ਪਿਆਰੇ ਪਾਂਧੀ ! (ਕੀ ਤੈਨੂੰ ਪਤਾ ਹੈ ਕਿ) ਪ੍ਰਭੂ ਨਾਲ ਮਿਲਾਪ ਕਿਵੇਂ ਹੁੰਦਾ ਹੈ? [ਦਰਪਣ

**ਨਿਰਣੈ :** "ਪਿਆਰਿਆ" ਪਦ ਦੀ ਵਰਤੋਂ ਸੰਬੋਧਨ ਅਤੇ ਅਣ-ਸੰਬੋਧਨ ਦੋਹਾਂ ਰੂਪਾਂ ਵਿਚ ਗੁਰਬਾਣੀ ਅੰਦਰ ਮਿਲਦੀ ਹੈ । ਜਿਵੇਂ :-

**ੳ) ਸੁਣਿ ਮਨ ਮਿਤ੍ਰ ਪਿਆਰਿਆ, ਮਿਲੁ ਵੇਲਾ ਹੈ ਏਹ॥** [ਪੰਨਾ ੨੦

**ਅ) ਤਿਨਾ ਪਿਆਰਿਆ ਭਾਈਆ, ਅਗੈ ਦਿਤਾ ਬੰਨਿ॥** [ਪੰਨਾ ੧੩੮੩

ਇਸ ਪੰਕਤੀ ਦੇ ਅਰਥਾਂ ਵਿਚ ਵੀ ਇਸੇ ਤਰ੍ਹਾਂ ਦਾ ਭੁਲੇਖਾ ਲਗਦਾ ਹੈ। ਇਥੇ "ਪਿਆਰਿਆ" ਬਿੰਦੀ ਰਹਿਤ ਹੀ ਠੀਕ ਹੈ ਸਜਣ ਆਪਣੇ ਪਿਆਰੇ ਵਾਹਿਗੁਰੂ ਵਲ ਚਲੇ ਹਨ। ਇਥੇ ਬਹੁਤ ਪਿਆਰਿਆਂ ਦੇ ਮੇਲ ਵਾਲੀ ਠੀਕ ਨਹੀਂ ਜਾਪਦੀ ਜਿਵੇਂ ਕਿ ਸ਼ਬਾਦਰਥ ਤੋਂ ਸੰਕੇਤ ਮਿਲਦਾ ਹੈ।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੭੯੪ ਉਤੇ ਬਾਬਾ ਫਰੀਦ ਜੀ ਦਾ ਬਚਨ "ਬੇੜਿ ਬੰਧਿ ਨ ਸਕਿਓ, ਬੰਧਨ ਕੀ ਵੇਲਾ" ਨੂੰ ਸਾਹਮਣੇ ਰਖੀਏ ਤਾਂ ਪਤਾ ਲਗਦਾ ਹੈ ਕਿ ਇਸ ਸ਼ਬਦ ਵਿਚ ਅੰਕਿਤ ਪ੍ਰਸ਼ਨਾਂ ਦਾ ਉਤਰ ਹੀ ਗੁਰੂ ਬਾਬਾ ਜੀ ਨੇ ਦਿੱਤਾ ਹੈ।

ਇਸ ਸ਼ਬਦ ਵਿੱਚ ਮਨੁੱਖ ਦੇ ਪਾਰ ਉਤਾਰੇ ਲਈ ਜੀਵਨ-ਬੇੜਾ ਬੰਨ੍ਹਣ ਦੀ ਜਾਚ ਸਿਖਾਈ ਹੈ। ਜਦੋਂ ਕਿ ਉਪਰੋਕਤ ਸ਼ਬਦ ਵਿੱਚ "ਭਰਿ ਸਰਵਰੁ ਜਬ ਊਛਲੈ, ਤਬ ਤਰਣੁ ਦੁਹੇਲਾ" ਦਸਿਆ ਹੈ, ਉਥੇ ਇਸ ਸ਼ਬਦ ਵਿੱਚ "ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥ ਨਾ ਸਰਵਰੁ ਨਾ ਊਛਲੈ, ਐਸਾ ਪੰਥੁ ਸੁਹੇਲਾ" (ਪੰਨਾਂ ੭੨੯) ਦਰਸਾ ਕੇ ਨਿਰਾਸਤਾ ਨੂੰ ਦੂਰ ਕੀਤਾ ਹੈ। ਕੁਸੰਭੜੇ ਦੇ ਕਚੇ ਰੰਗ ਦੇ ਮੁਕਾਬਲੇ ਤੇ ਮਜੀਠ ਦਾ ਪੱਕਾ ਰੰਗ, ਮਾਲਕ ਦੇ ਕਰੜੇ ਬੋਲਾਂ ਦੇ ਮੁਕਾਬਲੇ ਤੇ "ਸਹ ਕੇ ਅੰਮ੍ਰਿਤ ਬੋਲਾ" ਇਹ ਜਿਗਿਆਸੂ ਦੀ ਧਰਵਾਸ ਬੰਨ੍ਹਾਉਣ ਵਾਲੇ ਬਚਨ ਹਨ। "ਕਿਉ ਮੇਲਾ ਹੋਈ? ਦਾ ਉਤਰ ਮੇਲੇਗਾ ਸੋਈ? ਮਿਲੇਗਾ, ਜੋ ਮਨੁੱਖ ਨੂੰ ਇਕ ਆਪਣੇ ਨਾਲ ਜੋੜਨ ਵਾਲਾ ਹੈ। ਇਸ ਸ਼ਬਦ ਵਿੱਚ ਜੀਵਨ-ਸੇਧ ਲਈ ਸਭ ਤੋਂ ਵੱਡਾ ਸਿਧਾਂਤ ਇਹ ਹੈ :-

**ਹਿਕਸੁ ਕੂੰ ਤੂ ਆਹਿ, ਪਛਾਣੂ ਭੀ ਹਿਕੁ ਕਰਿ॥**
**ਨਾਨਕ, ਆਸੜੀ ਨਿਬਾਹਿ, ਮਾਨੁਖ ਪਰਥਾਈ ਲਜੀਵਦੋ॥** [ਪੰਨਾ ੧੧੦੧

**ਸੂਹੀ ਮਹਲਾ ੧॥ ਜਿਨ ਕਉ ਭਾਂਡੈ ਭਾਉ, ਤਿਨਾ ਸਵਾਰਸੀ॥ ਸੂਖੀ ਕਰੈ ਪਸਾਉ, ਦੂਖ ਵਿਸਾਰਸੀ॥ ਸਹਸਾ ਮੂਲੇ ਨਾਹਿ, ਸਰਪਰ ਤਾਰਸੀ॥੧॥ ਤਿਨ੍ਹਾ ਮਿਲਿਆ ਗੁਰ ਆਇ, ਜਿਨ ਕਉ ਲੀਖਿਆ॥ ਅੰਮ੍ਰਿਤੁ ਹਰਿ ਕਾ ਨਾਉ, ਦੇਵੈ ਦੀਖਿਆ॥ ਚਾਲਹਿ ਸਤਿਗੁਰ ਭਾਇ, ਭਵਹਿ ਨ ਭੀਖਿਆ॥੨॥ ਜਾ ਕਉ ਮਹਲੁ ਹਜੂਰਿ, ਦੂਜੇ ਨਿਵੈ ਕਿਸੁ॥**

**ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ॥ ਛੁਟੈ ਤਾ ਕੈ ਬੋਲਿ, ਸਾਹਿਬ ਨਦਰਿ ਜਿਸੁ॥੩॥ ਘਲੇ ਆਣੇ ਆਪਿ, ਜਿਸੁ ਨਾਹੀ ਦੂਜਾ ਮਤੈ ਕੋਇ॥ ਢਾਹਿ ਉਸਾਰੇ ਸਾਜਿ, ਜਾਣੈ ਸਭ ਸੋਇ॥ ਨਾਉ ਨਾਨਕ ਬਖਸੀਸ, ਨਦਰੀ ਕਰਮੁ ਹੋਇ॥੪॥੩॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਸੂਖੀ, ਨਾਹਿਂ, ਨਾਉਂ, ਚਾਲਹਿਂ, ਭਵਹਿਂ, ਨਿਵੈਂ, ਨਾਹਿਂ, ਨਾਹੀਂ।

**ਪਦ ਅਰਥ :** ਭਾਂਡੈ (ਹਿਰਦੇ ਰੂਪੀ) ਭਾਂਡੇ ਵਿਚ। ਭਾਉ=ਪ੍ਰੇਮ। ਸਵਾਰਸੀ=ਸਵਾਰੇਗਾ। ਸੂਖੀ=ਸੁੱਖਾਂ ਦੀ। ਪਸਾਉ=ਪ੍ਰਸਾਦ, ਦਾਤਿ, ਬਖਸ਼ਿਸ਼। ਵਿਸਾਰਸੀ= ਵਿਸਾਰ ਦੇਵੇਗਾ। ਮੂਲੇ=ਉਕਾ ਹੀ। ਸਰਪਰ=ਹਰ ਹਾਲਤ, ਜ਼ਰੂਰ। ਤਾਰਸੀ=ਤਾਰੇਗਾ। ਦੀਖਿਆ=ਸਿਖਿਆ। ਚਾਲਹਿ=ਚਲਦੇ ਹਨ। ਸਤਿਗੁਰ ਭਾਇ=ਸਤਿਗੁਰੂ ਦੇ ਪ੍ਰੇਮ ਵਿੱਚ, ਭਾਣੇ ਅਨੁਸਾਰ। ਭਵਹਿ ਨ=ਭਾਉਂਦੇ ਨਹੀਂ ਹਨ। ਭੀਖਿਆ=ਭਿਖਿਆ (ਲਈ)। ਮਹਲੁ=ਟਿਕਾਣਾ। ਹਜੂਰਿ=ਹਜੂਰੀ ਵਿੱਚ। ਨਿਵੈ ਕਿਸ=ਕਿਸ ਅਗੇ ਨਿਵਦਾ ਹੈ? ।ਦਰਿ=ਦਰ ਉਤੇ। ਦਰਵਾਣੀ=ਦਰਬਾਨਾ ਦੀ। ਨਾਹਿ ਮੂਲੇ=ਉਕੀ ਨਾਹੀ। ਬੋਲਿ=ਬਚਨ ਦੁਆਰਾ। ਘਲੇ=ਭੇਜਦਾ ਹੈ। ਮਤੈ=ਮਤਿ (ਸਲਾਹ) ਮਸ਼ਵਰਾ ਦੇਣ ਵਾਲਾ। ਢਾਹਿ=ਢਾਹੇ। ਉਸਾਰੇ=ਬਣਾਏ। ਸਾਜਿ=ਸਾਜੇ, ਸਵਾਰੇ। ਜਾਣੈ ਸਭ ਸੋਇ=ਓਹ ਪਰਮੇਸ਼ਰ ਸਭ ਜਾਣਦਾ ਹੈ। ਨਦਰੀ=(ਮਿਹਰ ਦੀ) ਨਜ਼ਰ ਨਾਲ। ਕਰਮੁ=ਬਖਸ਼ਿਸ਼।

**ਅਰਥ :** (ਹੇ ਭਾਈ !) ਜਿਨ੍ਹਾਂ (ਜੀਆਂ ਦੇ ਹਿਰੰਦੇ ਰੂਪੀ) ਭਾਂਡੇ ਵਿਚ ਪ੍ਰੇਮ ਹੈ, (ਪ੍ਰਭੂ) ਉਨ੍ਹਾਂ ਦਾ ਜੀਵਨ ਸਵਾਰ ਦੇਵੇਗਾ। (ਜਿਸ ਉਤੇ ਪ੍ਰਭੂ) ਸੁਖਾਂ ਦੀ ਬਖਸ਼ਿਸ਼ ਕਰੇਗਾ, (ਓਹ) ਦੁੱਖਾਂ ਨੂੰ ਵਿਸਾਰ ਦੇਵੇਗਾ। (ਇਸ ਗਲ ਵਿਚ) ਬਿਲਕੁਲ ਸੰਸਾ ਨਹੀਂ ਹੈ (ਉਹ ਪ੍ਰਭੂ ਪ੍ਰੇਮ ਕਰਨ ਵਾਲਿਆਂ ਨੂੰ) ਜ਼ਰੂਰ (ਸੰਸਾਰ ਸਾਗਰ ਤੋਂ) ਤਾਰ ਦੇਵੇਗਾ।੧।

(ਹੇ ਭਾਈ !) ਤਿਨ੍ਹਾਂ (ਮਨੁੱਖਾਂ) ਨੂੰ ਗੁਰੂ ਆ ਕੇ ਮਿਲ ਪੈਂਦਾ ਹੈ, ਜਿਨ੍ਹਾਂ ਨੂੰ (ਧੁਰ ਤੋਂ) ਲਿਖਿਆ ਹੁੰਦਾ ਹੈ। (ਗੁਰੂ, ਉਹਨਾਂ ਨੂੰ) ਪਰਮਾਤਮਾ ਦਾ ਅੰਮ੍ਰਿਤ ਨਾਮ ਦੀਖਿਆ (ਗੁਰ-ਮੰਤਰ ਦੀ ਸਿਖਿਆ ਵਜੋਂ) ਦਿੰਦਾ ਹੈ। (ਉਹ) ਸਤਿਗੁਰੂ ਦੇ ਭਾਣੇ ਅਨੁਸਾਰ ਚਲਦੇ (ਭਾਵ ਜੀਵਨ-ਕਾਰ ਕਰਦੇ) ਹਨ, (ਉਹ) ਭਿਖਿਆ (ਮੰਗਣ ਲਈ ਦਰ ਦਰ ਤੇ) ਨਹੀਂ ਭੌਂਦੇ (ਫਿਰਦੇ)।੨।

(ਹੇ ਭਾਈ !) ਜਿਸ (ਮਨੁੱਖ) ਨੂੰ (ਸਾਈ ਦਾ) ਮਹਲ (ਸਰੂਪ ਹਾਜ਼ਰ) ਨਾਜ਼ਰ (ਦਿਸਦਾ ਹੋਵੇ ਉਹ ਹੋਰ) ਦੂਜੇ ਕਿਸੇ ਨੂੰ ਕਿਉ ਨਿਵੇ ? (ਭਾਵ ਉਹ ਕਿਸੇ ਦੇ ਤਰਲੇ ਨਹੀਂ ਕਢਦਾ)। (ਉਸ ਨੂੰ ਪਰਮਾਤਮਾ ਦੇ) ਦਰਵਾਜ਼ੇ ਉਤੇ ਦਰਬਾਨਾ ਵਲੋਂ ਉਕਾ ਹੀ ਪੁਛ-ਗਿਛ ਨਹੀਂ ਹੁੰਦੀ। ਜਿਸ ਉਤੇ, ਸਾਹਿਬ ਵਲੋਂ ਮਿਹਰ ਦੀ ਦ੍ਰਿਸ਼ਟੀ ਹੁੰਦੀ ਹੈ, (ਉਹ) ਉਸ (ਗੁਰੂ ਦੇ) ਬਚਨਾਂ ਨਾਲ ਮਾਇਆਵੀ ਬੰਧਨਾਂ ਤੋਂ) ਛੁਟ ਜਾਂਦਾ ਹੈ।੩।

(ਹੇ ਭਾਈ ! ਪ੍ਰਭੂ) ਆਪ ਹੀ ਜੀਆਂ ਨੂੰ ਜਗਤ ਵਿਚ ਭੇਜਦਾ ਹੈ ਅਤੇ ਆਪ ਹੀ ਉਨ੍ਹਾਂ ਨੂੰ ਵਾਪਸ ਲਿਆਉਂਦਾ ਹੈ, ਜਿਸ (ਹੁਕਮ) ਨੂੰ (ਰੋਕਣ ਬਾਰੇ) ਕੋਈ (ਦੂਜਾ) ਸਲਾਹ-ਮਸ਼ਵਰਾ ਦੇਣ ਵਾਲਾ ਨਹੀਂ ਹੈ। (ਜਗਤ ਰਚਨਾ ਨੂੰ) ਢਾਹੇ, ਬਣਾਏ, ਸਵਾਰੇ, (ਇਸ ਬਾਰੇ) ਉਹ (ਪ੍ਰਭੂ) ਸਭ ਕੁਝ ਜਾਣਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਉਤੇ ਪ੍ਰਭੂ) ਮਿਹਰ ਦੀ ਨਜ਼ਰ ਕਰਦਾ ਹੈ (ਉਸ ਨੂੰ) ਬਖਸ਼ਿਸ਼ (ਵਜੋਂ) ਨਾਮ ਦੀ (ਦਾਤ ਪ੍ਰਾਪਤ) ਹੁੰਦੀ ਹੈ।੪।੩।੫।

## ਅਰਥ ਭੇਦ ਅਤੇ ਨਿਰਣੈ

**(ੳ) ਢਾਹਿ ਉਸਾਰੇ ਸਾਜਿ, ਜਾਣੈ ਸਭ ਸੋਇ॥**

ਵੱਖ ਵੱਖ ਅਰਥ

1- ਢਾਹਣੇ ਕਾ ਔਰ ਉਸਾਰਣੇ ਕੀ (ਸਾਜਿ) ਸਾਮਗ੍ਰੀ ਭਾਵ ਪਰਕਾਰ ਸੋ ਵਾਹਿਗੁਰੂ ਸਭ ਜਾਣ ਜਾਤਾ ਹੈ। [ਫ. ਸ., ਗੁਰਬਾਣੀ ਪਾਠ ਦਰਸ਼ਨ

2- ਪ੍ਰਭੂ ਆਪ ਹੀ ਜਗਤ-ਰਚਨਾ ਢਾਹੁੰਦਾ ਤੇ ਉਸਾਰਦਾ ਹੈ, ਉਹ ਸਭ ਕੁਝ ਆਪ ਹੀ ਪੈਦਾ ਕਰਨੀ ਜਾਣਦਾ ਹੈ। [ਦਰਪਣ

**ਨਿਰਣੈ :** ਉਪਰੋਕਤ ਦੋਵੇਂ ਅਰਥ ਪੜ੍ਹਨ ਤੋਂ ਬਿਸਰਾਮ ਭੇਦ ਸਾਹਮਣੇ ਆ ਜਾਂਦਾ ਹੈ। ਪਹਿਲੇ ਅਰਥ ਅਨਸਾਰ "ਢਾਹਿ ਉਸਾਰੇ ਸਾਜਿ, ਜਾਣੈ ਸਭ ਸੋਇ" ਅਤੇ ਦੂਜੇ ਅਰਥ ਅਨੁਸਾਰ "ਢਾਹਿ ਉਸਾਰੇ, ਸਾਜਿ ਜਾਣੈ ਸਭ ਸੋਇ" ਬਿਸਰਾਮ ਦਿੱਤਾ ਜਾਂਦਾ ਹੈ। ਜੇ ਅਰਥਾਂ ਨੂੰ ਮੁਖ ਰਖੀਏ ਤਾਂ ਇਸ ਪੰਕਤੀ ਦਾ ਬਿਸਰਾਮ "ਸਾਜਿ" ਮਗਰੋਂ ਦੇਣਾ ਹੀ ਠੀਕ ਹੈ ਕਿਉਂਕਿ ਢਾਹੇ, ਉਸਾਰੇ, ਸਾਜੇ, (ਇਨ੍ਹਾਂ ਤਿੰਨਾਂ ਕੰਮਾਂ ਦੀ ਸ਼ਕਤੀ ਪ੍ਰਭੂ ਪਾਸ ਹੈ ਅਤੇ) ਉਹ (ਸਿਰਜਣਹਾਰ) ਸਭ ਕੁਝ ਜਾਣਦਾ ਹੈ। (ਕਿਥੇ ਤੇ ਕਿਵੇਂ ਢਾਹ ਭੰਨ ਕਰਕੇ ਉਸਾਰ ਕਰਨੀ ਹੈ)।

## (ਅ) ਘਲੇ ਆਣੈ ਆਪਿ, ਜਿਸੁ ਨਾਹੀ ਦੂਜਾ ਮਤੈ ਕੋਇ ॥

ਵੱਖ ਵੱਖ ਅਰਥ :

1- ਉਹ ਵਾਹਿਗੁਰੂ ਕੈਸਾ ਸਮਰਥ ਹੈ ਇਸ ਲੋਕ ਮੈਂ ਆਪ ਹੀ (ਆਣੈ) ਲਿਆਂਵਤਾ ਹੈ ਔਰ ਆਪ ਹੀ ਪਰਲੋਕ ਕੋ ਜੀਵਾਂ ਕੋ (ਘਲੇ) ਭੇਜਤਾ ਹੈ। ਫੇਰ ਕੈਸਾ ਸੁਤੰਤ੍ਰ ਹੈ ਜਿਸ ਕੋ ਦੂਸਰਾ ਸਲਾਹ ਦੇਨੇ ਵਾਲਾ ਕੋਈ ਨਹੀਂ ਹੈ। ਢਾਹਣ ਕਾ ਔਰ ਉਸਾਰਣੇ ਕੀ (ਸਾਜਿ) ਸਮਗ੍ਰੀ ਵਾਹਿਗੁਰੂ ਸੋ ਸਭ ਜਾਣਤਾ ਹੈ। [ਫ. ਸ.

2- ਆਪ ਹੀ ਸਤ ਸੰਗਤ ਵਿਚ ਘਲੇ-ਭੇਜਦਾ ਹੈ, ਆਪ ਹੀ ਆਪਣੀ ਤਰਫ਼ ਲਿਆਉਂਦਾ ਹੈ, ਜਿਸਦਾ ਕੋਈ ਦੂਜਾ ਮਤੇ-ਸਲਾਹਕਾਰ ਨਹੀਂ ਹੈ। [ਸੰ. ਸ.

3- ਸਾਨੂੰ ਭੇਜਦਾ ਜਾਂ ਲਿਆਉਂਦਾ ਉਹ ਆਪ ਹੀ ਹੈ, ਜਿਸ ਨੂੰ ਕੋਈ ਦੂਜਾ ਸਲਾਹ ਮਸ਼ਵਰਾ ਦੇਣ ਵਾਲਾ ਨਹੀਂ। [ਸ਼ਬਦਾਰਥ

**ਨਿਰਣੈ :** 'ਘਲੇ ਤੇ ਆਣੈ' ਦੋਹਾਂ ਪਦਾਂ ਦੇ ਅਰਥ ਸੁਤੰਤਰ ਹਨ। 'ਘਲੇ' ਦੇ ਅਰਥ ਭੇਜੇ। ਆਣੇ-ਲਿਆਏ। ਭਾਵ ਪਰਮੇਸ਼ਰ ਆਪ ਹੀ ਜੀਆਂ ਨੂੰ ਜਗਤ ਵਿੱਚ ਭੇਜਦਾ ਹੈ (ਅਤੇ ਆਪ ਹੀ ਉਨ੍ਹਾਂ ਨੂੰ) ਵਾਪਸ ਬੁਲਾਉਂਦਾ ਹੈ, ਜਿਸ (ਹੁਕਮ ਨੂੰ ਰਦਣ ਵਾਲਾ) ਕੋਈ ਦੂਜਾ (ਮਨੁੱਖ) ਨਹੀਂ ਹੈ। ਇਥੇ ਸਤਿ ਸੰਗਤ ਵਿਚ ਭੇਜਣ ਦੀ ਕੋਈ ਗਲ ਨਹੀਂ ਚਲ ਰਹੀ। ਇਥੇ, "ਜੰਮਣੁ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ" (ਪੰਨਾ ੪੭੨) ਵਾਲਾ ਭਾਵ ਸ਼ਬਦ ਦੇ ਪ੍ਰਕਰਣ ਅਨੁਸਾਰ ਠੀਕ ਹੈ।

## ਸਾਰੰਸ਼ ਅਤੇ ਸਿਧਾਂਤ

ਅਸਲ ਵਸਤੂ ਪ੍ਰੇਮ ਹੈ। ਪ੍ਰੇਮ ਵੀ ਉਸ ਹਿਰਦੇ ਵਿਚ ਟਿਕਦਾ ਹੈ ਜਿਥੇ ਪਰਮੇਸ਼ਰ ਦਾ "ਭਉ" ਹੋਵੇ। ਇਹਨਾਂ ਦੀ ਪ੍ਰਾਪਤੀ ਹਠ-ਕਰਮਾਂ ਨਾਲ ਨਹੀਂ ਹੁੰਦੀ ਹੈ। "ਪ੍ਰੇਮ" ਪਰਮੇਸ਼ਰ ਦੀ ਇਕ ਅਦੁੱਤੀ "ਦਾਤਿ" ਹੈ। ਇਹ ਮਿਲਦੀ ਉਸ ਨੂੰ ਹੈ ਜਿਸ ਨੂੰ ਪੂਰਾ ਗੁਰੂ ਭੇਟਿਆ ਹੋਵੇ ਭਾਵ ਜੋ ਗੁਰੂ ਤੋਂ ਨਾਮ ਦੀ ਦੀਖਿਆ ਨਾਲ ਵਰੋਸਾਇਆ ਹੋਵੇ, ਉਸ ਨੂੰ ਪਰਮੇਸ਼ਰ ਦੇ ਭਾਣੇ ਵਿੱਚ ਚਲਣ ਦੀ ਜੀਵਨ-ਜੁਗਤੀ ਪ੍ਰਾਪਤ ਹੁੰਦੀ ਹੈ। ਉਹ ਦਰ ਦਰ ਤੇ ਭਿਖਿਆ ਨਹੀਂ ਮੰਗਦਾ। ਉਹ ਸਦਾ ਆਪਣੇ ਸਾਹਿਬ ਦੀ ਹਜ਼ੂਰੀ ਵਿੱਚ ਰਹਿੰਦਾ ਹੈ। ਉਸ ਦਾ ਜੀਵਨ ਸਵਰ ਜਾਂਦਾ ਹੈ। ਸੋ ਅਜੇਹੇ ਮਨੁੱਖ ਦੇ ਭਵਜਲ ਸੰਸਾਰ ਤੋਂ ਪਾਰ ਹੋਣ ਵਿਚ ਰਤੀ ਭਰ ਸ਼ੱਕ ਨਹੀਂ ਰਹਿੰਦਾ।

ਸਿਧਾਂਤ ਇਹ ਹੈ ਕਿ ਜੋ ਜਗਤ ਦਾ ਕਰਤਾ ਹੈ, ਜੇ ਉਹ ਜੀਵ ਉਤੇ ਆਪਣੀ ਨਦਰ ਕਰ ਦੇਵੇ, ਨਾਮ ਦੀ ਦਾਤਿ ਬਖਸ਼ ਦੇਵੇ, ਉਹ ਸੰਸਾਰ ਦੇ ਬੰਧਨਾਂ ਤੋਂ ਛੁਟਕਾਰਾ ਪਾ ਲੈਂਦਾ ਹੈ। ਸਰੀਰਕ ਚੋਲਾ ਛਡਣ ਮਗਰੋਂ ਜਦੋਂ ਉਹ ਪ੍ਰਭੂ ਦੇ ਦਰਬਾਰ ਵਿਚ ਪਹੁੰਚਦਾ ਹੈ ਤਾਂ ਉਸ ਨੂੰ ਪਰਮਾਤਮਾ ਦੇ ਦਰਬਾਰ

ਵਿਚ ਦਾਖਲ ਹੋਣ ਤੇ ਕਿਸੇ ਪ੍ਰਕਾਰ ਦੀ ਕੋਈ ਰੋਕ ਟੋਕ ਨਹੀਂ ਹੁੰਦੀ:-

**ਰੇ ਰੇ ਦਰਗਹ ਕਹੈ ਨ ਕੋਊ॥ ਆਊ ਬੈਠੁ ਆਦਰੁ ਸੁਭ ਦੇਊ॥** [ਪੰਨਾ ੨੫੨

**ਸੂਹੀ ਮਹਲਾ ੧॥ ਭਾਂਡਾ ਹਛਾ ਸੋਇ, ਜੋ ਤਿਸੁ ਭਾਵਸੀ॥ ਭਾਂਡਾ ਅਤਿ ਮਲੀਣੁ, ਧੋਤਾ ਹਛਾ ਨ ਹੋਇਸੀ ॥ ਗੁਰੂ ਦੁਆਰੈ ਹੋਇ, ਸੋਝੀ ਪਾਇਸੀ ॥ ਏਤੁ ਦੁਆਰੈ ਧੋਇ, ਹਛਾ ਹੋਇਸੀ ॥ ਮੈਲੇ ਹਛੇ ਕਾ ਵੀਚਾਰ, ਆਪਿ ਵਰਤਾਇਸੀ॥ ਮਤੁ ਕੋ ਜਾਣੈ ਜਾਇ, ਅਗੈ ਪਾਇਸੀ ॥ ਜੇਹੇ ਕਰਮ ਕਮਾਇ, ਤੇਹਾ ਹੋਇਸੀ ॥ ਅੰਮ੍ਰਿਤੁ ਹਰਿ ਕਾ ਨਾਉ, ਆਪਿ ਵਰਤਾਇਸੀ ॥ ਚਲਿਆ ਪਤਿ ਸਿਉ ਜਨਮੁ ਸਵਾਰਿ, ਵਾਜਾ ਵਾਇਸੀ॥ ਮਾਣਸੁ ਕਿਆ ਵੇਚਾਰਾ, ਤਿਹੁ ਲੋਕ ਸੁਣਾਇਸੀ ॥ ਨਾਨਕ, ਆਪਿ ਨਿਹਾਲੁ, ਸਭਿ ਕੁਲ ਤਾਰਸੀ ॥੧॥੪॥੬॥**

**ਪਦ ਅਰਥ:** ਭਾਂਡਾ=ਹਿਰਦਾ। ਹਛਾ=ਸਾਫ਼, ਪਵਿੱਤਰ। ਸੋਇ=ਉਹ। ਤਿਸੁ=ਉਸ (ਪਰਮਾਤਮਾ) ਨੂੰ। ਭਾਵਸੀ=ਚੰਗਾ ਲਗੇਗਾ। ਅਤਿ ਮਲੀਣ=ਬਹੁਤ ਹੀ ਮੈਲਾ ਕੁਚੈਲਾ, ਅਪਵਿੱਤਰ। ਧੋਤਾ=ਧੋਣ ਨਾਲ। ਗੁਰ ਦੁਆਰੈ ਹੋਇ=ਗੁਰੂ ਦੁਆਰੇ ਤੋਂ ਹੋ ਕੇ। ਸੋਝੀ=ਸਮਝ। ਪਾਇਸੀ=ਪਾਵੇਗਾ। ਏਤੁ ਦੁਆਰੈ= (ਗੁਰੂ ਦੇ) ਇਸ ਦਰ ਤੋਂ। ਧੋਇ=ਧੋ ਕੇ। ਮਤ ਕੋ ਜਾਣੈ=ਕੋਈ (ਮਨੁੱਖ ਇਹ) ਨਾ ਸਮਝੇ। ਜਾਇ=(ਇਸ ਜਗਤ ਤੋਂ) ਜਾ ਕੇ। ਅਗੇ ਪਾਇਸੀ=ਪਰਲੋਕ ਵਿੱਚ (ਜਾ ਕੇ) ਪਾਵੇਗਾ। ਪਤਿ ਸਿਉ=ਇਜ਼ਤ ਨਾਲ। ਵਾਜਾ ਵਾਇਸੀ=ਵਾਜਾ ਵਜਾਏਗਾ। ਤਿਹੁ ਲੋਕ=ਤਿੰਨਾਂ ਲੋਕਾਂ ਵਿੱਚ। ਨਿਹਾਲੁ=ਪ੍ਰਸੰਨ ਚਿਤ।

**ਅਰਥ :** (ਹੇ ਭਾਈ !) ਓਹੀ ਹਿਰਦਾ ਪਵਿੱਤਰ ਹੈ ਜਿਹੜਾ ਉਸ (ਪਰਮਾਤਮਾ) ਨੂੰ ਚੰਗਾ ਲਗੇਗਾ। (ਜੋ) ਹਿਰਦਾ (ਪਾਪਾਂ ਨਾਲ) ਬਹੁਤ ਅਪਵਿੱਤਰ ਹੈ, (ਉਹ) ਧੋਣ (ਭਾਵ ਤੀਰਥ ਇਸ਼ਨਾਨ) ਨਾਲ ਪਵਿੱਤਰ ਨਹੀਂ ਹੋਵੇਗਾ। (ਹਾਂ), ਗੁਰੂ ਦੇ ਦਰ ਤੋਂ ਹੋ ਕੇ (ਭਾਵ ਗੁਰੂ ਦੀ ਮਤਿ ਲੈ ਕੇ) ਸੋਝੀ ਪਾ ਲਵੇਗਾ। ਇਸ (ਤਰ੍ਹਾਂ ਗੁਰੂ) ਦੁਆਰੇ ਉਤੇ ਧੋਵੇ (ਤਾਂ ਜ਼ਰੂਰ) ਚੰਗਾ (ਪਵਿਤਰ) ਹੋ ਜਾਵੇਗਾ। ਮੈਲੇ ਤੇ ਪਵਿਤਰ ਦਾ ਵੀਚਾਰ (ਭਾਵ ਨਿਰਣਾ, ਪ੍ਰਭੂ) ਆਪ ਹੀ ਵਰਤਾਏਗਾ (ਦਸੇਗਾ)। ਮਤਾਂ ਕੋਈ (ਇਹ) ਸਮਝੇ (ਕਿ ਜੋ ਕੁਝ ਉਹ ਕਰ ਰਿਹਾ ਹੈ, ਐਵੇਂ ਚਲਾ) ਜਾਵੇਗਾ, ਨਹੀਂ ਉਸ ਦਾ ਫਲ ਓਹ ਅਗੇ (ਪਰਲੋਕ ਵਿੱਚ ਜਾ ਕੇ) ਪਾ ਲਵੇਗਾ। (ਉਸ ਨੂੰ ਗੁਰਮਤਿ ਦਾ ਇਹ ਸਿਧਾਂਤ ਪਤਾ ਹੋਣਾ ਚਾਹੀਦਾ ਹੈ ਕਿ) ਜਿਹੋ ਜਿਹਾ (ਕੋਈ ਮਨੁੱਖ) ਕਰਮ ਕਮਾਵੇਗਾ (ਓਹ) ਓਹੋ ਜਿਹਾ ਬਣ ਜਾਵੇਗਾ।

(ਹੇ ਭਾਈ ! ਜੋ) ਹਰੀ ਦਾ ਅੰਮ੍ਰਿਤ ਨਾਮ ਹੈ (ਉਹ ਹਰੀ) ਆਪ ਹੀ ਵਰਤਾਵੇਗਾ। (ਜਿਸ ਨੂੰ ਹਰੀ ਪਾਸੋਂ ਅੰਮ੍ਰਿਤ ਨਾਮ ਮਿਲ ਜਾਂਦਾ ਹੈ ਉਹ) ਆਪਣਾ ਮਨੁੱਖਾ ਜਨਮ ਸਵਾਰ ਕੇ ਇਜ਼ਤ ਨਾਲ ਇਸ ਦੁਨੀਆ ਚੋਂ ਜਾਵੇਗਾ, (ਅਤੇ) ਵਾਜਾ ਵਜਾਵੇਗਾ (ਭਾਵ ਉਸ ਦਾ ਪ੍ਰਤਾਪ ਪ੍ਰਗਟ ਹੋ ਜਾਵੇਗਾ)। (ਕਿਸੇ ਇਕ) ਮਨੁੱਖ ਵੀਚਾਰੇ ਦਾ ਕੀ (ਕਹਿਣਾ ਹੈ, ਉਸ ਦੀ ਸੋਭਾ) ਤਿੰਨ ਲੋਕਾਂ ਵਿਚ ਸੁਣੀ ਜਾਵੇਗੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹਾ ਮਨੁੱਖ) ਆਪ ਨਿਹਾਲ (ਹੋ ਜਾਵੇਗਾ ਅਤੇ ਆਪਣੀਆਂ) ਸਾਰੀਆਂ ਕੁਲਾਂ ਨੂੰ (ਨਾਮ ਨਾਲ ਜੋੜ ਕੇ ਸੰਸਾਰ ਸਮੁੰਦਰ ਤੋਂ) ਤਾਰ ਲਵੇਗਾ। ੧।੪।੬।

## ਅਰਥ ਭੇਦ ਅਤੇ ਨਿਰਣੈ

**ਮਤੁ ਕੋ ਜਾਣੈ ਜਾਇ, ਅਗੈ ਪਾਇਸੀ ॥**

ਵੱਖ ਵੱਖ ਅਰਥ :

1– ਕਿਸੇ ਨੂੰ ਇਹ ਨਹੀਂ ਸਮਝਣਾ ਚਾਹੀਦਾ ਹੈ ਕਿ ਅਗੇ ਜਾ ਕੇ ਜ਼ਰੂਰ ਥਾਂ ਮਿਲ ਜਾਵੇਗੀ (ਭਾਵ ਮਨੁੱਖ ਆਪਣੇ ਕਰਮਾਂ ਅਤੇ ਉਨ੍ਹਾਂ ਦੇ ਫਲ ਦਾ ਨਿਰਣਾ ਆਪ ਨਹੀਂ ਕਰ ਸਕਦਾ। [ਸ਼ਬਦਾਰਥ

2– ਕੋਈ ਜੀਵ ਇਹ ਨਾਹ ਸਮਝ ਲਏ ਕਿ (ਇਥੋਂ ਖ਼ਾਲੀ ਹੱਥ) ਜਾ ਕੇ ਪਰਲੋਕ ਵਿੱਚ (ਜੀਵਨ) ਪਵਿਤਰ ਕਰਨ ਦੀ ਸੂਝ ਮਿਲੇਗੀ। [ਦਰਪਣ

3– ਕਿਸੇ ਨੂੰ ਇਹ ਨਹੀਂ ਸਮਝਣਾ ਚਾਹੀਦਾ ਕਿ (ਬਿਨਾ ਕਮਾਈ ਕੀਤਿਆਂ) ਅਗੇ ਜਾ ਕੇ ਕੁਝ ਪਾ ਲਈਦਾ ਹੈ। [ਗੁਰੂ ਨਾਨਕ ਬਾਣੀ ਪ੍ਰਕਾਸ਼

4– ਮਤਾ ਕੋਈ ਜਾਣੇ ਕਿ ਸੁਖ ਦੀ ਜਗ੍ਹਾ ਨੂੰ ਮੰਦਾ ਪੁਰਸ਼ ਭੀ ਅਗੇ ਪਰਲੋਕ ਵਿੱਚ ਜਾ ਕੇ ਪਾ ਲਵੇਗਾ। [ਸੰ. ਸ.

**ਨਿਰਣੈ :** ਕਈ ਜੀਵ ਇਹ ਸਮਝਦੇ ਹਨ ਕਿ ਜੋ ਇਸ ਜਹਾਨ ਵਿਚ ਕਰ ਲਿਆ, ਖਾ ਪੀ ਲਿਆ, ਮੌਜਾਂ ਮਾਣ ਲਈਆਂ ਓਹ ਠੀਕ ਹੈ, ਅਗੇ ਕੁਝ ਵੀ ਨਹੀਂ, ਐਵੇਂ ਮਨੋ ਕਲਪਿਤ ਕਹਾਣੀਆਂ ਹਨ। ਅਜਿਹੇ ਖ਼ਿਆਲਾਂ ਦੇ ਅਧੀਨ ਓਹ ਨਾ ਸਤਿਸੰਗਤ ਕਰਦੇ ਹਨ, ਨਾ ਨਾਮ ਜਪਦੇ ਹਨ। ਪਰ ਗੁਰੂ ਨਾਨਕ ਦੇਵ ਜੀ ਨੇ ਸਪਸ਼ਟ ਸ਼ਬਦਾਂ ਵਿੱਚ ਨਿਰਣਾ ਕਰ ਦਿੱਤਾ ਹੈ :-

ੳ) **ਨਾਨਕ, ਅਗੈ ਸੋ ਮਿਲੈ, ਜਿ ਖਟੇ ਘਾਲੇ ਦੇਇ॥** [ਪੰਨਾ ੪੭੨

ਅ) **ਐਥੈ ਕਮਾਣਾ ਸੁ ਆਗੈ ਆਇਆ, ਅੰਤਕਾਲਿ ਕਿਆ ਕੀਜੈ ਹੇ॥** [ਪੰਨਾ ੧੦੪੯

ੲ) **ਐਥੈ ਕਮਾਵੈ ਸੋ ਫਲੁ ਪਾਵੈ, ਮਨਮੁਖਿ ਹੈ ਪਤਿ ਖੋਈ॥** [ਪੰਨਾ ੫੮੪

ਸ) **ਅਮਲ ਜਿ ਕੀਤਿਆ ਦੁਨੀ ਵਿਚਿ, ਸੇ ਦਰਗਹ ਓਗਾਹਾ॥੯੮॥** [ਪੰਨਾ ੧੩੮੩

ਤੱਤ ਇਹ ਹੈ ਕਿ ਚੰਗਾ ਜਾਂ ਮੰਦਾ ਕੀਤਾ ਕਰਮ ਐਵੇਂ ਨਹੀਂ ਜਾਂਦਾ, ਉਸਦਾ ਫਲ ਇਸ ਸੰਸਾਰ ਵਿੱਚ ਅਗੇ ਪਰਲੋਕ ਵਿੱਚ ਅਵੱਸ਼ ਭੁਗਤਣਾ ਪੈਂਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ, ਨਾ ਰਹਾਉ ਹੈ, ਨਾ ਪਦੇ ਹਨ, ਸਾਰਾ ਸ਼ਬਦ ਇਕ ਭਾਵ ਵਿੱਚ ਪਰੋਤਾ ਹੋਇਆ ਹੈ। ਹਾਂ, ਹਿਰਦਾ ਓਹੀ ਪਵਿੱਤਰ ਹੈ ਜਿਹੜਾ ਪਰਮਾਤਮਾ ਨੂੰ ਚੰਗਾ ਲਗਦਾ ਹੈ।

ਪਰਮਾਤਮਾ ਬਾਹਰ ਦੀ ਸਵੱਛਤਾ ਨਹੀਂ ਵੇਖਦਾ, ਓਹ ਨ ਤੀਰਥ-ਇਸ਼ਨਾਨਾਂ ਨਾਲ ਖ਼ੁੱਸ਼ ਹੁੰਦਾ ਹੈ, ਨਾ ਚਿਟੇ ਕਪੜਿਆਂ ਜਾਂ ਮਾਲਾ ਫੇਰਨ ਤੇ ਰੀਝਦਾ ਹੈ, ਓਹ ਤਾਂ ਹਿਰਦੇ ਦੀ ਪਵਿਤਰਤਾ ਵੇਖ ਕੇ ਪ੍ਰਸੰਨ ਹੁੰਦਾ ਹੈ।

ਪਵਿਤਰ ਜੀਵਨ ਦੀ ਸੂਝ ਬੂਝ ਸਤਿਗੁਰੂ ਦੇ ਮਿਲਿਆਂ, ਉਸ ਦਾ ਆਸਰਾ ਲਿਆਂ ਹੀ ਪਲੈ ਪੈਂਦੀ ਹੈ। ਜਿਸ ਨੂੰ ਸੁਚੱਜੇ ਜੀਵਨ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ ਉਹ ਸੰਸਾਰ ਚੋਂ ਜੀਵਨ ਬਾਜ਼ੀ ਜਿੱਤ ਕੇ ਜਾਂਦਾ ਹੈ। ਪਰਮਾਤਮਾ ਉਸ ਦੀ ਸੋਭਾ ਸਾਰੇ ਸੰਸਾਰ ਵਿਚ ਖਿਲਾਰਦਾ ਹੈ। ਉਹ ਮਨੁੱਖ ਭਵਜਲ ਸੰਸਾਰ ਤੋਂ ਆਪ ਹੀ ਨਹੀਂ ਤਰਦਾ, ਆਪਣੀਆਂ ਸਾਰੀਆਂ ਕੁਲਾਂ ਨੂੰ ਵੀ ਤਾਰ ਲੈਂਦਾ ਹੈ। ਇਸ ਤਰ੍ਹਾਂ, ਉਸ ਉਤੇ "ਨਾਨਕ, ਨਦਰੀ ਨਦਰਿ ਨਿਹਾਲ" ਦੀ ਛਾਪ ਲਗ ਜਾਂਦੀ ਹੈ ਅਤੇ ਉਹ ਰੱਬੀ ਦਰਗਾਹ ਵਿਚ ਇਜ਼ਤ ਨਾਲ ਜਾਂਦਾ ਹੈ।

**ਸੂਹੀ ਮਹਲਾ ੧॥ ਜੋਗੀ ਹੋਵੈ ਜੋਗਵੈ, ਭੋਗੀ ਹੋਵੈ ਖਾਇ॥ ਤਪੀਆ ਹੋਵੈ ਤਪੁ ਕਰੇ, ਤੀਰਥਿ ਮਲਿ ਮਲਿ ਨਾਇ ॥੧॥ ਤੇਰਾ ਸਦੜਾ ਸੁਣੀਜੈ ਭਾਈ, ਜੇ ਕੋ ਬਹੈ ਅਲਾਇ ॥੧॥ ਰਹਾਉ॥ ਜੈਸਾ ਬੀਜੈ ਸੋ ਲੁਣੇ, ਜੋ ਖਟੇ ਸੁ ਖਾਇ॥ ਅਗੈ ਪੁਛ ਨ ਹੋਵਈ, ਜੇ ਸਣੁ ਨੀਸਾਣੈ ਜਾਇ ॥੨॥**

**ਤੈਸੋ ਜੈਸਾ ਕਾਢੀਐ, ਜੈਸੀ ਕਾਰ ਕਮਾਇ ॥ ਜੋ ਦਮੁ ਚਿਤਿ ਨ ਆਵਈ, ਸੋ ਦਮੁ ਬਿਰਥਾ ਜਾਇ ॥੩॥ ਇਹੁ ਤਨੁ ਵੇਚੀ, ਬੈ ਕਰੀ, ਜੇ ਕੋ ਲਏ ਵਿਕਾਇ ॥ ਨਾਨਕ, ਕੰਮਿ ਨ ਆਵਈ, ਜਿਤੁ ਤਨਿ ਨਾਹੀ ਸਚਾ ਨਾਉ ॥੪॥੫॥੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਾਂਢੀਐ, ਵੇਚੀ, ਕਰੀਂ, ਨਾਹੀਂ, ਨਾਉਂ।

**ਫੁਟਕਲ :** ਇਥੇ 'ਸੋ' ਨਹੀਂ, 'ਸੁ' ਪੜ੍ਹਨਾ ਹੈ। 'ਨਾਇ' ਨੂੰ 'ਨ੍ਹਾਇ' ਉਚਾਰਨਾ ਹੈ।

**ਪਦ ਅਰਥ :** ਜੋਗਵੈ=ਜੋਗ ਕਮਾਉਂਦਾ ਹੈ। ਭੋਗੀ=ਪਦਾਰਥਾਂ ਨੂੰ ਭੋਗਣ ਵਾਲਾ। ਖਾਇ=ਖਾਂਦਾ ਹੈ। ਤਪੀਆ=ਤਪ ਕਰਨ ਵਾਲਾ। ਮਲਿ ਮਲਿ ਨਾਇ=ਮਲ ਮਲ ਕੇ ਨਹਾਉਂਦਾ, ਇਸ਼ਨਾਨ ਕਰਦਾ ਹੈ। ਸੁਣੀਜੈ=ਸੁਣ ਲੈ। ਬਹੈ=ਬੈਠੇ। ਅਲਾਇ=ਅਲਾਪੇ, ਸੁਣਾਏ। ਲੁਣੇ=ਵਢਦਾ ਹੈ, ਸਣੁ=ਸਮੇਤ। ਨੀਸਾਣੈ=(ਨਾਮ ਰੂਪੀ) ਪਰਵਾਨਾ ਲੈ ਕੇ। ਦਮੁ=ਸੁਆਸ। ਚਿਤਿ=ਚਿਤ ਵਿਚ। ਨ ਆਵਈ=ਨਹੀਂ ਆਉਂਦਾ। ਬਿਰਥਾ=ਵਿਅਰਥ। ਵੇਚੀ=ਮੈਂ-ਵੇਚ ਦਿਆ। ਬੈ ਕਰੀ=ਮੁਲ ਲੈ ਕੇ ਦੇ ਦਿਆਂ। ਜੇ ਕੋ ਲਏ ਵਿਕਾਇ=ਜੇ ਕੋਈ ਲੈਣ ਨੂੰ ਤਿਆਰ ਹੋਵੇ।

**ਅਰਥ :** (ਜੋ ਮਨੁੱਖ) ਜੋਗੀ ਹੁੰਦਾ ਹੈ (ਉਹ) ਜੋਗ ਦੀ ਕਮਾਈ ਕਰਦਾ ਹੈ, (ਜੋ) ਭੋਗੀ ਹੁੰਦਾ ਹੈ (ਉਹ ਪਦਾਰਥਾਂ ਨੂੰ) ਖਾਂਦਾ ਹੈ। (ਜੋ) ਤਪੱਸਵੀ ਹੁੰਦਾ ਹੈ (ਉਹ) ਤਪੱਸਿਆ ਹੀ ਕਰਦਾ ਹੈ (ਅਤੇ) ਤੀਰਥਾਂ ਉਤੇ (ਜਾ ਕੇ) ਮਲ ਮਲ ਕੇ ਨਹਾਉਂਦਾ (ਇਸ਼ਨਾਨ ਕਰਦਾ) ਹੈ।੧।

(ਪਰ ਹੇ) ਪਿਆਰੇ ! (ਤੇਰਾ) ਸੰਦੇਸ਼ਾ ਜੇ ਕੋਈ ਬੈਠ ਕੇ (ਮੈਨੂੰ) ਸੁਣਾਏ (ਤਾਂ ਮੈਂ ਉਸ ਨੂੰ ਪਿਆਰ ਨਾਲ) ਸੁਣਾਂ।੧। ਰਹਾਉ।

(ਹੇ ਭਾਈ !) ਜਿਹੋ ਜਿਹਾ (ਕੋਈ ਬੀਜ) ਬੀਜਦਾ ਹੈ, ਉਹੋ ਜਿਹਾ (ਉਸ ਦਾ ਫਲ ਵਢਦਾ ਹੈ, ਜੋ (ਕੁਝ ਕੋਈ) ਖਟਦਾ ਹੈ, ਓਹੀ (ਕੁਝ) ਖਾਂਦਾ ਹੈ। ਜੇ (ਕੋਈ ਪ੍ਰਭੂ ਦੇ ਨਾਮ ਰੂਪੀ) ਪਰਵਾਨੇ ਸਮੇਤ (ਇਥੋਂ ਰਬੀ ਦਰਗਾਹ ਵਿਚ ਜਾਵੇ ਤਾਂ) ਅਗੇ (ਪਰਲੋਕ ਵਿਚ ਕਿਸੇ ਪ੍ਰਕਾਰ) ਦੀ ਪੁਛ-ਗਿੱਛ ਨਹੀਂ ਹੁੰਦੀ (ਭਾਵ ਉਹ ਇਨ੍ਹਾਂ ਤੋਂ ਰਹਿਤ ਹੋ ਜਾਂਦਾ ਹੈ)।੨।

ਜਿਹੋ ਜਿਹੀ (ਮਨੁੱਖ) ਕਾਰ ਕਮਾਉਂਦਾ ਹੈ (ਉਸ ਦਾ) ਨਾਮ ਉਹੋ ਜਿਹਾ ਕਿਹਾ ਜਾਂਦਾ ਹੈ। ਜਿਸ ਸੁਆਸ ਨਾਲ ਚਿਤ ਵਿਚ (ਵਾਹਿਗੁਰੂ) ਨਹੀਂ ਆਉਂਦਾ (ਇਉਂ ਜਾਣੋ ਕਿ) ਉਹ ਸੁਆਸ ਵਿਅਰਥ ਜਾ ਰਿਹਾ ਹੈ (ਕਿਸੇ ਕੰਮ ਨਹੀਂ ਆ ਰਿਹਾ) ।੩।

(ਹੇ ਭਾਈ !) ਜੇ ਕੋਈ (ਪ੍ਰਭੂ ਦਾ ਨਾਮ ਦੇਣ ਬਦਲੇ ਮੇਰਾ) ਇਹ ਸਰੀਰ ਮੁਲ ਦੇ ਕੇ ਲੈਣਾ ਚਾਹੇ, (ਤਾਂ ਮੈਂ ਆਪਣਾ ਸਰੀਰ) ਵੇਚ ਦਿਆਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਸਰੀਰ ਵਿਚ ਪਰਮੇਸ਼ਰ ਦਾ) ਸੱਚਾ ਨਾਮ ਨਹੀਂ (ਵਸਦਾ, ਉਹ ਸਰੀਰ ਕਿਸੇ) ਕੰਮ ਨਹੀਂ ਆਉਂਦਾ (ਵਿਅਰਥ ਹੀ ਜਾਂਦਾ ਹੈ)।੪।੫।੭।

## ਅਰਥ ਭੇਦ ਅਤੇ ਨਿਰਣੈ

**ਤੇਰਾ ਸਦੜਾ ਸੁਣੀਜੈ ਭਾਈ, ਜੇ ਕੋ ਬਹੈ ਅਲਾਇ ॥**

ਵੱਖ ਵੱਖ ਅਰਥ:

1– ਹੇ ਹਰੀ ! ਜੇ ਕੋਈ ਤੇਰਾ ਪ੍ਰੇਮੀ ਜਸ ਬੈਠ ਕੇ ਕਹੇ ਤਉ ਮੈਂ ਸੁਣਾ। [ਫ. ਸ.

2– ਹੇ ਪਿਆਰੇ ! ਮੈਂ ਤਾਂ ਤੇਰਾ ਹੀ ਨਾਮ ਸੁਣਨਾ ਚਾਹੁੰਦਾ ਹਾਂ ਜੇ ਕੋਈ ਬੈਠ ਕੇ ਸੁਣਾਏ। [ਸ਼ਬਦਾਰਥ, ਦਰਪਣ

3– ਪਰ ਹੇ ਪਿਆਰੇ ! ਹਰ ਕੋਈ ਅੰਤਰ ਆਤਮੇ ਉਸ ਹਰੀ ਦੀ ਆਵਾਜ਼ ਸੁਣ ਸਕਦਾ ਹੈ, ਜੇ ਉਹ ਬੈਠ ਕੇ (ਟਿਕ ਕੇ) ਪ੍ਰਭੂ ਨੂੰ ਯਾਦ (ਸਿਮਰਨ) ਕਰੇ। [ਗੁਰੂ ਨਾਨਕ ਬਾਣੀ ਪ੍ਰਕਾਸ਼

4– ਹੇ (ਭਾਈ) ਪਿਆਰੇ ! ਜੇ ਕੋਈ ਬਹਿ ਕੇ ਕਹਿੰਦਾ ਹੈ (ਮੈਂ ਉਸ ਤੋਂ) ਤੇਰਾ ਸਦੜਾ ਹੀ ਸੁਣਦਾ ਹੈ। [ਪੰ. ਨਰੈਣ ਸਿੰਘ

**ਨਿਰਣੈ :** ਨੰਬਰ 3 ਵਾਲੇ ਅਰਥ ਆਪਣੀ ਕਿਸਮ ਦੇ ਹਨ, ਹੋਰ ਕਿਸੇ ਟੀਕਾਕਾਰ ਨੇ ਇਸ ਤਰ੍ਹਾਂ ਦੇ ਅਰਥ ਨਹੀਂ ਕੀਤੇ। ਜੋਗੀ, ਭੋਗੀ, ਜਪੀ ਤਪੀ ਸਭ ਆਪੋ ਆਪਣੇ ਧਰਮ ਨੂੰ ਸਲਾਹੁੰਦੇ ਹਨ ਅਤੇ ਜਗਤ ਨੂੰ ਲੁਟਦੇ ਹਨ। ਕੋਈ ਵਿਰਲਾ ਗੁਰਮੁਖ ਪ੍ਰੇਮੀ ਭਗਤੀ-ਭਾਵਨਾ ਨਾਲ ਪਰਮੇਸ਼ਰ ਦਾ ਸਦੜਾ ਸੁਣਦਾ ਹੈ। ਅਜਿਹੇ ਜਨ ਦੀ ਰਬੀ ਦਰਗਾਹ ਵਿਚ ਜਮ ਜਾਗਾਤੀਆਂ ਵਲੋਂ ਕੋਈ ਪੁਛ ਗਿੱਛ ਨਹੀਂ ਹੁੰਦੀ।

ਇਸ ਪੰਕਤੀ ਦੇ ਸਰਲ ਅਰਥ ਇਹੋ ਹਨ ਕਿ "ਹੇ ਪਿਆਰੇ ! (ਜੇ) ਕੋਈ ਤੇਰਾ ਸੰਦੇਸ਼ਾ ਬੈਠ ਕੇ ਸੁਣਾਵੇ, ਤਾਂ ਮੈਂ (ਉਹ ਸੁਨੇਹਾ ਪਿਆਰ ਨਾਲ) ਸੁਣਾ।"

## ਸਾਰੰਸ਼ ਅਤੇ ਸਿਧਾਂਤ

ਜਿਹੋ ਜਿਹਾ ਕੋਈ ਬੀਜਦਾ ਹੈ ਉਸ ਦਾ ਫਲ ਉਹ ਜਿਹਾ ਪ੍ਰਾਪਤ ਹੁੰਦਾ ਹੈ। ਭੋਗਾਂ, ਜੋਗਾਂ ਤਪਾਂ ਤੇ ਤੀਰਥਾਂ ਤੇ ਇਸ਼ਨਾਨ ਕਰਨ ਨਾਲੋਂ ਪਰਮੇਸ਼ਰ ਦੀ ਸਿਫਤ ਸਲਾਹ ਕਰਨੀ ਤੇ ਸੁਣਨੀ ਲਾਹੇਵੰਦੀ ਹੈ ਜਿਸ ਨਾਲ ਮਨੁੱਖੀ ਮਨ ਵਿਚ ਭਗਤੀ ਭਾਵ ਪੈਦਾ ਹੁੰਦਾ ਹੈ। ਹਠ ਕਰਮਾਂ ਨਾਲ ਸਰੀਰ ਦਾ ਸਤਿਆਨਾਸ਼ ਹੋ ਜਾਂਦਾ ਹੈ, ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ ਹੈ। ਜੇ ਕੋਈ ਫ਼ਕੀਰੀ ਦਾ ਭੇਸ ਕਰਕੇ ਸੰਸਾਰੀ ਜੀਆਂ ਨਾਲ ਠੱਗੀ ਠੋਰੀ ਕਰਦਾ ਹੈ ਤਾਂ ਉਸਦਾ ਫਲ ਅਵੱਸ਼ ਹੀ ਉਸ ਨੂੰ ਭੁਗਤਣਾ ਪਵੇਗਾ। ਰਬੀ ਦਰਗਾਹ ਦਾ ਅਸੂਲ ਹੈ:-

**ਭਾਈ ਵੇਖਹੁ ਨਿਆਉ ਸਚੁ ਕਰਤੇ ਕਾ,**
**ਜੇਹਾ ਕੋਈ ਕਰੇ ਤੇਹਾ ਕੋਈ ਪਾਏ॥** [ਪੰਨਾ ੩੦੮

ਅਸਲੀਅਤ ਇਹ ਹੈ ਨਾ ਕੋਈ ਉਚਾ ਹੈ ਨਾ ਕੋਈ ਨੀਵਾ ਹੈ ਜਿਸ ਕਿਰਤ ਵਿਚ ਪਰਮੇਸ਼ਰ ਨੇ ਕਿਸੇ ਨੂੰ ਲਾਇਆ ਹੈ, ਉਸ ਦੇ ਹਿਸਾਬ ਨਾਲ ਉਸਦਾ ਨਾਉ ਪੁਕਾਰਿਆ ਜਾਂਦਾ ਹੈ :-

**ਜੇਹਾ ਘਾਲੇ ਘਾਲਣਾ, ਤੇਵੇਹੋ ਨਾਉ ਪਚਾਰੀਐ॥** [ਪੰਨਾ ੪੬੯

ਸਿਧਾਂਤ ਇਹ ਹੈ, ਕਿ ਮਨੁੱਖ ਸੁਆਸ ਸੁਆਸ ਪ੍ਰਭੂ ਦਾ ਸਿਮਰਨ ਕਰੇ। ਜਿਸ ਪਾਸ ਸਿਮਰਨ ਰੂਪੀ ਪਰਵਾਨਾ ਹੋਵੇਗਾ, ਉਸ ਨੂੰ ਕਿਸੇ ਪ੍ਰਕਾਰ ਦੀ ਕੋਈਂ ਰੋਕ ਟੋਕ ਨਹੀਂ ਕਰ ਸਕੇਗਾ। ਉਹ ਪਤਿ ਨਾਲ ਗਜਦਾ ਵਜਦਾ ਰਬੀ ਦਰਬਾਰ ਵਿਚ ਜਾਵੇਗਾ।

ਤੱਤ ਦੀ ਗੱਲ ਇਹ ਹੈ ਕਿ ਜਿਸ ਸੁਆਸ ਨਾਲ ਵਾਹਿਗੁਰੂ ਵਿਸਰ ਜਾਂਦਾ ਹੈ, ਉਹ ਜਾਣੋ ਅਕਾਰਥਾ ਅਤੇ ਪਾਪ ਰੂਪ ਹੈ। ਜਿਹੜਾ ਸੁਆਸ ਪਰਮੇਸ਼ਰ ਦੀ ਯਾਦ ਵਿਚ ਗੁਜ਼ਰਦਾ ਹੈ, ਉਹ ਸਕਾਰਥਾ ਅਤੇ ਪੁੰਨ ਰੂਪ ਹੈ। ਪਰਮੇਸ਼ਰ ਨੂੰ ਜਪਾਂ ਤਪਾਂ ਨਾਲ ਪ੍ਰਸੰਨ ਨਹੀਂ ਕੀਤਾ ਜਾ ਸਕਦਾ, ਓਹ ਸੱਚੀ ਸਿਫਤ-ਸਲਾਹ ਸੁਣ ਕੇ ਰੀਝਦਾ ਹੈ।

## ਸੂਹੀ ਮਹਲਾ ੧ ਘਰ ੭

**ੴ ਸਤਿਗੁਰ ਪ੍ਰਸਾਦਿ॥ ਜੋਗੁ ਨ ਖਿੰਥਾ ਜੋਗੁ ਨ ਡੰਡੈ, ਜੋਗੁ ਨ ਭਸਮ ਚੜਾਈਐ॥ ਜੋਗੁ ਨ ਮੁੰਦੀ ਮੂੰਡਿ ਮੁੰਡਾਇਐ, ਜੋਗੁ ਨ ਸਿੰਙੀ ਵਾਈਐ॥ ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ, ਇਵ ਪਾਈਐ ॥੧॥ ਗਲੀ, ਜੋਗੁ ਨ ਹੋਈ॥ ਏਕ ਦ੍ਰਿਸਟਿ ਕਰਿ ਸਮਸਰਿ**

**ਜਾਣੈ, ਜੋਗੀ ਕਹੀਐ ਸੋਈ॥੧॥ ਰਹਾਉ॥ ਜੋਗੁ ਨ ਬਾਹਰਿ ਮੜੀ ਮਸਾਣੀ, ਜੋਗੁ ਨ ਤਾੜੀ ਲਾਈਐ॥ ਜੋਗੁ ਨ ਦੇਸਿ ਦਿਸੰਤਰਿ ਭਵਿਐ, ਜੋਗੁ ਨ ਤੀਰਥਿ ਨਾਈਐ॥ ਅੰਜਨ ਮਹਿ ਨਿਰੰਜਨਿ ਰਹੀਐ, ਜੋਗੁ ਜੁਗਤਿ ਇਵ ਪਾਈਐ ॥੨॥ ਸਤਿਗੁਰੁ ਭੇਟੈ ਤਾ ਸਹਸਾ ਤੂਟੈ, ਧਾਵਤੁ ਵਰਜਿ ਰਹਾਈਐ॥ ਨਿਝਰੁ ਝਰੈ ਸਹਜ ਧੁਨਿ ਲਾਗੈ, ਘਰ ਹੀ ਪਰਚਾ ਪਾਈਐ॥ ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਇਵ ਪਾਈਐ॥੩॥ ਨਾਨਕ, ਜੀਵਤਿਆ ਮਰਿ ਰਹੀਐ, ਐਸਾ ਜੋਗੁ ਕਮਾਈਐ ॥ ਵਾਜੇ ਬਾਝਹੁ ਸਿੰਙੀ ਵਾਜੈ, ਤਉ ਨਿਰਭਉ ਪਦੁ ਪਾਈਐ॥ ਅੰਜਨ ਮਹਿ ਨਿਰੰਜਨਿ ਰਹੀਐ, ਜੋਗ ਜੁਗਤਿ ਤਉ ਪਾਈਐ॥੪॥੧॥੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੁੰਦੀਂ, ਮੁੰਡਾਇਐ, ਮਾਹਿਂ, ਗੱਲੀਂ, ਤਾਂ, ਜੀਵਤਿਆਂ, ਬਾਝਹੁਂ।

**ਪਦ ਅਰਥ :** ਖਿੰਥਾ=ਗੋਦੜੀ, ਖਫਣੀ। ਡੰਡੈ=ਡੰਡਾ (ਰਖਣ) ਨਾਲ। ਭਸਮੁ=ਸੁਆਹ। ਚੜਾਈਐ=ਮਲਣ ਨਾਲ। ਮੁੰਦੀ=ਮੁੰਦਰਾਂ (ਪਾਉਣ) ਨਾਲ। ਮੂੰਡਿ ਮੁੰਡਾਇਐ=ਸਿਰ ਮੁਨਾਉਣ ਨਾਲ। ਸਿੰਙੀ ਵਾਈਐ=ਸਿੰਗੀ ਵਜਾਉਣ ਨਾਲ। ਅੰਜਨ ਮਾਹਿ=ਮਾਇਆ ਵਿਚ। ਨਿਰੰਜਨਿ=ਮਾਇਆ ਤੋਂ ਰਹਿਤ ਹਰੀ ਵਿਚ। ਰਹੀਐ=(ਸਮਾਏ) ਰਹੀਏ। ਜੁਗਤਿ=ਜੁਗਤੀ, ਤਰੀਕਾ। ਇਵ=ਇਸ ਤਰ੍ਹਾਂ। ਗਲੀ=ਗਲਾਂ ਨਾਲ। ਏਕ ਦ੍ਰਿਸਟਿ=ਇਕ ਨਜ਼ਰ ਨਾਲ। ਕਰਿ ਸਮਸਰਿ ਜਾਣੈ=ਬਰਾਬਰ ਕਰਕੇ ਜਾਣੇ। ਮੜੀ ਮਸਾਣੀ=ਮੜੀਆਂ, ਮਸਾਣਾਂ ਵਿਚ। ਤਾੜੀ=ਸਮਾਧੀ। ਦੇਸ ਦਿਸੰਤਰਿ=ਦੇਸ ਪ੍ਰਦੇਸ਼ ਵਿੱਚ। ਭਵਿਐ=ਪਉਣ, ਫਿਰਨ ਨਾਲ। ਨਾਈਐ=ਨਹਾਉਣ (ਇਸ਼ਨਾਨ ਕਰਨ) ਨਾਲ। ਭੇਟੈ=ਮਿਲਦਾ ਹੈ। ਸਹਸਾ ਤੂਟੇ=ਸੰਸਾ ਤੁਟਦਾ ਹੈ। ਧਾਵਤੁ=ਦੌੜਦਾ ਹੋਇਆ (ਮਨ)। ਵਰਜਿ=ਰੋਕ ਕੇ। ਰਹਾਈਐ=ਰਖ ਲਈਦਾ ਹੈ। ਨਿਝਰੁ=ਪਾਣੀ ਦਾ ਝਰਨਾ, ਚਸ਼ਮਾ। ਝਰੈ=ਉਤੋਂ ਚੋਂਦਾ ਹੈ। ਸਹਜ ਧੁਨਿ=ਸਹਜ ਦੀ ਧੁਨੀ। ਘਰ ਹੀ=ਦਿਲ ਅੰਦਰ ਹੀ। ਪਰਚਾ=ਪਰੀਚੈ, ਜਾਣ-ਪਛਾਣ। ਵਾਜੇ ਬਾਝਹੁ=ਬਿਨਾ ਵਜਾਏ। ਤਉ=ਤਦੋਂ। ਨਿਰਭਉ ਪਦੁ=ਨਿਡਰਤਾ ਵਾਲਾ ਦਰਜਾ।

**ਅਰਥ :** (ਹੇ ਭਾਈ ! ਪ੍ਰਭੂ ਦਾ) ਜੋਗ, ਨਾ ਗੋਦੜੀ ਪਾ ਲੈਣ, ਨਾ ਡੰਡਾ (ਰਖਣ) ਨਾਲ (ਅਤੇ) ਨਾ ਹੀ (ਸਰੀਰ ਉਤੇ) ਸੁਆਹ ਮਲਿਆਂ ਹੁੰਦਾ ਹੈ। (ਪ੍ਰਭੂ ਦਾ) ਜੋਗ (ਮਿਲਾਪ), ਨਾ (ਕੰਨਾਂ ਵਿੱਚ) ਮੁੰਦਰਾ ਪਾਉਣ ਨਾਲ, ਨਾ ਸਿਰ ਮੁਨਾਉਣ ਨਾਲ, ਨਾ ਸਿੰਙੀ ਵਜਾਉਣ ਨਾਲ ਹੁੰਦਾ ਹੈ। ਮਾਇਆ ਵਿਚ ਰਹਿੰਦਿਆਂ, ਮਾਇਆ ਤੋਂ ਰਹਿਤ ਹਰੀ ਵਿਚ ਸਮਾਏ ਰਹੀਏ, ਤਦ (ਅਸਲੀ) ਜੋਗ ਦੀ ਜੁਗਤੀ ਦਾ ਇਉਂ ਪਤਾ ਲਗਦਾ ਹੈ।

(ਹੇ ਭਾਈ !) ਗੱਲਾਂ (ਕਰਨ ਨਾਲ) ਜੋਗ (ਪ੍ਰਾਪਤ) ਨਹੀਂ ਹੁੰਦਾ। (ਜੋ) ਇਕ ਦ੍ਰਿਸ਼ਟੀ ਦੁਆਰਾ (ਸਭ ਨੂੰ) ਬਰਾਬਰ ਕਰਕੇ ਜਾਣਦਾ ਹੈ ਓਸ ਨੂੰ (ਸੱਚਾ) ਜੋਗੀ ਕਿਹਾ ਜਾਂਦਾ ਹੈ।੧। ਰਹਾਉ।

(ਹੇ ਭਾਈ !) ਜੋਗ ਨਾ (ਸ਼ਹਿਰ ਤੋਂ) ਬਾਹਰ, ਨਾ ਮੜੀਆਂ ਮਸਾਣਾਂ ਉੱਤੇ (ਵਸਿਆਂ ਮਿਲਦਾ ਹੈ ਅਤੇ) ਨਾ ਹੀ ਤਾੜੀ (ਸਮਾਧੀ) ਲਾਉਣ ਨਾਲ ਜੋਗ ਪ੍ਰਾਪਤ ਹੁੰਦਾ ਹੈ। ਦੇਸ ਦਿਸਾਂਤਰਾਂ ਵਿਚ ਫਿਰਨ ਨਾਲ ਵੀ ਜੋਗ ਨਹੀਂ (ਲਭਦਾ ਅਤੇ) ਨਾ ਹੀ ਤੀਰਥਾਂ ਉਤੇ ਇਸ਼ਨਾਨ (ਕਰਨ ਨਾਲ ਜੋਗ ਪਾਈਦਾ ਹੈ)। ਮਾਇਆ ਦੇ ਵਿੱਚ ਮਾਇਆ ਤੋਂ ਰਹਿਤ ਪ੍ਰਭੂ ਵਿਚ (ਜੁੜੇ ਰਹੀਏ) ਇਸ ਤਰ੍ਹਾਂ ਦੀ ਜੁਗਤੀ ਨਾਲ ਜੋਗ ਪਾਈਦਾ ਹੈ।੨।

**ਪਦ ਅਰਥ:** ਕਉਣ=ਕਿਹੜੀ?। ਤਰਾਜੀ=ਤਕੜੀ। ਕਵਣੁ=ਕਿਹੜਾ?। ਤੁਲਾ=ਵੱਟਾ। ਸਰਾਫੁ= ਪਾਰਖੂ। ਬੁਲਾਵਾ=ਮੈਂ ਸਦਾ। ਕੈ ਪਹਿ=ਕਿਸ ਪਾਸੋਂ। ਦੀਖਿਆ=ਸਿਖਿਆ, ਮੰਤਰ। ਲੇਵਾ=ਮੈਂ ਲਵਾਂ। ਮੁਲੁ ਕਰਾਵਾ=ਮੈਂ ਕੀਮਤ ਪਵਾਂਵਾ। ਜਲਿ=ਪਾਣੀ ਵਿਚ। ਥਲਿ=ਧਰਤੀ ਦੇ ਅੰਦਰ। ਮਹੀਅਲਿ=ਪੁਲਾੜ ਵਿਚ। ਭਰਿ ਪੁਰਿ=ਭਰਪੂਰ। ਲੀਣਾ=ਲੀਣ ਹੋਇਆ ਹੈ। ਕਮਾਵਾ=ਮੈਂ ਕਮਾਵਾਂ, ਕਰਾਂ। ਭੀਤਰਿ= ਅੰਤਰ। ਸਹੁ=ਖਸਮ ਪਤੀ ਪਰਮਾਤਮਾ। ਇਨ ਬਿਧਿ=ਇਨ੍ਹਾਂ ਤਰੀਕਿਆਂ ਨਾਲ। ਚਿਤੁ ਰਹਾਵਾ=ਮੈਂ ਚਿਤ ਨੂੰ ਟਿਕਾਵਾਂ। ਕੰਡਾ=ਤਕੜੀ ਦੀ ਡੰਡੀ ਵਿਚਕਾਰ ਜੋ ਸੂਈ ਲਗੀ ਹੁੰਦੀ ਹੈ। ਬੂਝੈ=ਸਮਝਦਾ ਹੈ। ਵਣਜਾਰਾ=ਵਪਾਰ ਕਰਨ ਵਾਲਾ। ਅੰਧੁਲਾ=ਅੰਨ੍ਹਾ। ਨੀਚ ਜਾਤਿ=ਨੀਵੀ ਜਾਤਿ ਵਾਲਾ। ਪਰਦੇਸੀ=ਘਰੋਂ ਬਾਹਰ ਜਾ ਕੇ ਭਟਕਣ ਵਾਲਾ। ਖਿਨੁ ਆਵੈ ਤਿਲੁ ਜਾਵੈ=ਜੋ ਮਿੰਟ ਮਿੰਟ ਬਾਅਦ ਆਂਦਾ ਜਾਂਦਾ ਰਹਿੰਦਾ ਹੈ, ਭਾਵ ਟਿਕ ਕੇ ਨਹੀਂ ਬੈਠਦਾ। ਤਾ ਕੀ=ਉਸ ਦੀ ਸੰਗਤਿ=ਸੰਗਤ ਵਿਚ। ਕਿਉ ਕਰਿ=ਕਿਵੇਂ?। ਮੂੜਾ=ਮੂਰਖ।

**ਅਰਥ :** (ਹੇ ਪ੍ਰਭੂ ! ਉਹ) ਤਕੜੀ ਕਿਹੜੀ ਹੈ ? ਵੱਟਾ ਕਿਹੜਾ ਹੈ, ਤੇਰਾ (ਅੰਦਾਜ਼ਾ ਲਾਉਣ ਵਾਲਾ ਤੈਨੂੰ ਪਰਖਣ ਵਾਲਾ) ਕਿਹੜਾ ਸਰਾਫ਼ ਸੱਦਾਂ?।੧।

ਕਿਹੜਾ ਗੁਰੂ? ਕਿਸ ਪਾਸੋਂ ਮੈਂ ਸਿਖਿਆ ਲਵਾਂ, (ਅਤੇ) ਕਿਸ ਪਾਸੋਂ (ਤੇਰਾ) ਮੁਲ ਪਵਾਵਾਂ? ਹੇ ਮੇਰੇ ਪਿਆਰੇ ਜੀਉ ! (ਮੈਂ) ਤੇਰਾ ਅੰਤ ਨਹੀਂ ਜਾਣ ਸਕਦਾ। ਤੂੰ ਪਾਣੀ ਵਿਚ ਧਰਤੀ ਵਿਚ, ਪੁਲਾੜ ਵਿਚ ਪਰੀ ਪੂਰਨ ਹੈ (ਅਤੇ) ਆਪ ਸਾਰਿਆਂ ਵਿੱਚ ਸਮਾਇਆ ਹੋਇਆ ਹੈ।੧।ਰਹਾਉ।

(ਹੇ ਪ੍ਰਭੂ ! ਜੇ ਮੇਰਾ) ਮਨ ਤਕੜੀ (ਬਣ ਜਾਵੇ), ਚਿਤ ਵੱਟਾ (ਹੋ ਜਾਵੇ, ਜੋ) ਤੇਰੀ ਸੇਵਾ ਕਮਾਵਾਂ (ਇਹ) ਸਰਾਫ ਹੋਵੇ, (ਫਿਰ ਭੀ) ਤੇਰੀਆਂ ਸਿਫ਼ਤਾ ਦਾ ਅੰਤ ਨਹੀਂ ਪੈ ਸਕਦਾ। (ਹੇ ਭਾਈ !) ਦਿਲ ਦੇ ਵਿਚ ਹੀ (ਮੈਂ) ਉਸ ਪਤੀ ਨੂੰ ਤੋਲਾਂ (ਭਾਵ ਕਦਰ ਕਰਾਂ)। ਇਨ੍ਹਾਂ ਬਿਧੀਆਂ ਨਾਲ ਮੈਂ (ਆਪਣੇ) ਚਿਤ ਨੂੰ ਟਿਕਾ ਕੇ ਰਖਾਂ, (ਤਾਂ ਵੀ ਉਸ ਦੀ ਬੇਅੰਤਤਾ ਨਹੀਂ ਪਾਈ ਜਾ ਸਕਦੀ)।੨।

(ਉਹ ਪ੍ਰਭੂ) ਆਪ ਹੀ ਕੰਡਾ ਹੈ, (ਆਪ ਹੀ) ਵੱਟਾ ਹੈ, ਆਪ ਹੀ ਤੋਲਣ ਵਾਲਾ ਹੈ। ਆਪੇ ਹੀ (ਜੀਆਂ ਦੇ ਕਰਮਾਂ ਨੂੰ) ਵੇਖਦਾ ਹੈ। ਆਪ (ਉਨ੍ਹਾਂ ਨੂੰ ਸ਼ਾਹ ਰੂਪ ਵਿਚ) ਵਿਚਾਰਦਾ ਹੈ (ਅਤੇ) ਆਪ ਹੀ (ਜੀਵ ਰੂਪ) ਵਣਜਾਰਾ (ਬਣਿਆ ਹੋਇਆ) ਹੈ।੩।

(ਮੇਰਾ ਮਨ) ਅੰਨ੍ਹਾ (ਅਗਿਆਨੀ) ਨੀਵੀਂ ਜਾਤ ਵਾਲਾ (ਕਮੀਨਾ ਅਤੇ) ਬਿਗਾਨਾ ਹੈ। (ਇਕ) ਖਿਨ ਵਿਚ ਆਉਂਦਾ ਹੈ, ਖਿਨ ਵਿਚ ਚਲਾ ਜਾਂਦਾ ਹੈ (ਭਾਵ ਮਮਤਾ ਦਾ ਮਾਰਿਆ ਟਿਕ ਕੇ ਘਰ ਨਹੀਂ ਬੈਠਦਾ) ਉਸ (ਭੌਂਦੂ ਮਨ) ਦੀ ਸੰਗਤ ਵਿਚ ਨਾਨਕ ਰਹਿੰਦਾ ਹੈ, (ਇਹ) ਮੂਰਖ ਕਿਸ ਤਰ੍ਹਾਂ (ਉਸ ਪ੍ਰਭੂ ਦੇ ਗੁਣਾਂ ਦਾ ਅੰਤ) ਪਾ ਸਕਦਾ ਹੈ (ਭਾਵ ਨਹੀਂ ਪਾ ਸਕਦਾ)।੪।੨।੯।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਵਾਹਿਗੁਰੂ ਹਰ ਥਾਂ, ਘਟਾਂ ਘਟਾਂ ਵਿੱਚ ਸਮਾਇਆ ਹੋਇਆ ਹੈ, ਓਹ ਬੇਅੰਤ ਹੈ, ਉਹ ਮਿਣਨ ਤੇ ਮਾਪਣ ਵਾਲੀ ਵਸਤੂ ਨਹੀਂ। ਉਸ ਸਿਰਜਣਹਾਰ ਨੂੰ ਚਿਤ ਨਾਲ ਅਨੁਭਵ ਕਰ ਸਕੀਦਾ ਹੈ, ਉਸ ਦੀ ਕੁਦਰਤਿ ਦੇ ਦਰਸ਼ਨ ਕਰਕੇ ਬਲਿਹਾਰਨੇ ਜਾ ਸਕਦੇ ਹਾਂ, ਉਹ ਵੀ ਤਾਂ, ਜੇ ਕਰਤਾ ਪੁਰਖ ਜੀ ਆਪਣੀ ਕਿਰਪਾ ਕਰਨ। ਬੇਸ਼ੁਮਾਰ ਪ੍ਰਭੂ ਦਾ ਅੰਤ ਕੋਈ ਵੀ ਨਹੀਂ ਪਾ ਸਕਦਾ। ਇਸ ਲਈ ਨਿੰਮਰ ਭਾਵੀ ਰੂਪ ਵਿਚ ਆਪਣੀ ਅਸਮਰਥਾ ਪ੍ਰਗਟਾਉਣੀ ਹੀ ਯੋਗ ਹੈ ਕਿਉਂਕਿ ਸਾਡੀ ਤੁਛਿ ਮਤਿ ਹੈ:-

**ਹਮ ਜਾਨਿਆ ਕਛੂ ਨ ਜਾਨਹ ਆਗੈ, ਜਿਉ ਹਰਿ ਰਾਖੈ ਤਿਉ ਠਾਢੇ॥**
**ਹਮ ਭੂਲ ਚੂਕ ਗੁਰ ਕਿਰਪਾ ਧਾਰਹੁ, ਜਨ ਨਾਨਕ ਕੁਤਰੇ ਕਾਢੇ॥** [ਪੰਨਾ ੧੭੧

## ਰਾਗੁ ਸੂਹੀ ਮਹਲਾ ੪ ਚਉਪਦੇ ਘਰ ੧

**ੴ ਸਤਿਗੁਰ ਪ੍ਰਸਾਦਿ॥ ਮਨਿ ਰਾਮਨਾਮੁ ਆਰਾਧਿਆ, ਗੁਰ ਸਬਦਿ ਗੁਰੂ ਗੁਰ ਕੇ॥ ਸਭਿ ਇਛਾ ਮਨਿ ਤਨਿ ਪੂਰੀਆ, ਸਭੁ ਚੂਕਾ ਡਰ**

**ਜਮ ਕੇ॥੧॥ ਮੇਰੇ ਮਨ ! ਗੁਣ ਗਾਵਹੁ ਰਾਮਨਾਮ ਹਰਿ ਕੇ॥ ਗੁਰਿ ਤੁਠੈ ਮਨੁ ਪਰਬੋਧਿਆ, ਹਰਿ ਪੀਆ ਰਸੁ ਗਟਕੇ ॥੧॥ ਰਹਾਉ॥ ਸਤ ਸੰਗਤਿ ਊਤਮ ਸਤਿਗੁਰ ਕੇਰੀ, ਗੁਨ ਗਾਵੈ ਹਰਿਪ੍ਰਭ ਕੇ॥ ਹਰਿ ਕਿਰਪਾ ਧਾਰਿ ਮੇਲਹੁ ਸਤ ਸੰਗਤਿ, ਹਮ ਧੋਵਹ ਪਗ ਜਨ ਕੇ॥੨॥ ਰਾਮਨਾਮੁ ਸਭ ਹੈ ਰਾਮਾਨਾਮਾ, ਰਸੁ ਗੁਰਮਤਿ ਰਸੁ ਰਸਕੇ॥ ਹਰਿ ਅੰਮ੍ਰਿਤ ਹਰਿ ਜਲੁ ਪਾਇਆ, ਸਭ ਲਾਥੀ ਤਿਸ ਤਿਸਕੇ॥੩॥ ਹਮਰੀ ਜਾਤਿ ਪਾਤਿ, ਗੁਰੁ ਸਤਿਗੁਰੁ, ਹਮ ਵੇਚਿਓ ਸਿਰੁ ਗੁਰ ਕੇ॥ ਜਨ ਨਾਨਕ ਨਾਮੁ ਪਰਿਓ ਗੁਰ ਚੇਲਾ, ਗੁਰ ਰਾਖਹੁ ਲਾਜ ਜਨ ਕੇ॥੪॥੧॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਇਛਾਂ, ਪੂਰੀਆਂ, ਧੋਵਾਂ।

**ਪਦ ਅਰਥ :** ਮਨਿ=ਮਨ ਵਿਚ। ਆਰਾਧਿਆ=ਸਿਮਰਿਆ। ਗੁਰ ਸਬਦਿ=ਗੁਰੂ ਦੇ ਸ਼ਬਦ ਦੁਆਰਾ। ਸਭਿ ਇਛਾ=ਸਾਰੀਆਂ ਇਛਾਵਾਂ। ਆਸਾਂ। ਮਨਿ ਤਨਿ=ਮਨ ਤੇ ਸਰੀਰ ਕਰਕੇ। ਪੂਰੀਆ= ਪੂਰੀਆਂ ਹੋ ਗਈਆਂ। ਚੂਕਾ=ਦੂਰ ਹੋ ਗਿਆ। ਜਮ ਕੇ=ਜਮ ਦਾ। ਗੁਰਿ ਤੁਠੈ=ਗੁਰੂ ਨੇ ਪ੍ਰਸੰਨ ਹੋ ਕੇ। ਪਰਬੋਧਿਆ=ਸਿਖਾਇਆ। ਗਟਕੇ=ਗੱਟ ਗੱਟ ਕਰਕੇ, ਘੁਟ ਭਰ ਭਰ ਕੇ। ਕੇਰੀ=ਦੀ। ਰਸਕੇ=ਰਸ ਲੈ ਕੇ,ਸਵਾਦ ਨਾਲ, ਜਿਵੇਂ "ਰਸਕਿ ਰਸਕਿ ਗੁਨ ਗਾਵਹਿ ਗੁਰਮਤਿ" (ਪੰਨਾ ੧੩੨੫)। ਹਮ ਧੋਵਹ= ਅਸੀਂ ਧੋਵੀਏ। ਪਗ=ਪੈਰ। ਜਨ ਕੇ=ਦਾਸਾਂ ਦੇ। ਲਾਥੀ=ਲਹਿ ਗਈ। ਤਿਸ=ਤ੍ਰਿਖਾ, ਤ੍ਰੇਹ। ਤਿਸਕੇ= ਤਿਹਾਏ ਦੀ। ਗੁਰ ਕੇ=ਗੁਰੂ ਦੇ (ਅਗੇ)। ਗੁਰ ਚੇਲਾ=ਗੁਰੂ ਦਾ ਸਿਖ। ਗੁਰ=ਹੇ ਗੁਰੂ!। ਜਨ ਕੇ=ਜਨ ਦੀ।

**ਅਰਥ :** (ਹੇ ਭਾਈ ! ਜਿਸ ਮਨੁੱਖ ਨੇ ਆਪਣੇ) ਮਨ ਵਿਚ ਗੁਰੂਆਂ ਦੇ ਗੁਰੂ (ਪਰਮ) ਗੁਰੂ ਦੇ ਸ਼ਬਦ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਸਿਮਰਿਆ ਹੈ। (ਉਸ ਦੀਆਂ) ਮਨ ਕਰਕੇ ਸਰੀਰ ਕਰਕੇ (ਭਾਵ ਹਰ ਤਰ੍ਹਾਂ ਦੀਆਂ) ਕਾਮਨਾਵਾਂ ਪੂਰੀਆਂ ਹੋ ਗਈਆਂ (ਅਤੇ) ਜਮ ਦਾ ਸਾਰਾ ਡਰ ਦੂਰ ਹੋ ਗਿਆ।੧।

ਹੇ ਮੇਰੇ ਮਨ ! ਹਰੀ, ਰਾਮ ਨਾਮ ਦੇ ਗੁਣ ਗਾਇਨ ਕਰੋ। ਗੁਰੂ ਨੇ ਪ੍ਰਸੰਨ ਹੋ ਕੇ (ਜਿਸ) ਮਨ ਨੂੰ ਗਿਆਨ ਰੂਪੀ ਉਪਦੇਸ਼ ਦਿਤਾ (ਉਸਨੇ) ਹਰੀ ਦੇ (ਨਾਮ ਦਾ) ਰਸ ਗਟ ਗਟ ਕਰਕੇ (ਭਾਵ ਘੁਟ ਭਰ ਭਰ ਕੇ ਸੁਆਦ ਲਾ ਕੇ) ਪੀਤਾ।੧। ਰਹਾਉ।

(ਹੇ ਭਾਈ !) ਸਤਿਗੁਰੂ ਦੀ ਸੰਗਤ ਉਤਮ ਹੈ (ਕਿਉਂਕਿ ਉਹ) ਹਰੀ ਪ੍ਰਭੂ ਦੇ ਗੁਣ ਗਾਉਂਦੀ ਹੈ। ਹੇ ਹਰੀ ! ਕਿਰਪਾ ਕਰਕੇ (ਸਾਨੂੰ) ਸਤ ਸੰਗਤ ਵਿਚ ਮਿਲਾਓ ਤਾਂ ਜੋ ਅਸੀਂ (ਹਰੀ) ਜਨਾ ਦੇ ਚਰਨ ਧੋਈਏ।੨।

(ਹੇ ਭਾਈ !) ਸਭ (ਪ੍ਰਕਾਰ ਦਾ ਅਨੰਦ ਦੇਣ ਵਾਲਾ) ਰਾਮ ਨਾਮ ਹੀ ਹੈ (ਜਿਸ ਦਾ) ਰੱਸ, ਗੁਰਮਤਿ ਦੁਆਰਾ ਸਵਾਦ ਨਾਲ (ਮਾਣਿਆ ਜਾ ਸਕਦਾ ਹੈ)। (ਜਿਸ ਮਨੁੱਖ ਨੇ) ਹਰੀ ਦਾ ਅੰਮ੍ਰਿਤ (ਭਾਵ) ਹਰੀ ਦਾ (ਨਾਮ ਰੂਪੀ) ਜਲ ਪ੍ਰਾਪਤ ਕਰ ਲਿਆ, (ਉਸ) ਤਿਹਾਏ ਦੀ (ਸਾਰੀ) ਤ੍ਰੇਹ ਲਹਿ ਗਈ।੩।

(ਹੇ ਭਾਈ!) ਸਾਡੀ ਜ਼ਾਤ-ਪਾਤ ਗੁਰੂ ਸਤਿਗੁਰੂ ਹੈ, ਅਸਾਂ (ਆਪਣਾ) ਸਿਰ ਗੁਰੂ ਦੇ (ਪਾਸ ਮੁੱਲ) ਵੇਚ ਦਿੱਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੁਣ ਸਾਡਾ) ਨਾਮ ਗੁਰੂ ਦਾ ਸਿਖ ਪੈ ਗਿਆ ਹੈ (ਇਸ ਲਈ) ਹੇ ਗੁਰੂ ਜੀ (ਤੁਸੀਂ ਆਪਣੇ) ਦਾਸਾਂ ਦੀ (ਆਪ ਹੀ) ਇਜ਼ਤ ਰਖ ਲਵੋ ਜੀ।੪।੧।੧੦।

## ਅਰਥ ਭੇਦ ਅਤੇ ਨਿਰਣੈ

**ਗੁਰਿ ਤੁਠੈ ਮਨੁ ਪਰਬੋਧਿਆ, ਹਰਿ ਪੀਆ ਰਸੁ ਗਟਕੇ॥**

ਵੱਖ ਵੱਖ ਅਰਥ

1- ਜਿਨ ਪਰ ਗੁਰੂ ਪ੍ਰਸੰਨ ਹੂਏ ਹੈ ਤਿਨੋ ਕੇ ਹਰਿ ਨਾਮ ਰਸ ਕੋ ਪਾਨ ਕੀਆ ਹੈ (ਗਟਕੇ) ਗਟ ਗਟ ਜੈਸੇ ਮਿਠੇ ਦੁਧ ਆਦੀ ਸਵਾਦ ਸੇ ਪਾਨ ਕਰੇ। ਤੈ ਤਿਨ ਕੇ ਮਨ ਕਾ ਉਸੀ ਹਰਿ ਨਾਮ ਨੇ (ਪ੍ਰੋਬੋਧਿਆ) ਵਿਸੇਸ ਬੋਧ ਯੁਕਤ ਕੀਆ ਹੈ। [ਫ. ਸ. ਤੇ ਸ਼ਬਦਾਰਥ

2- ਜੇ (ਕਿਸੇ ਮਨੁੱਖ ਉਤੇ) ਗੁਰੂ ਦਇਆਵਾਨ ਹੋ ਜਾਏ (ਉਸ ਦਾ) ਮਨ (ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਜਾਗ ਪੈਂਦਾ ਹੈ, ਉਹ ਮਨੁੱਖ ਪਰਮਾਤ੍ਮਾ ਦੇ ਨਾਮ ਦਾ ਰਸ ਸੁਆਦ ਨਾਲ ਪੀਂਦਾ ਹੈ। [ਦਰਪਣ

**ਨਿਰਣੈ :** ਨੰਬਰ 2 ਵਾਲੇ ਅਰਥਾਂ ਵਿਚ ਕਾਲ ਨੂੰ ਅਖੋਂ ਪਰੋਖੇ ਕੀਤਾ ਗਿਆ ਹੈ ਅਤੇ ਸ਼ਬਦ ਸਰੂਪਾਂ ਨੂੰ ਵੀ ਮੁਖ ਨਹੀਂ ਰਖਿਆ ਗਿਆ। "ਜਾਗ ਪੈਂਦਾ ਹੈ ਜਾਂ ਪੀਂਦਾ ਹੈ" ਅਰਥ ਕਰਨੇ ਠੀਕ ਨਹੀਂ ਹਨ, ਸਰਲ ਅਰਥ ਹਨ ਕਿ "ਗੁਰੂ ਨੇ ਪ੍ਰਸੰਨ ਹੋ ਕੇ ਜਿਸ ਮਨ ਨੂੰ ਚੰਗੀ ਤਰ੍ਹਾਂ ਗਿਆਨ-ਉਪਦੇਸ਼ ਦਿੱਤਾ ਉਸ ਨੇ ਹਰੀ ਦਾ ਨਾਮ ਰਸ ਗਟ (ਗਟ) ਕਰਕੇ ਪੀ ਲਿਆ।"

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਗੁਣ ਗਾਉਣ ਅਥਵਾ ਨਾਮ ਜਪਣ ਨਾਲ ਮਨੁੱਖੀ ਮਨ ਦੀਆਂ ਸ਼ੁੱਭ-ਇਛਾਵਾਂ ਪੂਰੀਆਂ ਹੋ ਜਾਂਦੀਆਂ ਹਨ। ਨਾਮ ਦੀ ਪ੍ਰਾਪਤੀ ਗੁਰੂ ਦੇ ਪ੍ਰਸੰਨ ਹੋਣ ਤੇ ਹੁੰਦੀ ਹੈ। ਪਹਿਲਾਂ ਪਰਮੇਸ਼ਰ ਦੀ ਕਿਰਪਾ ਹੋਵੇ ਤਾਂ ਗੁਰੂ ਦੀ ਸੰਗਤ ਮਿਲਦੀ ਹੈ ਜਿਥੋਂ ਮਨ ਤੇ ਸਰੀਰ ਕਰਕੇ ਨਾਮ ਜਪਣ ਦੀ ਦਾਤ ਮਿਲਦੀ ਹੈ। ਨਾਮ-ਜਲ ਦੀ ਪ੍ਰਾਪਤੀ ਨਾਲ ਮਾਇਕੀ ਪਦਾਰਥਾਂ ਦੀ ਤ੍ਰਿਸ਼ਨਾ ਬੁਝ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਜਦੋਂ ਜਿਗਿਆਸੂ ਗੁਰੂ ਦਾ ਚੇਲਾ (ਸਿੱਖ) ਬਣ ਜਾਂਦਾ ਹੈ ਉਹ ਆਪਣਾ-ਆਪ ਗੁਰੂ ਦੇ ਸਮਰਪਿਤ ਕਰ ਦਿੰਦਾ ਹੈ ਅਤੇ ਅਮਿਓ-ਰੱਸ ਦਾ ਰੰਗ ਮਾਣਦਾ ਹੈ।

**ਸੂਹੀ ਮਹਲਾ ੪॥ ਹਰਿ ਹਰਿ ਨਾਮੁ ਭਜਿਓ ਪੁਰਖੋਤਮੁ, ਸਭਿ ਬਿਨਸੇ ਦਾਲਦ ਦਲਘਾ॥ ਭਉ ਜਨਮ ਮਰਣਾ, ਮੇਟਿਓ ਗੁਰ ਸਬਦੀ, ਹਰਿ ਅਸਥਿਰੁ ਸੇਵਿ ਸੁਖਿ ਸਮਘਾ॥੧॥ ਮੇਰੇ ਮਨ ! ਭਜੁ ਰਾਮਨਾਮ ਅਤਿ ਪਿਰਘਾ॥ ਮੈ ਮਨੁ ਤਨੁ, ਅਰਪਿ ਧਰਿਓ ਗੁਰ ਆਗੈ, ਸਿਰੁ ਵੇਚਿ ਲੀਓ ਮੁਲਿ ਮਹਘਾ ॥੧॥ ਰਹਾਉ॥ ਨਰਪਤਿ ਰਾਜੇ ਰੰਗ ਰਸ ਮਾਣਹਿ, ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ॥ ਧਰਮਰਾਇ ਸਿਰਿ ਡੰਡੁ ਲਗਾਨਾ, ਫਿਰਿ ਪਛੁਤਾਨੇ ਹਥ ਫਲਘਾ॥੨॥ ਹਰਿ ਰਾਖੁ ਰਾਖੁ ਜਨ ਕਿਰਮ ਤੁਮਾਰੇ, ਸਰਣਾਗਤਿ ਪੁਰਖ ਪ੍ਰਤਿਪਲਘਾ॥ ਦਰਸਨੁ ਸੰਤ ਦੇਹੁ ਸੁਖੁ ਪਾਵੈ, ਪ੍ਰਭ ਲੋਚ ਪੂਰਿ ਜਨੁ ਤੁਮਘਾ॥੩॥ ਤੁਮ ਸਮਰਥ ਪੁਰਖ ਵਡੇ ਪ੍ਰਭ ਸੁਆਮੀ, ਮੋ ਕਉ ਕੀਜੈ ਦਾਨੁ ਹਰਿ ਨਿਮਘਾ॥ ਜਨ ਨਾਨਕ ਨਾਮੁ ਮਿਲੈ ਸੁਖੁ ਪਾਵੈ, ਹਮ ਨਾਮ ਵਿਟਹੁ ਸਦ ਘੁਮਘਾ॥੪॥੨॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਾਣਹਿੰ, ਨਾਵੈਂ, ਮਹਘਾ, ਵਿਟਹੁੰ।

**ਫੁਟਕਲ :** ਹਰੇਕ ਪੰਕਤੀ ਦੇ ਅੰਤਲੇ ਪਦ ਨੂੰ 'ਘਾ' ਮਾਤ੍ਰਾ ਪੂਰੀ ਕਰਨ ਲਈ ਲਗਾ ਹੋਇਆ ਹੈ ਇਸ ਦਾ ਅਰਥ ਕੋਈ ਨਹੀਂ ਹੈ ਪਰ ਵਖਰੇ ਨਹੀਂ ਪੜ੍ਹਨਾ, 'ਦਲਘਾ' ਇਕਠਾ ਹੀ ਉਚਾਰਨਾ ਹੈ।

**ਪਦ ਅਰਥ :** ਪੁਰਖੋਤਮੁ=ਉਤਮ ਪੁਰਖ (ਪ੍ਰਭੂ)। ਦਾਲਦ=ਦਲਿਦ੍ਰ। ਦਲਘਾ=ਦਲ, ਸਮੂਹ। ਭਉ=ਡਰ। ਸਬਦੀ=ਸ਼ਬਦ ਦੁਆਰਾ। ਅਸਥਿਰੁ=ਸਦਾ ਥਿਰ ਰਹਿਣ ਵਾਲਾ। ਸੇਵਿ=ਸੇਵ (ਸਿਮਰ) ਕੇ। ਸੁਖਿ=ਸੁਖ ਵਿਚ। ਸਮਘਾ=ਸਮਾਅ ਗਿਆ। ਅਤਿ ਪਿਰਘਾ=ਬਹੁਤ ਪਿਆਰਾ। ਅਰਪਿ=ਭੇਟਾ ਕਰਕੇ। ਮੁਲਿ ਮਹਘਾ=ਮਹਿੰਗੇ ਭਾਅ। ਨਰਪਤਿ=ਰਾਜੇ। ਮਾਣਹਿ=ਮਾਣਦੇ ਹਨ। ਕਲਘਾ=ਕਾਲ। ਹਥ ਫਲਘਾ= ਹੱਥਾ ਲਗਾ (ਕਰਮਾਂ ਦਾ) ਫਲ। ਕਿਰਮ=ਕੀੜੇ ਭਾਵ ਨਾਚੀਜ਼ ਜੀਵ। ਪ੍ਰਤਿਪਲਘਾ=ਹੇ ਪ੍ਰਤਿਪਾਲਕ!। ਤੁਮਘਾ=ਤੇਰਾ। ਨਿਮਘਾ=ਤੁਛ ਮਾਤਰ, ਥੋੜਾ ਜਿਹਾ। ਵਿਟਹੁ=ਤੋਂ। ਘੁਮਘਾ=ਕੁਰਬਾਨ, ਸਦਕੇ।

**ਅਰਥ :** (ਹੇ ਭਾਈ ! ਜਿਸ ਮਨੁੱਖ ਨੇ) ਹਰੀ ਪਰਮਾਤਮਾ ਦਾ ਨਾਮ ਸਿਮਰਿਆ (ਉਸ ਦੇ) ਸਾਰੇ ਦਲਿਦ੍ਰਾਂ ਦੇ ਦੱਲ ਨਾਸ਼ ਹੋ ਗਏ। ਗੁਰੂ ਦੇ ਸ਼ਬਦ ਨੇ (ਉਸ ਦਾ) ਜਨਮ ਮਰਣ ਦਾ ਡਰ ਮੁਕਾ ਦਿੱਤਾ, (ਉਹ) ਜੀਵ ਸਦਾ ਥਿਰ ਰਹਿਣ ਵਾਲੇ ਹਰੀ ਨੂੰ ਸੇਵ (ਸਿਮਰ) ਕੇ ਸੁਖ ਵਿਚ ਸਮਾਅ ਗਿਆ।੧।

ਹੇ ਮੇਰੇ ਮਨ ! (ਤੂੰ ਵੀ) ਰਾਮ ਦਾ ਨਾਮ (ਜੋ) ਬਹੁਤ ਪਿਆਰਾ ਹੈ (ਨੂੰ) ਸਿਮਰ ਲੈ। ਮੈਂ (ਆਪਣਾ) ਮਨ ਤੇ ਸਰੀਰ ਗੁਰੂ ਦੇ ਅਗੇ ਭੇਟਾ ਕਰ ਦਿੱਤਾ ਹੈ (ਅਤੇ ਆਪਣਾ) ਸਿਰ ਮਹਿੰਗੇ ਭਾ ਵੇਚ ਲਿਆ ਹੈ (ਭਾਵ ਸਰੀਰ ਦੇ ਬਦਲੇ ਨਾਮ-ਰਤਨ ਪ੍ਰਾਪਤਿ ਕਰ ਲਿਆ ਹੈ)।੧।ਰਹਾਉ।

(ਹੇ ਭਾਈ ! ਦੁਨੀਆ ਵਿਚ) ਮਨੁੱਖ ਅਤੇ ਰਾਜੇ (ਮਾਇਆ ਦਾ) ਰੰਗ ਰਸ ਮਾਣਦੇ ਹਨ, (ਨਾਮ ਨਹੀਂ ਜਪਦੇ) ਨਾਮ ਤੋਂ ਬਿਨਾਂ ਸਭ ਨੂੰ ਕਾਲ ਪਕੜ ਕੇ ਲੈ ਜਾਏਗਾ। (ਜਦੋਂ) ਧਰਮ ਰਾਜ (ਉਨ੍ਹਾਂ ਦੇ) ਸਿਰ ਉਤੇ ਡੰਡ ਲਗਾਏਗਾ, ਜਦ (ਕੀਤੇ ਕਰਮਾਂ ਦਾ) ਫਲ ਹਥ ਲਗੇਗਾ, (ਤਾਂ ਜੀਵ) ਫਿਰ ਪਛਤਾਵਾ ਕਰੇਗਾ (ਦਸੋ ! ਉਸ ਪਛਤਾਵੇ ਦਾ ਕੀ ਲਾਭ ?)।੨।

ਹੇ ਹਰੀ ! ਹੇ ਪ੍ਰਤਿਪਾਲਕ ਪੁਰਖ ! (ਅਸੀਂ) ਤੇਰੇ ਪੈਦਾ ਕੀਤੇ ਹੋਏ ਨਿਮਾਣੇ ਸੇਵਕ (ਤੇਰੀ) ਸ਼ਰਣ ਵਿਚ ਹਾਂ, (ਕਿਰਪਾ ਕਰਕੇ) ਰਖ ਲੈ। (ਆਪਣੇ ਸੇਵਕ ਨੂੰ) ਸੰਤਾਂ ਦਾ ਦਰਸ਼ਨ ਬਖਸ਼ਿਸ਼ ਕਰੋ (ਤਾਂ ਜੋ ਤੇਰਾ ਦਾਸ ਆਤਮਿਕ) ਸੁਖ ਪਾ ਲਵੇ, ਤੂੰ ਦਾਸ ਦੀ ਲੋਚਾ ਪੂਰੀ ਕਰ।੩।

ਹੇ ਸੁਆਮੀ ਪ੍ਰਭੂ ! ਤੁਸੀਂ ਵੱਡੇ ਪੁਰਖ ਸਰਬ ਸ਼ਕਤੀਮਾਨ ਹੋ, ਹੇ ਹਰੀ ! ਮੈਨੂੰ ਇਕ ਛਿਨ ਭਰ ਲਈ (ਨਾਮ) ਦਾਨ ਦਿਓ, ਦਾਸ ਨਾਨਕ (ਆਖਦਾ ਹੈ ਕਿ ਹੇ ਪ੍ਰਭੂ ! ਜਿਸ ਨੂੰ ਤੇਰਾ) ਨਾਮ ਪ੍ਰਾਪਤ ਹੁੰਦਾ ਹੈ (ਉਹ ਆਤਮਿਕ) ਸੁਖ ਪਾਉਂਦਾ ਹੈ, ਅਸੀਂ (ਤੇਰੇ) ਨਾਮ ਤੋਂ ਸਦਕੇ ਹਾਂ।੪।੨।੧੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪਰਮੇਸ਼ਰ ਦੇ ਭਜਨ ਦਾ ਪਰਤਾਪ ਦਸਿਆ ਹੈ। ਨਾਮ ਭਜਨ ਨਾਲ ਜਨਮ ਮਰਣ ਦੇ ਸਾਰੇ ਦੁਖ ਦੂਰ ਹੋ ਜਾਂਦੇ ਹਨ। ਇਹ ਪਿਰਘਾ (ਪਿਆਰਾ) ਨਾਮ ਐਸਾ ਹੈ ਜਿਸ ਨੂੰ ਪ੍ਰਾਪਤ ਕਰਨ ਲਈ ਸਭ ਕੁਝ ਗੁਰੂ ਅਗੇ ਭੇਟਾ ਕਰਨਾ ਪੈਂਦਾ ਹੈ। ਰਾਜਿਆਂ ਮਹਾਰਾਜਿਆਂ ਪਾਸ ਦੁਨਿਆਵੀ ਪਦਾਰਥਾਂ ਦੇ ਭੋਗ ਹੁੰਦੇ ਹਨ ਪਰ ਨਾਮ ਦਾ ਰੱਸ ਤੇ ਰਹੱਸ ਗੁਰੂ ਪਾਸੋਂ ਮਿਲਦਾ ਹੈ, ਓਹ ਹੋਰ ਕਿਸੇ ਤੋਂ ਨਹੀਂ ਮਿਲ ਸਕਦਾ। ਸੋ, ਲੋੜ ਹੈ ਗੁਰੂ ਰਾਹੀਂ ਪ੍ਰਭੂ ਦੀ ਸਿਫਤ ਸਲਾਹ ਕਰਨ ਦੀ। ਮੰਗਣਾ ਕੀ ਹੈ?:-

**ਦਰਸਨੁ ਸੰਤ ਦੇਹੁ ਸੁਖ ਪਾਵੈ, ਪ੍ਰਭ ਲੋਚ ਪੂਰਿ ਜਨੁ ਤੁਮਘਾ॥**

**ਸੂਹੀ ਮਹਲਾ ੪॥ ਹਰਿਨਾਮਾ ਹਰਿ ਰੰਙੁ ਹੈ, ਹਰਿ ਰੰਙੁ ਮਜੀਠੈ ਰੰਙੁ॥ ਗੁਰਿ ਤੁਠੈ ਹਰਿ ਰੰਗੁ ਚਾੜਿਆ, ਫਿਰਿ ਬਹੁੜਿ ਨ ਹੋਵੀ ਭੰਙੁ॥੧॥ ਮੇਰੇ ਮਨ ! ਹਰਿ ਰਾਮ ਨਾਮਿ ਕਰਿ ਰੰਙੁ॥ ਗੁਰਿ ਤੁਠੈ ਹਰਿ**

**ਉਪਦੇਸਿਆ, ਹਰਿ ਭੇਟਿਆ ਰਾਉ ਨਿਸੰਙੁ॥ ॥੧॥ ਰਹਾਉ। ਮੁੰਧ ਇਆਣੀ ਮਨਮੁਖੀ, ਫਿਰਿ ਆਵਣ ਜਾਣਾ ਅੰਙੁ॥ ਹਰਿਪ੍ਰਭੁ ਚਿਤਿ ਨ ਆਇਓ, ਮਨਿ ਦੂਜਾ ਭਾਉ ਸਹਲੰਙੁ॥੨॥ ਹਮ ਮੈਲੁ ਭਰੇ ਦੁਹਚਾਰੀਆ, ਹਰਿ ਰਾਖਹੁ ਅੰਗੀ ਅੰਙੁ॥ ਗੁਰਿ ਅੰਮ੍ਰਿਤਸਰਿ ਨਵਲਾਇਆ, ਸਭਿ ਲਾਥੇ ਕਿਲਵਿਖ ਪੰਙੁ॥੩॥ ਹਰਿ ਦੀਨਾ ਦੀਨ ਦਇਆਲ ਪ੍ਰਭ ! ਸਤਸੰਗਤਿ ਮੇਲਹੁ ਸੰਙੁ॥ ਮਿਲਿ ਸੰਗਤਿ ਹਰਿ ਰੰਗੁ ਪਾਇਆ, ਜਨ ਨਾਨਕ ਮਨਿ ਤਨਿ ਰੰਙੁ॥੪॥੩॥**

## ਉਚਾਰਨ ਸੇਧ

**ਫੁਟਕਲ :** "ਰੰਙੁ" ਦਾ ਉਚਾਰਨ "ਰੰਗੁ" ਕਰਨਾ ਅਸ਼ੁੱਧ ਹੈ। ਇਸ ਉਚਾਰਨ ਦਾ ਸੁਆਦ "ਗੂੰਗੇ ਦੀ ਮਿਠਿਆਈ" ਵਰਗਾ ਹੈ ਜਿਸ ਦਾ ਰੱਸ ਕੇਵਲ ਨਾਮ-ਅਭਿਆਸੀ ਰੰਗ ਰਤੜੀਆਂ ਆਤਮਾਵਾਂ ਹੀ ਮਾਣ ਸਕਦੀਆਂ ਹਨ।

**ਪਦ ਅਰਥ :** ਹਰਿ ਰੰਙ=ਹਰੀ ਦਾ ਪਿਆਰ। ਮਜੀਠੈ ਰੰਙੁ=ਮਜੀਠ ਦਾ ਪੱਕਾ ਰੰਗ। ਗੁਰਿ ਤੁਠੈ=ਗੁਰੂ ਨੇ ਪ੍ਰਸੰਨ ਹੋ ਕੇ। ਬਹੁੜਿ=ਮੁੜ ਕੇ ਭੰਙੁ=ਨਾਸ। ਰੰਙੁ=ਪ੍ਰੇਮ। ਭੇਟਾ=ਮਿਲਿਆ। ਰਾਉ= ਰਾਜਾ। ਨਿਸੰਙੁ=ਝਾਕਾ ਲਾਹ ਕੇ, ਪਰਤੱਖ। ਮੁੰਧ=ਇਸਤਰੀ ਮਨਮੁਖ਼=ਮਨਮੁਖਤਾ ਵਾਲੀ, ਆਪ ਹੁਦਰੀ, ਅੰਙੁ= ਸਾਥ। ਮਨਿ=ਮਨ ਵਿਚ। ਦੂਜਾ ਭਾਉ=ਦ੍ਵੈਤ ਭਾਵ। ਸਹਲੰਙੁ=ਨਾਲ ਲਗਾ ਹੋਇਆ, ਸਾਥੀ। ਦੁਹਚਾਰੀਆ= ਮੰਦੇ ਆਚਰਨ ਵਾਲੇ। ਅੰਙੁ=ਪੱਖ। ਗੁਰਿ=ਗੁਰੂ ਨੇ। ਅੰਮ੍ਰਿਤਸਰਿ=ਅਮਰ ਜੀਵਨ ਦੇਣ ਵਾਲੇ ਸ਼ਬਦ ਸਰੋਵਰ ਵਿਚ। ਨਵਲਾਇਆ=ਇਸ਼ਨਾਨ ਕਰਵਾਇਆ। ਕ੍ਰਿਲਵਿਖ=ਪਾਪ। ਪੰਙੁ=ਚਿਕੜ। ਸੰਙੁ=ਸੰਗ, ਸਾਥ। ਮੇਲਹੁ=ਮਿਲਾ ਦਿਓ। ਮਨਿ ਤਨਿ ਰੰਙੁ=ਮਨ ਤੇ ਸਰੀਰ ਵਿਚ (ਨਾਮ) ਰੰਗ ਦੀ ਪ੍ਰਵੇਸ਼ਕਾ।

**ਅਰਥ :** (ਹੇ ਭਾਈ !) ਹਰੀ ਦਾ ਨਾਮ ਹਰੀ ਦਾ ਪਿਆਰ ਹੈ। (ਇਹ) ਹਰੀ ਦਾ ਪਿਆਰ ਮਜੀਠ ਦੇ ਰੰਗ (ਵਾਂਗੂੰ ਪੱਕਾ ਹੈ)। ਗੁਰੂ ਨੇ ਤੁਠ ਕੇ (ਜਿਸ ਮਨ ਉਤੇ) ਹਰੀ (ਨਾਮ ਦਾ) ਰੰਗ ਚਾੜ੍ਹਿਆ ਹੈ (ਓਹ) ਮੁੜ ਕੇ ਨਾਸ਼ ਨਹੀਂ ਹੁੰਦਾ।੧।

ਹੇ ਮੇਰੇ ਮਨ ! (ਤੂੰ) ਹਰੀ ਦੇ ਰਾਮ-ਨਾਮ ਦਾ ਰੰਙ (ਪਿਆਰ ਪ੍ਰਾਪਤ) ਕਰ। ਗੁਰੂ ਨੇ ਤੁਠ ਕੇ (ਪ੍ਰਸੰਨ ਹੋ ਕੇ ਜਿਸ ਨੂੰ) ਹਰੀ (ਨਾਮ ਦਾ) ਉਪਦੇਸ਼ ਦਿੱਤਾ (ਉਸ ਦੀ ਬਰਕਤ ਨਾਲ ਉਸ ਨੂੰ) ਹਰੀ ਰਾਜਾ ਪਰਤੱਖ ਮਿਲ ਪਿਆ।੧।ਰਹਾਉ।

ਮਨਮੁਖਤਾ ਵਾਲੀ (ਜੀਵ) ਇਸਤਰੀ ਅਜਾਣੀ ਹੈ, ਮੁੜ ਕੇ (ਉਸ ਦਾ) ਆਣਾ ਜਾਣਾ (ਭਾਵ ਜਨਮ ਮਰਨ ਵਾਲਾ ਗੇੜਾ) ਸਾਥ (ਹੈ ਭਾਵ ਉਸ ਦੇ ਨਾਲ ਬਣਿਆ ਰਹਿੰਦਾ ਹੈ)। ਹਰੀ ਪਰਮਾਤਮਾ (ਜਿਸ ਦੇ) ਚਿਤ ਵਿਚ ਨਹੀਂ ਆਇਆ (ਉਸ ਦੇ) ਮਨ ਵਿਚ ਦ੍ਵੈਤ ਭਾਉ ਲੱਗਾ ਰਹਿੰਦਾ ਹੈ।੨।

(ਹੇ ਪ੍ਰਭੂ !) ਅਸੀਂ (ਵਿਸ਼ੇ ਵਿਕਾਰਾਂ ਦੀ) ਮੈਲ ਨ਼ਾਲ ਭਰੇ ਹੋਏ, ਮੰਦੇ ਆਚਰਨ ਵਾਲੇ ਹਾਂ, ਹੇ ਹਰੀ ! ਹੇ ਅੰਗ ਪਾਲਣ ਵਾਲੇ ਹਰੀ ! (ਸਾਨੂੰ ਆਪਣੀ ਸ਼ਰਨ ਵਿਚ) ਰਖੋ। (ਜਿਸ ਮਨੁੱਖ ਨੂੰ) ਗੁਰੂ ਨੇ (ਨਾਮ ਰੂਪੀ) ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਵਾ ਦਿਤਾ ਹੈ (ਉਸ ਦੇ) ਸਾਰੇ ਪਾਪ ਲਹਿ ਗਏ ਹਨ (ਵਿਕਾਰਾਂ ਦਾ) ਚਿਕੜ (ਦੂਰ ਹੋ ਗਿਆ ਹੈ)।੩।

ਹੇ ਗਰੀਬਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! (ਮੈਨੂੰ) ਸਤ ਸੰਗਤ ਦਾ ਸਾਥ ਮਿਲਾ ਦਿਉ। ਦਾਸ ਨਾਨਕ (ਆਖਦਾ ਹੈ ਕਿ) ਸੰਗਤ ਨਾਲ ਮਿਲ ਕੇ ਹਰੀ ਦਾ (ਨਾਮ) ਰੰਗ ਪ੍ਰਾਪਤ ਹੁੰਦਾ ਹੈ (ਫਿਰ) ਮਨ ਤੇ ਸਰੀਰ ਵਿਚ (ਨਾਮ ਦਾ) ਪਿਆਰ (ਪ੍ਰਵੇਸ਼ ਕਰ ਜਾਂਦਾ ਹੈ)।੪।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਹਰਿ ਨਾਮ ਦੀ ਪਰਿਭਾਸ਼ਾ ਨੂੰ ਜਿਸ ਢੰਗ ਨਾਲ ਪ੍ਰਗਟਾਇਆ ਹੈ, ਆਪਣੇ ਆਪ ਵਿਚ ਮਹੱਤਵਪੂਰਨ ਹੈ। ਨਾਮ ਦੀ ਮਹਿਮਾ ਦੇ ਬੇਅੰਤ ਸ਼ਬਦ ਮਿਲ ਜਾਂਦੇ ਹਨ। ਸੁਖਮਨੀ ਸਾਹਿਬ ਵਿੱਚ "ਨਾਮ ਕੇ ਧਾਰੇ ਸਗਲੇ ਜੰਤ" ਆਦਿ ਪੰਕਤੀਆਂ ਨਾਮ ਦੀ ਸ਼ਕਤੀ ਨੂੰ ਨਿਰੂਪਣ ਕਰਦੀਆਂ ਹਨ ਪਰ ਨਾਮ ਕੀ ਹੈ ? ਇਸ ਪ੍ਰਸ਼ਨ ਨੂੰ ਇਸ ਸ਼ਬਦ ਦੀ ਪਹਿਲੀ ਪੰਕਤੀ ਹਲ ਕਰਦੀ ਹੈ। ਹਰੀ ਨਾਮ ਹਰੀ ਦਾ ਪਿਆਰ ਹੈ। ਜਿਵੇਂ ਹਰੀ ਦੀ ਭਗਤੀ ਕੀ ਹੈ ? ਇਸ ਦਾ ਉਤਰ ਸ੍ਰੀ ਗੁਰੂ ਅਮਰਦਾਸ ਜੀ ਬਖਸ਼ਦੇ ਹਨ :-

**ਹਰਿ ਭਗਤਿ ਹਰਿ ਕਾ ਪਿਆਰੁ ਹੈ........॥**

ਇਹ ਰੰਗ ਗੁਰੂ ਦੇ ਤੁੱਠਣ ਤੇ ਹੀ ਚੜ੍ਹਦਾ ਹੈ, ਆਪਣੀ ਚਤੁਰਾਈ ਨਾਲ ਨਹੀਂ ਚੜ੍ਹਦਾ।

ਹਰੀ ਦਾ ਪਿਆਰ ਦੂਜੇ ਭਾਵ ਵਿਸ਼ਵਾਸਹੀਣ ਮਨੁੱਖਾਂ ਨੂੰ ਨਹੀਂ ਮਿਲਦਾ। ਇਸ ਰੰਗ ਦਾ ਭੇਦ ਗੁਰੂ ਦੇ ਪਿਆਰੇ ਸਿਦਕੀ ਸਿਖ ਹੀ ਅੰਤਰ ਆਤਮੇ ਜਾਣਦੇ ਹਨ। ਨਾਮ ਰੰਗ ਵਿਚ ਅਰੂੜ ਹੋਈਆਂ ਆਤਮਾਵਾਂ ਹੀ ਇਸ ਮਸਤੀ ਵਾਲੀ ਅਵਸਥਾ ਦਾ ਵਰਣਨ ਕਰ ਸਕਦੀਆਂ ਹਨ, ਜਿਥੇ ਕਿ ਜਿਗਿਆਸੂ ਦੀ ਨਾਮ ਰੱਸ ਵਿਚ ਰਤੀ ਹੋਈ ਰਸਨਾ ਚੋਂ "ਰੰਗੁ" ਦੇ ਥਾਂ "ਰੰਙੁ" ਸ਼ਬਦ ਦੀ ਧੁਨੀ ਉਠਦੀ ਹੈ।

ਅੰਤ ਵਿੱਚ ਨਾਮ ਰੰਗ ਦੀ ਪ੍ਰਾਪਤੀ ਦਾ ਸਾਧਨ ਦੱਸਿਆ ਹੈ :-

**ਮਿਲਿ ਸੰਗਤਿ ਹਰਿ ਰੰਗੁ ਪਾਇਆ, ਜਨ ਨਾਨਕ ਮਨਿ ਤਨਿ ਰੰਙੁ॥**

**ਸੂਹੀ ਮਹਲਾ ੪॥ ਹਰਿ ਹਰਿ ਕਰਹਿ, ਨਿਤ ਕਪਟੁ ਕਮਾਵਹਿ, ਹਿਰਦਾ ਸੁਧੁ ਨ ਹੋਈ॥ ਅਨਦਿਨੁ ਕਰਮ ਕਰਹਿ ਬਹੁਤੇਰੇ, ਸੁਪਨੈ ਸੁਖੁ ਨ ਹੋਈ॥੧॥ ਗਿਆਨੀ ! ਗੁਰ ਬਿਨੁ, ਭਗਤਿ ਨ ਹੋਈ॥ ਕੋਰੈ, ਰੰਗੁ ਕਦੇ ਨ ਚੜੈ, ਜੇ ਲੋਚੈ ਸਭੁ ਕੋਈ॥੧॥ਰਹਾਉ॥ ਜਪੁ ਤਪੁ ਸੰਜਮ ਵਰਤ ਕਰੇ ਪੂਜਾ, ਮਨਮੁਖ ਰੋਗੁ ਨ ਜਾਈ॥ ਅੰਤਰਿ ਰੋਗੁ ਮਹਾ ਅਭਿਮਾਨਾ, ਦੂਜੈ ਭਾਇ ਖੁਆਈ॥੨॥ ਬਾਹਰਿ ਭੇਖ ਬਹੁਤੁ ਚਤੁਰਾਈ, ਮਨੂਆ ਦਹਦਿਸਿ ਧਾਵੈ॥ ਹਉਮੈ ਬਿਆਪਿਆ, ਸਬਦੁ ਨ ਚੀਨੈ, ਫਿਰਿ ਫਿਰਿ ਜੂਨੀ ਆਵੈ॥੩॥ ਨਾਨਕ, ਨਦਰਿ ਕਰੇ ਸੋ ਬੂਝੈ, ਸੋ ਜਨ ਨਾਮੁ ਧਿਆਏ ॥ ਗੁਰ ਪਰਸਾਦੀ ਏਕੋ ਬੂਝੈ, ਏਕਸੁ ਮਾਹਿ ਸਮਾਏ ॥੪॥੪॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਰਹਿੰ, ਕਮਾਵਹਿੰ, ਮਹਾਂ, ਮਨੂਆਂ, ਮਾਹਿੰ।

**ਪਦ ਅਰਥ :** ਕਰਹਿ=ਕਰਦੇ ਹਨ। ਕਪਟੁ=ਛਲ, ਫ਼ਰੇਬ। ਕਮਾਵਹਿ=ਕਮਾਉਂਦੇ ਹਨ। ਸੁਧੁ=ਪਵਿਤਰ। ਅਨਦਿਨੁ=ਰਾਤ ਦਿਨ। ਬਹੁਤੇਰੇ=ਬਹੁਤੇ। ਭਗਤਿ=ਭਗਤੀ। ਕੋਰੈ=ਕੋਰੇ (ਕਪੜੇ) ਤੇ। ਲੋਚੈ=ਚਾਹੇ। ਦੂਜੈ ਭਾਇ=ਦ੍ਵੈਤ ਵਿੱਚ, ਦੂਜੇ (ਮਾਇਆ) ਦੇ ਪਿਆਰ ਵਿਚ। ਖੁਆਈ=ਖੁੰਝ (ਥਿੜਕ) ਜਾਂਦਾ ਹੈ। ਚਤੁਰਾਈ=ਚਾਲਾਕੀ। ਦਹਦਿਸ ਧਾਵੈ=ਦਸੀ ਪਾਸੇ (ਚੜ੍ਹਦਾ, ਲਹਿੰਦਾ, ਉਤਰ, ਦੱਖਣ, ਚਾਰ ਕੋਨੇ, ਦੋ ਉਪਰ, ਦੋ ਹੇਠਾਂ ਭਾਵ ਇਧਰ ਉਧਰ) ਦੌੜਦਾ (ਭਟਕਦਾ ਰਹਿੰਦਾ) ਹੈ। ਨ ਚੀਨੈ=ਨਹੀਂ ਪਛਾਣਦਾ। ਨਦਰਿ=ਕਿਰਪਾ ਦ੍ਰਿਸ਼ਟੀ। ਗੁਰ ਪਰਸਾਦੀ=ਗੁਰੂ ਦੀ ਕਿਰਪਾ ਨਾਲ।

**ਅਰਥ :** (ਹੇ ਭਾਈ ! ਜਿਹੜੇ ਮਨੁੱਖ) ਹਰੀ ਹਰੀ (ਰਾਮ ਰਾਮ ਉਚਾਰਨ) ਕਰਦੇ ਹਨ

(ਅਤੇ ਨਾਲ) ਹਰ ਰੋਜ਼ ਛਲ-ਫਰੇਬ ਵੀ ਕਮਾਉਂਦੇ ਹਨ, (ਉਨ੍ਹਾਂ ਦਾ) ਹਿਰਦਾ ਪਵਿੱਤਰ ਨਹੀਂ ਹੁੰਦਾ। ਦਿਨ ਰਾਤ ਬੜੇ (ਦਿਖਾਵੇ ਵਾਲੇ) ਕਰਮ ਕਰਦੇ ਹਨ (ਪਰ ਉਨ੍ਹਾਂ ਨੂੰ) ਸੁਪਨੇ ਵਿਚ ਵੀ (ਆਤਮਿਕ) ਸੁਖ (ਨਸੀਬ) ਨਹੀਂ ਹੁੰਦਾ।੧।

ਹੇ ਗਿਆਨਵਾਨ (ਪੁਰਸ਼ !) ਗੁਰੂ ਤੋਂ ਬਿਨਾਂ (ਪਰਮੇਸ਼ਰ ਦੀ) ਭਗਤੀ ਨਹੀਂ ਹੋ ਸਕਦੀ। ਜੇ ਕੋਈ (ਮਨੁੱਖ) ਸਉ ਵਾਰੀ ਕੋਰੇ (ਕਪੜੇ ਉਤੇ ਰੰਗ ਚਾੜ੍ਹਨ ਹਿਤ, ਚਾਹਨਾ) ਪਿਆ ਕਰੇ (ਪਰ) ਕੋਰੇ (ਕਪੜੇ ਉਤੇ ਕਦੇ ਵੀ) ਰੰਗ ਨਹੀਂ ਚੜ੍ਹ ਸਕਦਾ।੧। ਰਹਾਉ।

(ਇਸੇ ਤਰ੍ਹਾਂ, ਕੋਈ ਜੀਵ ਮੰਤਰਾਂ ਦਾ) ਜਾਪ (ਧੂੜੀਆਂ ਦਾ) ਤਪਾਉਣਾ, (ਸਰੀਰ ਨੂੰ ਕਸ਼ਟ ਦੇਣ ਵਾਲੇ) ਸੰਜਮ, ਵਰਤ-ਪੂਜਾ (ਆਦਿ ਕਰਮ ਪਿਆ) ਕਰੇ, (ਉਸ) ਮਨਮੁਖ ਦਾ (ਆਤਮਿਕ) ਰੋਗ ਦੂਰ ਨਹੀਂ ਹੁੰਦਾ। (ਉਸਦੇ) ਅੰਦਰ ਅਹੰਕਾਰ ਦਾ ਵੱਡਾ ਰੋਗ (ਲਗਾ ਰਹਿੰਦਾ ਹੈ, ਉਹ) ਦ੍ਵੈਤ ਭਾਵ ਵਿੱਚ (ਫਸਿਆ ਹੋਇਆ ਸਚੇ ਰਸਤੇ ਤੋਂ) ਖੁੰਝ ਜਾਂਦਾ ਹੈ।੨।

(ਅਜਿਹਾ ਮਨੁੱਖ ਲੋਕਾਂ ਨੂੰ) ਬਾਹਰੋਂ (ਸਾਧੂਆਂ ਵਾਲਾ) ਭੇਖ (ਬਣਾਉਂਦਾ ਅਤੇ) ਬਹੁਤ ਚਲਾਕੀ ਵਿਖਾਂਦਾ ਹੈ, ਪਰ (ਉਸ ਦਾ ਆਪਣਾ) ਮਨ ਦਸੀ ਪਾਸੀਂ ਦੌੜਦਾ ਰਹਿੰਦਾ ਹੈ (ਉਹ) ਹਉਮੈਂ ਵਿਚ ਫਸਿਆ ਹੋਇਆ, (ਗੁਰੂ ਦੇ) ਸ਼ਬਦ ਨੂੰ ਨਹੀਂ ਪਛਾਣਦਾ (ਇਸ ਲਈ) ਮੁੜ ਮੁੜ ਕੇ (ਕਈ) ਜੂਨਾਂ ਵਿੱਚ ਆਉਂਦਾ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਤੇ ਵਾਹਿਗੁਰੂ) ਕਿਰਪਾ ਦ੍ਰਿਸ਼ਟੀ ਕਰੇ ਉਹ (ਅਸਲੀਅਤ ਨੂੰ) ਸਮਝਦਾ ਹੈ (ਅਤੇ) ਉਹ ਸੇਵਕ (ਪਰਮੇਸ਼ਰ ਦਾ) ਨਾਮ ਧਿਆਉਂਦਾ ਹੈ। ਗੁਰੂ ਦੀ ਕਿਰਪਾ ਨਾਲ (ਉਹ) ਇਕ ਪਰਮਾਤਮਾ ਨੂੰ (ਅੰਤਰ ਆਤਮੇ) ਬੁਝਾ ਦੇਂਦਾ ਹੈ (ਅਤੇ) ਉਸ ਵਿਚ ਹੀ ਲੀਨ ਹੋ ਜਾਂਦਾ ਹੈ।੪।੪।੧੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਚੋਂ ਗੁਰਮਤਿ ਦਾ ਇਕ ਸਿਧਾਂਤਕ ਪਖ ਉਜਾਗਰ ਹੁੰਦਾ ਹੈ ਕਿ ਨਾਮ ਕੇਵਲ ਮੂੰਹ ਨਾਲ ਰਟਣ ਦਾ ਨਾਮ ਨਹੀਂ। ਆਪ ਮੁਹਾਰੇ, ਗੁਰੂ ਦੀ ਦੀਖਿਆ ਲਏ ਬਿਨਾਂ ਜਿਤਨਾ ਦਿਲ ਕਰੇ ਕੋਈ ਰਟਾ ਲਾਈ ਜਾਏ, ਉਸ ਦਾ ਹਿਰਦਾ ਸ਼ੁੱਧ ਨਹੀਂ ਹੋ ਸਕਦਾ। ਨਾਮ ਦਾ ਦਾਤਾ ਸਤਿਗੁਰੂ ਹੈ। ਇਹ ਭੇਦ ਅਖੌਤੀ ਗਿਆਨੀਆਂ ਨੂੰ ਸਮਝਾਇਆ ਹੈ :-

**ਗਿਆਨੀ ! ਗੁਰ ਬਿਨੁ ਭਗਤਿ ਨ ਹੋਈ॥**
**ਕੋਰੈ ਰੰਗੁ ਕਦੇ ਨ ਚੜੈ, ਜੇ ਲੋਚੈ ਸਭੁ ਕੋਈ॥**

ਹਿਰਦੇ ਵਿਚ ਹਉਮੈ ਹੋਵੇ, ਕਪਟ ਹੋਵੇ, ਤੇ ਬਾਹਰੋਂ ਸੰਤ-ਪੁਣੇ ਦਾ ਭੇਖ ਧਾਰਿਆਂ ਕੁਝ ਨਹੀਂ ਬਣਦਾ। ਅਜਿਹਾ ਜੀਵ "ਫਿਰਿ ਫਿਰ ਜੂਨੀ ਆਵੈ" ਦਾ ਭਾਗੀ ਬਣਦਾ ਹੈ।

ਅੰਤ ਵਿੱਚ ਜੋ ਸਿੱਟਾ ਕਢਿਆ ਹੈ ਉਸ ਨੂੰ ਗ੍ਰਹਿਣ ਕਰਨ ਦੀ ਲੋੜ ਹੈ। ਜਿਸ ਜਨ ਉਤੇ ਪ੍ਰਭੂ ਆਪਣੀ ਮਿਹਰ ਦੀ ਨਜ਼ਰ ਕਰਦਾ ਹੈ, ਓਹ ਜਨ ਨਾਮ ਜਪ ਕੇ ੧ਓ ਨਾਲ ਸਾਂਝ ਪਾਉਂਦਾ ਹੈ ਅਤੇ ਅੰਤ ਨੂੰ ਉਸ ਵਿੱਚ ਹੀ ਸਮਾਅ ਜਾਂਦਾ ਹੈ।

## ਸੂਹੀ ਮਹਲਾ ੪ ਘਰ ੨॥

**੧ਓ ਸਤਿਗੁਰ ਪ੍ਰਸਾਦਿ॥ ਗੁਰਮਤਿ ਨਗਰੀ ਖੋਜਿ ਖੋਜਾਈ॥ ਹਰਿ ਹਰਿ ਨਾਮੁ, ਪਦਾਰਥੁ ਪਾਈ॥੧॥ ਮੇਰੈ ਮਨਿ ਹਰਿ ਹਰਿ ਸਾਂਤਿ ਵਸਾਈ॥ ਤਿਸਨਾ ਅਗਨਿ ਬੁਝੀ ਖਿਨ ਅੰਤਰਿ, ਗੁਰ ਮਿਲਿਐ ਸਭ ਭੁਖ ਗਵਾਈ ॥੧॥ ਰਹਾਉ॥ ਹਰਿ ਗੁਣ ਗਾਵਾ, ਜੀਵਾ, ਮੇਰੀ ਮਾਈ॥**

**ਸਤਿਗੁਰਿ ਦਇਆਲਿ, ਗੁਣ ਨਾਮੁ ਦ੍ਰਿੜਾਈ॥੨॥ ਹਉ, ਹਰਿ ਪ੍ਰਭੁ ਪਿਆਰਾ ਢੂਢਿ ਢੂਢਾਈ॥ ਸਤ ਸੰਗਤਿ ਮਿਲਿ, ਹਰਿ ਰਸੁ ਪਾਈ॥ ॥੩॥ ਧੁਰਿ ਮਸਤਕਿ ਲੇਖ ਲਿਖੇ, ਹਰਿ ਪਾਈ॥ ਗੁਰ ਨਾਨਕੁ ਤੁਠਾ, ਮੇਲੈ ਹਰਿ ਭਾਈ॥੪॥੧॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਵਾਂ, ਜੀਵਾਂ, ਢੂਢਾਈ, ਪਾਈਂ।

**ਬਿੰਦੀ ਰਹਿਤ :** "ਖੋਜਾਈ" ਬਿੰਦੀ ਸਹਿਤ ਨਹੀਂ ਉਚਾਰਨਾ।

**ਪਦ ਅਰਥ :** ਗੁਰਮਤਿ=ਗੁਰੂ ਦੀ ਸਿਖਿਆ ਲੈ ਕੇ। ਨਗਰ=ਸਰੀਰ ਰੂਪੀ ਨਗਰੀ। ਖੋਜਿ=ਵਿਚਾਰ ਕੇ। ਖੋਜਾਈ=ਖੋਜ ਕਰਾਈ। ਪਦਾਰਥ ਪਾਂਈ=ਵਸਤੂ ਪਾ ਲਈ। ਮੇਰੈ ਮਨਿ=ਮੇਰੇ ਮਨ ਵਿਚ। ਸਤਿਗੁਰੁ ਦਇਆਲਿ=ਸਤਿਗੁਰੂ ਦਇਆਲ ਨੇ। ਗੁਣ ਨਾਮੁ ਦ੍ਰਿੜਾਈ=(ਹਰੀ ਦਾ ਨਾਮ ਤੇ ਗੁਣ ਪੱਕੇ ਕਰਾ ਦਿੱਤੇ)। ਤੁਠਾ=ਪ੍ਰਸੰਨ।

**ਅਰਥ :** (ਹੇ ਭਾਈ !) ਗੁਰੂ ਦੀ ਸਿਖਿਆ ਲੈ ਕੇ (ਮੈਂ ਆਪਣੀ) ਸਰੀਰ ਰੂਪੀ ਨਗਰੀ ਵਿਚਾਰ ਕੇ ਖੋਜੀ ਹੈ (ਜਿਸ ਦੇ ਫਲਸਰੂਪ) ਹਰਿ ਨਾਮ ਰੂਪੀ ਵਸਤੂ (ਸਰੀਰ ਚੋਂ) ਪਾ ਲਈ ਹੈ।੧।

ਮੇਰੇ ਮਨ ਵਿਚ ਹਰਿ ਹਰਿ (ਨਾਮ) ਨੇ ਸ਼ਾਂਤੀ ਵਸਾ ਦਿਤੀ, ਗੁਰੂ ਦੇ ਮਿਲਣ ਨਾਲ (ਗੁਰੂ ਨੇ ਮੇਰੀ) ਸਭ (ਪਦਾਰਥਾਂ) ਦੀ ਭੁਖ ਦੂਰ ਕਰ ਦਿਤੀ।੧। ਰਹਾਉ।

ਹੇ ਮੇਰੀ ਮਾਂ ! (ਮੈਂ) ਹਰੀ ਦੇ ਗੁਣ ਗਾਂਦਾ ਹੈ ਤੇ ਜੀਉਂਦਾ ਹਾਂ। ਸਤਿਗੁਰੂ ਦਇਆਲ ਨੇ (ਮੈਨੂੰ ਹਰੀ ਦੇ) ਗੁਣ (ਸਿਫ਼ਤਾਂ ਤੇ ਨਾਮ) ਦ੍ਰਿੜ੍ਹ ਕਰਵਾ ਦਿੱਤਾ।੨।

(ਹੇ ਭਾਈ !) ਪਿਆਰਾ ਪ੍ਰਭੂ (ਹੁਣ) ਮੈਂ (ਆਪ) ਢੂੰਢਦਾ ਪਿਆ ਹਾਂ (ਅਤੇ ਹੋਰ ਸਤਿਸੰਗੀਆਂ ਦੁਆਰਾ ਉਸ ਦੀ) ਢੂੰਢ ਕਰਵਾ ਰਿਹਾ ਹਾਂ। ਸਤਿਸੰਗਤ ਵਿਚ ਮਿਲ ਕੇ (ਮੈਂ ਆਪਣਾ) ਹਰੀ (ਦੇ ਗੁਣਾਂ ਤੇ ਨਾਮ ਦਾ) ਰਸ ਪ੍ਰਾਪਤ ਕਰ ਰਿਹਾ ਹਾਂ।੩।

ਹੇ ਭਾਈ ! ਧੁਰ (ਦਰਗਾਹ ਤੋਂ ਜਿਸ ਦੇ ਮੱਥੇ ਉਤੇ ਲੇਖ ਲਿਖੇ) ਹੋਣ, ਉਹ ਪ੍ਰਭੂ ਨੂੰ ਪਾਉਂਦਾ ਹੈ (ਜਿਸ ਜਗਿਆਸੂ ਉਤੇ) ਗੁਰੂ ਨਾਨਕ ਤੁਠਦਾ (ਪ੍ਰਸੰਨ ਹੋਂਦਾ) ਹੈ, ਉਸ ਨੂੰ ਪਰਮੇਸ਼ਰ ਮਿਲਾ ਦਿੰਦਾ ਹੈ।੪।੧।੫।

**ਨੋਟ :** ਇਸ ਸ਼ਬਦ ਵਿਚ ਉਤਮ ਪੁਰਖ ਹੀ ਪਰਧਾਨ ਹੈ। ਪਰ ਅੰਤਲੀਆਂ ਪੰਕਤੀਆਂ ਦੇ ਅਰਥ ਅਨਪੁਰਖ ਵਿਚ ਕਰਨੇ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਨਗਰੀ ਦਾ ਵਾਸੀ ਹੀ ਨਾਮ ਪਦਾਰਥ ਨੂੰ ਖੋਜਣ ਦਾ ਚਾਹਵਾਨ ਹੁੰਦਾ ਹੈ ਅਤੇ ਉਹ ਪਰਮੇਸ਼ਰ ਦੇ ਗੁਣ ਗਾਇਨ ਕਰਕੇ ਦ੍ਰਿੜ੍ਹਤਾ ਨਾਲ ਨਾਮ ਜਪ ਕੇ ਸਤ ਸੰਗਤ ਵਿਚੋਂ ਨਾਮ-ਰਸ ਪ੍ਰਾਪਤ ਕਰ ਲੈਂਦਾ ਹੈ। ਸਿਧਾਂਤ ਇਹ ਹੈ ਕਿ ਇਹ ਨਾਮ ਵਸਤੂ ਧੁਰੋਂ ਲਿਖੇ ਹੋਏ ਭਾਗਾਂ ਅਨੁਸਾਰ ਅਤੇ ਗੁਰੂ ਦੇ ਪ੍ਰਸੰਨ ਹੋਇਆਂ ਹੀ ਪ੍ਰਾਪਤ ਹੁੰਦੀ ਹੈ। ਇਸ ਲਈ ਹਰੇਕ ਸਿੱਖ ਦਾ ਫ਼ਰਜ਼ ਬਣਦਾ ਹੈ ਕਿ ਉਹ ਗੁਰੂ ਨੂੰ ਪ੍ਰਸੰਨ ਕਰਨ ਵਾਲੀ ਕਾਰ ਕਰੇ, ਤਾਂ ਹੀ ਸਫਲ ਦਰਸ਼ਨ ਦਾ ਭਾਗੀ ਬਣ ਸਕਦਾ ਹੈ।

**ਸੂਹੀ ਮਹਲਾ ੪॥ ਹਰਿ ਕਿਰਪਾ ਕਰੇ, ਮਨਿ ਹਰਿ ਰੰਗੁ ਲਾਏ॥ ਗੁਰਮੁਖਿ, ਹਰਿ ਹਰਿ ਨਾਮਿ ਸਮਾਏ॥੧॥ ਹਰਿ ਰੰਗਿ ਰਾਤਾ, ਮਨੁ ਰੰਗ ਮਾਣੇ॥ ਸਦਾ ਅਨੰਦਿ ਰਹੈ ਦਿਨੁ ਰਾਤੀ, ਪੂਰੇ ਗੁਰ ਕੈ ਸਬਦਿ**

**ਸਮਾਣੇ॥੧॥ਰਹਾਉ॥ ਹਰਿ ਰੰਗ ਕਉ, ਲੋਚੈ ਸਭੁ ਕੋਈ॥ ਗੁਰਮੁਖਿ, ਰੰਗੁ ਚਲੂਲਾ ਹੋਈ॥੨॥ ਮਨਮੁਖਿ ਮੁਗਧੁ ਨਰੁ, ਕੋਰਾ ਹੋਇ ॥ ਜੇ ਸਉ ਲੋਚੈ, ਰੰਗੁ ਨ ਹੋਵੈ ਕੋਇ॥੩॥ ਨਦਰਿ ਕਰੇ, ਤਾ ਸਤਿਗੁਰੁ ਪਾਵੈ॥ ਨਾਨਕ, ਹਰਿ ਰਸਿ, ਹਰਿ ਰੰਗਿ, ਸਮਾਵੈ॥੪॥੨॥੬॥**

**ਪਦ ਅਰਥ :** ਮਨਿ=ਮਨ ਵਿਚ। ਹਰਿ ਰੰਗੁ=ਹਰੀ ਦਾ ਪਿਆਰ। ਨਾਮਿ=ਨਾਮ ਵਿਚ। ਸਮਾਏ=ਲੀਨ ਹੁੰਦਾ ਹੈ। ਅਨੰਦਿ=ਅਨੰਦ ਵਿਚ। ਸਬਦਿ=ਸ਼ਬਦ ਵਿਚ। ਲੋਚੈ=ਲੋਚਦਾ, ਤਾਂਘਦਾ ਹੈ। ਹਰਿ ਰੰਗਿ=ਹਰੀ ਦੇ ਰੰਗ (ਪਿਆਰ) ਵਿਚ। ਚਲੂਲਾ=ਗੂੜ੍ਹਾ। ਮੁਗਧੁ=ਮੂਰਖ। ਕੋਰਾ=ਰੁੱਖਾ, ਫਿਕਾ। ਨਦਰਿ=ਕਿਰਪਾ ਦ੍ਰਿਸ਼ਟੀ। ਸਮਾਵੈ=ਸਮਾਉਂਦਾ ਹੈ।

**ਅਰਥ :** (ਹੇ ਭਾਈ !) ਹਰੀ ਕਿਰਪਾ ਕਰੇ ਤਾਂ (ਜਿਗਿਆਸੂ) ਮਨ ਵਿਚ ਹਰੀ ਦਾ ਪਿਆਰ ਲਾਉਂਦਾ ਹੈ। ਗੁਰੂ ਦੁਆਰਾ ਹਰੀ (ਦਾ ਨਾਮ ਜਪ ਕੇ) ਹਰੀ ਦੇ ਨਾਮ ਵਿਚ ਸਮਾਉਂਦਾ ਹੈ।੧।

(ਹੇ ਭਾਈ ! ਜਿਸ ਦਾ) ਮਨ ਹਰੀ ਦੇ (ਨਾਮ) ਰੰਗ ਵਿਚ ਰੱਤਾ ਰਹਿੰਦਾ ਹੈ (ਉਹ ਨਾਮ) ਰੰਗ ਮਾਣਦਾ ਹੈ। (ਉਹ) ਸਦਾ ਦਿਨ ਰਾਤ (ਆਤਮਿਕ) ਅਨੰਦ ਵਿਚ ਰਹਿੰਦਾ ਹੈ (ਅਤੇ) ਪੂਰੇ ਗੁਰੂ ਦੇ ਸ਼ਬਦ ਵਿਚ ਲੀਨ ਰਹਿੰਦਾ ਹੈ।੧।ਰਹਾਉ।

(ਹੇ ਭਾਈ !) ਸਭ ਕੋਈ ਹਰੀ ਦੇ (ਨਾਮ) ਰੰਗ ਨੂੰ ਲੋਚਦਾ ਹੈ (ਅਤੇ) ਗੁਰੂ ਦੁਆਰਾ ਇਹ ਗੂੜ੍ਹਾ (ਨਾਮ) ਰੰਗ ਪ੍ਰਾਪਤ ਹੁੰਦਾ ਹੈ।੨।

ਮਨਮੁਖ ਮੂਰਖ ਮਨੁੱਖ, (ਪ੍ਰੇਮ ਤੋਂ) ਕੋਰਾ (ਸਖਣਾ) ਹੁੰਦਾ ਹੈ। ਜੇ (ਉਹ) ਸੌ (ਵਾਰੀ ਭੀ) ਚਾਹੇ ਤਾਂ (ਉਸ ਉਤੇ) ਕੋਈ (ਭਾਵ ਕਿਸੇ ਤਰ੍ਹਾਂ ਭੀ, ਨਾਮ-) ਰੰਗ ਨਹੀਂ ਚੜ੍ਹ ਸਕਦਾ।੩।

(ਹਾਂ, ਜੇ) ਪ੍ਰਭੂ (ਉਸ ਉਤੇ) ਆਪਣੀ ਮਿਹਰ ਦੀ ਨਜ਼ਰ ਕਰੇ ਤਾਂ (ਉਹ) ਸਤਿਗੁਰੂ ਨੂੰ ਪ੍ਰਾਪਤ ਕਰ ਸਕਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਉਹ ਗੁਰੂ ਦੀ ਰਹਿਮਤ ਨਾਲ) ਹਰੀ ਦੇ ਰਸ (ਅਤੇ ਨਾਮ ਦੇ) ਪਿਆਰ ਵਿਚ ਸਮਾਅ ਸਕਦਾ ਹੈ।੪।੨।੬।

## ਸਾਰੰਸ਼ ਅਤੇ ਸਿਧਾਂਤ

ਨਾਮ-ਰੰਗ ਦੀ ਪ੍ਰਾਪਤੀ ਲਈ ਹਰ ਕੋਈ ਲੋਚਦਾ ਹੈ ਪਰ ਇਹ ਨਾਮ ਗੁਰੂ ਪਰਾਇਣ ਹੋਇਆਂ, ਗੁਰੂ ਦੀ ਨਦਰਿ ਨਾਲ ਹੀ ਮਿਲਦਾ ਹੈ। ਆਪ-ਹੁਦਰੇ ਮਨੁੱਖਾਂ ਦੇ ਮਨ ਕੋਰੇ ਹੁੰਦੇ ਹਨ, ਪ੍ਰੇਮ ਦੀ ਰੰਗਣ ਵਿਚ ਰੰਗੇ ਨਹੀਂ ਹੁੰਦੇ, ਜਿਸ ਕਰਕੇ ਉਹ ਭਾਵੇਂ ਸੈਂਕੜੇ ਵਾਰੀ ਪਏ ਲੋਚਨ, ਉਨ੍ਹਾਂ ਨੂੰ ਗੁਰਮੁਖਾਂ ਵਾਂਗੂੰ ਨਾਮ ਦਾ ਸੁਆਦ ਨਹੀਂ ਆ ਸਕਦਾ। ਸੋ, ਲੋੜ ਹੈ ਗੁਰਮੁਖ-ਬਣਨ ਦੀ, ਤਾਂ ਹੀ ਨਾਮ ਦੇ ਸੁਆਦ ਰਾਹੀਂ ਹਰੀ ਦੇ ਨਾਮ ਵਿਚ ਸਮਾਇਆ ਜਾ ਸਕੀਦਾ ਹੈ:-

**ਗੁਰਿ ਰੰਗੈ ਸੇ ਭਏ ਨਿਹਾਲੁ॥ ਕਹੁ ਨਾਨਕ, ਗੁਰ ਭਏ ਹੈ ਦਇਆਲ॥** [ਪੰਨਾ ੧੯੪

**ਸੂਹੀ ਮਹਲਾ ੪॥ ਜਿਹਵਾ, ਹਰਿ ਰਸਿ ਰਹੀ ਅਘਾਇ ॥ ਗੁਰਮੁਖਿ ਪੀਵੈ ਸਹਜਿ ਸਮਾਇ ॥੧॥ ਹਰਿ ਰਸੁ, ਜਨ! ਚਾਖਹੁ ਜੇ ਭਾਈ ॥ ਤਉ ਕਤ, ਅਨਤ ਸਾਦਿ ਲੋਭਾਈ ॥੧॥ਰਹਾਉ॥ ਗੁਰਮਤਿ, ਰਸੁ ਰਾਖਹੁ ਉਰਧਾਰਿ॥ ਹਰਿ ਰਸਿ ਰਾਤੇ, ਰੰਗਿ ਮੁਰਾਰਿ ॥੨॥ ਮਨਮੁਖਿ, ਹਰਿ ਰਸੁ ਚਾਖਿਆ ਨ ਜਾਇ ॥ ਹਉਮੈ ਕਰੈ, ਬਹੁਤੀ ਮਿਲੈ ਸਜਾਇ॥੩॥ ਨਦਰਿ ਕਰੇ, ਤਾਂ ਹਰਿ ਰਸੁ ਪਾਵੈ ॥ ਨਾਨਕ, ਹਰਿ ਰਸਿ**

**ਹਰਿ ਗੁਣ ਗਾਵੈ॥੪॥੩॥੭॥**

**ਪਦ ਅਰਥ :** ਜਿਹਵਾ=ਜੀਭ। ਰਸਿ=ਰਸ ਵਿਚ। ਰਹੀ ਅਘਾਇ=ਤ੍ਰਿਪਤ ਹੋ ਰਹੀ ਹੈ। ਗੁਰਮੁਖਿ=ਗੁਰੂ ਦੁਆਰਾ। ਸਹਜਿ=ਸਹਜ (ਅਡੋਲ ਅਵਸਥਾ) ਵਿਚ। ਸਮਾਇ=ਸਮਾਅ ਜਾਂਦਾ ਹੈ। ਚਾਖਹੁ=ਚਖੋਗੇ। ਤਉ=ਤਾਂ ਫਿਰ। ਕਤ=ਕਿਥੇ। ਅਨਤ ਸਾਦਿ=ਹੋਰ ਰਸ ਵਿਚ। ਲੋਭਾਈ= ਲੁਭਾਇਮਾਨ। ਉਰਧਾਰਿ=ਹਿਰਦੇ ਵਿਚ ਟਿਕਾ ਕੇ। ਰੰਗਿ ਮੁਰਾਰਿ=(ਪਰਮੇਸ਼ਰ) ਦੇ ਰੰਗ ਵਿਚ। ਸਜਾਇ=ਸਜ਼ਾ, ਦੰਡ। ਨਦਰਿ=(ਮਿਹਰ ਦੀ) ਨਜ਼ਰ।

**ਅਰਥ :** (ਹੇ ਭਾਈ ! ਜੋ) ਜੀਭ ਹਰੀ ਦੇ (ਨਾਮ) ਰਸ ਵਿਚ ਤ੍ਰਿਪਤ ਹੋ ਰਹੀ ਹੈ, (ਉਹ) ਗੁਰੂ ਦੁਆਰਾ ਅਡੋਲ ਅਵਸਥਾ ਵਿਚ ਲੀਨ ਹੋ ਕੇ (ਹਰੀ ਦਾ ਰਸ) ਪੀਂਦੀ ਹੈ।੧।

ਹੇ ਭਾਈ ਜਨੋ ! ਜੇ (ਤੁਸੀਂ) ਹਰੀ ਦਾ (ਨਾਮ) ਰਸ ਚਖ ਲਵੋ ਤਾਂ ਫਿਰ (ਤੁਸੀਂ) ਕਿਸੇ ਹੋਰ ਸੁਆਦ ਵਿਚ ਕਿਥੇ ਫਸੋਗੇ ? (ਭਾਵ ਤੁਸੀਂ ਵਿਸ਼ੇ ਰਸਾਂ ਤੇ ਮੋਹਿਤ ਨਹੀਂ ਹੋਵੋਗੇ)।੧। ਰਹਾਉ।

(ਹੇ ਭਾਈ !) ਗੁਰੂ ਦੀ ਸਿਖਿਆ ਦੁਆਰਾ (ਹਰੀ ਨਾਮ) ਰਸ ਹਿਰਦੇ ਵਿਚ ਟਿਕਾ ਕੇ ਰਖੋ। (ਜੋ ਜਿਗਿਆਸੂ) ਹਰੀ ਦੇ (ਨਾਮ) ਵਿਚ ਰੰਗੇ (ਰੱਤੇ) ਜਾਂਦੇ ਹਨ (ਉਹ) ਪਰਮਾਤਮਾ ਦੇ ਪ੍ਰੇਮ ਵਿਚ (ਮਸਤ ਹੋ ਜਾਂਦੇ ਹਨ)।੨।

(ਹੇ ਭਾਈ !) ਮਨਮੁਖ ਤੋਂ ਹਰੀ (ਨਾਮ ਦਾ) ਰੱਸ ਚਖਿਆ ਨਹੀਂ ਜਾ ਸਕਦਾ। (ਉਹ) ਹਉਮੈ (ਹੰਕਾਰ) ਕਰਦਾ ਹੈ (ਜਿਸ ਕਰਕੇ ਉਸ ਨੂੰ ਲੋਕ-ਪਰਲੋਕ ਵਿਚ) ਬਹੁਤ ਸਜ਼ਾ ਮਿਲਦੀ ਹੈ।੩।

(ਹੇ ਭਾਈ ! ਜਿਸ ਉਤੇ ਗੁਰੂ) ਮਿਹਰ ਦੀ ਨਜ਼ਰ ਕਰ ਦੇਵੇ ਤਾਂ (ਉਹ) ਹਰੀ (ਨਾਮ ਦਾ) ਰਸ ਪ੍ਰਾਪਤ ਕਰ ਸਕਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹਾ ਜਿਗਿਆਸੂ) ਹਰੀ ਦੇ (ਨਾਮ) ਰਸ ਵਿਚ (ਮਗਨ ਹੋ ਕੇ) ਹਰੀ ਦੇ ਗੁਣ ਗਾਉਂਦਾ ਹੈ।੪।੩।੭।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਜੀਵ ਨਾਮ-ਰੱਸ ਦਾ ਸੁਆਦ ਚੱਖ ਲੈਂਦਾ ਹੈ, ਉਹ ਹੋਰ ਕਿਸੇ ਸੁਆਦ ਵਿਚ ਨਹੀਂ ਫਸਦਾ ਕਿਉਂਕਿ ਦੁਨੀਆ ਦਾ ਕੋਈ ਰਸ ਵੀ ਨਾਮ-ਰੱਸ ਦੀ ਤੁਲਨਾ ਨਹੀਂ ਕਰ ਸਕਦਾ। ਪਰ ਜਿਹੜਾ ਮਨੁਖ ਇਹ ਰਸ ਸਹਜਿ (ਅਡੋਲ) ਅਵਸਥਾ ਵਿਚ ਪੀਂਦਾ ਹੈ, ਉਸ ਦਾ ਜੀਵਨ ਦਿਖਾਵੇ ਤੋਂ ਰਹਿਤ ਹੁੰਦਾ ਹੈ। ਉਸ ਦੀ ਜੀਵਨ ਕਮਾਈ ਵਿਚੋਂ ਪਰਉਪਕਾਰ ਫੁਟ ਫੁਟ ਕੇ ਨਿਕਲਦਾ ਹੈ। ਉਹ ਕਿਸੇ ਲਾਲਚ ਜਾਂ ਦਬਾਉ ਹੇਠ ਕੋਈ ਜੀਵਨ-ਕ੍ਰਿਆ ਨਹੀਂ ਕਰਦਾ। ਗੁਰਮੁਖ ਸੁਤੇ ਹੀ ਨਾਮ ਰਸ ਵਿਚ ਤ੍ਰਿਪਤ ਹੋਇਆ ਰਹਿੰਦਾ ਹੈ ਜਦੋਂ ਕਿ ਮਨਮੁਖ ਇਸ ਰਸ ਤੋਂ ਸਖਣਾ ਰਹਿੰਦਾ ਹੈ। ਅਸਲ ਵਿਚ ਜਿਸ ਮਨੁੱਖ ਉਤੇ ਪ੍ਰਭੂ ਦੀ ਮਿਹਰ ਦੀ ਨਿਗਾਹ ਹੁੰਦੀ ਹੈ ਉਹੀਂ ਨਾਮ-ਰਸ ਵਿਚ ਤ੍ਰਿਪਤ ਹੁੰਦਾ ਹੈ।

## ਸੂਹੀ ਮਹਲਾ ੪ ਘਰ ੬

**ੴ ਸਤਿਗੁਰ ਪ੍ਰਸਾਦਿ॥ ਨੀਚ ਜਾਤਿ ਹਰਿ ਜਪਤਿਆ, ਉਤਮ ਪਦਵੀ ਪਾਇ॥ ਪੂਛਹੁ ਬਿਦਰ, ਦਾਸੀ ਸੁਤੈ, ਕਿਸਨੁ ਉਤਰਿਆ ਘਰਿ ਜਿਸੁ ਜਾਇ॥੧॥ ਹਰਿ ਕੀ ਅਕਥ ਕਥਾ, ਸੁਨਹੁ ਜਨ ਭਾਈ, ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ॥੧॥ਰਹਾਉ। ਰਵਿਦਾਸੁ ਚਮਾਰੁ ਉਸਤਤਿ ਕਰੇ, ਹਰਿ ਕੀਰਤਿ ਨਿਮਖ ਇਕ ਗਾਇ॥ ਪਤਿਤ ਜਾਤਿ ਉਤਮੁ ਭਇਆ, ਚਾਰਿ ਵਰਨ ਪਏ ਪਗਿ ਆਇ॥੨॥ ਨਾਮਦੇਅ ਪ੍ਰੀਤਿ**

**ਲਗੀ ਹਰਿ ਸੇਤੀ, ਲੋਕੁ ਛੀਪਾ ਕਹੈ ਬੁਲਾਇ॥ ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ, ਹਰਿ ਨਾਮਦੇਉ ਲੀਆ ਮੁਖਿ ਲਾਇ॥੩॥ ਜਿਤਨੇ ਭਗਤ ਹਰਿ ਸੇਵਕਾ, ਮੁਖਿ ਅਠਿਸਠਿ ਤੀਰਥ ਤਿਨ ਤਿਲਕੁ ਕਢਾਇ॥ ਜਨੁ ਨਾਨਕੁ ਤਿਨ ਕਉ ਅਨਦਿਨ ਪਰਸੇ, ਜੇ ਕ੍ਰਿਪਾ ਕਰੇ ਹਰਿ ਰਾਇ॥੪॥੧॥੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਪਤਿਆਂ। **ਬਿੰਦੀ ਰਹਿਤ :** ਸੇਵਕਾ, ਸੁਨਹੁ।

**ਪਦ ਅਰਥ :** ਨੀਚ ਜਾਤਿ=ਨੀਵੀਂ ਜਾਤਿ ਵਾਲ਼ਾ। ਜਪਤਿਆ=ਜਪਦਿਆਂ, ਜਪਣ ਨਾਲ। ਉਤਮ ਪਦਵੀ=ਨਿਰਮਲ ਪਦਵੀ। ਪਾਇ=ਪਾ ਲੈਂਦਾ ਹੈ। ਬਿਦਰ=ਵਿਦੁਰ ਭਗਤ। ਦਾਸੀ ਸੁਤੈ=ਰਾਜਾ ਵੀਰਜ ਦੀ ਦਾਸੀ ਸੁਦੇਸ਼ਣਾ ਦੇ ਪੇਟੋਂ ਵਿਆਸ ਦਾ ਪੁੱਤਰ। ਕਿਸਨ=ਸ੍ਰੀ ਕ੍ਰਿਸ਼ਨ। ਉਤਰਿਆ=ਠਹਿਰਿਆ ਸੀ। ਘਰਿ ਜਿਸੁ=ਜਿਸ ਦੇ ਘਰ ਵਿਚ। ਜਾਇ=ਜਾ ਕੇ। ਜਿਤੁ=ਜਿਸ (ਕਥਾ) ਰਾਹੀਂ। ਸਹਸਾ=ਸੰਸਾ, ਭਰਮ। ਲਹਿ ਜਾਇ=ਦੂਰ ਹੋ ਜਾਂਦਾ ਹੈ। ਰਵਿਦਾਸੁ=ਚਮਾਰੁ-ਵੇਖੋ ਦਰਸ਼ਨ ਨਿਰਣੈ ਸਟੀਕ ਪੋਥੀ ਚੌਥੀ ਪੰਨਾ ਪ੬੭। ਨਿਮਖ ਇਕ=ਇਕ ਨਿਮਖ ਹਰ ਵੇਲੇ। ਗਾਇ=ਗਾਉਂਦਾ ਹੈ। ਪਤਿਤ ਜਾਤਿ=ਗਿਰੀ ਹੋਈ, ਨੀਵੀਂ ਜਾਤ ਵਾਲਾ। ਚਾਰਿ ਵਰਨ=ਬ੍ਰਾਹਮਣ, ਖਤ੍ਰੀ, ਵੈਸ਼, ਸੂਦਰ। ਪਗਿ=ਪੈਰਾਂ ਉਤੇ। ਆਇ=ਆ ਕੇ। ਨਾਮ ਦੇਅ=ਵੇਖੋ ਪੋਥੀ ਚੌਥੀ ਪੰਨਾ ਪਪ੯। ਹਰਿ ਸੇਤੀ-ਹਰੀ ਨਾਲ। ਛੀਪਾ=ਛੀਬਾ । ਪਿਠਿ ਦੇਇ ਛੋਡੇ=ਪਿਠ ਦੇ ਕੇ ਛਡ ਦਿਤੇ ਭਾਵ ਪਰੇ ਕਰ ਦਿਤੇ। ਲੀਆ ਮੁਖਿ ਲਾਇ=(ਮੱਥੇ) ਲਾ ਲਿਆ, ਭਾਵ ਪਰਤਖ ਦਰਸ਼ਨ ਦੇ ਦਿੱਤਾ। ਸੇਵਕਾ=ਸੇਵਕ। ਮੁਖਿ=ਮੂੰਹ (ਮਥੇ) ਉਤੇ। ਤਿਨ ਤਿਲਕ ਕਢਾਇ=ਉਨ੍ਹਾਂ ਦੇ (ਮਥੇ ਉਤੇ) ਤਿਲਕ (ਟਿਕੇ) ਲਾਂਦੇ ਹਨ। ਅਨਦਿਨੁ=ਦਿਨ ਰਾਤ, ਹਰ ਵੇਲੇ। ਪਰਸੇ=ਛੂਹੇ, ਦਰਸ਼ਨ ਕਰੇ। ਜੇ=ਜੇਕਰ। ਹਰਿ ਰਾਇ=ਹਰੀ ਰਾਜਾ, ਵਾਹਿਗੁਰੂ।

**ਅਰਥ :** (ਹੇ ਭਾਈ !) ਨੀਵੀਂ ਜਾਤਿ ਵਾਲਾ ਮਨੁੱਖ ਭੀ ਨਾਮੁ ਜਪਦਿਆਂ ਨਿਰਮਲ ਪਦਵੀ ਪਾ ਲੈਂਦਾ ਹੈ। (ਇਸ ਬਾਰੇ ਜੇ ਤੁਸੀਂ ਤਸਲੀ ਕਰਨੀ ਚਾਹੋ ਤਾਂ) ਦਾਸੀ ਦੇ ਪੁੱਤਰ ਬਿਦਰ ਪਾਸੋਂ ਪੁਛੋ ਜਿਸ ਦੇ ਘਰ ਵਿਚ ਕ੍ਰਿਸ਼ਨ ਜਾ ਕੇ ਠਹਿਰਿਆ ਸੀ।੧।

ਹੇ ਭਾਈ ਜਨੋ ! ਹਰੀ ਦੀ ਅਕਥ ਕਥਾ ਸੁਣੋ ਜਿਸ ਨਾਲ (ਹਰ ਪ੍ਰਕਾਰ ਦਾ) ਸੱਸਾ ਦੁਖ (ਤੇ) ਸਾਰੀ ਭੁੱਖ ਉਤਰ ਜਾਂਦੀ ਹੈ।੧। ਰਹਾਉ।

(ਹੇ ਭਾਈ !) ਰਵਿਦਾਸ ਚਮਾਰ (ਉਸ ਪ੍ਰਭੂ ਦੀ) ਵਡਿਆਈ ਕਰਦਾ ਸੀ (ਅਤੇ) ਨਿਮਖ ਨਿਮਖ (ਭਾਵ ਹਰ ਵੇਲੇ) ਪ੍ਰਭੂ ਦੀ ਕੀਰਤੀ ਗਾਉਂਦਾ ਰਹਿੰਦਾ ਸੀ। ਨੀਵੀਂ ਜਾਤ ਵਾਲਾ (ਰਵਿਦਾਸ ਚਮਾਰ) ਉਤਮ (ਪਦ ਵਾਲਾ) ਬਣ ਗਿਆ (ਅਤੇ) ਚਾਰ ਵਰਨਾ ਦੇ (ਲੋਕ ਉਸ ਦੇ) ਪੈਰਾਂ ਉਤੇ ਆ ਪਏ (ਭਾਵ ਮੱਥਾ ਟਕੇਣ ਲਗ ਗਏ)।੨।

(ਹੇ ਭਾਈ ! ਹੋਰ ਸੁਣੋ, ਭਗਤ) ਨਾਮ ਦੇਵ ਦੀ ਪ੍ਰੀਤਿ ਹਰੀ ਨਾਲ ਲਗ ਗਈ, ਲੋਕ (ਭਾਵ ਸਾਰਾ ਸੰਸਾਰ ਉਸ ਨੂੰ) ਛੀਂਬਾ ਆਖ ਕੇ ਬੁਲਾਉਂਦਾ ਸੀ। (ਪਰਮਾਤਮਾ ਨੇ) ਖਤਰੀ ਅਤੇ ਬ੍ਰਾਹਮਣ ਪਿੱਠ ਦੇ ਕੇ ਛੋੜ ਦਿਤੇ (ਭਾਵ ਦੇਹੁਰਾ ਫੇਰ ਦਿਤਾ ਅਤੇ) ਨਾਮ ਦੇਵ ਨੂੰ ਮੁਖ ਲਾ ਲਿਆ (ਭਾਵ ਉਸ ਨੂੰ ਦਰਸ਼ਨ ਦੇ ਦਿੱਤਾ)।੩।

(ਹੇ ਭਾਈ !) ਹਰੀ ਦੇ ਜਿਤਨੇ ਭਾਗਤ ਤੇ ਸੇਵਕ ਹਨ, ਅਠਾਹਠ ਤੀਰਥ ਉਨ੍ਹਾਂ ਦੇ ਮੱਥੇ ਉਤੇ ਤਿਲਕ (ਟਿੱਕੇ ਲਾਉਂਦੇ ਹਨ (ਭਾਵ ਉਨ੍ਹਾਂ ਦਾ ਆਦਰ-ਸਤਿਕਾਰ ਕਰਦੇ ਹਨ)। (ਹੇ ਭਾਈ ! ਜੇਕਰ ਦਾਸ ਨਾਨਕ ਉਤੇ ਹਰੀ ਰਾਜਾ (ਆਪਣੀ) ਕਿਰਪਾ ਕਰੇ (ਦਾਸ) ਉਨ੍ਹਾਂ (ਭਗਤਾਂ) ਨੂੰ ਦਿਨ ਰਾਤ ਪਰਸਦਾ ਰਹੇ।੪।੧।੮।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਚੋਂ ਇਹ ਪ੍ਰੇਰਨਾ ਮਿਲਦੀ ਹੈ ਕਿ ਹੇ ਭਾਈ ਜਨੋ! ਤੁਸੀਂ ਹਰੀ ਦੀ ਅਕਥ ਕਥਾ ਸ੍ਰਵਣ ਕਰੋ ਜਿਸ ਦੇ ਸੁਣਨ ਨਾਲ ਸਾਰੇ ਸੰਸੇ, ਦੁਖ ਭੁਖ ਆਦਿਕ ਦੂਰ ਹੋ ਜਾਂਦੇ ਹਨ।

ਨੀਚ ਜਾਤਿ ਵਿਚ ਨਾਮ ਜਪਣ ਵਾਲੇ ਜੋ ਭਗਤ ਜਨ ਜਗਤ ਵਿਚ ਮਾਨਨੀਕ ਹੋਏ ਉਨ੍ਹਾਂ ਦਾ ਸੰਖੇਪ ਜਿਹਾ ਵਰਣਨ ਇਸ ਸ਼ਬਦ ਵਿਚ ਕੀਤਾ ਗਿਆ ਹੈ। ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਭੀ ਨੀਚ ਕੁਲਾਂ ਵਿਚ ਹੋਏ ਭਗਤ ਜਨਾ ਦੀ ਵਡਿਆਈ ਦਾ ਖੁਲ੍ਹ ਕੇ ਵਰਣਨ ਕੀਤਾ ਗਿਆ ਹੈ।

ਅੰਤਲੀ ਪੰਕਤੀ ਵਿਚ ਭਗਤ ਜਨਾ ਨੂੰ ਸਭ ਤੋਂ ਵੱਡੀ ਸ਼ਰਧਾਂਜਲੀ ਭੇਟ ਕੀਤੀ ਗਈ ਹੈ:-

**ਜਿਤਨੇ ਭਗਤ ਹਰਿ ਸੇਵਕਾ, ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ॥**
**ਜਨ ਨਾਨਕੁ ਤਿਨ ਕਉ ਅਨਦਿਨੁ ਪਰਸੇ, ਜੇ ਕ੍ਰਿਪਾ ਕਰੇ ਹਰਿ ਰਾਇ॥**

ਸਿਧਾਂਤ ਇਹ ਹੈ ਕਿ ਪਰਮੇਸ਼ਰ ਦਾ ਨਾਮ ਸਿਮਰਨ ਨੀਵਿਆਂ ਨੂੰ ਉਚਾ ਕਰ ਦੇਂਦਾ ਹੈ। ਜਿਵੇਂ ਭਾਈ ਸਾਹਿਬ ਗੁਰਦਾਸ ਜੀ ਨੇ ਭਗਤ ਰਵਿਦਾਸ ਜੀ ਦੀ ਵਡਿਆਈ ਕਰਦਿਆਂ ਲਿਖਿਆ ਹੈ :-

**ਭਗਤ ਭਗਤ ਜਗਿ ਵਜਿਆ, ਚਹੁ ਜੁਗਾਂ ਦੇ ਵਿਚਿ ਚਮਰੇਟਾ॥** [ਵਾਰ ੧੦-੧੭

**ਸੂਹੀ ਮਹਲਾ ੪॥ ਤਿਨੀ ਅੰਤਰਿ ਹਰਿ ਆਰਾਧਿਆ, ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ॥ ਤਿਨ੍ ਕੀ ਬਖੀਲੀ ਕੋਈ ਕਿਆ ਕਰੇ, ਜਿਨ ਕਾ ਅੰਗੁ ਕਰੇ, ਮੇਰਾ ਹਰਿ ਕਰਤਾਰਾ॥੧॥ ਹਰਿ ਹਰਿ ਧਿਆਇ ਮਨ ਮੇਰੇ, ਮਨ ਧਿਆਇ, ਹਰਿ ਜਨਮ ਜਨਮ ਕੇ ਸਭਿ ਦੂਖ ਨਿਵਾਰਣਹਾਰਾ ॥੧॥ਰਹਾਉ॥ ਧੁਰਿ ਭਗਤ ਜਨਾ ਕਉ ਬਖਸਿਆ, ਹਰਿ ਅੰਮ੍ਰਿਤ ਭਗਤਿ ਭੰਡਾਰਾ॥ ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ, ਤਿਸੁ ਹਲਤਿ ਪਲਤਿ ਮੁਹੁ ਕਾਰਾ॥੨॥ ਸੇ ਭਗਤ ਸੇ ਸੇਵਕਾ, ਜਿਨਾ ਹਰਿਨਾਮੁ ਪਿਆਰਾ॥ ਤਿਨ ਕੀ ਸੇਵਾ ਤੇ ਹਰਿ ਪਾਈਐ, ਸਿਰਿ ਨਿੰਦਕ ਕੈ ਪਵੈ ਛਾਰਾ॥੩॥ ਜਿਸ ਘਰਿ ਵਿਰਤੀ ਸੋਈ ਜਾਣੈ, ਜਗਤ ਗੁਰ ਨਾਨਕ, ਪੂਛਿ ਕਰਹੁ ਬੀਚਾਰਾ॥ ਚਹੁ ਪੀੜੀ, ਆਦਿ ਜੁਗਾਦਿ, ਬਖੀਲੀ ਕਿਨੈ ਨ ਪਾਇਓ, ਹਰਿ ਸੇਵਕ ਭਾਇ ਨਿਸਤਾਰਾ॥੪॥੨॥੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਚਹੁੰ, ਪੀੜ੍ਹੀ। **ਬਿੰਦੀ·ਰਹਿਤ :** ਸੇਵਕਾ। **ਫੁਟਕਲ:** ਉ-ਚੱਕਾ।

**ਪਦ ਅਰਥ:**ਤਿਨ੍ਹੀ=ਉਨ੍ਹਾਂ (ਮਨੁੱਖਾਂ ਨੇ। ਧੁਰਿ=ਧੁਰ (ਦਰਗਾਹ) ਤੋਂ। ਲਿਖਤੁ ਲਿਲਾਰਾ=ਮੱਥੇ ਉਤੇ ਲੇਖ। ਬਖੀਲੀ=ਈਰਖਾ। ਅੰਗੁ=ਪੱਖੀ। ਨਿਵਾਰਣਹਾਰਾ=ਦੂਰ ਕਰਨ ਵਾਲਾ। ਹਲਤਿ ਪਲਤਿ= ਲੋਕ ਪਰਲੋਕ ਵਿਚ। ਮੁਹੁ ਕਾਰਾ=ਕਾਲਾ ਮੂੰਹ। ਸੇਵਕਾ=ਸੇਵਕ। ਛਾਰਾ=ਛਾਈ, ਸੁਆਹ। ਵਿਰਤੀ= ਵਰਤਦੀ, ਵਾਪਰਦੀ। ਪੂਛਿ=ਪੁਛ ਕੇ। ਚਹੁ ਪੀੜੀ=ਚੌਹਾਂ ਪੀੜੀਆਂ। ਆਦਿ=ਜੁਗਾਦਿ-(ਜਗਤ ਦੇ) ਆਰੰਭ ਤੋਂ, ਜੁਗਾਂ ਦੇ ਆਰੰਭ ਤੋਂ। ਸੇਵਕ ਭਾਇ=ਸੇਵਕ ਦੀ ਭਾਵਨਾ ਨਾਲ। ਨਿਸਤਾਰਾ=ਪਾਰ ਉਤਾਰਾ।

**ਅਰਥ :** (ਹੇ ਭਾਈ !) ਜਿਨ੍ਹਾਂ ਨੂੰ ਧੁਰ (ਦਰਗਾਹ) ਤੋਂ, ਮੱਥੇ ਉਤੇ (ਸਿਮਰਨ ਦਾ) ਲੇਖ ਲਿਖਿਆ ਹੋਇਆ ਸੀ, ਉਨ੍ਹਾਂ (ਮਨੁੱਖਾਂ) ਨੇ (ਆਪਣੇ ਹਿਰਦੇ) ਅੰਦਰ ਹਰੀ ਨੂੰ ਸਿਮਰਿਆ। ਉਨ੍ਹਾਂ ਦੀ ਚੁਗਲੀ ਕੋਈ ਕੀ ਕਰੇਗਾ ਜਿਨ੍ਹਾਂ ਦਾ ਪੱਖ ਮੇਰਾ ਹਰੀ-ਕਰਤ਼ਾਰ ਕਰਦਾ ਹੈ।੧।

ਹੇ ਮੇਰੇ ਮਨ ! ਹਰੀ ਹਰੀ (ਪਰਮਾਤਮਾ) ਨੂੰ ਧਿਆਉਣਾ ਕਰ। ਹੇ ਮਨ ! ਹਰੀ ਦਾ (ਜ਼ਰੂਰ) ਧਿਆਨ ਕਰ, (ਕਿਉਂਕਿ) ਹਰੀ ਜਨਮਾਂ ਜਨਮਾਂਤਰਾਂ ਦੇ ਸਾਰੇ ਦੂਖ ਦੂਰ ਕਰਨ ਵਾਲਾ ਹੈ।੧। ਰਹਾਉ।

(ਹੇ ਭਾਈ !) ਧੁਰ ਤੋਂ ਹੀ ਹਰੀ ਨੇ (ਆਪਣੇ) ਭਗਤਾ ਜਨਾ ਨੂੰ ਭਗਤੀ ਦਾ ਅੰਮ੍ਰਿਤ ਭੰਡਾਰ ਬਖਸ਼ਿਆ ਹੈ। (ਜਿਹੜਾ) ਮੂਰਖ ਹੋਵੇਗਾ ਉਹ ਉਨ੍ਹਾਂ ਦੀ ਰੀਸ ਕਰੇਗਾ (ਅਤੇ) ਉਸ ਦਾ ਮੂੰਹ ਲੋਕ ਪਰਲੋਕ ਵਿਚ ਕਾਲਾ (ਹੋਵੇਗਾ)।੨।

(ਹੇ ਭਾਈ ! ਅਸਲੀ) ਓਹ ਭਗਤ ਤੇ ਓਹ ਸੇਵਕ ਹਨ, ਜਿਨ੍ਹਾਂ ਨੂੰ ਹਰੀ ਦਾ ਨਾਮ ਪਿਆਰਾ (ਲੱਗਾ) ਹੈ। ਉਨ੍ਹਾਂ ਦੀ ਸੇਵਾ ਕਰ ਕਰ ਕੇ ਹਰੀ ਦਾ (ਮਿਲਾਪ) ਪਾਈਦਾ ਹੈ (ਜੋ ਭਗਤਾਂ ਦੇ) ਨਿੰਦਕ ਹਨ (ਉਨ੍ਹਾਂ ਦੇ) ਸਿਰ ਉਤੇ ਸੁਆਹ ਹੀ ਪੈਂਦੀ ਹੈ।੩।

(ਹੇ ਭਾਈ !) ਜਿਸ (ਮਨੁੱਖ ਤੇ) ਘਰ (ਹਿਰਦੇ ਵਿਚ ਬਖ਼ੀਲੀ ਹੁੰਦੀ ਹੈ ਉਸ ਨਾਲ ਜੋ) ਵਾਪਰਦੀ ਹੈ ਓਹੀ (ਮਨੁੱਖ) ਜਾਣਦਾ ਹੈ, ਜਗਤ ਦੇ ਗੁਰੂ ਨਾਨਕ (ਪਾਤਿਸ਼ਾਹ) ਤੋਂ (ਇਸ ਸਚਾਈ ਬਾਰੇ) ਪੁਛ ਕੇ (ਬੇਸ਼ਕ) ਵਿਚਾਰ ਕਰ ਲਵੋ। ਚੌਹਾਂ ਪੀੜੀਆਂ ਵਿਚ, ਜਗਤ ਦੇ ਆਰੰਭ ਤੋਂ ਜੁਗਾਂ ਦੇ ਆਰੰਭ ਤੋਂ ਲੈ ਕੇ (ਕਦੇ) ਕਿਸੇ (ਮਨੁੱਖ) ਨੇ ਚੁਗਲੀ ਕਰਕੇ ਪ੍ਰਭੂ ਦਾ (ਮਿਲਾਪ) ਪ੍ਰਾਪਤ ਨਹੀਂ ਕੀਤਾ, (ਹਮੇਸ਼ਾਂ) ਸੇਵਕ ਭਾਵਨਾ ਦੁਆਰਾ ਹੀ (ਜਗਤ ਤੋਂ) ਪਾਰ ਉਤਾਰਾ ਹੁੰਦਾ ਹੈ।੪।੨।੯।

## ਸਾਰੰਸ਼ ਅਤੇ ਸਿਧਾਂਤ

ਹਰੀ ਦੇ ਨਾਮ ਦਾ ਸਿਮਰਨ ਭਾਗਾਂ ਤੋਂ ਬਿਨਾਂ ਨਹੀਂ ਹੋ ਸਕਦਾ। ਪ੍ਰਭੂ ਨੇ ਆਪਣੇ ਭਗਤਾਂ ਨੂੰ ਧੁਰ ਤੋਂ ਹੀ ਅੰਮ੍ਰਿਤ ਨਾਮ ਦਾ ਖਜ਼ਾਨਾ ਬਖ਼ਸ਼ਿਆ ਹੈ। ਜਿਹੜਾ ਉਨ੍ਹਾਂ ਦੀ ਸੋਭਾ ਨੂੰ ਵੇਖ ਕੇ ਸੜਦਾ ਹੈ, ਉਸ ਦਾ ਲੋਕ ਪਰਲੋਕ ਵਿਚ ਅਪਜਸ ਹੀ ਹੁੰਦਾ ਹੈ। ਭਗਤਾਂ ਤੇ ਸੇਵਕਾਂ ਦੀ ਇਹ ਨਿਸ਼ਾਨੀ ਹੈ ਕਿ ਉਨ੍ਹਾਂ ਨੂੰ ਸਭ ਪਦਾਰਥਾਂ ਨਾਲੋਂ ਨਾਮ-ਪਦਾਰਥ ਪਿਆਰਾ ਲਗਦਾ ਹੈ। ਨਿੰਦਕ ਪ੍ਰਭੂ ਦੇ ਸੇਵਕਾਂ ਤੇ ਭਗਤਾਂ ਦਾ ਕੁਝ ਨਹੀਂ ਵਿਗਾੜ ਸਕਦੇ ਕਿਉਂਕਿ ਸੇਵਕਾਂ ਦੇ ਸਿਰ ਉਤੇ ਪ੍ਰਭੂ ਦਾ ਕਿਰਪਾ-ਭਰਿਆ ਹੱਥ ਹੁੰਦਾ ਹੈ।

ਸਿਧਾਂਤ ਇਹ ਹੈ ਕਿ ਈਰਖਾ ਤੇ ਬਖ਼ੀਲੀ ਨਾਲ ਆਦਿ ਜੁਗਾਦਿ ਤੋਂ ਕਿਸੇ ਨੇ ਪਰਮ-ਪਦ ਨਹੀਂ ਪਾਇਆ। ਜਿਸ ਕਿਸੇ ਨੇ ਕੁਝ ਪ੍ਰਾਪਤ ਕੀਤਾ ਹੈ, ਉਹ ਸੇਵਕ-ਭਾਵਨਾ ਨਾਲ ਹੀ ਪ੍ਰਾਪਤ ਕੀਤਾ ਹੈ। ਇਸ ਸ਼ਬਦ ਵਿਚ ਭਾਵੇਂ ਕਿਸੇ ਮਨੁੱਖ ਨੇ ਨਾਂ ਦਾ ਜ਼ਿਕਰ ਨਹੀਂ ਪਰ ਸ਼ਬਦਾਰਥ ਅਤੇ ਹੋਰ ਟੀਕਾਕਾਰਾਂ ਨੇ ਇਹ ਸ਼ਬਦ ਪ੍ਰਿਥੀ ਚੰਦ ਪ੍ਰਤੀ ਉਚਾਰਨ ਹੋਇਆ ਦਸਿਆ ਹੈ ਕਿਉਂਕਿ ਇਤਿਹਾਸਕ ਤੱਥਾਂ ਦਾ ਇਸ ਸ਼ਬਦ ਵਿਚ ਅੰਕਿਤ ਵੀਚਾਰਾਂ ਨਾਲ ਸੁਮੇਲ ਹੈ।

**ਸੂਹੀ ਮਹਲਾ ੪॥ ਜਿਥੈ ਹਰਿ ਆਰਾਧੀਐ, ਤਿਥੈ ਹਰਿ ਮਿਤੁ ਸਹਾਈ॥ ਗੁਰ ਕਿਰਪਾ ਤੇ ਹਰਿ ਮਨਿ ਵਸੈ, ਹੋਰਤੁ ਬਿਧਿ, ਲਇਆ ਨ ਜਾਈ॥੧॥ ਹਰਿ ਧਨੁ ਸੰਚੀਐ ਭਾਈ॥ ਜਿ ਹਲਤਿ ਪਲਤਿ ਹਰਿ ਹੋਇ ਸਖਾਈ॥੧॥ਰਹਾਉ॥ ਸਤਸੰਗਤੀ ਸੰਗਿ ਹਰਿ ਧਨੁ ਖਟੀਐ, ਹੋਰਥੈ, ਹੋਰਤੁ ਉਪਾਇ, ਹਰਿ ਧਨੁ ਕਿਤੈ ਨ ਪਾਈ॥ ਹਰਿ ਰਤਨੈ ਕਾ ਵਾਪਾਰੀਆ, ਹਰਿ ਰਤਨ ਧਨੁ ਵਿਹਾਝੇ, ਕਚੈ ਕੇ ਵਾਪਾਰੀਏ, ਵਾਕਿ ਹਰਿ ਧਨੁ ਲਇਆ ਨ ਜਾਈ॥੨॥ ਹਰਿ ਧਨੁ ਰਤਨੁ ਜਵੇਹਰੁ ਮਾਣਕੁ,**

**ਹਰਿ ਧਨੈ ਨਾਲਿ, ਅੰਮ੍ਰਿਤ ਵੇਲੈ ਵਤੈ, ਹਰਿ ਭਗਤੀ ਹਰਿ ਲਿਵ ਲਾਈ॥ ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ, ਭਗਤ ਖਾਇ ਖਰਚਿ ਰਹੇ, ਨਿਖੁਟੈ ਨਾਹੀ॥ ਹਲਤਿ ਪਲਤਿ ਹਰਿ ਧਨੈ ਕੀ, ਭਗਤਾ ਕਉ ਮਿਲੀ ਵਡਿਆਈ ॥੩॥ ਹਰਿ ਧਨੁ ਨਿਰਭਉ, ਸਦਾ ਸਦਾ ਅਸਥਿਰੁ ਹੈ ਸਾਚਾ, ਇਹੁ ਹਰਿ ਧਨੁ, ਅਗਨੀ, ਤਸਕਰੈ, ਪਾਣੀਐ, ਜਮਦੂਤੈ, ਕਿਸੈ ਕਾ ਗਵਾਇਆ ਨ ਜਾਈ॥ ਹਰਿ ਧਨ ਕਉ, ਉਚਕਾ ਨੇੜਿ ਨ ਆਵਈ, ਜਮੁ ਜਾਗਾਤੀ ਡੰਡੁ ਨ ਲਗਾਈ॥੪॥ ਸਾਕਤੀ, ਪਾਪ ਕਰਿ ਕੈ ਬਿਖਿਆ ਧਨੁ ਸੰਚਿਆ, ਤਿਨਾ ਇਕ ਵਿਖ ਨਾਲਿ ਨ ਜਾਈ॥ ਹਲਤੈ ਵਿਚਿ ਸਾਕਤ ਦੁਹੇਲੇ ਭਏ, ਹਥਹੁ ਛੁੜਕਿ ਗਇਆ, ਅਗੈ ਪਲਤਿ, ਸਾਕਤੁ, ਹਰਿ ਦਰਗਹ ਢੋਈ ਨ ਪਾਈ॥੫॥ ਇਸੁ ਹਰਿ ਧਨ ਕਾ ਸਾਹੁ, ਹਰਿ ਆਪਿ ਹੈ ਸੰਤਹੁ, ਜਿਸ ਨੋ ਦੇਇ, ਸੁ ਹਰਿ ਧਨੁ ਲਦਿ ਚਲਾਈ॥ ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ, ਜਨ ਨਾਨਕ ਕਉ, ਗੁਰਿ ਸੋਝੀ ਪਾਈ॥੬॥੩॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਭਗਤੀਂ, ਨਾਹੀਂ, ਭਗਤਾਂ, ਸਾਕਤੀਂ, ਹਥਹੁਂ।

**ਫੁਟਕਲ :** "ਵਾਕਿ" ਦਾ ਉਚਾਰਨ "ਵਾ ਕਿ" ਕਰਨਾ ਠੀਕ ਨਹੀਂ। ਇਸੇ ਤਰ੍ਹਾਂ "ਉਚਕਾ" ਨੂੰ "ਉਚੱਕਾ" ਪੜ੍ਹਨਾ ਹੈ।

**ਪਦ ਅਰਥ :** ਜਿਥੈ=ਜਿਸ ਥਾਂ ਤੇ। ਆਰਾਧੀਐ=ਸਿਮਰਿਆ ਜਾਂਦਾ ਹੈ। ਸਹਾਈ=ਸਹਾਇਤਾ ਕਰਦਾ ਹੈ। ਹੋਰਤੁ ਬਿਧਿ=ਹੋਰ (ਕਿਸੇ) ਤਰੀਕੇ ਨਾਲ। ਸੰਚੀਐ=ਇਕਠਾ ਕਰਨਾ ਚਾਹੀਦਾ ਹੈ। ਭਾਈ=ਹੇ ਭਾਈ ! ਜਿ=ਜਿਹੜਾ। ਹਲਤਿ ਪਲਤਿ=ਲੋਕ ਪਰਲੋਕ ਵਿਚ। ਸਖਾਈ=ਮਿੱਤਰ। ਸਤ ਸੰਗਤੀ ਸੰਗਿ=ਸਤਸੰਗੀਆਂ ਨਾਲ (ਮਿਲ ਕੇ)। ਖਟੀਐ=ਕਮਾਉਣਾ ਚਾਹੀਦਾ ਹੈ। ਹੋਰਥੈ=ਹੋਰ (ਕਿਸੇ) ਥਾਂ ਤੋਂ। ਹੋਰਤੁ ਉਪਾਇ=ਹੋਰ (ਕਿਸੇ) ਜਤਨ ਨਾਲ। ਕਿਤੈ=ਕਿਸ (ਥਾਂ) ਤੋਂ ਭੀ। ਵਾਪਾਰੀਆ=ਵਾਪਾਰ ਕਰਨ ਵਾਲਾ। ਵਿਹਾਝੇ=ਖ਼ਰੀਦਦਾ ਹੈ। ਕਚੈ ਕੈ ਵਾਪਾਰੀਏ=ਕਚੇ (ਧਨ ਦਾ) ਵਪਾਰ ਕਰਨ ਵਾਲੇ। ਵਾਕਿ=ਗੱਲਾਂ ਨਾਲ। ਰਤਨ ਜਵੇਹਰੁ ਮਾਣਕੁ=ਅਮੋਲਕ ਮੋਤੀ। ਵਤੈ ਕਾ=ਵਤਰ ਦੇ (ਸਮੇਂ) ਦਾ। ਅਸਥਿਰੁ=ਪੱਕਾ। ਸਾਚਾ=ਸਦਾ ਥਿਰ ਰਹਿਣ ਵਾਲਾ। ਅਗਨੀ=ਅੱਗ ਤੋਂ। ਤਸਕਰੈ=ਚੋਰ ਤੋਂ। ਪਾਣੀਐ=ਪਾਣੀ ਤੋਂ। ਜਮਦੂਤੈ=ਜਮਦੂਤਾਂ ਤੋਂ। ਉਚਕਾ=ਚੱਕ ਕੇ, ਖੋਹ ਕੇ ਲੈ ਜਾਣ ਵਾਲਾ, ਲੁਟੇਰਾ। ਸਾਕਤੀ=ਸਾਕਤਾਂ (ਮਾਇਆ ਦੇ ਪੁਜਾਰੀਆਂ) ਨੇ। ਬਿਖਿਆ=ਮਾਇਆ। ਸੰਚਿਆ=ਇਕਠਾ ਕੀਤਾ ਹੈ। ਇਕ ਵਿਖ=ਇਕ ਕਦਮ। ਦੁਹੇਲੇ=ਦੁਖੀ। ਹਥਹੁ ਛੁੜਕਿ ਗਇਆ=ਹੱਥ ਵਿਚੋਂ ਛੁਟ ਗਿਆ, ਖੁੱਸ ਗਿਆ। ਢੋਈ=ਥਾਂ, ਆਸਰਾ, ਸਾਹੁ=ਸ਼ਾਹ, ਮਾਲਕ। ਲਦਿ ਚਲਾਈ=ਲਦ ਕੇ (ਦਰਗਾਹ ਵਿਚ) ਜਾਂਦਾ ਹੈ। ਤੋਟਾ=ਕਮੀਂ, ਘਾਟਾ, ਗੁਰਿ=ਗੁਰੂ ਨੇ।

**ਅਰਥ :** (ਹੇ ਭਾਈ !) ਜਿਸ ਥਾਂ ਤੇ ਹਰੀ ਨੂੰ ਸਿਮਰਿਆ ਜਾਂਦਾ ਹੈ, ਉਸ ਥਾਂ ਤੇ ਹੀ ਹਰੀ ਮਿਤਰ ਸਹਾਇਤਾ ਕਰਦਾ ਹੈ। ਗੁਰੂ ਦੀ ਕਿਰਪਾ ਨਾਲ (ਉਹ) ਹਰੀ ਮਨ ਵਿਚ ਆ ਵਸਦਾ ਹੈ, ਹੋਰ ਕਿਸੇ ਤਰੀਕੇ ਨਾਲ (ਹਰੀ ਨੂੰ) ਨਹੀਂ ਪ੍ਰਾਪਤ ਕੀਤਾ ਜਾ ਸਕਦਾ।੧।

ਹੇ ਭਾਈ ! (ਉਸ) ਹਰੀ ਦਾ (ਨਾਮ) ਧਨ ਇਕਠਾ ਕਰਨਾ ਚਾਹੀਦਾ ਹੈ, ਜਿਹੜਾ ਕਿ ਹਰੀ ਲੋਕ (ਅਤੇ) ਪਰਲੋਕ ਵਿਚ ਸਹਾਈ ਹੁੰਦਾ ਹੈ।੧।ਰਹਾਉ।

(ਹੇ ਭਾਈ !) ਸਤਿਸੰਗਤ ਨਾਲ ਮਿਲ ਕੇ ਹਰੀ (ਨਾਮ) ਧਨ ਕਮਾਉਣਾ ਚਾਹੀਦਾ ਹੈ, ਹੋਰ (ਕਿਸੇ) ਥਾਂ ਤੋਂ, ਹੋਰ (ਕਿਸੇ) ਜਤਨ ਨਾਲ, ਹਰੀ ਦਾ (ਨਾਮ) ਧਨ ਕਿਸੇ ਪਾਸੋਂ ਭੀ ਨਹੀਂ ਪਾਇਆ ਜਾ ਸਕਦਾ। ਹਰੀ (ਨਾਮ) ਰਤਨ ਦਾ ਵਾਪਾਰ ਕਰਨ ਵਾਲਾ, ਹਰੀ ਦਾ (ਨਾਮ) ਰਤਨ ਧਨ ਖ਼ਰੀਦਦਾ ਹੈ, ਕੱਚੇ (ਧਨ ਦਾ) ਵਾਪਾਰ ਕਰਨ ਵਾਲੇ ਵਾਪਾਰੀ ਤੋਂ (ਨਿਰੀਆਂ) ਗੱਲਾਂ ਨਾਲ ਹਰੀ ਦਾ (ਨਾਮ) ਧਨ ਨਹੀਂ ਲਿਆ ਜਾ ਸਕਦਾ।੨।

ਹੇ ਭਾਈ ! ਹਰੀ (ਨਾਮ) ਧਨ ਰਤਨ, ਜਵਾਹਰ ਮੋਤੀ (ਨਾਲੋਂ ਵੀ ਵੱਧ ਕੀਮਤੀ) ਹੈ, ਹਰੀ ਦੇ ਭਗਤਾਂ ਨੇ ਅੰਮ੍ਰਿਤ ਵੇਲੇ ਜੋ ਵਤਰ ਦਾ ਸਮਾਂ ਹੈ, ਹਰੀ ਦੇ (ਨਾਮ ਨਾਲ) ਸੁਰਤਿ ਜੋੜੀ ਹੁੰਦੀ ਹੈ। (ਅੰਮ੍ਰਿਤ ਵੇਲੇ ਉਠ ਕੇ) ਵਤਰ (ਸਮੇਂ) ਦਾ ਬੀਜਿਆ (ਨਾਮ-ਧਨ) ਭਗਤ (ਆਪ) ਖਾ ਕੇ (ਹੋਰਾਂ ਵਿੱਚ ਵੰਡ ਵੰਡ ਕੇ) ਖਰਚ ਖਰਚ ਕੇ ਥਕ ਗਏ ਹਨ, ਮੁਕਦਾ ਹੀ ਨਹੀਂ ਹੈ। ਲੋਕ ਪਰਲੋਕ ਵਿਚ ਹਰਿ (ਨਾਮ) ਧਨ ਦੀ ਭਗਤ (ਜਨਾਂ) ਨੂੰ ਵਡਿਆਈ ਪ੍ਰਾਪਤ ਹੋਈ ਹੈ।੩।

(ਹੇ ਭਾਈ !) ਹਰੀ ਦਾ (ਨਾਮ) ਧਨ ਨਿਰਭਉ, ਹੈ (ਭਾਵ ਇਸ ਨੂੰ ਕਿਸੇ ਪ੍ਰਕਾਰ ਦਾ ਡਰ ਖ਼ਤਰਾ ਨਹੀਂ ਹੈ), ਇਹ (ਧਨ) ਸਦਾ ਸਦਾ ਥਿਰ ਰਹਿਣ ਵਾਲਾ ਹੈ, ਇਹ ਹਰੀ (ਨਾਮ) ਧਨ ਪਾਣੀ, ਅੱਗ, ਜਮਦੂਤ, ਚੋਰ (ਆਦਿ) ਕਿਸੇ ਦਾ ਗਵਾਇਆ (ਗਵਾਚ) ਨਹੀਂ ਸਕਦਾ (ਭਾਵ ਇਸ ਧਨ ਦਾ ਕੋਈ ਕੁਝ ਵਿਗਾੜ ਨਹੀਂ ਸਕਦਾ)। ਹਰੀ (ਨਾਮ) ਧਨ (ਖੋਹਣ) ਲਈ, ਕੋਈ ਲੁਟੇਰਾ ਨੇੜੇ ਨਹੀਂ ਆ ਸਕਦਾ, ਜਮ ਮਸੂਲੀਆ (ਭੀ ਇਸ ਧਨ ਨੂੰ) ਮਸੂਲ ਨਹੀਂ ਲਗਾ ਸਕਦਾ।੪।

(ਹੇ ਭਾਈ ! ਮਾਇਆ ਦੇ ਉਪਾਸ਼ਕਾਂ) ਸਾਕਤਾਂ ਨੇ ਪਾਪ ਕਰ ਕਰਕੇ (ਕੱਚਾ) ਮਾਇਆ ਦਾ ਧਨ ਇਕਠਾ ਕੀਤਾ ਹੈ, (ਜੋ) ਇਕ ਕਦਮ ਵੀ (ਉਹਨਾਂ ਦੇ) ਨਾਲ ਨਹੀਂ ਜਾਂਦਾ। (ਇਸ) ਲੋਕ ਵਿਚ ਸਾਕਤ (ਪੁਰਸ਼) ਦੁਖੀ ਹੋ ਗਏ, (ਜਦੋਂ ਉਨ੍ਹਾਂ ਦੇ) ਹੱਥ ਵਿਚ (ਇਥੋਂ ਕੱਚਾ) ਧਨ ਛੁਟ ਗਿਆ (ਅਤੇ) ਅਗੇ ਪਰਲੋਕ ਵਿਚ, ਹਰੀ ਦੀ ਦਰਗਾਹ ਵਿਚ ਸਾਕਤ ਨੂੰ ਕੋਈ ਥਾਂ-ਆਸਰਾ ਨਹੀਂ ਮਿਲਦਾ।੫।

ਹੇ ਸੰਤ ਜਨੋ ! ਇਸ ਹਰੀ (ਨਾਮ) ਧਨ ਦਾ ਸ਼ਾਹ (ਮਾਲਕ) ਹਰੀ ਆਪ ਹੈ, ਜਿਸ ਨੂੰ (ਹਰੀ) ਦਿੰਦਾ ਹੈ, ਉਹ (ਮਨੁੱਖ) ਹਰੀ ਦਾ (ਨਾਮ) ਧਨ ਲਦ ਕੇ ਲੈ ਜਾਂਦਾ ਹੈ। ਦਾਸ ਨਾਨਕ ਨੂੰ ਗੁਰੂ ਨੇ ਇਹ ਸੋਝੀ ਦਿੱਤੀ ਹੈ ਕਿ ਇਸ ਹਰੀ (ਨਾਮ) ਧਨ ਦਾ ਤੋਟਾ ਕਦੇ ਵੀ ਨਹੀਂ ਆਉਂਦਾ (ਜਿਤਨਾ ਦਿਲ ਕਰੇ ਖਾਈ ਖਰਚੀ ਚਲੋ)।੬।੩।੧੦।

## ਅਰਥ ਭੇਦ ਅਤੇ ਨਿਰਣੈ

**ਹਰਿ ਰਤਨੈ ਕਾ ਵਾਪਾਰੀਆ, ਹਰਿ ਰਤਨ ਧਨੁ ਵਿਹਾਝੇ,**
**ਕਚੈ ਕੇ ਵਾਪਾਰੀਏ, ਵਾਕਿ ਹਰਿ ਧਨੁ ਲਇਆ ਨ ਜਾਈ॥**

ਵੱਖ ਵੱਖ ਅਰਥ:

ਇਸ ਪੰਕਤੀ ਵਿਚ "ਵਾਕਿ" ਪਦ ਦੇ ਉਚਾਰਨ ਅਤੇ ਅਰਥਾਂ ਬਾਰੇ ਮਤਭੇਦ ਹਨ। ਪ੍ਰੋਫੈਸਰ ਸ਼੍ਰੇਣੀ ਵਾਲੇ ਉਚਾਰਨ "ਵਾਂ ਕਿ" ਕਰਦੇ ਹਨ ਜਦੋਂ ਕਿ ਸੰਪ੍ਰਦਾਈ ਸ਼੍ਰੇਣੀ ਵਾਲੇ "ਵਾਕਿ' ਉਚਾਰਨ ਕਰਦੇ ਹਨ। ਇਸੇ ਤਰ੍ਹਾਂ ਅਰਥ ਵੀ ਦੋ ਤਰ੍ਹਾਂ ਪ੍ਰਚਲਤ ਹਨ:-

1- ਵਾਂ ਕਿ-ਉਨ੍ਹਾਂ ਪਾਸੋਂ।
2- ਵਾਕਿ-ਗੱਲਾਂ ਨਾਲ।

ਸੰਪ੍ਰਦਾਈ ਇਸ ਪੰਕਤੀ ਦੇ ਅਥਵਾ-2 ਕਰਕੇ ਕਈ ਅਰਥ ਪਰਵਾਨ ਕਰ ਲੈਂਦੇ ਹਨ ਪਰ ਪ੍ਰੋਫੈਸਰ ਸ਼੍ਰੇਣੀ ਇਸ ਦੇ ਉਲਟ ਇਕ ਅਰਥ ਵਾਲੀ ਧਾਰਨਾ ਨੂੰ ਪਰਵਾਨ ਕਰਦੀ ਹੈ।

**ਨਿਰਣੈ :** ਗੁਰਬਾਣੀ ਵਿਚ ਇਸ ਪਦ ਦੀ ਵਰਤੋਂ ਇਸ ਤਰ੍ਹਾਂ ਕੀਤੀ ਹੋਈ ਮਿਲਦੀ ਹੈ:-

**ੳ) ਹਰਿ ਜੀਉ ਸਬਦਿ ਪਛਾਣੀਐ, ਸਾਚਿ ਰਤੇ ਗੁਰ ਵਾਕਿ॥** [ਪੰਨਾ ੫੫

**ਅ)ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ, ਜਿਨਿ ਜਨ ਕਾ ਕੀਨੋ ਪੂਰਨ ਵਾਕੁ॥** [ਪੰਨਾ ੮੨੫

**ੲ) ਥਿਰੁ ਨਾਮੁ ਭਗਤ ਦਿੜੰ ਮਤੀ, ਗੁਰ ਵਾਕਿ ਸਬਦ ਰਤੰ॥** [ਪੰਨਾ ੫੦੫

**ਸ) ਸਤਿਗੁਰ ਵਾਕਿ ਹਿਰਦੇ ਹਰਿ ਨਿਰਮਲੁ,**
**ਨਾ ਜਮ ਕਾਣਿ, ਨ ਜਮ ਕੀ ਬਾਕੀ॥** [ਪੰਨਾ ੫੦੪

ਭਾਈ ਕਾਨ੍ਹ ਸਿੰਘ ਜੀ ਨੇ ਪੰਜਾਬੀ ਮਹਾਨ ਕੋਸ਼ ਵਿਚ "ਵਾਕਿ" ਦੇ ਅਰਥ "ਗਲਾਂ ਨਾਲ" ਦਿੱਤੇ ਹਨ ਜੋ ਵਿਸ਼ੇ ਦੇ ਮੁਤਾਬਿਕ ਇਸ ਪੰਕਤੀ ਵਿਚ ਠੀਕ ਢੁਕਦੇ ਹਨ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਅਜਿਹਾ ਕੋਈ ਮਿਤਰ, ਸਜਣ ਸਾਕ ਨਹੀਂ ਜੋ ਹੋਰ ਲੋੜ ਸਮੇਂ ਸਹਾਇਤਾ ਕਰ ਸਕੇ। ਗੁਰੂ ਰਾਮਦਾਸ ਜੀ ਨੇ ਆਪਣੇ ਜੀਵਨ ਦਾ ਨਿਚੋੜ ਕੱਢ ਕੇ ਇਹ ਤੱਥ ਸਾਡੇ ਸਾਹਮਣੇ ਰਖਿਆ ਹੈ ਕਿ ਸੰਸਾਰ ਵਿਚ ਹਰਿ-ਧਨ ਜਿਹੀ ਅਮੋਲਕ ਵਸਤੂ ਹੋਰ ਕੋਈ ਨਹੀਂ ਹੈ, ਪਰ ਇਸ ਦ਼ੀ ਪਰਾਪਤੀ ਪਰਮੇਸ਼ਰ ਦੀ ਕਿਰਪਾ ਨਾਲ ਹੁੰਦੀ ਹੈ। ਇਸ ਧਨ ਦੀ ਵਿਲਖਣਤਾ ਇਹ ਹੈ ਕਿ ਇਹ ਮੁਕਦਾ ਨਹੀਂ ਅਤੇ ਨਾ ਹੀ ਇਹ ਡੁਬਦਾ ਤੇ ਨਾ ਚੋਰ ਲੁੱਟ ਸਕਦਾ ਹੈ, ਅੰਮ੍ਰਿਤ ਵੇਲੇ ਨਾਮ ਦੀ ਕੀਤੀ ਕਮਾਈ ਵਿਚ ਬਰਕਤ ਹੈ, ਜਿਤਨਾ ਜੀਅ ਕਰੇ ਖਰਚੀ ਖਾਈ ਜਾਓ, ਇਹ ਨਿਖੁਟਦਾ ਨਹੀਂ:-

**ਖਾਵਹੁ ਖਰਚਉ ਤੋਟਿ ਨ ਆਵੈ, ਹਲਤ ਪਲਤ ਕੈ ਸੰਗੇ॥**
**ਲਾਦਿ ਖਜਾਨਾ, ਗੁਰਿ, ਨਾਨਕ ਕਉ ਦੀਆ, ਇਹੁ ਮਨ ਹਰਿ ਰੰਗਿ ਰੰਗੇ॥** [ਪੰ. ੪੯੫

**ਸੂਹੀ ਮਹਲਾ ੫॥ ਜਿਸ ਨੋ ਹਰਿ ਸੁਪ੍ਰਸੰਨੁ ਹੋਇ, ਸੋ ਹਰਿ ਗੁਣਾ ਰਵੈ, ਸੋ ਭਗਤੁ ਸੋ ਪਰਵਾਨੁ॥ ਤਿਸ ਕੀ ਮਹਿਮਾ ਕਿਆ ਵਰਨੀਐ, ਜਿਸ ਕੈ ਹਿਰਦੈ ਵਸਿਆ, ਹਰਿ ਪੁਰਖੁ ਭਗਵਾਨੁ॥੧॥ ਗੋਵਿੰਦ ਗਾਈਐ ਜੀਉ, ਲਾਇ ਸਤਿਗੁਰੂ ਨਾਲਿ ਧਿਆਨੁ॥੧॥ਰਹਾਉ॥ ਸੋ ਸਤਿਗੁਰੂ, ਸਾ ਸੇਵਾ ਸਤਿਗੁਰ ਕੀ ਸਫਲ ਹੈ, ਜਿਸ ਤੇ ਪਾਈਐ ਪਰਮ ਨਿਧਾਨੁ॥ ਜੋ ਦੂਜੈ ਭਾਇ, ਸਾਕਤ, ਕਾਮਨਾ ਅਰਥਿ ਦੁਰਗੰਧ ਸਰੇਵਦੇ, ਸੋ ਨਿਹਫਲ ਸਭੁ ਅਗਿਆਨੁ॥੨॥ ਜਿਸ ਨੋ ਪਰਤੀਤਿ ਹੋਵੈ, ਤਿਸ ਕਾ ਗਾਵਿਆ ਥਾਇ ਪਵੈ, ਸੋ ਪਾਵੈ ਦਰਗਹ ਮਾਨੁ॥ ਜੋ ਬਿਨੁ ਪਰਤੀਤੀ, ਕਪਟੀ, ਕੂੜੀ ਕੂੜੀ ਅਖੀ ਮੀਟਦੇ, ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ॥੩॥ ਜੇਤਾ ਜੀਉ ਪਿੰਡੁ ਸਭੁ ਤੇਰਾ, ਤੂੰ ਅੰਤਰਜਾਮੀ ਪੁਰਖੁ ਭਗਵਾਨੁ॥ ਦਾਸਨਿ ਦਾਸੁ ਕਹੈ ਜਨੁ ਨਾਨਕ, ਜੇਹਾ ਤੂੰ ਕਰਾਇਹਿ, ਤੇਹਾ ਹਉ ਕਰੀ ਵਖਿਆਨੁ॥੪॥੪॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿਮਾਂ, ਥਾਇਂ, ਅਖੀਂ, ਕਰਾਇਹਿਂ, ਹਉਂ, ਕਰੀਂ।

**ਫੁਟਕਲ :** (1) ਗੁਰਬਾਣੀ ਪਾਠ ਦਰਸ਼ਨ ਵਿਚ "ਸੁ ਪ੍ਰਸੰਨੁ" ਪਦ ਛੇਦ ਪਾਠ ਦਰਜ ਹੈ, ਪਰ "ਸੁਪ੍ਰਸਨੁ" ਜੁੜਵਾਂ ਪਾਠ ਕਰਨਾ ਹੀ ਠੀਕ ਹੈ।

(2) ਇਸੇ ਤਰ੍ਹਾਂ "ਗੋਵਿੰਦ ਗੁਣ ਗਾਈਐ ਜੀਉ ਲਾਇ, ਸਤਿਗੁਰੂ ਨਾਲ ਧਿਆਨ" ਪਾਠ ਨਹੀਂ ਕਰਨਾ। ਬਿਸਰਾਮ "ਜੀਉ" ਮਗਰੋਂ ਦੇਣਾ ਹੈ।

**ਪਦ ਅਰਥ :** ਸੁਪ੍ਰਸੰਨੁ=ਚੰਗੀ ਤਰ੍ਹਾਂ ਖੁਸ਼। ਰਵੈ=ਉਚਾਰਦਾ ਹੈ। ਕਿਆ ਵਰਨੀਐ=ਕੀ ਵਰਣਨ (ਬਿਆਨ) ਕਰੀਏ। ਜੀਉ=ਹੇ (ਪਿਆਰੇ) ਜੀ !।। ਸਫਲ=ਕਾਮਯਾਬ। ਪਰਮ ਨਿਧਾਨੁ=ਵੱਡਾ ਖ਼ਜ਼ਾਨਾ। ਦੂਜੈ ਭਾਇ=ਦ੍ਵੈਤ ਭਾਵ ਵਿੱਚ। ਕਾਮਨਾ=ਅਰਥਿ=ਮਨ ਦੀਆਂ ਖਾਹਿਸ਼ਾਂ ਦੀ ਪੂਰਤੀ ਲਈ। ਦੁਰਗੰਧ=ਮੰਦੀ ਵਾਸ਼ਨਾ, ਵਿਸ਼ੇ ਵਿਕਾਰ। ਸਰੇਵਦੇ=ਸੇਵਦੇ। ਪਰਤੀਤਿ=ਭਰੋਸਾ, ਸੋਝੀ। ਮਾਨੁ=ਆਦਰ। ਕੂੜੀ ਕੂੜੀ=ਝੂਠੀ ਮੂਠੀ। ਅਖੀ=ਅੱਖਾਂ। ਮੀਟਦੇ=ਨੂਟਦੇ, ਬੰਦ ਕਰਦੇ। ਦਾਸਨਿ ਦਾਸੁ=ਦਾਸਾਂ ਦਾ ਦਾਸ। ਤੂੰ ਕਰਾਇ=ਤੂੰ ਕਰਾਉਂਦਾ ਹੈਂ। ਹਉ ਕਰੀ ਮੈਂ ਕਰਦਾ ਹਾਂ।

**ਅਰਥ :** (ਹੇ ਭਾਈ !) ਜਿਸ ਉਤੇ ਵਾਹਿਗੁਰੂ ਚੰਗੀ ਤਰ੍ਹਾਂ ਖ਼ੁਸ਼ ਹੁੰਦਾ ਹੈ, ਉਹ ਵਾਹਿਗੁਰੂ ਦੇ ਗੁਣ ਉਚਾਰਦਾ ਹੈ, ਉਹ (ਮਨੁੱਖ ਵਾਹਿਗੁਰੂ) ਦਾ ਭਗਤ ਹੈ (ਉਹ) ਪਰਵਾਨ ਹੈ। ਜਿਸ ਦੇ ਹਿਰਦੇ ਵਿਚ ਪਰਮੇਸ਼ਰ ਵਸ ਗਿਆ ਹੈ, ਉਸ ਦੀ ਵਡਿਆਈ ਦਾ ਕੀ ਵਰਣਨ ਕਰੀਏ ? (ਭਾਵ ਬੇਅੰਤ ਹੈ ਬਿਆਨ ਨਹੀਂ ਕੀਤੀ ਜਾ ਸਕਦੀ)।੧।

ਹੇ (ਜਗਿਆਸੂ) ਜੀਓ ! ਸਤਿਗੁਰੂ ਨਾਲ ਧਿਆਨ ਲਾ ਕੇ (ਭਾਵ ਇਕਾਗਰ ਚਿਤ ਹੋ ਕੇ) ਪਰਮੇਸ਼ਰ ਦੇ ਗੁਣਾਂ ਨੂੰ ਗਾਉਣਾ ਚਾਹੀਦਾ ਹੈ।੧।ਰਹਾਉ।

(ਹੇ ਭਾਈ !) ਜਿਸ (ਗੁਰੂ ਤੋਂ ਨਾਮ ਰੂਪੀ) ਵੱਡਾ ਖ਼ਜ਼ਾਨਾ ਪਾਈਦਾ ਹੈ, (ਸਹੀ ਅਰਥਾਂ ਵਿੱਚ) ਉਹ ਗੁਰੂ ਹੈ (ਅਤੇ ਉਸ) ਸਤਿਗੁਰੂ ਦੀ ਸੇਵਾ ਕੀਤੀ ਸਫਲ (ਹੁੰਦੀ) ਹੈ। ਜਿਹੜੇ ਸਾਕਤ (ਪੁਰਸ਼) ਦ੍ਵੈਤ ਭਾਵ ਵਿਚ ਲਗ ਕੇ ਖਾਹਿਸ਼ਾਂ ਦੀ ਪੂਰਤੀ ਲਈ ਵਿਸ਼ੇ ਵਿਕਾਰਾਂ ਦਾ ਸੇਵਨ ਕਰਦੇ ਹਨ, (ਭਾਵ ਵਿਸ਼ੇ-ਵਾਸ਼ਨਾ ਵਿਚ ਖਚਿਤ ਰਹਿੰਦੇ ਹਨ), ਓਹ ਸਾਰਾ ਬੇਸਮਝੀ ਵਾਲਾ ਵਿਅਰਥ (ਜੀਵਨ ਹੈ)।੨।

(ਹੇ ਭਾਈ !) ਜਿਸ ਮਨੁੱਖ ਨੂੰ (ਗੁਰੂ ਉਤੇ) ਭਰੋਸਾ ਹੁੰਦਾ ਹੈ, ਉਸ ਦਾ (ਹਰੀ ਜਸ) ਗਾਵਿਆ ਥਾਇ ਪੈਂਦਾ ਹੈ (ਭਾਵ ਪਰਵਾਨ ਹੁੰਦਾ ਹੈ ਅਤੇ) ਉਹ (ਮਨੁੱਖ ਹਰੀ ਦੀ) ਦਰਗਾਹ ਵਿਚ ਆਦਰ ਪਾਉਂਦਾ ਹੈ। ਜਿਹੜੇ (ਮਨੁੱਖ ਗੁਰੂ ਤੇ) ਭਰੋਸਾ ਰਖੇ ਬਿਨਾਂ, ਝੂਠੀ ਮੂਠੀ ਅੱਖਾਂ ਮੀਟਦੇ ਹਨ (ਭਾਵ ਬਗੁਲ ਸਮਾਧੀ ਲਾਉਂਦੇ ਹਨ) ਉਨ੍ਹਾਂ ਦਾ ਝੂਠਾ ਗੁਮਾਨ (ਹੰਕਾਰ ਛੇਤੀ ਹੀ) ਲਹਿ ਜਾਵੇਗਾ।੩।

(ਨਿਮਰ ਭਾਵੀ ਹੋ ਕੇ ਪ੍ਰਭੂ ਅਗੇ ਇਉਂ ਬੇਨਤੀ ਕਰਨੀ ਚਾਹੀਦੀ ਹੈ ਕਿ ਹੇ ਪ੍ਰਭੂ !) ਜਿਤਨੀ ਵੀ ਜਿੰਦ ਤੇ ਸਰੀਰ ਹੈ ਸਭ ਤੇਰਾ (ਬਖ਼ਸ਼ਿਆ ਹੋਇਆ ਹੈ), ਤੂੰ ਸਭ ਦੇ ਦਿਲ ਦੀ ਜਾਨਣ ਵਾਲਾ ਵਿਆਪਕ ਪ੍ਰਭੂ ਹੈਂ। ਦਾਸਾਂ ਦਾ ਦਾਸ ਨਾਨਕ ਆਖਦਾ ਹੈ ਕਿ ਜਿਸ ਤਰ੍ਹਾਂ, ਤੂੰ (ਮੇਰੇ ਪਾਸੋਂ ਵਖਿਆਨ) ਕਰਵਾਉਂਦਾ ਹੈ, ਮੈਂ ਉਸੇ ਤਰ੍ਹਾਂ ਵਖਿਆਨ ਕਰਦਾ ਹਾਂ (ਭਾਵ 'ਜਿਉ ਤੂੰ ਬੁਲਾਵਹਿ, ਤਿਉ ਬੋਲਹ ਸੁਆਮੀ, ਕੁਦਰਤਿ ਕਵਨ ਹਮਾਰੀ' (ਪੰਨਾ ੫੦੭) ।੪।੪।੧੧।

## ਅਰਥ ਭੇਦ ਅਤੇ ਨਿਰਣੈ

**ਗੋਬਿੰਦ ਗੁਣ ਗਾਈਐ, ਜੀਉ! ਲਾਇ ਸਤਿਗੁਰੂ ਨਾਲਿ ਧਿਆਨੁ॥**

ਵਖ ਵਖ ਅਰਥ :

1- ਹੇ ਮਨ ! ਸਤਿਗੁਰਾਂ ਨਾਲ ਮਿਲ ਕੇ ਅਰਥਾਤ ਤਿਨਾ ਦ੍ਵਾਰਾ ਧਯਾਨ ਲਾ ਕੇ ਗੋਵਿੰਦ ਕੇ ਗੁਣ ਗਾਈਐ। [ਫ. ਸ.

2- ਹੇ ਜੀਵ ! ਗੋਬਿੰਦ ਦੇ ਗੁਣ ਗਾਉਣੇ ਚਾਹੀਦੇ ਹਨ ਤੇ ਸਤਿਗੁਰਾਂ (ਦੇ ਚਰਨਾਂ) ਨਾਲ ਧਿਆਨ ਲਾਉਣਾ ਚਾਹੀਦਾ ਹੈ। [ਪੰ. ਨਰੈਣ ਸਿੰਘ

3 ਜੀਉ ਲਾਇ-ਚਿਤ ਜੋੜ ਕੇ ਹੇ ਭਾਈ ! ਆਓ, ਚਿਤ ਜੋੜ ਕੇ, ਗੁਰੂ (ਦੀ ਬਾਣੀ) ਨਾਲ ਸੁਰਤਿ ਜੋੜ ਕੇ, ਪਰਮਾਤਮਾ ਦੀ ਸਿਫਤਿ ਸਾਲਾਹ ਦੇ ਗੀਤ ਗਾਇਆ ਕਰੀਏ। [ਦਰਪਣ

**ਨਿਰਣੈ :** ਨੰਬਰ 3 ਵਾਲੇ ਅਰਥਾਂ ਅਨੁਸਾਰ ਬਿਸਰਾਮ 'ਲਾਇ' ਪਦ ਮਗਰੋਂ ਬਣਦਾ ਹੈ ਜੋ ਪਾਠ ਦੀ ਚਾਲ ਅਨੁਸਾਰ ਠੀਕ ਨਹੀਂ ਲਗਦਾ। ਸੋ, ਸਹੀ ਪਾਠ "ਗੋਵਿੰਦ ਗੁਣ ਗਾਈਐ, ਜੀਉ!, ਲਾਇ ਸਤਿਗੁਰੂ ਨਾਲਿ ਧਿਆਨ" ਹੈ। ਇਸ ਤਰ੍ਹਾਂ ਅਰਥ ਵੀ ਬੜੇ ਸਪਸ਼ਟ ਬਣਦੇ ਹਨ। 'ਜੀਉ' ਪਦ ਗੁਰਬਾਣੀ ਵਿਚ ਆਮ ਤੌਰ ਤੇ ਸੰਬੋਧਨ ਅਤੇ ਆਦਰ ਵਾਚੀ ਰੂਪ ਵਿਚ ਵਰਤਿਆ ਗਿਆ ਹੈ, ਸੋ, ਇਥੇ "ਜੀਉ" ਸੰਬੋਧਨ ਰੂਪ ਵਿਚ ਵਰਤਿਆ ਗਿਆ ਹੈ। "ਜੀਉ" ਦੇ ਅਰਥ-ਹੇ (ਪਿਆਰੇ ਜੀ ! ਹੇ ਭਾਈ !) ਹਨ ਕੋਈ ਰੂਪ ਵਰਤ ਲਉ ਪਰ ਇਸ ਪੰਕਤੀ ਵਿਚ "ਜੀਉ ਲਾਇ" ਪਾਠ ਕਰਨਾ ਠੀਕ ਨਹੀਂ ਜਾਪਦਾ।

## ਸਾਰੰਸ਼ ਅਤੇ ਸਿਧਾਂਤ

ਹਰੀ ਦੇ ਗੁਣਾਂ ਦਾ ਉਚਾਰਨ ਕਰਨਾ ਹਰੀ ਦੀ ਪ੍ਰਸੰਨਤਾ ਦਾ ਪ੍ਰਤੀਕ ਹੈ ਪਰ ਇਹ ਅਮੋਲਕ ਦਾਤਿ ਗੁਰੂ ਦੀ ਸਫਲ ਸੇਵਾ ਕਰਕੇ ਹੀ ਗੁਰੂ ਪਾਸੋਂ ਲੱਭਦੀ ਹੈ। ਮਾਇਆ ਦੀ ਖ਼ਾਤਰ ਜਾਂ ਵਿਸ਼ੇ ਵਿਕਾਰਾਂ ਵਿਚ ਲਗ ਕੇ, ਦ੍ਵੈਤ-ਭਾਵਨਾ ਵਿਚ ਕੀਤੀ ਸਾਰੀ ਸੇਵਾ ਵਿਅਰਥ ਜਾਂਦੀ ਹੈ। ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਗੁਰ-ਪਰਮੇਸ਼ਰ ਦੀ ਪਕੀ ਪ੍ਰਤੀਤ ਬਝਣ ਨਾਲ ਹੀ ਦਰਗਾਹੀ ਮਾਣ ਮਿਲਦਾ ਹੈ। ਝੂਠੀ ਮੂਠੀ ਅੱਖਾਂ ਮੀਟਣ ਅਥਵਾ ਬਗਲ ਸਮਾਧੀ ਲਾਉਣ ਨਾਲ ਕੁਝ ਨਹੀਂ ਲਭਦਾ ਕਿਉਂਕਿ ਗੁਰਮਤਿ ਦਾ ਇਕ ਅਟਲ ਨਿਯਮ ਹੈ :-

**ਜੇਹਾ ਸਤਿਗੁਰ ਕਰਿ ਜਾਣਿਆ, ਤੇਹੋ ਜਿਹਾ ਸੁਖੁ ਹੋਇ ॥** [ਪੰਨਾ ੩੦

## ਸੂਹੀ ਮਹਲਾ ੪ ਘਰੁ ੭

**ੴ ਸਤਿਗੁਰ ਪ੍ਰਸਾਦਿ॥ ਤੇਰੇ ਕਵਨ ਕਵਨ ਗੁਣ, ਕਹਿ ਕਹਿ ਗਾਵਾ, ਤੂ ਸਾਹਿਬ ਗੁਣੀ ਨਿਧਾਨਾ॥ ਤੁਮਰੀ ਮਹਿਮਾ ਬਰਨਿ ਨ ਸਾਕਉ, ਤੂੰ ਠਾਕੁਰ ਊਚ ਭਗਵਾਨਾ॥੧॥ ਮੈ, ਹਰਿ ਹਰਿ ਨਾਮੁ, ਧਰ ਸੋਈ॥ ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ! ਮੈ ਤੁਝ ਬਿਨੁ ਅਵਰੁ ਨ ਕੋਈ ॥੧॥ਰਹਾਉ॥ ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ! ਮੈ ਤੁਧੁ ਆਗੈ ਅਰਦਾਸਿ॥ ਮੈ ਹੋਰ ਥਾਉ ਨਾਹੀ, ਜਿਸ ਪਹਿ ਕਰਉ ਬੇਨੰਤੀ, ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥੨॥ ਵਿਚੇ ਧਰਤੀ ਵਿਚੇ ਪਾਣੀ, ਵਿਚਿ ਕਾਸਟ ਅਗਨਿ ਧਰੀਜੈ॥ ਬਕਰੀ, ਸਿੰਘੁ, ਇਕਤੈ ਥਾਇ ਰਾਖੇ, ਮਨ ਹਰਿ ਜਪਿ, ਭ੍ਰਮੁ ਭਉ ਦੂਰਿ ਕੀਜੈ॥੩॥ ਹਰਿ ਕੀ ਵਡਿਆਈ ਦੇਖਹੁ ਸੰਤਹੁ! ਹਰਿ, ਨਿਮਾਣਿਆ ਮਾਣੁ ਦੇਵਾਏ॥ ਜਿਉ ਧਰਤੀ, ਚਰਣ ਤਲੇ ਤੇ ਊਪਰਿ ਆਵੈ, ਤਿਉ ਨਾਨਕ ਸਾਧ ਜਨਾ, ਜਗਤੁ ਆਨਿ ਸਭੁ ਪੈਰੀ ਪਾਏ॥੪॥੧॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਵਾਂ, ਮਹਿਮਾਂ, ਸਾਕਉਂ, ਜਿਉਂ, ਹੈਂ, ਥਾਉਂ, ਨਹੀਂ, ਕਰਉਂ, ਥਾਇੰ, ਨਿਮਾਣਿਆਂ, ਪੈਰੀਂ।

**ਫੁਟਕਲ :** ਹਥ ਲਿਖਤੀ ਸਰੂਪਾਂ ਵਿੱਚ 'ਪਾਸੇ' ਦੀ ਥਾਂ 'ਪਾਸਿ' ਸ਼ੁੱਧ ਸਰੂਪ ਵੀ ਮਿਲਦਾ ਹੈ। ਹੁਣ ਤੱਕ 'ਪਾਸੇ' ਪਾਠ ਪ੍ਰਕਾਸ਼ਤ ਹੋਣ ਦਾ ਮੂਲ ਕਾਰਨ ਅਣ-ਗਹਿਲੀ ਜਾਂ ਮਨਮਰਜ਼ੀ ਹੋ ਸਕਦੀ ਹੈ।

**ਪਦ ਅਰਥ :** ਕਵਨ ਕਵਨ=ਕਿਹੜੇ ਕਿਹੜੇ। ਕਹਿ ਕਹਿ=ਆਖ ਆਖ ਕੇ। ਗਾਵਾ=ਮੈਂ ਗਾਵਾਂ। ਗੁਣੀ ਨਿਧਾਨਾ=ਗੁਣਾਂ ਦਾ ਖਜ਼ਾਨਾ। ਮਹਿਮਾ=ਵਡਿਆਈ। ਬਰਨਿ ਨ ਸਾਕਉ=ਮੈਂ ਵਰਣਨ

ਨਹੀਂ ਕਰ ਸਕਦਾ। ਧਰ=ਆਸਰਾ। ਅਵਰੁ=ਹੋਰ (ਦੂਜਾ)। ਤਾਣ=ਤਾਕਤ, ਬਲ। ਦੀਬਾਣੁ=ਕਚਹਿਰੀ ਭਾਵ, ਆਸਰਾ। ਪਹਿ=ਪਾਸ। ਕਰਉ=ਮੈ ਕਰਾਂ। ਵਿਚੇ=ਵਿਚ ਹੀ। ਕਾਸਟ=ਕਾਠ, ਲਕੜ। ਅਗਨਿ ਧਰੀਜੈ=ਅੱਗ ਧਰੀ ਹੋਈ ਹੈ। ਸਿੰਘੁ=ਸ਼ੇਰ। ਇਕਤੈ ਥਾਇ=ਇਕੋ ਹੀ ਥਾਂ ਤੇ। ਚਰਣ ਤਲੇ=ਪੈਰਾਂ ਦੇ ਹੇਠਾਂ। ਤੇ=ਤੋਂ। ਆਨਿ=ਲਿਆ ਕੇ। ਪੈਰੀ ਪਾਏ=ਪੈਰਾਂ ਤੇ ਪਾਉਂਦਾ ਹੈ।

**ਅਰਥ :** ਹੇ ਸਾਹਿਬ ! ਤੂੰ ਗੁਣਾਂ ਦਾ ਖ਼ਜ਼ਾਨਾ ਹੈ (ਮੈਂ) ਤੇਰੇ ਕਿਹੜੇ ਕਿਹੜੇ ਗੁਣ ਆਖ ਆਖ ਕੇ ਗਾਵਾਂ (ਭਾਵ ਵਿਸਥਾਰ ਸਹਿਤ ਸਿਫਤਿ ਕਰਾਂ)। ਮੈਂ ਤੇਰੀ ਵਡਿਆਈ ਵਰਣਨ ਨਹੀਂ ਕਰ ਸਕਦਾ, ਤੂੰ (ਸਭ ਦਾ) ਮਾਲਕ, (ਸਭ ਤੋਂ ਉਚਾ) ਭਗਵਾਨ ਹੈਂ।੧।

ਹੇ ਵਾਹਿਗੁਰੂ ! ਮੇਰੇ ਲਈ, ਤੈਂ ਹਰੀ ਦਾ (ਨਾਮ ਹੀ) ਆਸਰਾ ਹੈ। ਹੇ ਮੇਰੇ ਮਾਲਕ! ਜਿਵੇਂ ਤੈਨੂੰ ਭਾਉਂਦਾ ਹੈ ਤਿਵੇਂ ਮੈਨੂੰ ਰਖ (ਕਿਉਂਕਿ) ਮੇਰਾ ਤੇਰੇ ਬਿਨਾ ਹੋਰ ਕੋਈ (ਆਸਰਾ) ਨਹੀਂ ਹੈ।੧। ਰਹਾਉ।

ਹੇ ਮੇਰੇ ਸੁਆਮੀ ! ਮੇਰੇ ਲਈ ਤੂੰ ਹੀ ਬਲ ਤੇ ਆਸਰਾ ਹੈਂ, (ਇਸ ਲਈ) ਮੈਂ ਤੇਰੇ ਸਨਮੁਖ (ਜੋਦੜੀ) ਬੇਨਤੀ ਕਰਦਾ ਹਾਂ। ਮੈਨੂੰ ਹੋਰ (ਕੋਈ ਅਜੇਹੀ) ਥਾਂ ਨਹੀਂ (ਦਿਸਦੀ) ਜਿਸ ਕੋਲ (ਭਾਵ ਜਿਥੇ ਜਾ ਕੇ ਮੈਂ) ਬੇਨਤੀ ਕਰਾਂ (ਇਸ ਲਈ) ਮੇਰਾ ਦੁਖ ਸੁਖ (ਤੇਰੇ) ਕੋਲ ਹੀ ਹੈ।੨।

(ਹੇ ਮਨ ! ਵਾਹਿਗੁਰੂ ਜੀ ਨੇ) ਧਰਤੀ ਵਿਚ ਪਾਣੀ (ਤੇ) ਪਾਣੀ ਵਿਚ ਧਰਤੀ (ਅਤੇ) ਲਕੜ ਦੇ ਵਿਚ ਅਗ ਰਖੀ ਹੋਈ ਹੈ। (ਜਿਸ ਨੇ) ਸ਼ੇਰ ਤੇ ਬਕਰੀ ਇਕੋ ਥਾਂ ਤੇ ਰਖੇ ਹੋਏ ਹਨ, ਹੇ ਮਨ ! (ਤੂੰ ਅਜਿਹੇ) ਹਰੀ ਨੂੰ ਜਪ ਕੇ (ਆਪਣਾ) ਡਰ ਭਰਮ ਦੂਰ ਕਰ ਲੈ।੩।

ਹੇ ਸੰਤੋ ! ਵੇਖੋ ਪਰਮਾਤਮਾ ਦੀ ਵਡਿਆਈ (ਕਿਤਨੀ ਵੱਡੀ ਹੈ, ਉਹ) ਹਰੀ (ਕਿਸ ਤਰ੍ਹਾਂ) ਨਿਮਾਣਿਆਂ ਨੂੰ ਮਾਣ ਦਿਵਾਉਂਦਾ ਹੈ। ਜਿਵੇਂ ਧਰਤੀ (ਨੀਵੀਂ ਹੈ) ਚਰਨਾਂ ਦੇ ਹੇਠਾਂ ਹੋਂਦੀ ਹੈ ਪਰ ਮਰਨ ਮਗਰੋਂ ਧੂੜ ਬਣ ਕੇ ਸਭ) ਉਪਰ ਆ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਤਿਵੇਂ) ਉਸੇ ਤਰ੍ਹਾਂ (ਪਰਮਤਾਮਾ) ਸਾਰੇ ਜਗਤ ਨੂੰ ਸਾਧੂ ਜਨਾ ਦੀ ਚਰਨੀ ਪਾ ਦਿੰਦਾ ਹੈ (ਕਿਉਂਕਿ ਉਹ ਰਬੀ-ਰਜ਼ਾ ਵਿਚ ਚਲਦੇ ਹਨ)।੪।੧।੧੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਚੌਹਾਂ ਪਦਿਆਂ ਵਿਚ ਉਸ ਹਰੀ ਦੀ ਮਹਿਮਾ ਦਾ ਵਰਣਨ ਹੈ ਜੋ ਅਗਾਧ ਬੋਧ ਹੈ। ਹਰੀ ਨਿਮਾਣਿਆਂ ਦਾ ਮਾਣ ਤੇ ਨਿਤਾਣਿਆਂ ਦਾ ਤਾਣ ਹੈ। ਸਿੱਖ, ਪਰਮੇਸ਼ਰ ਦੇ ਸਨਮੁਖ ਹੋ ਕੇ ਇਉਂ ਅਰਦਾਸਿ ਕਰੇ:-

**ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ, ਮੈ ਤੁਧੁ ਆਗੈ ਅਰਦਾਸਿ॥**
**ਮੈ ਹੋਰ ਥਾਉ ਨਾਹੀ, ਜਿਸੁ ਪਹਿ ਕਰਉ ਬੇਨੰਤੀ,**
**ਮੇਰੇ ਦੁਖੁ ਸੁਖੁ, ਤੁਝ ਹੀ ਪਾਸਿ॥੨॥** [ਪੰਨਾ ੭੩੫

ਸੱਚ ਜਾਣੋ, ਜੇ ਸਿਖ ਨੂੰ ਭਾਈ ਮੱਖਣ ਸ਼ਾਹ ਲੁਬਾਣੇ ਵਾਂਗੂੰ ਸੱਚੇ ਦਿਲੋਂ ਅਰਦਾਸਿ ਕਰਨ ਦੀ ਜਾਚ ਆ ਜਾਵੇ, ਤਾਂ ਇਸ ਦਾ ਜੀਵਨ-ਬੇੜਾ ਸੰਸਾਰ ਸਾਗਰ ਤੋਂ ਤੁਰੰਤ ਪਾਰ ਹੋਣ ਵਿਚ ਦੇਰੀ ਨਹੀਂ ਲਗ ਸਕਦੀ।

**ਸੂਹੀ ਮਹਲਾ ੪॥ ਤੂੰ ਕਰਤਾ, ਸਭੁ ਕਿਛੁ ਆਪੇ ਜਾਣਹਿ, ਕਿਆ ਤੁਧੁ ਪਹਿ ਆਖਿ ਸੁਣਾਈਐ॥ ਬੁਰਾ ਭਲਾ, ਤੁਧੁ ਸਭ ਕਿਛੁ ਸੂਝੈ, ਜੇਹਾ ਕੋ ਕਰੇ, ਤੇਹਾ ਕੋ ਪਾਈਐ॥੧॥ ਮੇਰੇ ਸਾਹਿਬ! ਤੂੰ ਅੰਤਰ ਕੀ ਬਿਧਿ ਜਾਣਹਿ॥ ਬੁਰਾ ਭਲਾ, ਤੁਧੁ ਸਭੁ ਕਿਛੁ ਸੂਝੈ, ਤੁਧੁ ਭਾਵੈ, ਤਿਵੈ**

**ਬੁਲਾਵਹਿ॥੧॥ ਰਹਾਉ॥ ਸਭੁ ਮੋਹੁ ਮਾਇਆ, ਸਰੀਰੁ ਹਰਿ ਕੀਆ, ਵਿਚਿ ਦੇਹੀ, ਮਾਨੁਖ ਭਗਤਿ ਕਰਾਈ॥ ਇਕਨਾ ਸਤਿਗੁਰੁ ਮੇਲਿ ਸੁਖੁ ਦੇਵਹਿ, ਇਕਿ ਮਨਮੁਖਿ ਧੰਧੁ ਪਿਟਾਈ॥੨॥ ਸਭੁ ਕੋ ਤੇਰਾ, ਤੂੰ ਸਭਨਾ ਕਾ ਮੇਰੇ ਕਰਤੇ ! ਤੁਧੁ ਸਭਨਾ ਸਿਰਿ ਲਿਖਿਆ ਲੇਖੁ॥ ਜੇਹੀ ਤੂੰ ਨਦਰਿ ਕਰਹਿ, ਤੇਹਾ ਕੋ ਹੋਵੈ, ਬਿਨੁ ਨਦਰੀ ਨਾਹੀ ਕੋ ਭੇਖੁ॥੩॥ ਤੇਰੀ ਵਡਿਆਈ ਤੂੰਹੈ ਜਾਣਹਿ, ਸਭ ਤੁਧ ਨੋ ਨਿਤ ਧਿਆਏ ॥ ਜਿਸ ਨੋ ਤੁਧੁ ਭਾਵੈ, ਤਿਸ ਨੋ ਤੂੰ ਮੇਲਹਿ, ਜਨ ਨਾਨਕ ਸੋ ਥਾਇ ਪਾਏ॥੪॥੨॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਣਹਿੰ, ਬੁਲਾਵਹਿੰ, ਦੇਵਹਿੰ, ਕਰਹਿੰ, ਤੂਹੈਂ, ਨਾਹੀਂ, ਮੇਲਹਿੰ, ਥਾਇੰ।

**ਪਦ ਅਰਥ :** ਜਾਣਹਿ=ਜਾਣਦਾ ਹੈ। ਤੁਧੁ ਪਹਿ=ਤੇਰੇ ਪਾਸ। ਬਿਧਿ=ਹਾਲਤ। ਬੁਲਾਵਹਿ=ਤੂੰ ਬੁਲਾਉਂਦਾ ਹੈਂ। ਦੇਵਹਿ=ਦੇਂਦਾ ਹੈ। ਧੰਧੁ ਪਿਟਾਈ=ਧੰਧਾ ਪਿਟਦੇ ਹਨ। ਕਰਹਿ=ਤੂੰ ਕਰਦਾ ਹੈਂ। ਕੋ ਭੇਖੁ= ਕੋਈ ਭੇਖ। ਤੂੰ ਮੇਲਹਿ=ਤੂੰ ਮਿਲਾ ਲੈਂਦਾ ਹੈ। ਥਾਇ ਪਾਇ=ਥਾਇ ਪੈ ਜਾਂਦਾ ਹੈ, ਭਾਵ ਕਬੂਲ ਹੋ ਜਾਂਦਾ ਹੈ।

**ਅਰਥ :** (ਹੇ ਪ੍ਰਭੂ !) ਤੂੰ (ਸ੍ਰਿਸ਼ਟੀ ਨੂੰ ਪੈਦਾ) ਕਰਨ ਵਾਲਾ ਆਪ ਹੀ ਸਭ ਕੁਝ (ਭਾਵ ਹਰੇਕ ਗੱਲ) ਜਾਣਦਾ ਹੈਂ, ਕਿਹੜੀ (ਗੱਲ) ਤੇਰੇ ਪਾਸ ਆਖ ਕੇ ਸੁਣਾਈਏ?।

(ਜੋ) ਮਾੜਾ ਹੈ, (ਜੋ) ਚੰਗਾ ਹੈ, ਤੈਨੂੰ ਸਭ ਕੁਝ ਪਤਾ ਹੈ, ਜਿਹੋ ਜਿਹਾ ਕੋਈ (ਕਰਮ) ਕਰਦਾ ਹੈ, (ਓਹ) ਤਿਹੋ ਜਿਹਾ (ਫਲ) ਪਾ ਲੈਂਦਾ ਹੈ।੧।

ਹੇ ਮੇਰੇ ਮਾਲਕ ! ਤੂੰ (ਹਰੇਕ) ਦੇ ਅੰਦਰ ਦੀ ਹਾਲਤ ਜਾਣਦਾ ਹੈਂ। (ਜੋ ਕਿਸੇ ਦਾ ਕੀਤਾ) ਭੈੜਾ (ਕੰਮ ਹੈ, ਜਾਂ) ਚੰਗਾ ਹੈ, ਤੈਨੂੰ (ਉਸ ਬਾਰੇ) ਸਭ ਕੁਝ ਪਤਾ ਹੁੰਦਾ ਹੈ (ਜਾਣਕਾਰੀ ਹੁੰਦੀ ਹੈ), ਜਿਵੇਂ ਤੈਨੂੰ ਚੰਗਾ ਲਗਦਾ ਹੈ, ਤਿਵੇਂ ਤੂੰ (ਉਸ ਨੂੰ ਆਪਣੇ ਪਾਸ) ਬੁਲਾਉਂਦਾ ਹੈਂ।੧। ਰਹਾਉ।

ਹੇ ਹਰੀ ! ਮਾਇਆ ਦਾ ਮੋਹ ਤੇ ਸਰੀਰ ਸਭ (ਤੇਰਾ ਹੀ) ਬਣਾਇਆ ਹੋਇਆ ਹੈ, ਮਨੁੱਖਾ ਸਰੀਰ ਵਿੱਚ (ਜੀਵ ਤੋਂ) ਭਗਤੀ (ਵੀ ਤੂੰ ਆਪ ਹੀ) ਕਰਾਈ (ਅਥਵਾ ਕਰਾਉਂਦਾ ਹੈਂ)। ਕਈ (ਜੀਆਂ ਨੂੰ ਤੂੰ ਆਪਣੇ ਨਾਲ) ਮੇਲ ਕੇ (ਆਤਮਿਕ) ਸੁਖ ਦੇਂਦਾ ਹੈਂ, ਕਈ ਮਨਮੁਖਾਂ ਤੋਂ ਧੰਧਾ ਪਿਟਾਉਂਦਾ (ਭਾਵ ਧੰਧਿਆਂ ਵਿੱਚ ਫਸਾਈ ਰਖਦਾ) ਹੈਂ।੨।

ਹੇ ਮੇਰੇ ਕਰਤਾਰ ! ਸਭ ਕੋਈ ਤੇਰਾ (ਪੈਦਾ) ਕੀਤਾ ਹੋਇਆ ਹੈ (ਅਤੇ ਤੂੰ) ਸਭ ਦਾ (ਮਾਲਕ ਹੈ), ਤੁਧ ਸਾਰਿਆ ਦੇ ਸਿਰ ਉਤੇ (ਕਿਰਤ ਦਾ) ਲੇਖ ਲਿਖਿਆ ਹੈ। ਜੇਹੋ ਜਿਹੀ ਤੂੰ ਨਿਗਾਹ ਕਰਦਾ ਹੈਂ, (ਹਰ) ਕੋਈ, ਓਹੋ ਜਿਹਾ ਹੀ ਹੋ ਜਾਂਦਾ ਹੈ, ਤੇਰੀ ਦ੍ਰਿਸ਼ਟੀ ਤੋਂ ਬਿਨਾ ਕੋਈ ਭੇਖ (ਪਰਵਾਨ) ਨਹੀਂ ਹੈ।੩।

ਤੇਰੀ ਵਡਿਆਈ ਤੂੰ (ਆਪ) ਹੀ ਜਾਣਦਾ ਹੈਂ, (ਹੇ ਪ੍ਰਭੂ !) ਸਭ (ਸ੍ਰਿਸ਼ਟੀ ਤੈਨੂੰ) ਨਿਤ ਧਿਆਉਂਦੀ ਹੈ। ਦਾਸ ਨਾਨਕ (ਆਖਦਾ ਹੈ ਕਿ) ਜਿਸ ਨੂੰ ਤੂੰ ਚਾਹੁੰਦਾ ਹੈਂ ਉਸ ਨੂੰ (ਆਪਣੇ ਨਾਲ) ਮੇਲ ਲੈਂਦਾ ਹੈ, (ਅਤੇ ਉਹ ਜੀਵ ਤੇਰੇ ਦਰਬਾਰ ਵਿਚ) ਕਬੂਲ ਹੋਜਾਂਦਾ ਹੈ।੪।੨।੧੩।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੇ ਅੰਦਰ ਦੀ ਚੰਗੀ ਮੰਦੀ ਹਾਲਤ ਕੇਵਲ ਹਰੀ ਹੀ ਜਾਣਦਾ ਹੈ ਕਿਉਂਕਿ ਉਸ ਤੋਂ ਕੋਈ ਭੇਤ ਗੁਝਾ ਨਹੀਂ ਰਹਿ ਸਕਦਾ। ਪਰਮੇਸ਼ਰ, ਕਈਆਂ ਨੂੰ ਗੁਰੂ ਦਾ ਮਿਲਾਪ ਕਰਾ ਕੇ ਆਤਮਿਕ ਸੁਖ ਬਖਸ਼ ਦਿੰਦਾ ਹੈ, ਕਈਆਂ ਪਾਸੋਂ, ਧੰਧਾ ਪਿਟਾਉਂਦਾ ਹੈ ਭਾਵ ਸੰਸਾਰ ਦੇ ਖਲਜਗਨ ਵਿਚ ਫਸਾਈ ਰਖਦਾ ਹੈ। ਇਸ ਗੁਝੇ ਭੇਦ ਨੂੰ ਸਮਝਣ ਦੀ ਸਮਰਥਾ ਕਿਸੇ ਮਨੁੱਖ ਵਿਚ ਨਹੀਂ ਹੈ। ਸਿਧਾਂਤਕ ਨੁਕਤਾ

ਇਹ ਹੈ ਕਿ ਪਰਮੇਸ਼ਰ ਜਿਹੋ ਜਿਹੀ ਕਿਸੇ ਜੀਵ ਉਤੇ ਨਜ਼ਰ ਕਰਦਾ ਹੈ ਓਹ, ਓਹੋ-ਜਿਹਾ ਬਣ ਜਾਂਦਾ ਹੈ। ਪਰ ਉਸ ਦੀ ਨਦਰਿ ਵੀ ਨਿਰਾਲੀ ਹੈ, ਜਿਸ ਨੂੰ ਪਰਮੇਸ਼ਰ ਦੇ ਨਾਮ ਵਿੱਚ ਰਤਿਆਂ ਦੇ ਸਿਵਾਏ ਕੋਈ ਨਹੀਂ ਸਮਝ ਸਕਦਾ।

**ਸੂਹੀ ਮਹਲਾ ੪॥ ਜਿਨ ਕੈ ਅੰਤਰਿ ਵਸਿਆ ਮੇਰਾ ਹਰਿ ਹਰਿ, ਤਿਨ ਕੇ ਸਭਿ ਰੋਗ ਗਵਾਏ॥ ਤੇ ਮੁਕਤ ਭਏ, ਜਿਨ ਹਰਿਨਾਮੁ ਧਿਆਇਆ, ਤਿਨ ਪਵਿਤੁ ਪਰਮ ਪਦੁ ਪਾਏ॥੧॥ ਮੇਰੇ ਰਾਮ! ਹਰਿ ਜਨ, ਆਰੋਗ ਭਏ॥ ਗੁਰ ਬਚਨੀ, ਜਿਨਾ ਜਪਿਆ ਮੇਰਾ ਹਰਿ ਹਰਿ, ਤਿਨ ਕੇ ਹਉਮੈ ਰੋਗ ਗਏ ॥੧॥ਰਹਾਉ॥ ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ, ਵਿਚਿ ਹਉਮੈ ਕਾਰ ਕਮਾਈ॥ ਜਿਨ ਕੀਏ, ਤਿਸਹਿ ਨ ਚੇਤਹਿ ਬਪੁੜੇ, ਹਰਿ ਗੁਰਮੁਖਿ ਸੋਝੀ ਪਾਈ॥੨॥ ਹਉਮੈ ਰੋਗਿ ਸਭੁ ਜਗਤੁ ਬਿਆਪਿਆ, ਤਿਨ ਕਉ ਜਨਮ ਮਰਣ ਦੁਖੁ ਭਾਰੀ॥ ਗੁਰ ਪਰਸਾਦੀ ਕੋ ਵਿਰਲਾ ਛੂਟੈ, ਤਿਸੁ ਜਨ ਕਉ, ਹਉ ਬਲਿਹਾਰੀ ॥੩॥ ਜਿਨਿ ਸਿਸਟਿ ਸਾਜੀ ਸੋਈ ਹਰਿ ਜਾਣੈ, ਤਾ ਕਾ ਰੂਪੁ ਅਪਾਰੋ॥ ਨਾਨਕ, ਆਪੇ ਵੇਖਿ ਹਰਿ ਬਿਗਸੈ, ਗੁਰਮੁਖਿ ਬ੍ਰਹਮ ਬੀਚਾਰੋ॥੪॥੩॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਾਂਦੇਉ, ਚੇਤਹਿਂ, ਹਉਂ।

**ਬਿੰਦੀ ਰਹਿਤ :** "ਤਾ ਕਾ" ਨੂੰ "ਤਾਂ ਕਾ" ਬਿੰਦੀ ਸਹਿਤ ਉਚਾਰਨਾ ਅਸ਼ੁੱਧ ਹੈ।

**ਪਦ ਅਰਥ :** ਅੰਤਰਿ=(ਹਿਰਦੇ) ਅੰਦਰ। ਆਰੋਗ=ਰੋਗ ਤੋਂ ਰਹਿਤ। ਮਹਾਦੇਉ=ਸ਼ਿਵ ਜੀ। ਤ੍ਰੈਗੁਣ=ਰਜੋ, ਤਮੋ, ਸਤੋ ਵਾਲੇ ਤ੍ਰੈ ਗੁਣੀ (ਜੀਵ)। ਕਾਰ ਕਮਾਈ=ਕੰਮ ਕੀਤਾ। ਜਿਨਿ=ਜਿਸ (ਪਰਮੇਸ਼ਰ) ਨੇ। ਤਿਸਹਿ=ਉਸ ਨੂੰ। ਨ ਚੇਤਹਿ=ਨਹੀਂ ਚੇਤਦੇ, ਯਾਦ ਨਹੀਂ ਕਰਦੇ। ਬਪੁੜੇ=ਵਿਚਾਰੇ। ਬਿਆਪਿਆ=ਫਸਿਆ ਪਿਆ ਹੈ। ਸਿਸਟਿ=ਸ੍ਰਿਸ਼ਟੀ, ਰਚਨਾ। ਸਾਜੀ=ਬਣਾਈ। ਤਾ ਕਾ=ਉਸ (ਪ੍ਰਭੂ) ਦਾ। ਅਪਾਰੋ=ਪਾਰ ਤੋਂ ਰਹਿਤ। ਬ੍ਰਹਮ ਬੀਚਾਰੋ=ਬ੍ਰਹਮ ਵੀਚਾਰ।

**ਅਰਥ:** (ਹੇ ਭਾਈ!) ਜਿਨ੍ਹਾਂ ਦੇ (ਹਿਰਦੇ) ਵਿਚ ਮੇਰਾ ਹਰੀ-ਪ੍ਰਭੂ ਵਸ ਗਿਆ ਹੈ, ਉਨ੍ਹਾਂ ਦੇ ਸਾਰੇ ਰੋਗ (ਹਰੀ ਨੇ) ਦੂਰ ਕਰ ਦਿਤੇ ਹਨ। ਜਿਨ੍ਹਾਂ ਨੇ ਹਰੀ ਦਾ ਨਾਮ ਸਿਮਰਿਆ ਹੈ ਓਹ (ਹਉਮੈ ਦੇ ਰੋਗ ਤੋਂ) ਮੁਕਤ ਹੋ ਗਏ ਹਨ (ਅਤੇ) ਉਨ੍ਹਾਂ ਨੇ (ਵਾਹਿਗੁਰੂ ਜੀ ਤੋਂ) ਪਵਿਤਰ ਪਰਮ-ਪਦ ਪਾ ਲਿਆ ਹੈ।੧।

(ਹੇ ਭਾਈ !) ਮੇਰੇ ਰਾਮ ਦੇ (ਮੇਰੇ) ਹਰੀ ਦੇ ਜਨ (ਹਉਮੈ ਦੇ) ਰੋਗ ਤੋਂ ਰਹਿਤ ਹੋ ਗਏ। ਗੁਰੂ ਦੇ ਬਚਨਾ ਦੁਆਰਾ ਜਿਨ੍ਹਾਂ ਨੇ ਹਰੀ ਪਰਮੇਸ਼ਰ ਨੂੰ ਜਪਿਆ ਉਨ੍ਹਾਂ ਦੇ ਹਉਮੈ (ਰੂਪੀ ਸਾਰੇ) ਰੋਗ (ਨਾਸ਼) ਹੋ ਗਏ।੧। ਰਹਾਉ।

(ਹੇ ਭਾਈ !) ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਇਹ ਤਿੰਨਾਂ ਗੁਣਾਂ ਵਿਚ ਪਰਵਿਰਤ ਹੋਣ ਕਰਕੇ ਰੋਗੀ ਹਨ (ਕਿਉਂਕਿ ਇਨ੍ਹਾਂ ਨੇ) ਹਉਮੈ ਵਿਚ (ਲਗ ਕੇ ਸਾਰੀ) ਕ੍ਰਿਆ ਕੀਤੀ। ਜਿਸ (ਪ੍ਰਭੂ) ਨੇ (ਇਹ ਤਿੰਨ ਦੇਵਤੇ ਪੈਦਾ) ਕੀਤੇ, ਉਸ ਨੂੰ (ਇਹ) ਵਿਚਾਰੇ ਚੇਤੇ ਨਹੀਂ ਕਰਦੇ (ਇਸ ਲਈ ਇਹ ਵੀ ਰੋਗੀ ਹਨ ਸੋ,) ਹਰੀ ਦੀ ਸੋਝੀ (ਗੁਰਮੁਖਾਂ ਨੇ) ਗੁਰੂ ਦੁਆਰਾ ਹੀ ਪ੍ਰਾਪਤ ਕੀਤੀ ਹੈ।੨।

(ਹੇ ਭਾਈ !) ਹਉਮੈ ਦੇ ਰੋਗ ਵਿਚ ਸਾਰਾ ਜਗਤ ਫਸਿਆ ਪਿਆ ਹੈ, (ਜਗਤ ਦੇ) ਉਨ੍ਹਾਂ

(ਮਨੁੱਖਾਂ) ਨੂੰ ਜਨਮ ਮਰਣ ਦਾ ਵੱਡਾ ਦੁਖ (ਲਗਾ ਰਹਿੰਦਾ ਹੈ)। ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ (ਗੁਰਮੁਖ ਹੀ ਹਉਮੈ ਦੇ ਰੋਗ ਤੋਂ) ਛੁਟਦਾ ਹੈ, ਉਸ ਜਨ ਤੋਂ ਮੈਂ ਬਲਿਹਾਰ ਜਾਂਦਾ ਹਾਂ।੩।

(ਹੇ ਭਾਈ !) ਜਿਸ (ਪ੍ਰਭੂ ਨੇ ਦੁਨੀਆ ਬਣਾਈ ਹੈ, ਓਹੀ ਹਰੀ ਪ੍ਰਭੂ (ਇਸ ਭੇਦ ਨੂੰ) ਜਾਣਦਾ ਹੈ, ਉਸ (ਪ੍ਰਭੂ ਦਾ) ਰੂਪ ਪਾਰ ਤੋਂ ਰਹਿਤ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਹਰੀ ਆਪ ਹੀ (ਜਗਤ ਦੀ ਖੇਡ ਨੂੰ) ਵੇਖ ਕੇ ਖੁਸ਼ ਹੁੰਦਾ ਹੈ (ਅਤੇ) ਗੁਰੂ ਰਾਹੀਂ ਬ੍ਰਹਮ ਵੀਚਾਰ ਦੀ (ਸੋਝੀ ਆਉਂਦੀ ਹੈ)।੪।੩।੧੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਵਿਸ਼ਾ ਹਉਮੈ ਰੋਗ ਦੀ ਨਵਿਰਤੀ ਦਾ ਹੈ। ਹਉਮੈ ਤੋਂ ਮੁਕਤ ਓਹੀ ਪੁਰਸ਼ ਹੋਏ ਹਨ, ਜਿਨ੍ਹਾਂ ਨੇ ਹਰੀ ਦਾ ਨਾਮ ਸਿਮਰਿਆ ਹੈ ਅਤੇ ਜਿਨ੍ਹਾਂ ਦੇ ਹਿਰਦੇ ਵਿਚ ਹਰੀ ਦਾ ਨਾਮ ਵਸਿਆ ਹੈ। ਜਿਸ ਹਿਰਦੇ ਵਿਚ ਪਰਮੇਸ਼ਰ ਦੀ ਯਾਦ ਨਹੀਂ, ਉਥੇ ਹਉਮੈ ਰੋਗ ਪੈਦਾ ਹੁੰਦਾ ਹੈ ਤੇ ਪਲਦਾ ਹੈ। ਇਸ ਰੋਗ ਤੋਂ ਵੱਡੇ ਵੱਡੇ ਦੇਵਤੇ ਭੀ ਨਹੀਂ ਬਚ ਸਕੇ। ਉਸ ਨੂੰ ਗੁਰੂ ਪਾਸੋਂ ਹਉਮੈ ਦੀ ਸੂਝ ਬੂਝ ਦਾ ਉਪਦੇਸ਼ ਤੇ ਉਸ ਦੀ ਨਵਿਰਤੀ ਦਾ ਦਾਰੂ ਪਤਾ ਲਗਦਾ ਹੈ; ਜਿਹੜਾ ਗੁਰੂ ਦੇ ਸ਼ਬਦ ਦੀ ਕਮਾਈ ਕਰਦਾ ਹੈ। ਇਸ ਜੁਗਤੀ ਨਾਲ ਹਉਮੈ ਦਾ ਰੋਗ ਦੂਰ ਹੋ ਜਾਂਦਾ ਹੈ ਅਤੇ ਹਰੀ ਦੇ ਸੇਵਕ ਆਰੋਗ ਹੋ ਜਾਂਦੇ ਹਨ। ਸਿਧਾਂਤ ਇਹ ਹੈ ਕਿ ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ ਸੇਵਕ ਹਉਮੈ ਤੋਂ ਛੁਟਕਾਰਾ ਪਾ ਕੇ ਨਾਮ ਵਿਚ ਸਮਾਉਂਦਾ ਹੈ।

**ਸੂਹੀ ਮਹਲਾ ੪॥ ਕੀਤਾ ਕਰਣਾ ਸਰਬ ਰਜਾਈ, ਕਿਛੁ ਕੀਚੈ ਜੇ ਕਰਿ ਸਕੀਐ॥ ਆਪਣਾ ਕੀਤਾ ਕਿਛੂ ਨ ਹੋਵੈ, ਜਿਉ ਹਰਿ ਭਾਵੈ, ਤਿਉ ਰਖੀਐ॥੧॥ ਮੇਰੇ ਹਰਿ ਜੀਉ ! ਸਭ ਕੋ ਤੇਰੈ ਵਸਿ॥ ਅਸਾ ਜੋਰੁ ਨਾਹੀ, ਜੇ ਕਿਛੁ ਕਰਿ ਹਮ ਸਾਕਹ, ਜਿਉ ਭਾਵੈ ਤਿਵੈ ਬਖਸਿ ॥੧॥ਰਹਾਉ॥ ਸਭੁ ਜੀਉ ਪਿੰਡੁ ਦੀਆ ਤੁਧੁ ਆਪੇ, ਤੁਧੁ ਆਪੇ ਕਾਰੈ ਲਾਇਆ॥ ਜੇਹਾ ਤੂੰ ਹੁਕਮੁ ਕਰਹਿ, ਤੇਹੇ ਕੋ ਕਰਮ ਕਮਾਵੈ, ਜੇਹਾ ਤੁਧੁ ਧੁਰਿ ਲਿਖਿ ਪਾਇਆ॥੨॥ ਪੰਚ ਤਤੁ ਕਰਿ, ਤੁਧੁ ਸ੍ਰਿਸਟਿ ਸਭ ਸਾਜੀ, ਕੋਈ ਛੇਵਾ ਕਰਿਉ, ਜੇ ਕਿਛੁ ਕੀਤਾ ਹੋਵੈ॥ ਇਕਨਾ, ਸਤਿਗੁਰੁ ਮੇਲਿ ਤੂੰ ਬੁਝਾਵਹਿ, ਇਕਿ ਮਨਮੁਖ ਕਰਹਿ, ਸਿ ਰੋਵੈ॥੩॥ ਹਰਿ ਕੀ ਵਡਿਆਈ, ਹਉ ਆਖਿ ਨ ਸਾਕਾ, ਹਉ ਮੂਰਖੁ ਮੁਗਧੁ ਨੀਚਾਣੁ॥ ਜਨ ਨਾਨਕ ਕਉ, ਹਰਿ ਬਖਸਿ ਲੈ ਮੇਰੇ ਸੁਆਮੀ, ਸਰਣਾਗਤਿ ਪਇਆ ਅਜਾਣੁ॥੪॥੪॥੧੫॥੨੪॥**

## ਉਚਾਰਨ ਸੇਧ

**ਬਿੰਦੀ ਰਹਿਤ :** ਜਿਉਂ, ਤਿਉਂ, ਅਸਾਂ, ਸਾਕਹਂ, ਤਿਵੈਂ, ਕਰਹਿਂ, ਛੇਵਾਂ, ਬੁਝਾਵਹਿਂ, ਰੋਵੈਂ, ਸਾਕਾਂ, ਹਉਂ।

**ਪਦ ਅਰਥ :** ਸਰਬ=ਸਭ। ਰਜਾਈ=ਤੇਰੀ ਰਜਾ ਵਿੱਚ। ਵਸਿ=ਵਸ (ਸਮਰਥਾ) ਵਿਚ। ਜੀਉ=ਜਿੰਦ। ਪਿੰਡੁ=ਸਰੀਰ। ਕਾਰੈ=ਕੰਮ ਵਿਚ। ਸਿ ਰੋਵੈ=ਓਹ ਰੋਂਦੇ ਹਨ। ਪੰਚ ਤਤੁ=ਹਵਾ, ਪਾਣੀ,

ਅਗਨੀ, ਧਰਤੀ, ਆਕਾਸ਼। ਸਾਜੀ=ਬਣਾਈ। ਛੇਵਾ ਕਰਿਉ=ਛੇਵਾਂ ਤਤ ਬਣਾ ਕੇ ਵਿਖਾਓ। ਇਕਿ= ਕਈ। ਆਖਿ ਨ ਸਾਕਾ=ਬਿਆਨ ਨਹੀਂ ਕਰ ਸਕਦਾ। ਮੁਗਧੁ=ਮੂਰਖ। ਨੀਚਾਣੁ=ਨੀਵਾਂ। ਅਜਾਣੁ=ਅਸਮਝ।

**ਅਰਥ :** (ਹੇ ਪ੍ਰਭੂ ! ਜੋ ਕੁਝ ਸੰਸਾਰ ਵਿੱਚ) ਕੀਤਾ ਹੈ (ਅਤੇ ਜੋ ਕੁਝ ਅਗੋਂ) ਕਰਣਾ ਹੈ, (ਇਹ) ਸਭ (ਆਪ ਜੀ ਦੀ) ਰਜ਼ਾ ਵਿੱਚ ਹੋ ਰਿਹਾ ਹੈ, ਜੇ (ਅਸੀਂ) ਕੁਝ ਕਰ ਸਕਦੇ ਹੋਈਏ (ਭਾਵ ਸਾਡੇ ਵਿੱਚ ਕੁਝ ਕਰਨ ਦੀ ਸ਼ਕਤੀ ਹੋਵੇ ਤਾਂ ਅਸੀਂ ਜੀਵ) ਕੁਝ ਕਰ ਲਈਏ। (ਇਹ ਨਿਸਚਿੰਤ ਹੈ ਕਿ) ਆਪਣਾ ਕੀਤਾ ਹੋਇਆ ਕੁਝ ਵੀ ਨਹੀਂ ਹੋ ਸਕਦਾ। ਹੇ ਹਰੀ ! (ਜਿਵੇਂ ਤੈਨੂੰ) ਚੰਗਾ ਲਗਦਾ ਹੈ, (ਤਿਵੇਂ (ਸਾਨੂੰ) ਰਖ ਲਵੋ।੧।

ਹੇ ਮੇਰੇ ਹਰੀ ਜੀਓ ! ਸਭ ਕੁਝ ਤੁਹਾਡੇ ਵਸ ਵਿੱਚ ਹੈ। ਸਾਡੇ ਵਿਚ (ਕੁਝ ਕਰਨ ਦਾ) ਜ਼ੋਰ (ਬਲ) ਨਹੀਂ ਹੈ, ਜੇ ਅਸੀਂ ਕੁਝ ਕਰ ਸਕੀਏ। ਹੇ ਹਰੀ ! ਤੇਰੇ ਚਰਨਾਂ ਵਿਚ ਬੇਨਤੀ ਹੈ !) ਜਿਵੇਂ ਤੈਨੂੰ ਭਾਉਂਦਾ ਹੈ (ਤੂੰ) ਉਸੇ ਤਰ੍ਹਾਂ ਸਾਨੂੰ) ਬਖ਼ਸ਼ ਲੈ।੧।

(ਹੇ ਪ੍ਰਭੂ !) ਜਿੰਦ, ਸਰੀਰ (ਆਦਿ) ਸਭ ਕੁਝ ਤੁਧ ਆਪ ਹੀ ਦਿੱਤਾ ਹੈ (ਅਤੇ) ਆਪ ਹੀ (ਹਰੇਕ ਜੀਵ ਨੂੰ) ਕੰਮ ਵਿਚ ਲਾਇਆ ਹੋਇਆ ਹੈ। ਜਿਹੋ ਜਿਹਾ ਤੂੰ ਹੁਕਮ ਕਰਦਾ ਹੈਂ, ਓਹੋ ਜਿਹੀ ਕੋਈ (ਜੀਵ) ਕਾਰ ਕਮਾਉਂਦਾ ਹੈ ਜਿਹੋਜਿਹਾ ਤੁਧ ਧੁਰ ਦਰਗਾਹ ਤੋਂ (ਜੀਵ ਦੇ ਮੱਥੇ ਤੇ) ਲਿਖ ਕੇ ਪਾਇਆ ਹੈ (ਭਾਵ ਉਸ ਅਨੁਸਾਰ ਹੀ ਸਭ ਕੋਈ ਤੇਰੀ ਕਾਰ ਵਿੱਚ ਲੱਗਾ ਹੋਇਆ ਹੈ)।੨।

ਹੇ ਪ੍ਰਭੂ ! ਤੂੰ ਪੰਜ ਤੱਤ (ਪੈਦਾ) ਕਰਕੇ ਸਾਰੀ ਸ੍ਰਿਸ਼ਟੀ ਬਣਾਈ ਹੈ, ਜੇ (ਤੇਰੇ ਤੋਂ ਬਿਨਾ ਹੋਰ ਕਿਸੇ ਦਾ) ਕੀਤਾ ਕੁਝ (ਹੋ ਸਕਦਾ) ਹੋਵੇ (ਤਾਂ) ਕੋਈ ਛੇਵਾਂ (ਤੱਤ ਹੀ) ਬਣਾ ਕੇ ਵਿਖਾ ਦੇਵੇ। (ਹੇ ਪ੍ਰਭੂ !) ਕਈ ਜੀਵਾਂ ਨੂੰ ਸਤਿਗੁਰੂ ਨਾਲ ਮੇਲ ਕੇ ਤੂੰ (ਲੋੜੀਂਦੀ) ਸੂਝ ਬੂਝ (ਬਖ਼ਸ਼) ਦੇਂਦਾ ਹੈਂ, ਕਈ ਮਨਮੁਖ (ਜੋ) ਆਪ-ਹੁਦਰੇ ਕਰਮ ਕਰਦੇ ਹਨ, ਓਹ ਰੋਂਦੇ (ਰਹਿੰਦੇ ਹਨ ਭਾਵ ਦੁਖੀ ਰਹਿੰਦੇ ਹਨ)।੩।

ਹੇ ਪ੍ਰਭੂ ! ਮੈਂ (ਤੈਂ) ਹਰੀ ਦੀ ਵਡਿਆਈ ਆਖਿ-ਕੇ (ਬਿਆਨ) ਨਹੀਂ ਕਰ ਸਕਦਾ, ਮੈਂ, ਨੀਚ ਤੇ ਮਹਾਂ ਮੂਰਖ ਹਾਂ। ਹੇ ਮੇਰੇ ਹਰੀ ! ਹੇ ਸੁਆਮੀ ! ਦਾਸ ਨਾਨਕ ਨੂੰ ਬਖ਼ਸ਼ ਲੈ (ਮੈਂ) ਅੰਜਾਣ ਤੇਰੀ ਸ਼ਰਨ ਵਿਚ ਆ ਪਿਆ ਹਾਂ।੪।੪।੧੫।੨੪।

## ਅਰਥ ਭੇਦ ਅਤੇ ਨਿਰਣੈ

**ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ, ਇਕਿ ਮਨਮੁਖਿ ਕਰਹਿ ਸਿ ਰੋਵੈ॥**

ਵੱਖ ਵੱਖ ਅਰਥ :

1- ਇਕਨਾ ਨੂੰ ਸਤਿਗੁਰੂ ਨਾਲ ਮੇਲ ਕੇ ਤੂੰ (ਆਪਣਾ ਸਰੂਪ) ਬੁਝਾ ਦੇਂਦਾ ਹੈਂ, ਇਕ ਮਨਮੁਖਤਾ ਕਰਦੇ ਹਨ, ਉਹ (ਦਰਗਾਹ ਵਿਚ) ਰੋਂਦੇ ਹਨ। [ਪੰ. ਨਰੈਣ ਸਿੰਘ ਤੇ ਹੋਰ ਟੀਕਾਕਾਰ

2- ਹੇ ਪ੍ਰਭੂ ! ਕਈ ਜੀਵਾਂ ਨੂੰ ਤੂੰ ਗੁਰੂ ਮਿਲਾ ਕੇ ਆਤਮਿਕ ਜੀਵਨ ਦੀ ਸੂਝ ਬਖ਼ਸ਼ਦਾ ਹੈ। ਕਈ ਜੀਵਾਂ ਨੂੰ ਤੂੰ ਆਪਣੇ ਹੀ ਮਨ ਦੇ ਪਿਛੇ ਤੁਰਨ ਵਾਲਾ ਬਣਾ ਦੇਂਦਾ ਹੈ। ਫਿਰ ਉਹ (ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ) ਦੁਖੀ ਹੁੰਦਾ ਰਹਿੰਦਾ ਹੈ। [ਦਰਪਣ

**ਨਿਰਣੈ :** ਇਨ੍ਹਾਂ ਪੰਕਤੀਆਂ ਵਿਚ ਰਬੀ ਦਰਗਾਹ ਵਿਚ ਰੋਣ ਵਾਲੀ ਕੋਈ ਗੱਲ ਨਹੀਂ। ਇਥੇ ਵਿਸ਼ਾ ਵਸਤੂ "ਕੀਤਾ ਕਰਣਾ ਸਰਬ ਰਜਾਈ" ਦਾ ਹੈ। 'ਸਿ ਰੋਵੈ' ਦੇ ਅਰਥ ਉਹ ਰੋਂਦਾ ਹੈ ਕਰਨੇ ਸ਼ਬਦਾਵਲੀ ਨੂੰ ਰੁਖਾ ਬਣਾਉਣ ਵਾਲੀ ਗੱਲ ਹੈ।

'ਉਹ ਰੋਂਦੇ ਹਨ' ਅਰਥ ਬਹੁਵਚਨੀ ਕ੍ਰਿਆ ਵਿਚ ਠੀਕ ਢੁਕਦੇ ਹਨ। ਇਸ ਵਿੱਚ ਸ਼ੱਕ ਨਹੀਂ ਕਿ 'ਰੋਵੈ' ਦਾ ਬਹੁਵਚਨੀ ਰੂਪ 'ਰੋਵਹਿ' ਹੋਣਾ ਚਾਹੀਦਾ ਸੀ ਪਰ ਇਉਂ ਜਾਪਦਾ ਹੈ ਕਿ ਕਈ ਥਾਵਾਂ ਤੇ ਕਾਵਿ ਦੀਆਂ ਸਹੀ ਮਾਤਰਾਂ ਰਖਣ ਲਈ ਪੂਰਾ ਸਰੂਪ ਦੇਣ ਤੋਂ ਸੰਕੋਚ ਕੀਤਾ ਗਿਆ ਹੈ, ਜਿਵੇਂ:-

**ਹਉ ਜੀਵਾ ਗੁਣ ਸਾਰਿ ਅੰਤਰਿ ਤੂ ਵਸੈ॥** [ਪੰਨਾ ੭੫੨

## ਸਾਰੰਸ਼ ਅਤੇ ਸਿਧਾਂਤ

ਮਨੁੱਖ, ਹਉਮੈ ਵਿਚ ਆ ਕੇ ਬੜੀਆਂ ਬੜ੍ਹਕਾਂ ਮਾਰਦਾ ਹੈ ਕਿ ਮੈਂ ਆਹ ਕਰ ਸਕਦਾ ਹਾਂ, ਮੈਂ ਔਹ ਕਰ ਸਕਦਾ ਹਾਂ, ਮਨੁੱਖ ਵਿਚ ਇਹੋ ਹੀ ਅਗਿਆਨਤਾ ਹੈ।

ਗੁਰਦੇਵ ਪਿਤਾ ਆਪਣਾ ਆਪਾ ਹਰੀ ਦੇ ਸਮਰਪਿਤ ਕਰਕੇ ਅਰਜ਼ੋਈ ਕਰਦੇ ਹਨ ਕਿ ਹੇ ਹਰੀ ਜੀਓ ! ਜੋ ਕੀਤਾ ਹੈ, ਜੋ ਕਰਨਾ ਹੈ, ਸਭ ਕੁਝ ਤੁਹਾਡੇ ਵਸ ਵਿਚ ਹੈ, ਜੀਵ ਹਰ ਤਰ੍ਹਾਂ ਹੀ ਅਸਮਰਥ ਹੈ। ਜਿਹੋ ਜਿਹਾ ਜੀਵ ਦੇ ਮੱਥੇ ਤੇ ਤੁਸਾਂ ਕਰਮਾਂ ਦਾ ਲੇਖ ਲਿਖਿਆ ਹੈ, ਇਹ ਉਸ ਤਰ੍ਹਾਂ ਦੇ ਹੀ ਕਰਮ ਕਮਾ ਰਿਹਾ ਹੈ। ਇਹ ਬੁਧੀ ਮੰਡਲ ਦੀ ਗਲ ਨਹੀਂ ਹੈ, ਸੁਆਮੀ ਦੀ ਬਖ਼ਸ਼ਿਸ਼ ਦਾ ਪਾਤਰ ਬਣਨ ਲਈ ਮੂਰਖ, ਨੀਚਾਣੁ ਤੇ ਅਜਾਣੁ ਸ਼ਬਦਾਵਲੀ ਨਿਰਮਲ ਹਿਰਦੇ ਦੀ ਗਹਿਰਾਈ ਚੋਂ ਨਿਕਲੀ ਹੈ। ਸਾਨੂੰ ਵੀ ਮਾਲਕ ਦੀ ਸ਼ਰਣ ਪੈ ਕੇ ਇਹ ਬਖ਼ਸ਼ਿਸ਼ ਮੰਗਣੀ ਚਾਹੀਦੀ ਹੈ:-

**ੳ) ਤੁਮਹਿ ਛਡਾਵਹੁ, ਛੂਟਕਹਿ ਬੰਧ॥ ਬਖਸਿ ਮਿਲਾਵਹੁ, ਨਾਨਕ ਜਗ ਅੰਧ॥** [ਪੰਨਾ ੮੯੦

**ਅ) ਕਿਆ ਕਿਛੁ ਕਰੈ ਕਿ ਕਰਣੈਹਾਰਾ, ਕਿਆ ਇਸੁ ਹਾਥਿ ਬਿਚਾਰੇ॥**
**ਜਿਤੁ ਤੁਮ ਲਾਵਹੁ ਤਿਤ ਹੀ ਲਾਗਾ, ਪੂਰਨ ਖਸਮ ਹਮਾਰੇ॥** [ਪੰਨਾ ੨੧੬

## ਰਾਗੁ ਸੂਹੀ ਮਹਲਾ ੫ ਘਰੁ ੧

**ੴ ਸਤਿਗੁਰ ਪ੍ਰਸਾਦਿ॥ ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥ ਸਾਂਗੁ ਉਤਾਰਿ ਥੰਮਿਓ ਪਾਸਾਰਾ॥ ਤਬ ਏਕੋ ਏਕੰਕਾਰਾ॥੧॥ ਕਵਨ ਰੂਪ ਦ੍ਰਿਸਟਿਓ ਬਿਨਸਾਇਓ॥ ਕਤਹਿ ਗਇਓ, ਉਹੁ ਕਤ ਤੇ ਆਇਓ॥੧॥ਰਹਾਉ॥ ਜਲ ਤੇ ਊਠਹਿ ਅਨਿਕ ਤਰੰਗਾ॥ ਕਨਿਕ ਭੂਖਨ ਕੀਨੇ ਬਹੁ ਰੰਗਾ॥ ਬੀਜੁ ਬੀਜਿ ਦੇਖਿਓ, ਬਹੁ ਪਰਕਾਰਾ॥ ਫਲ ਪਾਕੇ ਤੇ ਏਕੰਕਾਰਾ॥੨॥ ਸਹਸਾ ਘਟਾ ਮਹਿ, ਏਕੁ ਆਕਾਸੁ॥ ਘਟ ਫੂਟੇ ਤੇ ਓਹੀ ਪ੍ਰਗਾਸੁ॥ ਭਰਮ ਲੋਭ ਮੋਹ ਮਾਇਆ ਵਿਕਾਰ॥ ਭ੍ਰਮ ਛੂਟੇ ਤੇ, ਏਕੰਕਾਰ॥੩॥ ਓਹੁ ਅਬਿਨਾਸੀ, ਬਿਨਸਤ ਨਾਹੀ॥ ਨਾ ਕੋ ਆਵੈ, ਨਾ ਕੋ ਜਾਹੀ॥ ਗੁਰਿ ਪੂਰੈ, ਹਉਮੈ ਮਲ ਧੋਈ॥ ਕਹੁ ਨਾਨਕ, ਮੇਰੀ ਪਰਮ ਗਤਿ ਹੋਈ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਊਠਹਿਂ, ਮਹਿਂ, ਨਾਹੀਂ, ਜਾਹੀਂ।

**ਪਦ ਅਰਥ :** ਬਾਜੀਗਰਿ=ਬਾਜ਼ੀਗਰ ਨੇ। ਬਾਜੀ=ਖੇਡ। ਨਾਨਾ ਰੂਪ=ਅਨੇਕ ਪ੍ਰਕਾਰ ਦੇ ਰੂਪ। ਸਾਂਗ=ਭੇਖ। ਉਤਾਰਿ=ਲਾਹ ਕੇ। ਥੰਮਿਓ=ਟਿਕਾਇਆ। ਏਕੰਕਾਰਾ=ਪਰਮਾਤਮਾ।੧। ਕਵਨ=ਕਿਹੜੇ। ਦਿਸਟਿਓ=ਦਿੱਸਿਆ। ਬਿਨਸਾਇਓ=ਨਾਸ਼ ਹੋਇਆ। ਕਤਹਿ=ਕਿੱਥੇ?। ਕਤ ਤੇ=ਕਿਥੋਂ?। ਜਲ ਤੇ=ਪਾਣੀ ਤੋਂ। ਊਠਹਿ=ਉਠਦੇ ਹਨ। ਤਰੰਗਾ=ਤਰੰਗ, ਲਹਿਰਾਂ, ਬੁਲਬੁਲੇ। ਕਨਿਕ=ਸੋਨਾ। ਭੂਖਨ=ਗਹਿਣੇ। ਬਹੁ ਰੰਗਾ=ਭਾਂਤ ਭਾਂਤ ਦੇ। ਬੀਜਿ=ਬੀਜਿ ਕੇ। ਫਲ ਪਾਕੇ ਤੇ=ਫਲ ਪੱਕਣ ਤੇ। ਸਹਸ=ਹਜ਼ਾਰ। ਘਟ=ਘੜਿਆਂ ਵਿੱਚ। ਆਕਾਸੁ=ਆਸਮਾਨ। ਘਟ ਫੂਟੇ ਤੇ=ਘੜਾ ਟੁਟਣ ਤੇ। ਓਹੀ=(ਭਾਵ ਉਹ ਆਕਾਸ਼)। ਭ੍ਰਮ ਛੂਟੈ ਤੇ=ਭਰਮ ਦੂਰ ਹੋਣ ਤੇ। ਅਬਿਨਾਸੀ=ਨਾਸ਼ ਰਹਿਤ। ਜਾਹੀ=ਜਾਂਦਾ ਹੈ। ਮਲੁ=(ਹਉਮੈ ਦੀ ਮੈਲ)।

**ਅਰਥ :** (ਹੇ ਭਾਈ !) ਜਿਸ ਤਰ੍ਹਾਂ (ਕਿਸੇ) ਬਾਜ਼ੀਗਰ (ਮਦਾਰੀ) ਨੇ ਬਾਜ਼ੀ ਪਾਈ ਹੋਵੇ (ਭਾਵ ਖੇਡ) ਖਿਲਾਰੀ ਹੋਵੇ, ਉਸ ਵੇਲੇ ਉਹ ਅਨੇਕ ਪ੍ਰਕਾਰ ਦੇ ਰੂਪ (ਸ਼ਕਲਾਂ ਤੇ) ਭੇਖ (ਸਾਂਗ) ਬਣਾ ਬਣਾ ਕੇ ਲੋਕਾਂ ਨੂੰ) ਵਿਖਾਂਦਾ ਹੈ (ਪਰ ਜਦੋਂ) ਸਾਂਗ ਉਤਾਰ ਕੇ (ਖੇਡਦੇ) ਖਿਲਾਰੇ ਨੂੰ ਸਮੇਟ ਲੈਂਦਾ ਹੈ ਤਦੋਂ (ਉਹ ਇਕ) ਆਪ ਹੀ ਰਹਿ ਜਾਂਦਾ ਹੈ। (ਇਸੇ ਤਰ੍ਹਾਂ ਪਰੇਮਸ਼ਰ ਨੇ ਮਾਇਆ ਦੇ ਅਨੇਕ ਰੰਗਾਂ ਵਾਲੇ ਜਗਤ ਦਾ ਖੇਲ ਰਚਿਆ ਹੋਇਆ ਹੈ, ਖੇਲ ਖ਼ਤਮ ਹੁੰਦਾ ਹੈ ਤਦੋਂ ਇਕੋ ਨਿਰੰਕਾਰ ਆਪ ਹੀ ਆਪ ਬਾਕੀ ਰਹਿ ਜਾਂਦਾ ਹੈ)।੧।

(ਹੇ ਭਾਈ ! ਪ੍ਰਭੂ ਦਾ) ਕਿਹੜਾ ਰੂਪ ਦਿਸਦਾ ਹੈ? ਅਤੇ ਕਿਹੜਾ ਨਾਸ਼ਵੰਤ ਹੈ? (ਉਹ ਰੂਪ) ਕਿਥੇ ਗਿਆ (ਅਤੇ) ਕਿਥੋਂ ਆਇਆ ਸੀ? (ਭਾਵ ਇਹ ਸਭ ਉਸ ਦੀ ਖੇਡ ਹੈ ਉਹ ਸਭ ਵਿਚ ਪਰੀ ਪੂਰਨ ਹੈ)।੧।ਰਹਾਉ।

(ਹੇ ਭਾਈ !) ਪਾਣੀ ਤੋਂ ਅਨੇਕ ਪ੍ਰਕਾਰ ਦੇ ਤਰੰਗ ਉਠਦੇ ਹਨ (ਪਰ ਉਹ ਪਾਣੀ ਵਿਚ ਰਲ ਜਾਂਦੇ ਹਨ)। (ਜਿਵੇਂ) ਸੋਨੇ ਦੇ ਗਹਿਣੇ ਕਈ ਭਾਂਤਾਂ ਦੇ ਘੜੇ ਜਾਂਦੇ ਹਨ (ਪਰ ਉਨ੍ਹਾਂ ਦਾ ਅਸਲ ਰੂਪ ਸੋਨਾ ਹੀ ਹੈ)। (ਜਿਵੇਂ) ਬੀਜ ਨੂੰ ਬੀਜ ਕੇ ਵੇਖਿਆ ਜਾਵੇ (ਉਸਦੇ ਤਰ੍ਹਾਂ ਤਰ੍ਹਾਂ ਦੇ ਪੱਤੇ, ਫੁਲ ਆਦਿਕ ਨਿਕਲਦੇ ਹਨ)। (ਜਿਵੇਂ) ਫਲ ਪਕਣ ਤੇ (ਉਹ) ਇਕੋ ਬੀਜ ਰੂਪ ਹੋ ਜਾਂਦੇ ਹਨ, (ਇਸੇ ਤਰ੍ਹਾਂ ਦਿਸਦਾ ਪ੍ਰਪੰਚ ਜੋ ਬਹੁਰੰਗਾ ਹੈ, ਅੰਤ ਨੂੰ) ਇਕ ਓਅੰਕਾਰ (ਹੀ ਰਹਿ ਜਾਂਦਾ ਹੈ)।੨।

(ਹੇ ਭਾਈ! ਜਿਵੇਂ) ਹਜ਼ਾਰਾਂ ਘੜਿਆਂ ਵਿਚ ਇਕੋ ਆਕਾਸ਼ ਦਿਸਦਾ ਹੈ, (ਜਦੋਂ) ਘੜੇ ਟੁਟ ਜਾਂਦੇ ਹਨ (ਤਾਂ) ਉਹੀ (ਇਕੋ ਆਕਾਸ਼) ਪ੍ਰਕਾਸ਼ (ਹੁੰਦਾ ਹੈ)। (ਇਸੇ ਤਰ੍ਹਾਂ) ਭਰਮ, ਮੋਹ, ਲੋਭ ਆਦਿਕ ਮਾਇਆ ਦੇ ਵਿਕਾਰਾਂ ਦੇ ਛੁਟਣ ਤੇ ਏਕੰਕਾਰ (੧ਓ) (ਦਿਸ ਪੈਂਦਾ ਹੈ)।੩।

(ਹੇ ਭਾਈ !) ਓਹ ਪਰਮੇਸ਼ਰ ਨਾਸ਼ ਤੋਂ ਰਹਿਤ ਹੈ, ਨਾਸ਼ ਨਹੀਂ ਹੁੰਦਾ। (ਇਸ ਲਈ) ਨਾ ਕੋਈ (ਪਰਮਾਤਮਾ) ਜੰਮਦਾ ਹੈ ਨਾ ਕੋਈ ਕੋਈ ਮਰਦਾ ਹੈ। ਨਾਨਕ ! ਆਖ ਪੂਰੇ ਗੁਰੂ ਨੇ (ਮੇਰੀ) ਹਉਮੈ ਦੀ ਮੈਲ ਧੋ ਦਿੱਤੀ ਹੈ, (ਜਿਸ ਦੇ ਫਲ ਸਰੂਪ) ਮੇਰੀ ਪਰਮਗਤੀ (ਜੀਵਨ ਮੁਕਤੀ) ਹੋ ਗਈ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਜਿਹੜੇ ਜਿਹੜੇ ਸਾਂਗ ਬਣ ਕੇ ਹੋਂਦ ਵਿੱਚ ਆਏ ਤੇ ਫਿਰ ਅਲੋਪ ਹੋ ਗਏ, ਓਹ ਕਿਥੋਂ ਆਏ ਤੇ ਕਿਥੇ ਚਲੇ ਗਏ ? ਇਸ ਨਾਟਕੀ-ਖੇਡ ਨੂੰ ਜਲ ਤੇ ਲਹਿਰਾਂ, ਸੋਨਾ ਤੇ ਉਸ ਤੋਂ ਬਣੇ ਗਹਿਣੇ, ਬੀਜ ਤੇ ਉਸ ਤੋਂ ਵਿਸਥਾਰ ਵਿਚ ਆਏ ਫਲਦਾਰ ਦਰਖ਼ਤ, ਘੜਾ ਤੇ ਉਸ ਵਿਚ ਆਕਾਸ਼ ਦਾ ਅਕਸ ਆਦਿ ਮਿਸਾਲਾਂ ਲੈ ਕੇ ਸਪਸ਼ਟ ਕੀਤਾ ਹੈ। ਤੱਤ ਇਹ ਹੈ ਕਿ ਕੇਵਲ ਹਰੀ ਹੀ ਸਦਾ ਕਾਇਮ ਰਹਿਣ ਵਾਲੀ ਹਸਤੀ ਹੈ ਬਾਕੀ ਸਭ ਰਚਨਾ ਉਸ ਦਾ ਵਿਸਥਾਰ ਹੈ। ਪਰ ਇਸ ਦੀ ਦ੍ਰਿੜ੍ਹਤਾ ਓਦੋਂ ਹੁੰਦੀ ਹੈ ਜਦੋਂ ਮਨੁੱਖ ਨੂੰ ਤੀਜਾ ਨੇਤਰ ਮਿਲਦਾ ਹੈ:-

**ਓਹੁ ਅਬਿਨਾਸੀ ਬਿਨਸਤ ਨਾਹੀ॥ ਨਾ ਕੋ ਆਵੈ ਨਾ ਕੋ ਜਾਹੀ॥**

ਬਾਜੀਗਰ ਦੀ ਖੇਡ ਵਾਂਗੂੰ ਇਹ ਜਗਤ-ਤਮਾਸ਼ਾ ਹੈ ਪਰ ਮਨੁੱਖ ਇਸ ਦੇ ਅਧੀਨ ਜਾਲ ਵਿੱਚ ਫਸ ਕੇ ਜਗਤ ਸੁਪਨੇ ਨੂੰ ਸੱਚਾ ਮੰਨੀ ਬੈਠਾ ਹੈ, ਜਿਸ ਕਰਕੇ ਇਹ ਦੁਖ ਪਾ ਰਿਹਾ ਹੈ।

**ਸੂਹੀ ਮਹਲਾ ੫॥ ਕੀਤਾ ਲੋੜਹਿ, ਸੋ ਪ੍ਰਭ ਹੋਇ॥ ਤੁਝ ਬਿਨੁ, ਦੂਜਾ ਨਾਹੀ ਕੋਇ॥ ਜੋ ਜਨੁ ਸੇਵੇ, ਤਿਸੁ ਪੂਰਨ ਕਾਜ॥ ਦਾਸ ਅਪੁਨੇ ਕੀ ਰਾਖਹੁ ਲਾਜ॥੧॥ ਤੇਰੀ ਸਰਣਿ, ਪੂਰਨ ਦਇਆਲਾ॥ ਤੁਝ ਬਿਨੁ, ਕਵਨੁ ਕਰੇ ਪ੍ਰਤਿਪਾਲਾ॥੧॥ ਰਹਾਉ॥ ਜਲਿ ਥਲਿ ਮਹੀਅਲਿ, ਰਹਿਆ**

**ਭਰੂਪਰਿ॥ ਨਿਕਟਿ ਵਸੈ, ਨਾਹੀ ਪ੍ਰਭੂ ਦੂਰਿ॥ ਲੋਕ ਪਤੀਆਰੈ, ਕਛੂ ਨ ਪਾਈਐ॥ ਸਾਚਿ ਲਗੈ, ਤਾ ਹਉਮੈ ਜਾਈਐ॥੨॥ ਜਿਸ ਨੋ ਲਾਇ ਲਏ, ਸੋ ਲਾਗੈ॥ ਗਿਆਨ ਰਤਨੁ, ਅੰਤਰਿ ਤਿਸੁ ਜਾਗੈ॥ ਦੁਰਮਤਿ ਜਾਇ ਪਰਮਪਦੁ ਪਾਏ॥ ਗੁਰ ਪਰਸਾਦੀ, ਨਾਮੁ ਧਿਆਏ॥੩॥ ਦੁਇ ਕਰ ਜੋੜਿ, ਕਰਉ ਅਰਦਾਸਿ॥ ਤੁਧੁ ਭਾਵੈ, ਤਾ ਆਣਹਿ ਰਾਸਿ॥ ਕਰਿ ਕਿਰਪਾ, ਅਪਨੀ ਭਗਤੀ ਲਾਇ॥ ਜਨ ਨਾਨਕ, ਪ੍ਰਭੁ ਸਦਾ ਧਿਆਇ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਲੋੜਹਿਂ, ਨਾਹੀਂ, ਤਾਂ, ਕਰਉਂ, ਆਵਹਿਂ।

**ਪਦ ਅਰਥ :** ਕੀਤਾ ਲੋੜਹਿ=ਤੂੰ (ਜੋ) ਕਰਨਾ ਚਾਹੁੰਦਾ ਹੈਂ। ਸੋ=ਉਹ (ਕੁਝ)। ਪ੍ਰਭੂ=ਹੇ ਪ੍ਰਭੂ!। ਪੂਰਨ=ਪੂਰੇ। ਕਾਜ=ਕੰਮ। ਲਾਜ=ਪਤਿ, ਇਜ਼ਤ। ਮਹੀਅਲਿ=ਪੁਲਾੜ ਵਿਚ। ਭਰਪੂਰਿ= ਵਿਆਪਕ, ਪਰੀਪੂਰਨ। ਨਿਕਟਿ=ਨੇੜੇ। ਪਤੀਆਰੈ=ਪਤੀਜਣ (ਖੁਸ਼ ਹੋਣ) ਨਾਲ। ਸਾਚਿ=ਸਦਾ ਥਿਰ ਪ੍ਰਭੂ ਵਿੱਚ। ਜਾਈਐ=ਜਾਂਦਾ ਹੈ। ਅੰਤਰਿ=ਅੰਦਰ (ਹਿਰਦੇ ਵਿਚ)। ਦੁਰਮਤਿ=ਖੋਟੀ (ਭੈੜੀ) ਮਤਿ। ਜਾਇ=(ਚਲੀ) ਜਾਏ। ਗੁਰਪਰਸਾਦੀ=ਗੁਰੂ ਦੀ ਕਿਰਪਾ ਨਾਲ। ਕਰ=ਹੱਥ। ਕਰਉ=ਮੈਂ ਕਰਦਾ ਹਾਂ। ਆਣਹਿ ਰਾਸਿ=ਤੂੰ ਰਾਸ ਲਿਆਵੇਂਗਾ। ਕਾਰਜ ਸਫਲਾਅ ਦੇਵੇਂਗਾ।

**ਅਰਥ :** ਹੇ ਪ੍ਰਭੂ ! (ਜੋ ਕੁਝ ਤੂੰ) ਕਰਨਾ ਚਾਹੁੰਦਾ ਹੈਂ, ਉਹੀ (ਕੁਝ) ਹੁੰਦਾ ਹੈ। ਤੇਰੇ ਤੋਂ ਬਿਨਾ (ਹੋਰ) ਕੋਈ ਦੂਜਾ (ਕੁਝ ਕਰਨ ਜੋਗ) ਨਹੀਂ ਹੈ। ਜਿਹੜਾ ਦਾਸ (ਤੈਨੂੰ) ਸੇਵੇ, ਉਸ ਦੇ (ਸਾਰੇ) ਕੰਮ ਪੂਰੇ (ਹੋ ਜਾਂਦੇ ਹਨ)। (ਤੁਸੀਂ) ਆਪਣੇ ਦਾਸ ਦੀ (ਸਦਾ) ਇਜ਼ਤ ਰਖਦੇ ਹੋ।੧।

ਹੇ ਪੂਰਨ ਦਿਆਲੂ ! (ਮੈਂ) ਤੇਰੀ ਸ਼ਰਨ (ਆਇਆ ਹਾਂ) ਤੇਰੇ ਬਿਨਾ (ਮੇਰੀ ਹੋਰ) ਕੌਣ ਪਾਲਨਾ ਕਰੇ ? (ਭਾਵ ਮੇਰਾ ਹੋਰ ਕੋਈ ਨਹੀਂ ਹੈ)।੧।ਰਹਾਉ।

(ਹੇ ਭਾਈ! ਉਹ ਪ੍ਰਭੂ) ਜਲ ਵਿਚ, ਧਰਤੀ ਵਿਚ, ਪੁਲਾੜ ਵਿਚ ਪਰੀਪੂਰਨ ਹੋ ਰਿਹਾ ਹੈ। (ਉਹ) ਪ੍ਰਭੂ (ਸਭ ਦੇ) ਨੇੜੇ ਵਸਦਾ ਹੈ (ਕਿਸੇ ਤੋਂ ਵੀ) ਦੂਰ ਨਹੀਂ ਹੈ। ਲੋਕਾਂ ਦੇ ਪਤੀਜਣ (ਖੁਸ਼ ਹੋਣ ਨਾਲ ਉਸ ਪ੍ਰਭੂ ਤੋਂ) ਕੁਝ ਨਹੀਂ ਮਿਲਦਾ। (ਜਦੋਂ) ਸਚੇ ਨਾਮ ਵਿਚ ਲਗ ਜਾਈਏ ਤਾਂ ਹਉਮੈ ਚਲੀ ਜਾਂਦੀ ਹੈ (ਫਿਰ ਸਾਰਾ ਕੰਮ ਰਾਸ ਆ ਜਾਂਦਾ ਹੈ)।੨।

(ਹੇ ਭਾਈ !) ਜਿਸ ਨੂੰ (ਪ੍ਰਭੂ ਆਪਣੇ ਨਾਮ ਵਿਚ) ਲਾ ਲਵੇ ਉਹ ਹੀ (ਨਾਮ ਵਿਚ) ਲਗਦਾ ਹੈ। (ਫਿਰ) ਉਸ ਦੇ (ਹਿਰਦੇ) ਅੰਦਰ ਗਿਆਨ-ਰਤਨ ਪ੍ਰਗਟ ਹੋ ਜਾਂਦਾ ਹੈ। ਗੁਰੂ ਦੀ ਕਿਰਪਾ ਨਾਲ (ਜੋ) ਨਾਮ ਨੂੰ ਧਿਆਏਗਾ (ਉਸ ਦੀ) ਖੋਟੀ ਮਤ ਨਾਸ਼ ਹੋ ਜਾਏਗੀ, (ਉਹ) ਪਰਮਪਦ (ਉਚੀ ਆਤਮਕ ਅਵਸਥਾ) ਪਾ ਲਵੇਗਾ।੩।

(ਹੇ ਪ੍ਰਭੂ ! ਮੈਂ) ਦੋਵੇਂ ਹੱਥ ਜੋੜ ਕੇ (ਤੇਰੇ ਦਰਬਾਰ ਵਿਚ) ਅਰਦਾਸਿ ਕਰਦਾ ਹਾਂ। (ਜੇ) ਤੈਨੂੰ ਚੰਗਾ ਲਗੇਗਾ ਤਾਂ (ਤੂੰ ਕਾਰਜ) ਰਾਸ ਲਿਆਵੇਗਾ। (ਮੇਰੀ ਤੇਰੇ ਚਰਨਾ ਵਿਚ ਬੇਨਤੀ ਹੈ ਕਿ ਤੂੰ) ਕਿਰਪਾ ਕਰਕੇ (ਮੈਨੂੰ) ਆਪਣੀ ਭਗਤੀ ਵਿਚ ਲਾ ਲੈ, (ਤਾਂ ਜੋ, ਤੇਰਾ) ਦਾਸ਼ ਨਾਨਕ, ਸਦਾ (ਤੈਂ) ਪ੍ਰਭੂ ਨੂੰ ਸਿਮਰਦਾ ਰਹੇ।੪।੨।

## ਸਾਰੰਸ਼ ਅਤੇ ਸਿਧਾਂਤ

ਸਰਬ ਕਲਾ ਸਮਰਥ ਪ੍ਰਭੂ ਜੋ ਕੁਝ ਚਾਹੁੰਦਾ ਹੈ ਓਹੀ ਕੁਝ ਸੰਸਾਰ ਵਿਚ ਹੁੰਦਾ ਹੈ। ਓਹ ਪ੍ਰਭੂ ਹਰੇਕ ਥਾਂ ਤੇ ਵਿਆਪਕ ਹੈ, ਹਰੇਕ ਜੀਵ ਵਿਚ ਉਸਦੀ ਜ਼ੋਤਿ ਜਗ ਰਹੀ ਹੈ। ਜਿਗਿਆਸੂ ਇਕ ਗਲ

ਯਾਦ ਰਖੇ ਕਿ ਗਿਆਨ ਦੀ ਗਲ ਕੇਵਲ ਕਥਨੀ ਮਾਤਰ ਨਾ ਕਰੇ। ਓਹ ਮਨ ਕਰਕੇ, ਬਚਨ ਕਰਕੇ, ਕਰਮ ਕਰਕੇ ਕੇਵਲ ਪ੍ਰਭੂ ਦਾ ਧਿਆਨ-ਧਾਰੀ ਬਣ ਜਾਏ ਫਿਰ ਉਸ ਨੂੰ ਪਰਮੇਸ਼ਰ ਦੇ ਅਮਿਤ ਬਲ ਦਾ ਗਿਆਨ ਹੋ ਆਵੇਗਾ ਅਤੇ ਉਹ ਸਭ ਪਾਸੇ "ਏਕੈ ਰੇ ਹਰਿ ਏਕੈ ਜਾਨ" (ਪੰਨਾ ੫੩੫) ਦਾ ਹੋਕਾ ਦਿੰਦਾ ਰਹੇਗਾ।

ਗਿਆਨ ਰਤਨ ਉਸ ਮਨੁੱਖ ਦੇ ਹਿਰਦੇ ਅੰਦਰ ਪ੍ਰਕਾਸ਼ ਕਰਦਾ ਹੈ, ਜਿਸ ਉਤੇ ਗੁਰੂ ਦੀ ਕਿਰਪਾ ਹੁੰਦੀ ਹੈ। ਓਹ ਨਾਮ ਜਪਦਾ ਹੈ, ਉਸ ਦੀ ਖੋਟੀ ਮਤਿ ਸੜ ਜਾਂਦੀ ਹੈ ਅਤੇ ਉਹ ਪਰਮਪਦ ਪ੍ਰਾਪਤ ਕਰ ਲੈਂਦਾ ਹੈ। ਸਿਧਾਂਤ ਇਹ ਹੈ ਕਿ ਮਨੁੱਖ ਪ੍ਰਭੂ ਦੀ ਹਸਤੀ ਨੂੰ ਅਨੁਭਵ ਕਰੇ ਅਤੇ ਉਸ ਭਗਤੀ ਵਿਚ ਲੀਨ ਹੋਣ ਲਈ ਸਦਾ ਹੀ ਜਤਨਸ਼ੀਲ ਰਹੇ।

**ਸੂਹੀ ਮਹਲਾ ੫ ॥ ਧਨੁ ਸੋਹਾਗਨਿ, ਜੋ ਪ੍ਰਭੂ ਪਛਾਨੈ॥ ਮਾਨੈ ਹੁਕਮੁ, ਤਜੈ ਅਭਿਮਾਨੈ॥ ਪ੍ਰਿਅ ਸਿਉ ਰਾਤੀ, ਰਲੀਆ ਮਾਨੈ॥੧॥ ਸੁਨਿ ਸਖੀਏ! ਪ੍ਰਭ ਮਿਲਣ ਨੀਸਾਨੀ॥ ਮਨੁ ਤਨੁ ਅਰਪਿ, ਤਜਿ ਲਾਜ ਲੋਕਾਨੀ ॥੧॥ਰਹਾਉ॥ ਸਖੀ, ਸਹੇਲੀ ਕਉ ਸਮਝਾਵੈ ॥ ਸੋਈ ਕਮਾਵੈ, ਜੋ ਪ੍ਰਭ ਭਾਵੈ ॥ ਸਾ ਸੋਹਾਗਣਿ, ਅੰਕਿ ਸਮਾਵੈ ॥ ੨॥ ਗਰਬਿ ਗਹੇਲੀ, ਮਹਲੁ ਨ ਪਾਵੈ॥ ਫਿਰਿ ਪਛੁਤਾਵੈ, ਜਬ ਰੈਣਿ ਬਿਹਾਵੈ॥ ਕਰਮਹੀਣਿ ਮਨਮੁਖਿ ਦੁਖੁ ਪਾਵੈ॥੩॥ ਬਿਨਉ ਕਰੀ, ਜੇ ਜਾਣਾ ਦੂਰਿ॥ ਪ੍ਰਭੁ ਅਬਿਨਾਸੀ, ਰਹਿਆ ਭਰਪੂਰਿ॥ ਜਨੁ ਨਾਨਕੁ ਗਾਵੈ ਦੇਖਿ ਹਦੂਰਿ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਰਲੀਆਂ, ਬਿਨਉਂ, ਕਰੀਂ।

**ਪਦ ਅਰਥ :** ਧਨੁ=ਸਲਾਹੁਣ ਯੋਗ। ਮਾਨੈ=ਮੰਨਦੀ ਹੈ। ਤਜੈ=ਤਿਆਗਦੀ ਹੈ। ਪ੍ਰਿਅ ਸਿਉ=ਪਿਆਰੇ ਨਾਲ। ਰਾਤੀ=ਰਤੀ (ਰੰਗੀ) ਹੋਈ। ਰਲੀਆ=ਆਤਮਿਕ ਖੁਸ਼ੀਆਂ। ਮਾਨੈ=ਮਾਣਦੀ ਹੈ। ਨੀਸਾਨੀ=ਨਿਸ਼ਾਨੀ। ਅਰਪਿ=ਭੇਟਾ ਕਰਕੇ। ਤਜਿ=ਤਿਆਗ ਕੇ। ਲੋਕਾਨੀ=ਲੋਕਾਂ ਦੀ। ਸਖੀ=(ਉਤਮ ਸੰਤ ਰੂਪ) ਸਖੀ। ਸਹੇਲੀ ਕਉ=(ਜਿਗਿਆਸੂ ਰੂਪ) ਸਹੇਲੀ ਨੂੰ। ਅੰਕਿ=ਗੋਦ ਵਿਚ ਭਾਗ ਸਰੂਪ ਵਿਚ। ਗਰਬਿ ਗਹੇਲੀ=ਹੰਕਾਰ ਵਿਚ ਫਸੀ ਹੋਈ। ਮਹਲੁ=(ਪ੍ਰਭੂ ਦਾ) ਸਰੂਪ। ਰੈਣਿ ਬਿਹਾਵੈ=(ਉਮਰ ਰੂਪੀ) ਰਾਤ ਬੀਤ ਜਾਂਦੀ ਹੈ। ਕਰਮ ਹੀਣਿ=ਮੰਦੇ ਭਾਗਾਂ ਵਾਲੀ। ਬਿਨਉ ਕਰੀ=(ਮੈਂ ਤਾਂ) ਬੇਨਤੀ ਕਰਾਂ। ਰਹਿਆ ਭਰਪੂਰਿ=ਵਿਆਪਕ ਹੋ ਰਿਹਾ ਹੈ। ਹਦੂਰਿ=ਨੇੜੇ।

**ਅਰਥ :** ਉਹ ਸੋਹਾਗਣਿ ਇਸਤਰੀ ਸਾਲਾਹੁਣ ਯੋਗ ਹੈ ਜੋ (ਆਪਣੇ) ਪ੍ਰਭੂ (ਪਤੀ) ਨੂੰ ਪਛਾਣਦੀ (ਭਾਵ ਸਾਂਝ ਪਾਉਂਦੀ ਹੈ)। (ਉਹ) ਹੰਕਾਰ ਛੱਡਦੀ ਹੈ, (ਪਤੀ ਦਾ) ਹੁਕਮ ਮੰਨਦੀ ਹੈ (ਅਤੇ ਆਪਣੇ) ਪਿਆਰੇ ਪਤੀ ਨਾਲ (ਪਿਆਰ ਵਿਚ) ਰੰਗੀ ਹੋਈ (ਆਤਮਿਕ) ਖੁਸ਼ੀਆਂ ਮਾਣਦੀ ਹੈ।੧।

ਹੇ ਸਖੀ ! (ਤੂੰ) ਪ੍ਰਭੂ ਦੇ ਮਿਲਣ ਦੀ ਨਿਸ਼ਾਨੀ ਸੁਣ। ਲੋਕਾਂ ਦੀ ਲਾਜ ਛੱਡ ਕੇ (ਆਪਣਾ) ਮਨ ਤੇ ਸਰੀਰ (ਉਸ ਪ੍ਰਭੂ ਨੂੰ) ਭੇਟਾ ਕਰ ਦੇ।੧।ਰਹਾਉ।

(ਉਤਮ) ਸਖੀ (ਆਪਣੀ ਜਿਗਿਆਸੂ) ਸਹੇਲੀ ਨੂੰ ਸਮਝਾਂਦੀ ਹੈ (ਕਿ ਜਿਹੜੀ ਜੀਵ-ਇਸਤਰੀ) ਪ੍ਰਭੂ ਨੂੰ ਭਾਉਂਦਾ ਕੰਮ ਕਰਦੀ ਹੈ, ਉਹ ਸੋਹਾਗਣਿ ਹੈ, (ਉਹ ਪਤੀ ਦੀ) ਗੋਦ ਵਿਚ ਸਮਾਅ ਜਾਂਦੀ ਹੈ।੨।

(ਜੋ ਜੀਵ ਇਸਤਰੀ) ਹੰਕਾਰ ਵਿਚ ਫਸੀ ਹੋਈ ਹੈ, (ਉਹ ਪਤੀ ਦਾ) ਮਹਲੁ (ਸਰੂਪ) ਨਹੀਂ

ਪਾ ਸਕਦੀ। ਜਦੋਂ (ਜੀਵਨ ਦੀ ਉਮਰ ਰੂਪੀ) ਰਾਤ ਬੀਤ ਜਾਂਦੀ ਹੈ, ਫਿਰ ਪਛੁਤਾਂਦੀ ਹੈ। ਮੰਦੇ ਭਾਗਾਂ ਵਾਲੀ ਮਨਮੁਖ (ਇਸਤਰੀ ਫਿਰ) ਦੁਖ ਪਾਉਂਦੀ ਹੈ।੩।

(ਹੇ ਭਾਈ ! ਮੈਂ ਪਤੀ ਪਰਮਾਤਮਾ ਅਗੇ, ਤਾਂ) ਅਰਦਾਸਿ ਕਰਾਂ ਜੇ (ਮੈਂ ਉਸ ਨੂੰ ਆਪਣੇ ਤੋਂ) ਦੂਰ ਜਾਣਦਾ ਹੋਵਾਂ। (ਉਹ) ਪ੍ਰਭੂ ਨਾਸ਼ ਤੋਂ ਰਹਿਤ ਹੈ (ਅਤੇ) ਹਰ ਥਾਂ ਤੇ ਵਿਆਪਕ ਹੈ। ਦਾਸ ਨਾਨਕ (ਉਸ ਨੂੰ) ਹਾਜ਼ਰ-ਹਜ਼ੂਰ ਵੇਖ ਕੇ (ਉਸ ਦੇ ਗੁਣ) ਗਾਉਂਦਾ ਹੈ।੪।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ-ਪਤੀ ਨਾਲ ਮਿਲੀ ਹੋਈ ਜੀਵ-ਇਸਤ੍ਰੀ ਦੀ ਨਿਸ਼ਾਨੀ ਤੋਂ ਜਾਣੂੰ ਕਰਾਇਆ ਹੈ। ਜਿਹੜੀ ਜੀਵ ਇਸਤਰੀ ਦੁਨੀਆ ਦੇ ਖ਼ਿਆਲ ਤੇ ਲੋਕਾਂ ਦਾ ਖਹਿੜਾ ਛੱਡ ਕੇ ਕੇਵਲ ਆਪਣੇ ਪ੍ਰਭੂ ਪ੍ਰਤੀ ਵਲ ਤਕਦੀ ਹੈ, ਹੰਕਾਰ ਛੱਡ ਕੇ ਪ੍ਰਭੂ ਪਤੀ ਦਾ ਹੁਕਮ ਮੰਨਦੀ ਹੈ, ਲੋਕ ਲਾਜ ਤਿਆਗ ਕੇ ਆਪਣਾ ਸਭ ਕੁਝ ਪ੍ਰਭੂ-ਪਤੀ ਦੇ ਹਵਾਲੇ ਕਰ ਦਿੰਦੀ ਹੈ, ਸਹੀ ਅਰਥਾਂ ਵਿਚ ਉਹ ਪਤੀ ਨੂੰ ਮਿਲੀ ਹੋਈ ਸੁਹਾਗਣਿ ਇਸਤਰੀ ਹੈ, ਜਿਸ ਵਿਚ ਆਪਾ ਤਿਆਗਣ ਦੀ ਭਾਵਨਾ ਨਹੀਂ, ਅਮਲੀ ਜੀਵਨ ਨਹੀਂ, ਉਹ ਸਦਾ ਪਤੀ ਪਰਮੇਸ਼ਰ ਤੋਂ ਵਿਛੜੀ ਰਹਿੰਦੀ ਹੈ। ਓਹ ਜਿਤਨਾ ਜੀਅ ਚਾਹੇ, ਸ਼ਿੰਗਾਰ ਕਰੀ ਜਾਏ ਖਸਮ ਨੂੰ ਚੰਗੀ ਨਹੀਂ ਲਗਦੀ। ਜਦੋਂ ਜੀਵਨ ਰੂਪ ਉਮਰ ਲੰਘ ਜਾਂਦੀ ਹੈ, ਫਿਰ ਉਸ ਦੇ ਪਲੇ ਨਿਰਾ ਪਛਤਾਵਾ ਹੀ ਪੈਂਦਾ ਹੈ।

**ਸੂਹੀ ਮਹਲਾ ੫॥ ਗ੍ਰਿਹੁ ਵਸਿ ਗੁਰਿ ਕੀਨਾ, ਹਉ ਘਰਿ ਕੀ ਨਾਰਿ॥ ਦਸ ਦਾਸੀ, ਕਰਿ ਦੀਨੀ ਭਤਾਰਿ॥ ਸਗਲ ਸਮਗ੍ਰੀ, ਮੈ ਘਰ ਕੀ ਜੋੜੀ॥ ਆਸ ਪਿਆਸੀ, ਪਿਰ ਕਉ ਲੋੜੀ॥੧॥ ਕਵਨ ਕਹਾ ਗੁਨ, ਕੰਤ ਪਿਆਰੇ॥ ਸੁਘੜ ਸਰੂਪ ਦਇਆਲ ਮੁਰਾਰੇ॥੧॥ਰਹਾਉ॥ ਸਤੁ ਸੀਗਾਰੁ, ਭਉ ਅੰਜਨੁ ਪਾਇਆ॥ ਅੰਮ੍ਰਿਤ ਨਾਮੁ, ਤੰਬੋਲੁ ਮੁਖਿ ਖਾਇਆ॥ ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ॥ ਧਨ ਸਭ ਸੁਖ ਪਾਵੈ, ਜਾਂ ਪਿਰੁ ਘਰਿ ਆਵੈ॥੨॥ ਗੁਣ ਕਾਮਣ ਕਰਿ, ਕੰਤੁ ਰੀਝਾਇਆ॥ ਵਸਿ ਕਰਿ ਲੀਨਾ, ਗੁਰਿ, ਭਰਮੁ ਚੁਕਾਇਆ॥ ਸਭ ਤੇ ਊਚਾ ਮੰਦਰੁ ਮੇਰਾ॥ ਸਭ ਕਾਮਣਿ ਤਿਆਗੀ, ਪ੍ਰਿਉ ਪ੍ਰੀਤਮੁ ਮੇਰਾ॥੩॥ ਪ੍ਰਗਟਿਆ ਸੂਰੁ, ਜੋਤਿ ਉਜੀਆਰਾ ॥ ਸੇਜ ਵਿਛਾਈ, ਸਰਧ ਅਪਾਰਾ॥ ਨਵ ਰੰਗ ਲਾਲੁ, ਸੇਜ ਰਾਵਣ ਆਇਆ॥ ਜਨ ਨਾਨਕ, ਪਿਰ ਧਨ ਮਿਲਿ, ਸੁਖੁ ਪਾਇਆ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਦਾਸੀਂ, ਲੋੜੀਂ, ਕਹਾਂ; ਸੀਂਗਾਰ।

**ਪਦ ਅਰਥ :** ਗ੍ਰਿਹੁ=ਘਰ। ਵਸਿ=ਵਸ ਵਿੱਚ। ਗੁਰਿ=ਗੁਰੂ ਨੇ। ਨਾਰਿ=ਨਾਰੀ, ਇਸਤਰੀ। ਦਸ=ਦਸ (ਇੰਦ੍ਰੀਆਂ) ਦਾਸੀ=ਦਾਸੀਆਂ। ਭਤਾਰਿ=(ਪ੍ਰਭੂ) ਪਤੀ ਨੇ। ਸਗਲ=ਸਾਰੀ। ਸਮਗ੍ਰੀ=ਘਰ ਦੇ ਵਰਤਣ ਵਲੇਵੇ ਵਾਲੀ ਵਸਤੂ। ਜੋੜੀ=ਇਕੱਠੀ ਕੀਤੀ। ਲੋੜੀ=ਮੈਂ ਲਭ ਰਹੀਂ ਹਾਂ। ਕਵਨ=ਕਿਹੜੇ?। ਕਹਾ=ਆਖਾਂ। ਸੁਘੜ=ਸਿਆਣੇ। ਸਰੂਪ=ਸੋਹਣੇ। ਮੁਰਾਰੇ=ਪਰਮਾਤਮਾ ਦੇ। ਸਤੁ=ਸੱਚ। ਭਉ=ਡਰ। ਅੰਜਨੁ=ਸੁਰਮਾ। ਤੰਬੋਲੁ=ਪਾਨਾ ਦਾ ਬੀੜਾ। ਮੁਖਿ=ਮੂੰਹ ਵਿੱਚ। ਕੰਗਨ=ਬਾਹਾਂ ਵਿਚ ਪਾਉਣ ਵਾਲੇ ਗਹਿਣੇ ਦਾ ਨਾਂ। ਬਸਤ੍ਰ=ਕਪੜੇ। ਗਹਨੇ=ਜ਼ੇਵਰ। ਸੁਹਾਵੇ=ਸੋਹਣੇ।

ਧਨ=ਇਸਤਰੀ। ਕਾਮਣ=ਟੂਣੇ। ਕਰਿ=ਬਣਾ ਕੇ। ਰੀਝਾਇਆ=ਖੁਸ਼ ਕੀਤਾ ਮੰਦਰੁ=(ਹਿਰਦਾ ਰੂਪੀ) ਮੰਦਰ। ਤਿਆਗੀ=ਛਡ ਕੇ। ਸੂਰੁ=ਸੂਰਜ। ਉਜਿਆਰਾ=ਚਾਨਣ, ਪ੍ਰਕਾਸ਼। ਸੇਜ=(ਹਿਰਦਾ ਰੂਪੀ) ਸੇਜ। ਸਰਧ ਅਪਾਰਾ=ਬੇਅੰਤ ਸ਼ਰਧਾ ਨਾਲ। ਨਵ ਰੰਗ ਲਾਲੁ=ਨਵੇਂ ਪ੍ਰੇਮ ਵਾਲਾ ਪਿਆਰਾ। ਰਾਵਣ=ਮਾਣਨ। ਪਿਰ ਧਨ ਮਿਲਿ=(ਜੀਵ) ਇਸਤਰੀ ਨੇ ਪਤੀ ਨੂੰ ਮਿਲ ਕੇ। ਸੁਖੁ=(ਆਤਮਿਕ) ਸੁਖ।

**ਅਰਥ :** (ਹੇ ਸਖੀ !) ਗੁਰੂ ਨੇ (ਸਰੀਰ ਰੂਪੀ) ਘਰ, (ਮੇਰੇ) ਵਸ ਵਿਚ ਕਰ ਦਿਤਾ ਹੈ (ਅਤੇ ਗੁਰੂ ਦੀ ਕਿਰਪਾ ਨਾਲ) ਹੁਣ ਮੈਂ (ਇਸ) ਘਰ ਦੀ (ਮਾਲਕ) ਇਸਤਰੀ ਹਾਂ (ਕਿਉਂਕਿ) ਪਤੀ (ਪਰਮਾਤਮਾ) ਨੇ ਦਸ (ਇੰਦ੍ਰੀਆਂ ਮੇਰੀਆਂ) ਦਾਸੀਆਂ ਕਰ ਦਿੱਤੀਆਂ ਹਨ। ਮੈਂ ਘਰ ਦੀ ਸਾਰੀ ਸਮਗ੍ਰੀ ਇਕਠੀ ਕਰ ਲਈ ਹੈ। (ਮੈਂ ਦਰਸ਼ਨ ਦੀ) ਆਸ ਤੇ ਪਿਆਸ ਵਿਚ (ਉਸ) ਪਤੀ ਨੂੰ ਲਭ ਰਹੀ ਹਾਂ।੧।

(ਹੇ ਸਖੀ ! ਮੈਂ ਉਸ) ਪਿਆਰੇ ਪਤੀ ਦੇ ਕਿਹੜੇ ਕਿਹੜੇ ਗੁਣ ਆਖਾਂ ? (ਉਹ ਬਹੁਤ) ਸਿਆਣੇ (ਸੁੰਦਰ) ਸਰੂਪ ਦਇਆਲੂ (ਅਤੇ) ਹੰਕਾਰ ਨਾਸ ਕਰਨ ਵਾਲੇ ਹਨ।੧।ਰਹਾਉ।

(ਹੇ ਸਖੀ !) ਮੈਂ ਸਤੁ (ਉਚਾ-ਸੁੱਚਾ ਜੀਵਨ ਰੂਪ) ਸ਼ਿੰਗਾਰ, (ਕੀਤਾ ਹੈ ਅਤੇ) ਅੱਖਾਂ ਵਿੱਚ ਡਰ ਰੂਪੀ ਸੁਰਮਾ ਪਾਇਆ ਹੈ। ਅੰਮ੍ਰਿਤ ਨਾਮ, (ਮੈਂ ਆਪਣੇ) ਮੂੰਹ ਵਿਚ ਪਾਨਾ ਰੂਪੀ ਬੀੜਾ ਖਾਧਾ ਹੈ। ਕੰਗਣ, ਕਪੜੇ, ਗਹਿਣੇ (ਸਾਰੇ) ਸੋਹਣੇ ਲਗਣ ਲਗ ਪਏ ਹਨ। ਜਦੋਂ ਪਤੀ ਘਰ ਵਿਚ ਪਰਵੇਸ਼ ਕਰਦਾ ਹੈ, (ਤਾਂ ਜੀਵ) ਇਸਤਰੀ ਸਾਰੇ ਸੁੱਖ ਪਾ ਲੈਂਦੀ ਹੈ।੨।

(ਹੇ ਸਖੀ ! ਸ੍ਰੇਸ਼ਟ) ਗੁਣਾ ਦਾ ਟੂਣਾ ਕਰਕੇ (ਮੈਂ ਆਪਣੇ) ਪਤੀ ਨੂੰ ਖੁੱਸ਼ ਕਰ ਲਿਆ ਹੈ। ਗੁਰੂ ਨੇ (ਮੇਰਾ ਸਭ) ਭਰਮ ਦੂਰ ਕਰ ਦਿੱਤਾ ਹੈ, (ਇਸ ਤਰ੍ਹਾਂ, ਮੈਂ ਪਤੀ ਨੂੰ) ਵਸ ਵਿਚ ਕਰ ਲਿਆ ਹੈ। (ਇਸ ਤਰ੍ਹਾਂ), ਮੇਰਾ (ਹਿਰਦਾ ਰੂਪੀ) ਮੰਦਰ ਸਭ ਨਾਲੋਂ ਉਚਾ ਹੈ ਕਿਉਂਕਿ ਓਹ ਹੋਰ ਸਭ ਇਸਤ੍ਰੀਆਂ ਨੂੰ ਛਡ ਕੇ ਮੇਰਾ ਪਿਆਰਾ ਪ੍ਰੀਤਮ (ਭਾਵ ਪਤੀ) ਬਣ ਗਿਆ ਹੈ।੩।

ਹੇ ਸਖੀ ! ਹੁਣ ਮੇਰੇ ਅੰਦਰ ਮਾਨੋ ਗਿਆਨ ਦਾ ਸੂਰਜ ਓਦੇ ਹੋ ਗਿਆ ਹੈ, (ਆਤਮਿਕ) ਜੋਤਿ ਦਾ ਉਜਾਲਾ ਹੋ ਗਿਆ ਹੈ। (ਮੈਂ) ਬੇਅੰਤ ਸ਼ਰਧਾ ਨਾਲ ਸੇਜ ਵਿਛਾਈ ਹੈ, ਨਵੇਂ ਅਨੰਦ ਵਾਲਾ ਪਿਆਰਾ (ਪਤੀ, ਮੇਰੀ) ਸੇਜਾ ਨੂੰ ਮਾਣਨ ਆਇਆ ਹੈ। ਦਾਸ ਨਾਨਕ (ਆਖਦਾ ਹੈ ਕਿ ਇਸ ਤਰ੍ਹਾਂ ਜੀਵ) ਇਸਤਰੀ ਨੇ ਪਤੀ ਨਾਲ ਮਿਲ ਕੇ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ।੪।੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ-ਪਤੀ ਨਾਲ ਮਿਲੀ ਹੋਈ ਸੁਹਾਗਣਿ ਇਸਤਰੀ ਦਾ ਵਰਣਨ ਹੈ ਜਿਸ ਨੇ ਹਾਰ-ਸ਼ਿੰਗਾਰ ਦੀ ਥਾਂ ਦੈਵੀ ਗੁਣਾਂ ਦਾ ਸੰਗ੍ਰਹਿ ਕਰਕੇ ਪਤੀ ਪਰਮੇਸ਼ਰ ਨੂੰ ਰੀਝਾਇਆ ਹੈ। ਜੀਵਨ ਵਿੱਚ ਸਾਰੀ ਕੀਮਤ ਤੇ ਕਦਰ ਆਚਰਨ ਦੀ ਹੈ। ਚਜ ਆਚਾਰ ਹੁੰਦੇ ਹੋਏ ਵੀ ਜੀਵ ਇਸਤਰੀ ਦੇ ਮੂੰਹ ਚੋਂ ਨਿਮਰਤਾ ਭਰੇ ਹੇਠ ਲਿਖੇ ਬੋਲ ਨਿਕਲਣ ਤਾਂ ਜਾਣੋ ਕਿ ਜੀਵ-ਇਸਤਰੀ ਦਾ ਜੀਵਨ ਰਹੱਸਮਈ ਹੈ:-

**ਮੋਹਿ ਅਨਾਥ, ਗਰੀਬ ਨਿਮਾਨੀ॥ ਕੰਤ ਪਕਰਿ, ਹਮ ਕੀਨੀ ਰਾਨੀ॥** [ਪੰਨਾ ੩੯੪

**ਸੂਹੀ ਮਹਲਾ ੫॥ ਉਮਕਿਓ ਹੀਉ, ਮਿਲਨ ਪ੍ਰਭ ਤਾਈ ॥ ਖੋਜਤ ਚਰਿਓ, ਦੇਖਉ ਪ੍ਰਿਅ ਜਾਈ ॥ ਸੁਨਤ ਸਦੇਸਰੋ ਪ੍ਰਿਅ, ਗ੍ਰਿਹਿ ਸੇਜ ਵਿਛਾਈ॥ ਭ੍ਰਮਿ ਭ੍ਰਮਿ ਆਇਓ, ਤਉ ਨਦਰਿ ਨ ਪਾਈ॥੧॥ ਕਿਨ ਬਿਧਿ, ਹੀਅਰੋ ਧੀਰੈ ਨਿਮਾਨੋ॥ ਮਿਲੁ ਸਾਜਨ, ਹਉ ਤੁਝੁ ਕੁਰਬਾਨੋ ॥੧॥ ਰਹਾਉ॥ ਏਕਾ ਸੇਜ ਵਿਛੀ, ਧਨ ਕੰਤਾ॥ ਧਨ ਸੂਤੀ, ਪਿਰੁ ਸਦ ਜਾਗੰਤਾ ॥ ਪੀਓ ਮਦਰੋ, ਧਨ ਮਤਵੰਤਾ ॥ ਧਨ ਜਾਗੈ, ਜੇ ਪਿਰੁ ਬੋਲੰਤਾ ॥੨॥ ਭਈ**

**ਨਿਰਾਸੀ, ਬਹੁਤੁ ਦਿਨ ਲਾਗੇ॥ ਦੇਸ ਦਿਸੰਤਰ, ਮੈ ਸਗਲੇ ਝਾਗੇ ॥ ਖਿਨੁ ਰਹਨੁ ਨ ਪਾਵਉ, ਬਿਨੁ ਪਗ ਪਾਗੇ॥ ਹੋਇ ਕ੍ਰਿਪਾਲੁ ਪ੍ਰਭ ਮਿਲਹ ਸਭਾਗੇ ॥੩॥ ਭਇਓ ਕ੍ਰਿਪਾਲੁ, ਸਤ ਸੰਗਿ ਮਿਲਾਇਆ ॥ ਬੂਝੀ ਤਪਤਿ, ਘਰਹਿ ਪਿਰੁ ਪਾਇਆ ॥ ਸਗਲ ਸੀਗਾਰ, ਹੁਣਿ ਮੁਝਹਿ ਸੁਹਾਇਆ ॥ ਕਹੁ ਨਾਨਕ, ਗੁਰਿ ਭਰਮੁ ਚੁਕਾਇਆ ॥੪॥ ਜਹ ਦੇਖਾ, ਤਹ ਪਿਰੁ ਹੈ ਭਾਈ ॥ ਖੋਲਿਓ ਕਪਾਟੁ ਤਾ ਮਨੁ ਠਹਰਾਈ ॥੧॥ ਰਹਾਉ ਦੂਜਾ॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਾਈਂ, ਦੇਖਉਂ, ਹਉਂ, ਪਾਵਉਂ, ਮਿਲਹੁਂ, ਸ਼ੀਂਗਾਰ, ਜਾਂ, ਦੇਖਾਂ, ਤਾਂ।

**ਪਦ ਅਰਥ :** ਉਮਕਿਓ=ਉਛਲ ਪਿਆ ਹੈ। ਹੀਓ=ਹਿਰਦਾ। ਤਾਈ=ਲਈ, ਵਾਸਤੇ। ਖੋਜਤ ਚਰਿਓ=ਢੂੰਢਣ ਚੜ੍ਹਿਆ ਹਾਂ। ਦੇਖਉ ਮੈਂ ਵੇਖਾਂ। ਜਾਈ=ਜਾ ਕੇ। ਸੰਦੇਸਰੋ=ਸਨੇਹਾ। ਪ੍ਰਿਅ=ਪਿਆਰੇ ਦਾ। ਗ੍ਰਿਹਿ=ਘਰ (ਹਿਰਦੇ) ਵਿਚ। ਭ੍ਰਮਿ ਭ੍ਰਮਿ=ਭੌਂ ਭੌਂ .ਕੇ। ਨਦਰਿ ਨ ਪਾਈ=ਨਜ਼ਰ ਪ੍ਰਾਪਤ ਨਹੀਂ ਹੋਈ। ਕਿਨ ਬਿਧਿ=ਕਿਸ ਤਰੀਕੇ ਨਾਲ?। ਹੀਅਰੋ=(ਮੇਰਾ) ਹਿਰਦਾ। ਧੀਰੈ=ਧੀਰਜ ਫੜੇ। ਨਿਮਾਨੋ=ਨਿਮਾਣਾ, ਵੀਚਾਰ। ਧਨ=ਇਸਤਰੀ। ਪੀਓ=ਪੀਤੀ ਹੈ। ਮਦਰੋ=ਸ਼ਰਾਬ। ਮਤਵੰਤਾ=ਮਸਤ ਹੋਈ। ਜਾਗੈ=ਜਾਗ ਪਵੇਗੀ। ਬੋਲੰਤਾ=ਬੁਲਾਏ। ਨਿਰਾਸ਼ੀ=ਉਦਾਸ। ਦੇਸ ਦਿਸੰਤਰ=ਦੇਸ ਪ੍ਰਦੇਸ਼। ਸਗਲੇ=ਸਾਰੇ। ਝਾਗੇ=ਗਾਹੇ ਫਿਰੇ ਹਨ। ਖਿਨੁ=ਛਿਨ ਭਰ ਭੀ। ਰਹਨੁ ਨ ਪਾਵਉ=ਮੈਂ ਰਹਿ ਨਹੀਂ ਸਕਦੀ। ਬਿਨੁ ਪਗ ਪਾਗੇ= ਚਰਨਾ ਵਿਚ ਮਗਨ ਹੋਣ ਦੇ ਬਿਨਾ। ਪ੍ਰਭ ਮਿਲਹ=ਪ੍ਰਭੂ ਨੂੰ ਮਿਲ ਸਕਦੇ ਹਾਂ। ਸਭਾਗੇ=ਭਾਗਾਂ ਵਾਲੇ। ਤਪਤਿ=ਤਪਸ਼, ਜਲਨਿ। ਘਰਹਿ=ਘਰ (ਹਿਰਦੇ ਵਿਚ) ਹੀ। ਪਿਰੁ=ਪਤੀ (ਪਰਮਾਤਮਾ)। ਮੁਝਹਿ=ਮੈਨੂੰ। ਸੁਹਾਇਆ=ਸੋਹਣਾ ਲਗ ਗਿਆ ਹੈ। ਗੁਰਿ=ਗੁਰੂ ਨੇ। ਚੁਕਾਇਆ= ਦੂਰ ਕਰ ਦਿਤਾ ਹੈ। ਜਹ ਦੇਖਾ=ਮੈਂ ਜਿਥੇ ਵੇਖਦੀ ਹਾਂ। ਤਹ=ਉਥੇ ਹੀ। ਖੋਲਿਓ ਕਪਾਟੁ=ਤਖਤਾ, ਭਿਤ ਖੋਲ੍ਹ ਦਿੱਤਾ। ਠਹਰਾਈ=ਠਹਿਰ (ਟਿੱਕ) ਗਿਆ।

**ਅਰਥ :** (ਹੇ ਭਾਈ !) ਪ੍ਰਭੂ ਨੂੰ ਮਿਲਣ ਲਈ (ਮੇਰਾ) ਹਿਰਦਾ (ਪ੍ਰੇਮ ਨਾਲ) ਉਛਲ ਪਿਆ। (ਮੈਂ ਉਸ ਨੂੰ) ਢੂੰਢਣ ਚੜ੍ਹਿਆ ਹਾਂ (ਤਾਂ ਜੋ) ਪਿਆਰੇ ਨੂੰ ਜਾ ਕੇ ਦੇਖਾਂ (ਭਾਵ ਉਸ ਦੇ ਦਰਸ਼ਨ ਕਰਾਂ)। (ਗੁਰੂ ਦੇ ਸ਼ਬਦ ਰਾਹੀਂ) ਪਿਆਰੇ (ਪ੍ਰਭੂ ਦਾ) ਸੁਨੇਹਾ ਸੁਣਦੇ ਸਾਰ ਹੀ, (ਹਿਰਦੇ ਰੂਪੀ) ਘਰ ਵਿਚ (ਸ਼ਰਧਾ ਰੂਪੀ) ਸੇਜ ਵਿਛਾਈ (ਪਰ) ਭਟਕ ਭਟਕ ਕੇ (ਮੁੜ ਆਇਆ) ਤਾਂ ਵੀ (ਪਤੀ ਦੀ ਨਜ਼ਰ) ਪ੍ਰਾਪਤ ਨਹੀਂ ਹੋਈ।੧।

(ਮੇਰਾ ਇਹ) ਨਿਮਾਣਾ ਹਿਰਦਾ ਕਿਵੇਂ ਧੀਰਜ ਫੜੇ ? ਹੇ ਸਾਜਨ ! (ਮੈਨੂੰ) ਮਿਲ ਪਉ, ਮੈਂ ਤੇਰੇ ਤੋਂ ਕੁਰਬਾਨ (ਸਦਕੇ ਜਾਂਦੀ ਹਾਂ)।੧।ਰਹਾਉ।

(ਹੇ ਸਖੀ !) ਜੀਵ ਇਸਤਰੀ ਤੇ ਪ੍ਰਭੂ ਪਤੀ ਦੀ (ਅੰਤਸ਼ਕਰਣ ਵਿੱਚ) ਇਕੋ ਸੇਜ ਵਿਛੀ ਹੋਈ ਹੈ। ਪਰ ਜੀਵ-ਇਸਤਰੀ (ਮਾਇਆ ਮੋਹ ਦੀ ਨੀਂਦ ਵਿੱਚ) ਸੁਤੀ ਹੋਈ ਹੈ (ਅਤੇ) ਪਤੀ (ਪਰਮੇਸ਼ਰ) ਸਦਾ ਜਾਗਦਾ ਹੈ। (ਜੀਵ ਇਸਤਰੀ ਨੇ ਹੰਕਾਰ ਰੂਪੀ) ਸ਼ਰਾਬ ਪੀ ਲਈ ਹੈ, (ਇਸ ਕਰਕੇ) ਮਸਤ ਹੋ ਰਹੀ ਹੈ। ਜੀਵ-ਇਸਤਰੀ ਤਾਂ ਜਾਗ ਸਕਦੀ ਹੈ ਜੇ ਪਤੀ (ਪ੍ਰਭੂ ਇਸ ਨੂੰ) ਬੁਲਾਉਂਦਾ ਹੋਵੇ।੨।

(ਹੇ ਭਾਈ ! ਮੈਨੂੰ ਉਡੀਕਦਿਆਂ) ਬਹੁਤ ਦਿਨ ਬਤੀਤ ਹੋ ਗਏ ਹਨ (ਅਪ੍ਰਾਪਤੀ ਕਰਕੇ) ਨਿਰਾਸ ਹੋ ਗਈ ਹਾਂ। (ਪਤੀ ਨੂੰ ਲਭਣ ਵਾਸਤੇ) ਮੈਂ ਸਾਰੇ ਦੇਸ਼ ਪ੍ਰਦੇਸ਼ ਫਿਰ ਲਏ ਹਨ। (ਪਤੀ ਦੇ) ਚਰਨ ਪਰਸੇ ਬਿਨਾਂ ਮੈਂ ਖਿਨ ਭਰ ਰਹਿ ਨਹੀਂ ਸਕਦੀ। (ਹਾਂ, ਜੇ ਉਹ) ਪ੍ਰਭੂ ਕਿਰਪਾਲ ਹੋਵੇ (ਸਾਡੇ) ਚੰਗੇ ਭਾਗ ਹੋਣ (ਫਿਰ ਸਾਰੀਆਂ ਇਸਤ੍ਰੀਆਂ ਉਸ) ਪ੍ਰਭੂ (ਨੂੰ) ਮਿਲ ਸਕਦੀਆਂ ਹਨ।੩।

(ਹੇ ਭਾਈ ! ਉਹ ਪ੍ਰਭੂ ਪਤੀ) ਕਿਰਪਾਲੂ ਹੋਇਆ (ਤਾਂ ਉਸ ਨੇ ਮੈਨੂੰ) ਸਤਿਸੰਗ ਵਿਚ ਮਿਲਾ ਦਿਤਾ। (ਜਦੋਂ ਮੈਂ) ਘਰ (ਹਿਰਦੇ) ਵਿਚ ਹੀ ਪਤੀ ਨੂੰ ਪਾ ਲਿਆ। (ਮੇਰੀ) ਜਲਨ ਬੁਝ ਗਈ, ਸਾਰੇ ਸੀਂਗਾਰ ਹੁਣ ਮੈਨੂੰ ਸੋਹਣੇ ਲਗ ਰਹੇ ਹਨ। ਨਾਨਕ ! ਆਖ (ਕਿ) ਗੁਰੂ ਨੇ (ਮੇਰਾ) ਭਰਮ ਦੂਰ ਕਰ ਦਿੱਤਾ ਹੈ।੪।

ਹੇ ਭਾਈ ! (ਹੁਣ) ਜਿਥੇ ਮੈਂ ਵੇਖਦਾ ਹਾਂ ਉਥੇ ਹੀ ਪਤੀ (ਪਰਮੇਸ਼ਰ ਮੌਜੂਦ) ਹੈ। (ਗੁਰੂ ਨੇ ਜਦੋਂ ਭਰਮ ਦਾ) ਕਿਵਾੜ (ਪੜ੍ਹਦਾ) ਖੋਲ੍ਹ ਦਿੱਤਾ, ਤਾਂ ਮਨ ਟਿਕ ਗਿਆ।੧।ਰਹਾਉ ਦੂਜਾ।੫।

## ਅਰਥ ਭੇਦ ਅਤੇ ਨਿਰਣੈ

**ਖੋਜਤ ਚਰਿਓ, ਦੇਖਉ ਪ੍ਰਿਅ ਜਾਈ॥**

ਵੱਖ ਵੱਖ ਅਰਥ :

1– ਢੂੰਢਣ ਚੜ੍ਹਿਆ ਹੈ ਤਾਂ ਜੋ ਪਿਆਰੇ ਨੂੰ ਜਾ ਕੇ ਦੇਖਾਂ। [ਸ਼ਬਦਾਰਥ. ਪੰ. ਨਰੈਣ ਸਿੰਘ ਆਦਿ

2– ਪ੍ਰਿਅ ਜਾਈ, ਪਿਆਰੇ (ਦੇ ਰਹਿਣ) ਦੀ ਥਾਂ।

(ਪ੍ਰਭੂ ਨੂੰ) ਲਭਣ ਚੜ੍ਹ ਪਿਆ (ਕਿ) ਮੈਂ ਪਿਆਰੇ ਦੇ ਰਹਿਣ ਦੀ ਥਾਂ (ਕਿਤੇ) ਵੇਖਾਂ। [ਦਰਪਣ

**ਨਿਰਣੈ :** ਇਸ ਵਿੱਚ ਸੰਦੇਹ ਨਹੀਂ ਕਿ 'ਜਾਈ' ਪਦ ਦੇ ਅਰਥ ਜਗ੍ਹਾ ਵੀ ਹਨ ਪਰ ਪ੍ਰਕਰਣ ਅਨੁਸਾਰ ਇਥੇ 'ਜਾਈ' ਦੇ ਅਰਥ 'ਜਾ ਕੇ' ਹੀ ਠੀਕ ਹਨ। 'ਜਾਇ' ਪਦ ਦੇ ਅਰਥ 'ਜਾ ਕੇ' ਹੁੰਦੇ ਹਨ। ਜਿਵੇਂ:-

**ਜਾਇ ਪੁਛਹੁ ਸੋਹਾਗਣੀ, ਤੁਸੀ ਰਾਵਿਆ ਕਿਨੀ ਗੁਣੀ॥** [ਪੰਨਾ ੧੭

ਗੁਰਬਾਣੀ ਵਿੱਚ ਕਈ ਥਾਵਾਂ ਤੇ ਮਾਤਰਾ ਦੀ ਪੂਰਤੀ ਲਈ ਬਿਹਾਰੀ ਦੀ ਥਾਂ ਸਿਹਾਰੀ ਅਤੇ ਸਿਹਾਰੀ ਦੀ ਥਾਂ ਬਿਹਾਰੀ ਵਰਤੀ ਗਈ ਹੈ। ਇਸੇ ਤਰ੍ਹਾਂ ਇਥੇ "ਜਾਇ" ਦੀ ਥਾਂ "ਜਾਈ" ਵਰਤਿਆ ਗਿਆ ਪ੍ਰਤੀਤ ਹੁੰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਵਾਹਿਗੁਰੂ ਸਜਣ ਤੇ ਮਿਲਾਪ ਤੋਂ ਬਿਨਾ ਧੀਰਜ ਆਉਣਾ ਅਸੰਭਵ ਹੈ। ਮਨੁੱਖ ਆਪਣੇ ਜੀਵਨ ਵਿਚ ਸੇਵਾ ਸਿਮਰਨ, ਪਰਉਪਕਾਰ ਜਾਂ ਹੋਰ ਜੋ ਕੁਝ ਸ੍ਰੇਸ਼ਟ ਕਰਮ ਕਰਦਾ ਹੈ, ਉਸ ਦਾ ਮੁਖ-ਮੰਤਵ ਸਾਈਂ ਨਾਲ ਮਿਲਾਪ ਹੁੰਦਾ ਹੈ। ਵੇਖੋ ! ਪਾਣੀ ਕਿਤਨੇ ਦੁਖ ਤਸੀਹੇ ਝਲ ਕੇ ਪਹਾੜੀ ਪੈਂਡਾ ਝਾਗ ਕੇ ਜਦੋਂ ਸਮੁੰਦਰ ਵਿਚ ਜਾ ਮਿਲਦਾ ਹੈ, ਸ਼ਾਂਤ ਹੋ ਜਾਂਦਾ ਹੈ। ਇਸੇ ਤਰ੍ਹਾਂ ਪਤੀ-ਪਰਮੇਸ਼ਰ ਤੇ ਜੀਵ-ਇਸਤਰੀ ਭਾਵੇਂ ਇਕ ਥਾਂ ਵਸਦੇ ਹਨ ਪਰ ਜੀਵ-ਇਸਤਰੀ ਮੋਹ ਮਾਇਆ ਦੀ ਸ਼ਰਾਬ ਪੀ ਕੇ ਮਦਹੋਸ਼ ਸੁਤੀ ਪਈ ਹੈ, ਮਹਿਬੂਬ ਦੇ ਵਿਛੋੜੇ ਨੂੰ ਮਹਿਸੂਸ ਨਹੀਂ ਕਰਦੀ। ਲੋੜੀਂਦੀ ਜਾਗਰਤੀ, ਪ੍ਰਭੂ ਦੀ ਕਿਰਪਾ ਨਾਲ, ਸਤਿ ਸੰਗਤ ਦੁਆਰਾ ਪ੍ਰਾਪਤ ਹੁੰਦੀ ਹੈ। ਜਦੋਂ ਪਤੀ ਦਾ ਮਿਲਾਪ ਹੋ ਗਿਆ, ਉਦੋਂ ਜਾਣੋ ਜੀਵ ਇਸਤਰੀ ਦੇ ਸਾਰੇ ਹਾਰ-ਸ਼ਿੰਗਾਰ ਅਤੇ ਜਪ ਤਪ ਕੀਤੇ ਸਫਲ ਹੋ ਗਏ।

ਇਸ ਸ਼ਬਦ ਦੇ ਦੋ ਰਹਾਉ ਹਨ। ਇਕ ਦੀਨਤਾ ਵਾਲੀ ਦਸ਼ਾ ਦਾ- "ਕਿਨ ਬਿਧਿ ਹੀਅਰੋ ਧੀਰੈ ਨਿਮਾਨੋ" ਅਤੇ ਦੂਜਾ ਮਿਲਾਪ ਵਾਲਾ "ਸਗਲ ਸੀਗਾਰ ਹੁਣਿ ਮੁਝਹਿ ਸੁਹਾਇਆ॥ ਕਹੁ ਨਾਨਕ ਗੁਰਿ ਭਰਮੁ ਚੁਕਾਇਆ॥"

**ਸੂਹੀ ਮਹਲਾ ੫॥ ਕਿਆ ਗੁਣ ਤੇਰੇ ਸਾਰਿ ਸਮਾਲੀ, ਮੋਹਿ ਨਿਰਗੁਨ ਕੇ ਦਾਤਾਰੇ॥ ਬੈਖਰੀਦੁ ਕਿਆ ਕਰੇ ਚਤੁਰਾਈ, ਇਹੁ ਜੀਉ ਪਿੰਡੁ ਸਭ ਥਾਰੇ॥੧॥ ਲਾਲ ਰੰਗੀਲੇ ਪ੍ਰੀਤਮ ਮਨਮੋਹਨ, ਤੇਰੇ ਦਰਸਨ ਕਉ ਹਮ ਬਾਰੇ॥੧॥ਰਹਾਉ॥ ਪ੍ਰਭੁ ਦਾਤਾ ਮੋਹਿ ਦੀਨੁ ਭੇਖਾਰੀ, ਤੁਮ ਸਦਾ ਸਦਾ ਉਪਕਾਰੇ॥ ਸੋ ਕਿਛੁ ਨਾਹੀ, ਜਿ ਮੈ ਤੇ ਹੋਵੈ, ਮੇਰੇ ਠਾਕੁਰ**

**ਅਗਮ ਅਪਾਰੇ॥੨॥ ਕਿਆ ਸੇਵ ਕਮਾਵਉ, ਕਿਆ ਕਹਿ ਰੀਝਾਵਉ, ਬਿਧਿ ਕਿਤੁ ਪਾਵਉ ਦਰਸਾਰੇ॥ ਮਿਤਿ ਨਹੀ ਪਾਈਐ, ਅੰਤੁ ਨ ਲਹੀਐ, ਮਨੁ ਤਰਸੈ ਚਰਨਾਰੈ॥੩॥ ਪਾਵਉ ਦਾਨੁ ਢੀਠੁ ਹੋਇ ਮਾਗਉ, ਮੁਖਿ ਲਾਗੈ ਸੰਤ,,ਰੇਨਾਰੇ॥ ਜਨ ਨਾਨਕ ਕਉ ਗੁਰਿ ਕ੍ਰਿਪਾ ਧਾਰੀ, ਪ੍ਰਭਿ ਹਾਥ ਦੇਇ ਨਿਸਤਾਰੇ॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਮ੍ਹਾਲੀਂ, ਨਾਹੀਂ, ਕਮਾਵਉਂ, ਰੀਝਾਵਉਂ, ਪਾਵਉਂ, ਮਾਗਉਂ।

**ਫੁਟਕਲ :** "ਦਾਤਾਰੇ" ਇਕਠਾ ਪਾਠ ਕਰਨਾ ਹੈ। 'ਦਾਤਾ ਰੇ' ਪਦ ਛੇਦ ਨਹੀਂ ਕਰਨਾ।

**ਪਦ ਅਰਥ :** ਸਾਰਿ ਸਮਾਲੀ=ਚੇਤੇ ਕਰਕੇ, ਸਿਮਰਾਂ, ਯਾਦ ਕਰਾਂ। ਮੋਹਿ=ਦਾਤਾਰੇ=ਹੇ ਮੇਰੇ ਦਾਤਾਰ!। ਬੈ ਖਰੀਦੁ=ਪੱਕਾ, ਮੁਲ ਖ਼ਰੀਦਿਆ ਹੋਇਆ (ਗੋਲਾ)। ਚਤੁਰਾਈ=ਚਲਾਕੀ। ਜੀਉ=ਜਿੰਦ। ਪਿੰਡ=ਸਰੀਰ। ਥਾਰੇ=ਤੇਰੇ। ਲਾਲ=ਪਿਆਰੇ। ਰੰਗੀਲੇ=ਹੇ ਰੰਗੀ (ਚੋਜਾਂ) ਵਾਲੇ!। ਬਾਰੇ=ਵਾਰਨੇ, ਕੁਰਬਾਨ ਹਾਂ। ਮੋਹਿ=ਮੈਂ ਦੀਨੁ-ਨਿਮਾਣਾ। ਭੇਖਾਰੀ=ਮੰਗਤਾ। ਮੈਂ ਤੇ=ਮੇਰੇ ਤੋਂ (ਪਾਸੋਂ)। ਅਗਮ=ਹੇ ਅਪਹੁੰਚ!। ਅਪਾਰੇ=ਹੇ ਬੇਅੰਤ!। ਕਮਾਵਉ=ਮੈਂ ਕਰਾਂ। ਕਹਿ=ਆਖ ਕੇ। ਰੀਝਾਵਉ=ਮੈਂ ਰਿਝਾਵਾਂ (ਪ੍ਰਸੰਨ) ਕਰਾਂ। ਬਿਧਿ ਕਿਤੁ=ਕਿਸ ਤਰੀਕੇ ਨਾਲ। ਪਾਵਉ=ਮੈਂ ਪਾਵਾਂ। ਮਿਤਿ=ਅੰਦਾਜ਼ਾ। ਨ ਲਹੀਐ=ਨਹੀਂ ਲਭ ਸਕੀਦਾ। ਤਰਸੈ=ਤਰਸਦਾ, ਤਾਂਘਦਾ ਹੈ। ਚਰਨਾਰੇ=ਚਰਨਾ ਨੂੰ। ਪਾਵਉ ਦਾਨ=ਮੈਂ ਦਾਨ ਪ੍ਰਾਪਤ ਕਰਾਂ। ਢੀਠੁ ਹੋਇ=ਢੀਠ (ਬੇਸ਼ਰਮ) ਹੋ ਕੇ। ਮਾਗਉ=ਮੈਂ ਮੰਗਦਾ ਹਾਂ। ਮੁਖਿ=ਮੂੰਹ ਉਤੇ। ਰੇਨਾਰੇ=(ਚਰਨ) ਧੂੜ। ਗੁਰਿ=ਗੁਰੂ ਨੇ। ਧਾਰੀ=ਕੀਤੀ। ਨਿਸਤਾਰੇ=ਤਾਰ ਦਿੱਤੇ।

**ਅਰਥ :** ਹੇ ਮੇਰੇ ਗੁਣ-ਹੀਣ ਦੇ ਦਾਤਾਰ ! ਮੈਂ ਤੇਰੇ ਕਿਹੜੇ ਕਿਹੜੇ ਗੁਣ ਯਾਦ ਕਰਕੇ (ਤੈਨੂੰ) ਸਿਮਰਾਂ ? (ਜਿਹੜਾ) ਪੱਕਾ ਮੁਲ ਖਰੀਦੀ ਲਾਲਾ ਗੋਲਾ ਹੋਵੇ, (ਉਹ) ਕੀ ਚਲਾਕੀ ਕਰ ਸਕਦਾ ਹੈ ? ਇਹ ਜਿੰਦ, ਸਰੀਰ ਅਤੇ (ਹੋਰ) ਸਭ ਕੁਝ ਤੇਰੇ (ਹੀ ਦਿੱਤੇ ਹੋਏ ਹਨ)।੨।

ਹੇ ਰੰਗਾਂ, ਚੋਜਾਂ ਵਾਲੇ ! ਮਨ ਨੂੰ ਮੋਹਣ ਵਾਲੇ ਪ੍ਰੀਤਮ ! ਤੇਰੇ ਦਰਸ਼ਨ ਤੋਂ ਬਲਿਹਾਰ (ਜਾਂਦਾ ਹਾਂ)।੧। ਰਹਾਉ।

(ਹੇ ਹਰੀ !) ਤੂੰ ਦਾਤਾਰ ਪ੍ਰਭੂ ਹੈਂ, ਮੈਂ ਨਿਮਾਣਾ ਮੰਗਤਾ ਹਾਂ, ਤੂੰ ਹਮੇਸ਼ਾ ਹੀ (ਮੇਰੇ ਉਤੇ) ਉਪਕਾਰ ਕਰਦਾ ਹੈਂ। ਹੇ ਮੇਰੇ ਅਪਹੁੰਚ (ਤੇ) ਬੇਅੰਤ ਮਾਲਕ ! ਉਹ ਕੁਝ ਭੀ (ਭਾਵ ਕੋਈ ਅਜੇਹਾ ਕੰਮ) ਨਹੀਂ, ਜੋ ਮੈਥੋਂ ਹੋ ਸਕਦਾ ਹੋਵੇ (ਭਾਵ ਤੇਰੀ ਸਹਾਇਤਾ ਤੋਂ ਬਿਨਾ ਕੁਝ ਵੀ ਨਹੀਂ ਹੋ ਸਕਦਾ)।੨।

(ਹੇ ਪ੍ਰਭੂ ! ਮੈਂ ਤੇਰੀ) ਕਿਹੜੀ ਸੇਵਾ ਕਰਾਂ ? ਕੀ ਆਖ ਕੇ (ਭਾਵ ਤੇਰਾ ਜਸ) ਕਰਕੇ, (ਤੈਨੂੰ) ਪ੍ਰਸੰਨ ਕਰਾਂ (ਅਤੇ) ਕਿਸ ਤਰੀਕੇ ਨਾਲ ਤੇਰਾ ਦਰਸ਼ਨ ਪਾਵਾਂ?। (ਹੇ ਪ੍ਰਭੂ ਤੇਰੀ) ਮਰਯਾਦਾ ਨਹੀਂ ਪਾਈ ਜਾ ਸਕਦੀ, (ਤੇਰਾ) ਅੰਤ ਨਹੀਂ ਲਭਿਆ ਜਾ ਸਕਦਾ, (ਮੇਰਾ) ਮਨ (ਤੇਰੇ) ਚਰਨ (ਪਰਸਣ ਲਈ) ਤਰਸਦਾ ਹੈ।੩।

(ਹੇ ਪ੍ਰਭੂ ! ਮੈਂ) ਢੀਠ ਹੋ ਕੇ (ਤੇਰੇ ਪਾਸ ਝੋਲੀ ਅੱਡ ਕੇ ਇਕ ਦਾਨ) ਮੰਗਦਾ ਹਾਂ (ਕਿ ਮੇਰੇ ਮੱਥੇ ਉੱਤੇ ਤੇਰੇ) ਸੰਤਾਂ ਦੀ ਚਰਨ ਧੂੜੀ ਲਗ ਜਾਵੇ। ਗੁਰੂ ਨੇ ਦਾਸ ਨਾਨਕ ਉਤੇ ਕਿਰਪਾ ਕੀਤੀ (ਅਤੇ) ਪ੍ਰਭੂ ਨੇ ਹੱਥ ਦੇ ਕੇ ਮੈਨੂੰ (ਸੰਸਾਰ ਸਾਗਰ ਤੋਂ) ਤਾਰ ਦਿੱਤਾ।੪।੬।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਪਰਮੇਸ਼ਰ ਦੇ ਸਨਮੁਖ ਹੋ ਕੇ ਦਾਸ ਰੂਪ ਵਿਚ ਲਾਲ ਰੰਗੀਲੇ ਪ੍ਰੀਤਮ ਮਨਮੋਹਨ

ਦੀਆਂ ਵਡਿਆਈਆਂ ਦਰਸ਼ਨ ਤੋਂ ਸਦਕੇ ਤੇ ਕੁਰਬਾਨ ਜਾਣ ਦਾ ਤਰਲਾ ਹੈ। "ਬੈ ਖਰੀਦੁ ਕਿਆ ਕਰੇ ਚੁਤਰਾਈ, ਇਹ ਜੀਉ ਪਿੰਡ ਸਭੁ ਥਾਰੇ" ਅਤਿ ਨਿਰਮਾਣਤਾ ਦੇ ਮਿਠੇ ਬੋਲ ਹਨ। ਢੀਠ ਹੋ ਕੇ ਦਾਨ ਮੰਗਣਾ ਦ੍ਰਿੜ ਸੰਕਲਪ ਦੀ ਪੂਰਤੀ ਲਈ ਸਭ ਤੋਂ ਵੱਡਾ ਗੁਣ ਹੈ। ਜੇ ਜਿਗਿਆਸੂ ਨੂੰ ਇਹ ਦਾਤਿ ਪ੍ਰਾਪਤ ਹੋ ਜਾਵੇ ਤਾਂ ਸਮਝੋ ਕਿ ਓਹ "ਦਰਿ ਦਰਸਨ ਕਾ ਪ੍ਰੀਤਮੁ" ਹੋ ਗਿਆ। ਫਿਰ ਉਸ ਨੂੰ ਕਿਸੇ ਮੁਕਤੀ ਤੇ ਬੈਕੁੰਠ ਦੀ ਲੋੜ ਨਹੀਂ ਰਹਿ ਜਾਂਦੀ:-

ੳ) **ਗੁਰ ਕੀ ਸਾਖੀ ਅੰਮ੍ਰਿਤ ਬਾਣੀ, ਪੀਵਤ ਹੀ ਪਰਵਾਣੁ ਭਇਆ॥**
**ਦਰਿ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ.......** [ਪੰਨਾ ੩੬੦

ਅ) **ਹਰਿ ਦਰਸਨ ਕੇ ਜਨ, ਮੁਕਤਿ ਨ ਮਾਂਗਹਿ,**
**ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ॥** [ਪੰਨਾ ੧੩੨੪

# ਸੂਹੀ ਮਹਲਾ ੫ ਘਰੁ ੩॥

**ੴ ਸਤਿਗੁਰ ਪ੍ਰਸਾਦਿ॥ ਸੇਵਾ ਥੋਰੀ, ਮਾਗਨੁ ਬਹੁਤਾ॥ ਮਹਲੁ ਨ ਪਾਵੈ, ਕਹਤੋ ਪਹੁਤਾ॥੧॥ ਜੋ ਪ੍ਰਿਅ ਮਾਨੇ, ਤਿਨ ਕੀ ਰੀਸਾ॥ ਕੂੜੇ ਮੂਰਖ ਕੀ ਹਾਠੀਸਾ॥੧॥ ਰਹਾਉ॥ ਭੇਖ ਦਿਖਾਵੈ, ਸਚੁ ਨ ਕਮਾਵੈ॥ ਕਹਤੋ ਮਹਲੀ, ਨਿਕਟਿ ਨ ਆਵੈ॥੨॥ ਅਤੀਤੁ ਸਦਾਏ, ਮਾਇਆ ਕਾ ਮਾਤਾ॥ ਮਨਿ ਨਹੀ ਪ੍ਰੀਤਿ, ਕਹੈ ਮੁਖਿ ਰਾਤਾ॥੩॥ ਕਹੁ ਨਾਨਕ, ਪ੍ਰਭ ਬਿਨਉ ਸੁਨੀਜੈ॥ ਕੁਚਲੁ ਕਠੋਰੁ ਕਾਮੀ, ਮੁਕਤੁ ਕੀਜੈ॥੪॥ ਦਰਸਨ ਦੇਖੇ ਕੀ ਵਡਿਆਈ॥ ਤੁਮ ਸੁਖਦਾਤੇ ਪੁਰਖ ਸੁਭਾਈ॥੧॥ ਰਹਾਉ ਦੂਜਾ॥੧॥੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਾਂਗਨੁ, ਬਿਨਉਂ। **ਬਿੰਦੀ ਰਹਿਤ :** ਮਹਲੀ।

**ਫੁਟਕਲ :** ਸਾਵਧਾਨੀ-'ਰੀਸਾ' ਤੇ 'ਹਾਠੀਸਾ' ਪਦ ਬਿੰਦੀ ਸਹਿਤ ਨਹੀਂ ਪੜ੍ਹਨੇ ਇਥੇ ਬਹੁਵਚਨੀ ਰੂਪ ਵਿੱਚ ਨਹੀਂ ਵਰਤਿਆ ਗਿਆ। 'ਗੁਰਬਾਣੀ ਪਾਠ ਦਰਸ਼ਨ' ਵਿੱਚ 'ਠੀਸਾ' ਅਰਥ 'ਗੱਪਾਂ' ਕੀਤੇ ਗਏ ਹਨ। ਮੂਰਖ ਤੇ ਤੀਵੀਂ ਦਾ ਹੱਠ ਜਗਤ ਵਿਚ ਪ੍ਰਸਿਧ ਹੈ। ਇਹ ਅਰਥ ਠੀਕ ਨਹੀਂ।

**ਪਦ ਅਰਥ :** ਥੋਰੀ=ਥੋੜੀ। ਮਹਲੁ=(ਪ੍ਰਭੂ ਦਾ) ਸਰੂਪ। ਕਹਤੋ=ਆਖਦਾ ਹੈ। ਪਹੁਤਾ=ਪਹੁੰਚਿਆ ਹੋਇਆ। ਪ੍ਰਿਅ ਮਾਨੇ=ਪਤੀ ਦੇ ਮੰਨੇ ਸਤਿਕਾਰੇ, ਕਬੂਲੇ ਹੋਏ। ਰੀਸਾ=ਰੀਸ। ਹਾਠੀਸਾ=ਹੱਠ (ਜ਼ਿੱਦ) ਵਾਲੀ ਗੱਲ। ਭੇਖ=ਬਨਾਵਟ। ਸਚੁ=ਸਦਾ ਥਿਰ ਰਹਿਣ ਵਾਲਾ। ਕਹਤੋ=ਕਹਿੰਦਾ ਹੈ, ਭਾਵ ਦਸਦਾ ਹੈ। ਮਹਲੀ=(ਮੈਂ ਮਾਲਕ ਦੇ) ਮਹਲ ਦਾ ਵਸਨੀਕ ਹਾਂ। ਨਿਕਟਿ=ਨੇੜੇ। ਅਤੀਤੁ=ਫ਼ਕਰ, ਤਿਆਗੀ। ਮਾਤਾ=ਮੱਤਾ (ਮਸਤ) ਹੋਇਆ। ਮਨਿ=ਮਨ ਵਿੱਚ। ਕਹੈ ਮੁਖਿ=ਮੂੰਹ ਤੋਂ ਕਹਿੰਦਾ ਹੈ। ਰਾਤਾ=(ਨਾਮ ਵਿੱਚ) ਰੰਗਿਆ ਹੋਇਆ। ਬਿਨਉ=ਬੇਨਤੀ। ਕੁਚਲੁ=ਗੰਦਾ। ਕਠੋਰੁ=ਕਰੜੇ ਦਿਲ ਵਾਲਾ, ਨਿਰਦਈ। ਕਾਮੀ=ਵਿਸ਼ਈ। ਸੁਭਾਈ=ਉਤਮ ਭਾਵ ਵਾਲਾ।

**ਅਰਥ :** (ਹੇ ਭਾਈ !) (ਮੂਰਖ ਜੀਵ) ਸੇਵਾ ਥੋੜੀ (ਕਰਦਾ ਹੈ, ਪਰ ਇਸ ਦੇ ਬਦਲੇ ਮੰਗ ਬਹੁਤ (ਵੱਡੀ ਕਰਦਾ ਹੈ)। (ਪ੍ਰਭੂ ਦੇ) ਮਹਲ (ਸਰੂਪ) ਨੂੰ ਪ੍ਰਾਪਤ ਨਹੀਂ ਕਰਦਾ (ਪ੍ਰੰਤੂ ਆਪਣੇ ਆਪ ਨੂੰ ਲੋਕਾਂ ਵਿਚ ਉਥੇ) ਪਹੁੰਚਿਆ ਹੋਇਆ ਦਸਦਾ ਹੈ।੧।

ਜੋ (ਜੀਵ) ਪਿਆਰੇ (ਪ੍ਰਭੂ) ਦੇ ਸਤਿਕਾਰੇ ਹੋਏ ਹਨ, ਉਨ੍ਹਾਂ ਦੀ ਰੀਸ ਕਰਦਾ ਹੈ। (ਇਸ ਤਰ੍ਹਾਂ ਇਹ) ਝੂਠੇ ਮੂਰਖ ਦੀ ਹੱਠ ਵਾਲੀ (ਗੱਲ) ਹੈ।੧। ਰਹਾਉ।

(ਬਾਹਰੋਂ) ਭੇਖ (ਸਾਧੂਆਂ ਦਾ ਬਣਾਵਟੀ ਰੂਪ) ਦਿਖਾਉਂਦਾ ਹੈ (ਪਰ) ਸਚੁ (ਨਾਮ ਉਕਾ) ਨਹੀਂ ਕਮਾਉਂਦਾ। (ਆਪਣੇ ਮੂੰਹੋਂ) ਕਹਿੰਦਾ ਹੈ (ਕਿ ਮੈਂ ਪ੍ਰਭੂ ਦੇ) ਮਹਲ ਵਿੱਚ ਰਹਿੰਦਾ ਹਾਂ (ਉਂਞ, ਮਹਲ ਦੇ ਕਦੇ) ਨੇੜੇ ਵੀ ਨਾ ਆਇਆ ਹੋਵੇ।੨।

(ਕਥਨੀ ਕਰਕੇ ਆਪਣੇ ਆਪ ਨੂੰ) ਤਿਆਗੀ (ਫ਼ਕਰ) ਸਦਾਉਂਦਾ ਹੈ (ਪਰ ਅੰਦਰੋਂ) ਮਾਇਆ ਦਾ ਮੱਤਾ ਹੋਇਆ ਹੈ। ਮਨ ਵਿੱਚ ਪ੍ਰੀਤੀ ਨਹੀਂ (ਪਰ) ਮੂੰਹੋਂ ਕਹਿੰਦਾ ਹੈ (ਕਿ ਮੈਂ ਨਾਮ ਵਿੱਚ) ਰੱਤਾ ਹੋਇਆ ਹਾਂ।੩।

ਨਾਨਕ ! ਆਖ (ਕਿ) ਹੇ ਪ੍ਰਭੂ ! (ਮੇਰੀ) ਬੇਨਤੀ ਸੁਣੋ। (ਅਜੇਹੇ) ਮੰਦਭਾਗੀ, ਨਿਰਦਈ ਤੇ ਵਿਸ਼ਈ (ਜੀਵ) ਨੂੰ (ਇਹਨਾਂ ਵਿਕਾਰਾਂ ਤੋਂ) ਮੁਕਤ ਕਰ ਲਵੋ।੪।

(ਹੇ ਪ੍ਰਭੂ ! ਤੁਹਾਡਾ) ਦਰਸ਼ਨ ਵੇਖਣ ਦੀ (ਵੱਡੀ) ਵਡਿਆਈ (ਹੈ ਕਿਉਂਕਿ) ਤੁਸੀਂ ਸੁੱਖਾਂ ਦੇ ਦਾਤੇ, ਉਤਮ ਭਾਵ ਵਾਲੇ ਪੁਰਖੁ ਹੋ।੧।ਰਹਾਉ ਦੂਜਾ।੧।੭।

## ਅਰਥ ਭੇਦ ਅਤੇ ਨਿਰਣੈ

**ਕੂੜੇ ਮੂਰਖ ਕੀ ਹਾਠੀਸਾ ॥**

ਪਾਠ ਬੋਧ ਸਮਾਗਮ ਵਿੱਚ ਕੁਝ ਪਾਠੀ ਸਿੰਘਾਂ ਨੇ ਜਪੁ ਜੀ ਸਾਹਿਬ ਵਿੱਚ "ਨਾਨਕ ਨਦਰੀ ਪਾਈਐ, ਕੂੜੀ ਕੂੜੈ ਠੀਸ" ਨੂੰ ਮੁਖ ਰਖ ਕੇ "ਕੂੜੇ ਮੂਰਖ ਕੀਹਾ ਠੀਸਾ" ਪਾਠ ਕਰਨ ਦੀ ਸਲਾਹ ਦਿੱਤੀ ਸੀ ਪਰ ਇਹ ਗਲ ਸਿਰੇ ਨਹੀਂ ਸੀ ਚੜ੍ਹੀ।। ਕਿਉਂਕਿ ਕੋਈ ਗੱਲ ਵੀ ਬਿਨਾ ਵਿਚਾਰੇ ਮੰਨ ਲੈਣੀ ਠੀਕ ਨਹੀਂ ਹੁੰਦੀ।

ਕੋਸ਼ ਵਿੱਚ 'ਠੀਸ' ਪਦ ਦਿੱਤਾ ਗਿਆ ਹੈ ਪਰ ਕਿਸੇ ਨੇ 'ਠੀਸਾ' ਪਦ ਨਹੀਂ ਦਿੱਤਾ। 'ਠੀਸ' ਪਦ ਦੇ ਅਰਥ ਹਨ-ਸ਼ੇਖੀ, ਗੱਪ। ਪਰ 'ਹਾਠੀਸਾ' ਪਦ ਦੇ ਅਰਥ ਮਹਾਨ ਕੋਸ਼ ਵਿੱਚ ਇਉਂ ਦਰਜ ਹਨ:-

ਸੰਗਯਾ-ਹਠ-ਈਪ੍ਰਸਾ ਹਰੇਪ੍ਰਸਾ, ਹਠ ਇੱਛਾ, ਹਠ ਨਾਲ ਪ੍ਰਾਪਤ ਕਰਨ ਦੀ ਵਾਸ਼ਨਾ, "ਕੂੜੇ ਮੂਰਖ ਕੀ ਹਾਠੀਸਾ" (ਸੂਹੀ ਮ: ੫)। ਪੰਜਾਬੀ ਵਿਚ 'ਜੈਸੀਆ' ਦਾ ਸੰਖੇਪ ਈਸਾ ਹੈ। ਹਠ ਜੈਸੀਆਂ ਗੱਲਾਂ। ਮੂਰਖ ਅਤੇ ਤ੍ਰੀਅ ਦਾ ਹੱਠ ਜਗਤ ਵਿੱਚ ਮੰਨੇ ਜਾਂਦੇ ਹਨ। ਸੋ, ਕੂੜੇ ਮਨੁੱਖ ਵਿੱਚ ਸ੍ਰੇਸ਼ਟ ਕਰਨ ਵਾਲੀ ਕੋਈ ਗੱਲ ਨਹੀਂ ਹੁੰਦੀ; ਬਾਹਰਮੁਖੀ ਕੂੜੀਆਂ ਗੱਪਾਂ ਦਾ ਹੀ ਢੰਢੋਰਾ ਪਿਟਦਾ ਰਹਿੰਦਾ ਹੈ:-

**ਜਿਨਿ ਕੀਆ ਤਿਸੁ ਚੀਤਿ ਨ ਆਣੈ॥ ਕੂੜੀ ਕੂੜੀ ਮੁਖਹੁ ਵਖਾਣੈ॥** [ਪੰਨਾ ੧੧੫੧

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਦੋ ਰਹਾਉ ਹਨ। ਪਹਿਲੇ ਤਿੰਨ ਪਦਾਂ ਵਿੱਚ ਅਜਿਹੇ ਮਨੁੱਖ ਦਾ ਚਰਿਤਰ ਦਸਿਆ ਹੈ ਜੋ ਕਹਿੰਦਾ ਹੋਰ ਹੈ ਤੇ ਕਰਦਾ ਕੁਝ ਹੋਰ ਹੈ। ਆਪਣੇ ਆਪ ਨੂੰ ਦਸਦਾ ਕੁਝ ਹੋਰ ਤੇ ਉਸ ਦਾ ਅੰਦਰਲਾ ਕੁਝ ਹੋਰ ਹੈ। ਉਸ ਦਾ "ਕੂੜੇ ਮੂਰਖ ਕੀ ਹਾਠੀਸਾ' ਨਾਲ ਉਲੇਖ ਕੀਤਾ ਹੈ। ਚੌਥੇ ਪਦ ਵਿਚ ਦਰਸ਼ਨ ਦੀ ਅਭਿਲਾਖਾ ਰਖ ਕੇ ਬੇਨਤੀ ਕਰਨ ਦੀ ਜਾਚ ਸਿਖਾਈ ਹੈ।

ਜੇ ਪ੍ਰਭੂ ਬੇਨਤੀ ਸੁਣ ਲਵੇ ਤਾਂ ਬਦਬਖ਼ਤ, ਕੁਚਲ, ਕਠੋਰ ਪਾਪੀ ਮਨੁੱਖ ਭੀ ਮੁਕਤ ਹੋ ਸਕਦੇ ਹਨ। ਇਸ ਨੂੰ ਦਰਸ਼ਨ ਦੇਖਣ ਦੀ ਵਡਿਆਈ ਵਿੱਚ ਸ਼ਾਮਲ ਕਰਕੇ "ਰਹਾਉ ਦੂਜਾ" ਦੇ ਦਿੱਤਾ ਹੈ।

ਸਿਧਾਂਤ ਇਹ ਹੈ ਕਿ ਦੰਭੀ ਸੇਵਕ ਨਾ ਬਣੀਏ। ਸਿੱਖ ਦੀ ਜੋ ਸਹੀ ਰਹਿਣੀ ਬਹਿਣੀ ਹੈ ਉਸ ਅਨੁਸਾਰ ਸਿੱਖ ਬਣ ਕੇ ਗੁਰ-ਪਰਮੇਸ਼ਰ ਦੇ ਦਰਸ਼ਨਾਂ ਦਾ ਲਾਹਾ ਲੈ ਕੇ ਮਨੁੱਖਾ ਜਨਮ ਸਫਲ ਕਰਨ ਦੀ ਜੁਗਤੀ ਅਪਨਾਉਣੀ ਚਾਹੀਦੀ ਹੈ।

**ਸੂਹੀ ਮਹਲਾ ੫॥ ਬੁਰੇ ਕਾਮ ਕਉ, ਊਠਿ ਖਲੋਇਆ॥ ਨਾਮ ਕੀ ਬੇਲਾ, ਪੈ ਪੈ ਸੋਇਆ॥੧॥ ਅਉਸਰ ਅਪਨਾ, ਬੂਝੈ ਨ ਇਆਨਾ॥**

**ਮਾਇਆ ਮੋਹਿ ਸੰਗਿ ਲਪਟਾਨਾ॥੧॥ਰਹਾਉ॥ ਲੋਭ ਲਹਰਿ ਕਉ, ਬਿਗਸਿ ਫੂਲਿ ਬੈਠਾ॥ ਸਾਧ ਜਨਾ ਕਾ ਦਰਸੁ, ਨ ਡੀਠਾ॥੨॥ ਕਬਹੂ ਨ ਸਮਝੈ, ਅਗਿਆਨੁ ਗਵਾਰਾ॥ ਬਹੁਰਿ ਬਹੁਰਿ, ਲਪਟਿਓ ਜੰਜਾਰਾ॥੧॥ ਰਹਾਉ॥ ਬਿਖੈ ਨਾਦ, ਕਰਨ ਸੁਣਿ ਭੀਨਾ॥ ਹਰਿ ਜਸੁ ਸੁਨਤ, ਆਲਸੁ ਮਨਿ ਕੀਨਾ॥੩॥ ਦ੍ਰਿਸਟਿ ਨਾਹੀ ਰੇ ਪੇਖਤ ਅੰਧੇ॥ ਛੋਡਿ ਜਾਹਿ, ਝੂਠੇ ਸਭਿ ਧੰਧੇ॥੧॥ਰਹਾਉ॥ ਕਹੁ ਨਾਨਕ, ਪ੍ਰਭ ਬਖਸ ਕਰੀਜੈ॥ ਕਰਿ ਕਿਰਪਾ, ਮੋਹਿ ਸਾਧ ਸੰਗੁ ਦੀਜੈ॥੪॥ ਤਉ ਕਿਛੁ ਪਾਈਐ, ਜਉ ਹੋਈਐ ਰੇਨਾ॥ ਜਿਸਹਿ ਬੁਝਾਏ, ਤਿਸੁ ਨਾਮੁ ਲੈਨਾ॥੨॥੮॥**

**ਪਦ ਅਰਥ :** ਕਉ=ਲਈ, ਵਾਸਤੇ। ਊਠਿ ਖਲੋਇਆ=ਉਠ ਕੇ ਖੜਾ ਹੋ ਗਿਆ, ਭਾਵ ਆਲਸ ਨਹੀਂ ਕੀਤਾ। ਬੇਲਾ=ਵੇਲਾ। ਪੈ ਪੈ=(ਲੰਮਾ) ਪੈ ਕੇ। ਸੋਇਆ=ਸੌਂ ਗਿਆ। ਅਉਸਰੁ=ਸਮਾਂ। ਰੰਗਿ=ਰੰਗ ਵਿਚ। ਲਪਟਾਨਾ=ਫਸਿਆ ਰਹਿੰਦਾ ਹੈ। ਬਿਗਸਿ=ਖੁਸ਼ ਹੋ ਕੇ। ਫੂਲਿ=ਫੁਲ ਕੇ, ਖਿੜ ਕੇ। ਅਗਿਆਨੁ=ਬੇ-ਸਮਝ। ਗਵਾਰਾ=ਮੂਰਖੁ। ਬਹੁਰਿ ਬਹੁਰਿ=ਮੁੜ ਮੁੜ ਕੇ। ਜੰਜਾਰਾ=ਜੰਜਾਲਾਂ, ਧੰਧਿਆਂ ਵਿੱਚ।੧।ਰਹਾਉ। ਬਿਖੈ ਨਾਦ=ਵਿਸ਼ਿਆਂ ਵਾਲੇ ਗੀਤ। ਕਰਨ ਸੁਣਿ=ਕੰਨਾਂ ਨਾਲ ਸੁਣ ਕੇ। ਭੀਨਾ=ਭਿਜਦਾ, ਰੀਝਦਾ ਹੈ। ਮਨਿ=ਮਨ ਵਿੱਚ। ਦ੍ਰਿਸਟਿ=ਅੱਖਾਂ ਨਾਲ। ਪੇਖਤ=ਵੇਖਦਾ ਹੈ। ਅੰਧੇ=ਹੇ ਅੰਨ੍ਹੇ!। ਜਾਹਿ=ਜਾਵੇਂਗਾ। ਬਖਸ=ਮਿਹਰ, ਕਿਰਪਾ। ਮੋਹਿ=ਮੈਨੂੰ। ਜਉ=ਜੇਕਰ। ਰੇਨਾ=(ਚਰਨ) ਧੂੜ। ਜਿਸਹਿ=ਜਿਸ ਨੂੰ। ਲੈਨਾ=ਲੈਣਾ, ਜਪਣਾ।

**ਅਰਥ :** (ਹੇ ਭਾਈ ! ਮੂਰਖ ਜੀਵ) ਭੈੜੇ ਕੰਮ ਲਈ (ਝੱਟ) ਉਠ ਕੇ ਖੜਾ ਹੋ ਗਿਆ (ਇਸ ਨੇ ਆਲਸ ਨਹੀਂ ਕੀਤਾ, ਪਰ) ਨਾਮ (ਜਪਣ ਦੇ) ਵੇਲੇ ਲੰਮੀਆਂ ਤਾਣ ਕੇ ਸੁਤਾ ਰਿਹਾ।੧।

(ਇਹ) ਬੇਸਮਝ (ਜੀਵ ਆਪਣੇ ਮਨੁਖਾ ਜਨਮ ਦਾ) ਸਮਾ (ਜਾਣਦਾ) ਬੁਝਦਾ ਹੀ ਨਹੀਂ, (ਇਹ ਤਾਂ) ਮਾਇਆ ਦੇ ਮੋਹ ਤੇ ਰੰਗ ਵਿਚ ਫਸਿਆ ਰਹਿੰਦਾ ਹੈ।੧।ਰਹਾਉ।

(ਹੇ ਭਾਈ ! ਇਸ ਦੇ ਮਨ ਵਿਚ ਜੋ) ਲੋਭ ਦੀਆਂ ਲਹਿਰਾਂ (ਉਠਦੀਆਂ ਹਨ ਉਨ੍ਹਾਂ ਦੀ ਪ੍ਰਾਪਤੀ) ਲਈ, ਫੁਲ ਕੇ ਖੁਸ਼ ਹੋ ਕੇ ਬੈਠ ਜਾਂਦਾ ਹੈ (ਪਰ ਇਸ ਨੇ) ਸੰਤ ਜਨਾ ਦਾ (ਕਦੇ ਚਾਉ ਨਾਲ) ਦਰਸ਼ਨ ਨਹੀਂ ਡਿੱਠਾ।੨।

(ਹੇ ਭਾਈ ! ਇਹ) ਬੇਸਮਝ ਮੂਰਖ ਜੀਵ (ਆਤਮਿਕ ਜੀਵਨ ਦੀ ਭਲਾਈ ਵਾਲੀ ਗੱਲ) ਕਦੇ ਵੀ ਨਹੀਂ ਸਮਝਦਾ। ਮੁੜ ਮੁੜ (ਜਗਤ ਦੇ) ਜੰਜਾਲਾਂ (ਧੰਧਿਆਂ) ਵਿਚ ਫਸਦਾ ਹੈ।੧।ਰਹਾਉ।

(ਹੇ ਭਾਈ ! ਇਹ ਜੀਵ) ਵਿਸ਼ਿਆਂ ਦੇ ਗੀਤ ਕੰਨਾ ਨਾਲ ਸੁਣ ਕੇ ਰੀਝਦਾ ਹੈ, (ਪਰ) ਹਰੀ ਦਾ ਜਸ ਸੁਣਨ ਲਈ ਮਨ ਵਿਚ ਆਲਸ ਕਰਦਾ ਹੈ।੨।

ਹੇ ਅਗਿਆਨੀ ਪੁਰਸ਼ ! (ਤੂੰ) ਅੱਖਾਂ ਨਾਲ ਵੇਖਦਾ ਨਹੀਂ ਕਿ (ਦੁਨੀਆਂ ਦੇ) ਸਾਰੇ ਧੰਧੇ ਝੂਠੇ ਹਨ, (ਜਿਹੜੇ ਤੂੰ ਇਥੇ ਹੀ) ਛੱਡ ਕੇ (ਪਰਲੋਕ ਚਲਾ) ਜਾਵੇਂਗਾ।੧।ਰਹਾਉ।

ਨਾਨਕ ! ਆਖ (ਕਿ) ਹੇ ਪ੍ਰਭੂ ! (ਮੇਰੇ ਉਤੇ) ਬਖ਼ਸ਼ਿਸ਼ ਕਰੋ। ਕਿਰਪਾ ਕਰਕੇ ਮੈਨੂੰ ਸਾਧੂ (ਜਨਾਂ ਦਾ) ਸੰਗ ਦਿਉ।੪।

(ਹੇ ਭਾਈ !) ਜੇ ਸੰਤ ਜਨਾਂ ਦੀ (ਚਰਨ) ਧੂੜ ਹੋ ਜਾਈਏ ਤਾਂ ਹੀ ਕੁਝ ਪ੍ਰਾਪਤ ਕਰ ਸਕੀਦਾ ਹੈ। (ਪਰ) ਜਿਸ ਨੂੰ (ਪ੍ਰਭੂ ਇਹ) ਸੋਝੀ ਦੇਵੇਗਾ, ਉਸ ਨੂੰ ਹੀ ਨਾਮ ਜਪਣਾ (ਨਸੀਬ) ਹੋਵੇਗਾ।੧। ਰਹਾਉ।੨।੮।

# ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਮਰਦਾਸ ਜੀ ਦੇ ਅੰਮ੍ਰਿਤ ਬਚਨ ਹਨ:-

**ਮੂਰਖੁ ਹੋਵੈ ਸੋ ਸੁਣੈ, ਮੂਰਖ ਕਾ ਕਹਿਣਾ॥**
**ਮੂਰਖੁ ਕੇ ਕਿਆ ਲਖਣ ਹੈ, ਕਿਆ ਮੂਰਖ ਕਾ ਕਰਣਾ॥**
**ਮੂਰਖੁ ਓਹੁ ਜਿ ਮੁਗਧੁ ਹੈ, ਅਹੰਕਾਰੇ ਮਰਣਾ॥**
**ਏਤੁ ਕਮਾਣੈ ਸਦਾ ਦੁਖੁ, ਦੁਖ ਹੀ ਮਹਿ ਰਹਿਣਾ॥** [ਪੰਨਾ ੯੫੩

ਬਸ, ਬੇਸਮਝ ਮਨੁੱਖ ਭੈੜੇ ਕੰਮ ਲਈ ਝੱਟ ਜਾਗ ਪੈਂਦਾ ਹੈ ਪਰ ਚੰਗੇ ਕੰਮ ਲਈ ਸਦਾ ਆਲਸ ਕਰਦਾ ਹੈ ਪਹਿਲੇ ਦੋ ਰਹਾਉ ਹਨ ਜਿਨ੍ਹਾਂ ਵਿੱਚ ਮੂਰਖ ਮਨੁੱਖ ਦੀ ਕ੍ਰਿਆ ਦਾ ਵਰਣਨ ਹੈ ਅਤੇ ਤੀਜੇ ਰਹਾਉ ਵਿੱਚ ਅਜਿਹੀ ਭੈੜੀ ਸੰਗਤ ਤੋਂ ਬਚਣ ਲਈ ਪਰਮੇਸ਼ਰ ਦੀ ਬਖ਼ਸ਼ਿਸ਼ ਲਈ ਜਾਚਨਾ ਕੀਤੀ ਹੈ:-

**ਕਹੁ ਨਾਨਕ ਪ੍ਰਭ ਬਖਸ ਕਰੀਜੈ॥ ਕਰਿ ਕਿਰਪਾ ਮੋਹਿ ਸਾਧਸੰਗੁ ਦੀਜੈ॥**

ਨਾਲ ਹੀ ਇਹ ਸਿਧਾਂਤਕ ਸੇਧ ਦਿੱਤੀ ਹੈ ਕਿ ਸੰਤ ਜਨਾ ਦੀ ਚਰਨ ਧੂੜ ਹੋਣ ਨਾਲ ਹੀ ਕੁਝ ਪ੍ਰਾਪਤ ਕਰ ਸਕੀਦਾ ਹੈ। ਪਰ ਇਹ ਆਪਣੇ ਵੱਸ ਦੀ ਗਲ ਨਹੀਂ, ਪਰਮਾਤਮਾ ਜਿਸ ਨੂੰ ਇਹ ਸੋਝੀ ਬਖਸ਼ ਦੇਵੇ, ਉਸ ਨੂੰ ਹੀ ਨਾਮ-ਸਿਮਰਨ ਦੀ ਦਾਤਿ ਨਸੀਬ ਹੁੰਦੀ ਹੈ।

**ਸੂਹੀ ਮਹਲਾ ੫॥ ਘਰ ਮਹਿ ਠਾਕੁਰੁ ਨਦਰਿ ਨ ਆਵੈ॥ ਗਲ ਮਹਿ, ਪਾਹਣੁ ਲੈ ਲਟਕਾਵੈ॥੧॥ ਭਰਮੇ ਭੂਲਾ, ਸਾਕਤੁ ਫਿਰਤਾ॥ ਨੀਰੁ ਬਿਰੋਲੈ, ਖਪਿ ਖਪਿ ਮਰਤਾ॥੧॥ਰਹਾਉ॥ ਜਿਸ ਪਾਹਣ ਕਉ, ਠਾਕੁਰੁ ਕਹਤਾ॥ ਓਹੁ ਪਾਹਣੁ, ਲੈ ਉਸ ਕਉ ਡੁਬਤਾ॥੨॥ ਗੁਨਹਗਾਰ, ਲੂਣ ਹਰਾਮੀ॥ ਪਾਹਣ ਨਾਵ, ਨ ਪਾਰਗਿਰਾਮੀ॥੩॥ ਗੁਰ ਮਿਲਿ, ਨਾਨਕ ਠਾਕੁਰੁ ਜਾਤਾ॥ ਜਲਿ ਥਲਿ ਮਹੀਅਲਿ, ਪੂਰਨ ਬਿਧਾਤਾ॥੪॥੩॥੯॥**

**ਪਦ ਅਰਥ :** ਘਰ ਮਹਿ=(ਹਿਰਦੇ ਰੂਪੀ) ਘਰ ਵਿੱਚ। ਨਦਰਿ=ਨਜ਼ਰ। ਪਾਹਣ=ਪੱਥਰ (ਭਾਵ ਮੂਰਤੀ)। ਸਾਕਤ=ਪਰਮੇਸ਼ਰ ਤੋਂ ਬੇਮੁੱਖ, ਸ਼ਕਤੀ ਦਾ ਉਪਾਸ਼ਕ। ਨੀਰੁ ਬਿਰੋਲੈ=ਪਾਣੀ ਰਿੜਕਦਾ ਹੈ। ਖਪਿ ਖਪਿ ਮਰਤਾ=ਖਪ ਖਪ ਕੇ ਮਰਦਾ ਹੈ ਭਾਵ ਵਿਅਰਥ ਮਿਹਨਤ ਕਰਦਾ ਹੈ। ਕਹਤਾ=ਕਹਿੰਦਾ, ਆਖਦਾ ਹੈ। ਗੁਨਹਗਾਰ=ਹੇ ਪਾਪੀ !। ਲੂਣ ਹਰਾਮੀ=ਲੂਣ ਖਾ ਕੇ ਸ਼ੁਕਰੁ ਨਾ ਕਰਨ ਵਾਲੇ ਅਕ੍ਰਿਤਘਣ। ਪਾਹਣ ਨਾਵ=ਪੱਥਰ ਦੀ ਬੇੜੀ। ਨ ਪਾਰਗਿਰਾਮੀ=ਪਾਰ ਪਹੁੰਚਣ ਵਾਲੀ ਨਹੀਂ। ਠਾਕੁਰ=ਮਾਲਕ। ਥਲਿ=ਧਰਤੀ। ਵਿੱਚ। ਮਹੀਅਲਿ=ਪੁਲਾੜ ਵਿੱਚ। ਪੂਰਨ=ਵਿਆਪਕ। ਬਿਧਾਤਾ=ਕਰਮਾਂ ਦਾ ਫਲ ਪ੍ਰਦਾਤਾ, ਪਰਮੇਸ਼ਰ।

**ਅਰਥ:** (ਹੇ ਭਾਈ ! ਸਮੁੱਚੇ ਵਿਸ਼ਵ ਦਾ) ਮਾਲਕ (ਜੋ ਹਿਰਦੇ ਰੂਪੀ) ਘਰ ਵਿਚ ਵਸਦਾ ਹੈ (ਸਾਕਤ ਪੁਰਸ਼ ਨੂੰ) ਨਜ਼ਰ ਹੀ ਨਹੀਂ ਆਉਂਦਾ। (ਉਹ) ਪੱਥਰ ਦੀ (ਮੂਰਤੀ) ਲੈ ਕੇ ਗਲੇ ਵਿਚ ਲਟਕਾਉਂਦਾ ਹੈ।੧।

(ਹੇ ਭਾਈ !) ਸਾਕਤ (ਪੁਰਸ਼) ਭਰਮ ਵਿੱਚ ਭੁੱਲਾ ਹੋਇਆ (ਇਧਰ ਉਧਰ ਭਟਕਦਾ) ਫਿਰਦਾ ਹੈ, (ਅਤੇ ਪੱਥਰ ਪੂਜਦਾ ਮਾਨੋ) ਪਾਣੀ ਨੂੰ ਰਿੜਕਦਾ ਫਿਰਦਾ ਹੈ, ਖਪ ਖਪ ਕੇ (ਐਵੇਂ) ਮਰਦਾ ਪਿਆ ਹੈ (ਭਾਵ ਵਿਅਰਥ ਮਿਹਨਤ ਕਰ ਰਿਹਾ ਹੈ)।੧।ਰਹਾਉ।

(ਹੇ ਭਾਈ !) ਜਿਸ ਪੱਥਰ ਨੂੰ ਠਾਕਰ ਆਖਦਾ ਹੈ, ਉਹ ਪੱਥਰ ਹੀ ਉਸ ਨੂੰ (ਆਪਣੇ ਨਾਲ) ਲੈ ਕੇ (ਪਾਣੀ ਵਿਚ ਜਾ) ਡੁੱਬਦਾ ਹੈ।੨।

ਹੇ ਪਾਪੀ ! ਹੇ ਅਕ੍ਰਿਤਘਣ ! (ਹੋਸ਼ ਕਰ), ਪੱਥਰ ਦੀ ਬੇੜੀ ਪਾਰ ਜਾਣ ਵਾਲੀ ਨਹੀਂ, (ਭਾਵ ਪੱਥਰ ਮੂਰਤੀ ਦੀ ਪੂਜਾ ਸੰਸਾਰ ਤੋਂ ਪਾਰ ਪਹੁੰਚਾਣ ਵਾਲੀ ਨਹੀਂ)।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਸਾਂ ਗੁਰੂ ਨੂੰ ਮਿਲ ਕੇ ਮਾਲਕ ਨੂੰ ਜਾਣਿਆ ਹੈ (ਕਿ ਉਹ) ਕਰਮਾਂ ਦਾ ਫਲ ਪ੍ਰਦਾਤਾ ਪਾਣੀ ਵਿੱਚ, ਧਰਤੀ ਵਿੱਚ, ਪੁਲਾੜ ਵਿੱਚ (ਹਰ ਥਾਂ ਤੇ ਪਰੀ) ਪੂਰਨ (ਵਿਆਪਕ) ਹੈ।੪।੩।੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਾਕਤ (ਸ਼ਕਤੀ ਦੇ ਉਪਾਸ਼ਕ) ਪੁਰਸ਼ ਦੀ ਤਸਵੀਰ ਖਿਚੀ ਹੈ। ਜੋ ਆਪਣੇ ਗਲ ਵਿਚ ਪੱਥਰ ਦੀ ਮੂਰਤੀ ਲਟਕਾ ਕੇ ਲੋਕਾਂ ਨੂੰ ਵੱਡਾ ਕ੍ਰਿਸ਼ਨ ਤੇ ਰਾਮ ਭਗਤ ਦਸਦਾ ਹੈ ਪਰ ਜੇ ਇਸ ਦੀਆਂ ਕਰਤੂਤਾਂ ਵਲ ਤਕੋ ਤਾਂ ਇਹ ਭਰਮ ਵਿਚ ਭੁਲਾ ਹੋਇਆ ਪਾਣੀ ਹੀ ਰਿੜਕਦਾ ਫਿਰਦਾ ਹੈ। ਭਾਵ ਇਸ ਨੂੰ ਹਰੇਕ ਹਿਰਦੇ ਵਿਚ ਵਸਦੇ ਸਰਬ ਵਿਆਪੀ ਠਾਕੁਰ ਦੀ ਸੋਝੀ ਹੀ ਨਹੀਂ ਆਈ।

ਸਿਧਾਂਤ ਇਹ ਹੈ ਕਿ ਬ੍ਰਹਮ-ਦਰਸ਼ਨ ਦੀ ਸੋਝੀ ਸਤਿਗੁਰੂ ਨੂੰ ਮਿਲ ਕੇ ਹੀ ਹੁੰਦੀ ਹੈ, ਵੇਖਾ-ਵੇਖੀ ਕਰਮ ਕਾਂਡ ਕਰਨ ਨਾਲ ਆਤਮਿਕ ਜੀਵਨ ਦੀ ਪ੍ਰਾਪਤੀ ਨਹੀਂ ਹੁੰਦੀ। ਜਰਾ ਸੋਚੋ! ਜੇ ਪੱਥਰ ਦੀ ਬੇੜੀ ਮਨੁੱਖ ਨੂੰ ਦਰਯਾ ਤੋਂ ਪਾਰ ਨਹੀਂ ਕਰ ਸਕਦੀ ਤਾਂ ਪੱਥਰ ਮੂਰਤੀ ਦੀ ਪੂਜਾ ਭਵ-ਸਗਾਰ ਤੋਂ ਤਾਰਨ ਲਈ ਕਿਵੇਂ ਸਮਰਥ ਮੰਨੀ ਜਾ ਸਕਦੀ ਹੈ? ਗੁਰਬਾਣੀ ਵਿਚ ਪੱਥਰ-ਪੂਜਾ ਦੀ ਵਿਰੋਧਤਾ ਵਾਲੇ ਹੇਠ ਲਿਖੇ ਕਈ ਪ੍ਰਮਾਣ ਮਿਲਦੇ ਹਨ:-

ੳ) **ਨ ਪਾਥਰੁ ਬੋਲੈ ਨਾ ਕਿਛੁ ਦੇਇ॥ ਫੋਕਟ ਕਰਮ, ਨਿਹਫਲ ਹੈ ਸੇਵ॥੨॥** [ਪੰਨਾ ੧੧੬੦

ਅ) **ਕਬੀਰ ਠਾਕੁਰੁ ਪੂਜਹਿ ਮੋਲਿ ਲੈ, ਮਨ ਹਠ ਤੀਰਥ ਜਾਹਿ॥**
**ਦੇਖਾ ਦੇਖੀ ਸ੍ਵਾਂਗੁ ਧਰਿ, ਭੂਲੇ ਭਟਕਾ ਖਾਹਿ॥** [ਪੰਨਾ ੧੩੭੧

ੲ) **ਕਬੀਰ ਪਾਹਨ ਪਰਮੇਸੁਰੁ ਕੀਆ, ਪੂਜੈ ਸਭੁ ਸੰਸਾਰੁ ॥**
**ਇਸ ਭਰਵਾਸੇ ਜੋ ਰਹੇ, ਬੂਡੇ ਕਾਲੀ ਧਾਰ ॥** [ਪੰਨਾ ੧੩੭੧

**ਸੂਹੀ ਮਹਲਾ ੫॥ ਲਾਲਨ ਰਾਵਿਆ ਕਵਨ ਗਤੀ, ਰੀ॥ ਸਖੀ ਬਤਾਵਹੁ ਮੁਝਹਿ ਮਤੀ, ਰੀ॥੧॥ ਸੂਹਬ ਸੂਹਬ ਸੂਹਵੀ॥ ਅਪਨੇ ਪ੍ਰੀਤਮ ਕੈ ਰੰਗਿ ਰਤੀ॥੧॥ਰਹਾਉ॥ ਪਾਵ ਮਲੋਵਉ, ਸੰਗਿ ਨੈਨ ਭਤੀਰੀ॥ ਜਹਾ ਪਠਾਵਹੁ, ਜਾਂਉ ਤਤੀ ਰੀ॥੨॥ ਜਪ ਤਪ ਸੰਜਮ ਦੇਉ ਜਤੀ, ਰੀ॥ ਇਕ ਨਿਮਕ ਮਿਲਾਵਹੁ ਮੋਹਿ ਪ੍ਰਾਨ ਪਤੀ, ਰੀ॥੩॥ ਮਾਣੁ ਤਾਣੁ ਅਹੰਬੁਧਿ ਹਤੀ, ਰੀ॥ ਸਾ ਨਾਨਕ ਸੋਹਾਗਵਤੀ, ਰੀ॥੪॥੪॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਾਂਵ, ਮਲੋਵਉਂ, ਜਹਾਂ, ਜਾਉਂ, ਦੇਉਂ।

**ਪਦ ਅਰਥ :** ਲਾਲਨ=ਪਿਆਰਾ (ਵਾਹਿਗੁਰੂ) ਰਾਵਿਆ=ਆਨੰਦ ਮਾਣਿਆ ਹੈ। ਕਵਨ ਗਤੀ=ਕਿਸ ਤਰੀਕੇ ਨਾਲ?। ਰੀ=ਹੇ ਸਖੀ!। ਮਤੀ=ਅਕਲ, ਸਿਖਿਆ। ਸੂਹਬ=ਸੂਹਾ, ਲਾਲੋ ਲਾਲ। ਸੂਹਵੀ=ਸੂਹੀ ਲਾਲ ਹੋ ਰਹੀ ਹੈ। ਰੰਗਿ=ਪ੍ਰੇਮ ਵਿੱਚ। ਰਤੀ=ਰੰਗੀ ਹੋਈ ਹੈ। ਪਾਵ=ਪੈਰ। ਮਲੋਵਉ=ਮੱਲਾਂਗੀ। ਸੰਗਿ=ਨਾਲ। ਨੈਨ ਭਤੀਰੀ=ਅੱਖਾਂ ਦੀ ਧੀਰੀ ਨਾਲ। ਜਹ=ਜਿਸ ਥਾਂ! ਪਠਾਵਹੁ=ਭੇਜੋਗੇ। ਜਾਉ=ਮੈਂ ਜਾਵਾਂਗੀ। ਤਤੀ ਰੀ=ਉਥੇ ਹੀ। ਦੇਉ=ਮੈਂ ਦੇਵਾਂ। ਜਤੀ=ਜਤ। ਨਿਮਖ=ਅੱਖ ਝਮਕਣ ਜਿਤਨਾ ਸਮਾਂ। ਪ੍ਰਾਨਪਤੀ=ਪ੍ਰਾਣਾ ਦਾ ਮਾਲਕ। ਅਹੰਬੁਧਿ=ਹੰਕਾਰ ਵਾਲੀ ਬੁਧੀ। ਹਤੀ=ਨਾਸ ਕੀਤੀ ਹੈ। ਸਾ=ਓਹ। ਸੋਹਾਗਵਤੀ=ਸੁਹਾਗਵੰਤੀ, ਖਸਮ ਵਾਲੀ।

**ਸੋਗੁ ਨ ਹਰਖਾ॥ ਸਾਚ ਨਾਮ ਕੀ, ਅੰਮ੍ਰਿਤ ਵਰਖਾ॥੩॥ ਗੁਹਜ ਕਥਾ ਇਹ, ਗੁਰ ਤੇ ਜਾਣੀ॥ ਨਾਨਕੁ ਬੋਲੈ, ਹਰਿ ਹਰਿ ਬਾਣੀ॥੪॥੬॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿੰ, ਵਾਸਹਿੰ, ਨੇਤ੍ਰਹੁੰ, ਊਹਾਂ, ਕਰਹਿੰ।

**ਪਦ ਅਰਥ :** ਸੂਖ ਮਹਲ=ਸੁਖਦਾਇਕ (ਆਨੰਦ ਦੇਣ ਵਾਲੇ) ਭਵਨ। ਜਾ ਕੇ=ਜਿਸ (ਪ੍ਰਭੂ) ਦੇ। ਊਚ ਦੁਆਰੇ=ਉਚੇ ਦਰਵਾਜੇ। ਤਾ ਮਹਿ=ਉਨ੍ਹਾਂ ਵਿੱਚ। ਵਾਸਹਿ=ਵਸਦੇ ਹਨ। ਸਹਜ ਕਥਾ=ਆਤਮਿਕ ਅਡੋਲਤਾ ਵਾਲੀ ਕਥਾ। ਅਤਿ=ਬਹੁਤ ਹੀ। ਵਿਰਲੇ ਕਾਹੂ=ਕਿਸੇ ਵਿਰਲੇ ਨੇ। ਨੇਤ੍ਰਹੁ=ਨੈਣਾ ਤੋਂ। ਡੀਠੀ=ਵੇਖੀ। ਤਹ=ਉਥੇ। ਗੀਤ ਨਾਦ=ਸ਼ਬਦ ਕੀਰਤਨ। ਅਖਾਰੇ=(ਅਖਾੜੇ) ਜੋੜ ਮੇਲੇ। ਸੰਗਾ=ਸਹਿਤ। ਊਹਾ=ਉਥੇ। ਕਰਹਿ=ਕਰਦੇ ਹਨ। ਰੰਗਾ=ਪ੍ਰੇਮ, ਆਨੰਦ। ਮਰਣੁ=ਮੌਤ। ਸੋਗੁ=ਗ਼ਮ। ਹਰਖਾ=ਖੁੱਸ਼ੀ। ਅੰਮ੍ਰਿਤ ਵਰਖਾ=ਅਮਰ (ਨਾਮ) ਦੀ ਵਰਖਾ। ਗੁਹਜ ਕ਼ਥਾ=ਗੁੱਝੀ ਵਾਰਤਾ। ਗੁਰ ਤੇ=ਗੁਰੂ ਪਾਸੋਂ।

**ਅਰਥ :** (ਹੇ ਭਾਈ !) ਜਿਸ (ਪ੍ਰਭੂ ਦੇ) ਸੁਖਦਾਇਕ (ਆਨੰਦ ਦੇਣ ਵਾਲੇ) ਮਹਲ (ਤੇ) ਉਚੇ ਦਰਵਾਜੇ ਹਨ, ਉਨ੍ਹਾਂ ਵਿੱਚ (ਪ੍ਰਭੂ ਦੇ) ਪਿਆਰੇ ਭਗਤ ਵਸਦੇ ਹਨ।੧।

(ਹੇ ਭਾਈ !) ਪ੍ਰਭੂ ਦੀ ਸਹਜ (ਭਾਵ ਆਤਮਿਕ ਅਡੋਲਤਾ ਪੈਦਾ ਕਰਨ ਵਾਲੀ) ਕਥਾ ਬਹੁਤ ਮਿੱਠੀ (ਰਸਦਾਇਕ) ਹੈ। (ਪਰ ਕਿਸੇ) ਵਿਰਲੇ (ਗੁਰਮੁਖ) ਨੇ ਆਤਮਿਕ) ਨੈਣਾਂ ਤੋਂ ਵੇਖੀ ਹੈ (ਭਾਵ ਉਸ ਕਥਾ ਦਾ ਰਸ ਮਾਣਿਆ ਹੈ)।੧।ਰਹਾਉ।

(ਹੇ ਭਾਈ !) ਉਥੇ (ਅਨੰਦ-ਭਵਨ ਵਿੱਚ) ਪ੍ਰਭੂ ਦੀਆਂ ਸਿਫਤਾਂ ਦੇ ਗੀਤ ਸ਼ਬਦ-(ਕੀਰਤਨ ਕਰਨ ਵਾਲਿਆਂ ਦੇ) ਨਾਲ ਅਖਾੜੇ (ਜੋੜ ਮੇਲੇ ਭਰੇ ਹੁੰਦੇ ਹਨ)। ਉਥੇ (ਪਰਮੇਸ਼ਰ ਦੇ) ਸੰਤ-ਜਨ ਹਰੀ ਪ੍ਰੇਮ (ਦਾ ਅਨੰਦ) ਮਾਣਦੇ ਹਨ।੨।

(ਹੇ ਭਾਈ !) ਉਥੇ ਨਾ ਮੌਤ ਤੇ (ਨਾ) ਜੀਵਣ, ਨਾ ਗ਼ਮੀ ਤੇ (ਨਾ) ਖੁਸ਼ੀ (ਕੁਝ ਵੀ ਨਹੀਂ ਵਿਆਪਦਾ)। (ਉਥੇ ਹਰ ਵੇਲੇ) ਸਚ ਨਾਮ ਦੀ ਅੰਮ੍ਰਿਤ ਵਰਖਾ (ਹੁੰਦੀ ਰਹਿੰਦੀ ਹੈ)।੩।

(ਹੇ ਭਾਈ ! ਅਸਾਂ) ਇਹ (ਸਹਜ ਅਵਸਥਾ ਦੀ) ਗੁੱਝੀ ਵਾਰਤਾ ਗੁਰੂ ਪਾਸੋਂ ਸਮਝੀ ਹੈ। (ਇਸ ਲਈ) ਨਾਨਕ (ਦਾਸ, ਹਰ ਵੇਲੇ ਗੁਰੂ ਦੀ ਬਖ਼ਸ਼ੀ ਹੋਈ) ਬਾਣੀ 'ਹਰਿ ਹਰਿ' ਹੀ ਬੋਲਦਾ ਹੈ।੪।੬।੧੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਆਤਮਾ ਦੀ ਉਸ ਅਡੋਲ ਅਵਸਥਾ ਦਾ ਵਰਣਨ ਹੈ ਜਿਥੇ ਮਨੁੱਖ ਪ੍ਰਭੂ ਨਾਲ ਇਕਮਿਕ ਹੋ ਜਾਂਦਾ ਹੈ ਅਤੇ ਉਸ ਪਰਮੇਸ਼ਰ ਦੇ ਅਨੰਦਮਈ ਭਵਨ "ਅਨਭਉ ਨਗਰਿ' ਦਾ ਰੰਗ ਮਾਣਦਾ ਹੈ। ਸਹਜ ਦੀ ਅਕਥ ਤੇ ਗੁਹਝ ਕਥਾ ਜੋ ਅਤਿ ਮਿਠੀ ਹੈ, ਇਸ ਦਾ ਰੱਸ ਤੇ ਰਹੱਸ, ਹਰੇਕ ਮਨੁੱਖ ਨਹੀਂ ਮਾਣ ਸਕਦਾ। ਜਿਸ ਨੇ ਚਖੀ ਹੈ "ਸਾਚੀ ਬਾਣੀ, ਮੀਠੀ ਅੰਮ੍ਰਿਤਧਾਰ" (ਪੰਨਾ ੧੨੭੫) ਉਹੀ ਦਸ ਸਕਦਾ ਹੈ। ਇਸ ਕਥਾ ਬਾਰੇ ਗੁਰਦੇਵ ਪਿਤਾ ਜੀ ਨੇ ਇਹ ਗਲ ਪਹਿਲਾਂ ਹੀ ਅੰਕਿਤ ਕਰ ਦਿਤੀ ਹੈ "ਵਿਰਲੈ ਕਾਹੂ, ਨੇਤ੍ਰਹੁ ਡੀਠੀ"।

ਸਹਜ ਕਥਾ ਦੇ ਦਰਸ਼ਨ ਗੁਰੂ ਦੀ ਕਿਰਪਾ ਨਾਲ ਆਤਮ-ਦਰਸੀ ਪੁਰਸ਼ਾਂ ਨੂੰ ਹੀ ਨਸੀਬ ਹੁੰਦੇ ਹਨ। ਪਰਮੇਸ਼ਰ ਦੇ ਪਿਆਰੇ ਭਗਤ ਜਿਹੜੇ ਪ੍ਰਭੂ ਦੇ ਮਹਿਲਾਂ ਵਿਚ ਵਸਦੇ ਹਨ ਓਹ ਸੰਗਮਰਮਰੀ ਪੱਥਰਾਂ ਦੇ ਬਣੇ ਹੋਏ ਨਹੀਂ ਹੁੰਦੇ। ਉਸ ਸਚ ਖੰਡ ਦਰਬਾਰ ਦੇ ਅਨੁਭਵੀ ਦਰਸ਼ਨ, ਸਤਿਗੁਰਾਂ ਦੀ ਬਖ਼ਸ਼ੀ ਹੋਈ ਦਿਬ-ਦ੍ਰਿਸ਼ਟੀ ਨਾਲ ਕੀਤੇ ਜਾ ਸਕਦੇ ਹਨ। ਗੁਰਬਾਣੀ ਵਿੱਚ ਉਸ ਦਰਬਾਰ ਦੀ ਮਹਿਮਾ ਨੂੰ ਇਉਂ

ਨਿਰੂਪਣ ਕੀਤਾ ਗਿਆ ਹੈ:-

**ਸਭ ਤੇ ਊਚ, ਜਾ ਕਾ ਦਰਬਾਰੁ॥ ਸਦਾ ਸਦਾ, ਤਾ ਕਉ ਜੋਹਾਰੁ॥**
**ਊਚੇ ਤੇ ਊਚਾ, ਜਾ ਕਾ ਥਾਨੁ॥ ਕੋਟਿ ਅਘਾ, ਮਿਟਹਿ ਹਰਿਨਾਮ॥** [ਪੰਨਾ ੧੧੪੪

ਨਾਮ-ਰਸੀਏ ਗੁਰਮੁਖ, ਜੋ ਪਰਮੇਸ਼ਰ ਨੂੰ ਸਦਾ ਹਾਜ਼ਰ-ਨਾਜ਼ਰ ਜਾਣਦੇ ਹਨ, ਉਹ ਪ੍ਰਭੂ ਦੇ ਸੁਖਦਾਇਕ ਮਹਿਲਾਂ ਵਿਚ ਸਦਾ ਹੀ ਅਨਭਉ ਬਾਣੀ ਦੇ ਕੀਰਤਨ ਦਾ ਆਨੰਦ ਮਾਣਦੇ ਹਨ।

ਸ੍ਰੀ ਗੁਰੂ ਅਮਰਦਾਸ ਜੀ ਨੇ ਸਹਜ ਅਵਸਥਾ ਦੇ ਦਰਸ਼ਨ ਬਾਰੇ ਬੜੇ ਕਮਾਲ ਦੇ ਬਚਨ ਕਹੇ ਹਨ ਕਿ "ਸਹਜ ਅਵਸਥਾ" ਦਸਣ ਵਾਲੀ ਵਸਤੂ ਨਹੀਂ ਹੈ, ਇਨ੍ਹਾਂ ਸੁਖ-ਮਹਿਲਾਂ ਦੇ ਰਹੱਸ ਓਹੀ ਜਾਣਦਾ ਹੈ ਜਿਸ ਨੂੰ ਗੁਰੂ ਦੀ ਕਿਰਪਾ ਨਾਲ "ਸਹਜ-ਪਦ" ਪ੍ਰਾਪਤ ਹੋ ਗਿਆ ਹੈ:-

**ਜਾ ਕੈ ਸਹਜੁ ਭਇਆ, ਸੋ ਜਾਣੈ॥ ਨਾਨਕ ਦਾਸ, ਤਾ ਕੈ ਕੁਰਬਾਣੈ॥** [ਪੰਨਾ ੨੩੭

**ਸੂਹੀ ਮਹਲਾ ੫॥ ਜਾ ਕੈ ਦਰਸਿ, ਪਾਪ ਕੋਟਿ ਉਤਾਰੇ॥ ਭੇਟਤ ਸੰਗਿ, ਇਹੁ ਭਵਜਲੁ ਤਾਰੇ॥੧॥ ਓਇ ਸਾਜਨ, ਓਇ ਮੀਤ ਪਿਆਰੇ॥ ਜੋ ਹਮ ਕਉ, ਹਰਿਨਾਮੁ ਚਿਤਾਰੇ॥੧॥ਰਹਾਉ॥ ਜਾ ਕਾ ਸਬਦੁ ਸੁਨਤ, ਸੁਖ ਸਾਰੇ॥ ਜਾਕੀ ਟਹਲ, ਜਮਦੂਤ ਬਿਦਾਰੇ॥੨॥ ਜਾ ਕੀ ਧੀਰਕ, ਇਸੁ ਮਨਹਿ ਸਧਾਰੈ॥ ਜਾ ਕੈ ਸਿਮਰਣਿ, ਮੁਖ ਉਜਲਾਰੇ॥੩॥ ਪ੍ਰਭ ਕੇ ਸੇਵਕ, ਪ੍ਰਭਿ ਆਪਿ ਸਵਾਰੇ॥ ਸਰਣਿ ਨਾਨਕ ਤਿਨ, ਸਦ ਬਲਿਹਾਰੇ॥੪॥੭॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਂ ਕੇ, ਜਾਂ ਕੀ, ਜਾਂ ਕੈ, ਮਨਹਿਂ।

**ਨੋਟ :** 'ਜਾਂ' ਬਹੁਵਚਨ ਦਾ ਲਖਾਇਕ ਅਥਵਾ ਆਦਰਵਾਚੀ ਹੋਣ ਕਰਕੇ ਬਿੰਦੀ ਦਾ ਪ੍ਰਯੋਗ ਕਰਨਾ ਜ਼ਰੂਰੀ ਹੁੰਦਾ ਹੈ।

**ਪਦ ਅਰਥ :** ਜਾ ਕੈ ਦਰਸਿ=ਜਿਨ੍ਹਾਂ ਦੇ ਦਰਸ਼ਨ ਨਾਲ। ਕੋਟਿ=ਕ੍ਰੋੜਾਂ। ਉਤਾਰੇ=ਲਹਿ ਜਾਂਦੇ ਹਨ। ਭੇਟਤ ਸੰਗਿ=ਨਾਲ ਮਿਲਦਿਆਂ। ਭਵਜਲੁ=ਸੰਸਾਰ ਸਮੁੰਦਰ। ਓਇ=ਓਹ। ਚਿਤਾਰੇ=ਚੇਤੇ ਕਰਾਂਦੇ ਹਨ। ਜਾ ਕੀ=ਜਿਨ੍ਹਾਂ ਦੀ। ਬਿਦਾਰੇ=ਦੂਰ ਹੋ ਜਾਂਦੇ ਹਨ। ਧੀਰਕ=ਧੀਰਜ। ਮਨਹਿ=ਮਨ ਨੂੰ। ਸਧਾਰੇ=ਆਸਰਾ ਦਿੰਦੀ ਹੈ। ਉਜਲਾਰੇ=ਉੱਜਲ।

**ਅਰਥ :** (ਹੇ ਭਾਈ !) ਜਿਨ੍ਹਾਂ ਦੇ ਦਰਸ਼ਨ ਨਾਲ ਕ੍ਰੋੜਾਂ ਪਾਪ ਲਹਿ ਜਾਂਦੇ ਹਨ, (ਜਿਨ੍ਹਾਂ ਦੇ) ਨਾਲ ਮਿਲਦਿਆਂ ਇਸ ਸੰਸਾਰ ਸਾਗਰ ਤੋਂ ਤਰ ਜਾਈਦਾ ਹੈ।੧।

(ਹੇ ਭਾਈ !) ਜਿਹੜੇ ਸਾਨੂੰ ਪਰਮਾਤਮਾ ਦਾ ਨਾਮ ਚੇਤੇ ਕਰਾਂਦੇ ਹਨ, ਓਹ ਸਜਣ (ਸੰਤ ਜਨ ਮੇਰੇ) ਪਿਆਰੇ ਮਿੱਤਰ ਹਨ।੧।ਰਹਾਉ।

(ਹੇ ਭਾਈ !) ਜਿਨ੍ਹਾਂ ਦਾ ਉਪਦੇਸ਼ ਸੁਣਦਿਆਂ, ਸਾਰੇ (ਆਤਮਿਕ) ਸੁਖ (ਮਿਲ ਜਾਂਦੇ ਹਨ), ਜਿਨ੍ਹਾਂ ਦੀ ਸੇਵਾ ਕੀਤਿਆਂ ਜਮਦੂਤ ਦੂਰ ਹੋ ਜਾਂਦੇ ਹਨ (ਭਜ ਜਾਂਦੇ ਹਨ)।੨।

(ਹੇ ਭਾਈ !) ਜਿਨ੍ਹਾਂ ਦੀ ਧੀਰਜ, ਇਸ ਮਨ ਨੂੰ ਆਸਰਾ ਦਿੰਦੀ ਹੈ, ਜਿਨ੍ਹਾਂ ਦੇ (ਸੰਗ) ਸਿਮਰਣ ਨਾਲ ਮੂੰਹ ਉਜਲੇ ਹੋ ਜਾਂਦੇ ਹਨ।੩।

(ਹੇ ਭਾਈ !) ਪ੍ਰਭੂ ਦੇ (ਅਜਿਹੇ) ਸੇਵਕ ਪ੍ਰਭੂ ਨੇ ਆਪ ਹੀ ਸਵਾਰੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਸੇਵਕਾਂ) ਦੀ ਸ਼ਰਣ ਵਿੱਚ ਪੈ ਕੇ ਉਨ੍ਹਾਂ ਤੋਂ ਸਦਾ ਕੁਰਬਾਨ ਜਾਣਾ ਚਾਹੀਦਾ ਹੈ।੪।੭।੧੩।

**ਅਚੇਤ ਬਿਵਸਥਾ ਮਹਿ ਲਪਟਾਨੈ॥੧॥ਰਹਾਉ॥ ਮਹਾ ਮੋਹਿ ਮੋਹਿਓ ਗਾਵਾਰਾ॥ ਪੇਖਤ ਪੇਖਤ, ਊਠਿ ਸਿਧਾਰਾ॥੨॥ ਊਚ ਤੇ ਊਚ, ਤਾ ਕਾ ਦਰਬਾਰਾ॥ ਕਈ ਜੰਤ, ਬਿਨਾਹਿ ਉਪਾਰਾ॥੩॥ ਦੂਸਰ ਹੋਆ, ਨਾ ਕੋ ਹੋਈ॥ ਜਪਿ ਨਾਨਕ ਪ੍ਰਭ ਏਕੋ ਸੋਈ॥੪॥੧੦॥੧੬॥**

**ਪਦ ਅਰਥ :** ਕਵਨ ਕਾਜ=ਕਿਸ ਕੰਮ ?। ਬਾਰ=ਦੇਰ। ਕਾਈ=ਕੋਈ। ਅਚੇਤ=ਗਾਫ਼ਲ। ਬਿਵਸਥਾ=ਹਾਲਤ। ਲਪਟਾਨੈ=ਚੰਬੜਦਾ ਹੈ। ਮੋਹਿ=ਮੋਹਿ ਵਿੱਚ। ਮੋਹਿਓ=ਮੋਹਿਆ ਪਿਆ ਹੈ। ਪੇਖਤ=ਵੇਖਦਿਆਂ। ਊਠਿ=ਉਠ ਕੇ। ਸਿਧਾਰਾ=ਟੁਰ ਪੈਂਦਾ ਹੈ। ਤਾ ਕਾ=ਉਸਦਾ। ਜੰਤ=ਜੀਵ। ਬਿਨਾਹਿ=ਨਾਸ਼ ਕਰਕੇ। ਉਪਾਰਾ=ਪੈਦਾ ਕਰਦਾ ਹੈ।

**ਅਰਥ :** (ਹੇ ਭਾਈ !) ਮਾਇਆ ਦੀ ਵਡਿਆਈ ਕਿਸ ਕੰਮ? ਜਿਸ ਦੇ ਨਾਸ਼ ਹੋਂਦਿਆਂ ਕੋਈ ਦੇਰੀ ਨਹੀਂ ਲਗਦੀ।੧।

(ਹੇ ਭਾਈ !) ਇਹ (ਜਗਤ) ਸੁਪਨਾ ਹੈ, (ਪਰ ਜੀਵ, ਸੁਪਨੇ ਵਿਚ) ਸੁਤਾ ਹੋਇਆ (ਅਸਲੀਅਤ) ਨੂੰ ਨਹੀਂ ਜਾਣਦਾ। (ਇਸ ਲਈ) ਗਾਫ਼ਲਾਂ ਵਾਲੀ ਹਾਲਤ ਵਿੱਚ (ਮਾਇਆ ਮੋਹ ਨਾਲ) ਚੰਬੜਿਆ ਰਹਿੰਦਾ ਹੈ।੧। ਰਹਾਉ।

(ਹੇ ਭਾਈ ! ਇਹ ਗਾਫ਼ਲ) ਮੂਰਖ (ਮਨੁੱਖ ਮਾਇਆ ਦੇ) ਵੱਡੇ ਮੋਹ ਵਿੱਚ ਮੋਹਿਆ ਰਹਿੰਦਾ ਹੈ (ਅਤੇ ਇਹ ਜਗਤ) ਵੇਖਦਿਆਂ ਵੇਖਦਿਆਂ ਹੀ ਉਠ ਕੇ (ਪਰਲੋਕ) ਵਲ ਟੁਰ ਪੈਂਦਾ ਹੈ।੨

(ਹੇ ਭਾਈ !) ਉਚੇ ਤੋਂ ਉਚਾ ਉਸ (ਪ੍ਰਭੂ) ਦਾ ਦਰਬਾਰ ਹੈ। (ਓਹ) ਕਈ ਜੀਵ ਨਾਸ਼ ਕਰਕੇ (ਫਿਰ ਹੋਰ ਜੀਵ) ਪੈਦਾ ਕਰਦਾ ਹੈ।੩।

(ਹੇ ਭਾਈ ! ਉਸ ਪਰਮੇਸ਼ਰ ਤੋਂ ਬਿਨਾ) ਦੂਜਾ ਨਾ ਕੋਈ ਹੋਇਆ ਹੈ, ਨਾ ਕੋਈ (ਅਗੋਂ) ਹੋਵੇਗਾ, (ਇਸ ਲਈ ) ਹੇ ਨਾਨਕ ! (ਤੂੰ ਐਸੇ) ਉਸ ਇਕ ਪ੍ਰਭੂ ਦਾ ਨਾਮ ਜਪ।੪।੧੦।੧੬।

## ਸਾਰੰਸ਼ ਅਤੇ ਸਿਧਾਂਤ

ਇਹ ਮਾਟੀ ਦਾ ਪੁਤਲਾ ਮਨੁੱਖ, ਮੋਹ ਮਾਇਆ ਅਤੇ ਅਗਿਆਨਤਾ ਕਾਰਨ ਅਚੇਤ ਬਿਵਸਥਾ ਵਿਚ ਸੁਤਾ ਰਹਿੰਦਾ ਹੈ। ਜਦੋਂ ਤੱਕ ਇਸ ਨੂੰ ਸਾਧੂ ਸੰਗ ਪ੍ਰਾਪਤ ਨਹੀਂ ਹੁੰਦਾ, ਸਿਮਰਨ ਦੀ ਸੋਝੀ ਨਹੀਂ ਆ ਸਕਦੀ। ਨਾਮ ਸਿਮਰਨ ਤੋਂ ਸਖਣਾ ਹੋਣ ਕਾਰਨ ਇਹ ਸਚ ਖੰਡ ਦਰਬਾਰ ਦੀ ਸੋਝੀ ਤੋਂ ਵੀ ਸਖਣਾ ਰਹਿੰਦਾ ਹੈ।

**ਸੂਹੀ ਮਹਲਾ ੫॥ ਸਿਮਰਿ ਸਿਮਰਿ ਤਾ ਕਉ, ਹਉ ਜੀਵਾ॥ ਚਰਣ ਕਮਲ ਤੇਰੇ, ਧੋਇ ਧੋਇ ਪੀਵਾ॥੧॥ ਸੋ ਹਰਿ ਮੇਰਾ, ਅੰਤਰਜਾਮੀ॥ ਭਗਤ ਜਨਾ ਕੈ ਸੰਗਿ ਸੁਆਮੀ॥੧॥ਰਹਾਉ॥ ਸੁਣਿ ਸੁਣਿ, ਅੰਮ੍ਰਿਤ ਨਾਮੁ ਧਿਆਵਾ॥ ਆਠ ਪਹਰ, ਤੇਰੇ ਗੁਣ ਗਾਵਾ॥੨॥ ਪੇਖਿ ਪੇਖਿ ਲੀਲਾ, ਮਨਿ ਆਨੰਦਾ॥ ਗੁਣ ਅਪਾਰ ਪ੍ਰਭ, ਪਰਮਾਨੰਦਾ॥੩॥ ਜਾ ਕੈ ਸਿਮਰਨਿ, ਕਛੁ ਭਉ ਨ ਬਿਆਪੈ॥ ਸਦਾ ਸਦਾ ਨਾਨਕ ਹਰਿ ਜਾਪੈ॥੪॥੧੧॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਜੀਵਾਂ, ਪੀਵਾਂ, ਧਿਆਵਾਂ, ਗਾਵਾਂ।

**ਪਦ ਅਰਥ :** ਤਾ ਕਉ=ਉਨ੍ਹਾਂ (ਚਰਨਾਂ) ਨੂੰ ਹਉ=ਮੈਂ। ਜੀਵਾ=ਜੀਉਂਦਾ ਹਾਂ। ਪੀਵਾ=ਮੈਂ ਪੀਂਦਾ ਹਾਂ। ਅੰਤਰਿ ਜਾਮੀ=ਅੰਦਰ ਦੀਆਂ ਜਾਣਨ ਵਾਲਾ। ਸੁਆਮੀ=ਮਾਲਕ। ਧਿਆਵਾ=ਧਿਆਉਂਦਾ ਹਾਂ। ਗਾਵਾ=ਮੈਂ ਗਾਉਂਦਾ ਹਾਂ। ਪੇਖਿ=ਵੇਖ ਕੇ। ਲੀਲਾ=ਕੌਤਕ। ਮਨਿ=ਮਨ ਵਿੱਚ। ਅਪਾਰ=ਪਾਰ ਤੋਂ ਰਹਿਤ, ਬੇਅੰਤ। ਭਉ=ਡਰ। ਨ ਬਿਆਪੈ=ਨਹੀਂ ਲਗਦਾ। ਜਾਪੈ=ਜਪਦਾ ਹੈ।

**ਅਰਥ:**(ਹੇ ਪ੍ਰਭੂ! ਮੈਂ) ਤੇਰੇ ਉਨ੍ਹਾਂ (ਪਵਿਤਰ ਚਰਨਾਂ) ਨੂੰ ਸਿਮਰ ਸਿਮਰ ਕੇ ਜੀਉਂਦਾ ਹਾਂ (ਅਤੇ) ਚਰਨ ਕਮਲ ਧੋ ਧੋ ਕੇ ਪੀਂਦਾ ਹਾਂ (ਭਾਵ ਤੈਨੂੰ ਸਿਮਰ ਕੇ ਆਤਮਿਕ ਜੀਵਨ ਪ੍ਰਾਪਤ ਕਰਦਾ ਹਾਂ)।੧।

(ਹੇ ਭਾਈ !) ਉਹ ਮੇਰਾ ਪ੍ਰਭੂ ਅੰਦਰ ਦੀਆਂ ਜਾਣਨ ਵਾਲਾ ਹੈ। (ਉਹ) ਮਾਲਕ (ਸਦਾ ਹੀ) ਭਗਤ ਜਨਾ ਦੇ ਨਾਲ ਰਹਿੰਦਾ ਹੈ।੧। ਰਹਾਉ।

(ਹੇ ਪ੍ਰਭੂ ! ਮੈਂ ਤੇਰਾ) ਅੰਮ੍ਰਿਤ ਨਾਮ ਸੁਣ ਸੁਣ ਕੇ ਧਿਆਉਂਦਾ ਹਾਂ (ਅਤੇ) ਅਠੇ ਪਹਿਰ (ਭਾਵ ਹਰ ਵੇਲੇ) ਤੇਰੇ ਗਾਉਂਦਾ ਹਾਂ।੨।

ਹੇ ਪਰਮ ਅਨੰਦ ਬੇਅੰਤ ਗੁਣਾਂ ਦੇ (ਦਾਤੇ) ਪ੍ਰਭੂ ! (ਤੇਰੇ) ਕੌਤਕ ਵੇਖ ਵੇਖ ਕੇ ਮਨ ਵਿਚ ਅਨੰਦ (ਆ ਜਾਂਦਾ ਹੈ)।੩।

(ਹੇ ਭਾਈ !) ਜਿਸ (ਪ੍ਰਭੂ) ਦੇ ਸਿਮਰਨ ਨਾਲ ਕਿਸੇ ਪ੍ਰਕਾਰ ਦਾ ਡਰ ਨਹੀਂ ਲਗਦਾ ਨਾਨਕ ਸਦਾ (ਉਸ) ਹੀ ਹਰੀ ਨੂੰ ਜਪਦਾ ਹੈ।੪।੧੧।੧੭।

## ਅਰਥ ਭੇਦ ਅਤੇ ਨਿਰਣੈ

**ਜਾ ਕੈ ਸਿਮਰਨਿ, ਕਛੁ ਭਉ ਨ ਬਿਆਪੈ॥**
**ਸਦਾ ਸਦਾ ਨਾਨਕ ਹਰਿ ਜਾਪੈ॥**

ਵੱਖ ਵੱਖ ਅਰਥ :

1- ਜਿਸ ਆਪ ਕੇ ਨਾਮ ਸਿਮਰਨ ਕਰ ਕੋਈ ਭਉ ਨਹੀਂ ਬਯਾਪਤਾ ਇਸੀ ਤੇ ਸਦਾ ਸਦਾ ਗੁਰੂ ਜੀ ਕਹਤੇ ਹੈਂ, ਹੇ ਹਰੀ ! ਹਮ ਤੇਰੇ ਕੋ ਜਪਤੇ ਹੈਂ। [ਫ. ਸ. ਤੇ ਬਾਕੀ ਟੀਕੇ

2- ਹੇ ਨਾਨਕ ! ਤੂੰ ਭੀ ਸਦਾ ਹੀ ਉਸ ਹਰੀ ਦਾ ਨਾਮ ਜਪਿਆ ਕਰ, ਜਿਸ ਦੇ ਸਿਮਰਨ ਦੀ ਬਰਕਤਿ ਨਾਲ ਕੋਈ ਡਰ ਪੋਹ ਨਹੀਂ ਸਕਦਾ। [ਦਰਪਣ

**ਨਿਰਣੈ :** ਇਥੇ 'ਜਾਪੈ' ਦਾ ਅਰਥ "ਜਪਿਆ ਕਰ" ਨਹੀਂ ਬਣ ਸਕਦੇ ਕਿਉਂਕਿ ਇਹ ਪੰਕਤੀ ਕਿਸੇ ਨੂੰ ਸੰਬੋਧਿਤ ਨਹੀਂ ਹੈ। ਇਸ ਸ਼ਬਦ ਵਿੱਚ ਤਾਂ ਪੰਚਮ ਗੁਰਦੇਵ ਜੀ ਨੇ ਆਪਣੇ ਅੰਤਰਜਾਮੀ ਪ੍ਰਭੂ ਦੀ ਵਡਿਆਈ ਕੀਤੀ ਹੈ। ਇਸ ਪੰਕਤੀ ਦੇ ਅਰਥ ਬਿਲਕੁਲ ਸਪਸ਼ਟ ਹਨ ਕਿ ਜਿਸ (ਹਰੀ) ਦੇ ਸਿਮਰਨ ਨਾਲ ਰਤਾ ਭਰ ਭੀ ਡਰ ਨਹੀਂ ਲਗਦਾ ਨਾਨਕ ਹਮੇਸ਼ਾਂ ਹੀ (ਉਸ) ਹਰੀ ਨੂੰ ਜਪਦਾ ਹੈ।

## ਸਾਰੰਸ਼ ਅਤੇ ਸਿਧਾਂਤ

ਜਦੋਂ ਮਾਇਆ ਦਾ ਪੜ੍ਹਦਾ ਚੁਕਿਆ ਜਾਂਦਾ ਹੈ ਤਾਂ ਮਨੁਖ ਨੂੰ ਗਿਆਨ ਚਖਸ਼ੂਆਂ ਦੁਆਰਾ ਪਰਮੇਸ਼ਰ ਦਾ ਦੀਦਾਰ ਹੁੰਦਾ ਹੈ। ਆਪਣੇ ਲਾਲਨ ਦੀ ਲੀਲਾ ਵੇਖ ਵੇਖ ਕੇ ਖੁਸ਼ ਹੁੰਦਾ ਹੈ ਅਤੇ ਅੰਤਰ ਆਤਮੇ ਇਸ ਨੂੰ ਹਰੀ ਦਾ ਨਾਮ ਜਪਣ ਦੀ ਲਾਲਸਾ ਲਗਦੀ ਹੈ।

**ਸੂਹੀ ਮਹਲਾ ੫॥ ਗੁਰ ਕੈ ਬਚਨਿ, ਰਿਦੈ ਧਿਆਨੁ ਧਾਰੀ॥ ਰਸਨਾ ਜਾਪੁ ਜਪਉ, ਬਨਵਾਰੀ॥੧॥ ਸਫਲ ਮੂਰਤਿ ਦਰਸਨ ਬਲਿਹਾਰੀ॥ ਚਣ ਕਮਲ ਮਨ ਪ੍ਰਾਣ ਅਧਾਰੀ॥੧॥ਰਹਾਉ॥ ਸਾਧ ਸੰਗਿ ਜਨਮ ਮਰਣ ਨਿਵਾਰੀ॥ ਅੰਮ੍ਰਿਤ ਕਥਾ ਸੁਣਿ, ਕਰਨ ਅਧਾਰੀ॥੨॥ ਕਾਮ ਕ੍ਰੋਧ ਲੋਭ ਮੋਹ ਤਜਾਰੀ॥ ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ**

ਆਚਰਨਹੀਣ ਨੂੰ ਪਵਿਤਰ ਕਰਨ ਵਾਲਾ। ਕਾਚੀ ਦੇਹ=ਨਾਸ਼ਵੰਤ ਦੇਹੀ। ਅਭਿਮਾਨੀ=ਹੰਕਾਰ ਕਰਨ ਵਾਲਾ। ਬਾਦ=ਝਗੜੇ। ਈਰਖਾ=ਸਾੜਾ। ਮਦ ਮਾਇਆ=ਦੌਲਤ ਦਾ ਨਸ਼ਾ। ਲਾਗਿ=ਲਗ ਕੇ।

**ਅਰਥ:** (ਹੇ ਪ੍ਰਭੂ ! ਮੈਂ) ਪਾਪੀ ਲੋਭ ਅਤੇ ਮੋਹ ਵਿਚ ਮਗਨ (ਮਸਤ) ਹਾਂ। (ਤੈਂ ਪੈਦਾ) ਕਰਨ ਵਾਲੇ (ਪ੍ਰਭੂ) ਦੀ (ਮੈਂ) ਸੇਵਾ ਨਹੀਂ ਕੀਤੀ।੧।

ਹੇ ਪ੍ਰਭੂ ! ਤੇਰਾ ਨਾਮ ਆਚਰਨ-ਹੀਣਾ ਨੂੰ ਪਵਿਤਰ ਕਰਨ ਵਾਲਾ ਹੈ। (ਮੇਰੀ ਬੇਨਤੀ ਹੈ ਕਿ) ਮੈਂ ਗੁਣਹੀਣੇ ਨੂੰ ਲੋਭ ਮੋਹ (ਆਦਿ ਵਿਕਾਰਾਂ ਤੋਂ) ਬਚਾ ਲਵੋ।੧।ਰਹਾਉ।

ਹੇ ਪ੍ਰਭੂ ! ਤੂੰ (ਸਭ ਨੂੰ) ਦਾਤਾਂ ਦੇਣ ਵਾਲਾ ਅਤੇ (ਸਭ ਦੇ) ਅੰਦਰ ਦੀ (ਹਾਲਤ) ਜਾਣਨ ਵਾਲਾ ਹੈਂ। ਦੇਹੀ ਨਾਸ਼ਵੰਤ ਹੈ ਪਰ ਮਨੁੱਖ (ਇਸ ਉਤੇ) ਹੰਕਾਰ ਕਰਦਾ ਹੈ।੨।

ਹੇ ਪ੍ਰਭੂ ! ਮੂਰਖ ਜੀਵ ਨੇ (ਪਦਾਰਥਾਂ ਦੇ) ਸੁਆਦ, ਝਗੜੇ, ਈਰਖਾ ਤੇ ਮਾਇਆ ਦੇ ਨਸ਼ੇ ਵਿਚ ਲਗ ਕੇ (ਆਪਣਾ) ਕੀਮਤੀ ਮਨੁੱਖਾ ਜਨਮ ਗਵਾ ਲਿਆ ਹੈ।੩।

ਹੇ ਦੁੱਖਾਂ ਦੇ ਨਾਸ਼ ਕਰਨ ਵਾਲੇ ! ਹੇ ਜਗਤ ਨੂੰ ਜੀਵਨ ਦੇਣ ਵਾਲੇ ! ਹੇ ਹਰੀ ਰਾਜੇ ! (ਮੈਂ) ਨਾਨਕ ਸਾਰੇ (ਆਸਰੇ) ਛੱਡ ਕੇ (ਤੇਰੀ) ਸ਼ਰਨ ਆਇਆ ਹਾਂ।੪।੧੩।੧੯।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦਾ ਨਾਮ, ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਹੈ। ਇਸ ਲਈ ਪ੍ਰਭੂ ਦੇ ਚਰਨਾ ਵਿਚ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ ! ਮੈਂ ਲੋਭ ਤੇ ਮੋਹ ਵਿਚ ਗ੍ਰਸੇ ਹੋਏ ਨੂੰ ਪਾਪਾਂ ਤੋਂ ਬਚਾਅ ਕੇ ਸੰਸਾਰ ਸਾਗਰ ਤੋਂ ਪਾਰ ਕਰ ਦਿਓ ਜੀ।

**ਸੂਹੀ ਮਹਲਾ ੫॥ ਪੇਖਤ ਚਾਖਤ ਕਹੀਅਤ ਅੰਧਾ, ਸੁਨੀਅਤ ਸੁਨੀਐ ਨਾਹੀ॥ ਨਿਕਟਿ ਵਸਤੁ ਕਉ ਜਾਣੈ ਦੂਰੇ, ਪਾਪੀ ਪਾਪ ਕਮਾਹੀ॥੧॥ ਸੋ ਕਿਛੁ ਕਰਿ, ਜਿਤੁ ਛੁਟਹਿ ਪਰਾਨੀ॥ ਹਰਿ ਹਰਿ ਨਾਮੁ ਜਪਿ ਅੰਮ੍ਰਿਤ ਬਾਨੀ॥੧॥ਰਹਾਉ॥ ਘੋਰ ਮਹਲ, ਸਦਾ ਰੰਗਿ ਰਾਤਾ॥ ਸੰਗਿ ਤੁਮਾਰੈ, ਕਛੂ ਨ ਜਾਤਾ॥੨॥ ਰਖਹਿ ਪੋਚਾਰਿ, ਮਾਟੀ ਕਾ ਭਾਂਡਾ॥ ਅਤਿ ਕੁਚੀਲ, ਮਿਲੈ ਜਮ ਡਾਂਡਾ॥੩॥ ਕ੍ਰਾਮ ਕ੍ਰੋਧਿ ਲੋਭਿ ਮੋਹਿ ਬਾਧਾ॥ ਮਹਾ ਗਰਤ ਮਹਿ, ਨਿਘ੍ਰਤ ਤਾਤਾ॥੪॥ ਨਾਨਕ ਕੀ ਅਰਦਾਸਿ ਸੁਣੀਜੈ॥ ਡੂਬਤ ਪਾਹਨ ਪ੍ਰਭ ਮੇਰੇ ਲੀਜੈ॥੫॥੧੪॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਹੀਂ, ਕਮਾਹੀਂ, ਛੁਟਹਿਂ, ਰਖਹਿਂ, ਬਾਂਧਾ, ਮਹਾਂ, ਮਹਿਂ।

**ਪਦ ਅਰਥ :** ਪੇਖਤ ਚਾਖਤ=ਵੇਖਦਾ ਚਾਖਦਾ ਹੋਇਅ। ਕਹੀਅਤ ਅੰਧਾ=ਅੰਨ੍ਹਾਂ ਕਿਹਾ ਜਾਂਦਾ ਹੈ। ਸੁਨੀਅਤ=ਸੁਣਦਾ ਹੋਇਆ। ਨਿਕਟਿ=ਨੇੜੇ। ਕਮਾਹੀ=ਕਮਾਉਂਦਾ ਹੈ। ਜਿਤੁ=ਜਿਸ ਕਰਕੇ। ਛੁਟਹਿ=ਛੁਟ ਜਾਵੇਂ ਭਾਵ ਮੁਕਤ ਹੋ ਜਾਵੇ। ਪਰਾਨੀ=ਹੇ ਪ੍ਰਾਣੀ!। ਘੋਰ=ਘੋੜੇ। ਰੰਗਿ=ਪਿਆਰ ਵਿੱਚ। ਰਖਹਿ=ਰਖਦਾ ਹੈਂ। ਪੋਚਾਰਿ=ਪੋਚ ਕੇ, ਬਣਾ ਸਵਾਰ ਕੇ। ਮਾਟੀ ਕਾ ਭਾਂਡਾ=ਭਾਵ ਸਰੀਰ। ਅਤਿ ਕੁਚੀਲ=ਬਹੁਤ ਹੀ ਗੰਦਾ। ਜਮ ਡਾਂਡਾ=ਜਮ ਦਾ ਡੰਡ। ਬਾਧਾ=ਬੱਝਾ ਹੋਇਆ। ਮਹਾ ਗਰਤ ਮਹਿ=ਵੱਡੇ (ਵਿਕਾਰਾਂ ਦੇ) ਟੋਏ ਵਿੱਚ। ਨਿਘਰਤ ਜਾਤਾ=ਨਿਘਰਦਾ, ਧਸਦਾ ਜਾਂਦਾ ਹੈ। ਪਾਹਨ=ਪੱਥਰ।

**ਅਰਥ:** (ਮਨੁੱਖ) ਵੇਖਦਾ ਚਾਖਦਾ ਹੋਇਆ ਅੰਨ੍ਹਾ ਕਿਹਾ ਜਾਂਦਾ ਹੈ (ਕਿਉਂਕਿ) ਸੁਣਦਾ ਹੋਇਆ ਭੀ ਨਹੀਂ ਸੁਣਦਾ (ਭਾਵ ਆਤਮਿਕ ਜੀਵਨ ਤੋਂ ਵਿਹੂਣਾ, ਅੱਖਾਂ ਹੁੰਦੇ ਹੋਏ ਭੀ ਅੰਨ੍ਹਾ ਅਤੇ ਕੰਨ

ਹੁੰਦੇ ਹੋਏ ਭੀ ਬੋਲਾ ਹੈ)। ਨੇੜ। ਵਸਦੇ (ਪਰਮਾਤਮਾ) ਨੂੰ ਦੂਰ ਸਮਝਦਾ ਹੈ (ਇਸ ਤਰ੍ਹਾਂ) ਪਾਪੀ (ਜੀਵ) ਪਾਪ (ਕਰਮ) ਕਮਾਉਂਦਾ ਹੈ।੧।

ਹੇ ਪ੍ਰਾਣੀ ! ਉਹ ਕੁਝ ਕਰ ਜਿਸ ਕਰਕੇ (ਤੂੰ ਵਿਕਾਰਾਂ ਤੋਂ) ਛੁਟ ਜਾਵੇਂ। (ਤੂੰ) ਹਰਿ ਹਰਿ ਨਾਮ ਰੂਪ ਅੰਮ੍ਰਿਤ ਬਾਣੀ ਨੂੰ ਜਪ।੧।ਰਹਾਉ।

(ਹੇ ਪ੍ਰਾਣੀ! ਤੂੰ ਸਦਾ) ਘੋੜੇ, ਮਹਲ (ਮੰਦਰਾਂ ਦੇ) ਪਿਆਰ ਵਿਚ ਹੀ ਲਗਾ ਰਹਿੰਦਾ ਹੈ। (ਪਰ ਇਹ ਗਲ਼ ਸਮਝ ਲੈ ਕਿ ਇਨ੍ਹਾਂ ਪਦਾਰਥਾਂ ਵਿਚੋਂ) ਕੋਈ (ਪਦਾਰਥ ਵੀ) ਤੇਰੇ ਨਾਲ (ਦਰਗਾਹ ਵਿਚ) ਨਹੀਂ ਜਾਂਦਾ।੨।

(ਹੇ ਪ੍ਰਾਣੀ ! ਤੂੰ) ਕਾਮ, ਕ੍ਰੋਧ, ਲੋਭ (ਅਤੇ) ਮੋਹ ਵਿਚ ਬੱਝਾ ਹੋਇਆ ਹੈਂ। (ਤੂੰ ਵਿਕਾਰਾਂ ਦੇ) ਵੱਡੇ ਟੋਏ ਵਿਚ ਨਿਘਰਦਾ (ਧਸਦਾ) ਜਾ ਰਿਹਾ ਹੈਂ।੩।

ਹੇ ਪ੍ਰਭੂ ! (ਦਾਸ) ਨਾਨਕ ਦੀ ਅਰਦਾਸਿ ਸੁਣੋ ਜੀ ! ਡੁਬਦੇ ਹੋਏ ਪੱਥਰ (ਰੂਪ ਜੀਵ) ਨੂੰ (ਸੰਸਾਰ ਸਾਗਰ ਤੋਂ ਕੱਢ) ਲਵੋ ਜੀ।੪।੧੪।੨੦।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਖੇਤਰ ਵਿਚ ਨਾਮ ਤੋਂ ਬਿਨਾ ਮਨੁੱਖ ਵੇਖਦਾ, ਸੁਣਦਾ ਹੋਇਆ ਭੀ ਅੰਨ੍ਹਾ ਤੇ ਬੋਲ਼ਾ ਹੀ ਗਿਣਿਆ ਜਾਂਦਾ ਹੈ।

ਇਸ ਸ਼ਬਦ ਰਾਹੀਂ ਇਹ ਪ੍ਰੇਰਨਾ ਦਿੱਤੀ ਹੈ ਕਿ ਹੇ ਪ੍ਰਾਣੀ ! ਤੂੰ ਮਨੁੱਖਾ ਜਨਮ ਪਾ ਕੇ ਕੇਵਲ ਸਰੀਰ ਦੀ ਪੋਚਾ ਪਾਚੀ ਵਿਚ ਨਾ ਲਗਾ ਰਹੁ, ਨਿਰਮਲ ਕਰਣੀ ਕਰ, ਜਿਸ ਨਾਲ ਭਵਜਲ (ਸਾਗਰ) ਤੋਂ ਪਾਰ ਹੋ ਜਾਵੇਂ। ਬਸ ਸਾਈਂ ਦੇ ਸਨਮੁਖ ਪਾਪਾਂ ਦਾ ਇਉਂ ਪ੍ਰਾਸਚਿਤ ਅਤੇ ਅਰਦਾਸਿ ਕਰਦਾ ਰਹੋ:-

**ਜੇਤਾ ਸਮੁੰਦੁ ਸਾਗਰੁ ਭਰਿਆ, ਤੇਤੇ ਅਉਗਣ ਹਮਾਰੇ॥**
**ਦਇਆ ਕਰਹੁ, ਕਿਛੁ ਮਿਹਰ ਉਪਾਵਹੁ, ਡੁਬਦੇ ਪਥਰ ਤਾਰੇ॥** [ਪੰਨਾ ੧੫੬

**ਸੂਹੀ ਮਹਲਾ ੫॥ ਜੀਵਤ ਮਰੈ, ਬੁਝੈ ਪ੍ਰਭ ਸੋਇ॥ ਤਿਸੁ ਜਨ ਕਰਮਿ ਪਰਾਪਤਿ ਹੋਇ॥੧॥ ਸੁਣਿ ਸਾਜਨ, ਇਉ ਦੁਤਰੁ ਤਰੀਐ॥ ਮਿਲਿ ਸਾਧੂ, ਹਰਿਨਾਮੁ ਉਚਰੀਐ॥੧॥ਰਹਾਉ॥ ਏਕ ਬਿਨਾ ਦੂਜਾ ਨਹੀਂ ਜਾਨੈ॥ ਘਟ ਘਟ ਅੰਤਰਿ, ਪਾਰਬ੍ਰਹਮ ਪਛਾਨੈ॥੨॥ ਜੋ ਕਿਛੁ ਕਰੈ, ਸੋਈ ਭਲ ਮਾਨੈ॥ ਆਦਿ ਅੰਤ ਕੀ ਕੀਮਤਿ ਜਾਨੈ॥੩॥ ਕਹੁ ਨਾਨਕ, ਤਿਸੁ ਜਨ ਬਲਿਹਾਰੀ॥ ਜਾ ਕੈ ਹਿਰਦੈ, ਵਸਹਿ ਮੁਰਾਰੀ॥੪॥੧੫॥੨੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਇਉਂ, ਨਹੀਂ, ਵਸਹਿਂ।

**ਪਦ ਅਰਥ :** ਜੀਵਤ ਮਰੈ=ਜੋ ਜੀਵਤ ਭਾਵ ਤੋਂ ਮਰਦਾ ਹੈ। ਸੋਇ=ਉਹ (ਮਨੁੱਖ)। ਇਉ=ਇਸ ਤਰ੍ਹਾਂ। ਦੁਤਰ=ਔਖਾ ਤਰਿਆ ਜਾਣ ਵਾਲਾ (ਸੰਸਾਰ)। ਮਿਲਿ ਸਾਧੂ=ਸਾਧੂ (ਗੁਰੂ) ਨੂੰ ਮਿਲ ਕੇ ਉਚਰੀਐ=ਉਚਾਰਨ ਕਰੀਏ, ਸਿਮਰੀਂਏ। ਭਲ=ਭਲਾ, ਚੰਗਾ। ਕੀਮਤਿ=ਕਦਰ। ਵਸਹਿ=ਤੂੰ ਵਸਦਾ ਹੈ। ਮੁਰਾਰੀ=ਮੁਰ ਰਾਖਸ਼ ਦਾ ਵੈਰੀ, ਪ੍ਰਭੂ।

**ਅਰਥ :** (ਹੇ ਭਾਈ ! ਜੋ ਮਨੁੱਖ) ਜੀਵਤ ਭਾਵ ਤੋਂ ਮਰਦਾ ਹੈ ਉਹ ਪ੍ਰਭੂ ਨੂੰ ਬੁਝਦਾ (ਸਮਝਦਾ) ਹੈ (ਭਾਵ ਪ੍ਰਭੂ ਨਾਲ ਸਾਂਝ ਪਾ ਲੈਂਣਾ ਹੈ)। (ਇਸ ਦੇ ਫਲਸਰੂਪ) ਉਸ ਜਨ ਨੂੰ ਬਖ਼ਸ਼ਿਸ਼ ਦੁਆਰਾ (ਪ੍ਰਭੂ ਦਾ ਦਰਸ਼ਨ) ਪ੍ਰਾਪਤ ਹੋ ਜਾਂਦਾ ਹੈ।੧।

ਹੇ ਮਿੱਤਰ ! ਸੁਣ ਇਸ ਤਰ੍ਹਾਂ ਔਖਾ ਤਰਿਆ ਜਾਣ ਵਾਲਾ ਸਮੁੰਦਰ ਤਰਿਆ ਜਾਂਦਾ ਹੈ। ਸਾਧੂ (ਗੁਰੂ) ਨੂੰ ਮਿਲ ਕੇ ਹਰੀ ਦਾ ਨਾਮ ਉਚਾਰਨਾ ਚਾਹੀਦਾ ਹੈ।੧।ਰਹਾਉ।

(ਹੇ ਭਾਈ ! ਜੋ ਮਨੁੱਖ) ਇਕ (ਪਰਮਾਤਮਾ ਤੋਂ) ਬਿਨਾ (ਹੋਰ ਕੋਈ) ਦੂਜਾ ਜਾਣਦਾ ਨਹੀਂ ਹੈ, (ਉਹ ਮਨੁੱਖ) ਪਰਮੇਸ਼ਰ ਨੂੰ ਹਰੇਕ ਸਰੀਰ ਵਿੱਚ ਵਸਦਾ ਪਛਾਣਦਾ ਹੈ।੨।

ਜੋ ਕੁਝ ਭੀ (ਪਰਮਾਤਮਾ) ਕਰਦਾ ਹੈ, (ਉਹ) ਉਸ ਨੂੰ ਚੰਗਾ ਕਰਕੇ ਮੰਨਦਾ ਹੈ। (ਉਹ) ਆਦਿ ਤੋਂ ਅੰਤ ਤੱਕ (ਰਹਿਣ ਵਾਲੇ ਪ੍ਰਭੂ ਦੀ) ਕਦਰ ਜਾਣਦਾ ਹੈ।੩।

ਨਾਨਕ ! ਆਖ (ਮੈਂ) ਉਸ ਜਨ ਤੋਂ ਸਦਕੇ ਜਾਂਦਾ ਹਾਂ ਜਿਸ ਦੇ ਹਿਰਦੇ ਵਿਚ ਹੇ ਪ੍ਰਭੂ ! ਤੂੰ ਵਸਦਾ ਹੈਂ।੪।੧੫।੨੧।

## ਸਾਰੰਸ਼ ਅਤੇ ਸਿਧਾਂਤ

ਜੇ ਗੁਰਬਾਣੀ ਦਾ ਗਹੁ ਨਾਲ ਅਧਿਐਨ ਕੀਤਾ ਜਾਏ ਤਾਂ ਅਜੇਹੀ ਕੋਈ ਗੁੰਝਲ ਗੁਝੀ ਨਹੀਂ ਰਹਿ ਜਾਂਦੀ ਜਿਸ ਦਾ ਹਲ ਨਾ ਲੱਭਦਾ ਹੋਵੇ। ਇਸ ਸ਼ਬਦ ਵਿੱਚ ਔਖੇ ਤਰੇ ਜਾਣ ਵਾਲੇ ਸੰਸਾਰ ਤੋਂ ਤਰਨ ਦੀ ਕਿਤਨੀ ਸੁੰਦਰ ਜੁਗਤੀ ਦਸੀ ਹੈ:-

**ਸੁਣਿ ਸਾਜਨ ! ਇਉ ਦੁਤਰੁ ਤਰੀਐ॥ ਮਿਲਿ ਸਾਧੂ ਹਰਿਨਾਮੁ ਉਚਰੀਐ॥**

ਗੁਰਬਾਣੀ ਵਿਚ ਭਵਜਲ ਸੰਸਾਰ ਤੋਂ ਤਰਨ ਦਾ ਗੁਰੂ ਬਾਬਾ ਜੀ ਨੇ ਨਿਰਣਾ ਕਰ ਦਿੱਤਾ ਹੈ:-

**ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ, ਸਚੁ ਨਾਮੁ ਉਰ ਧਾਰੀ॥**
**ਨਾਮ ਬਿਨਾ ਨਹੀ ਛੂਟਸਿ ਨਾਨਕ, ਸਾਚੀ ਤਰੁ ਤੂ ਤਾਰੀ॥** [ਪੰਨਾ ੧੦੧੩

ਜੀਵਤ ਭਾਵ ਤੋਂ ਮਰਨ ਮਗਰੋਂ "ਸਾਚੀ ਤਰੁ ਤੂ ਤਾਰੀ' ਦੀ ਸਮਝ ਆਉਂਦੀ ਹੈ, ਇਸ ਤੋਂ ਪਹਿਲਾਂ ਮਨੁੱਖ ਸਰੀਰਕ ਜੰਮਣ ਮਰਣ ਦੇ ਗੇੜ ਵਿੱਚ ਹੀ ਪਿਆ ਰਹਿੰਦਾ ਹੈ।

**ਸੂਹੀ ਮਹਲਾ ੫॥ ਗੁਰੁ ਪਰਮੇਸਰੁ ਕਰਣੈਹਾਰ॥ ਸਗਲ ਸ੍ਰਿਸਟਿ ਕਉ, ਦੇ ਆਧਾਰ॥੧॥ ਗੁਰ ਕੇ ਚਰਣ ਕਮਲ, ਮਨ ! ਧਿਆਇ॥ ਦੂਖੁ ਦਰਦੁ ਇਸ ਤਨ ਤੇ ਜਾਇ॥੧॥ ਰਹਾਉ॥ ਭਵਜਲਿ ਡੂਬਤ, ਸਤਿਗੁਰੁ ਕਾਢੈ॥ ਜਨਮ ਜਨਮ ਦਾ ਟੂਟਾ ਗਾਢੈ॥੨॥ ਗੁਰ ਕੀ ਸੇਵਾ ਕਰਹੁ, ਦਿਨ ਰਾਤਿ॥ ਸੂਖ ਸਹਜ ਮਨਿ ਆਵੈ ਸਾਂਤਿ॥੩॥ ਸਤਿਗੁਰ ਕੀ ਰੇਣੁ, ਵਡਭਾਗੀ ਪਾਵੈ॥ ਨਾਨਕ, ਗੁਰ ਕਉ ਸਦ ਬਲਿ ਜਾਵੈ॥੪॥੧੬॥੨੨॥**

**ਪਦ ਅਰਥ :** ਆਧਾਰੁ=ਆਸਰਾ। ਤਨ ਤੇ=ਸਰੀਰ ਤੋਂ। ਭਵਜਲਿ=ਸੰਸਾਰ ਸਮੁੰਦਰ ਵਿੱਚ। ਡੂਬਤ=ਡੁਬਦਾ ਹੋਇਆ। ਕਾਢੈ=ਕੱਢ ਲੈਂਦਾ ਹੈ। ਗਾਢੈ=ਗੰਢ ਦੇਂਦਾ ਹੈ। ਮਨਿ=ਮਨ ਵਿੱਚ। ਰੇਣੁ=ਚਰਣ ਧੂੜ। ਵਡਭਾਗੀ=ਵਡੇ ਭਾਗਾਂ ਵਾਲਾ (ਮਨੁੱਖ)। ਸਦਾ=ਸਦਾ ਹੀ।

**ਅਰਥ :** (ਹੇ ਭਾਈ !) ਗੁਰੂ ਪਰਮੇਸ਼ਰ (ਸਭ ਕੁਝ) ਕਰਣ ਵਾਲਾ ਹੈ। ਸਾਰੀ ਸ੍ਰਿਸ਼ਟੀ ਨੂੰ (ਆਪਣਾ) ਆਸਰਾ ਦੇਂਦਾ ਹੈ।੧।

ਹੇ ਮਨ ! ਗੁਰੂ ਦੇ ਚਰਨ ਕਮਲ (ਭਾਵ ਸ਼ਬਦ) ਨੂੰ ਧਿਆਉਣਾ ਕਰ। (ਇਸ ਧਿਆਉਣ ਦੀ ਬਰਕਤ ਨਾਲ ਤੇਰੇ) ਸਰੀਰ ਤੋਂ ਦੁਖ ਪੀੜਾ (ਚਲੀ) ਜਾਵੇਗੀ।੧।ਰਹਾਉ।

(ਹੇ ਮਨ !) ਸੰਸਾਰ ਸਮੁੰਦਰ ਵਿੱਚ ਡੁੱਬਦਾ ਹੋਇਆ (ਜੀਵ), ਸਤਿਗੁਰੂ (ਬਾਂਹ ਦੇ ਕੇ) ਕੱਢ ਲੈਂਦਾ ਹੈ। ਜਨਮਾਂ ਜਨਮਾਂ ਦਾ ਟੁੱਟਾ ਹੋਇਆ (ਜੀਵ ਵਾਹਿਗੁਰੂ ਨਾਲ) ਜੋੜ ਦਿੰਦਾ ਹੈ।੨।

(ਹੇ ਮਨ !) ਗੁਰੂ ਦੀ (ਦਸੀ ਹੋਈ) ਸੇਵਾ ਦਿਨ ਰਾਤ ਕਰੋ। (ਇਸ ਦੇ ਫਲਸਰੂਪ ਮਨ ਵਿੱਚ) ਸੁਖ, ਅਡੋਲਤਾ ਤੇ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ।੩।

ਜਨਮ ਜਨਮਾਂਤਰਾਂ ਦੇ ਪਾਪ ਨਾਸ਼ ਹੋ ਜਾਂਦੇ ਹਨ।

**ਸੂਹੀ ਮਹਲਾ ੫॥ ਦਰਸਨੁ ਦੇਖਿ ਜੀਵਾ, ਗੁਰ ਤੇਰਾ॥ ਪੂਰਨ ਕਰਮੁ ਹੋਇ ਪ੍ਰਭ ਮੇਰਾ॥੧॥ ਇਹ ਬੇਨੰਤੀ, ਸੁਣਿ ਪ੍ਰਭ ਮੇਰੇ॥ ਦੇਹਿ ਨਾਮੁ, ਕਰਿ ਅਪਣੇ ਚੇਰੇ॥੧॥ਰਹਾਉ॥ ਆਪਣੀ ਸਰਣਿ ਰਾਖਿ, ਪ੍ਰਭ ਦਾਤੇ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ॥੨॥ ਸੁਨਹੁ ਬਿਨਉ, ਪ੍ਰਭ ਮੇਰੇ ਮੀਤਾ॥ ਚਰਣ ਕਮਲ ਵਸਹਿ ਮੇਰੈ ਚੀਤਾ॥੩॥ ਨਾਨਕ, ਏਕ ਕਰੈ ਅਰਦਾਸਿ॥ ਵਿਸਰੁ ਨਾਹੀ ਪੂਰਨ ਗੁਣਤਾਸਿ॥੪॥੧੮॥੨੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਜੀਵਾਂ, ਵਸਹਿਂ।

**ਪਦ ਅਰਥ :** ਦੇਖਿ=ਵੇਖ ਕੇ। ਜੀਵਾ=ਮੈਂ ਜੀਵਾਂ। ਪੂਰਨ=ਪੂਰਾ। ਕਰਮੁ=ਕੰਮ, ਕਾਰਜ, ਪ੍ਰਭ=ਹੇ ਪ੍ਰਭੂ !। ਸੁਣਿ=ਸੁਣ। ਚੇਰੇ=ਚੇਲੇ, ਸਿੱਖ। ਕਿਨੈ ਵਿਰਲੈ=ਕਿਸੇ ਵਿਰਲੇ (ਮਨੁੱਖ) ਨੇ। ਜਾਤੇ=ਜਾਣਿਆ। ਵਸਹਿ=ਵਸ ਜਾਣ। ਮੇਰੇ ਚੀਤਾ=ਮੇਰੇ ਚਿਤ ਵਿਚ। ਕਰੈ=ਕਰਦਾ ਹੈ। ਗੁਣਤਾਸਿ=ਹੇ ਗੁਣਾਂ ਦੇ ਖ਼ਜ਼ਾਨੇ।

**ਅਰਥ :** ਹੇ ਗੁਰ (ਪਰਮੇਸ਼ਰ ਜੀ ! ਮੈਂ) ਤੇਰਾ ਦਰਸ਼ਨ ਵੇਖ (ਵੇਖ) ਕੇ ਜੀਊਂਦਾ ਰਹਾਂ। ਮੇਰਾ ਇਹ ਕਾਰਜ ਪੂਰਾ ਹੋ ਜਾਵੇ।੧।

ਹੇ ਮੇਰੇ ਮਾਲਕ ! (ਮੇਰੀ) ਇਹ ਬੇਨਤੀ ਸੁਣੋ। (ਮੈਨੂੰ) ਆਪਣਾ ਸਿੱਖ ਬਣਾ ਕੇ ਨਾਮ ਰੂਪੀ (ਦਾਤਿ) ਬਖ਼ਸ਼ੋ ਜੀ।੧।ਰਹਾਉ।

ਹੇ ਦਾਤਾਰ ਪ੍ਰਭੂ ! (ਮੈਨੂੰ) ਆਪਣੀ ਸ਼ਰਨ ਵਿੱਚ ਰਖੋ। ਗੁਰੂ ਦੀ ਕਿਰਪਾ ਨਾਲ ਕਿਸੇ ਵਿਰਲੇ ਨੇ (ਤੈਨੂੰ) ਜਾਣਿਆ ਹੈ।੨।

ਹੇ ਮੇਰੇ ਮਿੱਤਰ ਪ੍ਰਭੂ ! (ਮੇਰੀ ਇਹ) ਬੇਨਤੀ ਸੁਣੋ, (ਤੇਰੇ ਨਾਮ ਰੂਪੀ) ਚਰਨ-ਕਮਲ ਮੇਰੇ ਹਿਰਦੇ ਵਿਚ ਵਸ ਜਾਣ।੩।

ਨਾਨਕ ਇਕ ਬੇਨਤੀ ਕਰਦਾ ਹੈ (ਕਿ) ਹੇ ਪੂਰਨ ਗੁਣਾਂ ਖ਼ਜ਼ਾਨੇ (ਤੂੰ ਮੇਰੇ ਮਨ ਤੋਂ ਕਦੇ ਵੀ) ਨਾ ਵਿਸਰ।੪।੧੮।੨੪।

## ਅਰਥ ਭੇਦ ਅਤੇ ਨਿਰਣੈ

**ਦਰਸਨੁ ਦੇਖਿ ਜੀਵਾ ਗੁਰ ਤੇਰਾ॥ ਪੂਰਨ ਕਰਮੁ ਹੋਇ ਪ੍ਰਭ ਮੇਰਾ॥**

ਵੱਖ ਵੱਖ ਅਰਥ :

1- ਹੇ ਪੂਜਣੇ ਯੋਗ ਤੇਰਾ ਦਰਸ਼ਨ ਦੇਖ ਕੇ ਮੈਂ ਜੀਵਾਂ। ਹੇ ਪ੍ਰਭੂ ! ਇਸੀ ਤੇ ਮੇਰਾ ਕਰਮ ਪੂਰਨ ਅਰਥਾਤ ਸਫਲ ਹੋਵੇਗਾ। [ਫ. ਸ.

2- ਪੂਰਨ ਕਰਮ-ਭਾਗ ਪੂਰੇ ਹੋਣ। [ਸ਼ਬਦਾਰਥ

3- ਹੇ ਵਾਹਿਗੁਰੂ ! ਤੇਰਾ ਦਰਸ਼ਨ ਵੇਖ ਕੇ (ਹੀ ਮੈਂ) ਜੀਵਾਂਗਾ। (ਕਿਉਂਕਿ) ਪ੍ਰਭੂ (ਤਦ) ਮੇਰਾ (ਸਾਰਾ) ਕਰਮ ਸਫਲਾ ਹੋਵੇਗਾ। [ਪੰ. ਨਰੈਣ ਸਿੰਘ

4- ਹੇ ਗੁਰੂ ! (ਤੇਰਾ ਦਰਸ਼ਨ ਕਰਕੇ ਮੈਨੂੰ) ਆਤਮਕ ਜੀਵਨ ਮਿਲ ਜਾਂਦਾ ਹੈ। ਹੇ ਮੇਰੇ ਪ੍ਰਭੂ ! ਤੇਰੀ ਪੂਰਨ ਬਖ਼ਸ਼ਿਸ਼ ਹੋਏ (ਤੇ) ਮੈਨੂੰ ਗੁਰ ਮਿਲ ਜਾਵੇ। [ਦਰਪਣ

**ਨਿਰਣੈ :** ਇਹ ਸ਼ਬਦ ਬੇਨਤੀ ਨਾਲ ਭਰਪੂਰ ਹੈ ਜਿਸ ਦੀ ਪੁਸ਼ਟੀ ਰਹਾਉ ਵਾਲੀ ਪੰਕਤੀ ਤੋਂ ਹੀ ਹੋ

ਜਾਂਦੀ ਹੈ। "ਇਹ ਬੇਨੰਤੀ ਸੁਣਿ ਪ੍ਰਭ ਮੇਰੇ" ਤੋਂ ਇਹ ਸੇਧ ਮਿਲਦੀ ਹੈ ਕਿ ਮੈਨੂੰ ਆਪਣਾ ਨਾਮ ਦਿਓ, ਮੈਂ ਤੇਰਾ ਦਰਸ਼ਨ ਕਰਕੇ ਜੀਊਂਦਾ ਰਹਾਂ। ਹਰਕੇ ਮਨੁੱਖ ਗੁਰੂ ਦੇ ਦਰਬਾਰ ਵਿਚ ਕਿਸੇ ਨਾ ਕਿਸੇ ਕਾਰਜ ਦੀ ਸਿਧੀ ਅਥਵਾ ਸਫਲਤਾ ਲਈ ਆਉਂਦਾ ਹੈ। ਸੋ, ਇਸ ਸ਼ਬਦ ਵਿਚ "ਕਰਮ" ਦੇ ਅਰਥ ਕਿਸਮਤ ਜਾਂ ਭਾਗ ਨਹੀਂ ਜਿਵੇਂ ਕਿ ਉਪਰ ਨੰਬਰ 2 ਤੇ 4 ਦੇ ਸਾਹਮਣੇ ਦਿਤੇ ਹੋਏ ਹਨ। ਇਥੇ ਸਿੱਖ ਜਿਗਿਆਸੂ ਦਾ ਸਭ ਤੋਂ ਸ਼੍ਰੋਮਣੀ ਕੰਮ ਹੈ ਨਾਮ ਮੰਗਣਾ।

ਨੰਬਰ 4 ਵਾਲੇ ਅਰਥ ਆਪਣੀ ਕਿਸਮ ਦੇ ਹਨ। ਇਕ ਪਾਸੇ ਇਹ ਆਖਣਾ "ਹੇ ਗੁਰੂ ! ਤੇਰਾ ਦਰਸ਼ਨ ਕਰਕੇ ਮੈਨੂੰ ਆਤਮਕ ਜੀਵਨ ਮਿਲ ਜਾਂਦਾ ਹੈ ਤੇ ਦੂਜੇ ਪਾਸੇ ਮੈਨੂੰ ਗੁਰੂ ਮਿਲ ਜਾਵੇ। ਦੋਵੇਂ ਸ੍ਵੈ-ਵਿਰੋਧੀ ਭਾਵ ਰਖਦੇ ਹਨ। ਅਸਲ ਵਿੱਚ ਪਹਿਲੀ ਪੰਕਤੀ ਵਿਚ ਵੀ 'ਗੁਰ' ਪਦ ਪਰਮੇਸ਼ਰ ਦਾ ਹੀ ਲਖਾਇਕ ਹੈ।

## ਸਾਰੰਸ਼ ਅਤੇ ਸਿਧਾਂਤ

ਹਰੇਕ ਗੁਰਸਿੱਖ ਪ੍ਰੇਮੀ ਦੇ ਮਨ ਵਿੱਚ ਪ੍ਰਭੂ ਦੇ ਦਰਸ਼ਨ ਦੀ ਲਾਲਸਾ ਦਾ ਉਤੇਜਤ ਹੋਣਾ ਸੁਭਾਵਿਕ ਹੈ। ਗੁਰੂ ਦੀ ਕਿਰਪਾ ਨਾਲ ਹੀ ਇਹ ਦਾਤਿ ਮਿਲਦੀ ਹੈ। ਗੁਰੂ ਦੇ ਦਰਬਾਰ ਵਿੱਚ ਹਾਜ਼ਰ ਹੋਣ ਵਾਲਾ ਸਿੱਖ ਆਪਣੇ ਕਰਮ ਦੀ ਪੂਰਤੀ ਇਸੇ ਗਲ ਵਿਚ ਸਮਝਦਾ ਹੈ ਕਿ ਉਹ ਗੁਰੂ ਦਾ ਦਰਸ਼ਨ ਦੇਖ ਕੇ ਜੀਊਂਦਾ ਰਹੇ। ਦਰਸ਼ਨ ਅਭਿਲਾਸ਼ੀ ਸਿੱਖ ਇਹੋ ਅਰਦਾਸਿ ਕਰਦਾ ਹੈ:

**ਵਿਸਰੁ ਨਾਹੀ ਪੂਰਨ ਗੁਣਤਾਸਿ॥**

ਬਸ, ਸਿਧਾਂਤਕ ਨੁਕਤਾ ਇਹ ਹੈ ਕਿ ਸਿਮਰਨ ਜੀਵਨ ਹੈ ਤੇ ਉਸ ਪ੍ਰਭੂ ਦਾ ਵਿਸਰ ਜਾਣਾ ਅਥਵਾ ਵਿਛੋੜਾ ਮੌਤ ਦਾ ਸੂਚਕ ਹੈ:-

**ਬਿਛੁਰਤ ਮਰਨੁ ਜੀਵਨੁ, ਹਰਿ ਮਿਲਤੇ, ਜਨ ਕਉ ਦਰਸਨੁ ਦੀਜੈ॥**
**ਨਾਮ ਅਧਾਰੁ, ਜੀਵਨ ਧਨੁ ਨਾਨਕ, ਪ੍ਰਭ ਮੇਰੇ ਕਿਰਪਾ ਕੀਜੈ॥** [ਪੰਨਾ ੧੨੬੯

**ਸੂਹੀ ਮਹਲਾ ੫॥ ਮੀਤੁ ਸਾਜਨੁ ਸੁਤ ਬੰਧਪ ਭਾਈ॥ ਜਤ ਕਤ ਪੇਖਉ, ਹਰਿ ਸੰਗਿ ਸਹਾਈ॥੧॥ ਜਤਿ ਮੇਰੀ ਪਤਿ ਮੇਰੀ, ਧਨੁ ਹਰਿਨਾਮੁ॥ ਸੂਖ ਸਹਜ, ਆਨੰਦ, ਬਿਸਰਾਮ॥੧॥ ਰਹਾਉ॥ ਪਾਰਬ੍ਰਹਮ ਜਪਿ, ਪਹਿਰਿ ਸਨਾਹ॥ ਕੋਟਿ ਆਵਧ, ਤਿਸੁ ਬੇਧਤ ਨਾਹਿ॥੨॥ ਹਰਿ ਚਰਨ ਸਰਣ, ਗੜ ਕੋਟ ਹਮਾਰੈ॥ ਕਾਲੁ ਕੰਟਕੁ, ਜਮ, ਤਿਸੁ ਨ ਬਿਦਾਰੈ॥੩॥ ਨਾਨਕ ਦਾਸ, ਸਦਾ ਬਲਿਹਾਰੀ॥ ਸੇਵਕ ਸੰਤ ਰਾਜਾ ਰਾਮ ਮੁਰਾਰੀ॥੪॥੧੯॥੨੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਪੇਖਉਂ, ਨਾਹਿੰ।

**ਪਦ ਅਰਥ :** ਸੁਤ=ਪੁੱਤਰ। ਬੰਧਪ=ਰਿਸ਼ਤੇਦਾਰ। ਭਾਈ=ਵੀਰ। ਜਤ ਕਤ=ਜਿਧਰ ਕਿਧਰ ਭਾਵ ਹਰ ਪਾਸੇ। ਪੇਖਉ=ਮੈਂ ਵੇਖਦਾ ਹਾਂ। ਜਤਿ=ਜਾਤ। ਪਤਿ=ਇਜ਼ਤ। ਧਨੁ=ਦੌਲਤ। ਬਿਸਰਾਮ=ਟਿਕਾਉ। ਪਹਿਰਿ=ਪਹਿਨ, ਪਾ। ਸਨਾਹ=ਸੰਜੋਅ। ਆਵਧ=ਹਥਿਆਰ। ਬੇਧਤ ਨਾਹਿ=ਨਹੀਂ ਵਿੰਨ੍ਹ ਸਕਦੇ ਹਨ। ਗੜ ਕੋਟ=ਕਿਲ੍ਹੇ ਤੇ ਕੋਟ। ਕਾਲੁ ਕੰਟੁਕ=ਕਾਲ ਰੂਪ ਕੰਡਾ। ਜਮੁ=ਮੌਤ ਦਾ ਦੇਵਤਾ, ਧਰਮ ਰਾਜ। ਨਾ ਬਿਦਾਰੈ=ਨਹੀਂ ਪਾੜਦਾ।

**ਅਰਥ:** : (ਪ੍ਰਭੂ ਹੀ ਮੇਰਾ) ਮਿੱਤਰ, ਸੱਜਣ, ਰਿਸ਼ਤੇਦਾਰ (ਅਤੇ) ਭਰਾ ਹੈ। (ਮੈਂ) ਜਿਸ ਪਾਸੇ

ਵੇਖਦਾ ਹਾਂ (ਉਸ ਪਾਸੇ ਹੀ ਪ੍ਰਭੂ) ਮੇਰੇ ਨਾਲ ਸਹਾਈ ਹੈ।੧।

(ਹੇ ਭਾਈ !) ਹਰੀ ਦਾ ਨਾਮ ਹੀ ਮੇਰੀ ਜਾਤ, ਮੇਰੀ ਇਜ਼ਤ (ਅਤੇ ਮੇਰਾ) ਧਨ ਹੈ। (ਨਾਮ ਦੀ ਬਰਕਤ ਨਾਲ ਮੇਰੇ ਅੰਦਰ ਆਤਮਿਕ) ਸੁੱਖ ਅਨੰਦ ਤੇ ਅਡੋਲਤਾ ਹੈ।੧।ਰਹਾਉ।

(ਹੇ ਭਾਈ !) ਪਰਮੇਸ਼ਰ ਨੂੰ ਜਪ (ਅਤੇ ਇਹ) ਸੰਜੋਅ ਪਹਿਨ। ਕ੍ਰੋੜਾਂ ਹਥਿਆਰ ਉਸ (ਸੰਜੋਅ) ਨੂੰ ਨਹੀਂ ਵਿੰਨ੍ਹ ਸਕਦੇ।੨।

(ਹੇ ਭਾਈ !) ਹਰੀ ਦੇ ਚਰਨਾ ਦੀ ਓਟ ਲੈਣੀ ਹੀ ਸਾਡੇ ਲਈ ਕਿਲ੍ਹੇ ਦੇ ਕੋਟ ਹਨ। ਦੁਖਦਾਈ ਮੌਤ ਅਥਵਾ (ਜਮ ਵੀ ਉਸ ਕੋਟ ਨੂੰ) ਨਹੀਂ ਨਾਸ ਕਰ ਸਕਦਾ।੩।

(ਹੇ ਭਾਈ !) ਨਾਨਕ ਦਾਸ ਰਾਜਾ ਰਾਮ ਮੁਰਾਰੀ (ਪਰਮੇਸ਼ਰ) ਦੇ ਸੇਵਕਾਂ ਅਤੇ ਸੰਤਾਂ ਤੋਂ ਸਦਾ ਸਦਕੇ ਜਾਂਦਾ ਹੈ।੪।੧੯।੨੫।

## ਸਾਰੰਸ਼ ਅਤੇ ਸਿਧਾਂਤ

ਜਦੋਂ ਗੁਰੂ ਪਾਸੋਂ ਨਾਮ-ਮੰਤਰ ਦੀ ਬਖ਼ਸ਼ਿਸ਼ ਹੋ ਜਾਂਦੀ ਹੈ ਤਾਂ ਉਸ ਦੀ ਨਿਰੰਤਰ ਕਮਾਈ ਨਾਲ ਅਜੇਹੀ ਅਵਥਸਾ ਬਣ ਜਾਂਦੀ ਹੈ ਕਿ ਜਗਿਆਸੂ ਨੂੰ ਮਿੱਤਰ, ਸਜਣ, ਪੁਤਰ, ਭਰਾ, ਜਾਤਿ ਪਾਤਿ ਆਦਿ ਸਭ ਕੁਝ ਹਰਿ-ਨਾਮ ਹੀ ਪ੍ਰਤੀਤ ਹੋਣ ਲਗ ਜਾਂਦਾ ਹੈ। ਉਹ ਨਿਰਭਉ ਨਾਮ ਜਪ ਕੇ ਨਿਰਭਉ ਦਾ ਹੀ ਰੂਪ ਬਣ ਜਾਂਦਾ ਹੈ, ਅੰਤਰ-ਆਤਮੇ ਪਰਮੇਸ਼ਰ ਅਤੇ ਉਨ੍ਹਾਂ ਦੇ ਸੰਤਾਂ ਸੇਵਕਾਂ ਤੋਂ ਸਦਕੇ ਜਾਂਦਾ ਹੈ।

**ਸੂਹੀ ਮਹਲਾ ੫॥ ਗੁਣ ਗੋਪਾਲ ਪ੍ਰਭ ਕੇ ਨਿਤ ਗਾਹਾ॥ ਅਨਦ ਬਿਨੋਦ ਮੰਗਲ ਸੁਖ ਤਾਹਾ॥੧॥ ਚਲੁ ਸਖੀਏ, ਪ੍ਰਭੁ ਰਾਵਣ ਜਾਹਾ॥ ਸਾਧ ਜਨਾ ਕੀ ਚਰਣੀ ਪਾਹਾ॥੧॥ ਰਹਾਉ॥ ਕਰਿ ਬੇਨਤੀ, ਜਨ ਧੂਰਿ ਬਾਛਾਹਾ॥ ਜਨਮ ਜਨਮ ਕੇ ਕਿਲਵਿਖ ਲਾਹਾਂ॥੨॥ ਮਨੁ ਤਨੁ ਪ੍ਰਾਣ ਜੀਉ, ਅਰਪਾਹਾ ॥ ਹਰਿ ਸਿਮਰਿ ਸਿਮਰਿ, ਮਾਨੁ ਮੋਹੁ ਕਟਾਹਾਂ॥੩॥ ਦੀਨ ਦਇਆਲ, ਕਰਹੁ ਉਤਸਾਹਾ॥ ਨਾਨਕ ਦਾਸ, ਹਰਿ ਸਰਣਿ ਸਮਾਹਾ ॥੪॥੨੦॥੨੬॥**

**ਪਦ ਅਰਥ:** ਗਾਹਾ=(ਜਿਥੇ ਗੁਣ) ਗਾਏ ਜਾਂਦੇ ਹਨ। ਬਿਨੋਦ=ਬਿਲਾਸ। ਮੰਗਲ=ਖੁਸ਼ੀਆਂ। ਤਾਹਾ=ਉਥੋਂ। ਰਾਵਣ ਜਾਹਾ=ਭੋਗਣ, ਅਨੰਦ ਮਾਣਨ ਲਈ ਚਲੀਏ। ਪਾਹਾ=ਪਾਈਏ। ਬਾਛਾਹਾ= ਬਾਛੀਏ, ਮੰਗੀਏ। ਕਿਲਵਿਖ=ਪਾਪ। ਲਾਹਾਂ=ਲਾਹੀਏ, ਦੂਰ ਕਰੀਏ। ਜੀਉ=ਜਿੰਦ। ਅਰਪਾਹਾ=ਭੇਟ ਕਰ ਦੇਈਏ। ਕਟਾਹਾ=ਕਟ ਦੇਈਏ, ਦੂਰ ਕਰ ਦੇਈਏ। ਉਤਸਾਹ=ਚਾਉ। ਸਮਾਹਾ=ਸਮਾਈਏ, ਲੀਨ ਹੋ ਜਾਈਏ।

**ਅਰਥ:** (ਹੇ ਸਖੀਏ ! ਜਿਥੇ) ਪ੍ਰਿਥਵੀ ਦੇ ਪਾਲਕ ਤੇ ਮਾਲਕ ਦੇ ਹਰ ਰੋਜ਼ ਗੁਣ ਗਾਏ ਜਾਂਦੇ ਹਨ, ਉਥੇ (ਸਭ) ਆਤਮਿਕ ਅਨੰਦ, ਆਤਮਿਕ ਖੁਸ਼ੀਆਂ ਦੇ ਸੁਖ (ਹੁੰਦੇ ਹਨ)।੧।

ਹੇ ਸਹੇਲੀਏ ! ਚਲ, ਪ੍ਰਭੂ (ਪਤੀ ਦਾ) ਅਨੰਦ ਮਾਣਨ ਚਲੀਏ। ਸੰਤ ਜਨਾ ਦੀ ਸ਼ਰਣੀ (ਜਾ) ਪਈਏ।੧।ਰਹਾਉ।

(ਹੇ ਸਹੇਲੀਏ ! ਪ੍ਰਭੂ ਪਾਸ) ਬੇਨਤੀ ਕਰਕੇ (ਹਰੀ ਦੇ) ਸੇਵਕਾਂ ਦੀ ਚਰਨ ਧੂੜ ਮੰਗੀਏ। (ਇਸ ਦੇ ਫ਼ਲ ਸਰੂਪ) ਜਨਮ ਜਨਮ ਦੇ ਪਾਪ ਦੂਰ ਕਰ ਲਈਏ।੨।

(ਹੇ ਸਖੀਏ ! ਆਪਣਾ) ਮਨ, ਸਰੀਰ ਤੇ ਜਿੰਦ ਜਾਨ (ਸਭ ਕੁਝ) ਸੰਤ ਜਨਾ ਕੀ ਭੇਟਾ ਕਰ ਦੇਈਏ। ਪ੍ਰਭੂ ਦਾ ਨਾਮ ਸਿਮਰ ਸਿਮਰ ਕੇ (ਆਪਣਾ) ਅਹੰਕਾਰ ਤੇ ਮੋਹ ਦੂਰ ਕਰ ਲਈਏ।੩।

ਹੇ ਦੀਨਾਂ ਉਤੇ ਦਇਆ ਕਰਨ ਵਾਲੇ ਹਰੀ !(ਮੇਰੇ ਹਿਰਦੇ ਵਿਚ) ਚਾਉ (ਪੈਦਾ) ਕਰੋ (ਤਾਂ ਜੋ ਤੇਰਾ ਦਾਸ) ਨਾਨਕ (ਤੈਂ) ਹਰੀ ਦੀ ਸ਼ਰਣ ਵਿਚ ਸਮਾਅ ਜਾਏ।੪।੨੦।੨੬।

# ਅਰਥ ਭੇਦ ਅਤੇ ਨਿਰਣੈ

**(ੳ) ਗੁਣ ਗੋਪਾਲ ਪ੍ਰਭ ਕੇ ਨਿਤ ਗਾਹਾ॥**

ਵੱਖ ਵੱਖ ਅਰਥ :

1- (ਜਿਥੇ) ਗਾਏ ਜਾਂਦੇ ਹਨ। [ਸ਼ਬਦਾਰਥ

2- ਹੇ ਸਹੇਲੀਏ ! ਗੋਪਾਲ ਪ੍ਰਭੂ ਦੇ ਗੁਣ ਸਦਾ ਗਾਂਦੇ ਰਹੀਏ। [ਦਰਪਣ

**ਨਿਰਣੈ :** 'ਜਾਹਾ' ਤੇ 'ਤਾਹਾ' ਪਦ ਇਥੇ ਕ੍ਰਿਆ ਵਿਸ਼ੇਸ਼ਣ ਵਿੱਚ ਵਰਤੇ ਗਏ ਹਨ, ਪੜਨਾਵ ਰੂਪ ਨਹੀਂ ਵਰਤੇ ਗਏ। ਇਸ ਲਈ ਉਪਰੋਕਤ ਨੰਬਰ 1 ਵਾਲੇ ਅਰਥ ਗੁਰਬਾਣੀ ਵਿਆਕਰਣ ਦੇ ਅਨੁਕੂਲ ਕੀਤੇ ਗਏ ਹਨ।

**(ਅ) ਦੀਨ ਦਇਆਲ! ਕਰਹੁ ਉਤਸਾਹਾ॥ ਨਾਨਕ ਦਾਸ ਹਰਿ ਸਰਣਿ ਸਮਾਹਾ॥**

ਵੱਖ ਵੱਖ ਅਰਥ:

1- ਦੀਨ ਦਿਆਲ ਪਰਮਾਤਮਾ ਦੀ ਪ੍ਰਾਪਤੀ ਦਾ ਉਤਸ਼ਾਹ ਮਨ ਵਿਚ ਧਾਰਨਾ ਕਰ। ਗੁਰੂ ਜੀ ਕਥਨ ਕਰਦੇ ਹਨ-ਹਰੀ ਦੇ ਦਾਸਾਂ ਦੀ ਸ਼ਰਨ ਵਿਚ ਸਮਾਉਣਾ ਕਰ। [ਸਿੰ. ਸ.

2- ਹੇ ਨਾਨਕ ! (ਆਖ) ਹੇ ਦੀਨਾਂ ਉਤੇ ਦਇਆ ਕਰਨ ਵਾਲੇ ਹਰੀ ! (ਮੇਰੇ ਅੰਦਰ) ਚਾਉ ਪੈਦਾ ਕਰ ਕਿ ਤੇਰੇ ਦਾਸਾਂ ਦੀ ਸ਼ਰਨ ਪਿਆ ਰਹਾਂ। [ਦਰਪਣ

**ਨਿਰਣੈ :** ਦੀਨ ਦਇਆਲ ਦੇ ਨਾਲ 'ਕਰਹੁ' ਪਦ ਆਦਰਵਾਚੀ ਰੂਪ ਵਿੱਚ ਆਇਆ ਹੈ। ਇਥੇ ਪ੍ਰਭੂ ਅੱਗੇ ਬੇਨਤੀ ਤੇ ਸੰਬੋਧਨ ਰੂਪ ਵਿਚ ਵਰਤਿਆ ਹੈ ਜਿਗਿਆਸੂ ਲਈ ਉਪਦੇਸ਼ ਰੂਪ ਵਿੱਚ ਨਹੀਂ ਵਰਤਿਆ ਗਿਆ ਜਿਵੇਂ ਕਿ ਨੰਬਰ 1 ਵਾਲੇ ਅਰਥਾਂ ਤੋਂ ਸੇਧ ਮਿਲਦੀ ਹੈ। ਸੋ ਨੰਬਰ 2 ਵਾਲੇ ਅਰਥ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਦੋ ਗੁਰਮੁਖ ਸਖੀਆਂ ਦਾ ਪਰਸਪਰ ਮਿਲ ਕੇ ਪ੍ਰਭੂ ਦੇ ਗੁਣ ਗਾਉਣ ਤੋਂ ਜੋ ਆਤਮਿਕ-ਰਸ ਪ੍ਰਾਪਤ ਹੁੰਦਾ ਹੈ, ਉਹ ਅਲੌਕਿਕ ਹੀ ਹੁੰਦਾ ਹੈ। ਇਸ ਲਈ ਗੁਰਮੁਖ ਸਖੀ ਆਪਣੇ ਮਨ ਦੀ ਭਾਵਨਾ ਨੂੰ ਅਨੂਠੇ ਰੰਗ-ਢੰਗ ਵਿੱਚ ਇਉਂ ਪ੍ਰਗਟਾਉਂਦੀ ਹੈ:-

**ਜਿਨੀ ਸਖੀ ਸਹੁ ਰਾਵਿਆ, ਤਿਨ ਪੂਛਉਗੀ ਜਾਏ॥**
**ਪਾਇ ਲਗਉ ਬੇਨਤੀ ਕਰਉ, ਲੇਉਗੀ ਪੰਥੁ ਬਤਾਏ॥** [ਪੰਨਾ ੭੨੫

**ਸੂਹੀ ਮਹਲਾ ੫॥ ਬੈਕੰਠੁ ਨਗਰੁ, ਜਹਾ ਸੰਤ ਵਾਸਾ॥ ਪ੍ਰਭ ਚਰਣ ਕਮਲ, ਰਿਦ ਮਾਹਿ ਨਿਵਾਸਾ ॥੧॥ ਸੁਣਿ ਮਨ ਤਨ, ਤੁਝੁ ਸੁਖੁ ਦਿਖਲਾਵਉ॥ ਹਰਿ ਅਨਿਕ ਬਿੰਜਨ, ਤੁਝੁ ਭੋਗ ਭੁੰਚਾਵਉ ॥੧॥ ਰਹਾਉ ਅੰਮ੍ਰਿਤ ਨਾਮੁ ਭੁੰਚੁ, ਮਨ ਮਾਹੀ॥ ਅਚਰਜ ਸਾਦ, ਤਾ ਕੇ ਬਰਨੇ ਨ ਜਾਹੀ॥੨॥ ਲੋਭੁ ਮੂਆ, ਤ੍ਰਿਸਨਾ ਬੁਝਿ ਥਾਕੀ॥ ਪਾਰਬ੍ਰਹਮ ਕੀ ਸਰਣਿ, ਜਨ ਤਾਕੀ॥੩॥ ਜਨ ਜਨਮ ਕੇ ਭੈ ਮੋਹ ਨਿਵਾਰੇ॥ ਨਾਨਕ ਦਾਸ, ਪ੍ਰਭ ਕਿਰਪਾ ਧਾਰੇ॥੪॥੨੧॥੨੭॥**

# ਉਚਾਰਨ ਸੇਧ

**ਬਿੰਦੀ ਸਹਿਤ :** ਜਹਾਂ, ਮਾਹਿਂ, ਦਿਖਲਾਵਉਂ, ਭੁੰਚਾਵਉਂ, ਮਾਹੀਂ, ਜਾਹੀਂ।

**ਪਦ ਅਰਥ :** ਬੈਕੰਠੁ=ਨਾਨਾ ਪ੍ਰਕਾਰ ਦੀ ਕੁੰਠਾ (ਮਾਇਆ) ਹੈ, ਵਾਹਿਗੁਰੂ। ਰਿਦ ਮਾਹਿ= ਹਿਰਦੇ ਵਿੱਚ। ਦਿਖਲਾਵਉ=ਮੈਂ ਦਿਖਾਵਾਂ ਅਨਿਕ ਬਿੰਜਨ=ਅਨੇਕ ਪ੍ਰਕਾਰ ਦੇ ਸੁਆਦਲੇ ਭੋਜਨ। ਭੁੰਚਾਵਉ= ਮੈਂ ਖੁਆਵਾਂ, ਛਕਾਵਾਂ। ਭੁੰਚੁ=ਛਕ। ਬਰਨੇ ਨ ਜਾਹੀ=ਬਿਆਨ ਨਹੀਂ ਕੀਤੇ ਜਾ ਸਕਦੇ। ਬੁਝਿ ਥਾਕੀ=ਬੁਝ ਕੇ ਥੱਕ ਗਈ ਹੈ ਭਾਵ ਮਰ ਮੁਕ ਗਈ ਹੈ। ਤਾਕੀ=ਤੱਕੀ। ਨਿਵਾਰੇ=ਦੂਰ ਕਰ ਦਿੱਤੇ। ਧਾਰੇ=ਕੀਤੇ।

**ਅਰਥ :** (ਹੇ ਮਨ !) ਜਿਥੇ ਸੰਤ ਜਨਾ ਦਾ ਵਾਸਾ (ਉਹ ਅਸਥਾਨ) ਬੈਕੁੰਠ ਨਗਰ (ਵਾਹਿਗੁਰੂ ਦਾ ਦੇਸ਼ ਹੈ ਕਿਉਂਕਿ ਉਥੇ ਉਨ੍ਹਾਂ ਦੇ) ਹਿਰਦੇ ਵਿੱਚ ਪ੍ਰਭੂ ਦੇ ਚਰਨ ਕਮਲ (ਭਾਵ ਨਾਮ ਦਾ) ਨਿਵਾਸ ਹੁੰਦਾ ਹੈ।੧।

ਹੇ ਮੇਰੇ ਮਨ ! ਹੁਣ (ਮੈਂ) ਤੈਨੂੰ (ਅਸਲੀ ਆਤਮਿਕ) ਸੁੱਖ ਦਾ ਦਰਸ਼ਨ ਕਰਾਵਾਂ। (ਮੈਂ) ਤੈਨੂੰ ਹਰੀ ਦੇ ਨਾਮ ਰੂਪ ਅਨੇਕ ਪ੍ਰਕਾਰ ਦੇ ਸੁਆਦਲੇ ਭੋਜਨ ਛਕਾਵਾਂ।੧।ਰਹਾਉ।

(ਹੇ ਭਾਈ ! ਤੂੰ ਪਰਮੇਸ਼ਰ ਦਾ) ਅੰਮ੍ਰਿਤ ਨਾਮ (ਆਪਣੇ) ਮਨ ਵਿਚ ਛਕ। ਉਸ (ਭੋਜਨ) ਦੇ ਅਸਚਰਜ ਸੁਆਦ ਹਨ ਜਿਹੜੇ ਕਿ ਬਿਆਨ ਨਹੀਂ ਕੀਤੇ ਜਾ ਸਕਦੇ।੨।

(ਹੇ ਭਾਈ ! ਜਿਸ ਨੇ ਅੰਮ੍ਰਿਤ ਨਾਮ ਛੱਕ ਲਿਆ ਹੈ ਉਸ ਦੇ ਅੰਦਰੋਂ) ਲੋਭ ਅਤੇ ਤ੍ਰਿਸ਼ਨਾ ਦੀ (ਅੱਗ) ਬੁਝ ਕੇ ਖ਼ਤਮ ਹੋ ਗਈ ਭਾਵ ਮੁਕ ਗਈ ਹੈ (ਕਿਉਂਕਿ) ਪ੍ਰਭੂ ਦੇ ਜਨਾਂ ਨੇ ਪਰਮੇਸ਼ਰ ਦੀ ਸ਼ਰਣ ਤੱਕੀ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ) ਦਾਸਾਂ ਤੇ ਪ੍ਰਭੂ ਨੇ ਕਿਰਪਾ ਕੀਤੀ ਹੈ (ਉਨ੍ਹਾਂ ਦਾਸਾਂ ਦੇ) ਜਨਮਾਂ ਜਨਮਾਂ ਦੇ ਡਰ (ਅਤੇ) ਮੋਹ ਦੂਰ ਹੋ ਗਏ ਹਨ।੪।੨੧।੨੭।

## ਸਾਰੰਸ਼ ਅਤੇ ਸਿਧਾਂਤ

"ਸਭੁ ਕੋਈ ਚਲਨ ਕਹਤ ਹੈ ਊਹਾਂ॥ ਨਾ ਜਾਨਉ ਬੈਕੁੰਠੁ ਹੈ ਕਹਾਂ॥" ਭਗਤ ਕਬੀਰ ਜੀ ਨੇ ਇਸ ਸ਼ਬਦ ਦੁਆਰਾ "ਸਾਧ ਸੰਗਤ ਬੈਕੁੰਠੈ ਆਹਿ" (ਪੰਨ੍ਹਾ 1161) ਬੜਾ ਸੁੰਦਰ ਨਿਰਣਾ ਕਰ ਦਿੱਤਾ ਹੈ। ਸੋ, ਸੰਤਾਂ ਦਾ ਸੰਗ ਹੀ "ਸੰਤ-ਨਗਰ" ਹੈ ਜਿਥੇ ਅਠੇ ਪਹਿਰ ਪਰਮੇਸ਼ਰ ਦਾ ਸਿਮਰਨ ਹੁੰਦਾ ਹੈ। ਇਸ ਨਗਰ ਦੇ ਸੁਖ ਸ਼ਰੀਰਕ ਭੋਗਾਂ ਵਾਲੇ ਨਹੀਂ, ਅਸਰਚਜ ਸੁਆਦ ਵਾਲੇ ਆਤਮਿਕ ਅਨੰਦ ਹਨ।

**ਸੂਹੀ ਮਹਲਾ ੫॥ ਅਨਿਕ ਬੀਂਗ, ਦਾਸ ਕੇ ਪਰਹਰਿਆ॥ ਕਰਿ ਕਿਰਪਾ ਪ੍ਰਭਿ, ਅਪਨਾ ਕਰਿਆ॥੧॥ ਤੁਮਹਿ, ਛਡਾਇ ਲੀਓ ਜਨੁ ਅਪਨਾ॥ ਉਰਝਿ ਪਰਿਓ, ਜਾਲੁ ਜਗੁ ਸੁਪਨਾ॥੧॥ ਰਹਾਉ॥ ਪਰਬਤ ਦੋਖ, ਮਹਾ ਬਿਕਰਾਲਾ॥ ਖਿਨ ਮਹਿ ਦੂਰਿ ਕੀਏ, ਦਇਆਲਾ॥੨॥ ਸੋਗ ਰੋਗ ਬਿਪਤਿ, ਅਤਿ ਭਾਰੀ॥ ਦੂਰਿ ਭਈ, ਜਪਿ ਨਾਮੁ ਮੁਰਾਰੀ॥੩॥ ਦ੍ਰਿਸਟਿ ਧਾਰਿ, ਲੀਨੋ ਲੜਿ ਲਾਇ॥ ਹਰਿ ਚਰਣ ਗਹੇ, ਨਾਨਕ ਸਰਣਾਇ॥੪॥੨੨॥੨੮॥**

**ਪਦ ਅਰਥ :** ਬੀਂਗ=ਵਿੰਗਾ ਪਨ, ਵਲ ਛਲ, ਭਾਵ ਮੱਕਾਰਪੁਣਾ। ਪਰਹਰਿਆ=ਦੂਰ ਕਰ ਦਿੱਤਾ। ਪ੍ਰਭਿ=ਪ੍ਰਭੂ ਨੇ। ਤੁਮਹਿ=ਤੁਸਾਂ ਨੇ। ਉਰਝਿ ਪਰਿਓ=ਉਲਝਿਆ (ਫਸਿਆ) ਪਿਆ ਸੀ। ਪਰਬਤ ਦੋਖ=ਪਹਾੜ ਵਰਗੇ ਵੱਡੇ ਦੋਸ਼। ਮਹਾ ਬਿਕਰਾਲਾ=ਵਡੇ ਡਰਾਉਣੇ। ਬਿਪਤਿ=ਬਿਪਤਾ, ਮੁਸੀਬਤ। ਦ੍ਰਿਸਟਿ ਧਾਰਿ=ਮਿਹਰ ਦੀ ਨਜ਼ਰ ਕਰਕੇ। ਗਹੇ=ਪਕੜੇ।

**ਅਰਥ :** (ਹੇ ਭਾਈ !) ਪ੍ਰਭੂ ਨੇ ਕਿਰਪਾ ਕਰਕੇ (ਜਿਸ ਨੂੰ) ਆਪਣਾ (ਦਾਸ) ਬਣਾ ਲਿਆ

(ਉਸ) ਦਾਸ ਦੇ ਅਨੇਕ ਪ੍ਰਕਾਰ ਦੇ ਵਲ-ਛਲ ਦੂਰ ਕਰ ਦਿੱਤੇ।੧।

(ਹੇ ਪ੍ਰਭੂ !) ਜਗਤ ਜਾਲ (ਇਕ) ਸੁਪਨਾ ਹੈ (ਇਸ ਵਿੱਚ) ਦਾਸ ਫਸਿਆ ਪਿਆ ਸੀ, ਤੁਸਾਂ ਆਪਣਾ ਸੇਵਕ (ਜਾਣ ਕੇ) ਛੁਡਾ ਲਿਆ, (ਭਾਵ ਜਾਲ ਚੋਂ ਕਢ ਲਿਆ)।੧।ਰਹਾਉ।

(ਤੇਰੇ ਦਾਸ ਦੇ) ਪਹਾੜ ਵਰਗੇ ਜੋ ਵੱਡੇ ਪਾਪ ਸਨ, ਹੇ ਦਿਆਲੂ ! (ਤੁਸਾਂ ਇੱਕ) ਛਿਨ ਵਿੱਚ ਦੂਰ ਦਿੱਤੇ।੨।

(ਹੇ ਪ੍ਰਭੂ ! ਦਾਸ ਉਤੇ ਜੋ) ਅਨੇਕ ਪ੍ਰਕਾਰ ਦੇ ਗ਼ਮ, ਬੀਮਾਰੀਆਂ (ਅਤੇ) ਵੱਡੀਆਂ ਮੁਸੀਬਤਾਂ ਸਨ (ਓਹੋ ਆਪ) ਪਰਮੇਸ਼ਰ ਦਾ ਨਾਮ ਜਪ ਕੇ ਦੂਰ ਹੋ ਗਈਆਂ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਨੇ ਆਪਣੇ ਦਾਸ ਉਤੇ) ਮਿਹਰ ਦੀ ਨਜ਼ਰ ਕਰਕੇ (ਆਪਣੇ) ਲੜ ਲਾ ਲਿਆ। (ਦਾਸ ਨੇ) ਹਰੀ ਦੀ ਸ਼ਰਣ ਵਿੱਚ (ਪੈ ਕੇ ਉਸ ਦੇ) ਚਰਨ ਫੜ ਲਏ (ਭਾਵ ਨਾਮ ਸਿਮਰਨ ਵਿੱਚ ਜੁੱਟ ਗਿਆ)। ੪।੨੨।੨੮।

## ਸਾਰੰਸ਼ ਅਤੇ ਸਿਧਾਂਤ

ਨਾਮ ਜਪਣ ਨਾਲ ਹਰ ਤਰ੍ਹਾਂ ਦੇ ਸਰੀਰਕ ਵਿੰਗ-ਟੇਢ, ਹੋਰ ਵਲ-ਛਲ, ਤੇ ਪਹਾੜਾਂ ਜਿਤਨੇ ਵੱਡੇ ਡਰਾਉਣੇ ਦੁਖ ਦੂਰ ਹੋ ਜਾਂਦੇ ਹਨ। ਵੇਖੋ ਕ੍ਰਿਸ਼ਨ ਜੀ ਨੇ ਕੰਸ ਦੀ ਗਾਂਧਣ ਦੇ ਪੈਰ ਤੇ ਅੰਗੂਠਾ ਤੇ ਠੋਡੀ ਹੇਠਾਂ ਹੱਥ ਰਖ ਕੇ ਹੁਝਕਾ ਦਿੱਤਾ ਤੇ ਉਸ ਦਾ ਕੁੱਬ ਜਾਂਦਾ ਰਿਹਾ। ਨਾਮ ਜਪਣ ਵਾਲਿਆਂ ਵਿੱਚ ਅਜਿਹੇ ਵਿੰਗ-ਟੇਢ ਦੂਰ ਕਰਨ ਦੀ ਸ਼ਕਤੀ ਆ ਜਾਂਦੀ ਹੈ। 23 ਸੈਕਟਰ, ਚੰਡੀਗੜ੍ਹ ਵਿੱਚ ਇਕ ਬੀਬੀ ਦਾ ਕੁੱਬ ਸੰਤ ਵਿਰਸਾ ਸਿੰਘ (ਗੋਬਿੰਦ ਸਦਨ, ਦਿੱਲੀ ਵਾਲਿਆਂ) ਨੇ ਦੂਰ ਕੀਤਾ ਸੀ। ਇਸ ਤਰ੍ਹਾਂ ਦੇ ਅਨੇਕਾਂ ਬਿਘਨ ਨਾਮ ਜਪਣ ਨਾਲ ਆਪਣੇ ਹੀ ਦੂਰ ਹੋ ਜਾਂਦੇ ਹਨ।

**ਸੂਹੀ ਮਹਲਾ ੫॥ ਦੀਨੁ ਛਡਾਇ, ਦੁਨੀ ਜੋ ਲਾਏ॥ ਦੁਹੀ ਸਰਾਈ, ਖੁਨਾਮੀ ਕਹਾਏ॥੧॥ ਜੋ ਤਿਸੁ ਭਾਵੈ, ਸੋ ਪਰਵਾਣੁ॥ ਆਪਣੀ ਕੁਦਰਤਿ ਆਪੇ ਜਾਣੁ ॥੧॥ਰਹਾਉ॥ ਸਚਾ ਧਰਮੁ, ਪੁੰਨੁ ਭਲਾ ਕਰਾਏ ॥ ਦੀਨ ਕੈ ਤੋਸੈ, ਦੁਨੀ ਨ ਜਾਏ ॥੨॥ ਸਰਬ ਨਿਰੰਤਰਿ, ਏਕੋ ਜਾਗੈ ॥ ਜਿਤੁ ਜਿਤੁ ਲਾਇਆ, ਤਿਤੁ ਤਿਤੁ ਕੋ ਲਾਗੈ ॥੩॥ ਅਗਮ ਅਗੋਚਰੁ, ਸਚੁ ਸਾਹਿਬੁ ਮੇਰਾ॥ ਨਾਨਕ ਬੋਲੈ, ਬੋਲਾਇਆ ਤੇਰਾ ॥੪॥੨੩॥੨੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਦੁਹੀਂ, ਸਰਾਈਂ।

**ਪਦ ਅਰਥ :** ਦੀਨ=ਧਰਮ ਛਡਾਇ=ਛੁੜਾ ਕੇ। ਦੁਨੀ=ਦੁਨੀਆਦਾਰੀ (ਮਾਇਆ) ਵਿੱਚ। ਦੁਹੀ ਸਰਾਈ=ਦੋਹਾਂ ਲੋਕਾਂ ਵਿੱਚ। ਖੁਨਾਮੀ=ਬਦਨਾਮ, ਅਪਰਾਧੀ। ਕੁਦਰਤਿ=ਰਚਨਾ, ਸ੍ਰਿਸ਼ਟੀ। ਪੁੰਨੁ=ਸ੍ਰੇਸ਼ਟ ਕੰਮ। ਭਲਾ=ਨੇਕੀ। ਤੋਸੈ=ਤੋਸ਼ੇ (ਖਰਚ ਇਕਠਾ ਕਰਨ ਕਰਕੇ)। ਸਰਬ ਨਿਰੰਤਰਿ=ਸਭ ਦੇ ਅੰਦਰ ਇੱਕ ਰਸ। ਏਕੋ=ਇਕ ਪਰਮਾਤਮਾ। ਜਾਗੈ=ਜਾਗਦਾ ਭਾਵ ਪ੍ਰਕਾਸ਼ ਕਰ ਰਿਹਾ ਹੈ। ਲਾਗੈ=ਲਗਦਾ ਹੈ। ਅਗਮ=ਅਪਹੁੰਚ। ਅਗੋਚਰੁ=(ਇੰਦਰੀਆਂ ਤੋਂ ਪਰੇ) ਪ੍ਰਭੂ।

**ਅਰਥ :** (ਹੇ ਭਾਈ ! ਜਿਹੜੇ ਮਨੁੱਖ, ਪ੍ਰਭੂ ਨੇ) ਧਰਮ (ਦਾ ਪਾਸਾ) ਛੁੜਾ ਕੇ ਦੁਨੀਆ (ਮਾਇਆ ਵਾਲੇ) ਪਾਸੇ ਲਾਏ (ਓਹੀ ਮਨੁੱਖ) ਦੋਹਾਂ ਲੋਕਾਂ ਵਿਚ ਅਪਰਾਧੀ ਅਖਵਾਏ।੧।

(ਹੇ ਭਾਈ !) ਜੋ ਉਸ (ਪ੍ਰਭੂ) ਨੂੰ ਭਾਉਂਦਾ ਹੈ ਉਹੀ (ਕੁਝ) ਪਰਵਾਣ ਹੈ (ਉਹ) ਆਪਣੀ

ਰਚਨਾ ਨੂੰ ਆਪ ਹੀ ਜਾਣਦਾ ਹੈ।੧। ਰਹਾਉ।

(ਹੇ ਭਾਈ ! ਜਿਨ੍ਹਾਂ ਪਾਸੋਂ ਪ੍ਰਭੂ) ਸਚਾ ਧਰਮ, ਸ੍ਰੇਸ਼ਟ ਕੰਮ ਤੇ ਨੇਕੀ ਕਰਵਾਉਂਦਾ ਹੈ, ਧਰਮ ਦੇ ਤੋਸ਼ੇ ਨਾਲ ਉਨ੍ਹਾਂ ਦਾ ਦੁਨੀਆਂ ਵਾਲਾ (ਪਾਸਾ ਭੀ) ਨਹੀਂ ਵਿਗੜਦਾ।੨।

(ਹੇ ਭਾਈ !) ਸਾਰਿਆਂ ਦੇ (ਹਿਰਦੇ) ਵਿੱਚ ਇਕੋ (ਪਰਮੇਸ਼ਰ ਦੀ ਜੋਤਿ) ਪ੍ਰਕਾਸ਼ ਕਰ ਰਹੀ ਹੈ। ਜਿਸ ਜਿਸ (ਪਾਸੇ ਕਿਸੇ ਨੂੰ ਉਸ ਨੇ) ਲਾਇਆ ਹੈ, ਉਸ ਉਸ (ਪਾਸੇ ਹਰ) ਕੋਈ ਲਗ ਰਿਹਾ ਹੈ।੩।

(ਹੇ ਭਾਈ !) ਮੇਰਾ ਮਾਲਕ ਸਦਾ ਥਿਰ ਰਹਣ ਵਾਲਾ ਅਪਹੁੰਚ (ਅਤੇ) ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ। (ਹੇ ਪ੍ਰਭੂ !) ਨਾਨਕ ਤੇਰਾ ਬੋਲਾਇਆ ਹੀ ਬੋਲਦਾ ਹੈ।੪।੨੩।੨੯।

## ਅਰਥ ਭੇਦ ਅਤੇ ਨਿਰਣੈ

**ਅਗਮ ਅਗੋਚਰੁ ਸਚੁ ਸਾਹਿਬੁ ਮੇਰਾ॥**

ਇਸ ਪੰਕਤੀ ਦੇ ਸਮੂਹ ਟੀਕਾਕਾਰਾਂ ਨੇ ਸੰਬੋਧਨ ਰੂਪ ਵਿੱਚ ਅਰਥ ਕੀਤੇ ਹਨ। ਪਰ ਅਗੋਚਰੁ ਸਚੁ ਅਤੇ ਸਾਹਿਬੁ, ਤਿੰਨੇ ਪਦਾਂ ਦਾ ਅੰਤਲਾ ਅਖਰ ਔਂਕੜ ਸਹਿਤ ਹੈ। ਗੁਰਬਾਣੀ ਵਿਆਕਰਣ ਦੇ ਆਧਾਰ ਤੇ ਇਹ ਪਦ ਸੰਬੋਧਨ ਰੂਪ ਵਿੱਚ ਨਹੀਂ ਅਰਥਾਏ ਜਾ ਸਕਦੇ।

## ਸਾਰੰਸ਼ ਅਤੇ ਸਿਧਾਂਤ

ਇਹ ਸਿਰਜਣਹਾਰ ਦੀ ਅਗੰਮੀ ਖੇਡ ਹੈ ਕਿ ਉਸ ਨੇ ਕਿਸੇ ਨੂੰ ਦੀਨ ਪਾਸੇ ਤੇ ਕਿਸੇ ਨੂੰ ਦੁਨੀਆ ਵਾਲੇ ਪਾਸੇ ਲਾ ਦਿੱਤਾ ਹੈ। ਬਾਣੀ ਵਿੱਚ ਅਜਿਹੇ ਵਿਚਾਰ ਅੰਕਿਤ ਹਨ:-

**ਇਕਨਾ ਨੋ ਤੂੰ ਮੇਲਿ ਲੈਹਿ, ਇਕਿ ਆਪਹੁ ਤੁਧੁ ਖੁਆਇਆ॥** [ਪੰਨਾ ੪੬੯

*ਅਥਵਾ*

**ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ, ਤੇਰਾ ਖੇਲੁ ਅਪਾਰਾ॥** [ਪੰਨਾ ੬੩੫

ਸੋ, ਜਿਸ ਉਤੇ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ ਉਸ ਨੂੰ ਉਹ ਨਾਮ ਵਾਲੇ ਪਾਸੇ ਲਾ ਦਿੰਦਾ ਹੈ, ਬਾਕੀ ਸਭ ਮੋਹ ਮਾਇਆ ਦੇ ਭਰਮ ਵਿਚ ਭਟਕਦੇ ਰਹਿੰਦੇ ਹਨ। ਪਰ ਇਹ ਯਾਦ ਰਖੋ ਕਿ ਓਹ ਸਰਬਗ ਆਪਣੇ ਨਿਸ਼ਚਿਤ ਨੇਮਾਂ ਅਧੀਨ ਹੀ ਸਾਰੀ ਖੇਡ ਖੇਡਦਾ ਹੈ ਅਤੇ ਆਪ ਨਿਰਲੇਪ ਰਹਿੰਦਾ ਹੈ।

**ਸੂਹੀ ਮਹਲਾ ੫॥ ਪ੍ਰਾਤਹਕਾਲਿ ਹਰਿਨਾਮੁ ਉਚਾਰੀ॥ ਈਤ ਊਤ ਕੀ ਓਟ ਸਵਾਰੀ॥੧॥ ਸਦਾ ਸਦਾ ਜਪੀਐ ਹਰਿਨਾਮ॥ ਪੂਰਨ ਹੋਵਹਿ, ਮਨ ਕੇ ਕਾਮ॥੧॥ਰਹਾਉ॥ ਪ੍ਰਭੁ ਅਬਿਨਾਸੀ, ਰੈਣਿ ਦਿਨੁ ਗਾਉ॥ ਜੀਵਤ ਮਰਤ, ਨਿਹਚਲੁ ਪਾਵਹਿ ਥਾਉ॥੨॥ ਸੋ, ਸਾਹੁ ਸੇਵਿ, ਜਿਤੁ ਤੋਟਿ ਨ ਆਵੈ॥ ਖਾਤ ਖਰਚਤ, ਸੁਖਿ ਅਨਦਿ ਵਿਹਾਵੈ॥੩॥ ਜਗ ਜੀਵਨ ਪੁਰਖੁ ਸਾਧ ਸੰਗਿ ਪਾਇਆ ॥ ਗੁਰਪ੍ਰਸਾਦਿ, ਨਾਨਕ ਨਾਮੁ ਧਿਆਇਆ ॥੪॥੨੪॥੩੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਹੋਵਹਿੰ, ਪਾਵਹਿੰ, ਥਾਉਂ।

**ਪਦ ਅਰਥ :** ਪ੍ਰਾਤਹ ਕਾਲਿ=ਸਵੇਰ ਦੇ ਸਮੇਂ ਵਿੱਚ, ਅੰਮ੍ਰਿਤ ਵੇਲੇ। ਉਚਾਰੀ=ਉਚਾਰਨ ਕਰ। ਈਤ ਊਤ=ਲੋਕ ਪਰਲੋਕ ਦੀ। ਓਟ=ਆਸਰਾ। ਸਵਾਰੀ=ਸਵਾਰ, ਬਣਾ ਦਿਤੀ। ਹੋਵਹਿ=ਹੋ ਜਾਂਦੇ ਹਨ। ਕਾਮ=ਕੰਮ। ਰੈਣਿ=ਰਾਤ। ਜੀਵਤ ਮਰਤ=ਜੀਉਂਦਿਆਂ ਮਰਦਿਆਂ। ਨਿਹਚਲੁ=ਪੱਕਾ, ਅਸਥਿਰ।

ਪਾਵਹਿ=ਪਾ ਲਵੇਂਗਾ। ਥਾਉ=ਥਾਂ, ਟਿਕਾਣਾ। ਸ਼ਾਹ=ਮਾਲਕੇ। ਜਿਤੁ=ਜਿਸ ਕਰਕੇ। ਤੋਟਿ=ਘਾਟਾ, ਕਮੀ। ਖਾਤ ਖਰਚਤ=ਖਾਂਦਿਆਂ, ਖ਼ਰਚਦਿਆਂ। ਸੁਖਿ ਅਨਦਿ=ਸੁਖ ਤੇ ਅਨੰਦ ਵਿੱਚ। ਵਿਹਾਵੈ= ਗੁਜ਼ਰਦੀ ਹੈ।

**ਅਰਥ:** (ਹੇ ਭਾਈ ! ਤੂੰ) ਅੰਮ੍ਰਿਤ ਵੇਲੇ ਹਰੀ ਦਾ ਨਾਮ ਉਚਾਰਨ ਕਰ। (ਇਸ ਪੂੰਜੀ ਨੂੰ) ਲੋਕ ਅਤੇ ਪਰਲੋਕ ਦੀ ਓਟ (ਆਸਰਾ) ਬਣਾ।੧।

(ਹੇ ਭਾਈ !) ਸਦਾ ਹੀ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ। (ਇਸ ਦੇ ਫਲਸਰੂਪ) ਮਨ ਦੇ ਸਾਰੇ ਕੰਮ-ਕਾਜ ਪੂਰੇ ਹੋ ਜਾਂਦੇ ਹਨ।੧।ਰਹਾਉ।

(ਹੇ ਭਾਈ !) ਨਾਸ਼-ਰਹਿਤ ਪ੍ਰਭੂ ਨੂੰ ਦਿਨ ਰਾਤ ਗਾ (ਭਾਵ ਉਸ ਦੀ ਸਿਫਤ ਸਲਾਹ ਕਰ)। (ਇਸ ਤਰ੍ਹਾਂ) ਜੀਉਂਦਿਆਂ, ਮਰਦਿਆਂ ਸਦਾ ਕਾਇਮ ਰਹਿਣ ਵਾਲਾ ਅਸਥਾਨ ਪਾ ਲਵੇਂਗਾ।੨।

(ਹੇ ਭਾਈ !) ਉਸ ਮਾਲਕ ਨੂੰ ਸੇਵ (ਸਿਮਰ) ਜਿਸ਼ ਦੇ (ਸੇਵਿਆਂ ਕਦੇ) ਤੋਟਾ ਨਹੀਂ ਆਉਂਦਾ। ਖਾਂਦਿਆਂ ਖ਼ੁਰਚਦਿਆਂ ਸੁਖ ਤੇ ਅਨੰਦ ਨਾਲ (ਉਮਰ) ਗੁਜ਼ਰਦੀ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਕਿਰਪਾ ਨਾਲ (ਜਿਸ ਨੇ ਪਰਮੇਸ਼ਰ ਦਾ) ਨਾਮ ਸਿਮਰਿਆ ਹੈ (ਉਸ ਨੇ) ਸਾਧ ਸੰਗਤ ਦੁਆਰਾ ਜ਼ਗਤ ਦਾ ਜੀਵਨ (ਅਕਾਲ) ਪੁਰਖ ਪਾ ਲਿਆ ।੪।੨੪।੩੦।

## ਸਾਰੰਸ਼ ਅਤੇ ਸਿਧਾਂਤ

ਅੰਮ੍ਰਿਤ ਵੇਲੇ ਨਾਮ ਜਪਣ ਨਾਲ ਲੋਕ ਪਰਲੋਕ ਸਵਰ ਜਾਂਦਾ ਹੈ। ਪ੍ਰਭਾਤ ਵੇਲੇ ਇਕ ਘੜੀ ਦਾ ਸਿਮਰਨ ਸਾਰਾ ਦਿਨ ਆਤਮਿਕ ਅਨੰਦ ਬਣਾਈ ਰਖਦਾ ਹੈ। ਮਨ ਦੀਆਂ ਸਾਰੀਆਂ ਕਾਮਨਾਵਾਂ ਨਾਮ ਜਪਣ ਨਾਲ ਪੂਰਨ ਹੋ ਜਾਂਦੀਆਂ ਹਨ। ਪਰਮੇਸ਼ਰ ਦੀ ਪ੍ਰਾਪਤੀ ਸਾਧ ਸੰਗ ਵਿਚ ਨਾਮ ਧਿਆਇਆਂ ਹੀ ਹੁੰਦੀ ਹੈ। ਇਸ ਲਈ ਸਾਧ ਸੰਗਤਿ ਕਰਨੀ ਅਤਿ ਜ਼ਰੂਰੀ ਹੈ:-

**ਜੇ ਲੋੜਹਿ ਸਦਾ ਸੁਖੁ ਭਾਈ॥ ਸਾਧੂ ਸੰਗਤਿ ਗੁਰਹਿ ਬਤਾਈ॥** [ਪੰਨਾ ੧੧੮੨

**ਸੂਹੀ ਮਹਲਾ ੫॥ ਗੁਰ ਪੂਰੇ ਜਬ ਭਏ ਦਇਆਲ॥ ਦੁਖ ਬਿਨਸੇ, ਪੂਰਨ ਭਈ ਘਾਲ॥੧॥ ਪੇਖਿ ਪੇਖਿ ਜੀਵਾ ਦਰਸੁ ਤੁਮਾਰਾ॥ ਚਰਣ ਕਮਲ, ਜਾਈ ਬਲਿਹਾਰਾ॥ ਤੁਝ ਬਿਨੁ ਠਾਕੁਰ ਕਵਨੁ ਹਮਾਰਾ॥੧॥ ਰਹਾਉ॥ ਸਾਧ ਸੰਗਤਿ ਸਿਉ ਪ੍ਰੀਤਿ ਬਣਿ ਆਈ॥ ਪੂਰਬ ਕਰਮਿ ਲਿਖਤ ਧੁਰਿ ਪਾਈ॥੨॥ ਜਪਿ ਹਰਿ ਹਰਿ ਨਾਮੁ, ਅਚਰਜ ਪਰਤਾਪ॥ ਜਾਲਿ ਨ ਸਾਕਹਿ ਤੀਨੇ ਤਾਪ॥੩॥ ਨਿਮਖ ਨ ਬਿਸਰਹਿ, ਹਰਿ ਚਰਣ ਤੁਮਾਰੇ॥ ਨਾਨਕੁ ਮਾਗੈ ਦਾਨੁ ਪਿਆਰੇ॥੪॥੨੫॥੩੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਜੀਵਾਂ, ਜਾਈਂ, ਸਾਕਹਿਂ, ਬਿਸਰਹਿਂ, ਮਾਂਗੈ।

**ਪਦ ਅਰਥ :** ਭਏ=ਹੋਏ। ਘਾਲ=ਮਿਹਨਤ। ਪੇਖਿ=ਵੇਖ ਕੇ। ਜਾਈ=ਮੈਂ ਜਾਵਾਂ। ਠਾਕੁਰ=ਹੇ ਮਾਲਕ !। ਪੂਰਬ ਕਰਮਿ=ਪਿਛਲੇ ਕਰਮਾਂ ਦੇ ਅਨੁਸਾਰ। ਧੁਰਿ=ਧੁਰ (ਹਰੀ ਦੀ ਦਰਗਾਹ) ਤੋਂ। ਅਚਰਜ=ਅਸਚਰਜ, ਹੈਰਾਨ ਕਰਨ ਵਾਲਾ। ਪਰਤਾਪ=ਤੇਜ। ਜਾਲਿ ਨ ਸਾਕਹਿ=ਸਾੜ ਨਹੀਂ ਸਕਣਗੇ। ਨਿਮਖ=ਅੱਖ ਦੇ ਝਮਕਣ ਜਿਤਨਾ ਸਮਾਂ। ਨ ਬਿਸਰਹਿ=ਨਾ ਵਿਸਰਨ। ਮਾਗੈ=ਮੰਗਦਾ ਹੈ।

**ਅਰਥ :** (ਹੇ ਭਾਈ !) ਜਦੋਂ ਪੂਰੇ ਗੁਰੂ ਦਿਆਲੂ ਹੋ ਗਏ (ਸਾਰੇ) ਦੁਖ ਨਾਸ਼ ਹੋ ਗਏ (ਅਤੇ

ਕੀਤੀ) ਮਿਹਨਤ ਪੂਰੀ ਹੋ ਗਈ (ਭਾਵ ਕਬੂਲ ਪੈ ਗਈ)।੧।

(ਹੇ ਪ੍ਰਭੂ ! ਮੈਂ) ਤੁਹਾਡਾ ਦਰਸ਼ਨ ਵੇਖ ਵੇਖ ਕੇ (ਆਤਮਿਕ ਜੀਵਨ) ਜੀਵਾਂ (ਅਤੇ ਮੇਰੇ) ਸੋਹਣੇ ਚਰਨਾਂ ਤੋਂ ਸਦਕੇ ਜਾਵਾਂ। ਹੇ ਮਾਲਕ ! ਤੇਰੇ ਤੋਂ ਬਿਨਾਂ ਸਾਡਾ ਕੌਣ (ਰਖਵਾਲਾ) ਹੈ ?।੧।ਰਹਾਉ।

(ਹੇ ਭਾਈ !) ਸਾਧ ਸੰਗਤ ਨਾਲ (ਸਾਡੀ) ਪ੍ਰੀਤਿ ਬਣ ਗਈ ਹੈ। (ਇਹ) ਪਿਛਲੇ ਕਰਮਾਂ ਅਨੁਸਾਰ ਜੋ ਧੁਰੋਂ (ਹਰੀ ਦੀ ਦਰਗਾਹ) ਤੋਂ ਲਿਖਤ (ਪਈ ਸੀ ਉਹੀ) ਪ੍ਰਾਪਤ ਹੋਈ ਹੈ।੨।

(ਹੇ ਭਾਈ !) ਹਰੀ ਦਾ ਨਾਮ ਜਪ ਕੇ ਹੈਰਾਨ ਕਰਨ ਵਾਲਾ ਤੇਜ (ਪ੍ਰਾਪਤ ਹੋਇਆ ਹੈ, ਜਿਸ ਨੂੰ) ਤਿੰਨੇ ਤਾਪ (1) ਆਧੀ-ਮਨ, ਦੇ ਦੁਖ, (2) ਬਿਆਧੀ-ਸਰੀਰ ਦੇ ਦੁਖ, (3) ਉਪਾਧੀ-ਭੁਲੇਖੇ ਦੇ ਦੁਖ) ਨਹੀਂ ਸਾੜ ਸਕਦੇ।੩।

ਹੇ ਹਰੀ ! (ਬੇਨਤੀ ਹੈ ਕਿ ਮੈਨੂੰ) ਅੱਖ ਝਮਕਣ ਜਿਤਨੇ ਸਮੇਂ ਲਈ ਭੀ ਤੇਰੇ ਚਰਨ ਨਾ ਵਿਸਰਨ। ਹੇ ਪਿਆਰੇ (ਹਰੀ !) ਨਾਨਕ (ਤੈਥੋਂ ਇਹੋ ਹੀ ਜੀਵਨ) ਦਾਨ ਮੰਗਦਾ ਹੈ।੪।੨੫।੩੧।

## ਸਾਰੰਸ਼ ਅਤੇ ਸਿਧਾਂਤ

ਸੁਖਾਵੀ ਤੇ ਪਧਰੀ ਜਿੰਦਗੀ ਓਦੋਂ ਹੀ ਪ੍ਰਾਪਤ ਹੁੰਦੀ ਹੈ ਜਦੋਂ ਪੂਰੇ ਗੁਰੂ ਦੀ ਕਿਰਪਾ ਹੋ ਜਾਵੇ। ਪੂਰਬਲੇ ਜਨਮਾਂ ਵਿੱਚ ਕੀਤੀ ਕਮਾਈ ਦਾ ਸਦਕਾ ਹੀ ਸਾਧ ਸੰਗਤ ਨਾਲ ਪ੍ਰੀਤਿ ਬਣਦੀ ਹੈ। ਫਿਰ ਨਾਮ ਜਪਣ ਨਾਲ ਇਕ ਅਸਚਰਜ ਖੇਡ ਵੇਖੀਦੀ ਹੈ ਕਿ ਆਧੀ, ਬਿਆਧੀ ਅਤੇ ਉਪਾਧੀ ਤਿੰਨ ਦੁਖਦਾਈ ਤਾਪ ਨਾਸ਼ ਹੋ ਜਾਂਦੇ ਹਨ। ਨਾਮ-ਅਭਿਲਾਸ਼ੀ ਜਿੰਦੜੀ ਸਦਾ ਇਹ ਮੰਗ ਕਰਦੀ ਹੈ:-

**ਨਿਮਖ ਨ ਬਿਸਰਹਿ, ਹਰਿ ਚਰਣ ਤੁਮ੍ਾਰੇ॥ ਨਾਨਕੁ ਮਾਗੈ ਦਾਨੁ ਪਿਆਰੇ॥**

**ਸੂਹੀ ਮਹਲਾ ੫॥ ਸੇ ਸੰਜੋਗ ਕਰਹੁ, ਮੇਰੇ ਪਿਆਰੇ॥ ਜਿਤੁ, ਰਸਨਾ ਹਰਿਨਾਮੁ ਉਚਾਰੇ॥੧॥ ਸੁਣਿ ਬੇਨਤੀ, ਪ੍ਰਭ ਦੀਨ ਦਇਆਲਾ॥ ਸਾਧ ਗਾਵਹਿ ਗੁਣ ਸਦਾ ਰਸਾਲਾ॥੧॥ਰਹਾਉ॥ ਜੀਵਨ ਰੂਪ, ਸਿਮਰਣੁ ਪ੍ਰਭ ਤੇਰਾ॥ ਜਿਸ ਕ੍ਰਿਪਾ ਕਰਹਿ, ਬਸਹਿ ਤਿਸੁ ਨੇਰਾ ॥੨॥ ਜਨ ਕੀ ਭੂਖ, ਤੇਰਾ ਨਾਮੁ ਅਹਾਰੁ ॥ ਤੂੰ ਦਾਤਾ ਪ੍ਰਭ ਦੇਵਣਹਾਰੁ ॥੩॥ ਰਾਮ ਰਮਤ, ਸੰਤਨ ਸੁਖੁ ਮਾਨਾ ॥ ਨਾਨਕ, ਦੇਵਨਹਾਰ ਸੁਜਾਨਾ॥੪॥੨੬॥੩੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਵਹਿਂ, ਕਰਹਿਂ, ਬਸਹਿਂ।

**ਪਦ ਅਰਥ :** ਸੇ=ਓਹ। ਸੰਜੋਗ=ਚੰਗਾ ਢੋਅ, ਮੇਲ, ਸੰਬੰਧ। ਜਿਤੁ=ਜਿਸ ਕਰਕੇ। ਰਸਾਲਾ=ਰਸਦਾਇਕ। ਨੇਰਾ=ਨੇੜੇ (ਭਾਵ ਹਿਰਦੇ ਵਿਚ)। ਅਹਾਰੁ=ਭੋਜਨ। ਰਾਮ ਰਮਤ=ਰਾਮ ਉਚਾਰਦਿਆਂ (ਸਿਮਰਦਿਆਂ)। ਮਾਨਾ=ਮੰਨਿਆ ਹੈ। ਸੁਜਾਨਾ=ਸਿਆਣਾ।

**ਅਰਥ :** ਹੇ ਮੇਰੇ ਪਿਆਰੇ ! (ਵਾਹਿਗੁਰੂ) ਓਹ ਸਬੰਧ ਕਰੋ ਜਿਸ ਕਰਕੇ (ਮੇਰੀ) ਜੀਭ (ਤੈ) ਹਰੀ ਦਾ ਨਾਮ ਉਚਾਰਨ ਕਰੇ।੧।

ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! (ਮੇਰੀ) ਬੇਨਤੀ ਸੁਣ, (ਮੇਰਾ ਸੰਜੋਗ ਉਨ੍ਹਾਂ ਸਾਧਾਂ ਨਾਲ ਕਰੋ ਜੋ) ਸਾਧੂ (ਜਨ) ਸਦਾ (ਤੇਰੇ) ਰਸਦਾਇਕ ਗੁਣ ਗਾਉਂਦੇ ਹਨ।੧।ਰਹਾਉ।

ਹੇ ਪ੍ਰਭੂ ! ਤੇਰਾ (ਨਾਮ) ਸਿਮਰਨ (ਸਾਡੇ ਲਈ) ਜੀਵਨ ਰੂਪ ਹੈ। ਜਿਸ ਉਤੇ (ਤੂੰ) ਕਿਰਪਾ ਕਰਦਾ ਹੈਂ ਉਸ ਨੂੰ (ਤੂੰ) ਨੇੜੇ (ਭਾਵ ਹਿਰਦੇ ਵਿਚ) ਵਸਦਾ (ਦਿਖਾਈ ਦਿੰਦਾ ਹੈ)।੨।

(ਹੇ ਪ੍ਰਭੂ !) ਦਾਸਾਂ ਦੀ (ਆਤਮਿਕ) ਭੁਖ (ਦੀ ਪੂਰਤੀ ਲਈ) ਤੇਰਾ ਨਾਮ ਰੂਪ ਭੋਜਨ ਹੈ।

(ਇਸ ਨਾਮ ਭੋਜਨ ਨੂੰ) ਦੇਣ ਵਾਲਾ ਦਾਤਾ ਤੂੰ ਹੈਂ।੩।

ਰਾਮ ਦਾ ਨਾਮ ਉਚਾਰਨ ਕਰਦਿਆਂ ਸੰਤ (ਜਨਾ) ਨੇ ਸੁਖ ਮੰਨਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਦੇਣ ਵਾਲਾ (ਦਾਤਾ) ਅਤੀ-ਸਿਆਣਾ ਹੈ।੪।੨੬।੩੨।

## ਅਰਥ ਭੇਦ ਅਤੇ ਨਿਰਣੈ

**ਰਾਮ ਰਮਤ, ਸੰਤਨ ਸੁਖੁ ਮਾਨਾ॥**

ਵੱਖ ਵੱਖ ਅਰਥ:

1– ਰਾਮ ਉਚਾਰਤਿਆਂ ਹੀ ਸੰਤੋ ਨੇ ਸੁਖ ਮਾਨਾ ਹੈ। [ਫ. ਸ.

2– ਰਾਮ ਨੂੰ ਜਪਦਿਆਂ ਸੰਤਾਂ ਨੇ ਸੁਖ ਮੰਨਿਆ ਹੈ।

3– ਹੇ ਨਾਨਕ ! ਸੰਤ ਜਨ ਉਸ ਪਰਮਾਤਮਾ ਦਾ ਨਾਮ ਸਿਮਰ ਕੇ ਆਤਮਿਕ ਅਨੰਦ ਮਾਣਦੇ ਰਹਿੰਦੇ ਹਨ। [ਦਰਪਣ

**ਨਿਰਣੈ :** 'ਰਮਤ' ਕਾਰਦੰਤਕ ਪਦ ਹੈ। ਇਸ ਲਈ ਇਸ ਦੇ ਅਰਥ 'ਨਾਮ ਸਿਮਰ ਕੇ' ਨਹੀਂ ਹੋ ਸਕਦੇ। ਇਸੇ ਤਰ੍ਹਾਂ "ਮਾਨਾ" ਪਦ ਦੇ ਅਰਥ "ਮਾਣਦੇ ਹਨ" ਗੁਰਬਾਣੀ ਵਿਆਕਰਣ ਦੇ ਪ੍ਰਤਿਕੂਲ ਜਾਪਦੇ ਹਨ। "ਮਾਨਾ" ਪਦ ਦੇ ਅਰਥ "ਮੰਨਿਆ" ਹੀ ਠਕੀ ਹਨ। ਗੁਰੂ ਅਰਜਨ ਦੇਵ ਜੀ ਨੇ ਇਸ ਪਦ ਦੀ ਵਰਤੋਂ ਹੋਰ ਥਾਵਾਂ ਤੇ ਵੀ ਕੀਤੀ ਹੈ ਜਿਵੇਂ:-

**ੳ) ਤੂੰ ਸੰਤਨ ਕਾ ਸੰਤ ਤੁਮਾਰੇ, ਸੰਤ ਸਾਹਿਬ ਮਨੁ ਮਾਨਾ ਜੀਉ॥** [ਪੰਨਾ ੧੦੦

**ਅ) ਮੀਤੁ ਕਰੈ ਸੋਈ ਹਮ ਮਾਨਾ॥** [ਪੰਨਾ ੧੮੭

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਨਾਲ ਮਿਲਾਪ ਵਾਲੇ ਸੰਜੋਗ ਭੀ ਪ੍ਰਭੂ ਆਪ ਬਣਾਉਂਦਾ ਹੈ। ਪਰਮੇਸ਼ਰ ਦੇ ਸੰਤਾਂ ਦਾ ਮੁੱਖ-ਨਿਸ਼ਾਨਾ, ਅਥਵਾ ਜੀਵਨ-ਆਧਾਰ ਕੇਵਲ ਨਾਮ-ਸਿਮਰਨ ਹੈ। ਸਿਮਰਨ ਵਾਲੀ ਦਾਤਿ ਆਪਣੇ ਜੋਰ ਨਾਲ ਨਹੀਂ ਮਿਲਦੀ। ਜਿਸ ਉਤੇ ਪ੍ਰਭੂ ਦੀ ਬਖ਼ਸ਼ਿਸ਼ ਹੁੰਦੀ ਹੈ ਉਸਦੀ ਰਸਨਾ ਅਠੇ ਪਹਿਰ ਨਾਮ ਵਿੱਚ ਗਿੜੀ ਰਹਿੰਦੀ ਹੈ। ਸਿਧਾਂਤ ਇਹ ਹੈ ਕਿ ਜੀਵ ਪ੍ਰਭੂ ਦੇ ਰਸਦਾਇਕ ਗੁਣ ਗਾਉਣ ਲਈ ਸਾਂਈ ਅਗੇ ਬੇਨਤੀ ਕਰਦਾ ਰਹੇ:-

**ਕਬੀਰ ਕੇਸੋ ਕੇਸੋ ਕੂਕੀਐ, ਨ ਸੋਈਐ ਅਸਾਰ॥**
**ਰਾਤਿ ਦਿਵਸ ਕੇ ਕੂਕਨੇ, ਕਬਹੂ ਕੇ ਸੁਨੈ ਪੁਕਾਰ॥** [ਪੰਨਾ ੧੩੭੬

**ਸੂਹੀ ਮਹਲਾ ੫॥ ਬਹਤੀ ਜਾਤ, ਕਦੇ ਦ੍ਰਿਸਟਿ ਨ ਧਾਰਤ॥ ਮਿਥਿਆ ਮੋਹ ਬੰਧਹਿ, ਨਿਤ ਪਾਰਚ॥੧॥ ਮਾਧਵੇ ਭਜੁ, ਦਿਨ ਨਿਤ ਰੈਣੀ॥ ਜਨਮੁ ਪਦਾਰਥੁ ਜੀਤਿ, ਹਰਿ ਸਰਣੀ॥੧॥ਰਹਾਉ॥ ਕਰਤ ਬਿਕਾਰ, ਦੋਊ ਕਰ ਝਾਰਤ॥ ਰਾਮ ਰਤਨੁ, ਰਿਦ ਤਿਲੁ ਨਹੀ ਧਾਰਤ॥੨॥ ਭਰਣ ਪੋਖਣ ਸੰਗਿ, ਅਉਧ ਬਿਹਾਣੀ॥ ਜੈ ਜਗਦੀਸ ਕੀ ਗਤਿ ਨਹੀ ਜਾਣੀ॥੩॥ ਸਰਣਿ ਸਮਰਥ, ਅਗੋਚਰ ਸੁਆਮੀ॥ ਉਧਰੁ ਨਾਨਕ ਪ੍ਰਭੁ ਅੰਤਰਜਾਮੀ॥੪॥੨੭॥੩੩॥**

## ਉਚਾਰਨ ਸੇਧ

**ਫੁਟਕਲ :** ਉ-ਧੱਰ।

**ਪਦ ਅਰਥ :** ਬਹਤੀ ਜਾਤ=ਵਹਿੰਦੀ, ਗੁਜ਼ਰਦੀ ਜਾਂਦੀ ਹੈ। ਦ੍ਰਿਸਟਿ=ਧਿਆਨ, ਨਿਗਾਹ। ਮਿਥਿਆ=ਝੂਠਾ। ਬੰਧਹਿ=ਬੰਨ੍ਹਦਾ ਹੈ। ਪਾਰਚ=ਫ਼ਾਰਸੀ-ਕਪੜੇ (ਭਾਵ ਸਰੀਰ ਰੂਪੀ ਕਪੜੇ ਤੋਂ)। ਮਾਧਵੇ=ਹੇ ਮਾਇਆ ਦੇ ਪਤੀ ਪ੍ਰਭੂ!। ਭਜੁ=ਸਿਮਰ। ਰੈਣੀ=ਰਾਤ। ਕਰਤ ਬਿਕਾਰ=ਵਿਕਾਰ ਕਰਦਾ ਹੈ। ਦੋਊ ਕਰ ਝਾਰਤ=ਦੋਵੇਂ ਹੱਥ ਝਾੜਦਿਆਂ (ਭਾਵ ਉਮਰ ਅਜਾਈਂ ਗੁਜਰਦੀ ਜਾਂਦੀ ਹੈ)। ਭਰਣ ਪੋਖਣ ਸੰਗਿ=(ਸਰੀਰ ਦੇ)ਪਾਲਣ ਪੋਸ਼ਣ ਵਿੱਚ। ਅਉਧ=ਉਮਰ। ਵਿਹਾਣੀ=ਗੁਜ਼ਰ ਗਈ। ਜੈ ਜਗਦੀਸ ਕੀ=ਜਗਤ ਦੇ ਮਾਲਕ ਦੀ ਜੈ ਹੋਵੇ। ਗਤਿ=ਹਾਲਤ ਅਵਸਥਾ। ਉਧਰੁ=ਬਚਾਅ ਲੈ, ਤਾਰ ਲੈ।

**ਅਰਥ :** (ਹੇ ਭਾਈ ! ਤੇਰੀ ਉਮਰ ਨਦੀ ਵਾਂਗ) ਵਹਿੰਦੀ ਭਾਵ ਗੁਜ਼ਰਦੀ ਜਾ ਰਹੀ ਹੈ (ਪਰ ਤੂੰ ਕਦੇ ਇਸ ਗਲ ਵਲ) ਧਿਆਨ ਨਹੀਂ ਦਿੰਦਾ। (ਤੂੰ) ਨਿਤ (ਸਰੀਰ ਰੂਪੀ) ਕਪੜੇ ਦੇ ਝੂਠੇ ਮੋਹ ਵਿਚ ਬਝਦਾ ਰਹਿੰਦਾ ਹੈਂ।੧।

(ਹੇ ਭਾਈ !) ਮਾਇਆ ਦੇ ਪਤੀ (ਪਰਮੇਸ਼ਰ) ਦਾ ਦਿਨ ਰਾਤੀ (ਨਾਮ) ਸਿਮਰ (ਅਤੇ) ਹਰੀ ਦੀ ਸ਼ਰਣ ਵਿੱਚ (ਰਹਿ ਕੇ ਆਪਣਾ) ਜਨਮ ਪਦਾਰਥ ਜਿਤ ਲੈ।੧।ਰਹਾਉ।

(ਹੇ ਭਾਈ ! ਤੂੰ) ਦੋਵੇਂ ਹੱਥ ਝਾੜਦਿਆਂ, ਵਿਸ਼ੇ-ਵਿਕਾਰ ਕਰਦਾ ਹੈਂ (ਅਤੇ) ਇਕ ਛਿਨ ਲਈ ਵੀ ਪਰਮੇਸ਼ਰ ਦਾ (ਅਮੋਲਕ) ਨਾਮ ਹਿਰਦੇ ਵਿਚ ਨਹੀਂ ਟਿਕਾਂਦਾ।੨।

(ਹੇ ਭਾਈ ! ਸਰੀਰ ਦੇ) ਪਾਲਣ ਪੋਸ਼ਣ ਵਿਚ ਤੇਰੀ ਉਮਰ ਗੁਜ਼ਰ ਗਈ ਹੈ (ਅਤੇ ਤੇ) ਜਗਤ ਦੇ ਮਾਲਕ ਦੀ ਜੈ ਹੋਵੇ (ਇਹ ਸਿਫਤਿ ਸਾਲਾਹ ਕਰਨ ਵਾਲੀ) ਹਾਲਤ ਨਹੀਂ ਸਮਝੀ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਹੇ ਭਾਈ ! ਪ੍ਰਭੂ ਅਗੇ ਇਉਂ ਜੋਦੜੀ ਕਰ) ਹੇ ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਰਹਿਣ ਵਾਲੇ ਮਾਲਕ ! ਹੇ ਅੰਤਰਜਾਮੀ ਪ੍ਰਭੂ ! (ਮੈਂ ਤੇਰੀ) ਸ਼ਰਨ ਆਇਆ ਹਾਂ, (ਤੂੰ ਪਾਪਾਂ ਵਿਕਾਰਾਂ ਵਾਲੇ ਸੰਸਾਰ ਸਮੁੰਦਰ ਤੋਂ ਮੈਨੂੰ) ਬਚਾਅ ਲੈ।੪।੨੨।੩੩।

## ਅਰਥ ਭੇਦ ਅਤੇ ਨਿਰਣੈ

**ਬਹਤੀ ਜਾਤੀ ਕਦੇ ਦ੍ਰਿਸਟਿ ਨ ਧਾਰਤ॥ ਮਿਥਿਆ ਮੋਹ ਬੰਧਹਿ ਨਿਤ ਪਾਰਚ॥**

ਵੱਖ ਵੱਖ ਅਰਥ :

1- ਹੇ ਭਾਈ ! ਅਵਸਥਾ (ਬਹਤੀ ਜਾਤ) ਬੀਤਤੀ ਜਾਂਦੀ ਹੈ ਕਬੀ ਭੀ ਦ੍ਰਿਸ਼ਟੀ ਨਹੀਂ ਕਰਤਾ ਹੈਂ ਔ ਤੂੰ ਝੂਠੇ ਜੋ ਪਦਾਰਥ ਹੈਂ ਤਿਨ ਕੇ ਮੋਹ ਬੰਧਨਾ ਵਿਚ ਪੜ ਕਰ ਚਿਤ ਪਰਚਾ ਰਿਹਾ ਹੈਂ। [ਫ.ਸ.

2- (ਤੇਰੀ ਉਮਰ) ਵਹਿੰਦੀ ਜਾਂਦੀ ਹੈ (ਨਦੀ ਵਾਂਗ) ਪਰ ਤੂੰ ਇਸ ਗਲ ਵਲ ਧਿਆਨ ਨਹੀਂ ਕਰਦਾ; ਤੂੰ ਨਿਤ ਝੂਠੇ ਮੋਹ ਤੇ ਪਰਦੇ (ਕਪੜੇ) ਬੰਨ੍ਹਦਾ ਰਹਿੰਦਾ ਹੈਂ। [ਸ਼ਬਦਾਰਥ

**ਨਿਰਣੈ :** "ਪਾਰਚ" ਫ਼ਾਰਸੀ ਦਾ ਪਦ ਹੈ ਜਿਸ ਦੇ ਅਰਥ ਹਨ ਕਪੜਾ, ਬਸਤਰ, ਲਿਬਾਸ। ਪਰਚਣਾ ਪਲਚਣਾ ਦੇ ਅਰਥਾਂ ਵਿਚ ਇਹ ਸ਼ਬਦ ਗੁਰਬਾਣੀ ਵਿੱਚ ਕਿਤੇ ਨਹੀਂ ਵਰਤਿਆ। ਸੋ, ਇਥੇ ਸ਼ਬਦਾਵਲੀ ਅਨੁਸਾਰ "ਝੂਠੇ ਮੋਹ ਦੇ ਕਪੜੇ ਤੋਂ ਭਾਵ ਸਰੀਰ ਰੂਪੀ ਕਪੜੇ ਦੇ ਮੋਹ ਵਿਚ ਨਿਤ ਬਝਦਾ ਰਹਿੰਦਾ ਹੈ" ਅਰਥ ਹੀ ਠੀਕ ਹਨ, ਕਿਉਂਕਿ "ਜਪੁ" ਬਾਣੀ ਵਿਚੋਂ ਵੀ ਸਾਨੂੰ "ਕਰਮੀ ਆਵੈ ਕਪੜਾ, ਨਦਰੀ ਮੋਖੁ ਦੁਆਰ' ਵਾਲੀ ਸੇਧ ਮਿਲਦੀ ਹੈ।

## ਸਾਰੰਸ਼ ਅਤੇ ਸਿਧਾਂਤ

ਖਾਣ-ਪੀਣ ਵਿਚ ਉਮਰ ਬੀਤਦੀ ਜਾ ਰਹੀ ਹੈ, ਪਤਾ ਨਹੀਂ ਕਿਸ ਸਮੇਂ ਮਾਲਕ ਵਲੋਂ ਮੌਤ ਦਾ ਸੱਦਾ ਆ ਜਾਣਾ ਹੈ। ਪਰ ਮਨੁੱਖ ਨਾਮ-ਸਿਮਰਨ ਵਲੋਂ ਅਵੇਸਲਾ, ਵਿਸ਼ੇ ਵਿਕਾਰਾਂ ਵਿਚ ਗਲਤਾਨ ਹੈ। ਇਸ ਦਾ ਹਾਲ "ਚਲੇ ਜੁਆਰੀ ਦੁਇ ਹਥ ਝਾਰਿ" (ਪੰਨਾ ੧੧੫੮) ਵਾਲਾ ਹੈ। ਸੋ, ਲੋੜ ਹੈ ਕਿ ਜੀਵ ਝੂਠੇ ਮੋਹ ਦੀ ਫਾਹੀ ਚੋਂ ਨਿਕਲ ਕੇ ਸਮਰਥ ਸੁਆਮੀ ਦੀ ਸ਼ਰਣ ਵਿੱਚ ਆ ਜਾਏ, ਜੋ ਸਭ ਦੇ ਦਿਲਾਂ ਦੀ ਜਾਨਣ ਵਾਲਾ ਹੈ। ਇਸ ਤਰ੍ਹਾਂ ਪਾਪਾਂ ਤੇ ਬੰਧਨਾਂ ਤੋਂ ਛੁਟਕਾਰਾ ਪਾ ਸਕੀਦਾ ਹੈ।

**ਸੂਹੀ ਮਹਲਾ ੫ ॥ ਸਾਧਸੰਗਿ ਤਰੈ ਭੈ ਸਾਗਰੁ॥ ਹਰਿ ਹਰਿ ਨਾਮੁ ਸਿਮਰਿ ਰਤਨਾਗਰੁ ॥੧॥ ਸਿਮਰਿ ਸਿਮਰਿ ਜੀਵਾ ਨਾਰਾਇਣ॥ ਦੂਖ ਰੋਗ ਸੋਗ ਸਭਿ ਬਿਨਸੇ, ਗੁਰ ਪੂਰੇ ਮਿਲਿ ਪਾਪ ਤਜਾਇਣ॥੧॥ ਰਹਾਉ॥ ਜੀਵਨ ਪਦਵੀ, ਹਰਿ ਕਾ ਨਾਉ ॥ ਮਨੁ ਤਨੁ ਨਿਰਮਲੁ, ਸਾਚੁ ਸੁਆਉ ॥੨॥ ਆਠ ਪਹਰ, ਪਾਰਬ੍ਰਹਮ ਧਿਆਈਐ॥ ਪੂਰਬਿ ਲਿਖਤੁ ਹੋਇ ਤ ਪਾਈਐ॥੩॥ ਸਰਣਿ ਪਏ, ਜਪਿ ਦੀਨ ਦਇਆਲਾ॥ ਨਾਨਕੁ ਜਾਚੈ ਸੰਤ ਰਵਾਲਾ॥੪॥੨੮॥੩੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਜੀਵਾਂ, ਨਾਉਂ, ਤਾਂ।

**ਪਦ ਅਰਥ :** ਡਰੈ=ਡਰ ਜਾਂਦਾ ਹੈ। ਭੈ ਸਾਗਰੁ=ਡਰ ਦਾ (ਸੰਸਾਰ) ਸਮੁੰਦਰ। ਰਤਨਾਗੁਰੁ=ਰਤਨਾਂ ਦੀ ਖਾਣ। ਜੀਵਾ=ਮੈਂ ਜੀਉਂਦ ਹਾਂ। ਸੋਗ=ਗ਼ਮ, ਫ਼ਿਕਰ। ਬਿਨਸੇ=ਨਾਸ਼ ਹੋ ਗਏ। ਤਜਾਇਣ=ਤਿਆਗੇ ਜਾਂਦੇ ਹਨ। ਜੀਵਨ ਪਦਵੀ=ਆਤਮਿਕ ਜੀਵਨ ਦੀ ਪ੍ਰਾਪਤੀ ਦਾ ਦਰਜਾ। ਸੁਆਉ=ਮਨੋਰਥ, ਨਿਸ਼ਾਨਾ। ਪੂਰਬਿ ਲਿਖਤੁ=ਪਹਿਲੋਂ ਦਾ (ਧੁਰ ਤੋਂ) ਲਿਖਿਆ ਹੋਇਆ। ਜਾਚੈ=ਮੰਗਦਾ ਹੈ। ਰਵਾਲਾ=(ਚਰਨ) ਧੂੜ।

**ਅਰਥ :** (ਹੇ ਭਾਈ !) ਮੈਂ ਪਰਮੇਸ਼ਰ ਨੂੰ ਸਿਮਰ ਸਿਮਰ ਕੇ ਜੀਉਂਦਾ ਹਾਂ। (ਨਾਮ-ਸਿਮਰਨ ਦੀ ਬਰਕਤ ਨਾਲ) ਸਾਰੇ ਦੁਖ, ਰੋਗ, ਗ਼ਮ, ਨਾਸ਼ ਹੋ ਗਏ ਹਨ (ਅਤੇ) ਪੂਰੇ ਗੁਰੂ ਨੂੰ ਮਿਲ ਕੇ ਪਾਪ ਤਿਆਗ ਦਿਤੇ ਹਨ।੧।ਰਹਾਉ।

(ਹੇ ਭਾਈ !) ਹਰੀ ਦਾ ਨਾਮ (ਸਿਮਰਨ ਦੀ ਆਤਮਿਕ) ਜੀਵਨ ਦੀ (ਪ੍ਰਾਪਤੀ ਦਾ ਉਤਮ) ਦਰਜਾ ਹੈ (ਨਾਮ-ਸਿਮਰਨ ਨਾਲ) ਮਨ ਤੇ ਸਰੀਰ ਪਵਿਤਰ ਹੋ ਜਾਂਦੇ ਹਨ (ਅਤੇ ਇਹੋ ਹੀ ਜੀਵਨ ਦਾ) ਸੱਚਾ ਨਿਸ਼ਾਨਾ ਹੈ।੨।

(ਹੇ ਭਾਈ !) ਪਰਮੇਸ਼ਰ ਨੂੰ ਅਠੇ ਪਹਿਰ ਧਿਆਉਣਾ ਚਾਹੀਦਾ ਹੈ (ਪਰ ਇਹ ਦਾਤਿ ਜੇ ਪਹਿਲਾਂ (ਧੁਰ) ਤੋਂ (ਭਾਗਾਂ ਵਿੱਚ) ਲੇਖ (ਲਿਖਿਆ ਹੋਵੇ) ਤਾਂ ਹੀ ਪਾਈਦੀ ਹੈ।੩।

(ਹੇ ਭਾਈ ! ਜੋ) ਦੀਨ ਦਿਆਲ (ਪ੍ਰਭੂ ਦਾ ਨਾਮ) ਜਪ ਕੇ (ਉਸ ਦੀ) ਸ਼ਰਣ ਵਿੱਚ ਪੈ ਗਏ ਹਨ, ਨਾਨਕ (ਉਹਨਾਂ) ਸੰਤ (ਜਨਾ ਦੀ ਚਰਨ) ਧੂੜ ਮੰਗਦਾ ਹੈ।੪।੨੮।੩੪।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦਾ ਨਾਮ ਰਤਨਾ ਦੀ ਖਾਣ ਹੈ। ਸਾਧ ਸੰਗਤ ਦੁਆਰਾ ਇਹ ਅਮੋਲਕ ਨਾਮ ਜਪ ਕੇ ਦੋਖਾਂ ਰੋਗਾਂ ਕਲੇਸ਼ਾਂ ਤੋਂ ਬਚਿਆ ਜਾ ਸਕਦਾ ਹੈ ਅਤੇ ਸੰਸਾਰ ਸਾਗਰ ਤੋਂ ਤਰਿਆ ਜਾ ਸਕਦਾ ਹੈ। ਪਰਮੇਸ਼ਰ ਦਾ ਨਾਮ ਜਪਣ ਨਾਲ ਹੀ ਜੀਵਨ ਪਦਵੀ ਪ੍ਰਾਪਤ ਹੁੰਦੀ ਹੈ। ਪਰ ਨਾਮ ਵੀ ਗੁਰੂ ਦੀ ਕਿਰਪਾ ਤੋਂ ਬਿਨਾ ਨਹੀਂ ਜਪਿਆ ਜਾ ਸਕਦਾ। ਪੂਰਬ ਲਿਖਤ ਦਾ ਜ਼ਿਕਰ ਗੁਰਬਾਣੀ ਵਿਚ ਬਹੁਤ ਆਉਂਦਾ ਹੈ। ਸਾਨੂੰ ਇਸ ਤੋਂ ਸੇਧ ਲੈਣੀ ਚਾਹੀਦੀ ਹੈ। ਅਸੀਂ ਜੋ ਕਰਮ ਹੁਣ ਕਰ ਰਹੇ ਹਾਂ, ਅਗਲੇ ਜਨਮ ਵਿਚ ਇਹੋ ਕਰਮ ਸਾਡੇ "ਪੂਰਬਲੇ ਕਰਮ" ਬਣ ਜਾਣਗੇ ਅਤੇ ਇਹਨਾਂ ਦੇ ਆਧਾਰ ਤੇ ਹੀ ਸਾਡੇ ਲੇਖ ਲਿਖੇ ਜਾਣਗੇ। ਸੋ, ਸਾਨੂੰ ਕਰਮ ਕਰਨ ਵੇਲੇ ਚੇਤੰਨ ਹੋਣਾ ਚਾਹੀਦਾ ਹੈ।

**ਸੂਹੀ ਮਹਲਾ ੫॥ ਘਰ ਕਾ ਕਾਜੁ ਨ ਜਾਣੀ ਰੂੜਾ॥ ਝੂਠੈ ਧੰਧੈ ਰਚਿਓ, ਮੂੜਾ॥੧॥ ਜਿਤੁ ਤੂੰ ਲਾਵਹਿ, ਤਿਤੁ ਤਿਤੁ ਲਗਨਾ॥ ਜਾ ਤੂੰ ਦੇਹਿ ਤੇਰਾ ਨਾਉ ਜਪਨਾ॥੧॥ਰਹਾਉ॥ ਹਰਿ ਕੇ ਦਾਸ, ਹਰਿ ਸੇਤੀ ਰਾਤੇ॥ ਰਾਮ ਰਸਾਇਣਿ, ਅਨਦਿਨੁ ਮਾਤੇ॥੨॥ ਬਾਹ ਪਕਰਿ ਪ੍ਰਭਿ ਆਪੇ ਕਾਢੇ॥ਜਨਮ ਜਨਮ ਕੇ ਟੂਟੇ ਗਾਢੇ॥੩॥ ਉਧਰੁ ਸੁਆਮੀ ਪ੍ਰਭ ਕਿਰਪਾ ਧਾਰੇ॥ ਨਾਨਕ, ਦਾਸ ਹਰਿ ਸਰਣਿ ਦੁਆਰੇ॥੪॥੨੯॥੩੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਲਾਵਹਿੰ, ਜਾਂ, ਦੇਹਿੰ, ਨਾਉਂ। **ਫੁਟਕਲ :** ਰੂੜ੍ਹਾ, ਮੂੜ੍ਹਾ, ਉ-ਧੱਰੁ।

**ਪਦ ਅਰਥ :** ਘਰ ਕਾ ਕਾਜੁ=(ਸੱਚੇ) ਘਰ ਦਾ ਕੰਮ। ਰੂੜਾ=ਸੋਹਣਾ। ਧੰਧੈ=ਧੰਧੇ ਵਿੱਚ। ਮੂੜਾ=ਮੂਰਖ। ਜਿਤੁ=ਜਿਸ (ਪਾਸੇ)। ਤੂੰ ਲਾਵਹਿ=ਤੂੰ ਲਾ ਦੇਵੇਂ। ਤਿਤੁ=ਉਸ (ਪਾਸੇ)। ਦੇਹਿ=ਦੇਵੇਂ। ਰਾਤੇ=ਰੱਤੇ, ਰੰਗੇ ਹੋਏ। ਰਾਮ ਰਸਾਇਣਿ=ਰਾਮ (ਨਾਮ ਦੀ) ਰਸਾਇਣ ਵਿੱਚ ਭਾਵ ਨਾਮ ਦੇ ਰੱਸਾਂ ਦੇ ਘਰ ਵਿੱਚ। ਅਨਦਿਨੁ=ਦਿਨ ਰਾਤ, ਹਰ ਰੋਜ਼। ਮਾਤੇ=ਮਸਤ। ਬਾਹ ਪਕਰਿ=ਬਾਂਹ ਪਕੜ ਕੇ। ਗਾਢੇ=ਗੰਢ ਲਏ। ਉਧਰੁ=ਬਚਾਅ ਲੈ। ਕਿਰਪਾ ਧਾਰੇ=ਕਿਰਪਾ ਕਰਕੇ। ਦੁਆਰੇ=ਦਰ ਤੇ।

**ਅਰਥ :** (ਹੇ ਪ੍ਰਭੂ ! ਮਨੁੱਖ) ਘਰ ਦਾ ਕੰਮ (ਭਾਵ ਨਾਮ-ਸਿਮਰਨ ਵਾਲਾ) ਸੋਹਣਾ (ਅਸਲੀ ਕੰਮ ਕਰਨਾ) ਨਹੀਂ ਜਾਣਦਾ (ਭਾਵ ਇਸ ਨੂੰ ਸੋਝੀ ਨਹੀਂ ਹੈ, ਇਸ ਲਈ ਇਹ) ਮੂਰਖ ਝੂਠੇ ਧੰਧੇ ਵਿੱਚ ਲਗਾ ਰਹਿੰਦਾ ਹੈ।੧।

(ਹੇ ਪ੍ਰਭੂ !) ਜਿਸ (ਪਾਸੇ) ਤੂੰ (ਜੀਵ ਨੂੰ) ਲਾ ਦੇਵੇਂ, (ਇਸ ਨੇ) ਉਸ ਪਾਸੇਂ ਹੀ ਲਗਣਾ ਹੈ। ਜਦੋਂ ਤੂੰ (ਇਸ ਨੂੰ ਆਪਣਾ ਨਾਮ) ਦੇਵੇਂ (ਤਦੋਂ ਹੀ ਇਸ ਨੇ) ਤੇਰਾ ਨਾਉਂ ਜਪਣਾ ਹੈ (ਭਾਵ ਇਸ ਦੇ ਆਪਣੇ ਵਸ ਵਿਚ ਕੁਝ ਨਹੀਂ ਹੈ)।੧।ਰਹਾਉ।

(ਹੇ ਭਾਈ !) ਹਰੀ ਦੇ ਦਾਸ ਹਰੀ ਨਾਲ ਰੱਤੇ (ਰੰਗੇ) ਰਹਿੰਦੇ ਹਨ। (ਉਹ) ਰਾਮ (ਨਾਮ ਦੇ) ਰੱਸ ਵਿੱਚ ਰਾਤ ਦਿਨ ਮਸਤ ਰਹਿੰਦੇ ਹਨ।੨।

(ਹੇ ਭਾਈ !) ਪ੍ਰਭੂ ਨੇ ਬਾਂਹ ਪਕੜ ਕੇ (ਆਪਣੇ ਦਾਸ ਝੂਠੇ ਧੰਧਿਆਂ ਚੋਂ) ਕਢ ਲਏ ਹਨ। ਜਨਮ ਜਨਮ ਦੇ ਟੂਟੇ (ਵਿਛੜੇ ਹੋਏ ਜੀਵ ਆਪਣੇ ਨਾਲ) ਗੰਢ (ਜੋੜ) ਲਏ ਹਨ।੩।

(ਹੇ ਮਾਲਕ) ਪ੍ਰਭੂ ! ਆਪਣੀ ਕਿਰਪਾ ਕਰਕੇ (ਜਗਤ) ਜਲੰਦੇ ਤੋਂ) ਬਚਾਅ ਲੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਹਰੀ ! ਦਾਸ (ਤੇਰੇ) ਦਰ ਤੇ, (ਤੇਰੀ) ਸ਼ਰਣ (ਆ ਪਏ ਹਨ)।੪।੨੯।੩੫।

## ਅਰਥ ਭੇਦ ਅਤੇ ਨਿਰਣੈ

**ਘਰ ਕਾ ਕਾਜੁ ਨ ਜਾਣੀ ਰੂੜਾ॥ ਝੂਠੈ ਧੰਧੈ ਰਚਿਓ, ਮੂੜਾ॥**

ਵੱਖ ਵੱਖ ਅਰਥ

1- ਰੂੜਾ-ਸੋਹਣਾ (ਪੰਜਾਬ ਵਿਚ ਮਖੌਲ ਨਾਲ ਮਨੁੱਖ ਨੂੰ ਸੰਬੋਧਨ ਕਰਨ ਲਗਿਆਂ ਜਾਂ ਭੁਲ ਦਸਣ ਵੇਲੇ "ਸੋਹਣਾ" ਕਹਿ ਦਿੰਦੇ ਹਨ। ਇਹ ਸੋਹਣਾ (ਮਨੁੱਖ) ਘਰ ਦਾ ਕੰਮ (ਭਾਵ ਆਪਣਾ ਅਸਲੀ ਕੰਮ) ਨਹੀਂ ਸਮਝਦਾ (ਜੋ ਨਾਮ ਜਪਣਾ ਹੈ) ਅਤੇ ਮੂਰਖ ਝੂਠੇ ਪਿਟਣੇ (ਵਿਅਰਥ ਕੰਮ) ਵਿੱਚ ਲਗਾ ਰਹਿੰਦਾ ਹੈ। [ਸ਼ਬਦਾਰਥ

2- (ਹੇ ਪ੍ਰਭੂ ! ਤੇਰੀ ਮੇਹਰ ਤੋਂ ਬਿਨਾਂ) ਇਹ ਮੂਰਖ ਮਨੁੱਖ ਝੂਠੇ ਧੰਧੇ ਵਿਚ ਮਸਤ ਰਹਿੰਦਾ ਹੈ,

ਉਹ ਸੋਹਣਾ ਕੰਮ ਨਹੀਂ ਜਾਣਦਾ, ਇਸ ਦੇ ਆਪਣੇ ਹਿਰਦੇ ਘਰ ਦੇ ਕੰਮ ਆਉਂਦਾ ਹੈ। [ਦਰਪਣ

**ਨਿਰਣੈ :** ਰੂੜੋ, ਰੂੜਾ, ਰੂੜੀ ਸ਼ਬਦ ਗੁਰਬਾਣੀ ਵਿਚ ਸੋਹਣਾ, ਸੁੰਦਰ, ਸੁਹਣੀ ਦੇ ਅਰਥਾਂ ਵਿੱਚ ਵਰਤ ਹੋਏ ਮਿਲਦੇ ਹਨ। ਜਿਵੇਂ : ਰੂੜੋ ਠਾਕੁਰ ਮਾਹਰੋ, ਰੂੜੀ ਗੁਰਬਾਣੀ॥ ਪਰ ਇਥੇ ਇਹ ਪਦ ਮਨੁੱਖ ਦਾ ਵਿਸ਼ੇਸ਼ਣ ਨਹੀਂ ਜਿਵੇਂ ਕਿ ਸ਼ਬਦਾਰਥੀ ਵਿਦਵਾਨਾਂ ਨੇ ਵਿਆਖਿਆ ਕੀਤੀ ਹੈ। ਇਸ ਪੰਕਤੀ ਦੇ ਅਨਵੈ ਰੂਪ ਵਿਚ ਅਰਥ ਕਰੀਏ ਤਾਂ ਅਰਥ ਬਿਲਕੁਲ ਸਪਸ਼ਟ ਹੋ ਜਾਂਦੇ ਹਨ:-

**ਰੂੜਾ ਘਰ ਕਾ ਕਾਜੁ, ਨ ਜਾਣੀ ॥....**

ਅਗਲੀ ਪੰਕਤੀ "ਝੂਠੈ ਧੰਧੈ ਰਚਿਓ ਮੂੜਾ" ਵਿਚ ਮੂੜਾ (ਮੂਰਖ) ਸੰਬੋਧਨ ਰੂਪ ਹੈ। ਅਰਥ ਇਉਂ ਬਣਨਗੇ। ਇਹ ਮੂਰਖ ਝੂਠੇ (ਪਦਾਰਥਾਂ ਦੇ) ਧੰਧੇ ਵਿੱਚ ਖਚਿਤ ਹੈ। (ਅਤੇ ਨਿਜ) ਘਰ ਦਾ ਸੁੰਦਰ ਕੰਮ (ਨਾਮ ਜਪਣਾ) ਇਸ ਤੋਂ ਅਨਜਾਣ ਹੈ। ਸੋ, "ਰੂੜਾ" ਪਦ ਕਾਜੁ ਨਾਲ ਸੰਬੰਧਤ ਹੈ।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਚਰਨਾਂ ਵਿਚ ਜੋਦੜੀ ਕੀਤੀ ਹੈ ਹੇ ਪ੍ਰਭੂ ! ਮਨੁੱਖ ਉਸੇ ਪਾਸੇ ਲਗਦਾ ਹੈ ਜਿਸ ਪਾਸੇ ਤੂੰ ਲਾਵੇਂ।

ਪ੍ਰਭੂ ਦੇ ਦਾਸ ਜੋ ਨਾਮ ਵਿੱਚ ਰਤੇ ਹੋਏ ਹਨ ਉਨ੍ਹਾਂ ਉਤੇ ਉਸ ਮਾਲਕ ਦੀ ਕਿਰਪਾ ਹੈ। ਪ੍ਰੰਤੂ ਹਰੇਕ ਮਨੁੱਖ ਨੂੰ ਇਉਂ ਅਰਦਾਸਿ ਕਰਨੀ ਚਾਹੀਦੀ ਹੈ:-

**ਆਏ ਅਨਿਕ ਜਨਮ ਭ੍ਰਮਿ ਸਰਣੀ॥**
**ਉਧਰ ਦੇਹ ਅੰਧ ਕੂਪ ਤੇ, ਲਾਵਹੁ ਅਪੁਨੀ ਚਰਣੀ॥** [ਪੰਨਾ ੭੦੨

**ਸੂਹੀ ਮਹਲਾ ੫॥ ਸੰਤ ਪ੍ਰਸਾਦਿ ਨਿਹਚਲ ਘਰੁ ਪਾਇਆ॥ ਸਰਬ ਸੂਖ, ਫਿਰਿ ਨਹੀ ਡੋੁਲਾਇਆ॥੧॥ ਗੁਰੂ ਧਿਆਇ, ਹਰਿ ਚਰਨ ਮਨਿ ਚੀਨ੍ੇ॥ ਤਾ ਤੇ, ਕਰਤੈ ਅਸਥਿਰੁ ਕੀਨ੍ੇ॥੧॥ ਗੁਣ ਗਾਵਤ ਅਚੁਤ ਅਬਿਨਾਸੀ॥ ਤਾ ਤੇ, ਕਾਟੀ ਜਮ ਕੀ ਫਾਸੀ॥੨॥ ਕਰਿ ਕਿਰਪਾ, ਲੀਨੇ ਲੜਿ ਲਾਏ॥ ਸਦਾ ਅਨਦੁ, ਨਾਨਕ ਗੁਣ ਗਾਏ॥੩॥੩੦॥੩੬॥**

## ਉਚਾਰਨ ਸੇਧ

**ਫੁਟਕਲ :** 'ਡੋੁਲਾਇਆ' ਦਾ ਉਚਾਰਨ 'ਡੁਲਾਇਆ' ਕਰਨਾ ਹੈ। **ਬਿੰਦੀ ਰਹਿਤ :** ਤਾ ਤੇ।

**ਪਦ ਅਰਥ :** ਸੰਤ ਪ੍ਰਸਾਦਿ=ਸੰਤ (ਗੁਰੂ) ਦੀ ਕਿਰਪਾ ਨਾਲ। ਨਿਹਚਲ=ਪੱਕਾ, ਅਸਥਿਰ, ਘਰੁ=ਹਿਰਦਾ ਰੂਪੀ ਘਰ। ਨਹੀਂ ਡੋੁਲਾਇਆ=ਨਹੀਂ ਭਟਕਾਇਆ। ਧਿਆਇ=ਸਿਮਰ ਕੇ। ਮਨਿ=ਮਨ ਵਿਚ। ਚੀਨੇ=ਪਛਾਣ ਲਏ। ਤਾ ਤੇ=ਇਸ ਕਰਕੇ। ਕਰਤੈ=ਕਰਤਾਰ ਨੇ ਅਸਥਿਰ=ਨਿਹਚਲ, ਅਡੋਲ। ਅਚੁਤ=ਨਾ ਡਿਗਣ ਵਾਲਾ। ਅਬਿਨਾਸੀ=ਨਾਸ਼ ਰਹਿਤ। ਫਾਸੀ=ਫਾਹੀ। ਲੜਿ ਲਾਏ=ਲੜ (ਪੱਲੇ) ਨਾਲ ਲਾ ਲਏ।

**ਅਰਥ :** (ਹੇ ਭਾਈ !) ਗੁਰੂ ਦੀ ਕਿਰਪਾ ਨਾਲ (ਜਿਨ੍ਹਾਂ ਮਨੁੱਖਾਂ ਨੇ) ਹਿਰਦਾ ਰੂਪੀ ਪੱਕਾ ਘਰ ਪਾ ਲਿਆ, (ਉਨ੍ਹਾਂ ਨੂੰ) ਸਾਰੇ ਸੁਖ (ਪ੍ਰਾਪਤ ਹੋ ਗਏ ਅਤੇ ਉਨਾਂ ਨੇ ਆਪਣਾ ਮਨ) ਮੁੜ ਕੇ (ਕਦੇ) ਨਹੀਂ ਡੁਲਾਇਆ (ਭਾਵ ਅਡੋਲ ਰਖਿਆ ਹੈ)।੧।

(ਹੇ ਭਾਈ ! ਜਿਨ੍ਹਾਂ ਨੇ) ਗੁਰੂ ਸਿਮਰ ਕੇ ਪਰਮੇਸ਼ਰ ਦੇ ਚਰਨ (ਆਪਣੇ) ਮਨ ਵਿਚ ਪਛਾਣ ਲਏ, ਇਸ ਕਰਕੇ ਕਰਤਾ (ਪੁਰਖ) ਨੇ (ਉਨ੍ਹਾਂ ਦਾ ਮਨ) ਅਡੋਲ ਬਣਾ ਦਿੱਤਾ।੧। ਰਹਾਉ।

(ਹੇ ਭਾਈ ! ਜੋ ਮਨੁੱਖ) ਨਾਸ਼ ਤੋਂ ਰਹਿਤ, ਨਾ-ਡਿੱਗਣ ਵਾਲੇ (ਹਰੀ ਦੇ) ਗੁਣ ਗਾਉਂਦੇ ਹਨ ਇਸ ਕਰਕੇ (ਉਨ੍ਹਾਂ ਦੀ) ਜਮਾਂ ਦੀ ਫਾਹੀ ਕੱਟੀ ਗਈ ਹੈ।੨।

(ਹੇ ਭਾਈ ! ਪ੍ਰਭੂ ਨੇ) ਕਿਰਪਾ ਕਰਕੇ (ਆਪਣੇਂ ਦਾਸ) ਲੜ ਨਾਲ ਲਾ ਲਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਹਰੀ ਦੇ ਗੁਣ ਗਾ ਕੇ ਸਦਾ ਅਨੰਦ (ਮਾਣਦੇ ਹਨ)।੩।੩੦।੩੬।

## ਸਾਰੰਸ਼ ਅਤੇ ਸਿਧਾਂਤ

ਗੁਰੂ ਨੂੰ ਸਿਮਰ ਕੇ ਹੀ ਪਰਮੇਸ਼ਰ ਦੀ ਪਛਾਣ ਹੁੰਦੀ ਹੈ। ਗੁਰੂ ਦੀ ਕਿਰਪਾ ਨਾਲ ਹੀ ਅਡੋਲ ਅਵਸਥਾ ਪ੍ਰਾਪਤ ਹੁੰਦੀ ਹੈ। ਸਿਧਾਂਤ ਇਹ ਹੈ ਕਿ ਜਿਹੜੇ ਜਗਿਆਸੂ ਪਰਮੇਸ਼ਰ ਦੇ ਗੁਣ ਗਾਉਂਦੇ ਹਨ ਉਨ੍ਹਾਂ ਨੂੰ ਸਦਾ ਆਤਮਿਕ ਅਨੰਦ ਪ੍ਰਾਪਤ ਹੋਇਆ ਰਹਿੰਦਾ ਹੈ।

**ਸੂਹੀ ਮਹਲਾ ੫॥ ਅੰਮ੍ਰਿਤ ਬਚਨ, ਸਾਧ ਕੀ ਬਾਣੀ, ਜੋ ਜੋ ਜਪੈ ਤਿਸ ਕੀ ਗਤਿ ਹੋਵੈ, ਹਰਿ ਹਰਿ ਨਾਮੁ, ਨਿਤ ਰਸਨ ਬਖਾਨੀ॥੧॥ ਰਹਾਉ॥ ਕਲੀ ਕਾਲ ਕੇ ਮਿਟੇ ਕਲੇਸਾ ॥ ਏਕੋ ਨਾਮੁ, ਮਨ ਮਹਿ ਪਰਵੇਸਾ ॥੧॥ ਸਾਧੂ ਧੂਰਿ, ਮੁਖਿ ਮਸਤਕਿ ਲਾਈ॥ ਨਾਨਕ, ਉਧਰੇ ਹਰਿ ਗੁਰ ਸਰਣਾਈ ॥੨॥੩੧॥੩੭॥**

**ਪਦ ਅਰਥ :** ਗਤਿ=(ਜੀਵ ਦੀ) ਗਤੀ, ਉਚੀ ਆਤਮਿਕ ਅਵਸਥਾ। ਬਖਾਨੀ=ਉਚਾਰਦਾ ਹੈ। ਕਲੀ ਕਾਲ ਕੇ=ਕਲਿ ਜੁਗ ਦੇ ਸਮੇਂ ਦੇ। ਕਲੇਸਾ=ਕਲੇਸ਼, ਦੁੱਖ, ਪਰਵੇਸਾ=ਦਾਖ਼ਲਾ। ਮੁਖਿ=ਮੂੰਹ ਉਤੇ। ਮਸਤਕਿ=ਮੱਥੇ ਉੱਤੇ। ਉਧਰੇ=ਬਚ ਗਏ।

**ਅਰਥ :** (ਹੇ ਭਾਈ !) ਸਾਧੂ (ਗੁਰੂ) ਦੀ ਬਾਣੀ ਅੰਮ੍ਰਿਤ ਬਚਨ (ਮਿਠੇ ਬੋਲ) ਹਨ। ਜਿਹੜਾ ਜਿਹੜਾ (ਮਨੁੱਖ "ਸਚੀ ਬਾਣੀ ਮੀਠੀ ਅੰਮ੍ਰਿਤ ਧਾਰ" ਨੂੰ) ਜਪਦਾ ਹੈ ਉਸ ਦੀ (ਜੀਵਨ) ਗਤੀ ਹੋ ਜਾਂਦੀ ਹੈ (ਕਿਉਂਕਿ ਉਹ) ਹਰ ਰੋਜ਼ ਹਰੀ ਦਾ ਨਾਮ (ਆਪਣੀ) ਜੀਭ ਨਾਲ ਉਚਾਰਦਾ ਹੈ।੧।ਰਹਾਉ।

ਹੇ ਭਾਈ ! (ਜਿਸ ਮਨੁੱਖ ਦੇ) ਮਨ ਵਿਚ (ਪਰਮੇਸ਼ਰ ਦਾ) ਇਕ ਨਾਮ ਪਰਵੇਸ਼ ਕਰ ਗਿਆ ਹੈ, (ਉਸ ਦੇ) ਕਲਿਜੁਗ (ਸਮੇਂ) ਦੇ (ਸਾਰੇ ਦੁੱਖ) ਕਲੇਸ਼ ਨਾਸ਼ ਹੋ ਗਏ ਹਨ।੧।

(ਹੇ ਭਾਈ ! ਜਿਹਨਾਂ ਨੇ) ਸਾਧ (ਗੁਰੂ ਦੀ ਚਰਨ) ਧੂੜ (ਆਪਣੇ) ਮੂੰਹ ਅਤੇ ਮੱਥੇ ਉਤੇ ਲਾਈ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਨੁੱਖ) ਗੁਰੂ ਪਰਮੇਸ਼ਰ ਦੀ ਸ਼ਰਣ ਪੈ ਕੇ (ਦੁੱਖਾਂ ਕਲੇਸ਼ਾਂ ਤੋਂ) ਬਚ ਗਏ ਹਨ।੨।੩।੩੭।

## ਸਾਰੰਸ਼ ਅਤੇ ਸਿਧਾਂਤ

ਸਾਧ-ਗੁਰੂ ਦੇ ਅੰਮ੍ਰਿਤ ਬਚਨ ਜੀਵ ਦੀ ਗਤੀ ਕਰਨ ਦੇ ਸਮਰਥ ਹਨ। ਹਿਰਦੇ ਵਿਚ ਨਾਮ ਦੇ ਪਰਵੇਸ਼ ਹੋਣ ਨਾਲ ਸਾਰੇ ਦੁੱਖ ਕਲੇਸ਼ ਨਾਸ਼ ਹੋ ਜਾਂਦੇ ਹਨ।

ਸਾਧ-ਗੁਰੂ ਦੇ ਬਚਨ ਭਵਜਲ ਤੋਂ ਬਚਾਉਣ ਵਾਲੇ ਹਨ। ਇਹਨਾਂ ਬਚਨਾਂ ਦੀ ਬਰਕਤ ਨਾਲ ਅੰਮ੍ਰਿਤ ਦੇ ਝਰਨੇ ਚਲ ਪੈਂਦੇ ਹਨ:-

**ਬਾਣੀ ਉਚਰਹਿ ਸਾਧ ਜਨ, ਅਮਿਉ ਚਲਹਿ ਝਰਣੇ॥** [ਪੰਨਾ ੩੨੦

**ਸੂਹੀ ਮਹਲਾ ੫ ਘਰ ੩॥ ਗੋਬਿੰਦਾ ! ਗੁਣ ਗਾਉ, ਦਇਆਲਾ॥ ਦਰਸਨੁ ਦੇਹੁ, ਪੂਰਨ ਕਿਰਪਾਲਾ॥ਰਹਾਉ॥ ਕਰਿ ਕਿਰਪਾ, ਤੁਮ ਹੀ ਪ੍ਰਤਿਪਾਲਾ ॥ ਜੀਉ ਪਿੰਡੁ ਸਭੁ, ਤੁਮਰਾ ਮਾਲਾ॥੧॥ ਅੰਮ੍ਰਿਤ ਨਾਮੁ ਚਲੈ ਜਪਿ ਨਾਲਾ॥ ਨਾਨਕੁ ਜਾਚੈ ਸੰਤ ਰਵਾਲਾ॥੨॥੩੨॥੩੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਉਂ।

**ਪਦ ਅਰਥ :** ਗੋਬਿੰਦਾ=ਹੇ ਗੋਬਿੰਦ !। ਦਇਆਲਆ=ਦਿਆਲੂ !। ਗਾਉ=ਮੈਂ ਗਾਉਂਦਾ ਹਾਂ। ਪ੍ਰਤਿਪਾਲਾ=ਪਾਲਨਾ ਕੀਤੀ ਹੈ। ਜੀਉ ਪਿੰਡ=ਜਿੰਦ ਤੇ ਸਰੀਰ। ਮਾਲਾ=ਮਾਲ ਪਦਾਰਥ। ਸੰਤ ਰਵਾਲਾ=ਸੰਤ ਦੀ (ਚਰਨ) ਧੂੜ।

**ਅਰਥ :** ਹੇ ਪ੍ਰਿਥਵੀ ਦੇ ਮਾਲਕ ! ਹੇ ਦਇਆ ਦੇ ਘਰ ! (ਮੈਂ ਤੇਰੇ) ਗੁਣ ਗਾਉਂਦਾ ਹਾਂ। ਹੇ ਪੂਰਨ ਕਿਰਪਾ ਕਰਨ ਵਾਲੇ ! (ਮੈਨੂੰ ਆਪਣਾ) ਦਰਸ਼ਨ ਦਿਉ ਜੀ। ਰਹਾਉ।

(ਹੇ ਪ੍ਰਭੂ !) ਕਿਰਪਾ ਕਰਕੇ (ਤੁਸਾਂ ਹੀ ਮੈਨੂੰ) ਪਾਲਿਆ ਹੈ। (ਮੇਰੀ) ਜਿੰਦ ਤੇ ਸਰੀਰ ਸਭ ਤੁਹਾਡਾ ਹੀ ਮਾਲ ਹੈ।੧।

(ਹੇ ਭਾਈ ! ਪ੍ਰਭੂ ਦਾ) ਅੰਮ੍ਰਿਤ ਨਾਮ ਜਪਣ ਯੋਗ ਹੈ (ਜੋ ਅੰਤ ਸਮੇਂ) ਨਾਲ ਚਲਦਾ ਹੈ। (ਇਸ ਲਈ) ਨਾਨਕ ਸੰਤਾਂ ਦੀ ਚਰਨ ਧੂੜ ਮੰਗਦਾ ਹੈ (ਜਿਨ੍ਹਾਂ ਦੀ ਸੰਗਤ ਕੀਤਿਆ ਨਾਮ) ਜਪਿਆ ਜਾਂਦਾ ਹੈ।੨।੩੨।੩੮।

## ਅਰਥ ਭੇਦ ਅਤੇ ਨਿਰਣੈ

**ਅੰਮ੍ਰਿਤ ਨਾਮੁ ਚਲੈ ਜਪਿ ਨਾਲਾ॥ ਨਾਨਕੁ ਜਾਚੈ ਸੰਤ ਰਵਾਲਾ॥**

ਇਸ ਪੰਕਤੀ ਵਿਚ "ਜਪਿ" ਪਦ ਦੇ ਅਰਥ ਟੀਕਾਕਾਰਾਂ ਨੇ ਠੀਕ ਨਹੀਂ ਕੀਤੇ:-

1- ਤੇਰੇ ਨਾਮ ਅੰਮ੍ਰਿਤ ਕਾ ਜਾਪ ਹੀ ਪਰਲੋਕ ਮੈਂ ਨਾਲ ਜਾਤਾ ਹੈ। [ਫ. ਸ.

2- ਨਾਮ ਨੂੰ ਜਪਣ ਕਰਕੇ (ਜਿਨ੍ਹਾਂ ਦੇ ਅੰਤਰਆਤਮੇ) ਅੰਮ੍ਰਿਤ ਦਾ (ਨਾਲਾ) ਪ੍ਰਵਾਹ ਚਲ ਪਿਆ ਹੈ। ਨਾਨਕ (ਉਨ੍ਹਾਂ) ਸੰਤਾਂ ਦੀ ਧੂੜੀ ਮੰਗਦਾ ਹੈ। [ਪੰ. ਨਰੈਣ ਸਿੰਘ ਅਤੇ ਸੰ. ਸ.

3- ਹੇ ਭਾਈ ! ਆਤਮਿਕ ਜੀਵਨ ਦੇਣ ਵਾਲਾ ਹਰਿ-ਨਾਮ (ਸਦਾ) ਜਪਿਆ ਕਰ, (ਇਹੀ ਇਥੋਂ ਜੀਵਾਂ ਦੇ) ਨਾਲ ਜਾਂਦਾ ਹੈ। ਨਾਨਕ (ਭੀ) ਗੁਰੂ ਦੇ ਚਰਨਾਂ ਦੀ ਧੂੜ ਮੰਗਦਾ ਹੈ। (ਜਿਸ ਦੀ ਬਰਕਤਿ ਨਾ ਹਰਿਨਾਮ ਪ੍ਰਾਪਤ ਹੁੰਦਾ ਹੈ)। [ਦਰਪਣ

**ਨਿਰਣੈ :** ਇਥੇ "ਜਪਿ" ਵਿਸ਼ੇਸ਼ਣ ਰੂਪ ਵਿਚ ਵਰਤਿਆ ਗਿਆ ਹੈ ਜਿਸ ਦੇ ਅਰਥ ਹਨ ਜਾਪਣ ਯੋਗ। ਜਿਵੇਂ:-

**ਜਪਿ ਜਗਦੀਸੁ ਜਪਉ ਮਨ ਮਾਹਾ॥** (ਜੈਤਸਰੀ ਮ: ੪)

ਸੋ, ਇਥੇ ਇਸ ਪੰਕਤੀ ਦੇ ਅਰਥ ਇਉਂ ਬਣਨਗੇ ਕਿ ਅੰਮ੍ਰਿਤਨਾਮ ਜਪਣ ਯੋਗ ਹੈ ਜੋ (ਅੰਤ ਸਮੇਂ) ਨਾਲ ਚਲਦਾ ਹੈ। (ਇਸ ਲਈ) ਨਾਨਕ ਸੰਤਾਂ ਦੀ ਚਰਨ ਧੂੜ ਮੰਗਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਜਿੱਥੇ ਰੱਬੀ ਦਰਸ਼ਨ ਅਤੇ ਸੰਤ-ਧੂੜ ਦੀ ਜਾਚਨਾ ਕੀਤੀ ਹੈ ਉਥੇ ਪਿਤਾ ਪ੍ਰਤਿਪਾਲਕ ਦਾ ਧੰਨਵਾਦ ਕੀਤਾ ਹੈ। ਅੰਤ ਸਮੇਂ ਮਨੁੱਖ ਦੇ ਨਾਲ ਚਲਣ ਵਾਲੀ ਵਸਤੂ ਕੇਵਲ ਪਰਮੇਸ਼ਰ ਦਾ ਨਾਮ ਹੈ, ਜਿਸ ਨੂੰ ਜਪਣ ਲਈ ਉਦਮਸ਼ੀਲ ਹੋਣਾ ਚਾਹੀਦਾ ਹੈ।

**ਸੂਹੀ ਮਹਲਾ ੫ ॥ ਤਿਸੁ ਬਿਨੁ, ਦੂਜਾ ਅਵਰੁ ਨ ਕੋਈ ॥ ਆਪੇ ਥੰਮੈ, ਸਚਾ ਸੋਈ ॥੧॥ ਹਰਿ ਹਰਿ ਨਾਮੁ, ਮੇਰਾ ਆਧਾਰੁ ॥ ਕਰਣ ਕਾਰਣ ਸਮਰਥੁ ਅਪਾਰ ॥੧॥ ਰਹਾਉ॥ ਸਭ ਰੋਗ ਮਿਟਾਵੇ, ਨਵਾ ਨਿਰੋਆ, ਨਾਨਕ, ਰਖਾ ਆਪੇ ਹੋਆ॥੨॥੩੩॥੩੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਥੰਮੈਂ, ਨਵਾਂ।

**ਪਦ ਅਰਥ :** ਅਵਰੁ=ਹੋਰ। ਥੰਮੈ=ਥੰਮਦਾ, ਸਹਾਰਾ ਦਿੰਦਾ ਹੈ। ਸੋਈ=ਉਹ। ਆਧਾਰੁ= ਆਸਰਾ। ਸਮਰਥੁ=ਸ਼ਕਤੀਵਾਨ। ਅਪਾਰ=ਬੇਅੰਤ। ਮਿਟਾਵੇ=ਮਿਟਾਏ (ਦੂਰ) ਕਰ ਦਿਤੇ ਹਨ। ਨਵਾਂ ਨਿਰੋਆ=ਆਰੋਗ, ਠੀਕ ਠਾਕ। ਰਖਾ=ਰਾਖਾ।

**ਅਰਥ :** (ਹੇ ਭਾਈ !) ਉਸ (ਪ੍ਰਭੂ) ਤੋਂ ਬਿਨਾ ਹੋਰ (ਦੂਜਾ) ਕੋਈ (ਸਦੀਵੀ ਹੋਂਦ ਵਾਲਾ) ਨਹੀਂ ਹੈ। ਉਹ (ਪ੍ਰਭੂ) ਆਪ ਹੀ ਸਦਾ ਥਿਰ ਰਹਿਣ ਵਾਲਾ ਹੈ (ਅਤੇ ਸਭ ਸ੍ਰਿਸ਼ਟੀ ਦੇ ਜੀਵਾਂ ਨੂੰ) ਸਹਾਰਾ ਦਿੰਦਾ ਹੈ।੧।

(ਹੇ ਭਾਈ ! ਉਸ) ਹਰੀ ਦਾ ਹਰਿ-ਨਾਮ ਹੀ ਮੇਰਾ (ਜੀਵਨ) ਆਸਰਾ ਹੈ। (ਉਹ) ਬੇਅੰਤ (ਪ੍ਰਭੂ ਸਾਰੇ) ਕਾਰਣਾਂ ਦੇ ਕਰਨ ਵਾਲਾ (ਸਰਬ) ਸ਼ਕਤੀਮਾਨ ਹੈ।੧।ਰਹਾਉ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਦਾ) ਰਾਖਾ (ਪ੍ਰਭੂ) ਆਪ ਹੋ ਗਿਆ ਹੈ (ਉਸ ਮਨੁੱਖ ਦੇ) ਸਾਰੇ ਰੋਗ ਦੂਰ ਹੋ ਗਏ ਹਨ, (ਉਹ) ਨਵੀਨ ਤੇ ਆਰੋਗ (ਭਾਵ ਠੀਕ ਠਾਕ ਉਤਸ਼ਾਹ ਸਹਿਤ) ਹੋ ਗਿਆ ਹੈ।੨।੩੩।੩੯।

## ਸਾਰੰਸ਼ ਅਤੇ ਸਿਧਾਂਤ

ਕਿਸੇ ਹੰਕਾਰੀ ਮਨੁੱਖ ਨਾਲ ਵਾਦ-ਵਿਵਾਦ ਕਰਦਿਆਂ ਕਈ ਵਾਰੀ ਇਹ ਗਲ ਆਖੀ ਜਾਂਦੀ ਹੈ ਕਿ ਤੂੰ ਆਪਣੇ ਆਪ ਨੂੰ ਇਉਂ ਸਮਝਦਾ ਹੈਂ ਜਿਵੇਂ ਟਟੀਰੀ ਇਹ ਸਮਝਦੀ ਹੈ ਕਿ ਸਾਰਾ ਅਸਮਾਨ ਉਸਨੇ ਹੀ ਥੰਮਿਆ ਹੋਇਆ ਹੈ। ਵਾਸਤਵ ਵਿਚ ਪਰਮੇਸ਼ਰ ਤੋਂ ਬਿਨਾਂ ਸੰਸਾਰ ਦੇ ਆਕਾਰ ਨੂੰ ਥੰਮਣ ਵਾਲਾ ਕੋਈ ਨਹੀਂ ਹੈ। ਗੁਰੂ ਅਰਜਨ ਦੇਵ ਜੀ ਦੇ ਪਵਿਤਰ ਵਾਕ ਹਨ:-

**ਕਰਣ ਕਾਰਣ ਪ੍ਰਭੁ ਏਕੁ ਹੈ, ਦੂਸਰ ਨਾਹੀ ਕੋਇ॥**
**ਨਾਨਕ, ਤਿਸੁ ਬਲਿਹਾਰਣੈ, ਜਲਿ ਥਲਿ ਮਹੀਅਲਿ ਸੋਇ॥** [ਪੰਨਾ ੨੭੬

ਸਿਧਾਂਤ ਇਹ ਹੈ ਕਿ ਜਿਸ ਦਾ ਰਾਖਾ ਪ੍ਰਭੂ ਆਪ ਬਣਦਾ ਹੈ, ਉਹ ਹਰ ਖੇਤਰ ਵਿੱਚ ਨਵਾਂ-ਨਰੋਆ ਉਤਸ਼ਾਹ ਸਹਿਤ ਵਿਚਰਦਾ ਹੈ।

**ਸੂਹੀ ਮਹਲ਼ ੫॥ ਦਰਸਨ ਕਉ ਲੋਚੈ, ਸਭੁ ਕੋਈ॥ ਪੂਰੈ ਭਾਗਿ ਪਰਾਪਤਿ ਹੋਈ॥ਰਹਾਉ॥ ਸਿਆਮ ਸੁੰਦਰ ਤਜਿ ਨੀਦ ਕਿਉ ਆਈ॥ ਮਹਾ ਮੋਹਨੀ, ਦੂਤਾ ਲਾਈ॥੧॥ ਪ੍ਰੇਮ ਬਿਛੋਹਾ, ਕਰਤ ਕਸਾਈ॥ ਨਿਰਦੈ ਜੰਤੁ, ਤਿਸੁ ਦਇਆ ਨ ਪਾਈ॥੨॥ ਅਨਿਕ ਜਨਮ ਬੀਤੀਅਨ ਭਰਮਾਈ ਘਰਿ ਵਾਸੁ ਨ ਦੇਵੈ, ਦੁਤਰ ਮਾਈ॥੩॥ ਦਿਨੁ ਰੈਨਿ ਅਪਨਾ ਕੀਆ ਪਾਈ॥ ਕਿਸੁ ਦੋਸੁ ਨ ਦੀਜੈ, ਕਿਰਤ ਭਵਾਈ॥੪॥ ਸੁਣਿ ਸਾਜਨ ਸੰਤ ਜਨ ਭਾਈ॥ ਚਰਣ ਸਰਣ ਨਾਨਕ ਗਤਿ ਪਾਈ॥੫॥੩੪॥੪੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਨੀਂਦ, ਕਿਉਂ, ਮਹਾਂ, ਦੂਤਾਂ।

**ਪਦ ਅਰਥ :** ਲੋਚੈ=ਲੋਚਦਾ, ਤਾਂਘਦਾ ਹੈ। ਭਾਗਿ=ਕਿਸਮਤ ਨਾਲ। ਸਿਆਮ=ਸਾਵਲੇ ਰੰਗ ਵਾਲਾ। ਸੁੰਦਰ=ਸੋਹਣਾ (ਪ੍ਰਭੂ) ਤਜਿ=ਤਿਆਗ ਕੇ। ਮਹਾ ਮੋਹਨੀ=ਵੱਡੀ ਮੋਹਣ ਵਾਲੀ, ਮਾਇਆ। ਦੂਤਾ=(ਕਾਮਾਦਿ) ਦੂਤਾਂ ਨਾਲ। ਪ੍ਰੇਮ ਬਿਛੋੜਾ=ਪ੍ਰੇਮ ਦਾ ਵਿਛੋੜਾ। ਕਰਤ ਕਸਾਈ=ਖਿੱਚ ਪਾਉਂਦਾ ਹੈ।

ਨਿਰਦੈ=ਨਿਰਦਈ, ਜ਼ਾਲਮ। ਜੰਤ=ਜੀਵ। ਬੀਤੀਅਨ=ਗੁਜ਼ਰ ਗਏ। ਭਰਮਾਈ=ਭਰਮ ਭੁਲੇਖੇ ਵਿੱਚ। ਦੂਤਰ=ਜਿਸ ਨੂੰ ਤਰਨਾ ਔਖਾ ਹੈ। ਮਾਈ=ਮਾਇਆ। ਕਿਰਤੁ=ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਪ੍ਰਭਾਵ। ਭਵਾਈ=ਫਿਰਾਂਦੀ (ਵੱਖ ਵੱਖ ਜੂਨੀਆਂ ਵਿਚ) ਪਾਂਦੀ ਹੈ। ਗਤਿ=ਉਚੀ ਆਤਮਿਕ ਅਵਸਥਾ।

**ਅਰਥ :** (ਹੇ ਭਾਈ ! ਭਾਵੇਂ) ਸਭ ਕੋਈ (ਪਰਮਾਤਮਾ ਦੇ) ਦਰਸ਼ਨ ਨੂੰ ਲੋਚਦਾ ਹੈ। ਪਰ ਪੂਰੇ ਭਾਗਾਂ ਨਾਲ (ਉਸ ਪ੍ਰਭੂ ਦਾ ਦਰਸ਼ਨ) ਪ੍ਰਾਪਤ ਹੁੰਦਾ ਹੈ।੧।ਰਹਾਉ।

(ਹੇ ਭਾਈ !) ਸਾਂਵਲ ਸੁੰਦਰ (ਵਾਹਿਗੁਰੂ) ਨੂੰ ਤਿਆਗ ਕੇ (ਜੀਵ ਨੂੰ) ਨੀਂਦ ਕਿਵੇਂ ਆ ਗਈ? (ਭਾਵ ਕਿਵੇਂ ਆਰਾਮ ਕਰਨ ਲੱਗਾ)। ਵੱਡੀ ਮੋਹਣ ਵਾਲੀ ਮਾਇਆ ਨੇ ਕਾਮ, ਕ੍ਰੋਧ ਆਦਿ ਵੈਰੀਆਂ ਨਾਲ (ਜੋੜ ਕੇ) ਨੀਂਦ ਲਾ ਦਿਤੀ।੧।

(ਹੇ ਭਾਈ ! ਪ੍ਰਭੂ ਦੇ) ਪ੍ਰੇਮ ਦਾ ਵਿਛੋੜਾ (ਜੀਵ ਨੂੰ) ਖਿੱਚ ਪਾਉਂਦਾ ਹੈ। ਪਰ) ਜੀਵ (ਇਤਨਾ) ਨਿਰਦਈ (ਕਠੋਰ) ਹੈ ਕਿ ਉਸ ਦੇ (ਅੰਦਰ ਰੱਤਾ ਭਰ ਵੀ) ਦਇਆ ਨਹੀਂ ਹੈ।੨।

(ਹੇ ਭਾਈ ! ਜੀਵ ਦੇ) ਅਨੇਕਾਂ ਜਨਮ (ਮਾਇਆ ਦੇ) ਭਰਮ ਭੁਲੇਖੇ ਵਿਚ ਹੀ ਲੰਘ ਗਏ ਹਨ। ਔਖੀ ਤਰੀ ਜਾਣ ਵਾਲੀ ਮਾਇਆ (ਮਨ ਨੂੰ) ਘਰ ਵਿੱਚ ਟ੍ਰਿਕਾਣਾ ਨਹੀਂ (ਕਰਨ) ਦੇਂਦੀ।੩।

(ਹੇ ਭਾਈ ! ਜੀਵ) ਦਿਨ ਰਾਤ ਆਪਣੇ (ਕੀਤੇ) ਕਰਮਾਂ ਦਾ ਫਲ ਪਾ ਰਿਹਾ ਹੈ, ਕਿਸੇ ਨੂੰ ਦੋਸ਼ ਨਹੀਂ ਦੇਣਾ ਚਾਹੀਦਾ ਕਿਉਂਕਿ (ਪਿਛਲੇ ਜਨਮਾਂ ਦੀ) ਕਿਰਤ (ਜੀਵ ਨੂੰ ਜੂਨਾਂ ਵਿੱਚ) ਫਿਰਾ ਰਹੀ ਹੈ।੪।

ਹੇ ਭਾਈ ! ਹੇ ਸਜਣ ਸੰਤ ਜਨ ! (ਕੰਨ ਲਾ ਕੇ) ਸੁਣ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਦੀ) ਚਰਨ ਸ਼ਰਣ (ਵਿਚ ਰਹਿਆਂ ਹੀ) ਉਚੀ ਆਤਮਿਕ ਅਵਸਥਾ ਪਾਈਦੀ ਹੈ।੫।੩੪।੪੦।

## ਅਰਥ ਭੇਦ ਅਤੇ ਨਿਰਣੈ

### ਮਹਾ ਮੋਹਨੀ ਦੂਤਾ ਲਾਈ ॥

ਵੱਖ ਵੱਖ ਅਰਥ :

1- ਮੋਹਨੀ ਮਾਯਾ ਦੇ ਦੂਤਾਂ ਵਿਖੇ ਲਾਈ। [ਪ੍ਰਿਯਾ-ਭਾਈ ਸ਼ਾਮ ਸਿੰਘ ਜੀ

2- ਵਡੀ ਮੋਹ ਲੈਣ ਵਾਲੀ ਦੂਤੀ (ਨੇ ਇਹ ਨੀਂਦ ਜੀਵ ਨੂੰ) ਲਾ ਦਿਤੀ ਹੈ। "ਦੂਤ" ਦਾ ਇਸਤ੍ਰੀਲਿੰਗ "ਦੂਤਾ" ਲਿਖਿਆ ਹੈ। [ਪੰ. ਨਰੈਣ ਸਿੰਘ

3- ਵਡੀ ਮੋਹਣ ਵਾਲੀ ਮਾਇਆ ਨੇ ਕਾਮ ਕ੍ਰੋਧ ਆਦਿ ਵੈਰੀਆਂ ਦੇ ਮਗਰ ਲਾ ਦਿਤਾ (ਜਿਸ ਕਰਕੇ ਸਖੀ ਆਪਣੇ ਸਜਣ ਮਿੱਤਰ ਨੂੰ ਭੁਲ ਗਈ) [ਸ਼ਬਦਾਰਥ

4- ਇਹਨਾਂ ਕਾਮਦਿਕ ਵੈਰੀਆਂ ਨੇ ਮੈਨੂੰ ਇਹ ਵੱਡੀ ਮਨ ਨੂੰ ਮੋਹਣ ਵਾਲੀ ਮਾਇਆ ਚੰਬੋੜ ਦਿੱਤੀ। [ਦਰਪਣ

**ਨਿਰਣੈ :** ਸੁੰਦਰ ਸੁਆਮੀ ਨੂੰ ਛੱਡ ਕੇ ਨੀਂਦ ਆਉਣ ਦਾ ਕਾਰਨ ਦੂਤ ਨਹੀਂ, ਮਹਾਂ ਮੋਹਨੀ (ਮਾਇਆ) ਹੈ। ਮਾਇਆ ਪਰਬਲ ਹੈ ਜੋ ਸਭ ਜੀਵ ਜੰਤੂਆਂ ਨੂੰ ਭਰਮਾਈ ਤੇ ਭਜਾਈ ਰਖਦੀ ਹੈ, ਅਗਿਆਨਤਾ ਦੀ ਨੀਂਦ ਵਿਚ ਸੰਵਾਈ ਰਖਦੀ ਹੈ। ਜੀਵ ਉਤੇ ਜਦੋਂ ਮਾਇਆ ਦੀ ਛਾਇਆ ਦਾ (ਪ੍ਰਭਾਵ) ਪੈਂਦਾ ਹੈ ਓਦੋਂ ਇਸ ਨੂੰ ਅਗਿਆਨਤਾ ਦੀ ਨੀਂਦ ਆ ਜਾਂਦੀ ਹੈ।

ਗੁਰਬਾਣੀ ਵਿੱਚ ਮੋਹ-ਮਾਇਆ ਦੀ ਨੀਂਦ ਦਾ ਸੰਕੇਤ ਕਈ ਸ਼ਬਦਾਂ ਵਿਚ ਮਿਲਦਾ ਹੈ ਪਰ ਦੂਤਾਂ ਨੇ ਇਸ ਜੀਵ ਨੂੰ ਅਗਿਆਨਤਾ ਲਈ, ਇਸ ਭਾਵ ਦੀ ਪੰਕਤੀ ਵੇਖਣ ਵਿਚ ਨਹੀਂ ਆਈ। ਦੂਤ ਆਪ ਤਾਂ ਮਾਇਆ ਦੇ ਅਧੀਨ ਹਨ, ਇਹ ਮਾਇਆ ਕਿਸੇ ਵਿਅਕਤੀ ਨੂੰ ਕਿਵੇਂ ਚੰਬੋੜ ਸਕਦੇ ਹਨ ? ਫਿਰ ਕਿਸੇ ਸ਼ਬਦ ਵਿੱਚ "ਘਰਿ ਵਾਸ ਨ ਦੇਵੈ ਦੂਤਰ ਮਾਈ" ਵਾਲੀ ਪੰਕਤੀ ਵੀ ਪੁਰਾਤਨ ਤੇ ਪ੍ਰਚਲਤ ਅਰਥਾਂ ਦੀ ਪ੍ਰੋੜਤਾ ਕਰਦੀ ਹੈ। ਇਸ ਲਈ ਨੰਬਰ 4 ਵਾਲੇ ਅਰਥ ਅਪਨਾਉਣੇ ਉਚਿਤ ਨਹੀਂ ਹਨ। "ਮਨਮੁਖਿ ਸੂਤਾ ਮਾਇਆ ਮੋਹਿ ਪਿਆਰਿ" (ਪੰਨਾ 160) ਇਸ ਵੀਚਾਰ ਤੇ ਹੀ ਬਸ ਨਹੀਂ, ਮਾਇਆ

ਦੀ ਆਸ ਅਤੇ ਅਗਿਆਨਤਾ ਵਿਚ ਅਨੇਕਾਂ ਜੀਵ ਸੁਤੇ ਪਏ ਹਨ। ਗੁਰਵਾਕ ਹਨ:-

**ਆਸਾ ਵਿਚਿ ਸੁਤੇ ਕਈ ਲੋਈ॥ ਸੋ ਜਾਗੈ ਜਾਗਾਵੈ ਸੋਈ॥** [ਪੰਨਾ ੪੨੩

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਦਰਸ਼ਨਾਂ ਵਿਚ ਵਿਸਮਾਦਿਕ ਖਿੱਚ ਹੈ ਜਿਸ ਕਰਕੇ ਸਾਰਾ ਜਗਤ ਹੀ ਗੁਰੂ ਨੂੰ ਨਮਸਕਾਰ ਕਰਦਾ ਹੈ। ਅਧਿਆਤਮਿਕ ਜੀਵਨ ਵਾਲਾ ਹਰੇਕ ਪੁਰਸ਼ ਦਰਸ਼ਨ ਲੋਚਦਾ ਹੈ:-

**ਗੁਰ ਵੇਖਣ ਕਉ ਸਭੁ ਕੋਈ ਲੋਚੈ, ਨਵ ਖੰਡ ਜਗਤਿ ਨਮਸਕਾਰਿਆ॥** [ਪੰਨਾ ੩੧੩

ਪਰ ਇਸ ਮਾਰਗ ਵਿਚ ਰੁਕਾਵਟ ਪਾਉਣ ਵਾਲੀ ਸਭ ਤੋਂ ਵੱਡੀ ਦੁਸ਼ਮਨ ਮਹਾਂ-ਮੋਹਨੀ (ਮਾਇਆ) ਹੈ। ਕਾਮ, ਕ੍ਰੋਧ ਆਦਿ ਵੈਰੀਆਂ ਨਾਲ ਸਾਂਝ ਪਾਉਣ ਵਾਲੀ ਵੀ ਮਾਇਆ ਹੀ ਹੈ। ਜੇ ਹੋਰ ਅਧਿਐਨ ਕਰੀਏ ਤਾਂ ਇਸ ਵਿਚ ਨਿਰਾ ਮਾਇਆ ਦਾ ਦੋਸ਼ ਨਹੀਂ, ਮਨੁੱਖ ਹੀ ਆਪਣੀ ਕ੍ਰਿਤ ਅਤੇ ਉਸ ਦਾ ਫਲ ਵੀ ਜੀਵ ਨੂੰ ਜੂਨਾਂ ਵਿਚ ਪਾਉਣ ਤੇ ਫਿਰਾਉਣ ਵਾਲਾ ਹੈ।

**ੴ ਸਤਿਗੁਰ ਪ੍ਰਸਾਦਿ॥ ਰਾਗੁ ਸੂਹੀ ਮਹਲਾ ੫ ਘਰੁ ੪॥ ਭਲੀ ਸੁਹਾਵੀ ਛਾਪਰੀ, ਜਾ ਮਹਿ ਗੁਨ ਗਾਏ॥ ਕਿਤਹੀ ਕਾਮਿ ਨ ਧਉਲਹਰ, ਜਿਤੁ ਹਰਿ ਬਿਸਰਾਏ ॥੧॥ ਰਹਾਉ॥ ਅਨਦੁ ਗਰੀਬੀ ਸਾਧ ਸੰਗਿ, ਜਿਤੁ ਪ੍ਰਭ ਚਿਤਿ ਆਏ॥ ਜਲਿ ਜਾਉ ਏਹੁ ਬਡਪਨਾ, ਮਾਇਆ ਲਪਟਾਏ॥੧॥ ਪੀਸਨੁ ਪੀਸਿ ਓਢਿ ਕਾਮਰੀ, ਸੁਖੁ ਮਨੁ ਸੰਤੋਖਾਏ॥ ਐਸੋ ਰਾਜੁ ਨ ਕਿਤੈ ਕਾਜਿ, ਜਿਤੁ ਨਹ ਤ੍ਰਿਪਤਾਏ॥੨॥ ਨਗਨ ਫਿਰਤ ਰੰਗਿ ਏਕ ਕੈ, ਓਹੁ ਸੋਭਾ ਪਾਏ॥ ਪਾਟ ਪਟੰਬਰ ਬਿਰਥਿਆ, ਜਿਹ ਰਚਿ ਲੋਭਾਏ ॥੩॥ ਸਭੁ ਕਿਛੁ ਤੁਮ੍ਹ੍ਰੈ ਹਾਥਿ ਪ੍ਰਭ, ਆਪਿ ਕਰੇ ਕਰਾਏ॥ ਸਾਸਿ ਸਾਸਿ ਸਿਮਰਤ ਰਹਾ, ਨਾਨਕ ਦਾਨੁ ਪਾਏ॥੪॥੧॥੪੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ, ਨਹਂ, ਰਹਾਂ। **ਬਿੰਦੀ ਰਹਿਤ :** ਬਿਰਥਿਆ, ਜਾ।

**ਪਦ ਅਰਥ :** ਭਲੀ=ਚੰਗੀ। ਸੁਹਾਵੀ=ਸੋਹਣੀ। ਛਾਪਰੀ=ਛੱਪਰੀ, ਕੁੱਲੀ। ਜਾ ਮਹਿ=ਜਿਸ (ਛੱਪਰੀ) ਵਿੱਚ। ਕਿਤ ਹੀ=ਕਿਸੇ ਹੀ। ਕਾਮਿ=ਕੰਮ ਵਿੱਚ। ਧਉਲਹਰ=ਉਚੇ ਤੇ ਚਿਟੇ ਮਹਲ। ਜਿਤੁ=ਜਿਸ ਕਰਕੇ। ਜਲਿ ਜਾਓ=ਸੜ ਜਾਏ। ਬਡਪਨਾ=ਵੱਡਾ ਪਨ। ਲਪਟਾਏ=ਚੰਬੜੇ। ਪੀਸਨੁ=ਚੱਕੀ। ਪੀਸਿ=ਪੀਹ ਕੇ। ਓਢਿ ਕਾਮਰੀ=ਕੰਬਲੀ ਓਢ ਕੇ। ਸੁਖੁ ਮਨੁ ਸੰਤੋਖਾਏ=ਮਨ ਨੂੰ ਸੁਖ ਸੰਤੁਖ ਆ ਜਾਵੇ। ਨ ਕਿਤੈ ਕਾਜਿ=ਕਿਸੇ ਕੰਮ ਨਹੀਂ। ਨਹ ਤ੍ਰਿਪਤਾਏ=ਰਜੇਵਾਂ ਨਾ ਆਵੇ। ਨਗਨ ਫਿਰਤ=ਨੰਗਾ ਫਿਰਦਾ। ਰੰਗਿ ਏਕ ਕੈ=ਇਕ ਦੇ ਪ੍ਰੇਮ ਵਿਚ। ਪਾਟ=ਪਾਟ, ਕਪੜੇ। ਪਟੰਬਰ=ਰੇਸ਼ਮੀ ਕਪੜੇ। ਬਿਰਥਿਆ=ਵਿਆਰਥ। ਜਿਹ=ਜਿਸ ਵਿਚ। ਰਚਿ=ਰਚ ਕੇ, ਫਸ ਕੇ। ਲੋਭਾਏ=ਲੋਭ (ਲਾਲਚ) ਕਰੇ। ਹਾਥਿ=ਹੱਥ ਵਿੱਚ।

**ਅਰਥ :** (ਹੇ ਭਾਈ ! ਉਹ) ਛੱਪਰੀ ਚੰਗੀ ਹੈ ਜਿਸ ਵਿਚ ਹਰੀ ਦੇ ਗੁਣ ਗਾਏ (ਜਾਂਦੇ ਹਨ)। (ਉਹ) ਚਿਟੇ ਮਹੱਲ ਕਿਸੇ ਕੰਮ ਨਹੀਂ, ਜਿਸ (ਵਿਚ ਰਹਿਣ) ਕਰਕੇ ਪਰਮਾਤਮਾ ਭੁਲ ਜਾਏ।੧। ਰਹਾਉ।

(ਹੇ ਭਾਈ !) ਗਰੀਬੀ (ਹੋਂਦਿਆਂ) ਸਾਧ ਸੰਗਤ ਵਿੱਚ (ਰਹਿ ਕੇ ਹੀ) ਅਨੰਦ ਹੈ ਜਿਸ ਨਾਲ ਪਰਮਾਤਮਾ ਚਿਤ ਵਿਚ ਆ (ਵਸਦਾ ਹੈ) ਇਹ ਵੱਡਾਪਨ (ਮਾਇਆ ਦੀ ਆਕੜ ਵਾਲਾ ਵਤੀਰਾ) ਸੜ

ਜਾਏ (ਜਿਸ ਦੀ ਹੋਂਦ ਨਾਲ ਜੀਵ) ਮਾਇਆ ਨਾਲ ਚੰਬੜ ਜਾਂਦਾ ਹੈ।੧।

(ਹੇ ਭਾਈ !) ਚੱਕ ਪੀਹ ਕੇ, ਕੰਬਲੀ ਪਹਿਲ ਕੇ, ਮਨ ਨੂੰ (ਸੁਖ ਤੇ) ਸੰਤੋਖ ਪ੍ਰਾਪਤ ਹੁੰਦਾ ਹੈ। ਅਜੇਹਾ ਰਾਜ ਕਿਸੇ ਕੰਮ ਨਹੀਂ, ਜਿਸ ਕਰਕੇ (ਮਨ) ਤ੍ਰਿਪਤ ਨਾ ਹੋਵੇ।੨।

(ਹੇ ਭਾਈ ! ਜਿਹੜਾ ਮਨੁੱਖ) ਇਕ (ਪਰਮਾਤਮਾ) ਦੇ ਪਿਆਰ ਵਿਚ ਨੰਗਾ ਫਿਰਦਾ ਹੈ ਓਹ ਵਡਿਆਈ ਪਾਉਂਦਾ ਹੈ। (ਉਹ) ਪੱਟ ਤੇ ਰੇਸ਼ਮੀ ਕਪੜੇ ਵਿਅਰਥ ਹਨ ਜਿਨ੍ਹਾਂ ਨਾਲ ਰਚ ਕੇ (ਮਨੁੱਖ) ਲੋਭੀ ਬਣ ਜਾਏ (ਭਾਵ ਸੁੰਦਰ ਬਸਤਰਾਂ ਵਿਚ ਹੀ ਖਚਿਤ ਹੋਇਆ ਰਹੇ)।੩।

ਹੇ ਪ੍ਰਭੂ ! ਸਭ ਕੁਝ ਤੁਹਾਡੇ ਹੱਥ (ਵੱਸ) ਵਿਚ ਹੈ। (ਤੁਸੀਂ) ਆਪ ਹੀ (ਸਭ ਕੁਝ) ਕਰ ਰਹੇ ਹੋ (ਅਤੇ ਜੀਵਾਂ ਪਾਸੋਂ) ਕਰਾ ਰਹੇ ਹੋ। ਨਾਨਕ (ਦੀ ਇਹ ਬੇਨਤੀ ਹੈ ਕਿ ਮੈਂ) ਹਰਕੇ ਸੁਆਸ ਨਾਲ (ਤੁਹਾਡਾ ਨਾਮ) ਸਿਮਰਦਾ ਰਹਾਂ, (ਮੈਨੂੰ ਇਹ) ਦਾਨ ਪਾਓ।੪।੧।੪੧।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਖਾਨਪੁਰ ਦੇ ਵਸਨੀਕ ਭਾਈ ਹੇਮੇ ਪ੍ਰਤੀ ਉਚਾਰਨ ਹੋਇਆ ਦਸਿਆ ਜਾਂਦਾ ਹੈ। ਭਾਈ ਹੇਮਾ ਨੇਮ ਨਾਲ ਆਪਣੇ ਹੱਥਾਂ ਨਾਲ ਚਕੀ ਪੀਹ ਕੇ ਹਰ ਰੋਜ਼ ਤਿੰਨ ਪ੍ਰਸ਼ਾਦੇ ਤਿਆਰ ਕਰਦਾ ਸੀ। ਦੋ ਪਰਸ਼ਾਦੇ ਆਏ ਗਏ ਅਭਿਆਗਤਾਂ ਨੂੰ ਛਕਾਉਂਦਾ ਸੀ ਤੇ ਇਕ ਪਰਸ਼ਾਦਾ ਆਪ ਛਕਦਾ ਸੀ। ਜੇ ਕੋਈ ਅਭਿਆਗਤ ਨਾ ਆਵੇ ਤਾਂ ਉਹ ਰਾਤ ਨੂੰ ਆਪ ਖਾ ਲੈਂਦਾ ਸੀ। ਇਕ ਵੇਰੀ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਗੋਇਦਵਾਲ ਸਾਹਿਬ ਆ ਰਹੇ ਸਨ, ਰਸਤੇ ਵਿਚ ਸਖਤ ਝਖੜ ਤੇ ਮੀਂਹ ਆ ਗਿਆ। ਗੁਰੂ ਜੀ ਨੇ ਸਿਖਾਂ ਨੂੰ ਖਾਨਪੁਰ ਭੇਜਿਆ ਕਿ ਪਤਾ ਕਰੋ ਕਿਤੇ ਦੋ ਘੜੀਆਂ ਠਹਿਰਨ ਦੀ ਜਗ੍ਹਾਂ ਮਿਲ ਜਾਏ ਕਿਉਂਕਿ ਖਾਨਪੁਰ ਦੇ ਪਠਾਣਾਂ ਨੇ ਗੁਰੂ ਜੀ ਨੂੰ ਜਗ੍ਹਾਂ ਦੇਣੋਂ ਨਾਹ ਕਰ ਦਿਤੀ ਸੀ। ਸਤਿਗੁਰੂ ਜੀ ਮੀਂਹ ਹਨੇਰੀ ਵਿਚ ਅਗੇ ਟੁਰ ਪਏ। ਅਗੇ ਕੱਖਾਂ ਦੀ ਕੁਲੀ ਵਿਚ ਭਾਈ ਹੇਮਾ ਚਕੀ ਪੀਹ ਰਿਹਾ ਸੀ ਜਿਸ ਦੇ ਸਿਰ ਉਤੇ ਪਈ ਹੋਈ ਕੰਬਲੀ ਸੀ, ਹੋਰ ਕੋਈ ਬਸਤਰ ਨਹੀਂ ਸੀ। ਗੁਰੂ ਜੀ ਇਸ ਦੀ ਕੁਲੀ ਕੋਲ ਜਾ ਖੜੇ ਹੋਏ। ਭਾਈ ਹੇਮਾ ਬਾਹਰ ਨਿਕਲਿਆ ਤੇ ਠਹਿਰਨ ਲਈ ਬੇਨਤੀ ਕੀਤੀ। ਗੁਰੂ ਜੀ ਘੋੜੇ ਤੋਂ ਉਤਰੇ। ਗੁਰੂ ਜੀ ਜਦੋਂ ਭਾਈ ਹੇਮੇ ਦੀ ਕੁਲੀ ਕੋਲ ਆਏ ਤਾਂ ਇਸ ਨੇ ਜੋ ਟੁਟੀ ਹੋਈ ਮੰਜੀ ਅੰਦਰ ਪਈ ਸੀ, ਸਤਿਗੁਰਾਂ ਨੂੰ ਸਤਿਕਾਰ ਨਾਲ ਉਸ ਉਤੇ ਬਿਠਾਇਆ, ਚਰਨ ਪਰਸੇ। ਦੋਵੇਂ ਪਰਸ਼ਾਦੇ ਅਗੇ ਰੱਖ ਕੇ ਬੇਨਤੀ ਕੀਤੀ 'ਆਪ ਪ੍ਰਸ਼ਾਦ ਛਕੋ। ਪਾਣੀ ਦੂਰ ਹੈ, ਮੈਂ ਲੈ ਆਉਂਦਾ ਹਾਂ।' ਗੁਰੂ ਜੀ ਨੇ ਕਿਹਾ ਭਾਈ! ਇਸ ਸੁਕੇ ਛੱਪੜ ਚੋਂ ਇਕ ਢੀਮ ਚੁਕੋ, ਜਦੋਂ ਉਸ ਨੇ ਚੁਕੀ ਤਾਂ ਸਾਰਾ ਛਪੜ ਜਲ ਨਾਲ ਭਰ ਗਿਆ।

ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਜੇਕਰ ਮਨੁੱਖ ਗਰੀਬੀ ਵਿਚ ਸਾਧ ਸੰਗਤ ਦੁਆਰਾ ਹਰੀ ਦੇ ਪ੍ਰੇਮ ਵਿਚ ਗੁਣ ਗਾਉਂਦਾ ਰਹੇ, ਸ਼ੁਕਰ ਕਰਦਾ ਰਹੇ ਤਾਂ ਸਭ ਤੋਂ ਉਚੀ ਅਵਸਥਾ ਹੈ। ਮਨੁੱਖ ਨੂੰ ਭਾਵੇਂ ਸਾਰੀ ਧਰਤੀ ਦਾ ਰਾਜ ਮਿਲ ਜਾਏ, ਜੇ ਸੰਤੋਖ ਨਹੀਂ, ਤਾਂ ਅਜਿਹਾ ਰਾਜ ਵੀ ਕਿਸੇ ਕੰਮ ਨਹੀਂ। ਗੁਰੂ ਅਰਜਨ ਦੇਵ ਜੀ ਦੇ ਅੰਮ੍ਰਿਤ ਬਚਨ ਹਨ। "ਬਿਨਾ ਸੰਤੋਖ ਨਹੀਂ ਕੋਊ ਰਾਜੈ" ਸੰਤੋਖ ਤੋਂ ਬਿਨਾਂ ਕਦੇ ਰਜੇਵਾਂ ਨਹੀਂ ਆ ਸਕਦਾ। ਸੋ, ਸੁਆਮੀ ਪਾਸੋਂ ਸੁਆਸ ਸੁਆਸ ਸਿਮਰਨ ਦੀ ਦਾਤਿ ਮੰਗਣੀ ਹੀ ਉਚਿਤ ਹੈ। ਤੱਤ ਇਹ ਹੈ ਕਿ ਇਸ ਤਰ੍ਹਾਂ ਯਥਾ ਸ਼ਕਤਿ ਸੇਵਾ ਕਰਨੀ ਗੁਰੂ ਦੇ ਸਿੱਖ ਦਾ ਪਰਮ ਧਰਮ ਤੇ ਕਰਮ ਹੋਣਾ ਚਾਹੀਦਾ ਹੈ।

**ਸੂਹੀ ਮਹਲਾ ੫॥ ਹਰਿ ਕਾ ਸੰਤੁ ਪਰਾਨ ਧਨ, ਤਿਸ ਕਾ ਪਨਿਹਾਰਾ ॥ ਭਾਈ ਮੀਤ ਸੁਤ ਸਗਲ ਤੇ, ਜੀਅ ਹੂੰ ਤੇ ਪਿਆਰਾ ॥੧॥ ਰਹਾਉ॥ ਕੇਸਾ ਕਾ ਕਰਿ ਬੀਜਨਾ, ਸੰਤ ਚਉਰੁ ਢੁਲਾਵਉ॥ ਸੀਸੁ ਨਿਹਾਰਉ, ਚਰਣ ਤਲਿ, ਧੂਰਿ ਮੁਖਿ ਲਾਵਉ ॥੧॥ ਮਿਸਟ ਬਚਨ, ਬੇਨਤੀ ਕਰਉ,**

**ਦੀਨ ਕੀ ਨਿਆਈ॥ ਤਜਿ ਅਭਿਮਾਨੁ ਸਰਣੀ ਪਰਉ, ਹਰਿ ਗੁਣ ਨਿਧਿ ਪਾਈ॥੨॥ ਅਵਲੋਕਨ ਪੁਨਹ ਪੁਨਹ ਕਰਉ, ਜਨ ਕਾ ਦਰਸਾਰੁ॥ ਅੰਮ੍ਰਿਤ ਬਚਨ ਮਨ ਮਹਿ ਸਿੰਚਉ, ਬੰਦਉ ਬਾਰ ਬਾਰ॥੩॥ ਚਿਤਵਉ ਮਨਿ ਆਸਾ ਕਰਉ, ਜਨ ਕਾ ਸੰਗੁ ਮਾਗਉ॥ ਨਾਨਕ ਕਉ, ਪ੍ਰਭ ਦਇਆ ਕਰਿ, ਦਾਸ ਚਰਣੀ ਲਾਗਉ॥੪॥੨॥੪੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਕੇਸਾਂ, ਢੁਲਾਵਉਂ, ਨਿਹਾਰਉਂ, ਲਾਵਉਂ, ਕਰਉਂ, ਨਿਆਈਂ, ਪਰਉਂ, ਪਾਈਂ, ਕਰਉਂ, ਸਿੰਚਉਂ, ਬੰਦਉਂ, ਚਿਤਵਉਂ, ਮਾਗਉਂ, ਲਾਗਉਂ। **ਬਿੰਦੀ ਰਹਿਤ :** ਪੁਨਹ, ਪੁਨਹ।

**ਪਦ ਅਰਥ :** ਪਰਾਨ=ਪ੍ਰਾਣ। ਧਨ=ਦੌਲਤ। ਪਨਿਹਾਰਾ=ਪਾਣੀ ਢੋਣ ਵਾਲਾ। ਸੁਤ=ਪੁਤਰ। ਸਗਲ ਤੇ=ਸਾਰਿਆ ਤੋਂ। ਜੀਅ ਹੂੰ ਤੇ=ਜਿੰਦ ਤੋਂ ਭੀ। ਕਰਿ=ਬਣਾ ਕੇ। ਬੀਜਨਾ=ਪੱਖਾ। ਢੁਲਾਵਉ=ਮੈਂ ਝੁਲਾਵਾਂ। ਨਿਹਾਰਉ=ਨੀਵਾਂ ਰਖਾਂ। ਚਰਨ ਤਲਿ=ਚਰਨਾਂ ਦੇ ਤਲੇ (ਹੇਠ) ! ਮੁਖਿ ਲਾਵਉ=ਮੈਂ ਮੂੰਹ ਤੇ ਲਾਵਾਂ। ਮਿਸਟ=ਮਿੱਠੇ। ਕਰਉ=ਮੈਂ ਕਰਾਂ। ਦੀਨ ਕੀ ਨਿਂਆਈ=ਨਿਮਾਣੇ ਵਾਂਗੂੰ। ਤਜਿ=ਤਿਆਗ ਕੇ। ਗੁਣ ਨਿਧ=ਗੁਣਾਂ ਦਾ ਖਜ਼ਾਨਾ। ਪਰਉ=ਮੈਂ ਪਵਾਂ। ਅਵਲੋਕਨ=ਵੇਖਣਾ। ਪੁਨਹ ਪੁਨਹ=ਮੁੜ ਮੁੜ। ਕਰਉ=ਮੈਂ ਕਰਾਂ। ਦਰਸਾਰ=ਦਰਸ਼ਨ। ਸਿੰਚਉ=ਮੈਂ ਸਿੰਜਦਾ ਰਹਾਂ। ਬੰਦਉ=ਨਸਮਕਾਰ ਕਰਾਂ। ਬਾਰ ਬਾਰ=ਮੁੜ ਮੁੜ। ਚਿਤਵਉ=ਮਨਿ-ਮਨ ਵਿਚ ਚਿਤਵਦਾ, ਖ਼ਾਹਿਸ਼ ਕਰਦਾ ਹਾਂ। ਕਰਉ=ਮੈ਼ ਕਰਦਾ ਹਾਂ। ਮਾਗਉ=ਮੈਂ ਮੰਗਦਾ ਹਾਂ। ਲਾਗਉ=ਮੈਂ ਲੱਗਾਂ।

**ਅਰਥ :** (ਹੇ ਭਾਈ ! ਜੋ) ਹਰੀ ਦਾ ਸੰਤ ਹੈ, (ਮੇਰੇ) ਪ੍ਰਾਣ ਤੇ ਦੌਲਤ (ਉਸ ਦੇ ਸਮਰਪਿਤ ਹਨ ਅਤੇ ਮੈਂ) ਉਸ ਦਾ ਪਾਣੀ ਭਰਨ ਵਾਲਾ (ਸੇਵਕ ਹਾਂ)। ਉਹ (ਸੰਤ ਮੈਨੂੰ) ਭਰਾ, ਮਿੱਤਰ, ਪੁਤਰਾਂ, ਸਾਰਿਆਂ ਨਾਲੋਂ (ਹੀ ਨਹੀਂ, ਸਗੋਂ ਆਪਣੀ) ਜਿੰਦ ਤੋਂ ਵੀ ਪਿਆਰਾ (ਲਗਦਾ) ਹੈ।੧।ਰਹਾਉ।

(ਹੇ ਭਾਈ !) ਮੇਰੀ ਦਿਲੀ ਚਾਹਨਾ ਹੈ ਕਿ (ਮੈਂ ਆਪਣੇ) ਕੇਸਾਂ ਦਾ ਪੱਖਾ ਬਣਾ ਕੇ ਸੰਤਾਂ ਨੂੰ ਚਵਰ ਝੁਲਾਵਾਂ। (ਮੈਂ ਆਪਣਾਂ) ਸਿਰ (ਸੰਤਾਂ ਦੇ) ਚਰਨਾਂ ਦੇ ਹੇਠ ਨੀਵਾਂ ਰਖਾਂ (ਅਤੇ ਸੰਤਾਂ ਦੇ ਚਰਨਾਂ ਦੀ) ਧੂੜ (ਆਪਣੇ) ਮੱਥੇ ਉਤੇ ਲਾਵਾਂ।੧।

(ਹੇ ਭਾਈ ! ਮੈਂ) ਦੀਨਾਂ (ਨਿਮਾਣਿਆਂ) ਵਾਂਗ ਮਿੱਠੇ ਬਚਨ ਬੋਲਾਂ (ਅਤੇ) ਬੇਨਤੀ ਕਰਾਂ। (ਆਪਣਾ) ਅਹੰਕਾਰ ਛੱਡ ਕੇ (ਸੰਤਾਂ ਦੀ) ਚਰਣੀ ਪਵਾਂ (ਅਤੇ) ਗੁਣਾਂ ਦਾ ਖਜ਼ਾਨਾ ਹਰੀ (ਸੰਤਾਂ ਦੀ ਰਾਹੀਂ) ਪ੍ਰਾਪਤ ਕਰਾਂ।੨।

(ਮੈਂ) ਮੁੜ ਮੁੜ (ਸੰਤ ਜਨਾਂ ਦਾ) ਦਰਸ਼ਨ ਵੇਖਦਾ ਰਹਾਂ। (ਉਨ੍ਹਾਂ ਦੇ) ਅੰਮ੍ਰਿਤ ਬਚਨ (ਮੈ਼ ਆਪਣੇ) ਮਨ ਵਿਚ ਇਕਠੇ ਕਰਾਂ (ਅਤੇ) ਬਾਰ ਬਾਰ (ਉਨ੍ਹਾਂ ਨੂੰ) ਬੰਦਨਾ (ਨਮਸਕਾਰ) ਕਰਾਂ।੩।

(ਹੇ ਪ੍ਰਭੂ ! ਮੈਂ ਆਪਣੇ) ਮਨ ਵਿਚ (ਇਹ) ਚਿਤਵਨੀ ਕਰਾਂ, (ਫਿਰ) ਆਸਾ ਕਰਾਂ, (ਕੇਵਲ ਤੇਰੇ ਸੰਤ) ਜਨਾਂ ਦਾ ਸੰਗ ਮੰਗਾਂ। ਹੇ ਪ੍ਰਭੂ ! ਨਾਨਕ ਉਤੇ (ਆਪਣੀ) ਮਿਹਰ ਕਰ (ਕਿ ਮੈਂ ਤੇਰੇ) ਦਾਸਾਂ ਦੀ ਚਰਣੀ ਲੱਗਾਂ।੪।੨।੪੨।

## ਅਰਥ ਭੇਦ ਅਤੇ ਨਿਰਣੈ

**ਹਰਿ ਕਾ ਸੰਤੁ ਪਰਾਨ ਧਨ, ਤਿਸ ਕਾ ਪਨਿਹਾਰਾ॥**

ਵਖ ਵਖ ਅਰਥ :

1– ਮੇਰੀ ਦੌਲਤ ਤੇ ਪ੍ਰਾਣ ਉਸ ਹਰੀ ਦੇ ਸੰਤ ਹਨ। [ਸ਼ਬਦਾਰਥ

2– ਹਰੀ ਦਾ (ਨਾਮ ਜਿਸ) ਸੰਤ ਦਾ ਪ੍ਰਾਣ ਤੇ ਧਨ (ਹੈ, ਮੈਂ) ਉਸ ਦਾ ਪਨਿਹਾਰਾ-ਪਾਣੀ ਭਰਨ ਵਾਲਾ (ਟਹਲੀਆ) ਹਾਂ। [ਪੰ. ਨਰੈਣ ਸਿੰਘ

3– ਜੇਹੜਾ ਮਨੁੱਖ ਪ੍ਰਭੂ ਦੀ ਭਗਤੀ ਕਰਨ ਵਾਲਾ ਹੈ (ਜੇ ਪ੍ਰਭੂ ਦੀ ਮੇਹਰ ਹੋਵੇ ਤਾਂ ਮੈਂ) ਆਪਣੇ ਪ੍ਰਾਣ ਆਪਣਾ ਧਨ ਉਸ ਸੰਤ ਦੇ ਹਵਾਲੇ ਕਰ ਦਿਆਂ, ਮੈਂ ਉਸ ਦਾ ਪਾਣੀ ਭਰਨ ਵਾਲਾ ਬਣਿਆ ਰਹਾਂ। [ਦਰਪਣ

**ਨਿਰਣੈ :** ਨੰਬਰ 2 ਵਾਲੇ ਅਰਥ ਠੀਕ ਨਹੀਂ ਹਨ। ਇਹ ਸ਼ਬਦ ਸੰਤ-ਭਾਵਨੀ ਨਾਲ ਭਰਿਆ ਹੋਇਆ ਹੈ। ਜੋ ਹਰੀ ਦਾ ਸੰਤ ਹੈ, ਪ੍ਰਾਣ ਤੇ ਧਨ ਉਸ ਅਗੇ ਭੇਟਾ ਕਰਨੇ ਇਹ ਸਿੱਖ ਦੀ ਭਾਵਨੀ ਦੇ ਪ੍ਰਤੀਕ ਹਨ। ਗੁਰਬਾਣੀ ਵਿਚ ਪਾਵਨ ਬਚਨ ਅੰਕਿਤ ਹਨ:-

**ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ, ਜਿਸੁ ਹਿਰਦੈ ਹਰਿਨਾਮੁ ਮੁਰਾਰਿ॥** [ਪੰਨਾ ੧੧੩੪

## ਸਾਰੰਸ਼ ਅਤੇ ਸ਼ਿਧਾਂਤ

ਮੁੜ ਮੁੜ ਸੰਤ ਜਨਾ ਦੇ ਦਰਸ਼ਨ ਦੀ ਲਾਲਸਾ ਤੇ ਮੰਗ ਕਰਨੀ ਉਤਮ-ਜੀਵਨ ਦੀ ਨਿਸ਼ਾਨੀ ਹੈ। ਜੇ ਭਰਾਵਾਂ, ਪੁਤਰਾਂ, ਮਿਤਰਾਂ, ਇਥੋਂ ਤੱਕ ਕਿ ਆਪਣੀ ਜਾਨ ਨਾਲੋਂ ਵੀ ਪਿਆਰਾ ਸੰਤ ਜਨ ਲਗਣ ਲਗ ਜਾਏ ਤਾਂ ਜਾਣੋ ਕਿ ਜਗਿਆਸੂ ਦੇ ਹਿਰਦੇ ਵਿੱਚ ਜਾਗ੍ਰਤੀ ਆਈ ਹੈ। ਸੰਤ ਜਨਾ ਦੀ ਟਹਲ ਸੇਵਾ ਵਡੇਭਾਗਾਂ ਨਾਲ ਮਿਲਦੀ ਹੈ:-

**ਸੰਤ ਟਹਲ ਸੋਈ ਹੈ ਲਾਗਾ, ਜਿਸੁ ਮਸਤਕਿ ਲਿਖਿਆ ਲਿਖੋਗੁ॥** [ਪੰਨਾ ੭੧੩

ਸਿਧਾਂਤ ਇਹ ਹੈ ਕਿ ਸੰਤਾਂ ਦੀ ਅਸਲੀ ਸੇਵਾ ਉਨ੍ਹਾਂ ਦਾ ਦਿਤਾ ਉਪਦੇਸ਼ ਕਮਾਉਣਾ ਅਤੇ ਨਾਮ-ਸਿਮਰਨ ਕਰਨਾ ਹੈ:-

**ਸੰਤ ਕੀ ਸੇਵਾ, ਨਾਮੁ ਧਿਆਈਐ॥** [ਪੰਨਾ ੨੬੫

**ਸੂਹੀ ਮਹਲਾ ੫॥ ਜਿਨਿ ਮੋਹੇ ਬ੍ਰਹਮੰਡ ਖੰਡ, ਤਾਹੂ ਮਹਿ ਪਾਉ॥ ਰਾਖਿ ਲੇਹੁ, ਇਹੁ ਬਿਖਈ ਜੀਉ, ਦੇਹੁ ਅਪੁਨਾ ਨਾਉ॥੧॥ਰਹਾਉ॥ ਜਾ ਤੇ ਨਾਹੀ ਕੋ ਸੁਖੀ, ਤਾ ਕੈ ਪਾਛੈ ਜਾਉ॥ ਛੋਡਿ ਜਾਹਿ ਜੋ ਸਗਲ ਕਉ, ਫਿਰਿ ਫਿਰਿ ਲਪਟਾਉ॥੧॥ ਕਰਹੁ ਕ੍ਰਿਪਾ ਕਰੁਣਾਪਤੇ, ਤੇਰੇ ਹਰਿ ਗੁਣ ਗਾਉ॥ ਨਾਨਕ ਕੀ ਪ੍ਰਭ ਬੇਨਤੀ, ਸਾਧ ਸੰਗਿ ਸਮਾਉ॥੨॥੩॥੪੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਾਹੂੰ, ਮਹਿੰ, ਨਾਉਂ, ਪਾਉਂ, ਨਾਹੀਂ, ਜਾਉਂ, ਜਾਹਿੰ, ਲਪਟਾਉਂ, ਗਾਉਂ, ਸਮਾਉਂ। **ਬਿੰਦੀ ਰਹਿਤ :** ਜਾ ਤੇ, ਤਾ ਕੇ।

**ਪਦ ਅਰਥ :** ਜਿਨਿ=ਜਿਸ (ਮਾਇਆ) ਨੇ। ਮੋਹੇ=ਮੋਹ (ਠੱਗ) ਲਏ ਹਨ। ਬ੍ਰਹਮੰਡ=ਸਾਰੀ ਸ੍ਰਿਸ਼ਟੀ। ਖੰਡ=ਹਿੱਸੇ, ਦੇਸ਼। ਤਾਹੂ ਮਹਿ=ਉਸੇ ਵਿੱਚ। ਪਾਉ=ਪੈ (ਭਾਵ ਫਸ) ਰਿਹਾ ਹਾਂ। ਬਿਖਈ ਜੀਉ=ਵਿਸ਼ਈ, ਵਿਕਾਰੀ ਜੀਵ। ਜਾ ਤੇ=ਜਿਸ (ਮਾਇਆ) ਤੋਂ। ਤਾ ਕੇ ਪਾਛੈ=ਉਸ (ਮਾਇਆ) ਦੇ ਪਿਛੇ, ਮਗਰ ਮਗਰ। ਜਾਉ=ਜਾਂਦਾ ਹਾਂ। ਛੋਡਿ ਜਾਹਿ=(ਜੋ ਮਾਇਕ ਪਦਾਰਥ) ਛੱਡ ਜਾਂਦੇ ਹਨ। ਫਿਰਿ ਫਿਰ=ਮੁੜ ਮੁੜ। ਲਪਟਾਉ=ਚੰਬੜ ਰਿਹਾ ਹਾਂ। ਕਰੁਣਾਪਤੇ=ਹੇ ਦਇਆ ਦੇ ਮਾਲਕ !। ਗਾਉ=ਮੈਂ ਗਾਵਾਂ। ਸਮਾਉ=ਮੈਂ ਸਮਾਅ ਜਾਵਾਂ।

**ਅਰਥ :** (ਹੇ ਪ੍ਰਭੂ !) ਜਿਸ (ਮਾਇਆ) ਨੇ (ਸਾਰੀ) ਸ੍ਰਿਸ਼ਟੀ (ਸਾਰੇ ਧਰਤੀ ਦੇ) ਹਿੱਸੇ (ਸਾਰੇ ਦੇਸ਼) ਮੋਹ ਲਏ ਹਨ (ਮੈਂ ਭੀ) ਉਸੇ (ਮਾਇਆ) ਵਿੱਚ ਪੈ (ਭਾਵ ਫਸ) ਰਿਹਾ ਹਾਂ। (ਮੈਨੂੰ) ਆਪਨਾ ਨਾਮ ਬਖਸ਼ੋ, ਵਿਕਾਰੀ ਜੀਵ ਨੂੰ (ਮਾਇਆ ਤੋਂ) ਬਚਾਅ ਲਵੋ।੧।ਰਹਾਉ।

(ਹੇ ਪ੍ਰਭੂ !) ਜਿਸ (ਮਾਇਆ) ਤੋਂ ਕੋਈ (ਜੀਵ) ਸੁਖੀ ਨਹੀਂ (ਮੈਂ) ਉਸ (ਮਾਇਆ) ਦੇ ਪਿਛੇ ਜਾਂਦਾ ਹਾਂ। ਜੋ (ਮਾਇਕੀ ਪਦਾਰਥ) ਸਾਰਿਆਂ ਨੂੰ ਛੱਡ ਜਾਂਦੇ ਹਨ, (ਮੈਂ) ਮੁੜ ਮੁੜ (ਉਨ੍ਹਾਂ ਨਾਲ ਹੀ) ਚੰਬੜ ਰਿਹਾ ਹਾਂ।੧।

ਹੇ ਦਇਆ ਦੇ ਮਾਲਕ ! (ਮੇਰੇ ਤੇ) ਮਿਹਰ ਕਰੋ, ਹੇ ਹਰੀ ! (ਮੈਂ) ਤੇਰੇ ਗੁਣ ਗਾਉਂਦਾ ਰਹਾਂ। ਹੇ ਪ੍ਰਭੂ ! ਨਾਨਕ ਦੀ (ਤੇਰੇ ਪਾਸ ਇਹ) ਬੇਨਤੀ (ਹੈ ਕਿ ਮੈਂ ਤੇਰੀ) ਸਾਧ ਸੰਗਤ ਵਿਚ ਸਮਾਅ ਜਾਵਾਂ (ਭਾਵ ਲੀਨ ਹੋ ਜਾਵਾਂ)।੨।੩।੪੩।

## ਸਾਰੰਸ਼ ਅਤੇ ਸਿਧਾਂਤ

ਮਾਇਆ ਮਾਦਾ-ਪ੍ਰਸਤੀ ਹੈ। ਮਾਇਆ ਕੋਲੋਂ ਕੋਈ ਮਨੁੱਖ ਸੁਖੀ ਨਹੀਂ ਹੈ ਪਰ ਮਨੁੱਖੀ ਮਨ ਦਾ ਝੁਕਾਉ ਮਾਇਕੀ ਪਦਾਰਥਾਂ ਦੇ ਰੱਸਾਂ ਵਲ ਵਧੇਰੇ ਹੈ। ਮਾਇਆ ਦੇ ਜਾਲ ਚੋਂ ਨਿਕਲਣ ਦਾ ਇਕੋ ਇਕ ਰਸਤਾ ਹੈ ਮਾਲਕ ਦੀ ਕਿਰਪਾ ਨਾਲ ਸਾਧ-ਸੰਗ ਤੇ ਨਾਮ-ਸਿਮਰਨ ਦੀ ਪ੍ਰਾਪਤੀ। ਸਿਧਾਂਤ ਇਹ ਹੈ ਕਿ ਸਾਧ ਸੰਗ ਦੀ ਝਲੀ ਵਿਚ ਬੈਠੇ ਜੀਵ ਉਤੇ ਮਾਇਆ ਆਪਣਾ ਪ੍ਰਭਾਵ ਨਹੀਂ ਪਾ ਸਕਦੀ। ਸੋ, ਸਾਧਸੰਗ ਰਾਹੀਂ ਪਰਮੇਸ਼ਰ ਵਿਚ ਸਮਾਉਣ ਲਈ ਅਰਦਾਸਿ ਕਰਨ ਦੀ ਸੇਧ ਇਸ ਸ਼ਬਦ ਵਿਚੋਂ ਪ੍ਰਤੱਖ ਤੌਰ ਤੇ ਮਿਲਦੀ ਹੈ।

**ਰਾਗੁ ਸੂਹੀ ਮਹਲਾ ੫ ਘਰੁ ੫ ਪੜਤਾਲ ॥ ੧ੴ ਸਤਿਗੁਰ ਪ੍ਰਸਾਦਿ॥**

**ਪ੍ਰੀਤਿ ਪ੍ਰੀਤਿ ਗੁਰੀਆ, ਮੋਹਨ ਲਾਲਨਾ॥ ਜਪਿ ਮਨ ਗੋਬਿੰਦ ਏਕੈ, ਅਵਰੁ ਨਹੀ ਕੋ ਲੇਖੈ, ਸੰਤ ਲਾਗੁ, ਮਨਹਿ ਛਾਡੁ ਦੁਬਿਧਾ ਕੀ ਕੁਰੀਆ॥੧॥ ਰਹਾਉ॥ ਨਿਰਗੁਨ ਹਰੀਆ, ਸਰਗੁਨ ਧਰੀਆ, ਅਨਿਕ ਕੋਠਰੀਆ, ਭਿੰਨ ਭਿੰਨ ਭਿੰਨ ਭਿਨ ਕਰੀਆ॥ ਵਿਚਿ ਮਨ ਕੋਟਵਰੀਆ॥ ਨਿਜ ਮੰਦਰਿ ਪਿਰੀਆ॥ ਤਹਾ ਆਨਦ ਕਰੀਆ॥ ਨਹ ਮਰੀਆ ਨਹ ਜਰੀਆ॥੧॥ ਕਿਰਤਨਿ ਜੁਰੀਆ, ਬਹੁ ਬਿਧਿ ਫਿਰੀਆ, ਪਰ ਕਉ ਹਿਰੀਆ॥ ਬਿਖਨਾ ਘਿਰੀਆ॥ ਅਬ ਸਾਧੂ ਸੰਗਿ ਪਰੀਆ॥ ਹਰਿ ਦੁਆਰੈ ਖਰੀਆ॥ ਦਰਸਨੁ ਕਰੀਆ॥ ਨਾਨਕ, ਗੁਰੁ ਮਿਰੀਆ॥ ਬਹੁਰਿ ਨ ਫਿਰੀਆ॥੨॥੧॥੪੪॥**

**ਪਦ ਅਰਥ :** ਪੜਤਾਲ=ਗਾਉਣ ਵਿਚ ਮੁੜ ਮੁੜ ਤਾਲ ਪਰਤਾਇਆ ਜਾਵੇ, ਉਸ ਨੂੰ ਪੜਤਾਲ ਕਿਹਾ ਜਾਂਦਾ ਹੈ। ਪ੍ਰੀਤਿ ਪ੍ਰੀਤਿ=ਪ੍ਰੀਤਾਂ ਵਿਚੋਂ ਪ੍ਰੀਤ। ਗੁਰੀਆ=ਵੱਡੀ, ਮਹਾਨ। ਮੋਹਨ=ਮੋਹਣ ਵਾਲਾ ਹਰੀ। ਲਾਲਨਾ=ਪਿਆਰਾ। ਲੇਖੈ=ਲੇਖੇ (ਗਿਣਤੀ) ਵਿਚ ਭਾਵ ਪਰਵਾਨਾ। ਅਵਰੁ=ਹੋਰ। ਮਨਹਿ=ਮਨ ਵਿਚੋਂ। ਦੁਬਿਧਾ=ਦੈਤ ਭਾਵ, ਦੁਚਿਤਾਪਨ। ਕੁਰੀਆ=ਪਗਡੰਡੀ, ਰਸਤਾ। ਨਿਰਗੁਨ=ਤਿੰਨਾਂ ਗੁਣਾਂ ਤੋਂ ਨਿਰਲੇਪ। ਹਰੀਆ=ਹਰੀ, ਪਰਮਾਤਮਾ। ਸਰਗੁਨ=ਤਿੰਨਾਂ ਗੁਣਾਂ ਵਾਲਾ ਸਰੂਪ। ਧਰੀਆ=ਧਾਰਿਆ ਹੈ। ਅਨਿਕ=ਅਨੇਕ ਬੇਅੰਤ। ਕੋਠਰੀਆ=ਕੋਠੜੀਆ, ਦੇਹ ਰੂਪੀ ਕੋਠੀਆਂ। ਭਿੰਨ ਭਿੰਨ=ਵੱਖ ਵੱਖ। ਕਰੀਆ=ਬਣਾ ਦਿਤੀਆਂ ਹਨ। ਕੋਟਵਰੀਆ=ਕੋਤਵਾਲ। ਨਿਜ ਮੰਦਰਿ=ਆਪਣੇ ਮੰਦਰ (ਸਰੂਪ) ਵਿੱਚ। ਜਰੀਆ=ਜਰਾ, ਬੁਢੇਪਾ।੧। ਕਿਰਤਨਿ=ਕਿਰਤ, ਕੀਤੇ, ਕੰਮਾਂ ਵਿੱਚ। (ਨੋਟ=ਕਈ ਪਾਵਨ ਹੱਥ ਲਿਖਤ ਸਰੂਪਾਂ ਵਿੱਚ ਕਿਰਤਿ ਨ ਜੁਰੀਆ ਪਾਠ ਹੈ)। ਜੁਰੀਆ=ਜੁੜਿਆ ਹੋਇਆ ਹੈ। ਬਿਖਨਾ=ਵਿਸ਼ਿਆਂ ਨਾਲ। ਘਿਰੀਆ=ਘਿਰਿਆ ਹੋਇਆ ਹੈ। ਪਰੀਆ=ਪਿਆ, ਪਰਵੇਸ਼ ਹੋਇਆ।

ਖਰੀਆ=ਖੜਿਆ। ਮਿਰੀਆ=ਮਿਲਿਆ। ਬਹੁਰਿ=ਮੁੜ ਕੇ। ਨ ਫਿਰੀਆ=(ਜੂਨਾਂ ਵਿੱਚ) ਨਹੀਂ ਫਿਰਿਆ, ਨਹੀਂ ਭਟਕਿਆ।

**ਅਰਥ :** (ਹੇ ਭਾਈ !) ਪ੍ਰੀਤਾਂ ਵਿਚੋਂ ਮੋਹਣ ਵਾਲੇ ਪਿਆਰੇ (ਹਰੀ ਦੀ) ਪ੍ਰੀਤ ਮਹਾਨ ਹੈ। ਹੇ ਮਨ ! (ਤੂੰ) ਇਕ ਗੋਬਿੰਦ ਦਾ (ਨਾਮ) ਜਪ, (ਕਿਉਂਕ) ਹੋਰ ਕੋਈ (ਕੰਮ) ਲੇਖੇ ਵਿੱਚ ਨਹੀਂ (ਪੈਂਦਾ ਇਸ ਲਈ ਤੂੰ) ਸੰਤਾਂ ਦੀ (ਚਰਨੀਂ) ਲਗ (ਅਤੇ) ਮਨ ਵਿੱਚ (ਜੋ) ਦ੍ਵੈਤ-ਭਾਵ ਦੀ ਪਗਡੰਡੀ ਹੈ, (ਉਹ) ਛੱਡ ਦੇ।੧।ਰਹਾਉ।

(ਹੇ ਭਾਈ ! ਉਹ) ਹਰੀ (ਜੋ) ਤਿੰਨਾਂ ਗੁਣਾਂ ਤੋਂ ਨਿਰਲੇਪ ਹੈ (ਉਸ ਨੇ ਹੀ) ਤਿੰਨਾਂ ਗੁਣਾਂ ਵਾਲਾ ਸਰੂਪ ਧਾਰਿਆ ਹੋਇਆ ਹੈ। (ਉਸ ਨੇ) ਅਨੇਕਾਂ (ਸਰੀਰ ਰੂਪੀ) ਕੋਠੀਆਂ ਵੱਖ ਵੱਖ (ਰੂਪ ਰੰਗਾਂ ਦੀਆਂ) ਬਣਾ ਦਿਤੀਆਂ ਹਨ (ਅੇਤ ਹਰੇਕ ਦੇਹ ਵਿੱਚ) ਮਨ ਨੂੰ ਕੋਤਵਾਲ (ਬਣਾਇਆ ਹੈ)। (ਉਹ) ਪਿਆਰਾ ਪ੍ਰਭੂ ਆਪਣੇ ਮੰਦਰਿ (ਸਰੂਪ) ਵਿੱਚ (ਰਹਿੰਦਾ ਹੈ)। ਉਥੇ (ਉਹ) ਅਨੰਦ ਮਾਣਦਾ ਹੈ। (ਉਹ) ਨਾ ਮਰਦਾ ਹੈ ਨਾ (ਉਸ ਨੂੰ) ਬੁਢੇਪਾ (ਆਉਂਦਾ ਹੈ)।੧।

ਹੇ ਭਾਈ ! (ਮਨੁੱਖ) ਆਪਣੇ ਕੀਤੇ ਕਰਮਾਂ ਵਿਚ ਜੁੜਿਆ (ਫਸਿਆ ਹੋਣ ਕਰਕੇ) ਕਈ ਤਰ੍ਹਾਂ ਦੀਆਂ (ਜੂਨਾਂ ਵਿੱਚ) ਭਟਕਦਾ ਫਿਰਦਾ ਹੈ। ਪਰਾਏ (ਪਦਾਰਥਾਂ ਤੇ ਰੂਪ) ਨੂੰ ਚੁਰਾਂਦਾ ਹੈ, (ਇਸ ਕਰਕੇ) ਵਿਸ਼ੇ ਵਿਕਾਰਾਂ ਵਿਚ ਘਿਰਿਆ (ਰਹਿੰਦਾ ਹੈ)। (ਪਰ ਹੇ ਭਾਈ !) ਹੁਣ (ਇਸ ਨੇ) ਸਾਧ (ਗੁਰੂ) ਦੀ ਸੰਗਤ ਵਿਚ ਪਰਵੇਸ਼ ਕਰ ਲਿਆ ਹੈ। ਜਿਸਨੇ (ਇਸ ਨੂੰ) ਹਰੀ ਦੇ ਦਰਬਾਰ ਵਿਚ ਜਾ ਖੜਾ ਕੀਤਾ। (ਇਥੇ ਆ ਕੇ ਇਸ ਨੇ ਪ੍ਰਭੂ ਦਾ ਪਾਵਨ) ਦਰਸ਼ਨ ਕੀਤਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਜੀਵ ਨੂੰ) ਗੁਰ ਮਿਲ ਪਿਆ ਮੁੜ ਕੇ (ਮਨੁੱਖ ਅਨੇਕ ਜੂਨਾਂ ਵਿੱਚ) ਨਹੀਂ ਫਿਰਿਆ (ਭਾਵ ਭਟਕਣਾ ਤੋਂ ਰਹਿਤ ਹੋ ਗਿਆ)।੨।੧।੪੪।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਨਾਸ਼ਵੰਤ ਹੈ, ਇਸ ਲਈ ਇਸ ਨਾਲ ਪ੍ਰੀਤ ਪਾਉਣੀ ਹਾਨੀਕਾਰਕ ਹੈ। ਸੰਸਾਰ ਵਿਚ ਅਨੇਕ ਪ੍ਰਕਾਰ ਦੀ ਪ੍ਰੀਤਿ ਹੈ ਪਰ ਇਕ ਪਰਮੇਸ਼ਰ ਦੇ ਨਾਮ ਦੀ ਪ੍ਰੀਤ ਤੋਂ ਬਿਨਾ ਹੋਰ ਸਭ ਪ੍ਰੀਤ ਮੈਲੀ-ਕੁਚੈਲੀ ਤੇ ਪਲੀਤ ਹੈ। ਇਸ ਲਈ ਇਸ ਸ਼ਬਦ ਵਿਚ ਮਨ ਨੂੰ "ਏਕ ਪ੍ਰੀਤਿ" ਦੀ ਸੇਧ ਦਿੱਤੀ ਹੈ:-

**ਜਪਿ ਮਨ ਗੋਬਿੰਦ ਏਕੈ, ਅਵਰੁ ਨਹੀ ਕੋ ਲੇਖੈ,**
**ਸੰਤ ਲਾਗੁ ਮਨਹਿ ਛਾਡੁ, ਦੁਬਿਧਾ ਕੀ ਕੁਰੀਆ॥**

ਪਰਮੇਸ਼ਰ ਨੇ ਨਿਰਗੁਣ ਤੋਂ ਸਰਗੁਣ ਰੂਪ ਵਟਾ ਕੇ ਸਾਰੀ ਸ੍ਰਿਸ਼ਟੀ ਦਾ ਪਸਾਰਾ ਕੀਤਾ ਹੈ ਅਤੇ ਪ੍ਰੀਤਿ ਦੀ ਕਣੀ ਹਰੇਕ ਅੰਦਰ ਪਾ ਦਿਤੀ ਹੈ, ਜੋ ਸਭ ਪ੍ਰੀਤਾਂ ਤੋਂ ਉਤਮ ਵਸਤੂ ਹੈ। ਅਸਲ ਵਿੱਚ ਸਾਰੀ ਲੁਕਾਈ ਕਿਰਤ ਦੀ ਬੱਧੀ ਹੋਈ ਭਜਦੀ ਫਿਰਦੀ ਹੈ ਇਸਦੇ ਵਸ ਕੁਝ ਨਹੀਂ:-

**ਕਿਰਤ ਕੀ ਬਾਂਧੀ ਸਭ ਫਿਰੈ, ਦੇਖਹੁ ਬੀਚਾਰੀ॥**
**ਏਸ ਨੋ ਕਿਆ ਆਖੀਐ, ਕਿਆ ਕਰੇ ਵਿਚਾਰੀ॥** [ਪੰਨਾ ੩੩੪

ਮਨੁੱਖ ਆਪਣੀ ਕਿਰਤ ਦਾ ਬੱਧਾ ਹੋਇਆ ਹੀ ਪ੍ਰਭੂ ਨਾਲੋਂ ਵਿਛੁੜਿਆ ਰਹਿੰਦਾ ਹੈ। ਜੇ ਵੱਡੇ ਭਾਗ ਹੋਣ, ਇਸ ਨੂੰ ਸਾਧ ਸੰਗ ਪ੍ਰਾਪਤ ਹੋ ਜਾਵੇ ਤਾਂ ਇਸ ਦੀ ਦੁਰਮਤਿ ਨਾਸ਼ ਹੋ ਸਕਦੀ ਹੈ ਅਤੇ ਹਰੀ ਨਾਲ ਮੇਲ ਹੋ ਸਕਦਾ ਹੈ।

**ਸੂਹੀ ਮਹਲਾ ੫॥ ਰਾਸਿ ਮੰਡਲੁ ਕੀਨੋ ਆਖਾਰਾ॥ ਸਗਲੋ ਸਾਜਿ ਰਖਿਓ ਪਾਸਾਰਾ॥੧॥ਰਹਾਉ॥ ਬਹੁ ਬਿਧਿ ਰੂਪ ਰੰਗ ਆਪਾਰਾ॥ ਪੇਖੈ ਖੁਸੀ, ਭੋਗ ਨਹੀ ਹਾਰਾ॥ ਸਭਿ ਰਸ ਲੈਤ, ਬਸਤ ਨਿਰਾਰਾ॥੧॥**

**ਬਰਨੁ ਚਿਹਨੁ ਨਾਹੀ, ਮੁਖੁ ਨ ਮਾਸਾਰਾ॥ ਕਹਨੁ ਨ ਜਾਈ, ਖੇਲ ਤੁਹਾਰਾ॥ ਨਾਨਕ, ਰੇਣ ਸੰਤ ਚਰਨਾਰਾ॥੨॥੨॥੪੫॥**

**ਪਦ ਅਰਥ :** ਰਾਸਿ ਮੰਡਲੁ=ਨਾਚ ਲੀਲਾ ਵਾਲਾ ਮੰਡੂਆ। ਆਖਾਰਾ=ਅਖਾੜਾ, ਦੰਗਲ। ਸਗਲੋ=ਸਾਰੇ। ਸਾਜਿ=ਬਣਾ ਕੇ। ਪਾਸਾਰਾ=(ਜਗ ਰੂਪੀ)ਖਿਲਾਰਾ। ਬਹੁਬਿਧਿ=ਕਈ ਪ੍ਰਕਾਰ। ਆਪਾਰਾ=ਬੇਅੰਤੇ। ਪੇਖੈ=ਵੇਖਦਾ ਹੈ। ਖੁਸੀ=ਖੁਸ਼ੀ ਨਾਲ। ਭੋਗ ਨਹੀ ਹਾਰਾ=ਭੋਗਦਿਆਂ। ਹਾਰਦਾ (ਥਕਦਾ) ਨਹੀਂ ਹੈ। ਲੈਤ=ਲੈਂਦਾ (ਮਾਣਦਾ)ਹੈ। ਬਸਤ=ਵਸਦਾ ਹੈ। ਨਿਰਾਰਾ=ਨਿਰਲੇਪ। ਬਰਨੁ=ਰੰਗ। ਚਿਹਨ=ਨਿਸ਼ਾਨ। ਮੁਖੁ=ਮੂੰਹ। ਮਾਸਾਰਾ=ਦਾੜ੍ਹਾ। ਰੇਣ=ਧੂੜ।

**ਅਰਥ :** (ਹੇ ਭਾਈ ! ਵਾਹਿਗੁਰੂ ਜੀ ਨੇ ਇਹ ਸੰਸਾਰ) ਰਾਸਿ (ਲੀਲਾ ਪਾਉਣ ਵਾਲਾ) ਮੰਡੂਆ, ਦੰਗਲ ਰਚਿਆ ਹੈ। ਸਭ ਪਸਾਰਾ ਸਵਾਰ ਬਣਾ ਕੇ ਰਖਿਆ ਹੋਇਆ ਹੈ।੧।ਰਹਾਉ।

(ਹੇ ਭਾਈ ! ਇਸ ਮੰਡੂਏ ਵਿੱਚ) ਕਈ ਤਰ੍ਹਾਂ ਦੇ ਰੂਪ ਤੇ ਰੰਗ ਹਨ ਜੋ ਬੇਅੰਤ ਹਨ। (ਪ੍ਰਭੂ ਆਪ ਇਸ ਰਚਨਾ ਨੂੰ) ਖੁਸ਼ੀ ਨਾਲ ਵੇਖਦਾ ਹੈ (ਅਤੇ) ਭੋਗਦਿਆਂ ਹਾਰਦਾ (ਥਕਦਾ) ਨਹੀਂ ਹੈ। ਸਾਰੇ ਰੱਸ ਮਾਣਦਾ ਹੋਇਆ (ਫਿਰ ਵੀ ਸਭ ਤੋਂ) ਨਿਰਲੇਪ ਰਹਿੰਦਾ ਹੈ।੧।

(ਹੇ ਪ੍ਰਭੂ! ਨਾ (ਤੇਰਾ ਕੋਈ) ਰੰਗ ਹੈ, ਨਾ ਚਿੰਨ ਹੈ, ਨਾ (ਤੇਰਾ) ਮੂੰਹ ਹੈ, ਨਾ ਦਾੜ੍ਹਾ ਹੈ। ਤੇਰਾ (ਜਗਤ ਰੂਪੀ) ਖੇਲ (ਸਾਥੋਂ) ਬਿਆਨ ਨਹੀਂ ਕੀਤਾ ਜਾ ਸਕਦਾ। ਨਾਨਕ (ਤੇਰੇ) ਸੰਤਾਂ ਦੇ ਚਰਨਾਂ ਦੀ ਧੂੜ ਹੈ।੨।੨।੪੫।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਰਚਨਾ ਅਨੇਕ ਪ੍ਰਕਾਰ ਦੀ ਹੈ। ਸਾਰੇ ਰੂਪ ਰੰਗ ਵਾਹਿਗੁਰੂ ਜੀ ਦੇ ਹਨ ਪ੍ਰੰਤੂ ਆਪ "ਇਕਤੁ ਰੂਪਿ ਫਿਰਹਿ ਪਰਛੰਨਾ" (ਪੰਨਾ ੫੯੬) ਵਾਲੀ ਰਾਸਿ-ਲੀਲਾ ਰਚਾਈ ਬੈਠਾ ਹੈ। ਆਪ ਨਾ ਕ੍ਰਿਸ਼ਨ ਵਾਂਗੂ ਸਿਆਮ ਰੂਪ ਹੈ ਨਾ ਸੰਖ ਚਕ੍ਰ ਗਦਾ ਆਦਿ ਚਿੰਨ੍ਹ ਰਖਦਾ ਹੈ:-

**ਨ ਸੰਖੰ ਨ ਚਕ੍ਰੰ, ਨ ਗਦਾ ਨ ਸਿਆਮੰ॥**
**ਅਸਚਰਜ ਰੂਪੰ, ਰਹੰਤ ਜਨਮੰ॥** [ਪੰਨਾ ੧੩੫੯

ਸੋ, 'ਆਪਹਿ ਸੂਖਮ ਆਪਹਿ ਅਸਥੂਲਾ॥ ਲਖੀ ਨ ਜਾਈ ਨਾਨਕ ਲੀਲਾ' (ਪੰਨਾ ੨੫੦) ਆਖ ਕੇ ਪ੍ਰਭੂ ਅਗੇ ਖਿਨ ਖਿਨ ਨਮਸਕਾਰ ਕਰਨੀ ਹੀ ਉਚਿਤ ਹੈ।

**ਸੂਹੀ ਮਹਲਾ ੫॥ ਤਉ ਮੈ ਆਇਆ, ਸਰਨੀ ਆਇਆ॥ ਭਰੋਸੈ ਆਇਆ॥ ਕਿਰਪਾ ਆਇਆ॥ ਜਿਉ ਭਾਵੈ ਤਿਉ ਰਾਖਹੁ ਸੁਆਮੀ॥ ਮਾਰਗੁ ਗੁਰਹਿ ਪਠਾਇਆ॥੧॥ ਰਹਾਉ॥ਮਹਾ ਦੁਤਰੁ ਮਾਇਆ॥ ਜੈਸੇ ਪਵਨੁ ਝੁਲਾਇਆ॥੧॥ ਸੁਨਿ ਸੁਨਿ ਹੀ ਡਰਾਇਆ॥ ਕਰਰੋ ਧ੍ਰਮਰਾਇਆ॥੨॥ ਗ੍ਰਿਹ ਅੰਧ ਕੂਪਾਇਆ॥ ਪਾਵਕੁ ਸਗਰਾਇਆ॥੩॥ ਗਹੀ ਓਟ ਸਾਧਾਇਆ॥ ਨਾਨਕ, ਹਰਿ ਧਿਆਇਆ॥ ਅਬ ਮੈ ਪੂਰਾ ਪਾਇਆ॥੪॥੩॥੪੬॥**

**ਪਦ ਅਰਥ :** ਤਉ=ਤੇਰੇ (ਪਾਸ)। ਭਰੋਸੈ=ਭਰੋਸੇ ਨਾਲ। ਗੁਰਹਿ=ਗੁਰੂ ਨੇ। ਪਠਾਇਆ=ਭੇਜਿਆ ਹੈ। ਮਹਾ ਦੁਤਰ=ਜੋ ਤਰਨੀ ਬਹੁਤ ਔਖੀ ਹੁੰਦੀ ਹੈ (ਭਾਵ ਜਿਸ ਤੇ ਕਾਬੂ ਪਾਉਣਾ ਔਖਾ ਹੈ)। ਪਵਨ=ਹਵਾ। ਝੁਲਾਇਆ=ਝੋਲੇ ਦਿੰਦੀ ਹੈ। ਸੁਨਿ=ਸੁਣ ਕੇ। ਕਰਰੋ=ਕਰੜਾ, ਸਖ਼ਤ।

**ਪਦ ਅਰਥ :** ਬੇਨਤੀਆ=ਬੇਨਤੀ। ਆਧਾਰਾ=ਆਸਰਾ। ਤੁਠਾ=ਪ੍ਰਸੰਨ ਹੋਇਆ। ਸਾਮਗਰੀ= ਸ੍ਰਿਸ਼ਟੀ ਦਾ ਪ੍ਰਬੰਧ ਚਲਾਉਣ ਲਈ ਸਮਗਰੀ। ਖਾਜੀਨਿਆ=ਖਜ਼ਾਨੇ, ਭੰਡਾਰੇ। ਪਾਸਾਰਾ=(ਜਗਤ) ਖਿਲਾਰਾ।੨। ਅਗਮੁ=ਅਪਹੁੰਚ। ਅਨੂਪੁ=ਜਿਸ ਦੀ ਉਪਮਾ ਨਾ ਹੋ ਸਕੇ, ਅਦੁੱਤੀ। ਦਰਸਾਰਾ= ਦਰਸ਼ਨ। ਅਪਾਰਾ=ਬੇਅੰਤ।

**ਅਰਥ :** (ਮੈਂ ਆਪਣੇ) ਸਤਿਗੁਰੂ ਦੇ ਪਾਸ ਬੇਨਤੀ ਕੀਤੀ (ਕਿ ਮੈਨੂੰ ਪ੍ਰਭੂ ਦਾ) ਨਾਮ ਰੂਪੀ ਆਸਰਾ ਮਿਲ ਜਾਏ। ਸੱਚਾ ਪਾਤਿਸ਼ਾਹ (ਮੇਰੀ ਪ੍ਰੇਮ-ਭਰੀ ਬੇਨਤੀ ਸੁਣ ਕੇ) ਤ੍ਰੁੱਠ ਪਿਆ। (ਅਤੇ ਜੋ ਮੇਰੇ ਮਨ ਉਤੇ) ਸੰਸਾਰ ਦੇ ਤਾਪ (ਸੰਤਾਪ ਦਾ ਪ੍ਰਭਾਵ ਸੀ, ਉਹ ਸਾਰਾ) ਦੂਰ ਹੋ ਗਿਆ।੧।

ਹੇ ਸੰਸਾਰ ਨੂੰ ਰਚਣ ਵਾਲੇ ! ਹੇ ਸਦਾ ਥਿਰ ਰਹਿਣ ਵਾਲੇ (ਪ੍ਰਭੂ !) ਤੂੰ ਭਗਤਾਂ ਦੀ ਟੇਕ ਤੇ ਸੰਤਾਂ ਦੀ ਓਟ (ਆਸਰਾ) ਹੈਂ।੧।ਰਹਾਉ।

(ਹੇ ਪ੍ਰਭੂ !) ਸ੍ਰਿਸ਼ਟੀ ਦਾ ਪ੍ਰਬੰਧ ਚਲਾਉਣ ਵਾਲੀ ਤੇਰੀ ਸਮਗਰੀ ਸਚ ਰੂਪ ਹੈ (ਅਤੇ) ਤੇਰਾ ਦਰਬਾਰ ਭੀ ਸੱਚਾ (ਸਦਾ ਥਿਰ ਰਹਿਣ ਵਾਲਾ) ਹੈ। ਤੇਰੇ ਖ਼ਜ਼ਾਨੇ ਸਦਾ ਥਿਰ ਰਹਿਣ ਵਾਲੇ (ਅਤੇ ਤੇਰੀ ਹੋਂਦ ਕਰਕੇ) ਇਹ ਜਗਤ) ਖਿਲਾਰਾ ਵੀ ਸੱਚ ਰੂਪ ਹੈ।੨।

(ਹੇ ਪ੍ਰਭੂ!) ਤੇਰਾ (ਸੁੰਦਰ) ਰੂਪ ਅਪਹੁੰਚ ਹੈ (ਅਤੇ) ਤੇਰਾ ਦਰਸ਼ਨ ਅਦੁੱਤੀ ਹੈ। ਹੇ ਹਰੀ! ਮੈਂ (ਉਹਨਾਂ) ਤੇਰਿਆਂ ਸੇਵਕਾਂ ਜਿਨ੍ਹਾਂ ਨੂੰ (ਤੇਰਾ) ਨਾਮ ਪਿਆਰਾ (ਚੰਗਾ) ਲਗਦਾ ਹੈ, ਤੋਂ ਸਦਕੇ (ਜਾਂਦਾ ਹਾਂ)।੩।

ਹੇ ਅਪਹੁੰਚ ਤੇ ਬੇਅੰਤ (ਪ੍ਰਭੂ!) ਜਦੋਂ ਮੈਂ ਆਪ ਦਾ ਦਰਸ਼ਨ ਪਾ ਲਿਆ (ਤਾਂ ਮੇਰੀਆਂ ਸਾਰੀਆਂ ਮਨੋ-ਕਾਮਨਾਵਾਂ ਪੂਰੀਆਂ ਹੋ ਗਈਆਂ। (ਉਪ੍ਰੋਕਤ ਬੇਨਤੀ ਦੇ ਫਲਸਰੂਪ) ਗੁਰੂ ਨਾਨਕ ਪਾਰਬ੍ਰਹਮ (ਮੈਨੂੰ) ਮਿਲ ਪਿਆ, (ਹੇ ਸਤਿਗੁਰੂ !) ਮੈਂ ਤੇਰਿਆਂ ਚਰਨਾਂ ਤੋਂ ਸਦਕੇ ਜਾਂਦਾ ਹਾਂ।੪।੧।੪੭।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਸਚੇ ਪਾਤਿਸ਼ਾਹ ਜੀ ਦੇ ਚਰਨਾ ਵਿਚ ਜਿੱਥੇ ਨਾਮ-ਪ੍ਰਾਪਤੀ ਅਤੇ ਪ੍ਰਭੂ-ਮਿਲਾਪ ਲਈ ਜੋਦੜੀ ਕੀਤੀ ਹੈ ਉਥੇ ਪਰਮੇਸ਼ਰ ਦੀ ਵਡਿਆਈ ਅਤੇ ਦਰਸ਼ਨ ਦੀ ਮਹਿਮਾ ਦਾ ਵਰਣਨ ਵੀ ਬੜੇ ਪਿਆਰ ਤੇ ਸਤਿਕਾਰ ਨਾਲ ਕੀਤਾ ਹੈ। ਜਿਨ੍ਹਾਂ ਨੂੰ ਨਾਮ ਪਿਆਰਾ ਹੈ, ਉਨ੍ਹਾਂ ਤੋਂ ਸਦਕੇ ਜਾਣਾ ਹੀ ਸ਼ਬਦ-ਸਿਧਾਂਤ ਹੈ।

## ਰਾਗ ਸੂਹੀ ਮਹਲਾ ੫ ਘਰੁ ੭॥

**ੴ ਸਤਿਗੁਰ ਪ੍ਰਸਾਦਿ॥ ਤੇਰਾ ਭਾਣਾ ਤੂਹੈ ਮਨਾਇਹਿ, ਜਿਸਨੋ ਹੋਹਿ ਦਇਆਲਾ॥ ਸਾਈ ਭਗਤ, ਜੋ ਤੁਧੁ ਭਾਵੈ, ਤੂੰ ਸਰਬ ਜੀਆ ਪ੍ਰਤਿਪਾਲਾ॥੧॥ ਮੇਰੇ ਰਾਮ ਰਾਇ ! ਸੰਤਾ ਟੇਕ ਤੁਮਾਰੀ॥ ਜੋ ਤੁਧੁ ਭਾਵੈ ਸੋ ਪਰਵਾਣੁ, ਮਨਿ ਤਨਿ ਤੂਹੈ ਅਧਾਰੀ॥੧॥ ਰਹਾਉ॥ ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ ਮਨਸਾ ਪੂਰਣਹਾਰਾ॥ ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ, ਤੂੰ ਭਗਤਨ ਕਾ ਪਿਆਰਾ॥੨॥ ਤੂ ਅਥਾਹੁ ਅਪਾਰ ਅਤਿ ਊਚਾ, ਕੋਈ ਅਵਰੁ ਨ ਤੇਰੀ ਭਾਤੇ॥ ਇਹ ਅਰਦਾਸਿ ਹਮਾਰੀ ਸੁਆਮੀ, ਵਿਸਰੁ ਨਾਹੀ ਸੁਖ ਦਾਤੇ॥੩॥ ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ, ਜੇ ਸੁਆਮੀ ਤੁਧੁ ਭਾਵਾ॥ ਨਾਮੁ ਤੇਰਾ ਸੁਖੁ, ਨਾਨਕੁ ਮਾਗੈ, ਸਾਹਿਬ ਤੁਠੈ ਪਾਵਾ॥੪॥੧॥੪੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਤੂੰਹੈਂ, ਮਨਾਇਹਿੰ, ਹੋਹਿੰ, ਜੀਆਂ, ਸੰਤਾਂ, ਭਾਂਤੇ, ਨਾਹੀਂ, ਗਾਵਾਂ, ਭਾਵਾਂ, ਮਾਗੈਂ, ਪਾਵਾਂ।

**ਪਦ ਅਰਥ :** ਭਾਣਾ=ਰਜ਼ਾ, ਮਰਜ਼ੀ। ਮਨਾਇਹਿ=ਮਨਵਾਉਂਦਾ ਹੈਂ। ਹੋਇ=ਹੁੰਦਾ ਹੈਂ। ਸਾਈ ਭਗਤਿ=ਓਹੀ ਭਗਤੀ। ਪ੍ਰਤਿਪਾਲਾ=ਪਾਲਣਹਾਰਾ। ਰਾਮ ਰਾਇ=ਹੇ ਰਾਮ ਰਾਜੇ (ਵਾਹਿਗੁਰੂ !)। ਟੇਕ=ਓਟ। ਪਰਵਾਣ=ਕਬੂਲ। ਅਧਾਰੀ=ਆਸਰਾ। ਕ੍ਰਿਪਾ ਨਿਧਿ=ਕਿਰਪਾ ਦਾ ਖ਼ਜ਼ਾਨਾ। ਮਨਸਾ=ਮਨ ਦੀ ਇਛਾ। ਪ੍ਰਾਣਪਤਿ=ਹੇ ਪ੍ਰਾਣ ਪਤੀ (ਪਰਮਾਤਮਾ !)। ਅਥਾਹ=ਜਿਸ ਦੀ ਡੂੰਘਾਈ ਦੀ ਥਾਹ ਨਾ ਆ ਸਕੇ। ਅਪਾਰ=ਪਾਰ ਤੋਂ ਰਹਿਤ, ਬੇਅੰਤ। ਤੇਰੀ ਭਾਤੇ=ਤੇਰੀ ਭਾਂਤ ਦਾ, ਤੇਰੇ ਵਰਗਾ। ਗਾਵਾ= ਗਾਉਂਦਾ ਰਹਾਂ। ਭਾਵਾ=ਚੰਗਾ ਲੱਗ ਜਾਵਾਂ। ਤੁਠੈ=ਤੁਠ ਪਏ, ਪ੍ਰਸੰਨ ਹੋ ਜਾਏ। ਪਾਵਾ=ਮੈਂ ਪਾ ਲਵਾਂ।

**ਅਰਥ :** (ਹੇ ਪ੍ਰਭੂ !) ਤੇਰਾ ਭਾਣਾ ਤੂੰ ਆਪ ਹੀ (ਉਸ ਮਨੁੱਖ ਪਾਸੋਂ) ਮਨਵਾਉਂਦਾ ਹੈ ਜਿਸ (ਮਨੁੱਖ ਉਤੇ ਤੂੰ) ਦਇਆਲੂ ਹੁੰਦਾ ਹੈਂ। (ਹੇ ਪ੍ਰਭੂ !) ਓਹੀ (ਅਸਲੀ) ਭਗਤੀ ਹੈ ਜੋ ਤੈਨੂੰ ਚੰਗੀ ਲਗਦੀ ਹੈ, ਤੂੰ ਸਾਰੇ ਜੀਆਂ ਦੀ ਪਾਲਣਾ ਕਰਨ ਵਾਲਾ ਹੈਂ।੧।

ਹੇ ਮੇਰੇ ਰਾਮ ਰਾਜੇ (ਵਾਹਿਗੁਰੂ ! ਤੇਰੇ) ਸੰਤਾਂ ਨੂੰ ਤੇਰੀ ਓਟ ਹੈ। ਜੋ ਤੈਨੂੰ ਭਾਉਂਦਾ ਹੈ ਓਹੀ (ਤੇਰੇ ਸੰਤਾਂ ਨੂੰ) ਪਰਵਾਣ (ਹੁੰਦਾ ਹੈ)। (ਉਹਨਾਂ ਦੇ) ਮਨ ਤੇ ਸਰੀਰ ਵਿੱਚ ਤੂੰ ਹੀ ਆਸਰਾ ਹੈ।੧।ਰਹਾਉ।

(ਹੇ ਪ੍ਰਭੂ ! ਤੂੰ) ਦਇਆਲੂ, ਕ੍ਰਿਪਾਲੂ, ਕਿਰਪਾ ਦਾ ਖ਼ਜ਼ਾਨਾ ਅਤੇ (ਸਭ ਭਗਤਾਂ ਦੀਆਂ) ਖ਼ਾਹਿਸ਼ਾਂ ਪੂਰੀਆਂ ਕਰਨ ਵਾਲਾ ਹੈਂ। ਪ੍ਰਾਣਾਂ ਦੇ ਮਾਲਕ ! ਸਾਰੇ ਭਗਤ ਤੈਨੂੰ ਪਿਆਰੇ ਲਗਦਾ ਹਨ (ਅਤੇ) ਤੂੰ ਭਗਤਾਂ ਦਾ ਪਿਆਰਾ ਹੈਂ।੨।

(ਹੇ ਪ੍ਰਭੂ !) ਤੂੰ ਅਥਾਹ, ਪਾਰ ਤੋਂ ਰਹਿਤ (ਅਤੇ) ਉਚਾ ਹੈਂ, ਹੋਰ ਕੋਈ ਤੇਰੇ ਵਰਗਾ ਨਹੀਂ ਹੈਂ। ਹੇ ਮਾਲਕ ! ਹੇ ਸੁਖਾਂ ਦੇ ਦਾਤੇ ! ਸਾਡੀ (ਤੇਰੇ ਚਰਨਾਂ ਵਿਚ ਇਹ) ਅਰਦਾਸਿ ਹੈ ਕਿ ਤੂੰ ਸਾਡੇ ਮਨ ਤੋਂ ਕਦੇ ਵੀ) ਨਾ ਵਿਸਰ।੩।

ਹੇ ਸੁਆਮੀ ! (ਜੇ ਮੈਂ) ਤੈਨੂੰ ਚੰਗਾ ਲਗ ਜਾਵਾਂ (ਤਾਂ) ਦਿਨ ਰਾਤ ਹਰੇਕ ਸਾਹ ਨਾਲ ਤੇਰੇ ਗੁਣ ਗਾਉਂਦਾ ਰਹਾਂ। ਨਾਨਕ (ਤੇਰੇ ਪਾਸੋਂ) ਨਾਮ ਰੂਪੀ ਸੁਖ ਮੰਗਦਾ ਹੈ, ਹੇ ਸਾਹਿਬ ! (ਜੇ ਤੂੰ) ਪ੍ਰਸੰਨ ਹੋਵੇ (ਤਾਂ ਮੈਂ ਤੇਰੇ ਪਾਸੋਂ ਇਹ ਦਾਤਿ) ਪ੍ਰਾਪਤ ਕਰ ਲਵਾਂ।੪।੧।੪੮।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਆਪਣਾ ਭਾਣਾ ਆਪਣੇ ਭਗਤਾਂ ਤੋਂ ਆਪ ਮਨਵਾਉਂਦਾ ਹੈ। ਪ੍ਰਭੂ ਦੇ ਭਗਤ ਓਤਿ ਪੋਤਿ ਪਰਮੇਸ਼ਰ ਦੇ ਨਾਮ ਵਿਚ ਰਤੇ ਰਹਿੰਦੇ ਹਨ। ਉਹ ਅਗਮ ਅਗੋਚਰ, ਅਥਾਹ ਤੇ ਅਮਰ ਪ੍ਰਭੂ ਪਾਸੋਂ ਦਿਨ ਰਾਤਿ ਸਾਸਿ ਸਾਸਿ ਗੁਣ ਗਾਉਣ ਦਾ ਸੁਖ ਮੰਗਦੇ ਹੋਏ ਇਹ ਅਰਦਾਸਿ ਕਰਦੇ ਹਨ:-

**ਵਿਸਰੁ ਨਾਹੀ ਦਾਤਾਰ, ਆਪਣਾ ਨਾਮੁ ਦੇਹੁ ॥**
**ਗੁਣ ਗਾਵਾ ਦਿਨੁ ਰਾਤਿ, ਨਾਨਕ ਚਾਉ ਏਹੁ॥** [ਪੰਨਾ ੭੬੨

**ਸੂਹੀ ਮਹਲਾ ੫॥ ਵਿਸਰਹਿ ਨਾਹੀ ਜਿਤੁ ਤੂ ਕਬਹੂ, ਸੋ ਥਾਨੁ ਤੇਰਾ ਕੇਹਾ॥ ਆਠ ਪਹਰ ਜਿਤੁ ਤੁਧੁ ਧਿਆਈ, ਨਿਰਮਲ ਹੋਵੈ ਦੇਹਾ॥੧॥ ਮੇਰੇ ਰਾਮ ! ਹਉ ਸੋ ਥਾਨੁ ਭਾਲਣ ਆਇਆ॥ ਖੋਜਤ ਖੋਜਤ, ਭਇਆ ਸਾਧਸੰਗੁ, ਤਿਨ੍ਹ ਸਰਣਾਈ ਪਾਇਆ॥੧॥ ਰਹਾਉ॥ ਬੇਦ ਪੜੇ ਪੜਿ, ਬ੍ਰਹਮੇ ਹਾਰੇ, ਇਕੁ ਤਿਲੁ ਨਹੀ ਕੀਮਤਿ ਪਾਈ॥ ਸਾਧਿਕ**

**ਸਿਧ ਫਿਰਹਿ ਬਿਲਲਾਤੇ, ਤੇ ਭੀ ਮੋਹੇ ਮਾਈ॥੨॥ ਦਸ ਅਉਤਾਰ ਰਾਜੇ ਹੋਇ ਵਰਤੇ, ਮਹਾਦੇਵ ਅਉਧੂਤਾ॥ ਤਿਨ ਭੀ ਅੰਤੁ ਨ ਪਾਇਓ ਤੇਰਾ, ਲਾਇ ਥਕੇ ਬਿਭੂਤਾ॥੩॥ ਸਹਜ ਸੂਖ ਆਨੰਦ ਨਾਮ ਰਸ, ਹਰਿ ਸੰਤੀ ਮੰਗਲੁ ਗਾਇਆ॥ ਸਫਲ ਦਰਸਨੁ, ਭੇਟਿਓ ਗੁਰ ਨਾਨਕ, ਤਾ ਮਨਿ ਤਨਿ ਹਰਿ ਹਰਿ ਧਿਆਇਆ॥੪॥੨॥੪੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਿਸਰਹਿਂ, ਨਾਹੀਂ, ਧਿਆਈਂ, ਹਉਂ, ਫਿਰਹਿਂ, ਮਹਾਂਦੇਵਂ, ਸੰਤੀਂ, ਤਾਂ।

**ਪਦ ਅਰਥ :** ਵਿਸਰਹਿ ਨਾਹੀ=ਤੂੰ ਵਿਸਰਦਾ ਨਹੀਂ। ਜਿਤੁ=ਜਿਥੇ (ਜਿਸ ਥਾਂ ਤੇ)। ਜਿਤੁ=ਜਿਥੇ (ਜਿਸ ਥਾਂ ਤੇ) ਕਬਹੂ=ਕਦੇ ਭੀ। ਕੇਹਾ=ਕਿਹੋ ਜਿਹਾ (ਭਾਵ ਅਸਚਰਜ) ਹੈ। ਧਿਆਈ=ਮੈਂ ਧਿਆਵਾਂ। ਨਿਰਮਲੁ=ਪਵਿਤਰ। ਦੇਹਾ=ਸਰੀਰ। ਭਾਲਣ=ਲੱਭਣ। ਖੋਜਤ=ਖੋਜਦਿਆਂ। ਲਭਦਿਆਂ। ਤਿਨ ਸਰਣਾਈ=ਉਨ੍ਹਾਂ ਦੀ ਸ਼ਰਣ ਵਿੱਚ। ਪਾਇਆ=ਮੈਂ ਪਾਇਆ (ਲਭ ਲਿਆ)। ਸਾਧਿਕ=ਸਾਧਨਾ ਕਰਨ ਵਾਲੇ। ਸਿਧ=ਪੁੱਗੇ ਹੋਏ ਜੋਗੀ। ਫਿਰਹਿ=ਫਿਰਦੇ ਹਨ। ਬਿਲਲਾਤੇ=ਵਿਲਕਦੇ। ਤੇ ਭੀ=ਓਹ ਭੀ। ਮਾਈ=ਮਾਇਆ। ਦਸ ਅਉਤਾਰ=ਹਿੰਦੂ ਮਤ ਅਨੁਸਾਰ ਵਿਸ਼ਨੂੰ ਜੀ ਦੇ ਦਸ ਅਵਤਾਰ ਮਛ, ਕਛ, ਨਰ ਸਿੰਘ, ਵਾਮਨ (ਸਤਿਜੁਗ ਦੇ ਅਵਤਾਰ), ਪਰਸ ਰਾਮ, ਰਾਮ ਚੰਦ੍ਰ (ਤ੍ਰੇਤੇ ਦੇ ਅਵਤਾਰ), ਕ੍ਰਿਸ਼ਨ (ਦੁਆਪਰ ਦਾ ਅਵਤਾਰ), ਬੁੱਧ ਕਲਕੀ (ਕਲਿਜੁਗ ਦੇ ਅਵਤਾਰ)। ਮਹਾ ਦੇਵ=ਸ਼ਿਵ ਜੀ। ਅਵਧੂਤਾ=ਤਿਆਗੀ। ਬਿਭੂਤਾ=ਸੁਆਹ। ਸਹਜ=ਆਤਮਿਕ ਅਡੋਲਤਾ। ਸੰਤੀ=ਸੰਤਾਂ ਨੇ। ਮੰਗਲੁ=ਖੁਸ਼ੀ ਦਾ ਗੀਤ। ਭੇਟਿਓ=ਮਿਲਿਆ।

**ਅਰਥ :** (ਹੇ ਪ੍ਰਭੂ !) ਜਿਸ (ਥਾਂ ਤੇ ਬੈਠਿਆਂ) ਤੂੰ ਕਦੇ ਭੀ ਵਿਸਰਦਾ ਨਹੀਂ ਜਿਸ (ਥਾਂ ਤੇ) ਅਠੇ ਪਹਿਰ (ਮੈਂ) ਤੈਨੂੰ ਸਿਮਰਾਂ (ਅਤੇ ਮੇਰਾ) ਸਰੀਰ ਪਵਿਤਰ ਹੋ ਜਾਵੇ, ਉਹ ਥਾਨ ਤੇਰਾ ਕਿਹੋ ਜਿਹਾ (ਭਾਵ ਕਿਤਨਾ ਸੁੰਦਰ) ਹੈ।੧।

ਹੇ ਮੇਰੇ ਰਾਮ ! ਮੈਂ (ਤੇਰਾ) ਉਹ ਅਸਥਾਨ (ਸੋ ਦਰੁ) ਲੱਭਣ ਲਈ ਆਇਆ। ਖੋਜਦਿਆਂ ਖੋਜਦਿਆਂ (ਮੈਨੂੰ) ਸਾਧਸੰਗ ਲਭ ਪਿਆ, ਉਹਨਾਂ (ਗੁਰਮੁਖਾਂ ਦੀ) ਸ਼ਰਣ ਵਿੱਚ (ਮੈਂ ਸੋ ਦਰੁ) ਪਾ ਲਿਆ।੧।ਰਹਾਉ।

(ਹੇ ਮੇਰੇ ਰਾਮ !) ਬ੍ਰਹਮਾ ਵਰਗੇ ਅਨੇਕਾਂ ਵੇਦ (ਧਾਰਮਿਕ ਗ੍ਰੰਥ) ਪੜ੍ਹ ਪੜ੍ਹ ਕੇ ਥੱਕ ਗਏ (ਓਹ) ਇਕ ਤਿਲ ਮਾਤਰ ਭੀ (ਤੇਰੀ) ਕੀਮਤ ਨਹੀਂ ਪਾ ਸਕੇ। ਸਾਧਨਾ ਸਾਧਨ ਵਾਲੇ ਅਤੇ ਮਹਾਂ ਜੋਗੀ ਭੀ ਵਿਲਕਦੇ ਫਿਰਦੇ (ਰਹੇ), ਓਹ ਵੀ ਮਾਇਆ ਨੇ ਮੋਹ ਲਏ।੨।

(ਵਿਸ਼ਨੂੰ ਦੇ) ਦਸ ਅਵਤਾਰ (ਆਪਣੇ ਜੁਗਾਂ ਵਿੱਚ) ਰਾਜੇ ਹੋ ਕੇ ਵਰਤਦੇ ਰਹੇ ਅਤੇ ਸ਼ਿਵ ਜੀ ਤਿਆਗੀ ਹੋ ਗਿਆ। (ਹੇ ਪ੍ਰਭੂ ! ਜੋ ਸਰੀਰਾਂ ਤੇ ਸੁਆਹ) ਮਲ ਮਲ ਕੇ ਥੱਕ ਗਏ, ਓਹਨਾਂ ਨੇ ਭੀ ਤੇਰਾ ਅੰਤ ਨਹੀਂ ਪਾਇਆ।੩।

(ਜਿਨ੍ਹਾਂ) ਸੰਤ ਜਨਾ ਨੇ ਪਰਮਾਤਮਾ ਦੀ ਸਿਫਤਿ ਸਾਲਾਹ ਦਾ ਗੀਤ ਗਾਇਆ (ਉਨ੍ਹਾਂ ਨੇ) ਸਹਜ ਸੁਖ ਅਤੇ ਨਾਮ-ਰੱਸ ਦਾ ਮੰਗਲ ਗਾਇਨ ਕੀਤਾ। ਨਾਨਕ (ਗੁਰੂ ਜੀ ਫੁਰਮਾਉਂਦੇਹਨ ਕਿ ਜਦੋਂ ਉਨ੍ਹਾਂ ਨੂੰ) ਗੁਰੂ ਦਾ ਸਫਲ ਦਰਸ਼ਨ ਪ੍ਰਾਪਤ ਹੋ ਗਿਆ, ਤਾਂ (ਉਨ੍ਹਾਂ ਨੇ ਆਪਣੇ) ਮਨ (ਅਤੇ) ਹਿਰਦੇ ਵਿੱਚ ਪਰਮਾਤਮਾ ਨੂੰ (ਲਗਾਤਾਰ) ਸਿਮਰਿਆ।੪।੨।੪੯।

## ਸਾਰੰਸ਼ ਅਤੇ ਸਿਧਾਂਤ

ਜਿਸ ਥਾਂ ਤੇ ਬੈਠਿਆਂ ਪ੍ਰਭੂ ਵਿਸਰਦਾ ਨਹੀਂ, ਓਹ ਥਾਂ (ਸੋ ਦਰੁ) ਕਿਤਨਾ ਸੁੰਦਰ ਹੋਵੇਗਾ। ਉਸ

ਥਾਂ ਨੂੰ ਲਭਣ ਲਈ ਵੱਡੀਆਂ ਵੱਡੀਆਂ ਕਠਿਨ ਸਾਧਨਾਂ ਸਾਧਣ ਵਾਲੇ ਜੋਗੀ, ਜਤੀ, ਤਪੀ ਵੇਦ ਅਭਿਆਸੀ ਆਦਿ ਰਹਿ ਗਏ ਭਾਵ ਓਹ ਮਾਇਆ ਦੇ ਵੱਸ ਹੋ ਕੇ ਆਪਣੇ ਅਸਲੇ ਨਾਲੋਂ ਵਿਛੁੜ ਗਏ।

ਸਿਧਾਂਤ ਇਹ ਹੈ ਕਿ ਸਿਮਰਨ ਤੇ ਭਗਤੀ ਸਾਧ-ਸੰਗ ਦੁਆਰਾ ਹੀ ਪ੍ਰਾਪਤ ਹੁੰਦੀ ਹੈ। ਸ਼ਿਵ ਜੀ ਅਤੇ ਵਿਸ਼ਨੂੰ ਦੇ ਦਸ ਅਵਤਾਰਾਂ ਨੇ ਪਰਮੇਸ਼ਰ ਦਾ ਅੰਤ ਲੱਭਣ ਲਈ ਆਪਣਾ ਪੂਰਾ ਟਿਲ ਲਾ ਲਿਆ ਪਰ ਅਸਫਲ ਰਹੇ। ਹਾਂ, ਭਗਤੀ ਕਰਨ ਵਾਲਿਆਂ ਨੂੰ ਸਫੱਲ-ਦਰਸ਼ਨ ਵਾਲੇ ਗੁਰੂ ਦਾ ਮਿਲਾਪ ਹੋਇਆ ਅਤੇ ਉਹ ਮਨੁੱਖਾ ਜਨਮ ਦੀ ਜੀਵਨ ਬਾਜ਼ੀ ਸੰਸਾਰ ਚੋਂ ਜਿੱਤ ਕੇ ਪਰਮੇਸ਼ਰ ਦੇ ਦੁਆਰੇ ਤੇ ਜਾ ਪੁਜੇ।

**ਸੂਹੀ ਮਹਲਾ ੫॥ ਕਰਮ ਧਰਮ ਪਾਖੰਡ ਜੋ ਦੀਸਹਿ, ਤਿਨ ਜਮੁ ਜਾਗਾਤੀ ਲੂਟੈ॥ ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ, ਨਿਮਖ ਸਿਮਰਤ ਜਿਤੁ ਛੂਟੈ॥੧॥ ਸੰਤਹੁ ਸਾਗਰੁ ਪਾਰਿ ਉਤਰੀਐ॥ ਜੇ ਕੋ ਬਚਨੁ ਕਮਾਵੈ ਸੰਤਨ ਕਾ, ਸੋ ਗੁਰ ਪਰਸਾਦੀ ਤਰੀਐ॥੧॥ ਰਹਾਉ॥ ਕੋਟਿ ਤੀਰਥ ਮਜਨ ਇਸਨਾਨਾ, ਇਸੁ ਕਲਿ ਮਹਿ ਮੈਲੁ ਭਰੀਜੈ॥ ਸਾਧਸੰਗਿ ਜੋ ਹਰਿ ਗੁਣ ਗਾਵੈ, ਸੋ ਨਿਰਮਲੁ ਕਰਿ ਲੀਜੈ॥੨॥ ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ, ਇਨ ਪੜਿਆ ਮੁਕਤਿ ਨ ਹੋਈ॥ ਏਕੁ ਅਖਰੁ ਜੋ ਗੁਰਮੁਖਿ ਜਾਪੈ, ਤਿਸ ਕੀ ਨਿਰਮਲ ਸੋਈ॥੩॥ ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ॥ ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ, ਘਟਿ ਘਟਿ ਨਾਨਕ ਮਾਝਾ॥੪॥੩॥੫੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਦੀਸਹਿਂ, ਮਹਿਂ, ਪੜ੍ਹਿਆਂ, ਚਹੁਂ, ਸਾਂਝਾ।

**ਪਦ ਅਰਥ :** ਕਰਮ ਧਰਮ=(ਕਰਮ ਕਾਂਡ ਅਤੇ ਧਰਮ ਦੇ ਮਿੱਥੇ ਹੋਏ) ਕੰਮ। ਪਾਖੰਡ= ਵਿਖਾਵੇ ਦੇ ਕੰਮ। ਜੋ ਦੀਸਹਿ=ਜੋ ਦਿਸਦੇ ਹਨ। ਤਿਨ=ਉਹਨਾਂ (ਕਰਮਾਂ) ਨੂੰ। ਜਾਗਾਤਿ=ਮਸੂਲ ਲੈਣ ਵਾਲਾ। ਲੂਟੈ=ਲੂਟ ਲੈਂਦਾ ਹੈ। ਨਿਰਬਾਣ=ਵਾਸ਼ਨਾ ਤੋਂ ਰਹਿਤ। ਕਰਤੇ ਕਾ=ਕਰਤਾ (ਪੁਰਖ ਜੀ) ਦਾ। ਨਿਖਮ=ਅੱਖ ਝਮਕਣ ਜਿਤਨਾ ਸਮਾਂ। ਜਿਤੁ=ਜਿਸ ਨਾਲ। ਛੂਟੈ=(ਮਨੁੱਖ) ਛੁੱਟ ਜਾਂਦਾ ਹੈ। ਸਾਗਰੁ=(ਸੰਸਾਰ) ਸਮੁੰਦਰ। ਪਾਰਿ ਉਤਰੀਐ=ਪਾਰ ਹੋ ਜਾਈਦਾ ਹੈ। ਗੁਰਪਰਸਾਦੀ=ਗੁਰੂ ਦੀ ਕਿਰਪਾ ਨਾਲ। ਕਲਿ ਮਹਿ=ਕਲ ਜੁਗ ਵਿੱਚ। ਬੇਦ=ਚਾਰ ਵੇਦ, (ਸਾਮ, ਰਿਗ, ਜੁਜ, ਅਥਰਬਣ)। ਕਤੇਬ=(ਚਾਰ) ਕਤੇਬਾ (ਕੁਰਾਨ, ਅੰਜੀਲ, ਜੰਬੂਰ, ਤੌਰੇਤ)। ਸਾਸਤ=ਸ਼ਾਸਤਰ। ਪੜਿਆ=ਪੜ੍ਹਨ ਨਾਲ। ਏਕ ਅਖਰੁ=ਭਾਵ ੧ਓ। ਸੋਈ=ਸੋਭਾ। ਉਧਰੈ=ਬੱਚ ਜਾਂਦਾ ਹੈ। ਮਾਝਾ=ਵਿੱਚ।

**ਅਰਥ :** (ਹੇ ਭਾਈ ! ਜਿਹੜੇ) ਕਰਮ-ਕਾਂਡ ਵਿਖਾਵੇ ਦੇ ਕੰਮ ਅਤੇ ਧਰਮ ਦੇ ਮਿਥੇ ਹੋਏ ਕਰਮ, (ਆਦਿ) ਦਿਸਦੇ ਹਨ, ਉਹਨਾਂ (ਸਾਰਿਆਂ) ਨੂੰ ਮਸੂਲ ਲੈਣ ਵਾਲਾ ਜਮ ਲੁੱਟ ਲੈਂਦਾ ਹੈ। (ਇਸ ਲਈ ਤੁਸੀਂ) ਵਾਸ਼ਨਾ ਰਹਿਤ (ਹੋ ਕੇ) ਕਰਤਾ ਪੁਰਖ ਦਾ ਕੀਰਤਨ (ਜੱਸ) ਕਰੋ, ਜਿਸ (ਪ੍ਰਭੂ ਦਾ) ਅੱਖ ਝਮਕਣ ਜਿਤਨੇ ਸਮੇਂ ਲਈ ਨਾਮ ਸਿਮਰਦਿਆਂ (ਮਨੁੱਖ ਵਿਕਾਰਾਂ ਤੋਂ) ਛੁੱਟ ਜਾਂਦਾ ਹੈ।੧।

ਹੇ ਸੰਤ ਜਨੋ ! (ਪ੍ਰਭੂ ਕੀਰਤਨ ਰਾਹੀਂ ਹੀ) ਸੰਸਾਰ ਸਾਗਰ ਤੋਂ ਤਰ ਸਕੀਦਾ ਹੈ। ਜੇ ਕੋਈ (ਮਨੁੱਖ) ਸੰਤ ਜਨਾ ਦੇ ਉਪਦੇਸ਼ਾਂ ਨੂੰ (ਜੀਵਨ ਵਿੱਚ) ਕਮਾਉਂਦਾ ਹੈ, ਉਹ (ਮਨੁੱਖ) ਗੁਰੂ ਦੀ ਕਿਰਪਾ ਨਾਲ (ਸੰਸਾਰ ਸਾਗਰ ਤੋਂ) ਪਾਰ ਹੋ ਜਾਂਦਾ ਹੈ।੧। ਰਹਾਉ।

(ਹੇ ਭਾਈ !) ਇਸ ਕਲਿਜੁਗ ਵਿੱਚ ਕ੍ਰੋੜਾਂ ਤੀਰਥਾਂ ਦੇ ਇਸ਼ਨਾਨ ਕਰਦਿਆਂ (ਵੀ ਮਨੁੱਖ ਹਉਮੈ ਦੀ) ਮੈਲ ਨਾਲ ਲਿਬੜ ਜਾਂਦਾ ਹੈ। (ਹਾਂ,) ਜਿਹੜਾ (ਮਨੁੱਖ) ਸਾਧ ਸੰਗਤ ਵਿੱਚ (ਬੈਠ ਕੇ) ਹਰੀ ਦੇ ਗੁਣ ਗਾਉਂਦਾ ਹੈ, ਉਸ (ਮਨੁੱਖ ਨੂੰ) ਪਵਿਤਰ (ਜੀਵਨ ਵਾਲਾ) ਕਰ ਲਿਆ ਜਾਂਦਾ ਹੈ।੨।

(ਹੇ ਭਾਈ ! ਜੋ) ਵੇਦ, ਕਤੇਬ, ਸਿਮ੍ਰਿਤੀਆਂ (ਅਤੇ) ਸ਼ਾਸਤਰ ਹਨ, ਇਨ੍ਹਾਂ ਦੇ ਪੜਨ੍ਹ ਨਾਲ (ਵਿਕਾਰਾਂ ਤੋਂ) ਛੁਟਕਾਰਾ ਨਹੀਂ ਹੁੰਦਾ। ਜਿਹੜਾ (ਮਨੁੱਖ) ਗੁਰੂ ਦੁਆਰਾ ਇਕ ਅੱਖਰ (੧ਓ) ਦਾ ਨਾਮ ਜਪਦਾ ਹੈ ਉਸ ਦੀ (ਲੋਕ ਪਰਲੋਕ ਵਿੱਚ) ਨਿਰਮਲ ਸੋਭਾ ਹੁੰਦੀ ਹੈ।੩।

(ਹੇ ਭਾਈ !) ਖਤ੍ਰੀਆਂ ਬ੍ਰਾਹਮਣਾਂ, ਸ਼ੂਦਰਾਂ ਤੇ ਵੈਸ਼ਾਂ, ਚਹੁੰ ਵਰਨਾਂ ਨੂੰ (ਪਰਮਾਤਮਾ ਦੇ ਨਾਮ ਸਿਮਰਨ ਦਾ) ਸਾਂਝਾ ਉਪਦੇਸ਼ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ ਗੁਰੂ ਦੁਆਰਾ ਨਾਮ ਜਪਦਾ ਹੈ, ਉਹ ਕਲਜੁਗ ਵਿੱਚ (ਵਿਸ਼ੇ ਵਿਕਾਰਾਂ ਤੋਂ) ਬਚ ਜਾਂਦਾ ਹੈ (ਅਤੇ ਉਸ ਨੂੰ ਘਟਾਂ ਘਟਾਂ ਵਿੱਚ (ਵਸਦਾ ਪਰਮੇਸ਼ਰ ਦਿਸ ਪੈਂਦਾ ਹੈ)।੪।੩।੫੦।

## ਸਾਰੰਸ਼ ਅਤੇ ਸਿਧਾਂਤ

ਕਲਿਜੁਗ ਵਿਚ ਵਿਖਾਵੇ ਦੇ ਕਰਮ ਧਰਮ ਜੋ ਪਾਖੰਡ ਰੂਪ ਹਨ, ਇਹਨਾਂ ਨੂੰ ਅਪਨਾਉਣ ਨਾਲ ਲੋਕ ਪਰਲੋਕ ਨਹੀਂ ਸਵਰ ਸਕਦਾ। ਨਿਰਾ ਵੇਦਾਂ, ਕਤੇਬਾਂ ਦੇ ਰੁਝਾਨ ਨਾਲ ਕੁਝ ਨਹੀਂ ਬਣਦਾ ਜਦੋਂ ਤਕ ਕਿ ਮਨੁੱਖ ਨੂੰ 'ਏਕੁ ਅਖਰੁ' ਦੀ ਸੋਝੀ ਨਹੀਂ ਆਉਂਦੀ। ਗੁਰੂ ਨਾਨਕ ਜੀ ਦਾ ਇਹ ਵਡੱਪਣ ਹੈ ਕਿ ਆਪ ਜੀ ਨੇ ਸਮਾਜ ਵਿੱਖ ਖਤਰੀ, ਬ੍ਰਾਹਮਣ, ਸੂਦਰ, ਵੈਸ਼ ਸਭ ਨੂੰ ਬਰਾਬਰਤਾ ਦਿੱਤੀ ਹੈ, ਤੇ ਜਾਤ-ਪਾਤ ਵਾਲਾ ਵਿਤਕਰਾ ਮੁਕਾ ਦਿੱਤਾ ਹੈ। ਅੰਤ ਵਿੱਚ ਤੱਤ ਵਾਲ਼ੀ ਗੱਲ ਸਾਰੀ ਲੋਕਾਈ ਨੂੰ ਸੁਣਾ ਦਿੱਤੀ ਹੈ:-

**ਗੁਰਮੁਖਿ ਨਾਮੁ ਜਪੈ ਉਧਰੈ ਕਲਿ ਮਹਿ, ਘਟਿ ਘਟਿ ਨਾਨਕ ਮਾਝਾ॥**

ਭਾਈ ਗੁਰਦਾਸ ਜੀ ਨੇ ਵੀ "ਕਲਿਜੁਗ ਨਾਵੈ ਕੀ ਵਡਿਆਈ" ਦਾ ਹੀ ਪਲੂ ਫੇਰਿਆ।

ਸਿਧਾਂਤ ਇਹ ਹੈ ਕਿ ਇਸ ਜੁਗ ਵਿਚ ਵਿਖਾਵੇ ਦੀ ਕਰਮਾਂ ਧਰਮਾਂ ਲਈ ਕੋਈ ਥਾਂ ਨਹੀਂ। ਸਭ. ਤੋਂ ਸ਼੍ਰੋਮਣੀ ਕਰਮ ਹਰੀ ਦੀ ਕੀਰਤੀ ਹੈ। ਇਸ ਲਈ ਪਰਮੇਸ਼ਰ ਦੀ ਸਿਫਤਿ ਸਲਾਹ ਕਰਨੀ ਹੈ ਪਰ ਇਹ ਵੀ ਪੂਰਬਲੀ ਲਿਖਤ ਅਨੁਸਾਰ ਹੀ ਪ੍ਰਾਪਤ ਹੁੰਦੀ ਹੈ:-

**ਕਹੁ ਨਾਨਕ ਤਿਸੁ ਭਇਓ ਪ੍ਰਾਪਤਿ, ਜਿਸੁ ਪੂਰਬਿ ਲਿਖੇ ਕਾ ਲਹਨਾ॥** [ਪੰਨਾ ੬੪੨

**ਸੂਹੀ ਮਹਲਾ ੫॥ ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ, ਓਇ ਰਾਮਨਾਮ ਰੰਗਿ ਰਾਤੇ॥ ਤਿਨ ਕੀ ਸੋਭਾ ਸਭਨੀ ਥਾਈ, ਜਿਨ ਪ੍ਰਭ ਕੇ ਚਰਣ ਪਰਾਤੇ॥੧॥ ਮੇਰੇ ਰਾਮ ! ਹਰਿ ਸੰਤਾ ਜੇਵਡੁ ਨ ਕੋਈ॥ ਭਗਤਾ ਬਣਿ ਆਈ ਪ੍ਰਭ ਅਪਨੇ ਸਿਉ, ਜਲਿ ਥਲਿ ਮਹੀਅਲਿ ਸੋਈ॥ ਰਹਾਉ॥ ਕੋਟਿ ਅਪ੍ਰਾਧੀ ਸੰਤ ਸੰਗਿ ਉਧਰੈ, ਜਮੁ ਤਾ ਕੈ ਨੇੜਿ ਨ ਆਵੈ॥ ਜਨਮ ਜਨਮ ਕਾ ਬਿਛੁੜਿਆ ਹੋਵੈ, ਤਿਨ੍ ਹਰਿ ਸਿਉ ਆਣਿ ਮਿਲਾਵੈ॥੨॥ ਮਾਇਆ ਮੋਹ ਭਰਮੁ ਭਉ ਕਾਟੈ, ਸੰਤ ਸਰਣਿ ਜੋ ਆਵੈ॥ ਜੇਹਾ ਮਨੋਰਥੁ ਕਰਿ ਆਰਾਧੇ, ਸੋ ਸੰਤਨ ਤੇ ਪਾਵੈ॥੩॥ ਜਨ ਕੀ ਮਹਿਮਾ ਕੇਤਕ ਬਰਨਉ, ਜੋ ਪ੍ਰਭ ਅਪਨੇ ਭਾਣੇ॥ ਕਹੁ ਨਾਨਕ, ਜਿਨ ਸਤਿਗੁਰੁ ਭੇਟਿਆ, ਸੇ ਸਭ ਤੇ ਭਏ ਨਿਕਾਣੇ॥੪॥੪॥੫੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਾਨਹਿੰ, ਥਾਈਂ, ਸੰਤਾਂ, ਭਗਤਾਂ, ਸਿਉਂ, ਮਹਿਮਾਂ, ਬਰ਼ਨਉਂ।

**ਬਿੰਦੀ ਰਹਿਤ :** ਤਾ ਕੈ।

**ਪਦ ਅਰਥ :** ਸੋਈ-ਓਹੀ। ਪ੍ਰਭ ਮਾਨਹਿ-ਪ੍ਰਭੂ ਦਾ (ਕਿਹਾ) ਮੰਨਦੇ ਹਨ। ਰੰਗਿ-ਰੰਗ (ਪਿਆਰ) ਵਿੱਚ। ਥਾਈ-ਥਾਵਾਂ ਤੇ। ਪਰਾਤੇ-ਪਛਾਣੇ, ਪਰਸੇ। ਜੇਵਡੁ-ਬਰਾਬਰ ਦਾ। ਜਲਿ-ਪਾਣੀ ਵਿੱਚ। ਥਲਿ-ਧਰਤੀ ਵਿੱਚ। ਮਹੀਅਲਿ-ਪੁਲਾੜ ਵਿੱਚ। ਕੋਟਿ ਅਪਰਾਧੀ-ਕ੍ਰੋੜਾਂ ਪਾਪ ਕਰਨ ਵਾਲਾ (ਮਨੁੱਖ)। ਉਧਰੈ-(ਜਮਾਂ ਦੀ ਮਾਰ ਤੋਂ) ਬਚ ਜਾਂਦਾ ਹੈ। ਨਿਕਟਿ-ਨੇੜੇ। ਤਿਨ-(ਅਜੇਹੇ) ਉਨ੍ਹਾਂ (ਮਨੁੱਖਾਂ ਨੂੰ) ਆਨਿ-ਲਿਆ ਕੇ। ਭਰਮ-ਭਟਕਣਾ। ਭਉ-ਡਰ। ਮਨੋਰਥੁ-ਮਨ ਦੀ ਮੰਗ। ਕਰਿ-(ਮਨ) ਕਰਕੇ। ਆਰਾਧੈ-ਸਿਮਰਦਾ ਹੈ। ਕੇਤਕ-ਕਿਤਨੀ ਕੁ। ਬਰਨਉ-ਮੈਂ ਵਰਣਨ ਕਰਾਂ। ਭਾਣੇ-ਚੰਗੇ ਲਗ ਗਏ। ਭੇਟਿਆ-ਮਿਲਿਆ। ਨਿਕਾਣੇ-ਬੇ ਮੁਹਤਾਜੇ।

**ਅਰਥ :** (ਹੇ ਭਾਈ !) ਜੋ ਕਿਛ ਪ੍ਰਭੂ ਕਰਦਾ ਹੈ। (ਉਸ ਦੇ ਸੇਵਕ) ਓਹੀ (ਠੀਕ) ਮੰਨਦੇ ਹਨ (ਅਤੇ) ਓਹ ਰਾਮ ਨਾਮ ਦੇ ਰੰਗ ਵਿਚ ਰੰਗੇ ਰਹਿੰਦੇ ਹਨ। ਜਿਨ੍ਹਾਂ ਨੇ ਪ੍ਰਭੂ ਦੇ ਚਰਨ ਪਛਾਣੇ (ਪਰਸੇ) ਹਨ, ਉਨ੍ਹਾਂ ਦੀ ਸੋਭਾ ਸਭ ਥਾਵਾਂ ਤੇ (ਪ੍ਰਗਟ ਹੁੰਦੀ ਹੈ)।੧।

ਹੇ ਮੇਰੇ ਰਾਮ ਦੇ (ਪਿਆਰੇ !) ਹਰੀ ਦੇ ਸੰਤਾਂ ਦੇ ਬਰਾਬਰ ਦਾ (ਸੰਸਾਰ ਵਿੱਚ ਹੋਰ) ਕੋਈ ਨਹੀਂ ਹੈ। ਭਗਤਾਂ ਦੀ ਆਪਣੇ (ਉਸ) ਪ੍ਰਭੂ ਨਾਲ (ਸੱਚੀ ਪ੍ਰੀਤ) ਬਣ ਗਈ ਹੈ (ਜੋ ਪ੍ਰਭੂ) ਪਾਣੀ ਵਿੱਚ ਧਰਤੀ ਵਿੱਚ ਤੇ ਪੁਲਾੜ ਵਿੱਚ (ਭਾਵ ਹਰ ਥਾਂ ਉਤੇ ਵਿਆਪਕ) ਹੈ।੧।ਰਹਾਉ।

(ਹੇ ਭਾਈ !) ਕ੍ਰੋੜਾਂ ਪਾਪਾਂ ਦੇ ਕਰਨ ਵਾਲਾ (ਮਨੁੱਖ ਸੰਤਾਂ ਦਾ ਸੰਗ ਕਰਕੇ (ਪਾਪਾਂ ਤੋਂ) ਬਚ ਜਾਂਦਾ ਹੈ (ਉਸ ਦਾ ਉਧਾਰ ਹੋ ਜਾਂਦਾ ਹੈ), ਜਮ ਉਸ ਦੇ ਨੇੜੇ ਨਹੀਂ ਆਉਂਦਾ। (ਕੋਈ ਮਨੁੱਖ ਪਰਮਾਤਮਾ ਵਲੋਂ) ਜਨਮਾਂ ਜਨਮਾਂ ਦਾ ਵਿਛੁੜਿਆ ਹੋਵੇ, ਉਸ ਦਾ ਹਰੀ ਨਾਲ ਮੇਲ ਕਰਾ ਦਿੰਦਾ ਹੈ।੨।

(ਹੇ ਭਾਈ !) ਜਿਹੜਾ (ਮਨੁੱਖ) ਸੰਤਾਂ ਦੀ ਸ਼ਰਨ ਆਉਂਦਾ ਹੈ (ਉਸ੍ ਦਾ) ਮਾਇਆ-ਮੋਹ, ਭਟਕਣਾ ਤੇ ਡਰ ਦੂਰ ਹੋ ਜਾਂਦਾ ਹੈ। (ਮਨੁੱਖ) ਜਿਹੋ ਜਿਹਾ ਮਨੋਰਥ (ਆਪਣੇ ਸਾਹਮਣੇ ਰਖ ਕੇ ਹਰੀ ਨੂੰ) ਸਿਮਰਦਾ ਹੈ, ਉਹ ਮਨੋਰਥ ਸੰਤਾਂ ਤੋਂ ਪ੍ਰਾਪਤ ਕਰ ਲੈਂਦਾ ਹੈ।੩।

(ਹੇ ਭਾਈ ! ਪਰਮੇਸ਼ਰ ਦੇ ਸੰਤ ਜੋ) ਪ੍ਰਭੂ ਨੂੰ ਚੰਗੇ ਲਗ ਗਏ ਹਨ (ਮੈਂ ਉਨ੍ਹਾਂ) ਜਨਾਂ ਦੀ ਕਿਤਨੀ ਵਡਿਆਈ ਵਰਣਨ ਕਰਾਂ (ਭਾਵ ਬੇਅੰਤ ਹੈ)। ਨਾਨਕ! (ਆਖ ਕਿ) ਜਿਨ੍ਹਾਂ (ਮਨੁੱਖਾਂ) ਨੂੰ ਸਤਿਗੁਰੂ ਮਿਲ ਪਿਆ ਹੈ, ਓਹ ਸਾਰਿਆਂ ਤੋਂ ਬੇ-ਮੁਹਤਾਜ ਹੋ ਗਏ ਹਨ।੪।੪।੫੧।

## ਅਰਥ ਭੇਦ ਅਤੇ ਨਿਰਣੈ

**ਮੇਰੇ ਰਾਮ ਹਰਿ ਸੰਤਾ ਜੇਵਡੁ ਨ ਕੋਈ॥**

ਇਸ ਪੰਕਤੀ ਵਿੱਚ 'ਮੇਰੇ ਰਾਮ' ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ:-

1- ਹੇ ਮੇਰੇ ਭਾਈ ! ਹਰੀ ਦੇ ਸੰਤਾਂ ਜੇਡਾ ਕੋਈ ਨਹੀਂ ਹੈ। [ਪੰ. ਨਰੈਣ ਸਿੰਘ, ਸੰ. ਸ.

2- ਹੇ ਮੇਰੇ ਪ੍ਰਭੂ ! ਤੇਰੇ ਸੰਤਾਂ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ [ਦਰਪਣ

**ਨਿਰਣੈ :** ਸਾਰਾ ਸ਼ਬਦ ਪੜ੍ਹਨ ਤੋਂ ਪਤਾ ਲਗ ਜਾਂਦਾ ਹੈ ਕਿ ਇਸ ਸ਼ਬਦ ਵਿੱਚ ਵਾਹਿਗੁਰੂ ਜੀ ਦੇ ਸਨਮੁਖ ਹੋ ਕੇ ਭਾਵ ਸੰਬੋਧਨ ਰੂਪ ਵਾਲੀ ਕੋਈ ਗੱਲ ਨਹੀਂ ਹੈ। ਇਸ ਲਈ "ਮੇਰੇ ਰਾਮ" ਦੇ ਅਰਥ "ਮੇਰੇ ਪ੍ਰਭੂ ਦੇ ਪਿਆਰੇ !" ਕਰਨੇ ਹੀ ਠੀਕ ਜਾਪਦੇ ਹਨ।

## ਸਾਰੰਸ਼ ਅਤੇ ਸਿਧਾਂਤ

ਜੋ ਗੁਰਸਿੱਖ ਭਗਤ ਜਨ ਪਰਮੇਸ਼ਰ ਦੇ ਰੰਗ ਵਿੱਚ ਰਤੇ ਹੋਏ ਹਨ, ਓਹਨਾਂ ਦੀ ਮਹਿਮਾ ਬੇਅੰਤ ਹੈ:-

**ਤਿਨ ਕੀ ਸੋਭਾ ਨਿਰਮਲੀ, ਪਰਗਟੁ ਭਈ ਜਹਾਨ॥** [ਪੰਨਾ ੪੫

ਓਹ ਪਰਮੇਸ਼ਰ ਦਾ ਨਾਮ ਜਪ ਕੇ ਆਪ ਹੀ ਨਹੀਂ ਤਰਦੇ, ਗੁਰੂ ਉਪਦੇਸ਼ ਦੁਆਰਾ ਸਾਰੀਆਂ ਕੁਲਾਂ ਦਾ ਉਧਾਰ ਕਰ ਲੈਂਦੇ ਹਨ:-

**ੳ) ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ॥ [ਪੰਨਾ ੧੧੩੩**

**ਅ) ਓਇ ਆਪਿ ਛੁਟੇ ਪਰਵਾਰ ਸਿਉ, ਸਭੁ ਜਗਤੁ ਛਡਾਇਆ॥ [ਪੰਨਾ ੭੨੫**

ਕੋਈ ਮਨੁੱਖ ਜਨਮਾਂ ਜਨਮਾਂ ਦਾ ਵਿਛੜਿਆ ਹੋਵੇ, ਭਗਤ ਜਨ ਉਸ ਦਾ ਵੀ ਹਰੀ ਨਾਲ ਮੇਲ ਕਰਾ ਦਿੰਦੇ ਹਨ। ਇਹ ਵਡੱਪਣ ਤੇ ਵਿਲਖਣ ਗੁਣ, ਭਗਤਾਂ ਦੇ ਜੀਵਨ ਨੂੰ ਹੋਰ ਚਮਕਾਉਂਦਾ ਹੈ।

**ਸੂਹੀ ਮਹਲਾ ੫॥ ਮਹਾ ਅਗਨਿ ਤੇ, ਤੁਧੁ ਹਾਥ ਦੇ ਰਾਖੇ, ਪਏ ਤੇਰੀ ਸਰਣਾਈ॥ ਤੇਰਾ ਮਾਣੁ ਤਾਣੁ ਰਿਦ ਅੰਤਰਿ, ਹੋਰ ਦੂਜੀ ਆਸ ਚੁਕਾਈ॥੧॥ ਮੇਰੇ ਰਾਮ ਰਾਇ ! ਤੁਧੁ ਚਿਤਿ ਆਇਐ ਉਬਰੇ॥ ਤੇਰੀ ਟੇਕ ਭਰਵਾਸਾ ਤੁਮਰਾ, ਜਪਿ ਨਾਮ ਤੁਮਾਰਾ ਉਧਰੇ॥੧॥ਰਹਾਉ॥ ਅੰਧ ਕੂਪ ਤੇ ਕਾਢਿ ਲੀਏ, ਤੁਮ੍ ਆਪਿ ਭਏ ਕਿਰਪਾਲਾ॥ ਸਾਰਿ ਸਮਾਲਿ ਸਰਬ ਸੁਖ ਦੀਏ, ਆਪਿ ਕਰੇ ਪ੍ਰਤਿਪਾਲ਼ਾ॥੨॥ ਆਪਣੀ ਨਦਰਿ ਕਰੇ ਪਰਮੇਸਰੁ, ਬੰਧਨ ਕਾਟਿ ਛਡਾਏ॥ ਆਪਣੀ ਭਗਤਿ ਪ੍ਰਭਿ ਆਪਿ ਕਰਾਈ, ਆਪੇ ਸੇਵਾ ਲਾਏ॥੩॥ ਭਰਮੁ ਗਇਆ ਭੈ ਮੋਹ ਬਿਨਾਸੇ, ਮਿਟਿਆ ਸਗਲ ਵਿਸੂਰਾ॥ ਨਾਨਕ ਦਇਆ ਕਰੀ ਸੁਖਦਾਤੈ, ਭੇਟਿਆ ਸਤਿਗੁਰੁ ਪੂਰਾ॥੪॥੫॥੫੨॥**

**ਪਦ ਅਰਥ :** ਮਹਾ ਅਗਨਿ ਤੇ=ਵੱਡੀ ਅੱਗ (ਮਾਇਕ ਤ੍ਰਿਸ਼ਨਾ) ਤੋਂ। ਚੁਕਾਈ=ਦੂਰ ਕਰ ਦਿੱਤੀ। ਰਾਮ ਰਾਇ=ਹੇ ਰਾਮ ਰਾਜੇ। ਚਿਤਿ ਆਇਐ=ਚਿਤ ਵਿੱਚ (ਯਾਦ) ਆਉਣ ਨਾਲ। ਉਬਰੇ=(ਵਿਕਾਰਾਂ ਤੋਂ) ਬਚ ਗਏ। ਅੰਧ ਕੂਪ ਤੇ=ਹਨੇਰੇ ਖੂਹ ਚੋਂ। ਸਾਰਿ ਸਮਾਲਿ=ਖ਼ਬਰ ਲੈ ਕੇ, ਸੰਭਾਲ ਕਰਕੇ। ਕਾਟਿ=ਕੱਟ ਕੇ। ਵਿਸੂਰਾ=ਝੋਰਾ।

**ਅਰਥ :** (ਹੇ ਰਾਮ ਰਾਜੇ ਵਾਹਿਗੁਰੂ ! ਜੋ ਤੇਰੀ) ਸ਼ਰਨ ਪੈ ਗਏ (ਉਨ੍ਹਾਂ ਨੂੰ ਤੁਸਾਂ ਆਪਣਾ) ਹੱਥ ਦੇ ਕੇ (ਮਾਇਆ ਦੀ) ਵੱਡੀ ਤ੍ਰਿਸ਼ਨਾ ਤੋਂ ਬਚਾ ਲਿਆ। (ਉਨ੍ਹਾਂ ਨੇ ਆਪਣੇ) ਹਿਰਦੇ ਵਿੱਚ ਤੇਰਾ ਹੀ ਮਾਣ ਤੇ ਆਸਰਾ ਰਖਿਆ (ਅਤੇ) ਹੋਰ ਦੂਜੀ ਆਸ (ਆਪਣੇ ਦਿਲ ਵਿਚੋਂ) ਦੂਰ ਕਰ ਦਿੱਤੀ।੧।

ਹੇ ਮੇਰੇ ਰਾਮ ਰਾਜੇ ਵਾਹਿਗੁਰੂ ! ਤੇਰੇ ਚਿਤ ਆਉਣ ਨਾਲ (ਤੇਰੇ ਭਗਤ ਮਹਾਂ ਅਗਨਿ ਤੋਂ) ਬਚ ਗਏ। ਤੇਰੀ ਓਟ (ਅਤੇ) ਤੇਰੇ ਭਰਵਾਸੇ (ਨਾਲ) ਤੇਰਾ ਨਾਮ ਜਪ ਕੇ (ਸੰਸਾਰ ਸਾਗਰ ਤੋਂ) ਤਰ ਗਏ।੧।ਰਹਾਉ।

(ਹੇ ਪ੍ਰਭੂ ! ਜਿਨ੍ਹਾਂ ਭਗਤ ਜਨਾ ਤੇ ਤੁਸੀਂ) ਆਪ ਹੀ ਕਿਰਪਾਲੂ ਹੋਏ ਹੋ, (ਉਨ੍ਹਾਂ ਨੂੰ, ਤੁਸਾਂ ਮਾਇਆ-ਮੋਹ ਦੇ) ਅੰਨ੍ਹੇ ਖੂਹ ਚੋਂ ਕਢ ਲਿਆ। (ਉਹਨਾਂ ਦੀ) ਸਾਰ ਸੰਭਾਲ ਕਰਕੇ (ਉਨ੍ਹਾਂ ਨੂੰ) ਸਾਰੇ ਸੁਖ ਦਿੱਤੇ (ਅਤੇ) ਆਪ ਹੀ (ਉਨ੍ਹਾਂ ਦੀ) ਪਾਲਣਾ ਕੀਤੀ।੨।

(ਹੇ ਭਾਈ ! ਜਿਨ੍ਹਾਂ ਉਤੇ ਪਰਮੇਸ਼ਰ ਨੇ) ਆਪਣੀ ਮਿਹਰ ਦੀ ਦ੍ਰਿਸ਼ਟੀ ਕੀਤੀ ਪ੍ਰਭੂ ਨੇ (ਉਹਨਾਂ ਦੇ) ਮਾਇਆ-ਮੋਹ ਦੇ ਬੰਧਨ ਕੱਟ ਕੇ ਛੁਡਾ ਲਏ। ਪ੍ਰਭੂ ਨੇ (ਉਹਨਾਂ ਤੋਂ) ਆਪਣੀ ਭਗਤੀ ਆਪ ਹੀ ਕਰਵਾਈ, (ਜਦੋਂ ਉਹ ਪ੍ਰਭੂ ਨੂੰ) ਚੰਗੇ ਲੱਗੇ (ਤਾਂ ਪ੍ਰਭੂ ਨੇ) ਆਪ ਹੀ ਸੇਵਾ ਲਾ ਦਿੱਤੇ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਮਨੁੱਖਾਂ ਉਤੇ) ਸੁਖਾਂ ਦੇ ਦੇਣ ਵਾਲੇ (ਪ੍ਰਭੂ ਨੇ) ਦਇਆ ਕੀਤੀ (ਉਹਨਾਂ ਦੇ ਅੰਦਰੋਂ) ਭਰਮ ਦੂਰ ਹੋ ਗਿਆ, ਡਰ ਤੇ ਮੋਹ ਨਾਸ ਹੋ ਗਏ, ਸਾਰਾ ਝੋਰਾ

ਖਤਮ ਹੋ ਗਿਆ, (ਅਤੇ ਉਨ੍ਹਾਂ ਨੂੰ) ਪੂਰਾ ਸਤਿਗੁਰੂ ਮਿਲ ਪਿਆ।੪।੫।੫੨।

## ਸਾਰੰਸ਼ ਅਤੇ ਸਿਧਾਂਤ

ਜਿਹੜੇ ਪਰਮੇਸ਼ਰ ਦੇ ਪਿਆਰੇ ਆਪਣਾ ਮਾਣ ਤਾਣ ਛੱਡ ਕੇ ਪ੍ਰਭੂ ਦੀ ਸ਼ਰਨ ਵਿਚ ਪੈ ਕੇ ਪ੍ਰੇਮਾ-ਭਗਤੀ ਕਰਦੇ ਹਨ, ਉਸ ਤੇ ਪੂਰਨ ਭਰੋਸਾ ਰਖਦੇ ਹਨ, ਉਨ੍ਹਾਂ ਦੀ ਪਰਮੇਸ਼ਰ ਹਰ ਪ੍ਰਕਾਰ ਸਹਾਇਤਾ ਕਰਦਾ ਹੈ। ਸਿਧਾਂਤਕ ਨੁਕਤਾ ਇਹ ਹੈ ਕਿ ਜਿਨ੍ਹਾਂ ਨੂੰ ਪੂਰਾ ਸਤਿਗੁਰੂ ਮਿਲ ਪੈਂਦਾ ਹੈ, ਉਨ੍ਹਾਂ ਦੇ ਭਰਮ ਮੋਹ ਤੇ ਸਾਰੇ ਵਿਸੂਰੇ ਮਿਟ ਜਾਂਦੇ ਹਨ। ਸਮਰਥ ਪ੍ਰਭੂ, ਪਿਤਾ ਵਾਂਗੂ ਆਪ ਹੀ ਉਨ੍ਹਾਂ ਬਚਿਆਂ ਦੀ ਹਰ ਤਰ੍ਹਾਂ ਪਾਲਨਾ ਕਰਦਾ, ਦੇਖ ਭਾਲ ਕਰਦਾ ਅਤੇ ਪਿਆਰ ਕਰਦਾ ਹੈ।

**ਸੂਹੀ ਮਹਲਾ ੫॥ ਜਬ ਕਛੁ ਨ ਸੀਓ, ਤਬ ਕਿਆ ਕਰਤਾ, ਕਵਨ ਕਰਮ ਕਰਿ ਆਇਆ॥ ਅਪਨਾ ਖੇਲੁ ਆਪਿ ਕਰਿ ਦੇਖੈ, ਠਾਕੁਰਿ ਰਚਨੁ ਰਚਾਇਆ॥੧॥ ਮੇਰੇ ਰਾਮਰਾਇ ! ਮੁਝ ਤੇ ਕਛੂ ਨ ਹੋਈ॥ ਆਪੇ ਕਰਤਾ ਆਪਿ ਕਰਾਏ, ਸਰਬ ਨਿਰੰਤਰਿ ਸੋਈ॥੧॥ਰਹਾਉ॥ ਗਣਤੀ ਗਣੀ ਨ ਛੂਟੈ ਕਤਹੂ, ਕਾਚੀ ਦੇਹ ਇਆਣੀ॥ ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ, ਤੇਰੀ ਬਖਸ ਨਿਰਾਲੀ॥੨॥ ਜੀਅ ਜੰਤ ਸਭ ਤੇਰੇ ਕੀਤੇ, ਘਟਿ ਘਟਿ ਤੁਹੀ ਧਿਆਈਐ॥ ਤੇਰੀ ਗਤਿ ਮਿਤਿ ਤੂਹੈ ਜਾਣਹਿ, ਕੁਦਰਤਿ ਕੀਮ ਨ ਪਾਈਐ॥੩॥ ਨਿਰਗੁਣੁ ਮੁਗਧੁ ਅਜਾਣੁ ਅਗਿਆਨੀ, ਕਰਮ ਧਰਮ ਨਹੀ ਜਾਣਾ॥ ਦਇਆ ਕਰਹੁ ਨਾਨਕੁ ਗੁਣ ਗਾਵੈ, ਮਿਠਾ ਲਗੈ ਤੇਰਾ ਭਾਣਾ॥੪॥੬॥੫੩॥**

**ਪਦ ਅਰਥ :** ਨਾ ਸੀਓ=ਨਹੀਂ ਸੀ। ਕਰਿ=ਕਰਕੇ। ਖੇਲੁ=ਕੌਤਕ, ਤਮਾਸ਼ਾ। ਠਾਕੁਰਿ= ਮਾਲਕ ਨੇ। ਰਚਨੁ=(ਜਗਤ ਦੀ) ਰਚਨਾ। ਰਚਾਇਆ=ਬਣਾਇਆ। ਮੁਝ ਤੇ=ਮੇਰੇ ਪਾਸੋਂ। ਸਰਬ ਨਿਰੰਤਰਿ=ਸਭ ਦੇ ਅੰਦਰ ਇਕ ਰਸ ਵਿਆਪਕ। ਸੋਈ=ਓਹ (ਵਾਹਿਗੁਰੂ)। ਗਣਤੀ ਗਣੀ=ਲੇਖਾ ਗਿਣਿਆ। ਕਤਹੂ=ਕਿਸੇ ਤਰ੍ਹਾਂ ਭੀ। ਕਾਚੀ=ਨਾਸ਼ਵੰਤ। ਨਿਰਾਲੀ=ਅਨੋਖੀ। ਘਟਿ=ਹਰੇਕ ਸਰੀਰ ਵਿੱਚ। ਗਤਿ=ਅਵਸਥਾ। ਮਿਤਿ=ਮਰਯਾਦਾ। ਕੀਮ=ਕੀਮਤ। ਨਿਰਗੁਣ=ਗੁਣਾਂ ਤੋਂ ਹੀਣ। ਮੁਗਧੁ=ਮੂਰਖ। ਅਜਾਣੁ=ਬੇਸਮਝ।

**ਅਰਥ :** (ਹੇ ਭਾਈ !) ਜਦੋਂ ਕੁਝ (ਵੀ ਹੋਂਦ ਵਿੱਚ) ਨਹੀਂ ਸੀ ਆਇਆ, ਓਦੋਂ (ਜੀਵ) ਕੀ ਕਰਦਾ ਸੀ? ਇਹ ਕਿਹੜਾ ਕਰਮ ਕਰਕੇ (ਜਗਤ ਵਿੱਚ) ਆਇਆ ? (ਅਸਲ ਵਿੱਚ ਪਰਮਾਤਮਾ) ਆਪਣਾ (ਜਗਤ ਰਚਨਾ ਵਾਲਾ) ਕੌਤਕ ਆਪ ਹੀ ਬਣਾ ਕੇ ਵੇਖਦਾ ਹੈ, ਮਾਲਕ ਨੇ (ਆਪ ਹੀ) ਰਚਨਾ (ਦਾ ਖੇਲ) ਬਣਾਇਆ ਹੈ।੧।

ਹੇ ਮੇਰੇ ਰਾਮ ਰਾਜੇ (ਵਾਹਿਗੁਰੂ !) ਮੇਰੇ ਪਾਸੋਂ (ਆਪਣੇ ਆਪ) ਕੁਝ ਨਹੀਂ ਹੋ ਸਕਦਾ। (ਹੁਣ ਜਗਤ ਦੇ ਜੀਆਂ ਵਲ ਇਸ਼ਾਰਾ ਕਰਕੇ ਦਸਦੇ ਹਨ ਕਿ ਉਹ ਪ੍ਰਭੂ) ਆਪ ਹੀ (ਜਗਤ ਦਾ) ਕਰਤਾ ਹੈ, ਆਪ ਹੀ (ਸਭ ਕੁਝ) ਕਰਾ ਰਿਹਾ ਹੈ (ਅਤੇ) ਆਪ ਹੀ ਸਾਰਿਆਂ ਦੇ ਅੰਦਰ ਇਕ-ਰੱਸ ਵਿਆਪਕ ਹੋ ਰਿਹਾ ਹੈ।੧।ਰਹਾਉ।

(ਹੇ ਪ੍ਰਭੂ ! ਇਹ ਜੀਵ ਆਪਣੇ ਕਰਮਾਂ ਦਾ) ਲੇਖਾ ਗਿਣਿਆਂ (ਹਿਸਾਬ ਕੀਤਿਆਂ) ਕਿਸੇ ਤਰ੍ਹਾਂ ਭੀ ਨਹੀਂ ਛੁਟ ਸਕਦਾ (ਜੀਵ ਦੀ ਇਹ) ਕਾਇਆ (ਨਾਸ਼ਵੰਤ ਅਤੇ) ਬੇ-ਸਮਝ ਹੈ। ਹੇ ਕਰਨਹਾਰ ਪ੍ਰਭੂ!

**ਸਿਮਰਿ ਸਿਮਰਿ ਨਾਮੁ ਜੀਵਾ, ਤਨੁ ਮਨੁ ਹੋਇ ਨਿਹਾਲਾ॥ ਚਰਣ ਕਮਲ ਤੇਰੇ ਧੋਇ ਧੋਇ ਪੀਵਾ, ਮੇਰੇ ਸਤਿਗੁਰ ਦੀਨ ਦਇਆਲਾ॥੩॥ ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ, ਜਿਤੁ ਤੁਮਰੈ ਦੁਆਰੈ ਆਇਆ॥ ਨਾਨਕ ਕਉ ਪ੍ਰਭ ਭਏ ਕ੍ਰਿਪਾਲਾ, ਸਤਿਗੁਰੁ ਪੂਰਾ ਪਾਇਆ॥੪॥੮॥੫੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਾਂਗੈ, ਜਿਉਂ, ਰਾਖਹਿਂ, ਤਿਉਂ, ਤਾਂ, ਜਪਾਵਹਿਂ, ਕਰਾਇਹਿਂ, ਤਹਾਂ, ਜਹਾਂ, ਲਾਇਹਿਂ, ਜੀਵਾਂ, ਪੀਵਾਂ, ਜਾਈ।

**ਪਦ ਅਰਥ :** ਕਰਣੈਹਾਰਾ=ਕਰਨ ਵਾਲਾ। ਮਾਗੈ=ਮੰਗਦਾ ਹੈ। ਰਾਖਹਿ=ਤੂੰ ਰਖਦਾ ਹੈ। ਜਪਾਵਹਿ=ਤੂੰ ਜਪਾਉਂਦਾ ਹੈਂ। ਮੁਕਤਿ=ਮੁਕਤੀ। ਭੁਗਤਿ=ਪਦਾਰਥਕ ਭੋਗ। ਜੁਗਤਿ=ਮਰਯਾਦਾ। ਕਰਾਇਹਿ=ਕਰਵਾਉਂਦਾ ਹੈਂ। ਤਹਾ=ਉਸ ਥਾਂ ਤੇ। ਬੈਕੁੰਠ=ਸੁਰਗ ਲੋਕ। ਲਾਇਹਿ=ਲਾਉਂਦਾ ਹੈਂ। ਜੀਵਾ=ਮੈਂ ਜੀਵਾਂ। ਨਿਹਾਲਾ=ਨਿਹਾਲ, ਪ੍ਰਸੰਨ। ਚਰਣ ਕਮਲ=ਕੰਵਲ ਫੁਲਾਂ ਵਰਗੇ ਸੋਹਣੇ ਚਰਨ। ਧੋਇ ਧੋਇ=ਧੋ ਧੋ ਕੇ। ਪੀਵਾ=ਮੈਂ ਪੀਵਾਂ। ਕੁਰਬਾਣ ਜਾਈ=ਮੈਂ ਸਦਕੇ ਜਾਂਦਾ ਹਾਂ। ਉਸ ਵੇਲਾ=ਸੋਹਣੀ ਘੜੀ। ਜਿਤੁ=ਜਿਸ ਵੇਲੇ। ਦੁਅਰੈ=ਦਰ ਉਤੇ।

**ਅਰਥ :** ਹੇ ਪਰਮਾਤਮਾ ! ਹੇ ਸਤਿਗੁਰੂ ! (ਤੂੰ) ਆਪ ਹੀ (ਸਭ ਕੁਝ) ਕਰਨ ਵਾਲਾ ਹੈਂ। (ਹੇ ਪ੍ਰਭੂ ! ਤੇਰੇ ਪਾਸੋਂ ਤੇਰਾ) ਸੇਵਕ ਤੇਰੇ ਚਰਨਾਂ ਦੀ ਧੂੜ ਮੰਗਦਾ ਹੈ (ਅਤੇ) ਤੇਰੇ ਦਰਸ਼ਨ ਤੋਂ ਸਦਕੇ ਜਾਂਦਾ ਹੈ।੧।

ਹੇ ਮੇਰੇ ਰਾਮ ਰਾਜੇ ਵਾਹਿਗੁਰੂ ! ਜਿਸ ਤਰ੍ਹਾਂ ਤੂੰ ਰਖਦਾ ਹੈਂ ਉਸੇ ਤਰ੍ਹਾਂ ਹੀ ਰਹੀਦਾ ਹੈ। (ਜਦ) ਤੈਨੂੰ ਚੰਗਾ ਲਗਦਾ ਹੈ ਤਾਂ (ਤੂੰ ਸਾਨੂੰ ਆਪਣਾ) ਨਾਮ ਜਪਾਉਂਦਾ ਹੈਂ (ਅਤੇ) ਤੇਰਾ ਦਿੱਤਾ ਹੋਇਆ ਸੁਖ ਹੀ ਪ੍ਰਾਪਤ ਕਰੀਦਾ ਹੈ।੧।ਰਹਾਉ।

(ਹੇ ਪ੍ਰਭੂ !) ਮੁਕਤੀ, ਭੁਗਤੀ ਤੇ ਜੁਗਤੀ ਤੇਰੀ ਸੇਵਾ ਤੋਂ (ਹੀ ਪ੍ਰਾਪਤ ਹੁੰਦੀ ਹੈ, ਪਰ ਇਹ ਸੇਵਾ ਓਹ ਕਰਦਾ ਹੈ) ਜਿਸ ਪਾਸੇ ਤੂੰ ਆਪ ਕਰਾਉਂਦਾ ਹੈਂ। (ਹੇ ਪ੍ਰਭੂ !) ਉਹ ਥਾਂ ਬੈਕੁੰਠ (ਧਾਮ) ਹੈ ਜਿਥੇ ਤੇਰਾ ਕੀਰਤਨ ਹੁੰਦਾ ਹੈ, ਤੂੰ ਆਪ ਹੀ (ਹਿਰਦੇ ਅੰਦਰ) ਕੀਰਤਨ ਕਰਨ ਦੀ ਸ਼ਰਧਾ ਲਾਉਂਦਾ (ਪੈਦਾ ਕਰਦਾ) ਹੈਂ।੨।

(ਹੇ ਪ੍ਰਭੂ ! ਕਿਰਪਾ ਕਰ, ਮੈਂ ਤੇਰਾ) ਨਾਮ ਸਿਮਰ ਸਿਮਰ ਕੇ ਜੀਉਂਦਾ ਰਹਾਂ, (ਮੇਰਾ) ਮਨ ਤੇ ਤਨ ਨਿਹਾਲ ਹੋ ਜਾਵੇ। ਹੇ ਮੇਰੇ ਦੀਨ ਦਇਆਲੂ ਸਤਿਗੁਰੂ ! (ਮੇਰੇ ਤੇ ਮਿਹਰ ਕਰ ਕਿ ਮੈਂ) ਤੇਰੇ ਸੋਹਣੇ ਚਰਨ ਧੋ ਧੋ ਕੇ (ਪੀਂਦਾ ਰਹਾਂ)।੩।

ਮੈਂ ਉਸ ਘੜੀ ਤੋਂ ਸਦਕੇ ਜਾਂਦਾ ਹਾਂ ਜਿਸ ਵੇਲੇ ਮੈਂ ਤੇਰੇ ਦਰ ਉਤੇ ਆਇਆ। (ਤੱਤ ਇਹ ਹੈ ਕਿ) ਨਾਨਕ ਉਤੇ ਪ੍ਰਭੂ ਕਿਰਪਾਲ ਹੋਏ (ਜਿਸ ਦੇ ਫਲਸਰੂਪ ਮੈਂ) ਪੂਰਾ ਸਤਿਗੁਰੂ ਪਾ ਲਿਆ।੪।੮।੫੫।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਿਚ ਜੋ ਭਾਵਨਾ ਅੰਕਿਤ ਕੀਤੀ ਸੀ, ਉਸ ਨੂੰ "ਸਤਿਗੁਰੂ ਦੇਉ ਪਰਤਖਿ ਹਰਿ ਮੂਰਤਿ" (ਪੰਨਾ ੧੨੬੪) ਦੇ ਰੂਪ ਵਿੱਚ ਦਰਸਾ ਰਹੇ ਹਨ। ਸਤਿਗੁਰੂ ਨੂੰ ਮਿਲ ਕੇ ਤਨ ਮਨ ਨਿਹਾਲ ਹੋ ਜਾਂਦਾ ਹੈ। ਸਚਮੁਚ ਉਹ ਘੜੀ ਸੁਹਾਵੀ ਹੈ ਜਿਸ ਵੇਲੇ ਸਿੱਖ ਨੂੰ ਸਤਿਗੁਰੂ ਦੇ ਦਰਸ਼ਨ ਹੁੰਦੇ ਹਨ। ਫਿਰ ਸਿੱਖ ਨਾਮ ਜਪਦਾ, ਕੀਰਤਨ ਕਰਦਾ, ਸੁਣਦਾ ਅਤੇ ਸ਼ਰਧਾ ਨਾਲ ਗੁਰੂ ਦੀ ਚਰਨੀ ਲਗਦਾ ਹੈ।

**ਸੂਹੀ ਮਹਲਾ ੫॥ ਤੁਧੁ ਚਿਤਿ ਆਏ ਮਹਾ ਅਨੰਦਾ, ਜਿਸੁ ਵਿਸਰਹਿ ਸੋ ਮਰਿ ਜਾਏ॥ ਦਇਆਲੁ ਹੋਵਹਿ ਜਿਸੁ ਊਪਰਿ ਕਰਤੇ, ਸੋ ਤੁਧੁ ਸਦਾ ਧਿਆਏ॥੧॥ ਮੇਰੇ ਸਾਹਿਬ ! ਤੂੰ ਮੈ ਮਾਣੁ ਨਿਮਾਣੀ॥ ਅਰਦਾਸਿ ਕਰੀ ਪ੍ਰਭ ਅਪਨੇ ਆਗੈ, ਸੁਣਿ ਸੁਣਿ ਜੀਵਾ ਤੇਰੀ ਬਾਣੀ॥੧॥ਰਹਾਉ॥ ਚਰਣ ਧੂੜਿ ਤੇਰੇ ਜਨ ਕੀ ਹੋਵਾ, ਤੇਰੇ ਦਰਸਨ ਕਉ ਬਲਿ ਜਾਈ॥ ਅੰਮ੍ਰਿਤ ਬਚਨ ਰਿਦੈ ਉਰਿਧਾਰੀ, ਤਉ ਕਿਰਪਾ ਤੇ ਸੰਗੁ ਪਾਈ॥੨॥ ਅੰਤਰ ਕੀ ਗਤਿ ਤੁਧੁ ਪਹਿ ਸਾਰੀ, ਤੁਧੁ ਜੇਵਡੁ ਅਵਰੁ ਨ ਕੋਈ॥ ਜਿਸਨੋ ਲਾਇ ਲੈਹਿ ਸੋ ਲਾਗੈ, ਭਗਤੁ ਤੁਹਾਰਾ ਸੋਈ॥੩॥ ਦੁਇ ਕਰ ਜੋੜਿ ਮਾਗਉ ਇਕੁ ਦਾਨਾ, ਸਾਹਿਬਿ ਤੁਠੈ ਪਾਵਾ॥ ਸਾਸਿ ਸਾਸਿ ਨਾਨਕ ਆਰਾਧੇ, ਆਠ ਪਹਰ ਗੁਣ ਗਾਵਾ॥੪॥੯॥੫੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਿਸਰਹਿਂ, ਹੋਵਹਿਂ, ਜੀਵਾਂ, ਹੋਵਾਂ, ਜਾਈਂ, ਉਰਿਧਾਰੀਂ, ਪਾਈਂ, ਸਾਰੀਂ, ਲੈਹਿਂ, ਮਾਗਉਂ, ਪਾਵਾਂ, ਗਾਵਾਂ।

**ਪਦ ਅਰਥ :** ਚਿਤਿ=ਚਿਤ ਵਿੱਚ। ਮਹਾ ਅਨੰਦ=ਵੱਡਾ ਆਤਮਿਕ ਅਨੰਦ। ਵਿਸਰਹਿ=ਵਿਸਰ ਜਾਂਦਾ ਹੈ। ਦਇਆਲੂ ਹੋਵਹਿ=ਤੂੰ ਦਇਆਲ ਹੁੰਦਾ ਹੈਂ। ਮੇਰੇ ਸਾਹਿਬ=ਹੇ ਮੇਰੇ ਮਾਲਕ !। ਨਿਮਾਣੀ=ਨਿਮਾਣੀ ਨਿਤਾਣੀ ਦਾ। ਕਰੀ=ਮੈਂ ਕਰਦੀ ਹਾਂ। ਸੁਣਿ=ਸੁਣ ਕੇ। ਜੀਵਾਂ=ਮੈਂ ਜੀਉਂਦੀ ਹਾਂ। ਬਲਿ ਜਾਈ=ਸਦਕੇ ਜਾਵਾਂ। ਉਰਿਧਾਰੀ=ਟਿਕਾਵਾਂ। ਪਾਈ=ਮੈਂ ਪਾਵਾਂ। ਸਾਰੀ=ਦਸ ਦਿਤੀ, ਬਿਆਨ ਕਰ ਦਿੱਤੀ ਹੈ। ਲਾਇ ਲੈਹਿ=ਲਾ ਲੈਂਦਾ ਹੈ। ਮਾਗਉ=ਮੈਂ ਮੰਗਦਾ ਹਾਂ। ਤੁਠੈ=ਪ੍ਰਸੰਨ ਹੋਣ ਤੇ। ਪਾਵਾ=ਮੈਂ ਪ੍ਰਾਪਤ ਕਰਾਂ। ਗਾਵਾ=ਮੈਂ ਗਾਵਾਂ।

**ਅਰਥ :** (ਹੇ ਮਾਲਕ !) ਤੇਰੇ ਚਿਤ ਵਿਚ ਆਉਣ ਨਾਲ ਵੱਡਾ (ਆਤਮਿਕ) ਅਨੰਦ (ਹੁੰਦਾ ਹੈ) ਜਿਸ ਨੂੰ (ਤੂੰ) ਵਿਸਰ ਜਾਂਦਾ ਹੈਂ, ਉਹ (ਜੀਵ) ਮਰ ਜਾਂਦਾ ਹੈ। ਹੇ ਕਰਤਾਰ ! ਜਿਸ ਉਤੇ (ਤੁਸੀਂ) ਦਇਆਲੂ ਹੁੰਦੇ ਹੋ, ਓਹ (ਜੀਵ) ਸਦਾ ਤੁਹਾਨੂੰ ਧਿਆਉਂਦਾ ਹੈ।੧।

ਹੇ ਮੇਰੇ ਮਾਲਕ ! ਮੈਂ ਨਿਮਾਣੀ ਦਾ ਤੂੰ ਹੀ ਮਾਣ ਹੈਂ। ਪ੍ਰਭੂ (ਮੈਂ) ਤੇਰੇ ਅੱਗੇ ਅਰਦਾਸਿ ਕਰਦੀ ਹਾਂ (ਕਿਰਪਾ ਕਰੋ ਕਿ ਮੈਂ) ਤੁਹਾਡੀ ਅੰਮ੍ਰਿਤ ਬਾਣੀ ਸੁਣ ਸੁਣ ਕੇ ਜੀਉਂਦੀ ਰਹਾਂ।੧।ਰਹਾਉ।

(ਹੇ ਸਾਹਿਬ ! ਮੈਂ) ਤੇਰੇ ਦਾਸਾਂ ਦੀ ਚਰਨ ਧੂੜ ਹੋ ਜਾਵਾਂ (ਅਤੇ) ਤੇਰੇ ਦਰਸ਼ਨ ਤੋਂ ਬਲਿਹਾਰ ਜਾਵਾਂ। (ਤੁਹਾਡੇ) ਅੰਮ੍ਰਿਤ ਬਚਨ (ਆਪਣੇ) ਹਿਰਦੇ ਵਿਚ ਟਿਕਾਵਾਂ (ਅਤੇ) ਤੇਰੀ ਕਿਰਪਾ ਨਾਲ (ਤੇਰਾ) ਸੰਗ ਪ੍ਰਾਪਤ ਕਰਾਂ।੨।

(ਹੇ ਪ੍ਰਭੂ ! ਮੈਂ ਆਪਣੇ) ਅੰਦਰ ਦੀ ਹਾਲਤ ਤੇਰੇ ਪਾਸ ਦਸ ਦਿਤੀ ਹੈ (ਕਿਉਂਕਿ) ਤੇਰੇ ਵਰਗਾ ਵੱਡਾ (ਮੇਰਾ) ਹੋਰ ਕੋਈ (ਹਮਦਰਦ) ਨਹੀਂ ਹੈ। ਜਿਸ ਨੂੰ (ਤੂੰ) ਆਪ ਆਪਣੇ ਨਾਲ ਲਾ ਲੈਂਦਾ ਹੈ (ਭਾਵ ਜੋੜ ਲੈਂਦਾ ਹੈਂ, ਸਹੀ ਅਰਥਾਂ ਵਿੱਚ) ਓਹੀ ਤੁਹਾਡਾ ਭਗਤ ਹੈ।੩।

(ਹੇ ਪ੍ਰਭੂ !) ਮੈਂ ਦੋਵੇਂ ਹੱਥ ਜੋੜ ਕੇ (ਆਪ ਪਾਸੋਂ) ਇਕ ਦਾਨ ਮੰਗਦਾ ਹਾਂ (ਜੋ ਆਪ) ਸਾਹਿਬ (ਜੀ) ਦੇ ਪ੍ਰਸੰਨ ਹੋਣ ਤੇ ਪ੍ਰਾਪਤ ਕਰ ਲਵਾਂ। ਨਾਨਕ ਹਰੇਕ ਸੁਆਸ ਨਾਲ (ਤੇਰਾ ਨਾਮ) ਸਿਮਰਦਾ ਰਹੇ (ਅਤੇ) ਅਠੇ ਪਹਿਰ (ਮੈਂ ਤੇਰੇ) ਗੁਣ ਗਾਉਂਦਾ ਰਹਾਂ।੪।੯।੫੬।

ਤੁਸੀਂ ਇਸ (ਜੀਵ ਉਤੇ) ਕਿਰਪਾ ਕਰੋ (ਕਿਉਂਕਿ) ਤੁਹਾਡੀ ਬਖ਼ਸ਼ਿਸ਼ ਅਨੋਖੀ (ਆਪਣੀ ਕਿਸਮ ਦੀ) ਹੈ।੨।

(ਹੇ ਪ੍ਰਭੂ ! ਸਾਰੇ ਜੀਵ) ਤੇਰੇ (ਪੈਦਾ ਕੀਤੇ) ਹੋਏ ਹਨ (ਅਤੇ) ਹਰੇਕ ਸਰੀਰ ਵਿੱਚ ਤੈਨੂੰ ਹੀ ਸਿਮਿਰਆ ਜਾਂਦਾ ਹੈ। ਤੇਰੀ ਅਵਸਥਾ ਤੇ ਮਰਯਾਦਾ, ਤੂੰ ਆਪ ਹੀ ਜਾਣਦਾ ਹੈਂ, (ਤੇਰੀ) ਕੁਦਰਤ ਦਾ ਮੁਲ (ਕਿਸੇ ਪਾਸੋਂ) ਨਹੀਂ ਪਾਇਆ ਜਾ ਸਕਦਾ।੩।

(ਹੇ ਪ੍ਰਭੂ ! ਮੈਂ) ਗੁਣਾਂ ਤੋਂ ਹੀਣ, ਮੂਰਖ ਤੇ ਬੇ-ਸਮਝ ਹਾਂ, ਕਰਮ ਤੇ ਧਰਮ (ਆਦਿ ਕੁਝ ਭੀ ਕਰਨਾ ਨਹੀਂ ਜਾਣਦਾ। (ਬੱਸ, ਤੁਸੀਂ ਆਪਣੀ) ਮਿਹਰ ਕਰੋ ਕਿ ਨਾਨਕ (ਤੇਰੇ) ਗੁਣ ਗਾਉਂਦਾ ਰਹੇ (ਅਤੇ) ਤੇਰਾ ਭਾਣਾ (ਇਸ ਨੂੰ) ਮਿੱਠਾ ਲਗਦਾ ਰਹੇ।੪।੬।੫੩।

## ਸਾਰੰਸ਼ ਅਤੇ ਸਿਧਾਂਤ

ਜਦੋਂ ਸ੍ਰਿਸ਼ਟੀ ਹੋਂਦ ਵਿੱਚ ਨਹੀਂ ਸੀ ਆਈ ਓਦੋਂ ਮਨੁੱਖ ਕਿਹੜਾ ਕਰਮ ਕਰਦਾ ਸੀ? ਇਸ ਬਾਰੇ ਵਿਸਥਾਰ ਲਈ ਪੜ੍ਹੋ "ਸੁਖਮਨੀ ਸਾਹਿਬ ਦੀ 21ਵੀਂ ਅਸ਼ਟਪਦੀ:-

**ਜਬ ਅਕਾਰ ਇਹੁ ਕਛੁ ਨ ਦ੍ਰਿਸਟੇਤਾ॥ ਪਾਪ ਪੁੰਨ ਤਬ ਕਹ ਤੇ ਹੋਤਾ॥**

ਸਾਰੇ ਸ਼ਬਦ ਦਾ ਸਾਰ ਇਹ ਹੈ ਕਿ ਪ੍ਰਭੂ ਦਾ ਖੇਲ ਪ੍ਰਭੂ ਆਪ ਜਾਣਦਾ ਹੈ। ਸਭ ਦਾ ਆਦਿ ਇੱਕ ਪਰਮੇਸ਼ਰ ਹੈ, ਉਸ ਅਗੇ ਇਉਂ ਅਰਦਾਸਿ ਕਰਨੀ ਹੀ ਉਚਿਤ ਹੈ:-

**ਨਿਰਗੁਣ ਮੁਗਧੁ ਅਜਾਣੁ ਅਗਿਆਨੀ, ਕਰਮ ਧਰਮ ਨਹੀ ਜਾਣਾ॥**
**ਦਇਆ ਕਰਹੁ ਨਾਨਕੁ ਗੁਣ ਗਾਵੈ, ਮਿਠਾ ਲਗੈ ਤੇਰਾ ਭਾਣਾ॥**

ਜੇ ਇਹ ਸਮਝ ਆ ਜਾਵੇ ਕਿ ਮੇਰੇ ਤੋਂ ਕੁਝ ਨਹੀਂ ਹੁੰਦਾ, ਮੈਂ ਬਲਹੀਣ ਹਾਂ, ਤਾਂ ਹਉਮੈ ਦਾ ਸਹਜੇ ਹੀ ਅਭਾਵ ਹੋ ਜਾਵੇਗਾ।

**ਸੂਹੀ ਮਹਲਾ ੫॥ ਭਾਗਠੜੇ ਹਰਿ ਸੰਤ ਤੁਮਾਰੇ ਜਿਨ ਘਰਿ ਧਨੁ ਹਰਿਨਾਮਾ॥ ਪਰਵਾਣੁ ਗਣੀ ਸੇਈ ਇਹ ਆਏ, ਸਫਲ ਤਿਨਾ ਕੇ ਕਾਮਾ॥੧॥ ਮੇਰੇ ਰਾਮ ! ਹਰਿ ਜਨ ਕੈ ਹਉ ਬਲਿ ਜਾਈ॥ ਕੇਸਾ ਕਾ ਕਰਿ ਚਵਰੁ ਢੁਲਾਵਾ, ਚਰਣਧੂੜਿ ਮੁਖਿ ਲਾਈ॥੧॥ਰਹਾਉ। ਜਨਮ ਮਰਣ ਦੁਹਹੂ ਮਹਿ ਨਾਹੀਂ, ਜਨ ਪਰਉਪਕਾਰੀ ਆਏ॥ ਜੀਅ ਦਾਨੁ ਦੇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ॥੨॥ ਸਚਾ ਅਮਰੁ ਸਚੀ ਪਾਤਿਸਾਹੀ, ਸਚੇ ਸੇਤੀ ਰਾਤੇ॥ ਸਚਾ ਸੁਖੁ ਸਚੀ ਵਡਿਆਈ, ਜਿਸ ਕੇ ਸੇ ਤਿਨਿ ਜਾਤੇ॥੩॥ ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੇ ਪੀਸਣੁ ਪੀਸਿ ਕਮਾਵਾ॥ ਨਾਨਕ ਕੀ ਪ੍ਰਭ ਪਾਸਿ ਬੇਨੰਤੀ, ਤੇਰੇ ਜਨ ਦੇਖਣੁ ਪਾਵਾ॥੪॥੭॥੫੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਾਮਾਂ, ਹਉਂ, ਜਾਈਂ, ਢੁਲਾਵਾਂ, ਲਾਈਂ, ਦੁਹਹੂੰ, ਮਹਿੰ, ਨਾਹੀਂ, ਫੇਰੀਂ, ਢੋਵਾਂ, ਕਮਾਵਾਂ, ਪਾਵਾਂ।

**ਪਦ ਅਰਥ :** ਭਾਗਠੜੇ=ਭਾਗਾਂ ਵਾਲੇ। ਘਰਿ=ਹਿਰਦੇ ਵਿੱਚ। ਗਣੀ=ਗਿਣੇ ਜਾਂਦੇ ਹਨ। ਕਾਮਾ=ਕੰਮ। ਬਲ ਜਾਈ=ਸਦਕੇ ਜਾਵਾਂ। ਕਰਿ=ਬਾਣਾ ਕੇ। ਢੁਲਾਵਾ=ਝੁਲਾਵਾਂ। ਮੁਖਿ=ਮੱਥੇ ਤੇ।

ਲਾਈ=ਮੈਂ ਲਾਵਾਂ। ਦੁਹਹੂ ਮਹਿ=ਦੋਹਾਂ ਵਿਚ। ਪਰਉਪਕਾਰੀ=ਦੂਜਿਆ ਦਾ ਭਲਾ ਕਰਨ ਵਾਲੇ। ਜੀਅ ਦਾਨੁ=ਆਤਮਿਕ ਜੀਵਨ ਦਾ ਦਾਨ। ਦੇ=ਦੇ ਕੇ। ਲਾਇਨਿ=ਲਾਂਦੇ ਹਨ। ਲੈਨਿ=ਲੈਂਦੇ ਹਨ। ਅਮਰੁ=ਹੁਕਮ। ਸਚੇ ਸੇਤੀ=ਸਚੇ (ਪਰਮੇਸ਼ਰ) ਨਾਲ। ਰਾਤੇ=ਰੰਗੇ ਰਹਿੰਦੇ ਹਨ। ਜਿਸ ਕੇ ਸੇ=ਜਿਸ (ਪਰਮਾਤਮਾ) ਦੇ ਸਨ। ਤਿਨਿ=ਉਸ (ਪਰਮਾਤਮਾ) ਨੇ ਜਾਤੇ=ਪਛਾਣੇ। ਫੇਰੀ=ਮੈਂ ਫੇਰਾਂ,ਝੁਲਾਵਾਂ। ਹਰਿ ਜਨ ਕੈ=ਹਰੀ ਦੇ ਜਨ ਲਈ। ਪੀਸਣੁ=ਚੱਕੀ। ਪੀਸਿ=ਪੀਹ ਕੇ। ਕਮਾਵਾ=ਮੈਂ ਸੇਵਾ ਕਰਾਂ। ਦੇਖਣੁ ਪਾਵਾ=ਦਰਸ਼ਨ ਕਰਦਾ ਰਹਾਂ।

**ਅਰਥ :** ਹੇ ਹਰੀ ! ਤੇਰੇ ਸੰਤ ਵੱਡੇ ਭਾਗਾਂ ਵਾਲੇ ਹਨ ਜਿਨ੍ਹਾਂ ਦੇ (ਹਿਰਦੇ ਰੂਪੀ) ਘਰ ਵਿਚ (ਤੈਂ) ਹਰੀ ਦਾ ਨਾਮ ਧਨ (ਟਿਕਿਆ ਹੋਇਆ ਹੈ)। (ਜਗਤ ਵਿੱਚ) ਆਏ ਓਹ ਹੀ ਪ੍ਰਮਾਣੀਕ ਗਿਣੇ ਜਾਂਦੇ ਹਨ ਉਨ੍ਹਾਂ ਦੇ ਕੀਤੇ (ਹੋਏ ਸਾਰੇ) ਕੰਮ ਹੀ ਸਫਲ ਹਨ।੧।

ਹੇ ਮੇਰੇ ਰਾਮ ! ਮੈਂ ਹਰੀ ਜਨ ਤੋਂ ਸਦਕੇ ਜਾਵਾਂ (ਮੇਰਾ ਚਿਤ ਕਰਦਾ ਹੈ ਕਿ ਮੈਂ ਆਪਣੇ) ਕੇਸਾਂ ਦਾ ਚਵਰ ਬਣਾ ਕੇ (ਉਹਨਾਂ ਉਤੇ) ਝੁਲਾਵਾਂ (ਅਤੇ ਉਹਨਾਂ ਦਾ) ਚਰਨਾ ਦੀ ਧੂੜੀ (ਆਪਣੇ) ਮੱਥੇ ਉਤੇ ਲਾਵਾਂ।੧।ਰਹਾਉ।

(ਹੇ ਭਾਈ ! ਪਰਮੇਸ਼ਰ ਦੇ ਸੰਤ) ਜਨ, ਜਨਮ ਤੇ ਮਰਨ ਵਿੱਚ ਨਹੀਂ ਆਉਂਦੇ (ਉਹ ਸੰਤ) ਜਨ ਦੂਜਿਆਂ ਦਾ ਭਲਾ ਕਰ ਲਈ (ਜਗਤ ਤੇ) ਆਏ ਹਨ। (ਓਹ) ਜੀਵਨ-ਦਾਨ ਦੇ ਕੇ (ਲੋਕਾਂ ਨੂੰ ਪ੍ਰਭੂ ਦੀ ਪ੍ਰੇਮਾ) ਭਗਤੀ ਵਿਚ ਲਾਉਂਦੇ ਹਨ (ਅਤੇ ਵਿਛੁੜਿਆਂ ਨੂੰ) ਹਰੀ ਨਾਲ ਮਿਲਾ ਲੈਂਦੇ ਹਨ।੨।

(ਹੇ ਭਾਈ ! ਪ੍ਰਭੂ ਪਾਤਿਸ਼ਾਹ ਦਾ) ਸੱਚਾ ਹੁਕਮ ਹੈ, (ਉਸ ਦੀ) ਪਾਤਿਸ਼ਾਹੀ ਸਦਾ ਕਾਇਮ ਦਾਇਮ ਹੈ (ਅਤੇ ਉਹ ਸੰਤ ਪਿਆਰੇ) ਸਚੇ (ਪਰਮੇਸ਼ਰ ਦੇ ਪ੍ਰੇਮ) ਨਾਲ ਰੰਗੇ ਰਹਿੰਦੇ ਹਨ। (ਉਹਨਾਂ ਨੂੰ) ਸੱਚਾ (ਸਦੀਵੀਂ) ਸੁਖ, ਸਦੀਵੀ ਵਡਿਆਈ (ਮਿਲਦੀ ਹੈ ਅਤੇ) ਜਿਸ (ਪਰਮਾਤਮਾ) ਦੇ ਉਹ (ਸੇਵਕ) ਸਨ, ਉਸ (ਪਰਮਾਤਮਾ) ਨੇ ਪਛਾਣ ਲਏ ਹਨ (ਭਾਵ ਸੱਚੀ ਦਰਗਾਹ ਵਿੱਚ ਪਰਵਾਨੇ ਗਏ ਹਨ)।੩।

(ਹੇ ਭਾਈ !) ਮੈਂ ਪੱਖਾਂ ਝਲਾਂ, ਪਾਣੀ ਢੋਆਂ (ਅਤੇ) ਹਰੀ ਜਨਾ ਲਈ ਚੱਕੀ ਪੀਸ ਕੇ (ਉਨ੍ਹਾਂ ਦੀ) ਸੇਵਾ ਕਰਾਂ। ਨਾਨਕ ਦੀ ਪ੍ਰਭੂ ਆਸ (ਇਹ) ਬੇਨਤੀ ਹੈ (ਕਿ ਹੇ ਪ੍ਰਭੂ ! ਮੈਂ) ਤੇਰੇ (ਸੰਤ) ਜਨਾ ਦਾ ਦਰਸ਼ਨ ਕਰਦਾ ਰਹਾਂ।੪।੭।੫੪।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਰੰਗ ਵਿੱਚ ਰੰਗੇ ਹਰਿ-ਜਨ (ਭਾਵ ਸਤਿਗੁਰੂ) ਜੀਅ-ਦਾਨ ਦੇ ਕੇ ਪ੍ਰੇਮਾ-ਭਗਤੀ ਵਲ ਲਾਉਂਦੇ ਹਨ ਜਿਸ ਦੇ ਫਲਸਰੂਪ ਜਨਮਾਂ ਜਨਮਾਂ ਤੋਂ ਵਿਛੜੇ ਜੀਵ ਦਾ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ। ਹਰੀ ਤੇ ਹਰੀ ਜਨ ਵਿਚ ਕੋਈ ਭਿੰਨ ਭੇਦ ਨਹੀਂ ਹੁੰਦਾ। ਓਹ ਪਰਉਪਕਾਰੀ ਜੀਉੜੇ ਪ੍ਰਭੂ ਦੇ ਭੇਜੇ ਹੋਏ ਜਗਤ ਵਿਚ ਨਾਮ ਜਪਾਉਣ ਲਈ ਆਏ ਹਨ। ਹੇ ਪ੍ਰਭੂ ! ਸਾਡੇ ਤੇ ਮਿਹਰ ਕਰੋ, ਸਾਡੇ ਅੰਦਰ ਵੀ "ਤੇਰੇ ਜਨ ਦੇਖਣੁ ਪਾਵਾ" ਦੀ ਹੁੱਬ, ਸੇਵਾ ਕਰਨ ਦਾ ਚਾਅ ਤੇ ਉਮਾਹ ਪੈਦਾ ਹੋਵੇ।

**ਸੂਹੀ ਮਹਲਾ ੫ ॥ ਪਾਰਬ੍ਰਹਮ ਪਰਮੇਸਰ ਸਤਿਗੁਰ, ਆਪੇ ਕਰਣੈਹਾਰਾ॥ ਚਰਣ ਧੂੜਿ ਤੇਰੀ, ਸੇਵਕੁ ਮਾਗੈ, ਤੇਰੇ ਦਰਸਨ ਕਉ ਬਲਿਹਾਰਾ॥੧॥ ਮੇਰੇ ਰਾਮਰਾਇ ! ਜਿਉ ਰਾਖਹਿ ਤਿਉ ਰਹੀਐ॥ ਤੁਧੁ ਭਾਵੈ ਤਾ ਨਾਮੁ ਜਪਾਵਹਿ, ਸੁਖੁ ਤੇਰਾ ਦਿਤਾ ਲਹੀਐ॥੧॥ਰਹਾਉ॥ ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ, ਜਿਸ ਤੂੰ ਆਪਿ ਕਰਾਇਹਿ॥ ਤਹਾ ਬੈਕੁੰਠੁ, ਜਹ ਕੀਰਤਨੁ, ਤੇਰਾ, ਤੂੰ ਆਪੇ ਸਰਧਾ ਲਾਇਹਿ॥੨॥ ਸਿਮਰਿ**

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚੋਂ "ਸੁਣਿ ਸੁਣਿ ਜੀਵਾ ਤੇਰੀ ਬਾਣੀ" ਅਤੇ "ਆਠ ਪਹਰ ਗੁਣ ਗਾਵਾ" ਵਾਲੀ ਅਰਦਾਸਿ ਦੇ ਸੁੰਦਰ ਦਰਸ਼ਨ ਹੁੰਦੇ ਹਨ। ਪੰਚਮ ਗੁਰਦੇਵ ਪਰਮੇਸ਼ਰ ਅਤੇ ਉਸ ਦੇ ਪਠਾਏ ਸਤਿਗੁਰੂ ਦੇ ਦਰਸ਼ਨਾਂ ਤੋਂ ਬਲਿਹਾਰ ਜਾਂਦੇ ਹਨ। ਸਿਧਾਂਤ ਇਹ ਹੈ ਕਿ ਪਰਮੇਸ਼ਰ ਦੀ ਯਾਦ ਵਿੱਚ ਮਹਾਂ ਅਨੰਦ ਹੈ ਅਤੇ ਉਸ ਦੇ ਵਿਸਰਣ ਨਾਲ ਮਨੁੱਖ ਦੁਖਦਾਈ ਮੌਤ ਦਾ ਸ਼ਿਕਾਰ ਹੁੰਦਾ ਹੈ।

**ਸੂਹੀ ਮਹਲਾ ੫॥ ਜਿਸ ਕੇ ਸਿਰ ਊਪਰਿ ਤੂੰ ਸੁਆਮੀ, ਸੋ ਦੁਖੁ ਕੈਸਾ ਪਾਵੈ॥ ਬੋਲਿ ਨ ਜਾਣੈ ਮਾਇਆ ਮਦਿ ਮਾਤਾ, ਮਰਣਾ ਚੀਤਿ ਨ ਆਵੈ॥੧॥ ਮੇਰੇ ਰਾਮਰਾਇ ! ਤੂੰ ਸੰਤਾ ਕਾ ਸੰਤ ਤੇਰੇ॥ ਤੇਰੇ ਸੇਵਕ ਕਉ ਭਉ ਕਿਛੁ ਨਾਹੀਂ, ਜਮੁ ਨਹੀ ਆਵੈ ਨੇਰੇ॥੧॥ਰਹਾਉ॥ ਜੋ ਤੇਰੈ ਰੰਗਿ ਰਾਤੇ ਸੁਆਮੀ, ਤਿਨ ਕਾ ਜਨਮ ਮਰਣ ਦੁਖੁ ਨਾਸਾ॥ ਤੇਰੀ ਬਖਸ ਨ ਮੇਟੈ ਕੋਈ, ਸਤਿਗੁਰ ਕਾ ਦਿਲਾਸਾ॥੨॥ ਨਾਮੁ ਧਿਆਇਨਿ ਸੁਖ ਫਲ ਪਾਇਨਿ, ਆਠ ਪਹਰ ਆਰਾਧਹਿ॥ ਤੇਰੀ ਸਰਣਿ ਤੇਰੈ ਭਰਵਾਸੈ, ਪੰਚ ਦੁਸਟ ਲੈ ਸਾਧਹਿ॥੩॥ ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ, ਸਾਰ ਨ ਜਾਣਾ ਤੇਰੀ॥ ਸਭ ਤੇ ਵਡਾ ਸਤਿਗੁਰ ਨਾਨਕੁ, ਜਿਨਿ ਕਲ ਰਾਖੀ ਮੇਰੀ॥੪॥੧੦॥੫੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਸੰਤਾਂ, ਨਹੀਂ, ਆਰਾਧਹਿਂ, ਸਾਧਹਿਂ।

**ਪਦ ਅਰਥ**: ਸੁਆਮੀ=ਹੇ ਮਾਲਕ !। ਬੋਲਿ=ਬੋਲ ਕੇ। ਨਾ ਜਾਣੈ=ਨਹੀਂ ਸਮਝਦਾ। ਮਾਇਆ ਮਦਿ ਮਾਤਾ=ਮਾਇਆ ਦੇ ਨਸ਼ੇ ਵਿੱਚ ਮਤਾ ਹੋਇਆ। ਮਰਣਾ=ਮੌਤ। ਚੀਤਿ=ਚਿਤ ਵਿੱਚ। ਨੇਰੈ=ਨੇੜੇ। ਤੇਰੈ ਰੰਗਿ=ਤੇਰੇ ਪ੍ਰੇਮ ਵਿੱਚ। ਰਾਤੇ=ਰੰਗੇ ਹੋਏ। ਨਾਸਾ=ਨਾਸ਼ ਹੋ ਜਾਂਦਾ ਹੈ। ਦਿਲਾਸਾ=ਭਰੋਸਾ, ਧੀਰਜ। ਧਿਆਇਨਿ=ਧਿਆਉਂਦੇ ਹਨ। ਪਾਇਨਿ=ਪਾਉਂਦੇ ਹਨ। ਆਰਾਧਹਿ=ਅਰਾਧਦੇ (ਸਿਮਰਦੇ) ਹਨ। ਭਰਵਾਸੈ=ਆਸਰੇ ਨਾਲ। ਪੰਚ ਦੁਸਟ=ਕਾਮ ਕ੍ਰੋਧ ਆਦਿ ਪੰਜ ਵੈਰੀ। ਲੈ=ਫੜ ਕੇ। ਸਾਧਹਿ=ਸਾਧ ਲੈਂਦੇ ਹਨ ਭਾਵ ਵਸ ਵਿੱਚ ਕਰ ਲੈਂਦੇ ਹਨ। ਗਿਆਨੁ=ਗੁਰੂ ਸ਼ਬਦ ਦੀ ਸੋਝੀ। ਧਿਆਨੁ=ਸੁਰਤਿ ਦਾ ਇਕ ਨਿਸ਼ਾਨੇ ਤੇ ਜੁੜਨਾ। ਸਾਰ=ਸੋਝੀ। ਜਿਨਿ=ਜਿਸ (ਗੁਰੂ) ਨੇ। ਕਲ=ਸ਼ਕਤੀ।

**ਅਰਥ :** ਹੇ ਮਾਲਕ ! ਜਿਸ (ਜੀਵ) ਦੇ ਸਿਰ ਉਤੇ (ਤੇਰਾ ਹੱਥ ਹੈ) ਓਹ (ਮਨੁੱਖ) ਕਿਸ ਤਰ੍ਹਾਂ ਦੁਖ ਪਾ ਸਕਦਾ ਹੈ ? (ਭਾਵ ਉਸ ਦੇ ਨੇੜੇ ਕੋਈ ਦੁਖ ਨਹੀਂ ਆ ਸਕਦਾ, ਕਿਉਂਕਿ ਉਹ) ਮਾਇਆ ਦੇ ਨਸ਼ੇ ਨਾਲ ਮਤੇ ਹੋਏ (ਕੌੜੇ) ਬੋਲ ਬੋਲਣੇ ਜਾਣਦਾ ਹੀ ਨਹੀਂ (ਅਤੇ) ਨਾ ਹੀ ਮਰਣਾ (ਉਸ ਦੇ) ਚਿਤ ਵਿੱਚ ਆਉਂਦਾ ਹੈ (ਭਾਵ ਉਹ ਮੌਤ ਤੋਂ ਨਿਡਰ ਹੋ ਜਾਂਦਾ ਹੈ)।੧।

ਹੇ ਮੇਰੇ ਰਾਮ ਰਾਜੇ ਵਾਹਿਗੁਰੂ ! ਤੋਂ (ਆਪਣੇ) ਸੰਤਾਂ ਦਾ (ਸਹਾਈ) ਹੈਂ (ਅਤੇ) ਸੰਤ ਤੇਰੇ (ਆਸਰੇ ਰਹਿੰਦੇ ਹਨ)। (ਹੇ ਪ੍ਰਭੂ !) ਤੇਰੇ ਸੇਵਕ ਨੂੰ (ਮੌਤ ਦਾ) ਡਰ ਨਹੀਂ ਲਗਦਾ (ਅਤੇ) ਨਾ ਹੀ ਜਮ ਉਸ ਦੇ ਨੇੜੇ ਢੁਕਦਾ ਹੈ।੧।ਰਹਾਉ।

ਹੇ ਮਾਲਕ ! ਜਿਹੜੇ (ਮਨੁੱਖ) ਤੇਰੇ ਪ੍ਰੇਮ ਵਿਚ ਰੰਗੇ ਹੋਏ ਹਨ, ਉਨ੍ਹਾਂ ਦਾ ਜੰਮਣ ਮਰਨ ਦਾ ਦੁਖ ਨਾਸ਼ ਹੋ ਗਿਆ ਹੈ। (ਹੇ ਪ੍ਰਭੂ !) ਤੇਰੀ ਬਖ਼ਸ਼ਿਸ਼ ਨੂੰ ਕੋਈ ਮੇਟ ਨਹੀਂ ਸਕਦਾ (ਕਿਉਂਕਿ ਉਨ੍ਹਾਂ

ਨੂੰ) ਸਤਿਗੁਰੂ ਦਾ ਦਿਲਾਸਾ (ਪ੍ਰਾਪਤ ਹੋ ਗਿਆ ਹੈ)।੨।

(ਹੇ ਪ੍ਰਭੂ ! ਤੇਰੇ ਸੰਤ) ਨਾਮ ਨੂੰ ਧਿਆਉਂਦੇ ਹਨ, (ਅਤੇ ਆਤਮਿਕ ਅਨੰਦ ਦਾ) ਸੁਖ ਫਲ ਪਾਉਂਦੇ ਹਨ (ਉਹ) ਅਠੇ ਪਹਿਰ (ਤੇਰੀ) ਅਰਾਧਨਾ ਕਰਦੇ ਹਨ। (ਓਹ) ਤੇਰੀ ਸ਼ਰਨ ਵਿੱਚ, ਤੇਰੇ ਭਰੋਸੇ ਵਿੱਚ, ਪੰਜਾਂ ਕਾਮਦਿਕਾਂ ਵੈਰੀਆਂ ਨੂੰ ਸਾਧ ਲੈਂਦੇ ਹਨ (ਭਾਵ ਕਾਬੂ ਕਰ ਲੈਂਦੇ ਹਨ)।੩।

(ਹੇ ਪ੍ਰਭੂ !) ਮੈਂ (ਤੇਰੇ ਸ਼ਬਦਾਂ ਦਾ) ਗਿਆਨ ਤੇ ਧਿਆਨ (ਆਦਿ) ਕੋਈ ਸ੍ਰੇਸ਼ਟ ਕਰਮ ਕਰਨਾ ਨਹੀਂ ਜਾਣਦਾ (ਅਤੇ) ਨਾ ਹੀ (ਮੈਂ) ਤੇਰੀ (ਹਸਤੀ ਦੀ) ਸੋਝੀ ਜਾਣਦਾ ਹਾਂ (ਭਾਵ ਮੈਂ ਅਜਾਣ ਹਾਂ)। ਸਭ ਤੋਂ ਵੱਡਾ ਸਤਿਗੁਰੂ ਨਾਨਕ (ਮੈਨੂੰ ਮਿਲ ਪਿਆ) ਜਿਸ ਨੇ (ਆਪਣੀ) ਸ਼ਕਤੀ (ਵਰਤਾ ਕੇ) ਮੇਰੀ (ਲਾਜ) ਰਖ ਲਈ ਹੈ।੪।੧੦।੫੭।

## ਅਰਥ ਭੇਦ ਅਤੇ ਨਿਰਣੈ

**ਬੋਲਿ ਨ ਜਾਣੈ ਮਾਇਆ ਮਤਿ ਮਾਤਾ, ਮਰਣਾ ਚੀਤਿ ਨ ਆਵੈ॥**

ਵੱਖ ਵੱਖ ਅਰਥ :

1- (ਜੋ) ਮਾਯਾ ਦੇ ਮਦ ਵਿਚ ਮਸਤ ਹੈ ਅਤੇ (ਜਿਸ ਨੂੰ) ਮਰਣਾ ਚੇਤੇ ਨਹੀਂ ਆਉਂਦਾ ਹੈ (ਉਹ ਤਾਂ) ਬੋਲਣਾ ਭੀ ਨਹੀਂ ਜਾਣਦਾ। [ਪੰ. ਨਰੈਣ ਸਿੰਘ ਅਤੇ ਫ. ਸ.

2- ਮਾਇਆ ਦੇ ਨਸ਼ੇ ਵਿਚ ਹੰਕਾਰਿਆ ਜੀਵ ਬੋਲਣ ਦੀ ਜਾਚ ਨਹੀਂ ਸਿਖਿਆ ਮਿਠਾਸ ਤੇ ਨਿਮਰਤਾ ਦਾ ਪ੍ਰਵੇਸ਼ ਨਹੀਂ ਹੋਇਆ। [ਸ਼ਬਦਾਰਥ

3- ਉਹ ਮਨੁੱਖ ਮਾਇਆ ਦੇ ਨਸ਼ੇ ਵਿੱਚ ਮਸਤ ਹੋ ਕੇ ਤਾਂ ਬੋਲਣਾ ਹੀ ਨਹੀਂ ਜਾਣਦਾ, ਮੌਤ ਦਾ ਸਹਮ ਭੀ ਉਸ ਦੇ ਚਿਤ ਵਿਚ ਨਹੀਂ ਪੈਦਾ ਹੁੰਦਾ। [ਦਰਪਣ

**ਨਿਰਣੈ :** ਰਹਾਉ ਵਾਲੀ ਪੰਕਤੀ ਤੋਂ ਪਤਾ ਚਲਦਾ ਹੈ ਕਿ ਇਹ ਸ਼ਬਦ ਨਿਰੋਲ ਸੰਤ ਪੁਰਸ਼ ਦੀ ਵਡਿਆਈ ਦਾ ਪ੍ਰਤੀਕ ਹੈ। ਆਰੰਭਕ ਪੰਕਤੀ "ਜਿਸ ਕੇ ਸਿਰ ਊਪਰਿ ਤੂ ਸੁਆਮੀ, ਸੋ ਦੁਖੁ ਕੈਸਾ ਪਾਵੈ" ਦੇ ਅਰਥ "ਬੋਲਿ ਨ ਜਾਣੈ ਮਾਇਆ ਮਦ ਮਾਤਾ...." ਨਾਲ ਜੋੜ ਕੇ ਜਿਵੇਂ ਦਰਪਣ ਦੇ ਕਰਤਾ ਨੇ ਕੀਤੇ ਹਨ, ਠੀਕ ਹਨ ਕਿਉਂਕਿ ਇਸ ਸ਼ਬਦ ਵਿੱਚ ਸੰਤ ਤੇ ਮਾਇਆਧਾਰੀ ਦੀ ਸ਼੍ਰੇਣੀ ਦਾ ਪਰਸਪਰ ਕੋਟੀ ਟਾਕਰਾ ਨਹੀਂ ਕੀਤਾ ਗਿਆ। ਸਗੋਂ ਸੰਤ ਦੀ ਨਿਮਰਤਾ ਬਾਰੇ ਰਸੀਲੇ ਤੇ ਮਿਠਾਸ ਵਾਲੇ ਬੋਲਾਂ ਨੂੰ ਸਲਾਹਿਆ ਗਿਆ ਹੈ।

ਕਈ ਪ੍ਰੇਮੀਆਂ ਦੇ ਮਨ ਵਿੱਚ ਇਹ ਸ਼ੰਕਾ ਉਠਦੀ ਹੈ ਕਿ ਇਸ ਪਾਸੇ ਤਾਂ ਇਹ ਆਖਿਆ ਜਾਂਦਾ ਹੈ ਕਿ ਬੰਦਗੀ ਕਰਨ ਵਾਲਾ ਪ੍ਰਭੂ ਦਾ ਸੇਵਕ ਮੌਤ ਨੂੰ ਹਰ ਵੇਲੇ ਯਾਦ ਰਖਦਾ ਹੈ ਅਤੇ ਦੂਜੇ ਪਾਸੇ ਇਹ ਕਹਿੰਦੇ ਹਨ "ਮਰਣਾ ਚੀਤਿ ਨ ਆਵੈ" ਕੀ ਇਹ ਦੋਵੇਂ ਵੀਚਾਰ ਪਰਸਪਰ ਵਿਰੋਧੀ ਨਹੀਂ?

ਮੌਤ ਨੂੰ ਯਾਦ ਰਖਣਾ ਅਤੇ ਮੌਤ ਤੋਂ ਡਰਣਾ ਦੋਵੇਂ ਵਖਰੇ ਵਿਸ਼ੇ ਹਨ। ਰਹਾਉ ਵਾਲੀ ਪੰਕਤੀ ਵਿੱਚ "ਤੇਰੇ ਸੇਵਕ ਕਉ ਭਉ ਕਿਛੁ ਨਾਹੀ' ਤੋਂ ਸਪਸ਼ਟ ਨਿਰਣਾ ਹੋ ਜਾਂਦਾ ਹੈ ਕਿ ਸੰਤ ਨੂੰ ਮੌਤ ਜਾਂ ਜਮ ਦਾ ਕੋਈ ਡਰ ਨਹੀਂ ਹੁੰਦਾ ਕਿਉਂਕਿ ਉਸ ਦੇ ਮਨ ਵਿੱਚ ਪਰਮੇਸ਼ਰ ਦਾ ਨਿਵਾਸ ਹੁੰਦਾ ਹੈ। ਸੋ, ਦੋਹਾਂ ਪੰਕਤੀਆਂ ਦੇ ਅਰਥ ਇਉਂ ਬਣਨਗੇ:-

ਹੇ ਸੁਆਮੀ (ਪ੍ਰਭੂ !) ਜਿਸ (ਮਨੁੱਖ) ਦੇ ਸਿਰ ਉਤੇ ਤੂੰ (ਰਾਖਾ ਹੈਂ) ਉਹ ਮਨੁੱਖ ਕਿਸ ਤਰ੍ਹਾਂ ਦੁਖ ਪਾ ਸਕਦਾ ਹੈ? (ਭਾਵ ਉਹ ਦੁਖ ਨਹੀਂ ਪਾਉਂਦਾ ਕਿਉਂਕਿ ਉਹ) ਮਾਇਆ ਦੇ ਹੰਕਾਰ ਵਿਚ ਮਤੇ ਹੋਏ ਬੋਲ ਬੋਲਣੇ ਜਾਣਦਾ ਹੀ ਨਹੀਂ ਅਤੇ ਨਾ ਹੀ ਮਰਣਾ ਉਸ ਦੇ ਚਿਤ ਵਿਚ ਆਉਂਦਾ ਹੈ ਭਾਵ ਉਹ ਮੌਤ ਤੋਂ ਭੈ ਨਹੀਂ ਖਾਂਦਾ:-

ੳ) **ਡਰਿ ਡਰਿ ਮਰਤੇ, ਜਬ ਜਾਨੀਐ ਦੂਰਿ॥ ਡਰੁ ਚੂਕਾ, ਦੇਖਿਆ ਭਰਪੂਰਿ॥** [ਪੰ. ੧੮੬

ਅ) **ਜਿਹ ਮਰਨੈ, ਸਭੁ ਜਗਤੁ ਤਰਾਸਿਆ॥**
**ਸੋ ਮਰਨਾ, ਗੁਰ ਸਬਦਿ ਪ੍ਰਗਾਸਿਆ॥** [ਪੰਨਾ ੩੨੭

## ਸਾਰੰਸ਼ ਅਤੇ ਸਿਧਾਂਤ

ਜਿਸ ਦੇ ਸਿਰ ਉਤੇ ਪਰਮੇਸ਼ਰ ਦਾ ਹੱਥ ਹੋਵੇ, ਉਸਦੇ ਨੜੇ ਕਿਸੇ ਪ੍ਰਕਾਰ ਦਾ ਦੁਖ ਨਹੀਂ ਆ ਸਕਦਾ, ਉਹ ਦੁਖ ਤੇ ਸੁਖ ਦੋਹਾਂ ਵਲੋਂ ਹੀ ਬੇਪਰਵਾਹ ਹੋ ਜਾਂਦਾ ਹੈ:-

**ਤਾਹਿ ਕਹਾ ਪਰਵਾਹ ਕਾਹੂ ਕੀ, ਜਾ ਕੈ ਬਸੀਸਿ ਧਰਿਓ ਗੁਰਿ ਹਥੁ॥ [ਪੰਨਾ ੧੪੦੫**

ਇਸ ਵਿਸ਼ੇ ਤੇ ਸਾਖੀ ਜਾਂ ਪਰਮਾਣ ਦੇਣਾ ਹੋਵੇ ਤਾਂ ਭਾ. ਬਚਿੱਤਰ ਸਿੰਘ, ਜਿਸ ਨੇ ਮਸਤ ਹਾਥੀ ਨਾਲ ਮੁਕਾਬਲਾ ਕੀਤਾ ਸੀ, ਉਸ ਦਾ ਪ੍ਰਸੰਗ ਪੜ੍ਹ ਕੇ ਸੰਗਤਾਂ ਨੂੰ ਸੁਣਾਓ।

**ਸੂਹੀ ਮਹਲਾ ੫॥ ਸਗਲ ਤਿਆਗਿ ਗੁਰ ਸਰਣੀ ਆਇਆ, ਰਾਖਹੁ ਰਾਖਨਹਾਰੇ॥ ਜਿਤੁ ਤੂ ਲਾਵਹਿ ਤਿਤੁ ਹਮ ਲਾਗਹ, ਕਿਆ ਏਹਿ ਜੰਤ ਵਿਚਾਰੇ॥੧॥ ਮੇਰੇ ਰਾਮ ਜੀ ! ਤੂੰ ਪ੍ਰਭ ਅੰਤਰਜਾਮੀ॥ ਕਰਿ ਕਿਰਪਾ ਗੁਰਦੇਵ ਦਇਆਲਾ, ਗੁਣ ਗਾਵਾ ਨਿਤ ਸੁਆਮੀ॥੧॥ ਰਹਾਉ॥ ਆਠ ਪਹਰ ਪ੍ਰਭੁ ਅਪਨਾ ਧਿਆਈਐ, ਗੁਰ ਪ੍ਰਸਾਦਿ ਭਉ ਤਰੀਐ॥ ਆਪੁ ਤਿਆਗਿ ਹੋਈਐ ਸਭ ਰੇਣਾ, ਜੀਵਤਿਆ ਇਉ ਮਰੀਐ ॥੨॥ ਸਫਲੁ ਜਨਮੁ ਤਿਸ ਕਾ ਜਗ ਭੀਤਰਿ, ਸਾਧਸੰਗਿ ਨਾਉ ਜਾਪੇ॥ ਸਗਲ ਮਨੋਰਥ ਤਿਸ ਕੇ ਪੂਰਨ, ਜਿਸੁ ਦਇਆ ਕਰੇ ਪ੍ਰਭੁ ਆਪੇ॥੩॥ ਦੀਨ ਦਇਆਲ ਕ੍ਰਿਪਾਲ ਪ੍ਰਭ ਸੁਆਮੀ, ਤੇਰੀ ਸਰਣਿ ਦਇਆਲਾ॥ ਕਰਿ ਕਿਰਪਾ ਅਪਨਾ ਨਾਮੁ ਦੀਜੈ, ਨਾਨਕ ਸਾਧ ਰਵਾਲਾ॥੪॥੧੧॥੫੮॥**

### ਉਚਾਰਨ ਸੇਧ

**ਬਿੰਦੀ ਸਹਿਤ :** ਲਾਵਹਿਂ, ਲਾਗਹਂ, ਗਾਵਾਂ।

**ਪਦ ਅਰਥ :** ਸਗਲ ਤਿਆਗਿ=ਸਭ ਨੂੰ ਛੱਡ ਕੇ। ਗੁਰਸਰਣੀ=ਗੁਰੂ ਦੀ ਸ਼ਰਨ ਵਿੱਚ। ਜਿਤੁ=ਜਿਸ। ਤੂੰ ਲਾਵਹਿ=ਤੂੰ ਲਾਉਂਦਾ ਹੈਂ। ਤਿਤੁ=ਉਸ (ਕੰਮ) ਵਿੱਚ। ਲਾਗਹ=ਲਗਦੇ ਹਾਂ। ਏ=ਇਹ। ਜੰਤ=ਜੀਵ। ਵਿਚਾਰੇ=ਗਰੀਬ, ਨਿਮਾਣੇ। ਅੰਤਰ ਜਾਮੀ=ਦਿਲ ਦੀ ਜਾਨਣ ਵਾਲਾ। ਭਉ=ਭਵ ਸਾਗਰ। ਤਰੀਐ=ਤਰ ਸਕੀਦਾ ਹੈ। ਆਪੁ=ਆਪਾ ਭਾਵ। ਰੇਣਾ=ਧੂੜ। ਜੀਵਤਿਆ=ਜੀਉਂਦਿਆਂ। ਇਉ=ਇਸ ਤਰ੍ਹਾਂ। ਮਰੀਐ=ਮਰ ਸਕੀਦਾ ਹੈ। ਜਗ ਭੀਤਰਿ=ਜਗਤ ਦੇ ਵਿੱਚ। ਜਾਪੇ=ਜਪੇ। ਮਨੋਰਥ= ਕਾਮਨਾਵਾਂ। ਸਾਧ ਰਵਾਲਾ=ਸਾਧ (ਗੁਰੂ ਦੇ ਚਰਨਾਂ ਦੀ) ਧੂੜ।

**ਅਰਥ :** (ਹੇ ਮੇਰੇ ਰਾਮ ਜੀ ! ਮੈਂ) ਸਾਰੇ (ਸਾਕ ਸੰਬੰਧ) ਛੱਡ ਕੇ ਗੁਰੂ ਦੀ ਸ਼ਰਨ ਆ ਪਿਆ ਹਾਂ, ਹੇ ਰਾਖਨ ਕਉ ਸਮਰਥ (ਪ੍ਰਭੂ !) ਬਚਾਅ ਲਵੋ। (ਹੇ ਪ੍ਰਭੂ !) ਜਿਸ ਪਾਸੇ ਤੂੰ ਲਾਉਂਦਾ ਹੈਂ ਅਸੀਂ (ਜੀਵ) ਉਸ ਪਾਸੇ ਲਗਦੇ ਹਾਂ, ਇਹ ਜੰਤ ਵਿਚਾਰ ਕੀ ਹਨ? (ਭਾਵ ਇਹਨਾਂ ਜੀਆਂ ਦੇ ਵੱਸ ਵਿੱਚ ਕੁਝ ਨਹੀਂ ਹੈ)।੧।

ਹੇ ਮੇਰੇ ਰਾਮ ਜੀ ! ਤੂੰ (ਮੇਰਾ) ਪ੍ਰਭੂ ਸਭ ਦੇ ਦਿਲ ਦੀਆਂ ਜਾਣਨ ਵਾਲਾ ਹੈ। ਹੇ ਗੁਰਦੇਵ ਦਿਆਲੂ ! ਮੇਰੇ ਤੇ ਕਿਰਪਾ ਕਰਕੇ, ਹੇ ਸੁਆਮੀ ! ਮੈਂ ਹਰ ਰੋਜ਼ ਤੇਰੇ ਗੁਣ ਗਾਉਂਦਾ ਰਹਾਂ।੧।ਰਹਾਉ।

(ਹੇ ਭਾਈ!) ਅਠੇ ਪਹਿਰ ਭਾਵ ਹਰ ਵੇਲੇ ਆਪਣੇ ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ (ਇਸ ਤਰ੍ਹਾਂ) ਗੁਰ ਦੀ ਕਿਰਪਾ ਨਾਲ ਭਵ ਸਾਗਰ ਤੋਂ ਤਰ ਜਾਈਦਾ ਹੈ। ਆਪਾ-ਭਾਵ ਛੱਡ ਕੇ ਸਭ ਦੀ ਚਰਨ ਧੂੜ ਬਣ ਜਾਈਏ, (ਇਸ ਤਰ੍ਹਾਂ) ਜੀਊਦਿਆਂ ਹੀ ਮਰ ਰਹੀਦਾ ਹੈ (ਭਾਵ ਨਿਰਮਾਣਤਾ ਆ ਜਾਂਦੀ ਹੈ)।੨।

(ਹੇ ਭਾਈ !) ਜਗਤ ਵਿੱਚ ਉਸ (ਮਨੁੱਖ) ਦਾ ਜਨਮ ਸਫਲ ਹੈ (ਜੋ) ਸਾਧ ਸੰਗਤਿ ਵਿੱਚ (ਪਰਮੇਸ਼ਰ ਦਾ) ਨਾਮ ਜਪੇ। ਜਿਸ ਉਤੇ ਪ੍ਰਭੂ ਆਪ ਹੀ (ਆਪਣੀ) ਮਿਹਰ ਕਰ ਦੇਵੇ ਉਸ ਦੇ ਸਾਰੇ ਮਨੋਰਥ ਪੂਰੇ (ਹੋ ਜਾਂਦੇ) ਹਨ।੩।

ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਹੇ ਕਿਰਪਾਲੂ ! ਹੇ ਸੁਆਮੀ ਪ੍ਰਭੂ ! ਮੈਂ ਤੇਰੀ ਸ਼ਰਨ ਵਿੱਚ ਆਇਆ ਹਾਂ ਕਿਰਪਾ ਕਰਕੇ ਮੈਨੂੰ ਆਪਣਾ ਨਾਮ (ਅਤੇ) ਸਾਧ (ਗੁਰੂ) ਦੀ ਚਰਨਾ ਦੀ ਧੂੜੀ ਬਖ਼ਸ਼ੋ ਜੀ।੪।੧੧।੫੮।

## ਸਾਰੰਸ਼ ਅਤੇ ਸਿਧਾਂਤ

ਸਭ ਨੂੰ ਤਿਆਗ ਕੇ ਜਿਗਿਆਸੂ ਗੁਰੂ ਦੀ ਸ਼ਰਣ ਵਿੱਚ ਆ ਜਾਵੇ ਤਾਂ ਉਸ ਦੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ। ਨਾਮ ਜਪ ਕੇ ਉਸ ਦਾ ਜਨਮ ਸਫਲ ਹੋ ਜਾਂਦਾ ਹੈ। ਸਿਧਾਂਤ ਇਹ ਹੈ ਕਿ ਸਿੱਖ ਪਰਮੇਸ਼ਰ ਪਾਸੋਂ ਹਮੇਸ਼ਾਂ ਇਹ ਦਾਨ ਮੰਗੇ ਕਿ ਹੇ ਪ੍ਰਭੂ ! ਮੇਰੇ ਉਤੀ ਆਪਣੀ ਕਿਰਪਾ ਕਰੋ, ਗੁਰੂ ਦੀ ਚਰਨੀ ਲਾ ਕੇ ਮੇਰੀ ਝੋਲੀ ਵਿੱਚ ਨਾਮ ਦਾ ਖੈਰ ਪਾਓ ਜੀ।

**ੴ ਸਤਿਗੁਰ ਪ੍ਰਸਾਦਿ॥ ਰਾਗ ਸੂਹੀ ਅਸਟਪਦੀਆ ਮਹਲਾ ੧ ਘਰੁ ੧॥ ਸਭਿ ਅਵਗਣ ਮੈ ਗੁਣੁ ਨਹੀ ਕੋਈ॥ ਕਿਉਕਰਿ ਕੰਤ ਮਿਲਾਵਾ ਹੋਈ॥੧॥ ਨਾ ਮੈ ਰੂਪੁ, ਨ ਬੰਕੇ ਨੈਣਾ॥ ਨਾ ਕੁਲ ਢੰਗੁ, ਨ ਮੀਠੇ ਬੈਣਾ॥੧॥ਰਹਾਉ॥ ਸਹਜਿ ਸੀਗਾਰ ਕਾਮਣਿ ਕਰਿ ਆਵੈ॥ ਤਾ ਸੋਹਾਗਣਿ, ਜਾ ਕੰਤੈ ਭਾਵੈ॥੨॥ ਨਾ ਤਿਸੁ ਰੂਪੁ, ਨਾ ਰੇਖਿਆ ਕਾਈ ਅੰਤਿ ਨ ਸਾਹਿਬੁ ਸਿਮਰਿਆ ਜਾਈ॥੩॥ ਸੁਰਤਿ ਮਤਿ ਨਾਹੀ ਚਤੁਰਾਈ॥ ਕਰਿ ਕਿਰਪਾ, ਪ੍ਰਭ ਲਾਵਹੁ ਪਾਈ॥੪॥ ਖਰੀ ਸਿਆਣੀ ਕੰਤ ਨ ਭਾਣੀ॥ਮਾਇਆ ਲਾਗੀ, ਭਰਮਿ ਭੁਲਾਣੀ॥੫॥ ਹਉਮੈ ਜਾਈ, ਤਾ ਕੰਤ ਸਮਾਈ॥ ਤਉ ਕਾਮਣਿ ਪਿਆਰੇ, ਨਵਨਿਧਿ ਪਾਈ॥੬॥ ਅਨਿਕ ਜਨਮ ਬਿਛੁਰਤ, ਦੁਖੁ ਪਾਇਆ॥ ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ॥੭॥ ਭਣਤਿ ਨਾਨਕੁ, ਸਹੁ ਹੈ ਭੀ ਹੋਸੀ॥ ਜੈ ਭਾਵੈ ਪਿਆਰਾ, ਤੈ ਰਾਵੇਸੀ॥੮॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਨਹੀਂ, ਕਿਉਂ, ਸੀਂਗਾਰ, ਪਾਂਈਂ, ਤਾਂ।

**ਪਦ ਅਰਥ :** ਕੰਮ ਮਿਲਾਵਾ=ਪਤੀ ਦਾ ਦਾ ਮਿਲਾ। ਬੰਕੇ=ਸੋਹਣੇ। ਨੈਣਾ=ਨੈਣ, ਅੱਖਾਂ। ਨਾ ਕੁਲ ਢੰਗੁ=ਨਾ (ਉਚੀ) ਕੁਲ ਦਾ (ਜੀਵਨ) ਢੰਗ। ਬੈਣਾ=ਬੋਲ। ਸਹਜਿ=ਅਡੋਲ ਅਵਸਥਾ ਵਿੱਚ। ਕਾਮਣਿ=ਇਸਤਰੀ। ਕਰਿ=ਕਰਕੇ। ਕੰਤੈ=ਪਤੀ ਨੂੰ। ਰੇਖਿਆ=ਲਕੀਰ, ਚਿੰਨ। ਕਾਈ=ਕੋਈ। ਅੰਤਿ=ਅੰਤ ਸਮੇਂ। ਸੁਰਤਿ=ਸੋਝੀ। ਮਤਿ=ਅਕਲ। ਪਾਈ=ਚਰਨੀਂ। ਖਰੀ=ਬਹੁਤ। ਕੰਤ ਨ ਭਾਣੀ=ਪਤੀ ਦੇ ਪਸੰਦ ਨਾ ਆਈ। ਭਰਮਿ=ਭਰਮ ਵਿੱਚ। ਹਉਮੈ ਜਾਈ=ਹਉਮੈ ਚਲੀ ਜਾਵੇ, ਦੂਰ ਹੋ ਜਾਵੇ। ਸਮਾਈ=ਲੀਨਤਾ, ਇਕਮਿਕਤਾ। ਤਉ=ਤਾਂ। ਪਿਆਰੇ=ਹੇ ਪਿਆਰੇ !। ਨਉ ਨਿਧਿ=ਨੌ ਖ਼ਜ਼ਾਨੇ। ਬਿਛੁਰਤ=ਵਿਛੋੜੇ ਦਾ। ਕਰੁ=ਹੱਥ। ਗਹਿ ਲੇਹੁ=ਫੜ ਲਵੋ। ਭਣਤਿ=ਬੇਨਤੀ ਕਰਦਾ ਹੈ। ਜੋ ਭਾਵੈ=

ਜਿਹੜੀ ਉਸ ਨੂੰ ਚੰਗੀ ਲਗਦੀ ਹੈ। ਤੈ=ਉਸ ਨੂੰ। ਰਾਵੇਸੀ=ਰਾਵੇਗਾ, ਮਾਣੇਗਾ।

**ਅਰਥ :** (ਹੇ ਭਾਈ !) ਮੇਰੇ (ਹਿਰਦੇ) ਵਿੱਚ ਸਾਰੇ ਔਗੁਣ ਹਨ, ਕੋਈ ਗੁਣ ਨਹੀਂ ਹੈ। (ਫਿਰ ਮੇਰੇ ਨਾਲ) ਪਤੀ (ਪਰਮੇਸ਼ਰ) ਦਾ ਮਿਲਾਪ ਕਿਵੇਂ ਹੋਵੇਗਾ?।੧।

ਨਾ ਮੇਰਾ (ਸੁੰਦਰ) ਰੂਪ ਹੈ, ਨਾ ਮੇਰੇ ਸੁੰਦਰ ਨੈਣ ਹਨ, ਨਾ ਮੇਰਾ (ਉਚੀ) ਕੁਲ ਦਾ (ਜੀਵਨ) ਢੰਗ ਹੈ (ਅਤੇ) ਨਾ ਮਿੱਠੇ ਬੋਲ ਹਨ।੧।ਰਹਾਉ।

(ਹੇ ਭਾਈ ! ਜੀਵ) ਇਸਤਰੀ ਸਹਜ ਅਵਸਥਾ ਨਾਲ ਸ਼ੀਂਗਾਰ ਕਰਕੇ (ਬੇਸ਼ਕ) ਆਵੇ (ਪਰ ਉਹ) ਸੋਹਾਗਣ ਤਾਂ ਹੀ (ਬਣਦੀ ਹੈ), ਜਦ (ਉਹ) ਪਤੀ ਨੂੰ ਪਸੰਦ ਆਉਂਦੀ ਹੈ।੨।

ਉਸ (ਪਰਮੇਸ਼ਰ) ਦਾ ਨਾ (ਕੋਈ) ਰੂਪ (ਸ਼ਕਲ) ਹੈ, ਨਾ ਕੋਈ (ਹੋਰ ਸਰੀਰਕ) ਚਿੰਨ ਹੈ (ਜਿਸ ਤੋਂ) ਉਸ ਨੂੰ ਪਛਾਣ ਸਕੀਏ (ਅਤੇ ਬਿਨਾ ਅਭਿਆਸ ਤੋਂ ਅਜਿਹਾ) ਮਾਲਕ ਅੰਤ ਸਮੇਂ ਨਹੀਂ ਸਿਮਰਿਆ ਜਾ ਸਕਦਾ।੩।

ਹੇ ਪ੍ਰਭੂ ! ਨਾ (ਮੇਰੀ ਉਚੀ) ਸੁਰਤਿ ਹੈ, ਨਾ ਅਕਲ ਹੈ, ਨਾ ਸਿਆਣਪ ਹੈ, (ਬੇਨਤੀ ਹੈ ਕਿ) ਕਿਰਪਾ ਕਰਕੇ (ਮੈਨੂੰ) ਆਪਣੀ ਚਰਨੀ ਲਾ ਲਵੋ।੪।

(ਹੇ ਭਾਈ ! ਆਪਣੇ ਵਲੋਂ) ਮੈਂ ਬਹੁਤ ਸਿਆਣੀ ਹਾਂ, (ਪਰ) ਕੰਤ ਨੂੰ ਚੰਗੀ ਨਹੀਂ ਲਗੀ। ਮਾਇਆ ਵਿਚ ਲਗਣ ਕਰਕੇ ਭਰਮ ਵਿੱਚ ਭੁਲੀ ਫਿਰਦੀ ਹਾਂ।੫।

ਹਉਮੈ ਚਲੀ ਜਾਵੇ ਤਾਂ ਕੰਤ ਵਿੱਚ ਸਮਾਈ (ਹੁੰਦੀ) ਹੈ। ਤਾਂ, ਜੀਵ-ਇਸਤਰੀ ਨੌ ਨਿਧਾਂ ਦੇ ਮਾਲਕ ਪਿਆਰੇ (ਪਤੀ ਨੂੰ) ਪਾਉਂਦੀ ਹੈ।੬।

(ਹੇ ਪ੍ਰਭੂ ਪਤੀ! ਤੈਥੋਂ) ਵਿਛੁੜਦਿਆਂ, ਜੀਵ ਨੇ ਅਨੇਕਾਂ (ਜੂਨਾਂ ਵਿੱਚ ਬਹੁਤ) ਦੁੱਖ ਪਾਇਆ ਹੈ। ਇਸ ਲਈ (ਹੇ ਪ੍ਰਭੂ ਰਾਜੇ ! ਹੁਣ ਬੇਨਤੀ ਹੈ ਕਿ ਆਪ ਜੀਵ-ਇਸਤਰੀ ਦਾ) ਹੱਥ ਫੜ ਲਵੋ ਜੀ।੭।

ਨਾਨਕ ਬੇਨਤੀ ਕਰਦਾ ਹੈ ਕਿ ਪਤੀ (ਹੁਣ ਭੀ) ਹੈ, (ਪਹਿਲਾਂ) ਵੀ ਸੀ, (ਤੇ ਅਗੇ ਵੀ) ਹੋਵੇਗਾ। (ਪਰ) ਜਿਹੜੀ (ਜੀਵ-ਇਸਤਰੀ ਉਸ ਪਤੀ ਨੂੰ) ਭਾਉਂਦੀ ਹੈ, ਪਿਆਰਾ (ਪਤੀ) ਉਸ ਨੂੰ ਹੀ ਰਾਵੇਗਾ (ਭਾਵ ਉਸ ਨਾਲ ਅਨੰਦ ਮਾਣੇਗਾ)।੮।੧।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਇਸਤਰੀ ਰੂਪ ਵਿਚ ਪਤੀ-ਪਰਮੇਸ਼ਰ ਦੇ ਮਿਲਾਪ ਲਈ ਨਿਮਰਤਾ ਭਰੀ ਬੇਨਤੀ ਦਾ ਪ੍ਰਤੀਕ ਹੈ:-

**ਸੁਰਤਿ ਮਤਿ ਨਾਹੀ ਚਤੁਰਾਈ॥ ਕਰਿ ਕਿਰਪਾ ਪ੍ਰਭ ਲਾਵਹੁ ਪਾਈ॥**

ਵਿਛੋੜੇ ਦਾ ਮਹਿਸੂਸ ਹੋਣਾ ਭੀ ਇਕ ਵੱਡੀ ਆਤਮਿਕ ਜਾਗ੍ਰਤੀ ਹੈ "ਸਹੁ ਹੈ ਭੀ ਹੋਸੀ" ਦਾ ਵਿਸ਼ਵਾਸ਼ ਧਰਵਾਸ ਬੰਨ੍ਹਾਉਂਦਾ ਹੈ:-

**ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥** [ਪੰਨਾ ੧੩੭੬

ਇਸ ਜੀਵ ਇਸਤਰੀ ਨੂੰ ਪਤੀ ਪਰਮੇਸ਼ਰ ਚਾਹੁੰਦਾ ਹੈ, ਉਸ ਨੂੰ ਆਪਣਾ ਬਣਾ ਕੇ ਉਸ ਨਾਲ ਹੀ ਰੰਗ ਰਲੀਆਂ ਮਾਣਦਾ ਹੈ।

# ਸੂਹੀ ਮਹਲਾ ੧ ਘਰੁ ੯॥

**ੴ ਸਤਿਗੁਰ ਪ੍ਰਸਾਦਿ॥ ਕਚਾ ਰੰਗੁ ਕੁਸੁੰਭ ਕਾ, ਥੋੜੜਿਆ ਦਿਨ ਚਾਰਿ ਜੀਉ॥ ਵਿਣੁ ਨਾਵੈ ਭ੍ਰਮਿ ਭੁਲੀਆ, ਠਗਿ ਮੁਠੀ ਕੂੜਿਆਰਿ ਜੀਉ॥ ਸਚੇ ਸੇਤੀ ਰਤਿਆ, ਜਨਮੁ ਨ ਦੂਜੀ ਵਾਰੀ ਜੀਉ॥੧॥ ਰੰਗੇ ਕਾ ਕਿਆ ਰੰਗੀਐ, ਜੋ ਰਤੇ ਰੰਗੁ ਲਾਇ ਜੀਉ॥ ਰੰਗਣ ਵਾਲਾ ਸੇਵੀਐ, ਸਚੇ**

**ਸਿਉ ਚਿਤੁ ਲਾਇ ਜੀਉ॥੧॥ਰਹਾਉ॥ ਚਾਰੇ ਕੁੰਡਾ ਜੇ ਭਵਹਿ, ਬਿਨੁ ਭਾਗਾ ਧਨੁ ਨਾਹਿ ਜੀਉ॥ ਅਵਗਣਿ ਮੁਠੀ ਜੇ ਫਿਰਹਿ, ਬਧਿਕ ਥਾਇ ਨ ਪਾਹਿ ਜੀਉ॥ ਗੁਰਿ ਰਾਖੇ ਸੇ ਉਬਰੇ, ਸਬਦਿ ਰਤੇ ਮਨ ਮਾਹਿ ਜੀਉ॥੨॥ ਚਿਟੇ ਜਿਨ ਕੇ ਕਪੜੇ, ਮੈਲੇ ਚਿਤ ਕਠੋਰ ਜੀਉ॥ ਤਿਨ ਮੁਖਿ ਨਾਮੁ ਨ ਉਪਜੈ, ਦੂਜੈ ਵਿਆਪੇ ਚੋਰ ਜੀਉ॥ ਮੂਲੁ ਨ ਬੂਝਹਿ ਆਪਣਾ, ਸੇ ਪਸੂਆ ਸੇ ਢੋਰ ਜੀਉ॥੩॥ ਨਿਤ ਨਿਤ ਖੁਸੀਆ ਮਨੁ ਕਰੇ, ਨਿਤ ਨਿਤ ਮੰਗੈ ਸੁਖ ਜੀਉ॥ ਕਰਤਾ ਚਿਤਿ ਨਾ ਆਵਈ, ਫਿਰਿ ਫਿਰਿ ਲਗਹਿ ਦੁਖ ਜੀਉ॥ ਸੁਖ ਦੁਖ ਦਾਤਾ ਮਨਿ ਵਸੈ, ਤਿਤੁ ਤਨਿ ਕੈਸੀ ਭੁਖ ਜੀਉ॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਵੈਂ, ਸਿਉਂ, ਭਵਹਿਂ, ਭਾਗਾਂ, ਨਾਹਿਂ, ਫਿਰਹਿਂ, ਪਾਹਿਂ, ਮਾਹਿਂ, ਬੁਝਹਿਂ, ਖੁਸ਼ੀਆਂ, ਲਗਹਿਂ। **ਬਿੰਦੀ ਰਹਿਤ :** ਥੋੜੜਿਆ, ਭੁਲੀਆ, ਰਤਿਆ।

**ਪਦ ਅਰਥ :** ਕਸੁੰਭ=ਇੱਕ ਬੂਟਾ ਜਿਸ ਦੇ ਫੁੱਲਾ ਦਾ ਰੰਗ ਸ਼ੋਖ ਲਾਲ ਤੇ ਸੋਹਣਾ ਹੁੰਦਾ ਹੈ ਪਰ ਧੁਪ ਲਗਣ ਤੇ ਰੰਗ ਫਿੱਕਾ ਪੈ ਜਾਂਦਾ ਹੈ। ਇਥੇ ਭਾਵ "ਮਾਇਕੀ ਪਦਾਰਥਾਂ" ਤੋਂ ਹੈ। ਥੋੜੜਿਆ=ਥੋੜੇ। ਜੀਉ=ਕਾਵਿ=ਚਾਲ ਲਈ ਵਰਤਿਆ ਸ਼ਬਦ। ਦਿਨ ਚਾਰਿ=ਚਾਰ ਦਿਨ ਭਾਵ ਛੇਤੀ ਨਾਸ਼ ਹੋਣ ਵਾਲਾ। ਭ੍ਰਮਿ=ਭਰਮ ਵਿੱਚ। ਭੁਲੀਆ=ਭੁੱਲੀ ਰਹੀ। ਠਗਿ=ਠੱਗੀ ਵਿੱਚ। ਮੁਠੀ=ਲੁੱਟੀ ਗਈ। ਕੂੜਿਆਰਿ=ਕੂੜੀ, ਝੂਠੀ (ਜੀਵ ਇਸਤਰੀ)। ਸੇਤੀ=ਨਾਲ। ਰੰਗੇ=(ਨਾਮ ਵਿੱਚ) ਰੰਗੇ ਹੋਏ ਦਾ। ਚਾਰੇ ਕੁੰਡਾ=ਚਾਰੇ ਪਾਸੇ। ਜੇ ਭਵਹਿ=ਜੇ (ਤੂੰ) ਫਿਰਦਾ ਰਹੇਂ। ਧਨੁ=(ਨਾਮ) ਧਨ। ਨਾਹਿ=ਨਹੀਂ ਹੈ। ਬਧਿਕ= ਬਧੇ ਹੋਏ (ਕੈਦੀਆਂ ਵਾਂਗ) "ਸਾਕਤ ਮੂੜ ਮਾਇਆ ਕੇ ਬਧਿਕ, ਵਿਚਿ ਮਾਇਆ ਫਿਰਹਿ ਫਿਰੰਦੇ" (ਪੰ ੮00)। ਥਾਹਿ ਨ ਪਾਹਿ=ਟਿਕਾਣਾ ਨਹੀਂ ਪਾਉਂਦੇ। ਉਬਰੇ=ਬਚ ਗਏ। ਕਠੋਰ=ਸਖਤ। ਮੂਲੁ=ਅਸਲ। ਨ ਬੂਝਹਿ=ਨਹੀਂ ਸਮਝਦੇ ਹਨ। ਸੇ=ਓਹ। ਪਸੂਆ=ਪਸ਼ੂ। ਢੋਰ=ਡੰਗਰ। ਲਗਹਿ=ਲਗਦੇ ਹਨ।

**ਅਰਥ :** ਕਸੁੰਭ (ਭਾਵ ਮਾਇਕੀ ਪਦਾਰਥਾਂ) ਦਾ ਰੰਗ ਕੱਚਾ ਹੈ ਜੋ ਥੋੜਾ ਚਿਰ (ਭਾਵ) ਚਾਰ ਦਿਨ ਹੀ (ਰਹਿੰਦਾ ਹੈ)। (ਪਰ) ਨਾਮ ਤੋਂ ਬਿਨਾ (ਜੀਵ ਇਸਤਰੀ ਮਾਇਆ ਦੇ) ਭਰਮ ਵਿੱਚ ਭੁਲੀ ਪਈ ਹੈ। (ਇਹ) ਝੂਠੀ (ਇਸਤਰੀ ਮਾਇਆ ਦੀ) ਠੱਗੀ ਵਿੱਚ ਲੁਟੀ ਗਈ ਹੈ। (ਪ੍ਰੰਤੂ) ਸੱਚੇ (ਪ੍ਰਭੂ) ਨਾਲ ਰੱਤਿਆਂ (ਨੂੰ) ਦੂਜੀ ਵਾਰ (ਭਾਵ ਮੁੜ ਕੇ) ਜਨਮ ਨਹੀਂ (ਲੈਣਾ ਪੈਂਦਾ)।੧।

(ਹੇ ਭਾਈ ! ਜੋ ਮਨੁੱਖ ਪਹਿਲਾਂ ਹੀ ਪ੍ਰਭੂ ਦੇ ਨਾਮ ਦਾ) ਰੰਗ ਲਾ ਕੇ (ਪ੍ਰਭੂ ਵਿੱਚ) ਰੱਤੇ ਗਏ ਹਨ (ਉਹਨਾਂ) ਰੰਗੇ ਹੋਇਆਂ ਦਾ ਕੀ ਰੰਗਣਾ ਹੋਇਆਂ ? (ਭਾਵ ਲੋੜ ਨਹੀਂ)। ਹਾਂ, (ਉਨ੍ਹਾਂ ਦੀ ਸੰਗਤ ਵਿੱਚ) ਸੱਚੇ ਪ੍ਰਭੂ ਨਾਲ ਚਿਤ ਲਾ ਕੇ ਰੰਗਣ ਵਾਲੇ (ਪ੍ਰਭੂ) ਨੂੰ ਸੇਵਣਾ ਚਾਹੀਦਾ ਹੈ।੧।ਰਹਾਉ।

(ਹੇ ਜੀਵ ਇਸਤਰੀ ! ਜੇ ਤੂੰ ਸੰਸਾਰ ਦੇ) ਚਾਰੇ ਪਾਸੇ ਫਿਰਦੀ ਰਹੇਂ (ਤਾਂ ਵੀ) ਭਾਗਾਂ ਤੋਂ ਬਿਨਾ (ਨਾਮ) ਧਨ ਨੂੰ ਨਹੀਂ ਪਾ ਸਕੇਂਗੀ। ਅਵਗੁਣਾਂ ਦੀ ਲੁੱਟੀ ਹੋਈ ਜੇ (ਤੂੰ) ਇਸ ਤਰ੍ਹਾਂ ਫਿਰਦੀ ਰਹੇਂ (ਤਾਂ ਤੂੰ) ਸ਼ਿਕਾਰੀ (ਵਾਂਗੂੰ ਇਕ) ਟਿਕਾਣਾ ਨਹੀਂ ਪਾ ਸਕੇਂਗੀ। (ਜੋ ਜੀਵ) ਗੁਰੂ ਨੇ ਰਖੇ (ਬਚਾਏ) ਹਨ, ਓਹੀ ਮਾਇਆ ਦੇ ਹਾਵ-ਭਾਵ ਤੋਂ) ਬਚੇ ਹਨ (ਅਤੇ ਗੁਰੂ ਦੇ) ਸ਼ਬਦ ਦੁਆਰਾ (ਓਹ ਆਪਣੇ) ਮਨ ਵਿੱਚ ਹੀ ਪ੍ਰਭੂ ਦੇ ਨਾਮ ਅੰਦਰ) ਰੱਤੇ (ਰਹਿੰਦੇ ਹਨ)।੨।

(ਹੇ ਭਾਈ !) ਜਿਨ੍ਹਾਂ (ਮਨੁੱਖਾਂ ਦੇ) ਕਪੜੇ ਚਿੱਟੇ ਹਨ (ਭਾਵ ਸੰਤਾਂ ਵਾਲਾ ਪਹਿਰਾਵਾ ਹੈ ਪਰ) ਚਿਤ ਮੈਲੇ (ਅਤੇ) ਨਿਰਦਈ ਹਨ। ਉਨ੍ਹਾਂ ਦੇ ਮੂੰਹ ਚੋਂ (ਪਰਮੇਸ਼ਰ ਦਾ) ਨਾਮ ਉਚਾਰਨ ਨਹੀਂ ਹੁੰਦਾ,

(ਓਹ) ਦੂਜੇ (ਭਾਵ ਮਾਇਆ ਮੋਹ ਵਿੱਚ) ਲਗੇ ਹੋਣ ਕਰਕੇ ਚੋਰ ਹਨ। (ਜਿਹੜੇ ਮਨੁੱਖ) ਆਪਣੇ ਅਸਲੇ ਨੂੰ ਨਹੀਂ ਪਛਾਣਦੇ, ਜਾਣੋ ਓਹ ਪਸ਼ੂ (ਅਥਵਾ) ਡੰਗਰ ਹਨ।੩।

(ਹੇ ਭਾਈ ! ਜੋ ਮਨੁੱਖ) ਹਰ ਰੋਜ਼ ਖੁਸ਼ੀਆਂ ਦੀ (ਲਾਲਸਾ) ਕਰਦਾ ਹੈ (ਅਤੇ) ਹਰ ਰੋਜ਼ (ਸੰਸਾਰਕ) ਸੁਖ ਮੰਗਦਾ ਹੈ, (ਜਦੋਂ ਤੱਕ) ਕਰਤਾ (ਪੁਰਖ ਉਸ ਦੇ) ਚਿਤ ਵਿੱਚ ਨਹੀਂ ਵਸਦਾ (ਉਸ਼ ਨੂੰ) ਮੁੜ ਮੁੜ ਕੇ ਦੁਖ ਹੀ ਲਗਦੇ ਰਹਿੰਦੇ ਹਨ। (ਪਰ ਜਿਸ ਮਨੁੱਖ ਦੇ) ਮਨ ਵਿੱਚ ਸੁੱਖਾਂ ਤੇ ਦੁੱਖਾਂ ਦਾ ਦਾਤਾ ਵਸ ਜਾਂਦਾ ਹੈ; ਉਸ ਦੇ ਸਰੀਰ ਵਿੱਚ (ਮਾਇਕੀ ਪਦਾਰਥਾਂ ਦੀ) ਭੁੱਖ ਕਿਸ ਤਰ੍ਹਾਂ (ਰਹਿ ਸਕਦੀ ਹੈ ? ਭਾਵ ਉਸ ਦੀ ਹਰ ਤਰ੍ਹਾਂ ਦੀ ਭੁਖ ਮਿੱਟ ਜਾਂਦੀ ਹੈ)।੪।

**ਬਾਕੀ ਵਾਲਾ ਤਲਬੀਐ, ਸਿਰਿ ਮਾਰੇ ਜੰਦਾਰੁ ਜੀਉ॥ ਲੇਖਾ ਮੰਗੈ ਦੇਵਣਾ, ਪੁਛੈ ਕਰਿ ਬੀਚਾਰੁ ਜੀਉ॥ ਸਚੇ ਕੀ ਲਿਵ ਉਬਰੈ, ਬਖਸੇ ਬਖਸਣਹਾਰੁ ਜੀਉ॥੫॥ ਅਨ ਕੋ ਕੀਜੈ ਮਿਤੜਾ, ਖਾਕੁ ਰਲੈ ਮਰਿ ਜਾਇ ਜੀਉ॥ ਬਹੁ ਰੰਗ ਦੇਖਿ ਭੁਲਾਇਆ, ਭੁਲਿ ਭੁਲਿ ਆਵੈ ਜਾਇ ਜੀਉ॥ ਨਦਰਿ ਪ੍ਰਭੂ ਤੇ ਛੁਟੀਐ, ਨਦਰੀ ਮੇਲਿ ਮਿਲਾਇ ਜੀਉ॥੬॥ ਗਾਫਲ ਗਿਆਨ ਵਿਹੂਣਿਆ, ਗੁਰ ਬਿਨੁ ਗਿਆਨੁ ਨ ਭਾਲਿ ਜੀਉ॥ ਖਿੰਚੋਤਾਣਿ ਵਿਗੁਚੀਐ, ਬੁਰਾ ਭਲਾ ਦੁਇ ਨਾਲਿ ਜੀਉ॥ ਬਿਨੁ ਸਬਦੈ ਭੈ ਰਤਿਆ ਸਭ ਜੋਹੀ ਜਮਕਾਲਿ ਜੀਉ॥੭॥ ਜਿਨਿ ਕਰਿ ਕਾਰਣੁ ਧਾਰਿਆ, ਸਭਸੈ ਦੇਇ ਆਧਾਰੁ ਜੀਉ॥ ਸੋ ਕਿਉ ਮਨਹੁ ਵਿਸਾਰੀਐ, ਸਦਾ ਸਦਾ ਦਾਤਾਰ ਜੀਉ॥ ਨਾਨਕ, ਨਾਮੁ ਨ ਵੀਸਰੈ, ਨਿਧਾਰਾ ਆਧਾਰੁ ਜੀਉ॥੮॥੧॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਨਹੁੰ, ਨਿਧਾਰਾਂ।

**ਪਦ ਅਰਥ :** ਬਾਕੀ ਵਾਲਾ=ਜਿਸ ਦੇ ਜਿੰਮੇ ਬਕਾਇਆ (ਭਾਵ ਲੈਣ ਵਾਲੀ ਰਕਮ) ਨਿਕਲਦਾ ਹੋਵੇ। ਤਲਬੀਐ=ਸਦਿਆ ਜਾਂਦਾ ਹੈ। ਸਿਰਿ=ਸਿਰ ਉਤੇ। ਜੰਦਾਰੁ=ਜੰਦਾਲੁ, ਜ਼ਾਲਮ (ਜਮ)। ਲੇਖਾ=ਹਿਸਾਬਾ। ਲਿਵ=ਲਗਨ। ਉਬਰੈ=ਬਚ ਜਾਂਦਾ ਹੈ। ਅਨ ਕੋ=ਹੋਰ ਨੂੰ। ਮਿਤੜਾ=ਮਿੱਤਰ। ਦੇਖਿ=ਵੇਖ ਕੇ। ਭੁਲਿ ਭੁਲਿ=ਭੁਲ ਭੁਲ ਕੇ। ਨਦਰੀ=(ਮਿੱਤਰ ਦੀ) ਨਜ਼ਰ ਨਾਲ। ਗਾਫਲ=ਹੇ ਲਾ-ਪਰਵਾਹ !। ਗਿਆਨ ਵਿਹੂਣਿਆ=ਹੇ ਗਿਆਨ ਤੋਂ ਸਖਣੇ!। ਨਾ ਭਾਲਿ=ਨਾ ਲੱਭ। ਖਿੰਚੋ ਤਾਣਿ=ਖਿੱਚਾ ਖਿੱਚੀ ਕਰਕੇ। ਵਿਗੁਚੀਐ=ਖ਼ਰਾਬ, ਖੁਆਰ ਹੋਈਦਾ ਹੈ। ਬੁਰਾ=ਬਦੀ। ਭਲਾ=ਨੇਕੀ। ਜੋਹੀ=ਤਕ ਵਿੱਚ (ਰਾਖੀ ਹੋਈ ਹੈ)। ਜਮਕਾਲਿ=ਮੌਤ ਦੇ ਜਮ ਨੇ। ਜਿਨਿ=ਜਿਸ (ਕਰਤਾ ਪੁਰਖ) ਨੇ। ਕਾਰਣੁ=ਜਗਤ। ਧਾਰਿਆ=ਬਣਾਇਆ। ਆਧਾਰੁ=ਆਸਰਾ। ਨਿਧਾਰਾ=ਨਿਆਸਰਿਆਂ ਦਾ।

**ਅਰਥ :** (ਹੇ ਭਾਈ !) ਜਿਸ ਦੇ ਜਿੰਮੇ ਕਰਜ਼ੇ ਦਾ ਬਕਾਇਆ ਹੁੰਦਾ ਹੈ, ਉਸ ਨੂੰ ਤਲਬ ਕੀਤਾ ਜਾਂਦਾ ਹੈ (ਭਾਵ ਸਦਿਆਂ ਜਾਂਦਾ ਹੈ ਅਤੇ ਉਸ ਦੇ) ਸਿਰ ਉਤੇ ਜ਼ਾਲਮ ਜਮ (ਚੋਟ) ਮਾਰਦਾ ਹੈ। (ਉਹ ਜਿਹੜਾ) ਹਿਸਾਬ ਮੰਗਦਾ ਹੈ ਉਹ ਦੇਣਾ ਪੈਂਦਾ ਹੈ (ਅਤੇ) ਵਿਚਾਰ ਕਰਕੇ (ਜੀਵ ਤੋਂ) ਪੁਛਦਾ ਹੈ। (ਜਿਸ ਨੂੰ) ਸੱਚੇ (ਪ੍ਰਭੂ ਦੀ) ਲਗਨ (ਪ੍ਰੀਤੀ) ਹੋਵੇ ਤਾਂ ਉਹ ਜਮ ਦੀ ਮਾਰ ਤੋਂ ਬਚ ਜਾਂਦਾ ਹੈ, (ਅਤੇ) ਬਖਸ਼ਣਹਾਰ (ਪ੍ਰਭੂ ਉਸ ਨੂੰ) ਬਖ਼ਸ਼ ਲੈਂਦਾ ਹੈ।੫।

(ਹੇ ਭਾਈ ! ਇਕ ਪ੍ਰਭੂ ਤੋਂ ਬਿਨਾਂ ਜੋ) ਕਿਸੇ ਹੋਰ ਨੂੰ ਮਿੱਤਰ ਬਣਾਉਂਦਾ ਹੈ, (ਉਹ) ਮਿੱਟੀ

ਵਿਚ ਰੁੱਲ ਜਾਂਦਾ ਹੈ, (ਮਾਨੋ ਆਤਮਿਕ ਮੌਤੇ) ਮਰ ਜਾਂਦਾ ਹੈ। (ਦੁਨੀਆ ਦੇ) ਬਹੁਤ ਰੰਗ (ਤਮਾਸ਼ੇ) ਵੇਖ ਕੇ (ਜਿਸ ਮਾਇਆ ਨੇ ਜੀਵ ਨੂੰ ਪ੍ਰਭੂ ਤੋਂ) ਭੁਲਾ ਦਿੱਤਾ ਹੈ। ਉਹ ਭੁੱਲ ਕੇ ਆਉਂਦਾ ਜਾਂਦਾ ਭਾਵ ਜੰਮਦਾ-ਮਰਦਾ ਰਹਿੰਦਾ ਹੈ। (ਇਸ ਅਵਾਗਵਣ ਤੋਂ) ਪ੍ਰਭੂ ਦੀ ਮਿਹਰ ਭਰੀ ਨਜ਼ਰ ਨਾਲ ਹੀ ਛੁਟਿਆ ਜਾ ਸਕਦਾ ਹੈ (ਕਿਉਂਕਿ) ਨਦਰ ਕਰਨ ਵਾਲਾ ਪ੍ਰਭੂ ਹੀ (ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾਉਂਦਾ ਹੈ।੬।

ਹੇ ਲਾਪਰਵਾਹ ! ਹੇ ਗਿਆਨ ਤੋਂ ਸਖਣੇ (ਜੀਵ !) ਗੁਰੂ ਤੋਂ ਬਿਨਾ (ਆਤਮਿਕ) ਗਿਆਨ (ਕਿਤੋਂ) ਨਾ ਲੱਭ। ਬਦੀ ਤੇ ਨੇਕੀ (ਦੋਵੇਂ ਸੰਸਕਾਰ ਤੇਰੇ) ਨਾਲ (ਰਹਿੰਦੇ ਹਨ ਅਤੇ ਇਹਨਾਂ ਦੀ) ਖਿੱਚਾ-ਖਿੱਚੀ ਵਿੱਚ (ਲਗ ਕੇ) ਖੁਆਰ ਹੋਈਦਾ ਹੈ। (ਗੁਰੂ ਦੇ) ਸ਼ਬਦ (ਅਤੇ) ਭੈ ਵਿੱਚ ਲੀਨ ਹੋਏ ਬਿਨਾ ਸਾਰੀ ਸ੍ਰਿਸ਼ਟੀ ਜਮਕਾਲ ਨੇ ਆਪਣੀ ਤੱਕ ਵਿਚ ਰਖੀ ਹੋਈ ਹੈ।੭।

(ਹੇ ਭਾਈ !) ਜਿਸ (ਪਰਮਾਤਮਾ) ਨੇ ਜਗਤ ਨੂੰ ਬਣਾਇਆ ਹੈ (ਉਹ) ਸਾਰਿਆਂ ਨੂੰ ਆਸਰਾ ਦੇ ਰਿਹਾ ਹੈ (ਭਾਵ ਰੋਜ਼ੀ ਤੇ ਰਿਜ਼ਕ ਦੇ ਰਿਹਾ ਹੈ)। ਉਸ (ਪ੍ਰਭੂ ਨੂੰ) ਮਨ ਤੋਂ ਕਿਉਂ ਭੁਲਾਈਏ ? (ਜੋ) ਸਦਾ ਹੀ ਦਾਤਾਂ ਦੇਣ ਵਾਲਾ ਹੈ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਨੂੰ ਉਸ ਪ੍ਰਭੂ ਦਾ) ਨਾਮ ਨਾ ਭੁਲੇ, ਜੋ ਨਿਆਸਰਿਆ ਦਾ ਆਸਰਾ ਹੈ।੮।੧।੨।

## ਅਰਥ ਭੇਦ ਅਤੇ ਨਿਰਣੈ

**ਬਾਕੀ ਵਾਲੀ ਤਲਬੀਐ, ਸਿਰਿ ਮਾਰੇ ਜੰਦਾਰੁ ਜੀਉ॥**

ਵੱਖ ਵੱਖ ਅਰਥ :

1- ਕੀਤੇ ਕਰਮਾਂ ਦੇ ਹਿਸਾਬ ਦੀ ਜੋ ਬਾਕੀ ਕਢਦਾ ਹੈ, ਧਰਮ ਰਾਜ। ਤਲਬੀਐ-ਸਦੇਗਾ, ਬੁਲਾਏਗਾ (ਹਿਸਾਬ ਲੈਣ ਦੇ ਖ਼ਿਆਲ ਨਾਲ)। [ਸ਼ਬਦਾਰਥ

2- ਕਰਜ਼ਾਈ, ਜਿਸ ਨੇ ਵਿਕਾਰਾਂ ਰੂਪ ਕਰਜ਼ੇ ਦੀ ਪੰਡ ਚੁਕੀ ਹੋਈ ਹੈ, ਤਲਬੀਐ-ਸੱਦਿਆ ਜਾਂਦਾ ਹੈ (ਲੇਖਾ ਦੇਣ ਵਾਲਾ)। [ਦਰਪਣ

**ਨਿਰਣੈ :** ਹਿਸਾਬ ਕਰਨ ਪਿਛੋਂ ਕਿਸੇ ਵਲ ਰਹੀ ਰਕਮ ਨੂੰ ਬਾਕੀ ਕਹਿੰਦੇ ਹਨ। ਸੋ 'ਬਾਕੀ ਵਾਲਾ' ਦੇ ਅਰਥ ਹਨ ਜਿਸ ਦੇ ਜਿੰਮੇ ਕਰਮਾਂ ਦਾ ਲੇਖਾ ਹੈ। 'ਤਲਬੀਐ' ਫ਼ਾਰਸੀ ਦਾ ਪਦ ਹੈ ਜਿਸ ਦੇ ਅਰਥ ਹਨ ਤਲਬ ਕੀਤਾ ਜਾਂਦਾ ਹੈ, ਸਦਿਆ, ਬੁਲਾਇਆ ਜਾਂਦਾ ਹੈ। ਇਹ ਕ੍ਰਿਆਵਾਚੀ ਪਦ ਹੈ, ਵਿਸ਼ੇਸ਼ਣ ਨਹੀਂ ਹੈ। ਇਸ ਲਈ "ਤਲਬ ਕਰਨ ਵਾਲਾ" ਅਰਥ ਠੀਕ ਨਹੀਂ ਨੰਬਰ ੨ ਵਾਲੇ ਅਰਥ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਜਿਹੜੇ ਗੁਰਮੁਖ ਪਰਮੇਸ਼ਰ ਦੇ ਨਾਮ-ਰੰਗ ਵਿਚ ਰੰਗੇ ਹੋਏ ਹਨ, ਉਨ੍ਹਾਂ ਦੇ ਮਨ ਵਿਚ ਕਿਸੇ ਹੋਰ ਰੰਗ ਦੀ ਤਮੰਨਾ ਨਹੀਂ ਰਹਿੰਦੀ। ਪਰ ਇਹ ਰੰਗ (ਨਾਮ ਦਾ ਪਿਆਰ) ਸਾਹਿਬ ਦੀ ਦਾਤਿ ਹੈ, ਜਿਸ ਨੂੰ ਬਖਸ਼ ਦੇਵੇ, ਉਸ ਨੂੰ ਹੀ ਮਿਲਦੀ ਹੈ ਅਤੇ ਉਸ ਪਰਮੇਸ਼ਰ ਨਾਲ ਕਿਸੇ ਦਾ ਚਾਰਾ ਨਹੀਂ ਚਲ ਸਕਦਾ।

ਦੂਜੇ ਪਾਸੇ ਮਨਮੁਖ ਜਿਹੜਾ ਮਾਇਆ ਦੇ ਰੰਗ ਵਿੱਚ ਕੁਰਾਹੇ ਪਿਆ ਹੋਇਆ ਹੈ, ਪਰਮੇਸ਼ਰ ਦਾ ਨਾਮ ਭੁਲ ਕੇ ਵੀ ਨਹੀਂ ਜਪਦਾ ਪਰ ਮਨ ਵਿਚ ਪਰਮੇਸ਼ਰ ਕੋਲੋਂ ਹਰ ਰੋਜ਼ ਸੁਖ ਦੀ ਚਾਹਨਾ ਰਖਦਾ ਹੈ। ਉਸ ਨੂੰ ਅੰਤਲੇ ਪਦੇ ਵਿਚ ਧਰਵਾਸ ਬਨ੍ਹਾਈ ਹੈ ਕਿ ਜਿਸ ਕਰਤਾ ਪੁਰਖ ਨੇ ਸ੍ਰਿਸ਼ਟੀ ਦੀ ਸਾਜਨਾ ਕੀਤੀ ਹੈ ਉਹ ਸਾਰਿਆਂ ਨੂੰ ਰਿਜ਼ਕ ਤੇ ਰੋਜ਼ੀ ਪਹੁੰਚਾ ਰਿਹਾ ਹੈ। ਇਸ ਲਈ ਪ੍ਰਭੂ ਦੇ ਚਰਨਾਂ ਵਿਚ ਨਿਤ ਹੀ ਇਹ ਅਰਦਾਸਿ ਕਰਨੀ ਚਾਹਦੀ ਹੈ ਕਿ ਉਹ ਪ੍ਰਭੂ ਸਾਡੇ ਮਨ ਤੋਂ ਕਦੇ ਨਾ ਭੁਲੇ:-

**ਕਬਹੂ ਨ ਬਿਸਰੈ ਹੀਏ ਮੋਰੇ ਤੇ, ਨਾਨਕ ਦਾਸ ਇਹੀ ਦਾਨੁ ਮੰਗਾ॥** [ਪੰਨਾ ੮੨੪

## ਸੂਹੀ ਮਹਲਾ ੧ ਕਾਫੀ ਘਰੁ ੧੦॥

ੴ ਸਤਿਗੁਰ ਪ੍ਰਸਾਦਿ॥ ਮਾਣਸ ਜਨਮੁ ਦੁਲੰਭੁ, ਗੁਰਮੁਖਿ ਪਾਇਆ॥ ਮਨੁ ਤਨੁ ਹੋਇ ਚੁਲੰਭੁ, ਜੇ ਸਤਿਗੁਰ ਭਾਇਆ॥੧॥ ਚਲੈ ਜਨਮੁ ਸਵਾਰਿ, ਵਖਰੁ ਸਚੁ ਲੈ॥ ਪਤਿ ਪਾਏ ਦਰਬਾਰਿ, ਸਤਿਗੁਰ ਸਬਦਿ ਭੈ॥੧॥ਰਹਾਉ॥ ਮਨਿ ਤਨਿ ਸਚੁ ਸਲਾਹਿ, ਸਾਚੇ ਮਨਿ ਭਾਇਆ॥ ਲਾਲਿ ਰਤਾ ਮਨੁ ਮਾਨਿਆ, ਗੁਰੁ ਪੂਰਾ ਪਾਇਆ॥੨॥ ਹਉ ਜੀਵਾ ਗੁਣ ਸਾਰਿ, ਅੰਤਰਿ ਤੂ ਵਸੈ॥ ਤੂੰ ਵਸਹਿ ਮਨ ਮਾਹਿ, ਸਹਜੇ ਰਸਿ ਰਸੈ॥੩॥ ਮੂਰਖ ਮਨ ਸਮਝਾਇ, ਆਖਉ ਕੇਤੜਾ॥ ਗੁਰਮੁਖਿ ਹਰਿ ਗੁਣ ਗਾਇ, ਰੰਗਿ ਰੰਗੇਤੜਾ॥੪॥ ਨਿਤ ਨਿਤ ਰਿਦੈ ਸਮਾਲਿ, ਪ੍ਰੀਤਮੁ ਆਪਣਾ॥ ਜੇ ਚਲਹਿ ਗੁਣ ਨਾਲਿ, ਨਾਹੀ ਦੁਖੁ ਸੰਤਾਪਣਾ॥੫॥ ਮਨਮੁਖ ਭਰਮਿ ਭੁਲਾਣਾ, ਨਾ ਤਿਸੁ ਰੰਗੁ ਹੈ॥ ਮਰਸੀ ਹੋਇ ਵਿਡਾਣਾ, ਮਨਿ ਤਨਿ ਭੰਗੁ ਹੈ॥੬॥ ਗੁਰ ਕੀ ਕਾਰ ਕਮਾਇ, ਲਾਹਾ ਘਰਿ ਆਣਿਆ॥ ਗੁਰਬਾਣੀ ਨਿਰਬਾਣ ਸਬਦਿ ਪਛਾਣਿਆ॥੭॥ ਇਕ ਨਾਨਕ ਕੀ ਅਰਦਾਸਿ, ਜੇ ਤੁਧੁ ਭਾਵਸੀ॥ ਮੈ ਦੀਜੈ ਨਾਮ ਨਿਵਾਸੁ, ਹਰਿ ਗੁਣ ਗਾਵਸੀ॥੮॥੧॥੩॥

### ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਜੀਵਾਂ, ਵਸਹਿਂ, ਮਾਹਿਂ, ਆਖਉਂ।

**ਪਦ ਅਰਥ :** ਕਾਫੀ=ਇਹ ਅਸ਼ਟਪਦੀ ਸੂਹੀ ਅਤੇ ਕਾਫੀ ਦੋਹਾਂ ਰਾਗਣੀਆਂ ਵਿਚ ਗਾਈ ਜਾਵੇ। ਮਾਣਸ ਜਨਮ=ਮਨੁੱਖਾ ਜਨਮ। ਦੁਲੰਭ=ਔਖਾ ਲਭਣ ਵਾਲਾ। ਗੁਰਮੁਖਿ=ਗੁਰੂ ਦੇ ਸਨਮੁਖ ਰਹਿਣ ਵਾਲਾ। ਭਾਇਆ=ਚੰਗਾ ਲਗਾ। ਸਵਾਰਿ=ਸਵਾਰ ਕੇ। ਵਖਰੁ=ਸੌਦਾ। ਸਚੁ=ਸਦਾ ਥਿਰ ਰਹਿਣ ਵਾਲਾ। ਪਤਿ=ਇਜ਼ਤ। ਦਰਬਾਰਿ=(ਪ੍ਰਭੂ ਦੇ) ਦਰਬਾਰ ਵਿੱਚ। ਰਤਾ=ਰੰਗਿਆ ਹੋਇਆ। ਹਉ ਜੀਵਾ=ਮੈਂ ਜੀਵਾਂ। ਗੁਣ ਸਾਰਿ=ਗੁਣ ਯਾਦ ਕਰਕੇ। ਤੂ ਵਸੈ=ਤੂੰ ਵਸ ਜਾਏਂ। ਤੂੰ ਵਸਹਿ=ਤੂੰ ਵੱਸਦਾ ਹੈਂ। ਸਹਜੇ=ਸਹਿਜ ਵਿੱਚ। ਰਸਿ=ਰੱਸ ਵਿੱਚ। ਰਸੈ=ਰਸਦਾ ਹੈ।੩। ਆਖਉ=ਮੈਂ ਆਖਾਂ। ਕੇਤੜਾ=ਕਿਤਨਾ। ਰੰਗਿ ਰੰਗੇਤੜਾ=ਰੰਗ ਵਿੱਚ ਰੰਗਿਆ ਜਾ।੪। ਨੋਟ=ਵਿਡਾਣਾ=ਦੁਖੀ ਹੋ ਕੇ (ਇਸ ਪਦ ਦੇ ਅਰਥ ਹੈਰਾਨ ਹੋ ਕੇ ਕਰਨਾ ਠੀਕ ਨਹੀਂ ਹਨ)। ਭੰਗੁ=ਵਿਘਨਮਈ। ਨਿਰਬਾਣ=ਵਾਸ਼ਨਾ ਰਹਿਤ (ਪ੍ਰਭੂ)।

**ਅਰਥ :** (ਹੇ ਭਾਈ !) ਮਨੁੱਖਾ ਜਨਮ ਦੁਰਲਭ ਹੈ, (ਅਤੇ) ਗੁਰੂ ਦੁਆਰਾ ਹੀ ਪ੍ਰਾਪਤ ਹੁੰਦਾ ਹੈ। ਜੇ ਸਤਿਗੁਰਾਂ ਨੂੰ ਚੰਗਾ ਲਗ ਜਾਵੇ (ਤਾਂ ਮਨੁੱਖੀ) ਮਨ ਅਤੇ ਸਰੀਰ (ਨਾਮ-ਰੰਗ ਨਾਲ) ਗੂੜ੍ਹਾ ਲਾਲ ਹੋ ਜਾਂਦਾ ਹੈ।੧।

(ਹੇ ਭਾਈ ! ਜਿਹੜਾ ਮਨੁੱਖ ਪਰਮੇਸ਼ਰ ਦੇ ਨਾਮ ਦਾ) ਸੱਚ ਰੂਪੀ ਸੌਦਾ ਲੈ ਕੇ (ਸੱਚੇ ਜੀਵਨ ਮਾਰਗ ਉਤੇ) ਚਲਦਾ ਹੈ (ਉਹ) ਸਤਿਗੁਰ ਦੇ ਸ਼ਬਦ ਦੁਆਰਾ (ਪ੍ਰਭੂ ਦੇ) ਭੈ ਵਿੱਚ ਰਹਿ ਕੇ (ਰੱਬੀ) ਦਰਬਾਰ ਵਿੱਚ ਇਜ਼ਤ ਪਾਉਂਦਾ ਹੈ।੧।ਰਹਾਉ।

(ਹੇ ਭਾਈ ! ਜਿਹੜਾ ਮਨੁੱਖ) ਮਨ ਤੇ ਸਰੀਰ ਕਰਕੇ ਸੱਚੇ (ਪਰਮੇਸ਼ਰ) ਨੂੰ ਸਲਾਹ ਕੇ (ਉਸ ਦੇ ਗੁਣ ਗਾਇਨ ਕਰਕੇ) ਸੱਚੇ (ਪਰਮੇਸ਼ਰ ਦੇ) ਮਨ ਵਿੱਚ ਚੰਗਾ ਲਗ ਗਿਆ (ਉਸ ਨੇ) ਪੂਰਾ ਗੁਰੂ ਪ੍ਰਾਪਤ ਕਰ ਲਿਆ (ਅਤੇ ਪ੍ਰਭੂ ਦੇ) ਲਾਲ (ਰੰਗ) ਵਿੱਚ ਰੰਗੀਜ ਕੇ (ਉਸ ਦਾ) ਮਨ ਪਤੀਜ ਗਿਆ।੨।

(ਹੇ ਪ੍ਰਭੂ ਜੇ ਮੇਰੇ) ਅੰਦਰ ਤੂੰ ਵਸ ਜਾਵੇ ਤਾਂ ਮੈਂ (ਤੇਰੇ) ਗੁਣ ਯਾਦ ਕਰਕੇ ਜੀਉਂਦਾ ਰਹਾਂ। (ਹੇ ਪ੍ਰਭੂ !) ਤੂੰ (ਮੇਰੇ) ਮਨ ਵਿਚ ਵਸ ਜਾਵੇ (ਤਾਂ ਇਸ ਦੇ ਫਲਸਰੂਪ) ਸਹਜੇ ਹੀ (ਮੇਰਾ ਮਨ ਨਾਮ ਦੇ) ਰਸ ਵਿਚ ਰਸਦਾ ਰਹੇਗਾ (ਭਾਵ ਅਨੰਦ ਮਾਣਦਾ ਰਹੇਗਾ)।੩।

(ਹੇ ਮੇਰੇ) ਮੂਰਖ ਮਨ ! (ਮੈਂ ਤੈਨੂੰ) ਕਿਤਨਾ ਸਮਝਾ ਕੇ ਆਖਾਂ (ਕਿ ਤੂੰ) ਗੁਰੂ ਦੁਆਰਾ ਪਰਮੇਸ਼ਰ ਦੇ ਗੁਣ ਗਾ ਕੇ ਪ੍ਰੇਮ-ਰੰਗ ਵਿੱਚ ਰੰਗਿਆ ਜਾ (ਭਾਵ ਆਪਣਾ ਜਨਮ ਸਵਾਰ ਲੈ)।੪।

(ਹੇ ਭਾਈ ! ਤੂੰ) ਹਰ ਰੋਜ਼ (ਨਿਤਾ ਪ੍ਰਤਿ) ਆਪਣੇ ਪ੍ਰੀਤਮ (ਪਿਆਰੇ) ਨੂੰ ਯਾਦ ਕਰੇ। ਜੇ (ਤੂੰ ਭਗਤੀ ਦੇ) ਗੁਣ ਨਾਲ ਲੈ ਕੇ ਚਲੇਂਗਾ (ਤੈਨੂੰ ਜੀਵਨ ਮਾਰਗ ਵਿੱਚ ਕਿਸੇ ਪ੍ਰਕਾਰ ਦਾ) ਦੁਖ ਸੰਤਾਪ ਨਹੀਂ ਲਗੇਗਾ।੫।

(ਹੇ ਭਾਈ !) ਮਨਮੁਖ (ਜੀਵ) ਭਰਮ ਵਿਚ ਭੁਲਿਆ ਪਿਆ ਹੈ (ਜਿਸ ਕਰਕੇ) ਉਸ ਨੂੰ (ਨਾਮ ਦਾ ਰੱਤਾ ਭਰ) ਰੰਗ ਨਹੀਂ (ਚੜ੍ਹਿਆ)। (ਉਹ) ਦੁਖੀ (ਪਰੇਸ਼ਾਨ) ਹੋ ਕੇ ਮਰੇਗਾ ਕਿਉਂਕਿ (ਉਸ ਦੇ) ਮਨ ਤੇ ਸਰੀਰ ਵਿੱਚ ਵਿਘਨ (ਪਿਆ ਰਹਿੰਦਾ ਹੈ)।੬।

(ਹੇ ਭਾਈ ! ਜਿਸ ਨੇ) ਗੁਰੂ ਦੀ (ਦਸੀ ਹੋਈ) ਕਾਰ ਕਮਾ ਕੇ (ਹਿਰਦੇ ਰੂਪੀ) ਘਰ ਵਿੱਚ ਲਾਭ (ਖੱਟ) ਲਿਆਂਦਾ ਹੈ, (ਜਾਣੋ ਉਸ ਨੇ) ਗੁਰੂ ਦੀ ਬਾਣੀ ਦੁਆਰਾ (ਗੁਰੂ ਦੇ) ਸ਼ਬਦ ਵਿੱਚ (ਜੁੜ ਕੇ) ਵਾਸ਼ਨਾ ਰਹਿਤ (ਪ੍ਰਭੂ) ਨੂੰ ਪਛਾਣ ਲਿਆ ਹੈ।੭।

(ਹੇ ਪ੍ਰਭੂ !) ਨਾਨਕ ਦੀ ਇਕ ਜੋਦੜੀ ਹੈ ਜੇ ਤੈਨੂੰ ਚੰਗੀ ਲਗੇ ਤਾਂ ਮੇਰੇ ਹਿਰਦੇ ਵਿੱਚ ਨਾਮ ਦਾ ਨਿਵਾਸ ਦੇ ਦਿਓ (ਫਿਰ ਨਾਨਕ ਸੁਤੇ ਹੀ ਆਪ) ਹਰੀ ਦੇ ਗੁਣ ਗਾਉਂਦਾ ਰਹੇਗਾ।੮।੧।੩।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਦੇ ਸਿਰਲੇ ਉਤੇ "ਕਾਫੀ ਘਰੁ ੧੦" ਅੰਕਿਤ ਹੈ, ਜਿਸ ਦਾ ਭਾਵ ਇਹ ਹੈ ਕਿ ਇਸਦਾ ਗਾਇਨ ਸੂਹੀ ਰਾਗ ਅਤੇ ਕਾਫ਼ੀ ਦੀ ਸੰਧੀ ਕਰਕੇ ਕਰਨਾ ਹੈ। ਵੈਸੇ ਕਾਫੀ ਇਕ ਰਾਗਣੀ ਦਾ ਨਾਮ ਹੈ ਜੋ ਕਾਫੀ ਠਾਟ ਦੀ ਸੰਪੂਰਣ ਰਾਗਿਨੀ ਹੈ। ਇਸਨੂੰ ਗਾਂਧਾਰ ਸ਼ੁੱਧ ਅਤੇ ਕੋਮਲ ਦੋਵੇਂ ਲਗਦੇ ਹਨ। ਨਿਸ਼ਾਦ ਕੋਮਲ ਅਤੇ ਬਾਕੀ ਸਾਰੇ ਸ਼ੁੱਧ ਹਨ। ਪੰਚਮ ਵਾਦੀ ਅਤੇ ਖੜਜ ਸੰਵਾਦੀ ਹੈ। ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕਾਫ਼ੀ ਵੱਖਰੀ ਨਹੀਂ ਲਿਖੀ ਗਈ, ਆਸਾ ਤਿਲੰਗ, ਸੂਹੀ ਅਤੇ ਮਾਰੂ ਨਾਲ ਮਿਲਾ ਕੇ ਲਿਖੀ ਗਈ ਹੈ। ਕਾਫ਼ੀ ਦੇ ਹੋਰ ਭੇਦਾਂ ਲਈ ਵੇਖੋ ਮਹਾਨ ਕੋਸ਼ (ਪੰਨਾ ੨੩੯)।

ਸਿਧਾਂਤ ਇਹ ਹੈ ਕਿ ਮਨੁੱਖਾ ਜਨਮ ਪਾਇਆ ਉਸੇ ਦਾ ਸਫਲ ਹੈ ਜੋ ਪਰਮੇਸ਼ਰ ਦਾ ਨਾਮ ਸਿਮਰ ਕੇ ਆਪਣਾ ਜੀਵਨ ਸਫਲ ਬਣਾ ਲੈਂਦਾ ਹੈ। ਨਾਮ ਦੀ ਬਰਕਤ ਨਾਲ ਇਸ ਸੰਸਾਰ ਵਿੱਚ ਵੀ ਮਾਣ ਵਡਿਆਈ ਮਿਲਦੀ ਹੈ ਅਤੇ ਅਗੇ ਪਰਮੇਸ਼ਰ ਦੇ ਦਰਬਾਰ ਵਿੱਚ ਪਤਿ ਨਾਲ ਜਾ ਸਕੀਦਾ ਹੈ:-

**ਆਉ ਬੈਠੁ ਆਦਰੁ ਸਭ ਥਾਈ, ਊਨ ਨ ਕਤਹੂੰ ਬਾਤਾ॥**
**ਭਗਤਿ ਸਿਰ ਪਾਉ ਦੀਓ ਜਨ ਅਪੁਨੇ, ਪ੍ਰਤਾਪੁ ਨਾਨਕ ਪ੍ਰਭ ਜਾਤਾ॥** [ਪੰਨਾ ੬੩੧

**ਸੂਹੀ ਮਹਲਾ ੧॥ ਜਿਉ ਆਰਣਿ ਲੋਹਾ ਪਾਇ, ਭੰਨਿ ਘੜਾਈਐ॥ ਤਿਉ ਸਾਕਤੁ ਜੋਨੀ ਪਾਇ ਭਵੈ ਭਵਾਈਐ ॥੧॥ ਬਿਨੁ ਬੂਝੇ ਸਭੁ ਦੁਖੁ ਦੁਖੁ ਕਮਾਵਣਾ ॥ ਹਉਮੈ ਆਵੈ ਜਾਇ, ਭ੍ਰਮਿ ਭੁਲਾਵਣਾ॥੧॥ ਰਹਾਉ॥**

**ਤੂੰ ਗੁਰਮੁਖਿ ਰਖਣਹਾਰੁ, ਹਰਿਨਾਮੁ ਧਿਆਈਐ॥ ਮੇਲਹਿ ਤੁਝੈ ਰਜਾਇ, ਸਬਦੁ ਕਮਾਈਐ॥੨॥ ਤੂੰ ਕਰਿ ਕਰਿ ਵੇਖਹਿ ਆਪਿ, ਦੇਹਿ ਸੁ ਪਾਈਐ॥ ਤੂ ਦੇਖਹਿ ਥਾਪਿ ਉਥਾਪਿ, ਦਰਿ ਬੀਨਾਈਐ॥੩॥ ਦੇਹੀ ਹੋਵਗਿ ਖਾਕੁ, ਪਵਣੁ ਉਡਾਈਐ॥ ਇਹੁ ਕਿਥੈ ਘਰੁ ਅਉਤਾਕੁ, ਮਹਲੁ ਨ ਪਾਈਐ॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਿਉਂ, ਤਿਉਂ, ਮੇਲਹਿਂ, ਦੇਹਿਂ, ਦੇਖਹਿਂ।

**ਪਦ ਅਰਥ :** ਆਰਣਿ=ਭੱਠੀ ਵਿੱਚ। ਭੰਨਿ=ਟੋਟੇ ਕਰਕੇ। ਘੜਾਈਐ=ਘੜਾਇਆ ਜਾਂਦਾ ਹੈ। ਸਾਕਤੁ=ਮਾਇਆ ਦਾ ਪੁਜਾਰੀ। ਭਵੈ=ਭਾਉਂਦਾ ਹੈ। ਭਵਾਈਐ=ਜੂਨਾਂ ਵਿੱਚ ਫਿਰਾਇਆ ਜਾਂਦਾ ਹੈ। ਗੁਰਮੁਖਿ=ਗੁਰੂ ਅਨੁਸਾਰੀ ਸਿੱਖ। ਮੇਲਹਿ=(ਤੂੰ) ਮੇਲਦਾ ਹੈਂ। ਦੇਖਹਿ=(ਤੂੰ) ਦੇਖਦਾ ਹੈਂ। ਥਾਪਿ=ਬਣਾ ਕੇ। ਉਥਾਪਿ=ਨਾਸ਼ ਕਰਕੇ। ਦਰਿ ਬੀਨਾਈਐ=(ਆਪਣੀ) ਨਿਗਾਹ ਵਿੱਚ। ਹੋਵਗਿ=ਹੋ ਜਾਵੇਗੀ। ਖਾਕ=ਮਿੱਟੀ। ਅਉਤਾਕੁ=ਬੈਠਕ। ਮਹਲੁ=ਮਹਿਲ, ਮਾੜੀਆਂ।

**ਅਰਥ :** (ਹੇ ਭਾਈ !) ਜਿਵੇਂ ਲੋਹਾ ਭੱਠੀ ਵਿੱਚ ਪਾ ਕੇ (ਤਪਾ ਕੇ, ਗਾਲ ਕੇ ਫਿਰ) ਘੜਿਆ ਜਾਂਦਾ ਹੈ, ਤਿਵੇਂ ਮਾਇਆ ਦਾ ਪੁਜਾਰੀ ਜੀਵ ਜੂਨਾਂ ਵਿੱਚ ਪਾ ਕੇ ਫਿਰਾਇਆ ਜਾਂਦਾ ਹੈ ਤੇ ਉਹ ਭਟਕਦਾ ਰਹਿੰਦਾ ਹੈ।੧।

(ਹੇ ਭਾਈ ! ਸੱਚ ਨੂੰ) ਸਮਝੇ ਬਿਨਾ ਸਭ (ਕੋਈ ਨਿਰਾ) ਦੁੱਖ ਹੀ ਦੁੱਖ ਕਮਾਉਂਦਾ ਹੈ। ਹਉਮੈ ਤੇ ਭਰਮ ਕਰਕੇ (ਓਹ ਮਨੁੱਖ) ਜੰਮਦਾ ਤੇ ਮਰਦਾ ਰਹਿੰਦਾ ਹੈ।੧।ਰਹਾਉ।

(ਹੇ ਪ੍ਰਭੂ !) ਤੂੰ ਗੁਰੂ ਅਨੁਸਾਰੀ ਜੀਵ ਨੂੰ ਰਖਣ ਵਾਲਾ ਹੈਂ (ਕਿਉਂਕਿ ਉਹ) ਹਰੀ-ਨਾਮ ਨੂੰ ਧਿਆਉਂਦਾ ਹੈ। ਤੂੰ ਆਪ (ਆਪਣੀ) ਰਜ਼ਾ ਅਨੁਸਾਰ ਮੇਲ ਕਰਾਉਂਦਾ ਹੈਂ (ਤਾਂ ਹੀ ਓਹ) ਸ਼ਬਦ ਦੀ ਕਮਾਈ ਕਰਦਾ ਹੈ।੨।

(ਤੂੰ ਆਪ ਹੀ ਪੈਦਾ) ਕਰ ਕਰਕੇ (ਸਭ ਨੂੰ) ਵੇਖਦਾ ਅਤੇ ਉਨ੍ਹਾਂ ਦੀ ਸੰਭਾਲ ਕਰਦਾ ਰਹਿੰਦਾ ਹੈਂ (ਅਤੇ ਤੂੰ ਜੋ) ਦੇਂਦਾ ਹੈਂ ਓਹੀ (ਹਰ ਕੋਈ) ਪਾਉਂਦਾ ਹੈਂ। ਤੂੰ (ਆਪਣੀ) ਦ੍ਰਿਸ਼ਟੀ ਵਿੱਚ (ਜੀਆਂ) ਨੂੰ ਬਣਾ ਕੇ ਨਾਸ਼ ਕਰਕੇ ਵੇਖਦਾ ਰਹਿੰਦਾ ਹੈਂ।੩।

(ਹੇ ਭਾਈ ! ਜਦੋਂ ਸਰੀਰ ਵਿਚੋਂ) ਪਵਣ (ਸੁਆਸ) ਉਡ ਜਾਂਦੇ ਹਨ ਤਾਂ ਦੇਹੀ ਮਿੱਟੀ ਹੋ ਜਾਂਦੀ ਹੈ (ਫਿਰ ਕਿਥੇ) ਘਰ, ਬੈਠਕ (ਤੇ ਮਹਿਲ-ਮਾੜੀਆਂ? ਭਾਵ ਕੁਝ ਵੀ) ਨਹੀਂ ਪਾ ਸਕੀਦਾ।੪।

**ਦਿਹੁ ਦੀਵੀ ਅੰਧਘੋਰੁ, ਘਬੁ ਮੁਹਾਈਐ॥ ਗਰਬਿ ਮੁਸੈ, ਘਰੁ ਚੋਰੁ, ਕਿਸੁ ਰੁਆਈਐ॥੫॥ ਗੁਰਮੁਖਿ ਚੋਰੁ ਨ ਲਾਗਿ, ਹਰਿਨਾਮਿ ਜਗਾਈਐ॥ ਸਬਦਿ ਨਿਵਾਰੀ ਆਗਿ, ਜੋਤਿ ਦੀਪਾਈਐ॥੬॥ ਲਾਲੁ ਰਤਨੁ ਹਰਿਨਾਮੁ, ਗੁਰਿ ਸੁਰਤਿ ਬੁਝਾਈਐ॥ ਸਦਾ ਰਹੈ ਨਿਹਕਾਮੁ, ਜੇ ਗੁਰਮਤਿ ਪਾਈਐ॥੭॥ ਰਾਤਿ ਦਿਹੈ ਹਰਿਨਾਉ, ਮੰਨਿ ਵਸਾਈਐ॥ ਨਾਨਕ, ਮੇਲਿ ਮਿਲਾਇ, ਜੇ ਤੁਧੁ ਭਾਈਐ॥੮॥੨॥੪॥**

**ਪਦ ਅਰਥ :** ਦਿਹੁ ਦੀਵੀ=ਦਿਨ ਦਿਹਾੜੇ, ਚਿਟੇ ਚਾਨਣੇ। ਅੰਧ ਘੋਰੁ=ਘੁੱਪ ਹਨੇਰਾ। ਘਬੁ=ਘਰ ਦਾ ਮਾਲ ਮੁਹਾਈਐ=ਲੁਟਾਂਦਾ ਜਾ ਰਿਹਾ ਹੈ। ਗਰਬਿ=ਹਕਾਰ ਵਿਚ ਕਿਸੁ ਰੁਆਈਐ=ਕਿਸ

ਅਗੇ ਰੋਵੀਏ, ਪਿਟੀਏ ਭਾਵ ਕਿਸ ਅਗੇ ਦੁਖ ਦਸੀਏ। ਨ ਲਾਗਿ=ਨਹੀਂ ਲਗ ਸਕਦਾ। ਦੀਪਾਈਐ= ਜਗਦੀ ਹੈ। ਨਿਹਕਾਮੁ=ਵਾਸ਼ਨਾ ਤੋਂ ਰਹਿਤ। ਦਿਹੈ=ਦਿਹੁੰ ਚੜ੍ਹੇ। ਮੰਨਿ=ਮਨ ਵਿੱਚ।

**ਅਰਥ :** (ਹੇ ਭਾਈ !) ਦਿਨ ਦਿਹਾੜੇ ਘੁੱਪ ਹਨੇਰਾ (ਭਾਵ ਅਗਿਆਨਤਾ ਬਣੀ ਰਹਿੰਦੀ ਹੈ ਜਿਸ ਵਿੱਚ ਜੀਵ ਆਪਣੇ) ਘਰ ਦਾ ਮਾਲ (ਭਾਵ ਜੀਵਨ ਰੂਪੀ ਪੂੰਜੀ) ਲੁਟਾਈ ਜਾਂਦਾ ਹੈ। ਹੰਕਾਰ ਕਰਕੇ (ਜੀਵ ਅਵੇਸਲਾ ਰਹਿੰਦਾ ਹੈ ਅਤੇ ਮੋਹ ਰੂਪ) ਚੋਰ ਇਸ ਦੇ ਘਰ ਨੂੰ ਲੁੱਟੀ ਜਾ ਰਿਹਾ ਹੈ। (ਇਹ) ਕਿਸੇ ਅਗੇ ਰੋ ਕੇ (ਆਪਣਾ ਦੁੱਖ) ਦਸੇ ?।੫।

(ਹੇ ਭਾਈ !) ਗੁਰਮੁਖ (ਜੀਅੜੇ) ਨੂੰ ਚੋਰ ਨਹੀਂ ਲਗਦਾ (ਕਿਉਂਕਿ ਗੁਰੂ) ਹਰਿਨਾਮ ਦੁਆਰਾ (ਉਸ ਨੂੰ) ਜਗਾਈ ਰਖਦਾ ਹੈ। (ਗੁਰੂ ਨੇ) ਆਪਣੀ ਜੋਤਿ ਦੇ ਪ੍ਰਕਾਸ਼ ਨਾਲ (ਉਸ ਦੇ ਅੰਦਰੋਂ ਤ੍ਰਿਸ਼ਨਾ ਰੂਪੀ) ਅੱਗ ਬੁੱਝਾ ਦਿੱਤੀ ਹੈ।੬।

(ਹੇ ਭਾਈ !) ਗੁਰੂ ਨੇ (ਗੁਰਮੁਖ ਜੀਵ ਨੂੰ) ਇਹ ਸੋਝੀ ਦੇ ਦਿੱਤੀ ਹੈ ਕਿ ਪਰਮਾਤਮਾ ਦਾ ਨਾਮ ਹੀ (ਅਸਲੀ ਲਾਲ) ਰਤਨ ਹੈ। ਜੇ (ਜੀਵ) ਗੁਰੂ ਦੀ ਸਿਖਿਆ ਪ੍ਰਾਪਤ ਕਰ ਲਏ ਤਾਂ ਸਦਾ ਹੀ (ਮਾਇਆ ਦੀ ਵਾਸ਼ਨਾ ਤੋਂ) ਨਿਰਲੇਪ ਰਹਿੰਦਾ ਹੈ।੭।

(ਹੇ ਭਾਈ !) ਹਰੀ ਦਾ ਨਾਮ ਦਿਨ ਰਾਤ ਮਨ ਵਿਚ ਵਸਾਉਣਾ ਚਾਹੀਦਾ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ !) ਜੇ ਤੈਨੂੰ ਭਾ ਜਾਵੇ (ਤਾਂ ਤੂੰ ਜੀਵ ਨੂੰ ਗੁਰੂ ਨਾਲ ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈਂ।੮।੨।੪।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਦੀ ਰਹਾਉ ਵਾਲੀ ਪੰਕਤੀ ਤੋਂ ਕੇਂਦਰੀ ਭਾਵ ਦੀ ਸਪਸ਼ਟ ਸੇਧ ਮਿਲਦੀ ਹੈ ਕਿ ਗੁਰੂ ਦੇ ਗਿਆਨ ਨੂੰ ਸਮਝੇ ਬਿਨਾ ਜੀਵ ਜੋ ਵੀ ਕਰਮ ਕਮਾਉਂਦਾ ਹੈ, ਉਹ ਸਭ ਦੁਖ ਰੂਪ ਹੈ। ਹਉਮੈ ਵਿੱਚ ਕਮਾਏ ਕਰਮ ਹੀ ਜੰਮਣ ਮਰਣ ਦਾ ਮੂਲ ਕਾਰਨ ਬਣਦੇ ਹਨ। ਜਿਵੇਂ ਲੋਹੇ ਨੂੰ ਅੱਗ ਦੀ ਭੱਠੀ ਵਿੱਚ ਤਪਾ ਕੇ ਫਿਰ ਕੁੱਟ ਕੁੱਟ ਕੇ ਘੜਿਆ ਜਾਂਦਾ ਹੈ। ਇਸੇ ਤਰ੍ਹਾਂ ਸਾਕਤ ਪੁਰਸ਼ ਨੂੰ ਦੁਖ ਦੇਣ ਦੀ ਖ਼ਾਤਰ ਜੂਨੀਆਂ ਵਿੱਚ ਮੁੜ ਮੁੜ ਭੁਵਾਇਆ ਜਾਂਦਾ ਹੈ।

ਜਿਨ੍ਹਾਂ ਨੂੰ ਗੁਰੂ ਪਾਸੋਂ ਨਾਮ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ ਓਹ ਕਾਮਨਾ ਤੋਂ ਰਹਿਤ ਹੋ ਜਾਂਦੇ ਹਨ ਅਤੇ ਦਿਨ ਰਾਤ ਪਰਮੇਸ਼ਰ ਦਾ ਨਾਮ ਮਨ ਵਿੱਚ ਵਸਾਈ ਰਖਦੇ ਹਨ। ਅੰਤ ਵਿੱਚ ਅਜੇਹੇ ਨਿਸ਼ਕਾਮੀਆਂ ਦੀ ਸੰਗਤ ਦੀ ਮੰਗ ਕੀਤੀ ਹੈ।

**ਸੂਹੀ ਮਹਲਾ ੧॥ ਮਨਹੁ ਨ ਨਾਮੁ ਵਿਸਾਰਿ, ਅਹਿਨਿਸਿ ਧਿਆਈਐ॥ ਜਿਉ ਰਾਖਹਿ ਕਿਰਪਾ ਧਾਰਿ, ਤਿਵੈ ਸੁਖੁ ਪਾਈਐ॥੧॥ ਮੈ ਅੰਧੁਲੇ, ਹਰਿਨਾਮੁ ਲਕੁਟੀ ਟੋਹਣੀ॥ ਰਹਉ ਸਾਹਿਬ ਕੀ ਟੇਕ, ਨ ਮੋਹੈ ਮੋਹਣੀ॥੧॥ ਜਹ ਦੇਖਉ ਤਹ ਨਾਲਿ, ਗੁਰਿ ਦੇਖਾਲਿਆ॥ ਅੰਤਰਿ ਬਾਹਰਿ ਭਾਲਿ, ਸਬਦਿ ਨਿਹਾਲਿਆ॥੨॥ ਸੇਵੀ ਸਤਿਗੁਰੁ ਭਾਇ, ਨਾਮੁ ਨਿਰੰਜਨਾ॥ ਤੁਧੁ ਭਾਵੈ ਤਿਵੈ ਰਜਾਇ, ਭਰਮੁ ਭਉ ਭੰਜਨਾ॥੩॥ ਜਨਮਤ ਹੀ ਦੁਖੁ ਲਾਗੈ, ਮਰਣਾ ਆਇ ਕੈ ॥ ਜਨਮੁ ਮਰਣੁ ਪਰਵਾਣੁ ਹਰਿਗੁਣ ਗਾਇ ਕੈ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਨਹੁਂ, ਜਿਉਂ, ਰਾਖਹਿਂ, ਤਿਵੈਂ; ਰਹਉਂ, ਜਹਂ, ਦੇਖਉਂ, ਸੇਵੀਂ।

**ਪਦ ਅਰਥ :** ਮਨਹੁ=ਮਨ ਤੋਂ। ਅਹਿਨਿਸਿ=ਦਿਨ ਰਾਤ। ਰਾਖਹਿ=ਰਖੇ। ਧਾਰਿ=ਕਰਕੇ। ਲਕੁਟੀ=ਲਕੜੀ, ਸੋਟੀ। ਟੋਹਣੀ=ਟੋਹ ਟੋਹ ਕੇ ਰਾਹ ਲਭਣ ਵਾਲੀ ਡੰਗੋਰੀ। ਰਹਉ=ਮੈਂ ਰਹਿੰਦਾ ਹਾਂ। ਮੋਹਣੀ=ਮੋਹ ਲੈਣ ਵਾਲੀ। ਜਹ=ਜਿਥੇ, ਜਿਸ ਪਾਸੇ। ਦੇਖਉ=ਮੈਂ ਵੇਖਦਾ ਹਾਂ। ਗੁਰਿ=ਗੁਰੂ ਨੇ। ਭਾਲਿ=ਢੂੰਢ ਕੇ। ਸਬਦਿ=ਸ਼ਬਦ ਦੁਆਰਾ। ਨਿਹਾਲਿਆ=ਵੇਖ ਲਿਆ ਹੈ। ਸੇਵੀ=ਮੈਂ ਸੇਵਾਂ, ਸਿਮਰਾਂ। ਸਤਿਗੁਰ ਭਾਇ=ਸਤਿਗੁਰੂ ਦੇ ਭਾਣੇ ਅਨੁਸਾਰ। ਭੰਜਨਾ=ਨਾਸ਼ ਕਰਨ ਵਾਲਾ। ਜਨਮਤ= ਜੰਮਦਿਆਂ ਹੀ। ਆਇ ਕੈ=(ਸੰਸਾਰ ਵਿੱਚ) ਆ ਕੇ।

**ਅਰਥ :** (ਹੇ ਭਾਈ ! ਤੂੰ) ਮਨ ਤੋਂ ਨਾਮ ਨੂੰ ਨਾਹ ਭੁਲਾ, (ਤੈਨੂੰ ਦਿਨ ਰਾਤ (ਪਰਮੇਸ਼ਰ ਦਾ ਨਾਮ) ਧਿਆਉਣਾ ਚਾਹੀਦਾ ਹੈ। (ਨਾਲ ਹੀ ਇਉਂ ਬੇਨਤੀ ਕਰ ਕਿ ਹੇ ਪ੍ਰਭੂ !) ਜਿਸ ਤਰ੍ਹਾਂ (ਤੂੰ) ਮਿਹਰ ਕਰਕੇ ਰਖੇਂ ਤਿਵੇਂ ਹੀ (ਤੇਰਾ ਦਿੱਤਾ ਹੋਇਆ ਆਤਮਿਕ) ਸੁਖ ਪਾ ਲਈਦਾ ਹੈ।੧।

(ਹੇ ਭਾਈ !) ਮੈਂ ਅੰਨ੍ਹੇ ਵਾਸਤੇ ਹਰੀ ਦਾ ਨਾਮ ਟੋਹਣ ਵਾਲੀ ਲਕੜੀ (ਡੰਗੋਰੀ) ਹੈ। (ਸੋ, ਮੈਂ ਆਪਣੇ) ਮਾਲਕ ਦੀ ਟੇਕ ਆਸਰੇ ਰਹਿੰਦਾ ਹਾਂ (ਇਸ ਲਈ ਮੈਨੂੰ) ਮੋਹਣ ਵਾਲੀ (ਮਾਇਆ) ਨਹੀਂ ਮੋਹ (ਠੱਗ) ਸਕਦੀ।੧।ਰਹਾਉ

(ਹੇ ਭਾਈ ! ਮੈਂ) ਜਿਥੇ ਵੇਖਦਾ ਹਾਂ ਉਥੇ ਹੀ ਗੁਰੂ ਨੇ (ਮੈਨੂੰ) ਪਰਮੇਸ਼ਰ (ਆਪਣੇ) ਨਾਲ ਵਿਖਾ ਦਿੱਤਾ ਹੈ। ਅੰਦਰ ਬਾਹਰ ਸਭ ਪਾਸੇ ਢੂੰਢ ਕੇ (ਆਖ਼ਰ) ਸ਼ਬਦ ਦੁਆਰਾ ਹੀ ਪਰਮਾਤਮਾ ਨੂੰ ਵੇਖਿਆ ਹੈ।੨।

(ਹੇ ਭਾਈ ! ਮੈਂ) ਸਤਿਗੁਰੂ ਦੇ ਭਾਣੇ ਵਿੱਚ ਰਹਿ ਕੇ ਪ੍ਰਭੂ ਦੀ ਸੇਵਾ ਕਰਦਾ ਹਾਂ (ਅਤੇ) ਮਾਇਆ ਤੋਂ ਰਹਿਤ ਪ੍ਰਭੂ ਦਾ ਨਾਮ (ਜਪਦਾ ਹਾਂ)। ਪਰ ਹੇ ਪ੍ਰਭੂ ! (ਜਿਵੇਂ) ਤੈਨੂੰ ਭਾਉਂਦਾ ਹੈ, ਤਿਵੇਂ (ਤੇਰੀ) ਰਜ਼ਾ ਅਨੁਸਾਰ ਹੀ ਭਰਮ ਤੇ ਭੈ ਨਾਸ਼ ਹੁੰਦੇ ਹਨ।੩।

(ਸੰਸਾਰ ਵਿੱਚ) ਆ ਕੇ ਜੰਮਦਿਆਂ ਹੀ (ਮਨੁੱਖ ਨੂੰ) ਮੌਤ ਦਾ ਦੁੱਖ ਆ ਲਗਦਾ ਹੈ (ਪਰ) ਹਰੀ ਦੇ ਗੁਣ ਗਾ ਕੇ ਹੀ ਜਨਮ ਮਰਣ ਸਫਲ ਹੋ ਜਾਂਦਾ ਹੈ।੪।

**ਹਉ ਨਾਹੀ ਤੂ ਹੋਵਹਿ, ਤੁਧ ਹੀ ਸਾਜਿਆ॥ ਆਪੇ ਥਾਪਿ ਉਥਾਪਿ, ਸਬਦਿ ਨਿਵਾਜਿਆ॥੫॥ ਦੇਹੀ ਭਸਮ ਰੁਲਾਇ, ਨ ਜਾਪੀ ਕਹ ਗਇਆ॥ ਆਪੇ ਰਹਿਆ ਸਮਾਇ, ਸੋ ਵਿਸਮਾਦੁ ਭਇਆ॥੬ ਤੂੰ ਨਾਹੀ ਪ੍ਰਭ ਦੂਰਿ, ਜਾਣਹਿ ਸਭ ਤੂ ਹੈ॥ ਗੁਰਮੁਖਿ ਵੇਖਿ ਹਦੂਰਿ, ਅੰਤਰਿ ਭੀ ਤੂੰ ਹੈ॥੭॥ ਮੈ ਦੀਜੈ ਨਾਮ ਨਿਵਾਸੁ, ਅੰਤਰਿ ਸਾਂਤਿ ਹੋਇ॥ ਗੁਣ ਗਾਵੈ ਨਾਨਕ ਦਾਸੁ, ਸਤਿਗੁਰੁ ਮਤਿ ਦੇਇ॥੮॥੩॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ ਨਾਹੀਂ, ਹੋਵਹਿੰ, ਜਾਣਹਿੰ।

**ਪਦ ਅਰਥ :** ਸਾਜਿਆ=ਬਣਾਇਆ। ਥਾਪਿ=ਬਣਾ ਕੇ। ਉਥਾਪਿ=ਢਾਹਿਆ। ਨਿਵਾਜਿਆ= ਆਦਰ ਦਿੱਤਾ। ਭਸਮੁ=ਸੁਆਹ। ਰੁਲਾਇ=ਰੁਲਾ ਕੇ, (ਮਿੱਟੀ ਵਿੱਚ) ਮਿਲਾ ਕੇ। ਨ ਜਾਪੀ=ਪਤਾ ਨਹੀਂ ਲਗਦਾ। ਕਹੁ=ਕਿਥੇ?। ਵਿਸਮਾਦੁ=ਅਸਚਰਜ। ਜਾਣਹਿ=ਜਾਣਦੇ ਹਨ। ਹਦੂਰਿ=ਹਾਜ਼ਰ, ਅੰਗ-ਸੰਗ। ਮਤਿ=ਸਿਖਿਆ (ਸੋਝੀ)।

**ਅਰਥ :** (ਹੇ ਪ੍ਰਭੂ !) ਮੈਂ (ਕੁਝ) ਨਹੀਂ ਹਾਂ, ਤੂੰ (ਸਦੀਵੀਂ) ਹੋਂਦ ਵਾਲਾ ਹੈਂ ਤੁਧ (ਆਪ ਹੀ ਜੀਵ ਨੂੰ) ਬਣਾਇਆ ਹੈ ਆਪ ਹੀ (ਜੀਵ) ਬਣਾ ਕੇ, ਨਾਸ਼ ਕਰਕੇ, (ਆਪ ਹੀ) ਸ਼ਬਦ ਦੁਆਰਾ (ਨਾਮ ਜਪਣ ਵਾਲੇ ਨੂੰ) ਆਦਰ ਦਿੱਤਾ ਹੈ।੫।

(ਹੇ ਭਾਈ !) ਦੇਹੀ ਨੂੰ ਸੁਆਹ ਵਿੱਚ ਰਲਾ ਕੇ ਪਤਾ ਨਹੀਂ (ਜੀਵਾਤਮਾ) ਕਿਥੇ ਚਲਾ ਗਿਆ ? (ਪਰ) ਪ੍ਰਭੂ ਆਪ ਹੀ (ਸਭਨਾ ਵਿੱਚ) ਸਮਾਅ ਰਿਹਾ ਹੈ, ਸੋ, (ਇਹ ਮਾਨੋ ਪ੍ਰਭੂ ਦਾ ਇਕ) ਅਸਚਰਜ ਰੂਪ ਹੋ ਗਿਆ।੬।

ਹੇ ਪ੍ਰਭੂ ! ਸਾਰੇ ਜਾਣਦੇ ਹਨ (ਕਿ) ਤੂੰ ਦੂਰ ਨਹੀਂ ਹੈ, ਸਭ ਤੂੰ ਹੀ ਹੈਂ। ਗੁਰੂ ਦੁਆਰਾ ਵੇਖ ਕੇ (ਪਤਾ ਲਗਦਾ ਹੈ ਕਿ ਹਰ ਥਾਂ ਤੂੰ) ਹਾਜ਼ਰ-ਨਜ਼ਰ (ਅੰਗ-ਸੰਗ) ਹੈਂ ਅਤੇ (ਹਿਰਦੇ) ਅੰਦਰ ਵੀ ਤੂੰ ਹੀ (ਵਸ ਰਿਹਾ) ਹੈਂ।੭।

(ਹੇ ਪ੍ਰਭੂ ! ਮੇਰੀ ਇਹ ਮੰਗ ਹੈ ਕਿ) ਮੇਰੇ ਅੰਦਰ ਨਾਮ ਦਾ ਵਾਸਾ ਕਰ ਦਿੱਤਾ ਜਾਵੇ (ਤਾਂ ਜੋ ਮੇਰੇ ਹਿਰਦੇ) ਅੰਦਰ ਸ਼ਾਂਤੀ ਹੋ ਜਾਵੇ। ਸਤਿਗੁਰੂ (ਮੈਨੂੰ ਐਸੀ) ਸੁਮਤਿ ਬਖ਼ਸ਼ ਦੇਵੇ (ਜਿਸ ਦੀ ਬਰਕਤ ਨਾਲ) ਦਾਸ ਨਾਨਕ (ਸਦਾ ਤੇਰੇ) ਗੁਣ ਗਾਉਂਦਾ ਰਹੇ।੮।੩।੫।

## ਅਰਥ ਭੇਦ ਅਤੇ ਨਿਰਣੈ

**ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ॥**
**ਗੁਣ ਗਾਵੈ ਨਾਨਕ ਦਾਸ ਸਤਿਗੁਰੁ ਮਤਿ ਦੇਇ॥**

ਇਹਨਾਂ ਪੰਕਤੀਆਂ ਵਿੱਚ ਕੁਝ ਸ਼ਬਦਾਂ ਦੇ ਵੱਖ ਵੱਖ ਤਿੰਨ ਰੂਪ ਮਿਲਦੇ ਹਨ:-

1- ਨਾਮ ਨਿਵਾਸੁ। [ਫ. ਸ. ਤੇ ਬਾਕੀ
2- ਅੰਤਰਿ ਸਾਂਤਿ। [ਸ਼ਬਦਾਰਥ, ਦਰਪਣ
3- ਅੰਤਰਿ ਸਾਂਤਿ। [ਇਕ ਹੱਥ ਲਿਖਤੀ ਸਰੂਪ
4- ਸਤਿਗੁਰੁ [ਫ. ਸ.
5- ਸਤਿਗੁਰਿ [ਪੰ. ਨਰੈਣ ਸਿੰਘ
6- ਸਤਿਗੁਰ [ਹੱਥ ਲਿਖਤੀ ਸਰੂਪ ਸੰਮਤ 1844

**ਭਿੰਨ ਭਿੰਨ ਅਰਥ :**

1- ਤਾਂ ਤੇ ਸਤਿਗੁਰੋਂ ਦੁਆਰਾ ਗੁਣ ਹੀ ਗਾਉਂਦਾ ਰਹੇ। ਸ੍ਰੀ ਗੁਰੂ ਜੀ ਕਹਿਤੇ ਹੈਂ ਮੇਰੇ ਕੋ ਦਾਸਾ ਭਾਵ ਕੀ ਹੀ ਬੁਧੀ ਦੀ ਸਿਖਿਆ ਦੇਹੁ। [ਫ. ਸ.

2- (ਗੁਰੂ) ਨਾਨਕ (ਜੀ ਦਾ) ਦਾਸ ਤੇਰੇ ਗੁਣ ਗਾਉਂਦਾ ਹਾਂ, (ਕਿਉਂਕਿ) ਦਾਸ ਨੂੰ ਸਤਿਗੁਰਾਂ (ਨੇ ਏਹੋ) ਸਿਖਿਆ ਦਿੱਤੀ ਹੈ। [ਪੰ. ਨਰੈਣ ਸਿੰਘ, ਸੰ. ਸ.

3- (ਤੇਰੀ ਮੇਹਰ ਨਾਲ ਜਿਸਨੂੰ ਸਤਿਗੁਰੂ ਸਿਖਿਆ ਦੇਂਦਾ ਹੈ ਉਹ ਦਾਸ (ਤੇਰੇ) ਗੁਣ ਗਾਂਦਾ ਹੈ। [ਦਰਪਣ

**ਨਿਰਣੈ :** ਪਹਿਲੀ ਪੰਕਤੀ ਅੰਦਰ ਜਿਥੋਂ ਤੱਕ ਪਾਠ ਭੇਦ ਦਾ ਪ੍ਰਸ਼ਨ ਹੈ, ਉਹ ਨਾਮ ਨਿਵਾਸੁ ਅਤੇ 'ਅੰਤਰਿ' ਦੋਵੇਂ ਸਰੂਪ ਸ਼ੁੱਧ ਹਨ।

ਦੂਜੀ ਪੰਕਤੀ ਵਿੱਚ 'ਸਤਿਗੁਰ' ਸਰੂਪ ਹੱਥ ਲਿਖਤੀ ਬੀੜਾਂ ਵਿੱਚ ਨਹੀਂ ਮਿਲਦਾ। ਇਉਂ ਜਾਪਦਾ ਹੈ ਕਿ ਕਿਸੇ ਨੇ 'ਨੇ' ਦੇ ਅਰਥ ਕੱਢਣ ਹਿਤ 'ਰ' ਨੂੰ ਸਿਹਾਰੀ ਆਪਣੇ ਕੋਲੋਂ ਲਾਉਣ ਦਾ ਅਸਫਲ ਯਤਨ ਕੀਤਾ ਹੈ। ਹੁਣ ਨਿਰਣੈ ਵਾਲੀ ਗਲ ਇਹ ਹੈ ਕਿ 'ਸਤਿਗੁਰੁ' ਸਰੂਪ ਠੀਕ ਹੈ ਜਾਂ 'ਸਤਿਗੁਰ'? ਜੇ ਸੰਬੋਧਨ ਰੂਪ ਵਿੱਚ ਅਰਥ ਕਰੀਏ ਤਾਂ 'ਸਤਿਗੁਰ' ਦਾ 'ਰ' ਮੁਕਤਾ ਹੋਣਾ ਚਾਹੀਦਾ ਹੈ। ਵਰਤਮਾਨ 'ਸਤਿਗੁਰੁ' ਸ਼ਬਦ ਦੇ ਅਰਥ ਅਣਸੰਬੋਧਨ ਰੂਪ ਵਿੱਚ ਅਰਥ ਕਰਨੇ ਹੀ ਉਚਿਤ ਹੋਣਗੇ।

'ਦੇਇ' ਪਦ ਗੁਰਬਾਣੀ ਵਿੱਚ 'ਦੇ ਕੇ ਜਾਂ ਦੇਂਦ ਹੈ' ਦੋਹਾਂ ਅਰਥਾਂ ਵਿੱਚ ਵਰਤਿਆ ਗਿਆ ਹੈ ਇਹ ਪਦ ਗੁਰਬਾਣੀ ਅੰਦਰ 'ਤੂੰ ਦੇ' ਅਰਥਾਂ ਵਿਚ ਵਰਤਿਆ ਹੋਇਆ ਭਾਲਣ ਦੀ ਲੋੜ ਹੈ। ਜੇ ਮਿਲ ਜਾਵੇ ਤਾਂ ਅਰਥ ਸਪਸ਼ਟ ਹੋ ਜਾਂਦੇ ਹਨ। ਵਰਤਮਾਨ ਸਰੂਪ ਅਨੁਸਾਰ ਪਿਛੇ ਅਰਥ ਕਰ ਦਿੱਤੇ ਹਨ ਜੀ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਅਗੇ ਆਪਣਾ ਆਪ ਸਮਰਪਿਤ ਕੀਤਾ ਹੈ। ਅਸਲ ਵਿਚ ਜਿਸ ਨੂੰ ਪ੍ਰਭੂ ਆਪਣੇ ਸ਼ਬਦ ਦੁਆਰਾ ਨਿਹਾਲ ਕਰ ਦੇਵੇ ਓਹੀ ਗੁਰਮੁਖ ਪਿਆਰਾ ਪਰਮੇਸ਼ਰ ਨੂੰ ਆਪਣੇ ਅੰਗ-ਸੰਗ ਅਨੁਭਵ ਕਰਦਾ ਹੈ। ਉਹ ਪ੍ਰਭੂ ਦੀ ਹਜੂਰੀ ਵਿੱਚ ਰਹਿੰਦਾ ਹੋਇਆ ਅਤੇ ਉਸ ਦੇ ਗੁਣ ਗਾਉਂਦਾ ਹੋਇਆ ਨਿਰਭਉ ਹੋ ਕੇ ਸੁਖੀ ਰਹਿੰਦਾ ਹੈ। ਅੰਤਲੇ ਪਦੇ ਵਿਚ ਨਾਮ-ਨਿਵਾਸ ਨਾਲ ਸ਼ਾਂਤ ਹੋ ਜਾਣ ਦੀ ਮੰਗ ਕੀਤੀ ਹੈ ਜਿਸ ਦੀ ਪ੍ਰਾਪਤੀ ਨਾਲ ਮਾਇਆ ਦੀ ਤਪਤ ਬੁਝ ਜਾਂਦੀ ਹੈ ਅਤੇ ਹਿਰਦਾ ਸ਼ਾਂਤ ਹੋ ਜਾਂਦਾ ਹੈ।

## ਰਾਗ ਸੂਹੀ ਮਹਲਾ ੩ ਘਰੁ ੧ ਅਸਟਪਦੀਆ

**ੴ ਸਤਿਗੁਰ ਪ੍ਰਸਾਦਿ॥ ਨਾਮੈ ਹੀ ਤੇ ਸਭੁ ਕਿਛੁ ਹੋਆ, ਬਿਨੁ ਸਤਿਗੁਰ ਨਾਮੁ ਨ ਜਾਪੈ॥ ਗੁਰ ਕਾ ਸਬਦੁ ਮਹਾ ਰਸੁ ਮੀਠਾ, ਬਿਨੁ ਚਾਖੇ ਸਾਦ ਨ ਜਾਪੈ॥ ਕਉਡੀ ਬਦਲੈ ਜਨਮੁ ਗਵਾਇਆ, ਚੀਨਸਿ ਨਾਹੀ ਆਪੈ॥ ਗੁਰਮੁਖਿ ਹੋਵੈ ਤਾ ਏਕੋ ਜਾਣੈ, ਹਉਮੈ ਦੁਖੁ ਨ ਸੰਤਾਪੈ॥੧॥ ਬਲਿਹਾਰੀ ਗੁਰ ਆਪਣੇ ਵਿਟਹੁ, ਜਿਨਿ ਸਾਚੇ ਸਿਉ ਲਿਵ ਲਾਈ॥ ਸਬਦੁ ਚੀਨਿ ਆਤਮੁ ਪਰਗਾਸਿਆ, ਸਹਜੇ ਰਹਿਆ ਸਮਾਈ॥੧॥ਰਹਾਉ॥ ਗੁਰਮੁਖਿ ਗਾਵੈ ਗੁਰਮੁਖਿ ਬੂਝੈ, ਗੁਰਮੁਖਿ ਸਬਦੁ ਬੀਚਾਰੇ॥ ਜੀਉ ਪਿੰਡੁ ਸਭੁ ਗੁਰ ਤੇ ਉਪਜੈ, ਗੁਰਮੁਖਿ ਕਾਰਜ ਸਵਾਰੇ॥ ਮਨਮੁਖਿ ਅੰਧਾ ਅੰਧੁ ਕਮਾਵੈ, ਬਿਖੁ ਖਟੇ ਸੰਸਾਰੇ॥ ਮਾਇਆ ਮੋਹਿ ਸਦਾ ਦੁਖੁ ਪਾਏ, ਬਿਨੁ ਗੁਰ ਅਤਿ ਪਿਆਰੇ॥੨॥ ਸੋਈ ਸੇਵਕੁ ਜੋ ਸਤਿਗੁਰ ਸੇਵੇ, ਚਾਲੈ ਸਤਿਗੁਰ ਭਾਏ॥ ਸਾਚਾ ਸਬਦੁ ਸਿਫਤਿ ਹੈ ਸਾਚੀ, ਸਾਚਾ ਮੰਨਿ ਵਸਾਏ॥ ਸਚੀ ਬਾਣੀ ਗੁਰਮੁਖਿ ਆਖੈ, ਹਉਮੈ ਵਿਚਹੁ ਜਾਏ॥ ਆਪੇ ਦਾਤਾ ਕਰਮੁ ਹੈ ਸਾਚਾ, ਸਾਚਾ ਸਬਦੁ ਸੁਣਾਏ॥੩॥ ਗੁਰਮੁਖਿ ਘਾਲੇ ਗੁਰਮੁਖਿ ਖਟੇ, ਗੁਰਮੁਖਿ ਨਾਮੁ ਜਪਾਏ॥ ਸਦਾ ਅਲਿਪਤੁ ਸਾਚੈ ਰੰਗਿ ਰਾਤਾ, ਗੁਰ ਕੈ ਸਹਜਿ ਸੁਭਾਏ॥ ਮਨਮੁਖੁ ਸਦਹੀ ਕੂੜੋ ਬੋਲੈ, ਬਿਖੁ ਬੀਜੈ ਬਿਖੁ ਖਾਏ॥ ਜਮਕਾਲਿ ਬਾਧਾ ਤ੍ਰਿਸਨਾ ਦਾਧਾ, ਬਿਨੁ ਗੁਰ ਕਵਣੁ ਛਡਾਏ॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਾਂ, ਨਾਹੀਂ, ਤਾਂ, ਵਿਟਹੁਂ, ਸਿਉਂ।

**ਪਦ ਅਰਥ :** ਨਾਮੈ ਹੀ ਤੇ=(ਪਰਮੇਸ਼ਰ) ਦੇ) ਨਾਮ ਤੋਂ ਹੀ। ਨਾ ਜਾਪੈ=ਨਹੀਂ ਜਾਣਿਆ ਪਛਾਣਿਆ ਜਾ ਸਕਦਾ। ਚੀਨਸਿ ਨਾਹੀ ਆਪੈ=ਆਪਣੇ ਮੂਲ ਨੂੰ ਪਛਾਣਦਾ ਨਹੀਂ ਹੈ। ਨ ਸੰਤਾਪੈ=ਨਹੀਂ ਸਤਾਉਂਦਾ। ਵਿਟਹੁ=ਤੋਂ। ਜਿਨਿ=ਜਿਸ (ਗੁਰੂ) ਨੇ। ਸਚੇ ਸਿਉ=ਸੱਚੇ ਨਾਲ। ਲਿਵ=

ਲਗਨ। ਚੀਨਿ=ਪਛਾਣੇ ਕੇ। ਆਤਮੁ=ਆਪਣਾ ਆਪ। ਪਰਗਾਸਿਆ=ਪ੍ਰਕਾਸ਼ ਹੋ ਗਿਆ। ਸਹਜੇ= ਗਿਆਨ (ਅਵਸਥਾ) ਵਿੱਚ। ਜੀਉ=ਜਿੰਦ। ਪਿੰਡੁ=ਸਰੀਰ। ਉਪਜੈ=ਪੈਦਾ ਹੁੰਦਾ ਹੈ। ਮੋਹਿ=ਮੋਹ ਵਿੱਚ। ਚਾਲੈ=ਚਲਦਾ ਹੈ। ਸਤਿਗੁਰ ਭਾਏ=ਸਤਿਗੁਰੂ ਦੇ ਭਾਣੇ ਵਿੱਚ। ਮੰਨਿ=ਮਨ ਵਿੱਚ। ਕਰਮ=ਫ਼ਜ਼ਲ, ਬਖ਼ਸ਼ਿਸ਼। ਅਲਿਪਤ=ਨਿਰਲੇਪ। ਸਹਿਜ ਸੁਭਾਏ=ਅਡੋਲ ਅਵਸਥਾ ਵਿੱਚ, ਸੁਭਾਵਿਕ ਹੀ। ਬਿਖੁ= ਜ਼ਹਿਰ। ਜਮਕਾਲਿ=ਜਮਕਾਲ ਨੇ। ਬਾਧਾ=ਬੰਨ੍ਹਿਆ ਹੈ। ਦਾਧਾ=ਸਾੜਿਆ ਹੈ।

**ਅਰਥ:**(ਹੇ ਭਾਈ! ਪਰਮੇਸ਼ਰ ਦੇ) ਨਾਮ ਤੋਂ ਹੀ ਸਭ ਕੁਝ ਹੋਂਦ ਵਿੱਚ ਆਇਆ (ਪਰ) ਸਤਿਗੁਰੂ ਤੋਂ ਬਿਨਾ ਨਾਮ ਨਹੀਂ ਜਾਣਿਆ ਜਾ ਸਕਦਾ। ਗੁਰੂ ਦਾ ਸ਼ਬਦ ਅੰਤਿਅੰਤ ਮਿੱਠਾ ਹੈ (ਪਰ) ਚੱਖੇ ਤੋਂ ਬਿਨਾ (ਉਸ ਦਾ) ਸੁਆਦ ਪਤਾ ਨਹੀਂ ਲਗਦਾ। (ਮਨੁੱਖ ਨੇ) ਕਉਡੀ (ਮਾਇਆ) ਦੇ ਬਦਲੇ (ਆਪਣਾ) ਜੀਵਨ (ਵਿਅਰਥ) ਗੁਆ ਲਿਆ (ਅਤੇ ਇਹ) ਆਪਣੇ ਮੂਲ ਨੂੰ ਨਹੀਂ ਪਛਾਣਦਾ। (ਹਾਂ, ਜੋ) ਗੁਰੂ ਦੇ ਭਾਣੇ ਨੂੰ ਮੰਨ ਕੇ ਚਲਣ ਵਾਲਾ (ਮਨੁੱਖ) ਹੈ, ਉਹ ਇਕੋ (ਪਰਮਾਤਮਾ) ਨੂੰ ਜਾਣਦਾ ਹੈ (ਭਾਵ ਇਕ ਨਾਲ ਆਪਣੀ ਜੀਵਨ-ਸਾਂਝ ਪਾਂਦਾ ਹੈ, ਜਿਸ ਕਰਕੇ ਉਸ ਨੂੰ) ਹਉਮੈ ਦਾ ਦੁੱਖ ਨਹੀਂ ਸਤਾਉਂਦਾ।੧।

(ਹੇ ਭਾਈ ! ਮੈਂ) ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹਾਂ ਜਿਸ (ਗੁਰੂ) ਨੇ ਮੇਰੀ ਸੁਰਤਿ ਸੱਚੇ (ਪ੍ਰਭੂ) ਨਾਲ ਜੋੜ ਦਿੱਤੀ ਹੈ। (ਗੁਰੂ ਦਾ) ਸ਼ਬਦ (ਉਪਦੇਸ਼ ਸੁਣ) ਸਮਝ ਕੇ (ਮੇਰੇ ਹਿਰਦੇ ਵਿੱਚ) ਨਿਜ-ਸਰੂਪ ਦਾ ਪ੍ਰਕਾਸ਼ ਹੋ ਗਿਆ ਹੈ (ਅਤੇ ਮੈਂ) ਸਹਜ (ਅਵਸਥਾ) ਵਿੱਚ ਲੀਨ ਹੋ ਗਿਆ ਹਾਂ।੧।ਰਹਾਉ।

(ਹੇ ਭਾਈ !) ਗੁਰਮੁਖ (ਜੀਉੜਾ ਪਰਮੇਸ਼ਰ ਦੇ ਗੁਣ) ਗਾਉਂਦਾ ਹੈ, ਗੁਰਮੁਖ ਹੀ (ਸ਼ਬਦ-ਭੇਦ ਨੂੰ) ਸਮਝਦਾ ਹੈ (ਅਤੇ) ਗੁਰਮੁਖ ਹੀ ਸ਼ਬਦ (ਗੁਰ-ਉਪਦੇਸ਼) ਨੂੰ ਵੀਚਾਰਦਾ ਹੈ। (ਇਸਦੇ ਫਲਸਰੂਪ) ਜਿੰਦ, ਸਰੀਰ (ਅਤੇ ਹੋਰ) ਸਭ ਕੁਝ (ਗੁਰੂ ਤੋਂ ਨਵੇਂ ਸਿਰੋਂ) ਪੈਦਾ ਹੁੰਦਾ ਹੈ (ਭਾਵ ਨਵਾਂ ਗੁਰਮੁਖੀ ਜਨਮ ਮਿਲਦਾ ਹੈ ਅਤੇ) ਗੁਰੂ (ਸਿੱਖ ਦੇ ਸਾਰੇ) ਕਾਰਜ ਸਵਾਰਦਾ ਹੈ। (ਪਰ) ਅੰਨ੍ਹਾ ਅਗਿਆਨੀ) ਮਨਮੁਖ ਅਗਿਆਨਤਾ ਵਾਲੇ ਕੰਮ ਹੀ ਕਰਦਾ ਹੈ (ਅਤੇ) ਸੰਸਾਰ ਵਿੱਚ (ਵਿਸ਼ੇ ਰੂਪ) ਜ਼ਹਿਰ ਹੀ ਕਮਾਉਂਦਾ ਹੈ। (ਇਸ ਦੇ ਫਲਸਰੂਪ ਉਹ) ਅਤਿ ਪਿਆਰੇ ਗੁਰੂ ਤੋਂ ਬਿਨਾ ਮਾਇਆ ਦੇ ਮੋਹ ਵਿੱਚ (ਫਸਿਆ ਹੋਇਆ) ਸਦਾ ਦੁਖ ਪਾਉਂਦਾ ਹੈ।੨।

(ਹੇ ਭਾਈ !) ਸੇਵਕ ਉਹੀ ਹੈ ਜਿਹੜਾ (ਆਪਣੇ) ਸਤਿਗੁਰਾਂ ਦੀ ਸੇਵਾ ਕਰਦਾ ਹੋਵੇ (ਅਤੇ) ਸਤਿਗੁਰੂ ਦੇ ਭਾਣੇ ਵਿਚ ਚਲਦਾ ਹੋਵੇ। (ਉਸ ਪ੍ਰਭੂ ਦਾ) ਸਦਾ ਥਿਰ ਰਹਿਣ ਵਾਲਾ ਸ਼ਬਦ (ਉਸ ਦੀ) ਸੱਚੀ ਸਿਫਤਿ-ਸਾਲਾਹ (ਆਪਣੇ) ਮਨ ਵਿੱਚ ਵਸਾਏ। (ਉਹ) ਗੁਰ ਦੁਆਰਾ ਸਚੀ ਬਾਣੀ ਉਚਾਰਦਾ ਰਹੇ, (ਇਸ ਤਰ੍ਹਾਂ ਉਸ ਦੇ ਹਿਰਦੇ) ਵਿਚੋਂ ਹਉਮੈ ਚਲੀ ਜਾਵੇਗੀ। (ਜੋ) ਆਪ ਦਾਤਾ ਹੈ (ਉਸਦਾ) ਕਰਮ (ਫਜ਼ਲ) ਸੱਚਾ ਹੈ, (ਜਿਸ ਨੂੰ ਪ੍ਰਾਪਤ ਹੁੰਦਾ ਹੈ, ਉਹ) ਸੱਚਾ ਸ਼ਬਦ ਭਾਵ ਉਪਦੇਸ਼ (ਆਪ ਸੁਣਦਾ ਤੇ ਹੋਰਨਾਂ ਨੂੰ) ਸੁਣਾਉਂਦਾ ਹੈ।੩।

ਗੁਰਮੁਖ (ਨਾਮ-ਸਿਮਰਨ ਦੀ) ਕਮਾਈ ਕਰਦਾ ਹੈ, ਗੁਰਮੁਖ (ਨਾਮ ਧਨ) ਖਟਦਾ ਹੈ (ਅਤੇ) ਗੁਰਮੁਖ (ਹੋਰਨਾਂ ਨੂੰ ਵੀ ਪ੍ਰਭੂ ਦਾ) ਨਾਮ ਜਪਾਉਂਦਾ ਹੈ। ਗੁਰੂ ਦੇ (ਬਖ਼ਸ਼ੇ ਹੋਏ) ਸਹਜਿ (ਗਿਆਨ) ਅਵਸਥਾ ਵਿਚ ਸੁਭਾਵਿਕ ਹੀ ਸੱਚੇ (ਨਾਮ ਦਾ) ਰੰਗ ਵਿਚ ਰੰਗਿਆ ਹੈ ਅਤੇ (ਸੰਸਾਰ ਤੋਂ) ਨਿਰਲੇਪ ਰਹਿੰਦਾ ਹੈਂ। (ਪਰ) ਮਨਮੁਖ (ਪੁਰਸ਼) ਸਦਾ ਹੀ ਝੂਠ ਬੋਲਦਾ ਹੈ (ਮਾਇਆ ਮੋਹ ਤੇ ਵਿਸ਼ੇ ਵਿਕਾਰਾਂ ਦਾ) ਜ਼ਹਿਰ ਬੀਜਦਾ ਹੈ ਤੇ ਜ਼ਹਿਰ ਹੀ ਖਾਂਦਾ ਹੈ। ਤ੍ਰਿਸ਼ਨਾ ਦਾ ਸੜਿਆ ਹੋਇਆ (ਮਨਮੁਖ ਜਿਸ ਨੂੰ) ਜਮਕਾਲ ਨੇ (ਸੰਗਲਾਂ ਨਾਲ) ਬੰਨ੍ਹਿਆ ਹੋਇਆ ਹੈ, ਗੁਰੂ ਤੋਂ ਬਿਨਾ (ਉਸ ਨੂੰ) ਕੌਣ ਛੁਡਾਏ ? (ਭਾਵ ਗੁਰੂ ਤੋਂ ਬਿਨਾ ਹੋਰ ਕੋਈ ਨਹੀਂ ਛੁਡਵਾ ਸਕਦਾ)।੪।

**ਸਚਾ ਤੀਰਥੁ, ਜਿਤੁ ਸਤਸਰਿ ਨਾਵਣੁ, ਗੁਰਮੁਖਿ ਆਪਿ ਬੁਝਾਏ॥ ਅਨਸਠਿ ਤੀਰਥ, ਗੁਰ ਸਬਦਿ ਦਿਖਾਏ, ਤਿਤੁ ਨਾਤੈ ਮਲੁ ਜਾਏ ॥ ਸਚਾ**

**ਸਬਦੁ ਸਚਾ ਹੈ ਨਿਰਮਲੁ, ਨਾ ਮਲੁ ਲਗੈ ਨ ਲਾਏ ॥ ਸਚੀ ਸਿਫਤਿ ਸਚੀ ਸਾਲਾਹ, ਪੂਰੇ ਗੁਰ ਤੇ ਪਾਏ ॥੫॥ ਤਨੁ ਮਨੁ ਸਭੁ ਕਿਛੁ ਹਰਿ ਤਿਸੁ ਕੇਰਾ, ਦੁਰਮਤਿ ਕਹਣੁ ਨ ਜਾਏ॥ ਹੁਕਮ ਹੋਵੈ ਤਾ ਨਿਰਮਲੁ ਹੋਵੈ, ਹਉਮੈ ਵਿਚਹੁ ਜਾਏ॥ ਗੁਰ ਕੀ ਸਾਖੀ ਸਹਜੇ ਚਾਖੀ, ਤ੍ਰਿਸਨਾ ਅਗਨਿ ਬੁਝਾਏ॥ ਗੁਰ ਕੈ ਸਬਦਿ ਰਾਤਾ ਸਹਜੇ ਮਾਤਾ, ਸਹਜੇ ਰਹਿਆ ਸਮਾਏ ॥੬॥ ਹਰਿ ਕਾ ਨਾਮੁ ਸਤਿ ਕਰਿ ਜਾਣੈ, ਗੁਰ ਕੈ ਭਾਇ ਪਿਆਰੇ॥ ਸਚੀ ਵਡਿਆਈ ਗੁਰ ਤੇ ਪਾਈ, ਸਚੈ ਨਾਇ ਪਿਆਰੇ॥ ਏਕੋ ਸਚਾ ਸਭ ਮਹਿ ਵਰਤੈ, ਵਿਰਲਾ ਕੋ ਵੀਚਾਰੇ॥ ਆਪੇ ਮੇਲਿ ਲਏ ਤਾ ਬਖਸੇ, ਸਚੀ ਭਗਤਿ ਸਵਾਰੇ ॥੭॥ ਸਭੋ ਸਚੁ ਸਚੁ ਸਚੁ ਵਰਤੈ, ਗੁਰਮੁਖਿ ਕੋਈ ਜਾਣੈ॥ ਜੰਮਣ ਮਰਣਾ ਹੁਕਮੋ ਵਰਤੈ, ਗੁਰਮੁਖਿ ਆਪੁ ਪਛਾਣੈ॥ ਨਾਮੁ ਧਿਆਏ ਤਾ ਸਤਿਗੁਰ ਭਾਏ, ਜੋ ਇਛੈ ਸੋ ਫਲੁ ਪਾਏ॥ ਨਾਨਕ, ਤਿਸ ਦਾ ਸਭੁ ਕਿਛੁ ਹੋਵੈ, ਜਿ ਵਿਚਹੁ ਆਪੁ ਗਵਾਏ ॥੮॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਇੰ, ਮਹਿੰ, ਤਾਂ, ਵਿਚਹੂੰ।

**ਪਦ ਅਰਥ :** ਜਿਤੁ ਸਤਸਰਿ=ਜਿਸ ਸਚੇ ਸਰੋਵਰ ਵਿਚ। ਨਾਵਣੁ=ਇਸ਼ਨਾਨ। ਅਨਸਠਿ=ਅਠਾਹਠ। ਗੁਰ ਸਬਦਿ ਦਿਖਾਏ=ਗੁਰੂ ਸ਼ਬਦ ਵਿੱਚ ਹੀ ਵਿਖਾ ਦਿੰਦਾ ਹੈ। ਤਿਤੁ ਨਾਤੇ=ਉਸ ਵਿੱਚ ਨ੍ਹਾਤਿਆਂ। ਮਲ ਜਾਏ=(ਹਉਮੈ ਦੀ) ਮੈਲ ਲਹਿ ਜਾਂਦੀ ਹੈ। ਤੇ=ਤੋਂ। ਤਿਸੁ ਕੇਰਾ=ਉਸ (ਗੁਰੂ) ਦਾ। ਦੁਰਮਤਿ=ਖੋਟੀ ਮਤ (ਹੋਣ ਕਰਕੇ)। ਸਾਖੀ=ਸਿਖਿਆ। ਸਹਜੇ=ਅਡੋਲ ਅਵਸਥਾ ਵਿਚ। ਸਤਿ ਕਰਿ=ਸਚ ਕਰਕੇ। ਗੁਰ ਕੈ ਭਾਇ=ਗੁਰ ਦੇ ਪ੍ਰੇਮ ਪਿਆਰ ਵਿਚ। ਵਿਚਹੁ=(ਹਿਰਦੇ) ਅੰਦਰੋਂ।

**ਅਰਥ :** (ਹੇ ਭਾਈ ! ਗੁਰੂ ਦਾ ਸ਼ਬਦ) ਸਚਾ ਤੀਰਥ ਹੈ ਜਿਸ ਸਚੇ ਸਰੋਵਰ ਵਿਚ ਇਸ਼ਨਾਨ (ਕਰਨ ਦੀ ਜਾਚ) ਗੁਰਮੁਖ (ਜੀਉੜੇ) ਨੂੰ (ਸਤਿਗੁਰੂ) ਆਪ ਸਮਝਾਉਂਦਾ ਹੈ। ਅਠਾਹਠ ਤੀਰਥ ਗੁਰੂ (ਆਪਣੇ) ਸ਼ਬਦ ਵਿਚ ਹੀ (ਸਿੱਖ ਨੂੰ) ਵਿਖਾ ਦਿੰਦਾ ਹੈ, ਉਸ (ਤੀਰਥ ਵਿੱਚ) ਇਸ਼ਨਾਨ ਕਰਨ ਨਾਲ (ਪਾਪਾਂ ਵਿਕਾਰਾਂ ਤੇ ਹਉਮੈ ਦੀ) ਮੈਲ ਲਹਿ ਜਾਂਦੀ ਹੈ। (ਗੁਰੂ ਦਾ) ਸ਼ਬਦ ਸਚਾ ਥਿਰ ਰਹਿਣ ਵਾਲਾ ਹੈ (ਜੋ) ਸਦਾ ਹੀ ਪਵਿਤਰ (ਜਲ) ਹੈ, ਉਸ ਨੂੰ ਨਾ (ਵਿਕਾਰਾਂ) ਦੀ ਮੈਲ ਲਗਦੀ ਹੈ (ਨਾ ਕੋਈ ਹਉਮੈ ਦੀ) ਮੈਲ ਲਾ ਸਕਦਾ ਹੈ। (ਪ੍ਰਭੂ ਦੀ) ਸਿਫਤ ਸਚੀ ਹੈ, ਸ਼ਲਾਘਾ ਸਚੀ ਹੈ (ਅਤੇ) ਪੂਰੇ ਗੁਰੂ ਤੋਂ ਕੋਈ ਗੁਰਮੁਖ (ਜੀਉੜਾ ਇਹ ਵਸਤੂ) ਪ੍ਰਾਪਤ ਕਰ ਲੈਂਦਾ ਹੈ।੫।

(ਹੇ ਭਾਈ !) ਸਰੀਰ ਤੇ ਮਨ ਸਭ ਕੁਝ ਉਸ ਹਰੀ ਦਾ ਹੈ ਪਰ ਖੋਟੀ ਮਤਿ ਹੋਣ ਕਰਕੇ (ਜੀਵ ਇਹ ਗਲ) ਨਹੀਂ ਆਖ ਸਕਦਾ। (ਜਦੋਂ ਪਰਮਾਤਮਾ ਦਾ) ਹੁਕਮ ਹੁੰਦਾ ਹੈ, ਤਾਂ (ਇਸ ਦੇ) ਅੰਦਰੋਂ ਹਉਮੈ ਦੂਰ ਹੋ ਜਾਂਦੀ ਹੈ (ਅਤੇ ਇਸ ਦਾ ਮਨ) ਨਿਰਮਲ ਹੋ ਜਾਂਦਾ ਹੈ। (ਫਿਰ ਇਹ) ਗੁਰੂ ਦੀ (ਅੰਮ੍ਰਿਤ) ਸਿਖਿਆ ਸਹਜੇ ਹੀ ਚਖ ਲੈਂਦਾ ਹੈ ਭਾਵ ਗ੍ਰਹਿਣ ਕਰ ਲੈਂਦਾ ਹੈ (ਜੋ) ਤ੍ਰਿਸ਼ਨਾ ਦੀ ਅੱਗ ਬੁਝਾ ਦਿੰਦੀ ਹੈ। (ਜਦੋਂ) ਇਹ ਜੀਵ ਗੁਰੂ ਦੇ ਸ਼ਬਦ ਵਿਚ ਰੰਗਿਆ ਜਾਂਦਾ ਹੈ, ਅਡੋਲ ਅਵਸਥਾ ਵਿਚ ਮਸਤ ਹੋ ਜਾਂਦਾ ਹੈ (ਤਾਂ) ਸਹਿਜ (ਅਵਸਥਾ) ਵਿਚ ਲੀਨ ਹੋਇਆ ਰਹਿੰਦਾ ਹੈ।੬।

# ਉਚਾਰਨ ਸੇਧ

**ਬਿੰਦੀ ਸਹਿਤ :** ਕਾਇਆਂ, ਵਿਚਹੁੰ, ਨਾਹੀਂ।

**ਪਦ ਅਰਥ :** ਕਾਇਆ=ਦੇਹੀ, ਸਰੀਰ। ਕਾਮੰਣਿ=ਇਸਤਰੀ। ਅਤਿ ਸੁਆਲਿਉ=ਬਹੁਤ ਸੋਹਣੀ। ਪਿਰੁ=(ਪ੍ਰਭੂ) ਪਤੀ। ਸਮ੍ਹਾਲੇ=ਸੰਭਾਲਦੀ, ਯਾਦ ਕਰਦੀ ਹੈ। ਜਾਲੇ=ਸਾੜ ਦੇਂਦੀ ਹੈ। ਵਾਹੁ=ਸਾਲਾਹਣ ਯੋਗ। ਤੇ=ਤੋਂ। ਉਪਜੀ=ਪੈਦਾ ਹੋਈ। ਸਾਚਿ ਸਮਾਣੀ=ਸਚੇ (ਪ੍ਰਭੂ) ਵਿਚ ਲੀਨ ਹੋ ਗਈ ਹੈ। ਪ੍ਰਤਿਪਾਲਾ=ਪਾਲਨ ਪੋਸ਼ਣ ਕਰਦਾ ਹੈ। ਅਲਖੁ=ਲਖਤਾ ਤੋਂ ਰਹਿਤ (ਪ੍ਰਭੂ)। ਮੁਗਧੁ=ਮੂਰਖ। ਭਾਲਣਿ=ਢੂੰਢਣ ਲਈ। ਨਉ ਖੰਡ ਪ੍ਰਿਥਮੀ=ਧਰਤੀ ਦੇ ਨੌ ਹਿੱਸੇ, ਭਾਵ ਸਾਰੀ ਧਰਤੀ। ਹਾਟ=ਹੱਟ। ਪਟਣ=ਸ਼ਹਿਰ। ਬਾਜਾਰਾ=ਬਾਜ਼ਾਰ। ਨੌ ਨਿਧਿ=ਨੌ ਖ਼ਜ਼ਾਨੇ।

**ਅਰਥ :** (ਹੇ ਭਾਈ !) ਜਿਸ ਦੇਹੀ ਵਿਚ (ਪ੍ਰਭੂ) ਪਤੀ ਵਸਦਾ ਹੈ (ਓਹ) ਦੇਹੀ ਬਹੁਤ ਸੋਹਣੀ ਹੈ। ਸਚੇ ਪਤੀ ਤੋਂ (ਓਹ) ਸਦਾ ਸੁਹਾਗ ਵਾਲੀ ਬਣ ਜਾਂਦੀ ਹੈ, (ਕਿਉਂਕਿ) ਗੁਰੂ ਦਾ ਸ਼ਬਦ (ਸਦਾ) ਯਾਦ ਰਖਦੀ ਹੈ। (ਜਿਹੜਾ ਜੀਵ ਆਪਣੇ) ਪਰਮੇਸ਼ਰ ਦੀ ਭਗਤੀ ਕਰਕੇ ਸਦਾ (ਪ੍ਰਭੂ ਦੇ) ਪ੍ਰੇਮ ਵਿਚ ਰੰਗਿਆ ਜਾਂਦਾ ਹੈ (ਓਹ ਆਪਣੇ) ਅੰਦਰੋਂ ਹਉਮੈ ਸਾੜ ਦਿੰਦਾ ਹੈ।੧।

(ਹੇ ਭਾਈ !) ਪੂਰੇ ਗੁਰੂ ਦੀ ਬਾਣੀ ਧੰਨਤਾ ਯੋਗ ਹੈ। ਪੂਰੇ ਗੁਰੂ ਦੇ ਅੰਤਰ-ਆਤਮੇ ਤੋਂ ਹੋਂਦ ਵਿੱਚ ਆਈ (ਅਤੇ) ਸੱਚੇ (ਵਾਹਿਗੁਰੂ) ਵਿਚ ਸਮਾਅ ਗਈ (ਭਾਵ ਇਸ ਬਾਣੀ ਦਾ ਟਿਕਾਣਾ ਵਾਹਿਗੁਰੂ ਹੈ, ਇਹ ਹੋਰ ਕਿਤੇ ਨਹੀਂ ਲਿਜਾਂਦੀ)।੧।ਰਹਾਉ।

(ਹੇ ਭਾਈ ! ਇਸ) ਸਰੀਰ ਦੇ ਅੰਦਰ ਸਭ ਕੁਝ ਵਸਦਾ ਪਿਆ ਹੈ ਖੰਡ ਮੰਡਲ ਤੇ ਪਾਤਾਲ (ਭਾਵ ਸਾਰੀ ਪ੍ਰਕਿਰਤੀ ਦੇ ਦਰਸ਼ਨ ਅੰਦਰ ਹੀ ਹੋ ਜਾਂਦੇ ਹੰਨ ਅਤੇ ਜੋ ਪ੍ਰਭੂ) ਸਾਰੇ ਜੀਆਂ ਦੀ ਪਾਲਣਾ ਪੋਸ਼ਣਾ ਕਰ ਰਿਹਾ ਹੈ (ਉਹ) ਜਗਜੀਵਨ ਦਾਤਾ (ਇਸ) ਸਰੀਰ ਦੇ ਅੰਦਰ ਹੀ ਵਸਦਾ ਹੈ। ਕਾਇਆ ਰੂਪ ਇਸਤਰੀ ਸਦਾ ਸੁਖੀ ਹੋ ਜਾਂਦੀ ਹੈ, (ਜੋ) ਗੁਰੂ ਦੁਆਰਾ (ਪਰਮੇਸ਼ਰ ਦਾ) ਨਾਮ ਜਪਦੀ ਹੈ।੨।

(ਉਹ ਪਰਮੇਸ਼ਰ ਆਪ ਇਸ) ਸਰੀਰ ਅੰਦਰ ਹੀ ਵਸਦਾ ਹੈ (ਪਰ ਉਹ) ਲਖਤਾ ਤੋਂ ਰਹਿਤ ਹੈ, ਲਖਿਆ ਨਹੀਂ ਜਾ ਸਕਦਾ। ਮਨਮੁਖ ਮੂਰਖ ਹੈ, (ਜੋ ਇਸ ਭੇਦ ਨੂੰ) ਨਹੀਂ ਸਮਝਦਾ (ਜਿਸ ਕਰਕੇ ਉਹ) ਪ੍ਰਭੂ ਨੂੰ ਢੂੰਢਣ ਲਈ ਬਾਹਰ (ਜੰਗਲਾਂ ਵਿੱਚ) ਜਾਂਦਾ ਹੈ। ਜਿਹੜਾ (ਮਨੁੱਖ) ਸਤਿਗੁਰੂ ਨੂੰ ਸੇਵਦਾ ਸਿਮਰਦਾ ਹੈ, (ਉਹ) ਸਦਾ ਸੁਖ ਪਾਉਂਦਾ ਹੈ (ਕਿਉਂਕਿ ਉਸ ਨੂੰ) ਸਤਿਗੁਰੂ ਨੇ ਲਖਤਾ ਤੋਂ ਰਹਿਤ ਪਰਮਾਤਮਾ (ਹਿਰਦੇ ਅੰਦਰ ਹੀ) ਦਿਖਾ ਦਿਤਾ ਹੈ।੩।

(ਹੇ ਭਾਈ !) ਸਰੀਰ ਦੇ ਅੰਦਰ ਹੀ ਰਤਨ (ਨਾਮ) ਪਦਾਰਥ (ਅਤੇ) ਭਗਤੀ ਦੇ ਭੰਡਾਰ ਭਰੇ ਪਏ ਹਨ। ਇਸ ਸਰੀਰ ਵਿਚ ਹੀ ਨੌ ਖੰਡ ਪ੍ਰਿਥਵੀ ਦੇ ਸ਼ਹਿਰ ਤੇ ਬਾਜ਼ਾਰ (ਦਿਸ ਪੈਂਦੇ ਹਨ)। ਇਸ ਸਰੀਰ ਅੰਦਰ ਹੀ ਨਉ ਨਿਧਿ ਨਾਮ ਦਾ (ਅਮੋਲਕ) ਖ਼ਜ਼ਾਨਾ ਹੈ (ਜੋ) ਗੁਰੂ (ਦੇ ਸ਼ਬਦ) ਵੀਚਾਰ ਦੁਆਰਾ ਪਾਈਦਾ ਹੈ।੪।

**ਕਾਇਆ ਅੰਦਰਿ ਤੋਲਿ ਤੋਲਾਵੈ, ਆਪੇ ਤੋਲਣਹਾਰਾ ॥ ਇਹੁ ਮਨੁ ਰਤਨੁ ਜਵਾਹਰ ਮਾਣਕੁ, ਤਿਸ ਕਾ ਮੋਲੁ ਅਫਾਰਾ॥ ਮੋਲਿ ਕਿਤਹੀ ਨਾਮੁ ਪਾਈਐ ਨਾਹੀ, ਨਾਮੁ ਪਾਈਐ ਗੁਰ ਬੀਚਾਰਾ॥੫॥ ਗੁਰਮੁਖਿ ਹੋਵੈ ਸੁ ਕਾਇਆ ਖੋਜੈ, ਹੋਰ ਸਭ ਭਰਮਿ ਭੁਲਾਈ॥ ਜਿਸ ਨੋ ਦੇਇ ਸੋਈ ਜਨ ਪਾਵੈ, ਹੋਰ ਕਿਆ ਕੋ ਕਰੇ ਚੁਤਰਾਈ ॥ ਕਾਇਆ ਅੰਦਰਿ ਭਉ ਭਾਉ ਵਸੈ, ਗੁਰ ਪਰਸਾਦੀ ਪਾਈ॥੬॥ ਕਾਇਆ ਅੰਦਰਿ, ਬ੍ਰਹਮਾ ਬਿਸਨੁ ਮਹੇਸਾ,**

**ਸਭ ਉਪਤਿ ਜਿਤੁ ਸੰਸਾਰਾ॥ ਸਚੈ ਆਪਣਾ ਖੇਲੁ ਰਚਾਇਆ, ਆਵਾਗਉਣੁ ਪਾਸਾਰਾ॥ ਪੂਰੈ ਸਤਿਗੁਰਿ ਆਪਿ ਦਿਖਾਇਆ, ਸਚਿ ਨਾਮਿ ਨਿਸਤਾਰਾ॥੭॥ ਸਾ ਕਾਇਆ ਜੋ ਸਤਿਗੁਰੁ ਸੇਵੈ, ਸਚੈ ਆਪਿ ਸਵਾਰੀ॥ ਵਿਣੁ ਨਾਵੈ ਦਰਿ ਢੋਈ ਨਾਹੀ, ਤਾ ਜਮੁ ਕਰੇ ਖੁਆਰੀ ॥ ਨਾਨਕ, ਸਚੁ ਵਡਿਆਈ ਪਾਏ, ਜਿਸ ਨੋ ਹਰਿ ਕਿਰਪਾ ਧਾਰੀ॥੮॥੨॥**

**ਪਦ ਅਰਥ :** ਤੋਲਿ=ਤੋਲ ਕੇ। ਤੋਲਣਹਾਰਾ=ਤੋਲਣ ਵਾਲਾ। ਮੋਲੁ=ਮੁਲ। ਅਫਾਰਾ=ਬਹੁਤ। ਮੋਲਿ=ਮੁੱਲ ਨਾਲ। ਕਿਤ ਹੀ=ਕਿਸੇ ਭੀ। ਚਤੁਰਾਈ=ਸਿਆਣਪ। ਭਉ=ਡਰ। ਭਾਉ=ਪ੍ਰੇਮ। ਸਪ ਉਪਤਿ ਸਾਰੀ ਉਤਪਤੀ। ਜਿਤੁ=ਜਿਸ (ਪ੍ਰਭੂ) ਤੋਂ। ਸਚੈ=ਸਚੇ (ਪ੍ਰਭੂ) ਨੇ। ਆਵਾਗਉਣ=ਜੰਮਣ ਮਰਣ। ਪਾਸਾਰਾ=ਖਿਲਾਰਾ। ਢੋਈ=ਆਸਰਾ, ਟਿਕਾਣਾ।

**ਅਰਥ :** (ਇਸ) ਸਰੀਰ ਦੇ ਅੰਦਰ (ਗੁਣਾਂ ਨੂੰ) ਤੋਲਣਵਾਲਾ (ਪ੍ਰਭੂ) ਆਪ (ਬੈਠਾ ਹੋਇਆ ਹੈ ਜੋ ਜੀਵ ਦੇ ਗੁਣ) ਤੋਲ ਕੇ (ਪਰਖ ਕਰਨ ਦੀ) ਜਾਚ ਸਿਖਾਉਂਦਾ ਹੈ। (ਫਿਰ ਇਉਂ ਪ੍ਰਤੀਤ ਹੁੰਦਾ ਹੈ ਕਿ) ਇਹ ਮਨ, ਰਤਨ, ਜਵਾਹਰ, ਮੋਤੀ (ਸਮਾਨ ਹੈ ਅਤੇ) ਉਸ ਦਾ (ਨਾਮ) ਬਹੁਤ ਵੱਡ-ਮੁੱਲਾ ਹੈ। ਨਾਮ ਕਿਸੇ ਭੀ ਮੁਲ ਨਾਲ ਨਹੀਂ ਪਾਇਆ ਜਾ ਸਕਦਾ, (ਕੇਵਲ) ਗੁਰੂ (ਸ਼ਬਦ) ਦੀ ਵੀਚਾਰ ਦੁਆਰਾ ਹੀ ਨਾਮ ਪ੍ਰਾਪਤ ਹੁੰਦਾ ਹੈ।੫।

(ਹੇ ਭਾਈ ! ਜੋ) ਗੁਰਮੁਖ ਹੁੰਦਾ ਹੈ ਉਹ ਕਾਇਆ (ਅੰਦਰ ਹੀ ਪਰਮੇਸ਼ਰ ਲਭਦਾ ਹੈ, ਹੋਰ ਸਾਰੀ (ਸਿਸ਼੍ਟੀ) ਭਰਮ ਵਿਚ ਭੁਲਾਈ ਪਈ ਹੈ। (ਜਿਸ ਨੂੰ (ਪਰਮੇਸ਼ਰ ਆਪ ਹੀ ਨਾਮ ਤੇ ਉਸ ਦੀ ਵੀਚਾਰ) ਦੇਂਦਾ ਹੈ, ਓਹੀ ਜਨ ਪ੍ਰਾਪਤ ਕਰਦਾ ਹੈ, (ਇਸ ਤੋਂ ਇਲਾਵਾ) ਹੋਰ ਕੀ ਕੋਈ ਸਿਆਣਪ (ਚਲਾਕੀ) ਕਰ ਸਕਦਾ ਹੈ? (ਭਾਵ ਕਿਸੇ ਦਾ ਆਪਣਾ ਵਸ ਨਹੀਂ ਚਲ ਸਕਦਾ)। ਸਰੀਰ ਦੇ ਅੰਦਰ ਹੀ (ਰੱਬੀ) ਡਰ ਤੇ ਪ੍ਰੇਮ ਵਸਦਾ ਹੈ (ਪਰ ਇਹ ਦਾਤ ਵੀ)ਗੁਰੂ ਦੀ ਕਿਰਪਾ ਨਾਲ ਹੀ ਪ੍ਰਾਪਤ ਹੁੰਦੀ ਹੈ।੬।

(ਹੇ ਭਾਈ ! ਇਸ) ਸਰੀਰ ਵਿਚ (ਉਹ ਸਿਰਜਣਹਾਰ ਵਸ ਰਿਹਾ ਹੈ) ਜਿਸ ਤੋਂ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਜੀ (ਹੋਂਦ ਵਿਚ ਆਏ) ਅਤੇ ਸਾਰੇ ਸੰਸਾਰ ਦੀ ਉਤਪਤੀ ਹੋਈ। ਸਚੇ (ਪਰਮੇਸ਼ਰ) ਨੇ (ਜਗਤ-ਰਚਨਾ ਮਾਨੋ) ਆਪਣਾ (ਇਕ) ਖੇਲ ਬਣਾਇਆ ਹੈ, ਜੰਮਣ ਮਰਣਾ (ਸਭ ਉਸ ਦਾ) ਇਕ ਪਸਾਰਾ (ਖਿਲਾਰਾ) ਹੈ। ਪੂਰੇ ਸਤਿਗੁਰੂ ਨੇ ਆਪ ਹੀ (ਜਿਸ ਮਨੁੱਖ ਨੂੰ ਇਹ ਤਮਾਸ਼ਾ) ਵਿਖਾ ਦਿੱਤਾ ਹੈ, ਸੱਚੇ ਨਾਮ ਦੁਆਰਾ (ਉਸ ਦਾ) ਪਾਰ-ਉਤਾਰਾ ਹੋ ਜਾਂਦਾ ਹੈ।੭।

(ਹੇ ਭਾਈ !) ਉਹ ਕਾਇਆ ਜੋ ਸਤਿਗੁਰੂ ਨੂੰ ਸੇਵਦੀ ਹੈ, ਸਚੇ (ਪਰਮੇਸ਼ਰ) ਨੇ ਆਪ ਹੀ ਸਵਾਰ ਦਿਤੀ ਹੈ। (ਸੋਹਣੀ ਬਣਾ ਦਿਤੀ ਹੈ)। ਨਾਮ ਤੋਂ ਬਿਨਾ (ਜਦੋਂ ਪ੍ਰਭੂ ਦੇ) ਦਰ ਉਤੇ ਢੋਈ ਨਹੀਂ ਮਿਲਦੀ ਤਦੋਂ ਜਮ (ਜੀਵ ਨੂੰ) ਖੁਆਰ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਉਤੇ ਹਰੀ ਨੇ (ਆਪ) ਕਿਰਪਾ ਕੀਤੀ ਹੈ, (ਉਹ ਮਨੁੱਖ ਹੀ) ਸੱਚ ਰੂਪ ਵਡਿਆਈ ਪ੍ਰਾਪਤ ਕਰਦਾ ਹੈ ।੮।੨।

## ਅਰਥ ਭੇਦ ਅਤੇ ਨਿਰਣੈ

**ਵਾਹੁ ਵਾਹੁ ਪੂਰੇ ਗੁਰ ਕੀ ਬਾਣੀ॥ ਪੂਰੇ ਗੁਰ ਤੇ ਉਪਜੀ, ਸਾਚਿ ਸਮਾਣੀ॥**

ਵੱਖ ਵੱਖ ਅਰਥ :

1- (ਵਾਹੁ) ਅਸਚਰਜ ਰੂਪ ਗੁਰ ਪੂਰੇ ਹੈਂ ਔ ਅਸਚਰਜ ਰੂਪ ਹੀ ਗੁਰੋਂ ਕੀ ਬਾਣੀ ਭਾਵ ਉਪਦੇਸ਼ ਹੈ ਪੂਰੇ ਗੁਰੋਂ ਤੇ ਜਿਸ ਕੋ ਪਰਮੇਸ਼ਰ ਦੀ ਪ੍ਰੀਤੀ ਉਤਪਤਿ ਹੂਈ ਹੈ ਤਿਸ ਕੀ ਬੁਧੀ (ਸਾਚਿ) ਪਰਮੇਸ਼ਰ ਮੈਂ ਸਮਾਣੀ ਹੈ ਭਾਵ ਉਤਪਤਿ ਹੂਈ ਹੈ। [ਫ. ਸ.

2- ਨਿਕਲੀ ਪੂਰੇ ਗੁਰੂ ਵਿਚੋਂ ਹੈ ਅਤੇ ਜਾ ਕੇ ਸਮਾਅ ਗਈ ਹੈ ਸਚੇ ਵਾਹਿਗੁਰੂ ਵਿਚ ਭਾਵ ਇਹ ਇਤਨੀ ਉਚੀ ਹੈ ਜਿਤਨਾ ਵਾਹਿਗੁਰੂ ਉਚਾ ਹੈ। ਜਿਵੇਂ "ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ"। [ਸ਼ਬਦਾਰਥ

3- ਇਹ ਬਾਣੀ ਗੁਰੂ ਦੇ ਹਿਰਦੇ ਵਿਚੋਂ ਪੈਦਾ ਹੁੰਦੀ ਹੈ ਅਤੇ (ਜੇਹੜਾ ਮਨੁੱਖ ਇਸ ਨੂੰ ਆਪਣੇ ਹਿਰਦੇ ਵਿੱਚ ਵਸਾਂਦਾ ਹੈ ਉਸ ਨੂੰ) ਸਦਾ ਥਿਰ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਕਰ ਦੇਂਦੀ ਹੈ। [ਦਰਪਣ

**ਨਿਰਣੈ :** ਉਪਰੋਕਤ ਤਿੰਨਾਂ ਟੀਕਿਆਂ ਦੇ ਅਰਥਾਂ ਦਾ ਰੂਪ ਵੱਖੋ ਵੱਖਰਾ ਹੈ ਪਰ ਸਿਧਾਂਤ ਵਿਚ ਕੋਈ ਵਿਖੇਪਤਾ ਨਹੀਂ। ਜਿਹੜੀਆਂ ਪੰਕਤੀਆਂ ਇਤਨੀਆਂ ਸਰਲ ਤੇ ਸਪਸ਼ਟ ਹੋਣ ਉਨ੍ਹਾਂ ਦੇ ਅਰ ਥਵੀ ਇਤਨੇ ਸਰਲ ਹੋਣੇ ਚਾਹੀਦੇ ਹਨ ਕਿ ਸਾਧਾਰਨ ਤੋਂ ਸਾਧਾਰਨ ਵਿਅਕਤੀ ਨੂੰ ਸਮਝਣ ਲਗਿਆਂ ਕੋਈ ਔਖ ਨਾ ਹੋਵੇ।

ਪੂਰੇ ਗੁਰੂ ਦੀ ਬਾਣੀ ਵਾਹੁ ਵਾਹੁ (ਅਸਚਰਜ ਰੂਪ) ਹੈ। (ਇਹ ਅਸਚਰਜ ਬਾਣੀ) ਪੂਰੇ ਗੁਰੂ ਦੁਆਰਾ ਪੈਦਾ ਹੋਈ ਹੈ (ਅਤੇ) ਸਦਾ ਥਿਰ ਰਹਿਣ ਵਾਲੇ (ਗੁਰੂ-ਪਰਮੇਸ਼ਰ) ਵਿਚ ਹੀ ਜਾ ਸਮਾਉਂਦੀ ਹੈ ਭਾਵ ਇਸ ਬਾਣੀ ਦਾ ਟਿਕਾਣਾ ਸਦਾ ਥਿਰ ਰਹਿਣ ਵਾਲਾ ਵਾਹਿਗੁਰੂ ਹੈ। ਇਥੇ ਬਾਣੀ ਦੀ ਮਹਿਮਾ ਕੀਤੀ ਹੈ, ਬੁਧੀ ਜਾਂ ਜੀਵ ਦੇ ਹਿਰਦੇ ਵਿਚ ਸਮਾਉਣ ਵਾਲੀ ਕੋਈ ਗਲ ਨਹੀਂ ਚਲ ਰਹੀ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ "ਕਾਇਆ" ਨੂੰ ਇਸਤਰੀ ਰੂਪ ਵਿੱਚ ਵਰਣਨ ਕੀਤਾ ਹੈ। ਸਰੀਰ ਓਹੀ ਸਡੋਲ ਤੇ ਸੁੰਦਰ ਹੈ ਜਿਸ ਵਿਚ ਵਾਹਿਗੁਰੂ ਪਤੀ ਦਾ ਪ੍ਰਕਾਸ਼ ਦਿਖਾਈ ਦੇਵੇ। ਇਹ ਅਟੱਲ ਸਚਾਈ ਹੈ ਕਿ ਪਤੀ-ਪਰਮਾਤਮਾ ਜੀਵ ਇਸਤਰੀ ਦੇ ਕੋਲ ਹੀ ਰਹਿੰਦਾ ਹੈ ਪਰ ਭੂਲ ਭੁਲਈਆਂ ਵਿੱਚ ਪਈ ਹੋਈ ਇਸਤਰੀ, ਹਿਰਦੇ ਵਿਚ ਅਨੁਭਵ ਨਹੀਂ ਕਰਦੀ ਜਿਸ ਕਰਕੇ ਇਸ ਦੀ ਹਾਲਤ "ਸੇਜ ਏਕ ਪੈ, ਮਿਲਨ ਦੁਹੇਰਾ" ਵਾਲੀ ਬਣੀ ਹੋਈ ਹੈ। ਇਸ ਸਰੀਰ ਦੇ ਅੰਦਰ ਪਰਮੇਸ਼ਰ ਨੇ ਹਰੇਕ ਵਸਤੂ ਪਾਈ, ਤੇ ਟਿਕਾਈ ਹੋਈ ਹੈ ਪਰ ਜੀਵ-ਇਸਤਰੀ ਫਿਰ ਵੀ ਬਾਹਰ ਭਟਕਦੀ ਫਿਰਦੀ ਹੈ। ਜੀਵ-ਇਸਤਰੀ ਨੂੰ ਸਮਝਾਉਣ ਲਈ, ਬਾਹਰ ਤੋਂ ਹਟਾਉਣ ਲਈ, ਹਟ ਪਟਣ ਬਾਜ਼ਾਰ, ਰਤਨ ਜਵਾਹਰ, ਨਉਂ ਨਿਧੀਆਂ ਦੇ ਭੰਡਾਰੇ, ਇਸ ਦੇਹੀ ਅੰਦਰ ਅਲੰਕਾਰਕ ਢੰਗ ਨਾਲ ਦਰਸਾਏ ਹਨ। "ਕਾਇਆ ਅੰਦਰਿ ਬ੍ਰਹਮਾ ਮਹੇਸਾ' ਤੋਂ ਭਾਵ ਰਬੀ-ਸ਼ਕਤੀਆਂ ਦਾ ਹੈ। ਅੰਤ ਵਿੱਚ, ਸਾਰਾ ਖੇਲ ਸੱਚੇ ਸਾਹਿਬ ਦਾ ਦਸਿਆ ਹੈ।

ਸਿਧਾਂਤ ਇਹ ਕਢਿਆ ਹੈ ਕਿ ਜਿਹੜਾ ਸਰੀਰ ਗੁਰੂ ਦੀ ਸੇਵਾ ਕਰਦਾ ਹੈ ਉਸ ਨੂੰ ਸੱਚਾ ਸਾਹਿਬ ਆਪ ਸਵਾਰ ਦੇਂਦਾ ਹੈ। ਨਾਮ ਤੋਂ ਬਿਨਾ ਪ੍ਰਭੂ ਦੀ ਦਰਗਾਹ ਵਿਚ ਢੋਈ ਨਹੀਂ ਮਿਲਦੀ, ਇਸ ਲਈ ਨਾਮ ਦੀ ਕਮਾਈ ਕਰਨੀ ਅਤਿਅੰਤ ਜ਼ਰੂਰੀ ਹੈ।

## ਰਾਗੁ ਸੂਹੀ ਮਹਲਾ ੩ ਘਰੁ ੧੦॥

**ੴ ਸਤਿਗੁਰ ਪ੍ਰਸਾਦਿ॥ ਦੁਨੀਆ ਨ ਸਾਲਾਹਿ, ਜੋ ਮਰਿ ਵੰਞਸੀ॥ ਲੋਕਾ ਨ ਸਾਲਾਹਿ, ਜੋ ਮਰਿ ਖਾਕੁ ਥੀਈ॥੧॥ ਵਾਹੁ ਮੇਰੇ ਸਾਹਿਬਾ ਵਾਹੁ॥ ਗੁਰਮੁਖਿ ਸਦਾ ਸਲਾਹੀਐ, ਸਚਾ ਵੇਪਰਵਾਹੁ॥੧॥ ਰਹਾਉ॥ ਦੁਨੀਆ ਕੇਰੀ ਦੋਸਤੀ, ਮਨਮੁਖ ਦਝਿ ਮਰੰਨਿ॥ ਜਮਪੁਰਿ ਬਧੇ ਮਾਰੀਅਹਿ, ਵੇਲਾ ਨ ਲਾਹੰਨਿ ॥੨॥ ਗੁਰਮੁਖਿ ਜਨਮੁ ਸਕਾਰਥਾ, ਸਚੈ**

**ਸਬਦਿ ਲਗੰਨਿ॥ ਆਤਮਰਾਮੁ ਪ੍ਰਗਾਸਿਆ, ਸਹਜੇ ਸੁਖਿ ਰਹੰਨਿ॥੩॥ ਗੁਰ ਕਾ ਸਬਦੁ ਵਿਸਾਰਿਆ, ਦੂਜੈ ਭਾਇ ਰਚੰਨਿ॥ ਤਿਸਨਾ ਭੁਖ ਨ ਉਤਰੈ, ਅਨਦਿਨੁ ਜਲਤੁ ਫਿਰੰਨਿ॥੪॥ ਦੁਸਟਾ ਨਾਲ ਦੋਸਤੀ, ਨਾਲਿ ਸੰਤਾ ਵੈਰੁ ਕਰੰਨਿ॥ ਆਪਿ ਡੁਬੇ ਕੁਟੰਬ ਸਿਉ, ਸਗਲੇ ਕੁਲ ਡੋਬੰਨਿ॥੫॥ ਨਿੰਦਾ ਭਲੀ ਕਿਸੈ ਕੀ ਨਾਹੀ, ਮਨਮੁਖ ਮੁਗਧ ਕਰੰਨਿ॥ ਮੁਹ ਕਾਲੇ ਤਿਨ ਨਿੰਦਕਾ, ਨਰਕੇ ਘੋਰਿ ਪਵੰਨਿ॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੁਨੀਆਂ, ਮਾਰੀਅਹਿੰ, ਦੁਸਟਾਂ, ਸਿਉਂ, ਨਾਹੀਂ, ਮੁਹਂ, ਨਿੰਦਕਾਂ।

**ਪਦ ਅਰਥ :** ਦੁਨੀਆ ਨ ਸਾਲਾਹਿ=ਦੁਨੀਆ ਦੀ ਖ਼ੁਸ਼ਾਮਦ, ਵਡਿਆਈ ਨਾ ਕਰ। ਮਰਿ ਵੰਞਸੀ=ਮਰ ਜਾਵੇਗੀ। ਖਾਕੁ ਥੀਈ=ਮਿਟੀ ਹੋ ਜਾਵੇਗੀ। ਵਾਹੁ=ਸਾਲਾਹੁਣ ਯੋਗ। ਗੁਰਮੁਖਿ=ਗੁਰੂ ਦੀ ਰਾਹੀਂ। ਕੇਰੀ=ਦੀ। ਦਝਿ=ਸੜ ਕੇ। ਮਰੰਨਿ=ਮਰਦੇ ਹਨ। ਮਾਰੀਅਹਿ=ਮਾਰੇ ਜਾਂਦੇ ਹਨ। ਵੇਲਾ=(ਮਨੁੱਖਾ) ਜਨਮ ਦਾ, ਸਮਾ, ਮੌਕਾ। ਸਕਾਰਥਾ=ਸਫਲਾ। ਲਗੰਨਿ=ਲਗਦੇ ਹਨ। ਸਹਜੇ=ਆਤਮਿਕ ਅਡੋਲਤਾ ਵਿਚ। ਸੁਖਿ=ਸੁਖ (ਅਨੰਦ) ਵਿੱਚੋਂ)। ਦੂਜੈ ਭਾਇ=ਦੈਤ ਭਾਵ ਵਿਚ। ਰਚੰਨਿ=ਲਗਦੇ ਹਨ। ਤਿਸਨਾ=ਤ੍ਰਿਸ਼ਨਾ। ਨ ਉਤਰੈ=ਨਹੀਂ ਲਹਿੰਦੀ। ਅਨਦਿਨ=ਰਾਤ ਦਿਨ। ਜਲਤ ਫਿਰੰਨਿ=ਸੜਦੇ ਫਿਰਦੇ ਰਹਿੰਦੇ ਹਨ। ਦੁਸਟਾ ਨਾਲਿ=ਭੈੜਿਆਂ ਚੰਦਰਿਆਂ ਨਾਲ। ਕੁਟੰਬ ਸਿਉ=ਪਰਵਾਰ ਸਮੇਤ। ਕੁਲ=ਖ਼ਾਨਦਾਨ। ਡੋਬੰਨਿ=ਡੋਬ ਲੈਂਦੇ ਹਨ। ਮੁਗਧ=ਮੂਰਖ। ਕਰੰਨਿ=ਕਰਦੇ ਹਨ। ਨਰਕੇ ਘੋਰਿ=ਭਿਆਨਕ ਨਰਕ ਵਿੱਚ। ਪਵੰਨਿ=ਪੈਂਦੇ ਹਨ।

**ਅਰਥ :** (ਹੇ ਭਾਈ ! ਤੂੰ) ਦੁਨੀਆ ਦੀ (ਝੂਠੀ) ਖ਼ੁਸ਼ਾਮਦ ਨਾ ਕਰ ਜੋ ਮਰ ਜਾਏਗੀ (ਭਾਵ ਨਾਸ ਹੋ ਜਾਵੇਗੀ)। ਲੋਕਾਂ ਦੀ ਸ਼ਲਾਘਾ ਵੀ ਨਾ ਕਰ ਜੋ ਮਰ ਕੇ ਮਿਟੀ ਹੋ ਜਾਣਗੇ।੧।

ਹੇ ਮੇਰੇ ਮਾਲਕਾ ! ਤੂੰ ਅਸਚਰਜ ਤੇ ਸਾਲਾਹੁਣ ਜੋਗ ਹੈਂ। (ਹੇ ਭਾਈ !) ਜੋ ਸਦਾ ਥਿਰ ਰਹਿਣ ਵਾਲਾ ਤੇ ਵੇਪਰਵਾਹ (ਪ੍ਰਭੂ ਹੈ ਉਸ ਨੂੰ) ਗੁਰੂ ਦੁਆਰਾ ਸਦਾ ਸਲਾਹੁਣਾ ਚਾਹੀਦਾ ਹੈ।੧।ਰਹਾਉ।

(ਹੇ ਭਾਈ !) ਦੁਨੀਆ ਦੀ ਦੋਸਤੀ (ਪਿਛੇ) ਮਨਮੁਖ (ਜੀਵ) ਸੜ ਮਰਦੇ ਹਨ। (ਉਹ) ਜਮ ਰਾਜ ਦੇ ਦਰ ਉਤੇ ਬੱਧੇ ਹੋਏ ਮਾਰੇ ਜਾਂਦੇ ਹਨ (ਅਤੇ ਮੁੜ ਕੇ ਮਨੁਖਾ ਜਨਮ ਦਾ) ਸਮਾ (ਮੌਕਾ) ਨਹੀਂ ਪ੍ਰਾਪਤ ਕਰ ਸਕਦੇ।੨।

ਗੁਰਮੁਖਾਂ ਦਾ ਜਨਮ ਸਫਲ ਹੁੰਦਾ ਹੈ (ਕਿਉਂਕਿ ਉਹ) ਸਚੇ (ਵਾਹਿਗੁਰੂ) ਦੇ ਸ਼ਬਦ ਵਿਚ ਲਗ ਜਾਂਦੇ ਹਨ (ਭਾਵ ਇਕ-ਮਿੱਕ ਹੋ ਜਾਂਦੇ ਹਨ)। (ਉਨ੍ਹਾਂ ਦੇ ਹਿਰਦੇ ਵਿਚ) ਪਰਮਾਤਮਾ ਪ੍ਰਕਾਸ਼ਮਾਨ ਹੈ (ਜਿਸ ਕਰਕੇ ਉਹ) ਅਡੋਲ ਅਵਸਥਾ ਵਾਲੇ (ਆਤਮਿਕ) ਸੁਖ ਵਿਚ (ਲੀਨ) ਰਹਿੰਦੇ ਹਨ।੩।

(ਮਨਮੁਖਾਂ ਨੇ) ਗੁਰੂ ਦਾ ਸ਼ਬਦ (ਉਪਦੇਸ਼) ਭੁਲਾ ਦਿਤਾ ਹੈ (ਅਤੇ ਓਹ) ਦੈਤ ਭਾਵ ਵਿਚ ਰੱਚੇ ਰਹਿੰਦੇ ਹਨ। (ਉਨ੍ਹਾਂ ਦੀ ਮਾਇਕ ਪਦਾਰਥਾਂ ਦੀ) ਤ੍ਰਿਸ਼ਨਾ ਤੇ ਭੁਖ ਨਹੀਂ ਲਹਿੰਦੀ, ਦਿਨ ਰਾਤ (ਤ੍ਰਿਸ਼ਨਾ ਦੀ ਅੱਗ ਵਿੱਚ) ਸੜਦੇ ਫਿਰਦੇ ਰਹਿੰਦੇ ਹਨ।੪।

(ਉਹ) ਭੈੜਿਆਂ ਚੰਦਰਿਆਂ ਨਾਲ ਦੋਸਤੀ (ਪਾਂਦੇ ਹਨ ਅਤੇ) ਸੰਤਾਂ (ਸਤਿਪੁਰਸ਼ਾਂ) ਨਾਲ ਵੈਰ ਕਰਦੇ ਹਨ। (ਉਹ) ਆਪ (ਆਪਣੇ) ਪਰਵਾਰ ਸਮੇਤ (ਸੰਸਾਰ ਸਮੁੰਦਰ ਵਿੱਚ) ਡੁੱਬ ਜਾਂਦੇ ਹਨ (ਅਤੇ ਆਪਣੀਆਂ) ਸਾਰੀਆਂ ਕੁੱਲਾਂ ਨੂੰ ਵੀ ਡੋਬ ਲੈਂਦੇ ਹਨ।੫।

ਕਿਸੇ ਦੀ ਵੀ ਨਿੰਦਿਆ (ਕਰਨੀ) ਚੰਗੀ ਨਹੀਂ (ਪਰ) ਆਪ-ਹੁਦਰੇ ਮੂਰਖ (ਦੂਜਿਆ ਦੀ ਨਿੰਦਿਆ) ਕਰਦੇ ਹਨ। ਓਹਨਾਂ ਨਿੰਦਕਾਂ ਦੇ (ਲੋਕ ਪਰਲੋਕ ਵਿਚ) ਮੂੰਹ ਕਾਲੇ ਹੁੰਦੇ ਹਨ (ਅਤੇ ਅੰਤ

ਨੂੰ ਓਹ) ਘੋਰ ਨਰਕ ਵਿਚ ਪੈਂਦੇ ਹਨ।੬।

**ਏ ਮਨ ! ਜੈਸਾ ਸੇਵਹਿ ਤੈਸਾ ਹੋਵਹਿ, ਤੇਹੇ ਕਰਮ ਕਮਾਇ॥ ਆਪਿ ਬੀਜਿ ਆਪ ਹੀ ਖਾਵਣਾ, ਕਹਣਾ ਕਿਛੂ ਨ ਜਾਇ॥੭॥ ਮਹਾ ਪੁਰਖਾ ਕਾ ਬੋਲਣਾ, ਹੋਵੈ ਕਿਤੈ ਪਰਥਾਇ॥ ਓਇ ਅੰਮ੍ਰਿਤ ਭਰੇ ਭਰਪੂਰੁ ਹਹਿ, ਓਨਾ ਤਿਲੁ ਨ ਤਮਾਇ॥੮॥ ਗੁਣਕਾਰੀ ਗੁਣ ਸੰਘਰੈ, ਅਵਰਾ ਉਪਦੇਸੇਨਿ ॥ ਸੇ ਵਡਭਾਗੀ ਜਿ ਓਨਾ ਮਿਲਿ ਰਹੇ, ਅਨਦਿਨੁ ਨਾਮੁ ਲਏਨਿ॥੯॥ ਦੇਸੀ ਰਿਜਕੁ ਸੰਬਾਹਿ, ਜਿਨਿ ਉਪਾਈ ਮੇਦਨੀ॥ ਏਕੋ ਹੈ ਦਾਤਾਰੁ, ਸਚਾ ਆਪਿ ਧਣੀ॥੧੦॥ ਸੋ ਸਚੁ ਤੇਰੈ ਨਾਲਿ ਹੈ, ਗੁਰਮੁਖਿ ਨਦਰਿ ਨਿਹਾਲਿ ॥ ਆਪੇ ਬਖਸੇ ਮੇਲਿ ਲਏ, ਸੋ ਪ੍ਰਭੁ ਸਦਾ ਸਮਾਲਿ ॥੧੧॥ ਮਨੁ ਮੈਲਾ ਸਚੁ ਨਿਰਮਲਾ, ਕਿਉਕਰਿ, ਮਿਲਿਆ ਜਾਇ॥ ਪ੍ਰਭੁ ਮੇਲੇ ਤਾ ਮਿਲਿ ਰਹੈ, ਹਉਮੈ ਸਬਦਿ ਜਲਾਇ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੇਵਹਿੰ, ਹੋਵਹਿੰ, ਮਹਾਂ, ਪੁਰਖਾਂ, ਹਹਿੰ, ਸੰਘਰੈਂ, ਅਵਰਾਂ, ਕਿਉਂਕਰਿ, ਤਾਂ।

**ਪਦ ਅਰਥ :** ਏ ਮਨ=ਹੇ ਮਨ !। ਜੈਸਾ ਸੇਵਹਿ=ਜਿਹੋ ਜਿਹੇ ਦੀ ਸੇਵਾ (ਪੂਜਾ) ਕਰਦਾ ਹੈਂ। ਤੈਸਾ ਹੋਵਹਿ=ਉਹੋ ਜਿਹਾ ਬਣ ਜਾਏਂਗਾ। ਤੇਹੇ ਕਰਮ ਕਮਾਇ=ਓਹੋ ਜਿਹੇ ਕਰਮ ਕਮਾ ਕੇ। ਕਿਤੈ ਪਰਥਾਇ=ਕਿਸੇ ਅਰਥ ਜਾਂ ਲਾਭ ਹਿਤ। ਹਹਿ=ਹਨ। ਤਿਲ ਨ ਤਮਾਇ=ਰੱਤਾ ਭਰ ਲਾਲਚ ਨਹੀਂ ਹੈ। ਗੁਣਕਾਰੀ=ਗੁਣ ਕਰਨ ਵਾਲੇ। ਸੰਘਰੈ=ਇਕਠਾ ਕਰਦੇ ਹਨ। ਅਵਰਾ=ਹੋਰਨਾਂ ਨੂੰ। ਉਪਦੇਸੇਨਿ=ਉਪਦੇਸ਼ ਦਿੰਦੇ ਹਨ। ਜਿ=ਜਿਹੜੇ। ਦੇਸੀ=ਦੇਵੇਗਾ। ਸੰਬਾਹਿ=ਪਹੁੰਚਾ ਕੇ। ਮੇਦਨੀ=ਸ੍ਰਿਸ਼ਟੀ। ਧਣੀ=ਮਾਲਕ। ਨਦਰਿ ਨਿਹਾਲਿ=ਨਜ਼ਰ ਨਾਲ ਭਾਵ ਅੱਖਾਂ ਖੋਲ੍ਹ ਕੇ ਵੇਖ। ਸਮਾਲਿ=ਯਾਦ ਕਰ। ਸਬਦਿ=ਸ਼ਬਦ ਦੁਆਰਾ। ਜਲਾਇ=ਸਾੜ ਕੇ।

**ਅਰਥ:** ਹੇ ਮਨ ! ਜਿਹੋ ਜਿਹੇ ਦੀ ਤੂੰ ਸੇਵਾ ਕਰਦਾ ਹੈਂ, ਉਹੋ ਜਿਹੇ ਕਰਮ ਕਮਾ ਕੇ (ਤੂੰ) ਉਹੋ ਜਿਹਾ ਬਣ ਜਾਵੇਂਗਾ। (ਇਹ ਕੁਦਰਤੀ ਨਿਯਮ ਹੈ ਕਿ) ਆਪ ਬੀਜ ਕੇ (ਭਾਵ ਕੰਮ ਕਰਕੇ) ਆਪ ਹੀ (ਉਸਦਾ ਚੰਗਾ ਮੰਦਾ ਫਲ) ਖਾਣਾ ਪੈਂਦਾ ਹੈ, (ਇਸਦੇ ਉਲਟ) ਹੋਰ ਕੁਝ ਆਖਿਆ ਨਹੀਂ ਜਾ ਸਕਦਾ।੭।

(ਹੇ ਭਾਈ ! ਮਹਾਂ ਪੁਰਸ਼ਾਂ ਦਾ ਬੋਲਣਾ (ਬਚਨ) ਕਿਸੇ ਪਰਸੰਗ (ਅਨੁਸਾਰ) (ਕਿਸੇ ਨਾ ਕਿਸੇ ਪ੍ਰਤੀ ਉਚਾਰਨ) ਹੁੰਦਾ ਹੈ। ਓਹ (ਮਹਾਂ ਪੁਰਸ਼) (ਨਾਮ ਦੇ ਰਸ ਨਾਲ) ਪੂਰੀ ਤਰ੍ਹਾਂ ਭਰੇ ਹੋਏ ਹੁੰਦੇ ਹਨ, (ਅਤੇ) ਉਹਨਾਂ ਨੂੰ ਰਤਾ ਭਰ (ਕਿਸੇ ਦੁਨਿਆਵੀ ਪਦਾਰਥ ਦਾ) ਲਾਲਚ ਨਹੀਂ ਹੁੰਦਾ।੮।

(ਹੇ ਭਾਈ !) ਗੁਣ ਕਰਨ ਵਾਲੇ (ਪਰਉਪਕਾਰੀ ਗੁਰਮੁਖ ਹਮੇਸ਼ਾਂ) ਗੁਣ ਇਕਠੇ ਕਰਦੇ ਹਨ (ਅਤੇ) ਹੋਰਨਾਂ ਨੂੰ (ਗੁਣ ਇਕਠੇ ਕਰਨ ਦਾ ਹੀ) ਉਪਦੇਸ਼) ਦਿੰਦੇ ਹਨ। ਓਹ (ਮਨੁੱਖ) ਵੱਡੇ ਭਾਗਾਂ ਵਾਲੇ ਹਨ ਜਿਹੜੇ ਉਹਨਾਂ ਨੂੰ ਮਿਲ ਕੇ (ਭਾਵ ਦਰਸ਼ਨ ਕਰਕੇ ਉਨ੍ਹਾਂ ਦੀ ਸੰਗਤਿ ਵਿੱਚ) ਮਿਲ ਕੇ ਰਹਿੰਦੇ ਹਨ (ਅਤੇ) ਦਿਨ ਰਾਤ (ਪਰਮੇਸ਼ਰ ਦਾ) ਨਾਮ ਲੈਂਦੇ (ਜਪਦੇ) ਰਹਿੰਦੇ ਹਨ।੯।

(ਹੇ ਭਾਈ !) ਜਿਸ (ਪ੍ਰਭੂ) ਨੇ ਸ੍ਰਿਸ਼ਟੀ ਪੈਦਾ ਕੀਤੀ ਹੈ, (ਉਹ ਸਭ ਜੀਆਂ ਨੂੰ) ਰਿਜ਼ਕ (ਪਹੁੰਚਾਉਂਦਾ ਹੈ ਅਤੇ ਪਹੁੰਚਾਏਗਾ)। ਸੱਚਾ ਵਾਹਿਗੁਰੂ ਆਪ ਹੀ (ਜੋ ਸਭ ਦਾ) ਮਾਲਕ ਹੈ, ਇਕੋ ਦਾਤਾ ਹੈ।੧੦।

(ਹੇ ਭਾਈ !) ਉਹ ਸਦਾ ਥਿਰ ਰਹਿਣ ਵਾਲਾ (ਪ੍ਰਭੂ) ਤੇਰੇ ਨਾਲ ਹੈ (ਤੂੰ) ਗੁਰੂ ਦੁਆਰਾ ਆਪਣੀਆਂ (ਆਤਮਿਕ) ਅੱਖਾਂ ਖੋਲ੍ਹ ਕੇ ਵੇਖ। (ਓਹ) ਆਪ ਹੀ ਬਖ਼ਸ਼ ਕੇ (ਤੈਨੂੰ ਆਪਣੇ ਨਾਲ ਮੇਲ ਲਵੇਗਾ, (ਇਸ ਲਈ ਤੂੰ) ਉਸ ਪ੍ਰਭੂ ਨੂੰ (ਸਦਾ ਹਿਰਦੇ ਵਿਚ) ਯਾਦ ਰਖ।੧੧।

(ਹੇ ਭਾਈ !) ਮਨ ਮੈਲਾ ਹੈ (ਤੇ) ਸਚ (ਸਰੂਪ ਪ੍ਰਭੂ) ਸਦਾ ਪਵਿੱਤਰ ਹੈ (ਉਸ ਨੂੰ ਮੈਲਾ ਜੀਵ ਆਪਣੇ ਆਪ) ਕਿਸ ਤਰ੍ਹਾਂ ਮਿਲ ਸਕਦਾ ਹੈ ? (ਹਾਂ), ਜੇ ਪ੍ਰਭੂ ਮੇਲੇ ਤਾਂ (ਜੀਵ ਗੁਰੂ ਦੇ) ਸ਼ਬਦ ਦੁਆਰਾ (ਆਪਣੀ) ਹਉਮੈ ਸਾੜ ਕੇ (ਉਸ ਨੂੰ) ਮਿਲ ਸਕਦਾ ਹੈ।੧੨।

**ਸੋ ਸਾਹੁ ਸਚਾ ਵੀਸਰੈ, ਧ੍ਰਿਗੁ ਜੀਵਣੁ ਸੰਸਾਰਿ॥ ਨਦਰਿ ਕਰੇ ਨ ਵੀਸਰੈ, ਗੁਰਮਤੀ ਵੀਚਾਰਿ॥੧੩॥ ਸਤਿਗੁਰੁ ਮੇਲੇ ਤਾ ਮਿਲਿ ਰਹਾ, ਸਾਚੁ ਰਖਾ ਉਰਧਾਰਿ॥ ਮਿਲਿਆ ਹੋਇ ਨ ਵੀਛੁੜੈ, ਗੁਰ ਕੈ ਹੇਤਿ ਪਿਆਰਿ॥੧੪॥ ਪਿਰੁ ਸਾਲਾਹੀ ਆਪਣਾ, ਗੁਰ ਕੈ ਸਬਦਿ ਵੀਚਾਰਿ॥ ਮਿਲਿ ਪ੍ਰੀਤਮ ਸੁਖੁ ਪਾਇਆ, ਸੋਭਾਵੰਤੀ ਨਾਰਿ॥੧੫॥ ਮਨਮੁਖ ਮਨੁ ਨ ਭਿਜਈ, ਅਤਿ ਮੈਲੇ ਚਿਤਿ ਕਠੋਰ॥ ਸਪੈ ਦੁਧੁ ਪੀਆਈਐ, ਅੰਦਰਿ ਵਿਸੁ ਨਿਕੋਰ॥੧੬॥ ਆਪਿ ਕਰੇ ਕਿਸੁ ਆਖੀਐ, ਆਪੇ ਬਖਸਣਹਾਰੁ॥ ਗੁਰ ਸਬਦੀ ਮੈਲੁ ਉਤਰੈ, ਤਾ ਸਚੁ ਬਣਿਆ ਸੀਗਾਰੁ॥੧੭॥ ਸਚਾ ਸਾਹੁ ਸਚੇ ਵਣਜਾਰੇ, ਓਥੈ ਕੂੜੇ ਨਾ ਟਿਕੰਨਿ॥ ਓਨਾ ਸਚੁ ਨ ਭਾਵਈ, ਦੁਖ ਹੀ ਮਾਹਿ ਪਚੰਨਿ॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਾਂ, ਰਹਾਂ, ਰਖਾਂ, ਮਾਹਿਂ, ਸੀਂਗਾਰੁ।

**ਨੋਟ :** "ਪਿਰ ਸਾਲਾਹੀ" ਨੂੰ 'ਪਿਰੁ ਸਾਲਾਹੀਂ" ਨਹੀਂ ਪੜ੍ਹਨਾ ਕਿਉਂਕਿ ਉਤਮ ਪੁਰਖ ਵਿਚ ਨਹੀਂ, ਅਨਪੁਰਖ ਵਿਚ ਹਨ।

**ਪਦ ਅਰਥ :** ਸਹੁ=ਸ਼ਹੁ, ਖਸਮ। ਧ੍ਰਿਗੁ=ਫਿਟਕਾਰ ਜੋਗ। ਮਿਲਿ ਰਹਾ=ਮਿਲਿਆ ਰਹਾਂ। ਰਖਾ=ਮੈਂ ਰਖਾਂ। ਉਰਹਾਰਿ=ਹਿਰਦੇ ਵਿਚ ਟਿਕਾ ਕੇ। ਹੇਤਿ=ਹਿਤ ਕਰਕੇ। ਪਿਰੁ ਸਾਲਾਹੀ=ਪਤੀ (ਪਰਮੇਸ਼ਰ) ਨੂੰ ਸਲਾਹੁੰਦੀ ਹੈ। ਪਿਆਰਿ=ਪਿਆਰ ਦੁਆਰਾ। ਸੋਭਾਵੰਤੀ=ਸੋਭਾ ਵਾਲੀ। ਨਾਰਿ= ਇਸਤਰੀ। ਕਠੋਰ=ਕਰੜਾ, ਸਖਤ। ਵਿਸੁ=ਜ਼ਹਰ। ਨਿਕੋਰ=ਨਿਰੋਲ ਵਣਜਾਰੇ=ਵਣਜ, ਵਪਾਰ ਕਰਨ ਵਾਲੇ । ਓਥੈ=ਉਸ (ਸਚੇ ਦਰਬਾਰ) ਵਿੱਚ। ਨਾ ਟਿਕੰਨਿ=ਨਹੀਂ ਟਿਕਦੇ ਠਹਿਰਦੇ ਪਚੰਨਿ=ਸੜਦੇ ਨਾਸ਼ ਹੁੰਦੇ ਹਨ।

**ਅਰਥ:** (ਹੇ ਭਾਈ ! ਜੇ) ਓਹ ਸਚਾ ਸ਼ਾਹ (ਪਤੀ) ਵਿਸਰ ਜਾਵੇ ਤਾਂ ਸੰਸਾਰ ਵਿਚ ਜੀਉਣਾ ਫਿਟਕਾਰ ਜੋਗ ਹੈ। ਗੁਰੂ ਦੀ ਸਿਖਿਆ ਦਾ ਵੀਚਾਰ ਕਰਨ ਨਾਲ ਭਾਵ ਉਸ ਤੇ ਅਮਲ ਕਰਨ ਨਾਲ (ਉਹ ਪ੍ਰਭੂ ਆਪਣੀ) ਨਦਰ ਕਰਦਾ ਹੈ ਫਿਰ ਜੀਵ ਦੇ ਹਿਰਦੇ (ਚੋਂ ਉਹ) ਭੁਲਦਾ ਨਹੀਂ ਹੈ।੧੩।

(ਹੇ ਭਾਈ ! ਜੇ) ਸਤਿਗੁਰੂ (ਮੈਨੂੰ ਆਪਣੇ ਨਾਲ) ਮੇਲੇ ਤਾਂ (ਮੈਂ) ਉਸ ਨਾਲ ਮਿਲਿਆ ਰਹਿ ਸਕਦਾ ਹਾਂ (ਅਤੇ) ਸਚ ਸਰੂਪ ਪ੍ਰਭੂ ਨੂੰ ਹਿਰਦੇ ਵਿਚ ਟਿਕਾ ਕੇ ਰਖ ਸਕਦਾ ਹਾਂ। ਗੁਰੂ ਦੇ ਹਿਤ, ਪਿਆਰ ਦੁਆਰਾ (ਜੋ ਜੀਵ ਪ੍ਰਭੂ ਦੇ ਚਰਨਾਂ ਨਾਲ) ਮਿਲਿਆ ਹੋਇਆ ਹੋਇਆ ਹੋਵੇ (ਉਹ ਉਸ ਨਾਲੋਂ) ਕਦੇ ਵੀ ਨਹੀਂ ਵਿਛੜ ਸਕਦਾ।੧੪।

(ਜਿਹੜੀ ਜੀਵ-ਇਸਤਰੀ) ਗੁਰੂ ਦੇ ਸ਼ਬਦ ਵਿਚ (ਸੁਰਤਿ ਜੋੜ ਕੇ) ਵੀਚਾਰ ਦੁਆਰਾ ਆਪਣੇ ਪਤੀ-(ਪਰਮੇਸ਼ਰ) ਨੂੰ ਸਲਾਹੁੰਦੀ ਹੈ (ਉਸ ਨੇ ਹੀ ਪਤੀ) ਪ੍ਰੀਤਮ ਨੂੰ ਮਿਲ ਕੇ (ਸਦੀਵੀਂ) ਸੁਖ ਪਾਇਆ ਹੈ (ਅਤੇ ਉਹ) ਇਸਤਰੀ ਸੋਭਾ ਵਾਲੀ ਹੈ।੧੫।

(ਹੇ ਭਾਈ !) ਮਨਮੁਖਾਂ ਦਾ ਮਨ (ਪ੍ਰਭੂ ਦੇ ਪ੍ਰੇਮ ਵਿਚ) ਨਹੀਂ ਭਿਜਦਾ (ਕਿਉਂਕਿ ਉਹ) ਚਿਤ ਕਰਕੇ ਮੈਲੇ ਤੇ ਕਠੋਰ ਹੁੰਦੇ ਹਨ। (ਜਿਵੇਂ) ਸੱਪ ਨੂੰ ਦੁੱਧ ਪਿਲਾਈਏ ਤਾਂ (ਵੀ ਉਸਦੇ) ਅੰਦਰ ਨਿਰੋਲ ਜ਼ਹਿਰ (ਟਿਕੀ ਰਹਿੰਦੀ ਹੈ, ਤਿਵੇਂ ਮਨਮੁਖ ਦੇ ਅੰਦਰ ਮਾਇਆ ਦੀ ਜ਼ਹਿਰ ਜਮ੍ਹਾਂ ਹੁੰਦੀ ਹੈ)।੧੬।

(ਹੇ ਭਾਈ ! ਜਦ ਸਭ ਕੁਝ) ਪ੍ਰਭੂ ਆਪ ਹੀ ਕਰ ਰਿਹਾ ਹੈ (ਫਿਰ) ਕਿਸ ਨੂੰ (ਚੰਗਾ ਮੰਦਾ) ਆਖੀਏ ? (ਸਭ ਨੂੰ) ਬਖ਼ਸ਼ਣ ਵਾਲਾ (ਪ੍ਰਭੂ) ਆਪ ਹੈ ਜਦੋਂ ਗੁਰੂ ਦੇ ਸ਼ਬਦ (ਅਭਿਆਸ) ਨਾਲ (ਜੀਵ ਇਸਤਰੀ) ਦੇ ਮਨ ਦੀ ਮੈਲ ਲਹਿ ਜਾਂਦੀ ਹੈ ਤਾਂ (ਜਾਣੋ ਉਸ ਦਾ) ਸਚ ਰੂਪ ਸ਼ਿੰਗਾਰ ਬਣਿਆ ਹੋਇਆ (ਕਾਇਮ ਰਹਿੰਦਾ ਹੈ)।੧੭।

(ਹੇ ਭਾਈ ! ਜਿਥੇ ਓਹ) ਮਾਲਕ (ਆਪ) ਸੱਚਾ ਹੈ (ਓਥੇ ਉਸ ਦਾ) ਵਾਪਾਰ ਕਰਨ ਵਾਲੇ (ਸਿੱਖ ਭੀ) ਸੱਚੇ ਹਨ, ਉਸ ਥਾਂ ਤੇ ਝੂਠੇ (ਵਣਜਾਰੇ) ਨਹੀਂ ਠਹਿਰ ਸਕਦੇ। (ਕਿਉਂਕਿ) ਉਨ੍ਹਾਂ (ਝੂਠਿਆਂ ਨੂ) ਸੱਚ ਚੰਗਾ ਨਹੀਂ ਲਗਦਾ (ਜਿਸ ਕਰਕੇ ਉਹ) ਦੁਖ ਵਿਚ ਸੜਦੇ ਰਹਿੰਦੇ ਹਨ।੧੮।

**ਹਉਮੈ ਮੈਲਾ ਜਗੁ ਫਿਰੈ, ਮਰਿ ਜੰਮੈ ਵਾਰੋ ਵਾਰ॥ ਪਇਐ ਕਿਰਤਿ ਕਮਾਵਣਾ, ਕੋਇ ਨ ਮੇਟਣਹਾਰ ॥੧੯॥ ਸੰਤਾ ਸੰਗਤਿ ਮਿਲਿ ਰਹੈ, ਤਾ ਸਚਿ ਲਗੈ ਪਿਆਰੁ ॥ ਸਚੁ ਸਲਾਹੀ ਸਚੁ ਮਨਿ, ਦਰਿ ਸਚੈ ਸਚਿਆਰੁ ॥੨੦॥ ਗੁਰ ਪੂਰੇ ਪੂਰੀ ਮਤਿ ਹੈ, ਅਹਿਨਿਸਿ ਨਾਮੁ ਧਿਆਇ॥ ਹਉਮੈ ਮੇਰਾ ਵਡ ਰੋਗੁ ਹੈ, ਵਿਚਹੁ ਠਾਕਿ ਰਹਾਇ॥੨੧॥ ਗੁਰੁ ਸਾਲਾਹੀ ਆਪਣਾ, ਨਿਵਿ ਨਿਵਿ ਲਾਗਾ ਪਾਇ॥ ਤਨੁ ਮਨੁ ਸਉਪੀ ਆਗੈ ਧਰੀ, ਵਿਚਹੁ ਆਪੁ ਗਵਾਇ॥੨੨॥ ਖਿੰਚੋਤਾਣਿ ਵਿਗੁਚੀਐ, ਏਕਸੁ ਸਿਉ ਲਿਵ ਲਾਇ॥ ਹਉਮੈ ਮੇਰਾ ਛਡਿ ਤੂ, ਤਾ ਸਚਿ ਰਹੈ ਸਮਾਇ॥੨੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਸੰਤਾਂ, ਤਾਂ, ਵਿਚਹੁ, ਸਾਲਾਹੀਂ, ਲਾਗਾਂ, ਪਾਇੰ, ਸਉਂਪੀ, ਧਰੀਂ, ਸਿਉਂ।

**ਪਦ ਅਰਥ :** ਜਗੁ=ਜਗਤ। "ਜਗਤ ਵਿਚ" ਅਰਥ ਅਸ਼ੁੱਧ ਹਨ। ਪਇਐ ਕਿਰਤਿ=ਪਈ ਹੋਈ ਕਿਰਤ ਅਨੁਸਾਰ। ਸਾਲਾਹੀ=ਸਲਾਹੁੰਦਾ ਹੈ। ਮਨਿ=ਮਨ ਵਿਚ। ਵਡ=ਵੱਡਾ। ਠਾਕਿ ਰਹਾਇ= ਰੋਕ ਕੇ ਰਖਦਾ ਹੈ। ਸਾਲਾਹੀ=ਮੈਂ ਸਲਾਹੁੰਦਾ ਹਾਂ। ਨਿਵਿ=ਨਿਉਂ ਕੇ। ਲਾਗਾ ਪਾਇ=ਮੈਂ ਪੈਰੀਂ ਲੱਗਾਂ। ਸਉਪੀ=ਮੈਂ ਅਰਪ ਦਿਆਂ, ਭੇਟਾ ਕਰ ਦਿਆਂ। ਧਰੀ=ਮੈਂ ਧਰ ਦਿਆਂ, ਰਖ ਦਿਆਂ, ਆਪੁ ਗਵਾਇ=ਆਪਾ ਭਾਵ ਦੂਰ ਕਰਕੇ। ਖਿੰਚੋਤਾਣਿ=ਖਿੱਚਾ ਖਿਚੀ ਵਿਚ। ਵਿਗੁਚੀਐ=ਖਰਾਬ ਹੋਈਦਾ ਹੈ।

**ਅਰਥ :** ਹੇ ਭਾਈ ! ਹਉਮੈ ਨਾਲ ਮੈਲਾ ਹੋਇਆ ਸੰਸਾਰ (ਭਟਕਦਾ) ਫਿਰਦਾ ਹੈ (ਜਿਸ ਕਾਰਨ) ਵਾਰ ਵਾਰ ਮਰਦਾ ਤੇ ਜੰਮਦਾ ਰਹਿੰਦਾ ਹੈ। (ਪਿਛਲੇ ਕੀਤੇ ਕਰਮਾਂ ਦੀ) ਪਈ ਕਿਰਤ ਅਨੁਸਾਰ (ਹੀ ਕਰਮ) ਕਮਾਉਂਦਾ ਹੈ (ਜਿਸਨੂੰ ਪ੍ਰਭੂ ਤੋਂ ਬਿਨਾ ਹੋਰ) ਕੋਈ ਮੇਟਣ ਵਾਲਾ ਨਹੀਂ ਹੈ।੧੯।

(ਜੇ ਮਨੁੱਖ) ਸੰਤਾਂ ਦੀ ਸੰਗਤ ਵਿਚ ਮਿਲ ਕੇ (ਟਿਕਿਆ) ਰਹੇ ਤਾਂ ਸਚੇ ਪ੍ਰਭੂ ਵਿਚ (ਇਸਦਾ) ਪਿਆਰਾ ਲੱਗਾ ਰਹਿੰਦਾ ਹੈ। ਸਚ ਨੂੰ ਸਲਾਹ ਕੇ, ਸਚ ਨੂੰ ਮਨ ਵਿਚ (ਰਖਿਆਂ ਹੀ) ਸੱਚੇ (ਪ੍ਰਭੂ) ਦੇ

ਦਰ ਉਤੇ ਸਚਿਆਰ ਹੋ ਸਕੀਦਾ ਹੈ।੨੦।

(ਹੇ ਭਾਈ !) ਪੂਰੇ ਗੁਰੂ ਦੀ ਪੂਰੀ ਮਤਿ ਹੈ (ਇਸ ਲਈ ਜਿਹੜਾ ਗੁਰੂ ਦੀ ਮਤਿ ਅਨੁਸਾਰ) ਦਿਨ ਰਾਤ ਨਾਮ ਸਿਮਰਦਾ ਹੈ (ਉਹ ਮਨੁੱਖ) ਹਉਮੈ ਅਤੇ ਮਮਤਾ ਦਾ ਵੱਡਾ ਰੋਗ (ਆਪਣੇ) ਅੰਦਰੋਂ ਹੀ ਰੋਕ ਕੇ ਰਖਦਾ ਹੈ (ਭਾਵ ਹਉਮੈ ਨੂੰ ਨੇੜੇ ਨਹੀਂ ਲਗਣ ਦੇਂਦਾ)।੨੧।

(ਹੇ ਭਾਈ ! ਮੈਂ) ਆਪਣੇ ਗੁਰੂ ਨੂੰ ਸਲਾਹੁੰਦਾ ਰਹਾਂ, (ਅਤੇ) ਨਿਵ ਨਿਵ ਕੇ (ਉਸ ਦੇ) ਪੈਰੀ (ਚਰਨੀਂ) ਲਗਦਾ ਹਾਂ। (ਮੇਰਾ ਦਿਲ ਕਰਦਾ ਹੈ ਕਿ ਮੈਂ ਆਪਣੇ) ਅੰਦਰੋਂ ਆਪ ਗੁਆ ਕੇ (ਆਪਣਾ) ਤਨ ਮਨ (ਗੁਰੂ ਦੇ) ਅਗੇ ਭੇਟਾ ਕਰ ਦਿਆਂ।੨੨।

ਹੇ ਭਾਈ ! ਖਿਚਾ-ਖਿੱਚੀ ਵਿਚ ਖਰਾਬ ਹੋਈਦਾ ਹੈ, (ਇਸ ਕਰਕੇ ਤੂੰ) ਇਕ (ਪਰਮੇਸ਼ਰ ਨਾਲ) (ਆਪਣੀ) ਸੁਰਤਿ ਜੋੜ। (ਆਪਣੇ ਅੰਦਰੋਂ) ਹਉਮੈ, ਮੇਰਾ-ਪਨ ਦੂਰ ਕਰ ਤਾਂ ਹੀ (ਮਨ) ਸਚ ਵਿਚ ਸਮਾਇਆ ਰਹਿ ਸਕਦਾ ਹੈ (ਵਰਨਾ ਨਹੀਂ)।੨੩।

## ਅਰਥ ਭੇਦ ਅਤੇ ਨਿਰਣੈ

**ਹਉਮੈ ਮੈਲਾ ਜਗੁ ਫਿਰੈ, ਮਰਿ ਜੰਮੈ ਵਾਰੋ ਵਾਰ॥**

ਵੱਖ ਵੱਖ ਅਰਥ :

1- ਹਉਮੈ (ਦੀ ਮੈਲ) ਨਾਲ ਮੈਲਾ ਹੋਇਆ ਜਗਤ ਭਟਕ ਰਿਹਾ ਹੈ, ਮੁੜ ਮੁੜ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ। [ਦਰਪਣ

2- ਜੀਵ ਹੰਗਤਾ ਮਮਤਾ ਦੀ ਮੈਲ ਨਾਲ ਹੋਇਆ ਜਗਤ ਵਿਚ ਫਿਰਦਾ ਹੈ, ਏਸੇ ਕਰਕੇ ਵਾਰੰਵਾਰ ਜੰਮਦਾ ਮਰਦਾ ਹੈ। [ਸੰ. ਸ.

**ਨਿਰਣੈ :** 'ਜਗ' ਪਦ ਦਾ ਸਰੂਪ ਔਂਕੜ ਵਾਲਾ ਹੈ। ਜੋ ਇਕ ਵਚਨ ਨਾਂਵ ਦਾ ਲਖਾਇਕ ਹੈ ਜੇ 'ਜਗਿ' ਸਿਹਾਰੀ ਵਾਲਾ ਹੁੰਦਾ ਤਾਂ ਜਗਤ ਵਿਚ ਅਰਥ ਨਿਕਲ ਸਕਦੇ ਹਨ। ਇਸ ਲਈ ਨੰਬਰ ੨ ਵਾਲੇ ਅਰਥ ਠੀਕ ਨਹੀਂ ਹਨ।

**ਸਤਿਗੁਰ ਨੋ ਮਿਲੇ ਸਿ ਭਾਇਰਾ, ਸਚੈ ਸਬਦਿ ਲਗੰਨਿ॥ ਸਚਿ ਮਿਲੇ ਸੇ ਨ ਵਿਛੁੜਹਿ, ਦਰਿ ਸਚੈ ਦਿਸੰਨਿ॥੨੪॥ ਸੇ ਭਾਈ ਸੇ ਸਜਣਾ, ਜੋ ਸਚਾ ਸੇਵੰਨਿ॥ ਅਵਗਣ ਵਿਕਣਿ ਪਲਰਨਿ, ਗੁਣ ਕੀ ਸਾਝ ਕਰੰਨਿ॥੨੫॥ ਗੁਣ ਕੀ ਸਾਝ ਸੁਖੁ ਊਪਜੈ, ਸਚੀ ਭਗਤਿ ਕਰੇਨਿ॥ ਸਚੁ ਵਣੰਜਹਿ ਗੁਰ ਸਬਦ ਸਿਉ, ਲਾਹਾ ਨਾਮੁ ਲਏਨਿ॥੨੬॥ ਸੁਇਨਾ ਰੁਪਾ ਪਾਪ ਕਰਿ ਕਰਿ ਸੰਚੀਐ, ਚਲੈ ਨ ਚਲਦਿਆ ਨਾਲਿ॥ ਵਿਣੁ ਨਾਵੈ ਨਾਲਿ ਨ ਚਲਸੀ, ਸਭ ਮੁਠੀ ਜਮਕਾਲਿ॥੨੭॥ ਮਨ ਕਾ ਤੋਸਾ ਹਰਿਨਾਮੁ ਹੈ, ਹਿਰਦੈ ਰਖਹੁ ਸਮ੍ਹਾਲਿ॥ ਏਹ ਖਰਚੁ ਅਖੁਟੁ ਹੈ, ਗੁਰਮੁਖਿ ਨਿਬਹੈ ਨਾਲਿ॥੨੮॥ ਏ ਮਨ ਮੂਲਹੁ ਭੁਲਿਆ, ਜਾਸਹਿ ਪਤਿ ਗਵਾਇ॥ ਇਹੁ ਜਗਤ ਮੋਹਿ ਦੂਜੈ ਵਿਆਪਿਆ, ਗੁਰਮਤੀ ਸਚੁ ਧਿਆਇ॥੨੯॥**

### ਉਚਾਰਨ ਸੇਧ

**ਬਿੰਦੀ ਸਹਿਤ :** ਵਿਛੁੜਹਿਂ, ਸਾਂਝ, ਵਣੰਜਹਿਂ, ਸਿਉਂ, ਚਲਦਿਆਂ, ਮੂਲਹੁਂ, ਜਾਸਹਿਂ।

**ਪਦ ਅਰਥ :** ਭਾਇਰਾ=ਭਾਈ, ਭਰਾ। ਲਗੰਨਿ=ਲਗਦੇ ਹਨ । ਸੇਵੰਨਿ=ਸੇਵਦੇ (ਸਿਮਰਦੇ)

ਹਨ। ਵਿਕਣਿ=ਵਿਕਣ ਨਾਲ। ਪਲਰਨਿ=ਪਲਦੇ (ਪ੍ਰਫੁਲਤ) ਹੁੰਦੇ ਹਨ। ਸੇਵੰਨਿ=ਸੇਂਵਦੇ, ਸਿਮਰਦੇ ਹਨ। ਕਰੰਨਿ=ਕਰਦੇ ਹਨ। ਵਣੰਜਹਿ=ਵਣਜਦੇ, ਖਰੀਦਦੇ ਹਨ। ਸਿਉ=ਨਾਲੋਂ। ਲਾਹਾ=ਲਾਭ। ਲਏਨਿ=ਲੈਂਦੇ ਹਨ। ਰੂਪਾ=ਚਾਂਦੀ। ਸਚੀਐ=ਇਕਠਾ ਕਰੀਦਾ ਹੈ। ਮੁਠੀ=ਲੁੱਟ ਲਈ ਹੈ। ਤੋਸਾ=ਰਸਤੇ ਦਾ ਖਰਚ। ਅਖੁਟੁ=ਨਾ ਨਿਖੁਟਣ ਵਾਲਾ, ਅਮੁੱਕ। ਮੂਲਹੁ=ਮੂਲ (ਪਰਮਾਤਮਾ) ਤੋਂ। ਜਾਸਹਿ=ਜਾਵੇਂਗਾ। ਪਤਿ= ਇਜ਼ਤ। ਵਿਆਪਕ=ਫਸਿਆ ਹੋਇਆ।

**ਅਰਥ :** (ਜਿਹੜੇ ਮਨੁੱਖ) ਸਤਿਗੁਰੂ ਨੂੰ ਮਿਲੇ ਹਨ ਓਹ (ਸਾਡੇ) ਭਾਈ ਹਨ, (ਓਹ) ਸਚੇ (ਪ੍ਰਭੂ ਦੇ) ਸ਼ਬਦ ਵਿਚ ਲਗਦੇ ਹਨ (ਭਾਵ ਉਸ ਪ੍ਰਭੂ ਨਾਲ ਆਪਣਾ ਚਿਤ ਜੋੜਦੇ ਹਨ)। (ਜਿਹੜੇ ਮਨੁੱਖ) ਸਚੇ ਵਿਚ ਲੀਨ ਹੋ ਜਾਂਦੇ ਹਨ ਉਹ ਪ੍ਰਭੂ ਨਾਲੋਂ ਕਦੇ ਨਹੀਂ ਵਿਛੜਦੇ (ਅਤੇ ਉਹ ਸਚੇ ਪ੍ਰਭੂ) ਦੇ ਦਰਬਾਰ ਵਿਚ (ਸ਼ੋਭਨੀਕ) ਦਿਸਦੇ ਹਨ।੨੪।

ਓਹ (ਸਾਡੇ) ਭਰਾ, ਉਹ ਸਜਣ ਹਨ ਜੋ ਸਚੇ (ਪਰਮੇਸ਼ਰ) ਨੂੰ ਸੇਂਵਦੇ (ਸਿਮਰਦੇ) ਹਨ, ਅਵਗੁਣ ਵਿਕਣ ਨਾਲ (ਓਹ ਆਤਮਿਕ ਤੌਰ ਤੇ) ਪ੍ਰਫੁਲਤ ਹੋ ਜਾਂਦੇ ਹਨ (ਅਤੇ ਦੈਵੀ) ਗੁਣਾਂ ਦੀ ਸਾਂਝ ਕਰਦੇ ਹਨ।੨੫।

ਗੁਣਾਂ ਦੀ ਸਾਂਝੀਵਾਲਤਾ ਨਾਲ (ਆਤਮਿਕ) ਸੁਖ ਪੈਦਾ ਹੁੰਦਾ ਹੈ (ਇਸ ਲਈ ਉਹ) ਸਚੀ ਭਗਤੀ ਕਰਦੇ ਹਨ। ਗੁਰੂ ਦੇ ਸ਼ਬਦ ਨਾਲ (ਓਹ) ਸਚ ਰੂਪ ਨਾਮ ਵਣਜਦੇ ਹਨ (ਅਤੇ ਸਚੁ ਨਾਮ ਰੂਪੀ) ਲਾਭ ਪ੍ਰਾਪਤ ਕਰਦੇ ਹਨ।੨੬।

(ਹੇ ਭਾਈ !) ਪਾਪ (ਕਰਮ) ਕਰਕੇ ਸੋਨਾ ਚਾਂਦੀ (ਆਦਿ ਧਨ) ਇਕਠਾ ਕਰੀਦਾ ਹੈ (ਪਰ ਸੰਸਾਰ ਤੋਂ) ਚਲਣ ਸਮੇਂ (ਇਹ ਕਿਸੇ) ਨਾਲ ਨਹੀਂ ਜਾਂਦਾ। ਨਾਮ ਤੋਂ ਬਿਨਾ ਹੋਰ (ਜੋ ਕੁਝ ਵੀ ਹੈ ਉਹ ਕਿਸੇ ਦੇ) ਨਾਲ ਨਹੀਂ ਜਾਵੇਗਾ, (ਸਚ ਜਾਣੋ) ਜਮਕਾਲ ਨੇ ਸਾਰੀ (ਸਿਸ਼ਟੀ ਹੀ) ਲੁਟ ਲਈ ਹੈ।੨੭।

(ਹੇ ਭਾਈ !) ਮਨ ਦੇ (ਜੀਵਨ ਸਫਰ ਦਾ) ਖਰਚਾ ਪਰਮੇਸ਼ਰ ਦਾ ਨਾਮ ਹੈ, ਇਸ ਨੂੰ ਹਿਰਦੇ ਵਿਚ ਸੰਭਾਲ ਕੇ ਰਖ। ਇਹ ਖਰਚ ਮੁਕਣ ਵਾਲਾ ਨਹੀਂ, (ਇਹ) ਗੁਰਮੁਖਾਂ ਦੇ ਨਾਲ ਹੀ (ਦਰਗਾਹ ਵਿੱਚ) ਜਾਂਦਾ ਹੈ।੨੮।

ਹੇ ਮਨ ! (ਤੂੰ ਪਰਮਾਤਮਾ) ਤੋਂ ਭੁਲਾ ਹੋਇਆ ਹੈਂ (ਜੇ ਇਸ ਤਰ੍ਹਾਂ ਭੁਲਿਆ ਰਿਹਾ ਤਾਂ ਸੰਸਾਰ ਤੋਂ ਆਪਣੀ) ਇਜ਼ਤ ਗੁਆ ਕੇ ਜਾਵੇਂਗਾ। ਇਹ ਸੰਸਾਰ ਦੂਜੇ ਭਾਵ ਮਾਇਆ ਦੇ ਮੋਹ ਵਿਚ ਫਸਿਆ ਹੋਇਆ ਹੈ, (ਇਸ ਨਾਲੋਂ ਮੋਹ ਤੋੜ ਕੇ) ਗੁਰੂ ਦੀ ਸਿਖਿਆ ਤੇ ਟੁਰ ਕੇ ਸਚੁ (ਪ੍ਰਭੂ) ਨੂੰ ਸਿਮਰ।੨੯।

**ਹਰਿ ਕੀ ਕੀਮਤਿ ਨਾ ਪਵੈ, ਹਰਿ ਜਸੁ ਲਿਖਣੁ ਨ ਜਾਇ॥ ਗੁਰ ਕੈ ਸਬਦਿ ਮਨੁ ਤਨੁ ਰਪੈ, ਹਰਿ ਸਿਉ ਰਹੈ ਸਮਾਇ॥੩੦॥ ਸੋ ਸਹੁ ਮੇਰਾ ਰੰਗੁਲਾ, ਰੰਗੇ ਸਹਜਿ ਸੁਭਾਇ॥ ਕਾਮਣਿ ਰੰਗੁ ਤਾ ਚੜੈ, ਜਾ ਪਿਰ ਕੈ ਅੰਕਿ ਸਮਾਇ॥੩੧॥ ਚਿਰੀ ਵਿਛੁੰਨੇ ਭੀ ਮਿਲਨਿ, ਜੋ ਸਤਿਗੁਰੁ ਸੇਵੰਨਿ॥ ਅੰਤਰਿ ਨਵ ਨਿਧਿ ਨਾਮੁ ਹੈ, ਖਾਨਿ ਖਰਚਨਿ ਨ ਨਿਖੁਟਈ, ਹਰਿ ਗੁਣ ਸਹਜਿ ਰਵੰਨਿ॥੩੨॥ ਨਾ ਓਇ ਜਨਮਹਿ ਨਾ ਮਰਹਿ, ਨਾ ਓਇ ਦੁਖ ਸਹੰਨਿ॥ ਗੁਰਿ ਰਾਖੇ ਸੇ ਉਬਰੇ, ਹਰਿ ਸ਼ਿਉ ਕੇਲ ਕਰੰਨਿ॥੩੩॥ ਸਜਣ ਮਿਲੇ ਨ ਵਿਛੁੜਹਿ, ਜਿ ਅਨਦਿਨੁ ਮਿਲੇ ਰਹੰਨਿ॥ ਇਸੁ ਜਗ ਮਹਿ ਵਿਰਲੇ ਜਾਣੀਅਹਿ, ਨਾਨਕ ਸਚੁ ਲਹੰਨਿ॥੩੪॥੧॥੩॥**

# ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਤਾਂ ਜਨਮਹਿੰ, ਮਰਹਿੰ, ਵਿਛੁੜਹਿੰ, ਜਾਣੀਅਹਿੰ।

**ਪਦ ਅਰਥ :** ਰਪੈ=ਰੰਗਿਆ ਜਾਂਦਾ ਹੈ, ਰੰਗੁਲਾ=ਰੰਗੀਲਾ, ਪ੍ਰੇਮ ਵਾਲਾ। ਅੰਕਿ=ਗੋਦੀ ਵਿੱਚ। ਚਿਰੀ ਵਿਛੁੰਨੇ=ਚਿਰਾਂ ਤੋਂ ਵਿਛੁੜੇ ਹੋਏ। ਨਵਨਿਧਿ=ਨੌ ਖ਼ਜ਼ਾਨੇ। ਖਾਨਿ ਖਰਚਨਿ=ਖਾਂਦੇ ਖਰਚਦੇ ਹਨ। ਨ ਨਿਖੁਟਈ=ਨਹੀਂ ਮੁਕਦਾ। ਰਵੰਨਿ=ਉਚਾਰਦੇ ਹਨ। ਨ ਸਹੰਨਿ=ਨਹੀਂ ਸਹਾਰਦੇ। ਉਬਰੇ=ਬਚ ਗਏ। ਕੇਲ ਕਰੰਨਿ=ਖੇਲ੍ਹ, ਅਨੰਦ, ਖੁਸ਼ੀਆਂ ਕਰਦੇ ਹਨ। ਨ ਵਿਛੁੜਹਿ=ਨਹੀਂ ਵਿਛੜਦੇ ਹਨ। ਜਿ=ਜਿਹੜੇ। ਮਿਲੇ ਰਹੰਨਿ=ਮਿਲੇ ਰਹਿੰਦੇ ਹਨ। ਸਚੁ ਲਹੰਨਿ=ਸਚ ਨੂੰ ਲਭ ਲੈਂਦੇ ਹਨ।

**ਅਰਥ :** (ਹੇ ਭਾਈ !) ਪਰਮਾਤਮਾ ਦੀ (ਕਿਸੇ ਤੋਂ) ਕੀਮਤ ਨਹੀਂ ਪੈ ਸਕਦੀ ਅਤੇ ਨਾ ਹੀ ਹਰੀ ਦਾ ਜਸ ਲਿਖਿਆ ਜਾ ਸਕਦਾ ਹੈ। (ਜਿਹੜਾ ਜੀਵ) ਗੁਰੂ ਦੇ ਸ਼ਬਦ ਦੁਆਰਾ (ਆਪਣਾ) ਮਨ ਤੇ ਸਰੀਰ (ਨਾਮ ਦੇ ਰੰਗ ਵਿਚ) ਰੰਗ ਲੈਂਦਾ ਹੈ (ਉਹ) ਹਰੀ ਨਾਲ ਲੀਨ ਹੋਇਆ ਰਹਿੰਦਾ ਹੈ।੩੦।

(ਹੇ ਭਾਈ !) ਉਹ (ਮੇਰਾ) ਮਾਲਕ ਰੰਗੀਲਾ ਹੈ, ਸਹਿਜ ਸੁਭਾਵਕ ਹੀ (ਜਗਿਆਸੂ ਦਾ ਮਨ ਪ੍ਰੇਮ ਨਾਲ) ਰੰਗ ਦੇਂਦਾ ਹੈ। (ਜੀਵ) ਇਸਤਰੀ ਦੀ (ਜਿੰਦ ਉਤੇ ਪ੍ਰੇਮਾ-ਭਗਤੀ ਦਾ) ਰੰਗ ਤਾਂ ਚੜ੍ਹਦਾ ਹੈ ਜਦੋਂ (ਓਹ) ਪਤੀ ਦੀ ਗੋਦ ਵਿਚ ਸਮਾਅ ਜਾਂਦੀ ਹੈ।੩੧।

(ਹੇ ਭਾਈ !) ਜੋ (ਜੀਵ) ਸਤਿਗੁਰੂ ਨੂੰ ਸੇਂਵਦੇ (ਸਿਮਰਦੇ) ਹਨ, (ਉਹ) ਚਿਰਾਂ ਦੇ ਵਿਛੁੜੇ ਹੋਏ ਭੀ (ਪ੍ਰਭੂ ਨੂੰ ਆ) ਮਲਦੇ ਹਨ। (ਉਨ੍ਹਾਂ ਦੇ ਹਿਰਦੇ) ਅੰਦਰ ਨੌ-ਨਿਧੀਆ ਨਾਮ ਹੈ (ਉਹ ਉਸ ਨੂੰ) ਖਾਂਦੇ ਖਰਚਦੇ ਹਨ (ਫਿਰ ਵੀ) ਮੁਕਦਾ ਨਹੀਂ ਹੈ, (ਓਹ) ਹਰੀ ਦੇ ਗੁਣ ਅਡੋਲ ਅਵਸਥਾ ਵਿਚ ਉਚਾਰਦੇ ਹਨ।੩੨।

(ਹੇ ਭਾਈ !) ਓਹ ਨਾ ਜੰਮਦੇ ਹਨ, ਨਾ ਮਰਦੇ ਹਨ (ਅਤੇ) ਨਾ ਹੀ ਓਹ ਦੁਖ ਸਹਾਰਦੇ ਹਨ। (ਜੋ ਜੀਵ) ਗੁਰੂ ਨੇ ਰਖੇ ਹਨ ਕਿ ਓਹ (ਆਵਾਗਉਣ ਦੇ ਦੁਖ ਤੋਂ) ਬਚ ਗਏ ਹਨ, (ਓਹ) ਪਰਮਾਤਮਾ ਨਾਲ (ਮਿਲ ਕੇ ਆਤਮਿਕ) ਅਨੰਦ ਮਾਣਦੇ ਹਨ।੩੩।

(ਹੇ ਭਾਈ !) ਜਿਹੜੇ ਦਿਨ ਰਾਤ (ਪ੍ਰਭੂ ਨਾਲ) ਮਿਲੇ ਰਹਿੰਦੇ ਹਨ (ਓਹ) ਸਜਣ (ਕਦੇ ਭੀ ਪ੍ਰਭੂ ਨਾਲ) ਵਿਛੜਦੇ ਨਹੀਂ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸ ਜਗਤ ਵਿਚ (ਅਜੇਹੇ) ਵਿਰਲੇ ਮਨੁੱਖ ਹੀ (ਪ੍ਰਗਟ ਤੌਰ ਤੇ) ਜਾਣੇ ਜਾਂਦੇ ਹਨ (ਜੋ) ਸਚ ਰੂਪ (ਪਰਮਾਤਮਾ) ਨੂੰ ਲਭ ਲੈਂਦੇ ਹਨ।੩੪।੧।੩।

# ਸਾਰੰਸ਼ ਅਤੇ ਸਿਧਾਂਤ

ਜਿਹੜੀ ਚੀਜ਼ ਨਾਸ਼ਵੰਤ ਹੈ, ਉਸ ਨੂੰ ਸਲਾਹੁਣ ਦਾ ਕੋਈ ਲਾਭ ਨਹੀਂ। ਇਸ ਲਈ ਗੁਰੂ ਦੁਆਰਾ ਸਦਾ ਥਿਰ ਰਹਿਣ ਵਾਲੇ ਪ੍ਰਭੂ ਦੀ ਸਿਫਤਿ ਸਾਲਾਹ ਕਰਨੀ ਚਾਹੀਦੀ ਹੈ। ਪ੍ਰਭੂ ਦੇ ਗੁਣ ਗਾਉਣ ਨਾਲ ਆਰਥਿਕ ਤੇ ਪਰਮਾਰਥਕ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ।

ਕੁਝ ਪਦਆਂ ਵਿਚ ਗੁਰਮੁਖ ਤੇ ਮਨਮੁਖ ਦੀ ਅਵਸਥਾ ਨੂੰ ਬਿਆਨ ਕੀਤਾ ਹੈ। ਸੰਸਾਰ ਮਾਇਆ ਦੇ ਮੋਹ ਵਿਚ ਫਸਿਆ ਪਿਆ ਹੈ। ਸਾਰੇ ਜਗਤ ਨੂੰ ਇਹ ਸੇਧ ਦਿਤੀ ਹੈ ਕਿ ਗੁਰੂ ਦੀ ਚਰਣੀ ਲਗੇ ਰਹੁ, ਹਉਮੈ ਦਾ ਤਿਆਰਗ ਕਰੋ ਫਿਰ ਸਚੇ ਸਜਣ ਬਣ ਜਾਓਗੇ। ਸਜਣਾਂ ਦੀ ਇਹ ਨਿਸ਼ਾਨੀ ਹੁੰਦੀ ਹੈ ਕਿ ਓਹ ਸਦੀਵ ਕਾਲ ਓਤਿ ਪੋਤਿ ਪ੍ਰਭੂ ਦੇ ਨਾਮ ਵਿਚ ਮਿਲੇ ਰਹਿੰਦੇ ਹਨ, ਉਹ ਪ੍ਰਭੂ ਨਾਲੋਂ ਕਦੇ ਨਹੀਂ ਵਿਛੁੜਦੇ। ਇਸ ਲਈ ਓਹ ਜਨਮ ਮਰਣ ਤੋਂ ਰਹਿਤ ਹੋ ਜਾਂਦੇ ਹਨ। ਪਰ ਇਸ ਅਵਸਥਾ ਵਾਲੇ ਗੁਰਮੁਖ ਵਿਰਲੇ ਹੀ ਹਨ। ਸਿਧਾਂਤ ਇਹ ਹੈ ਕਿ:-

**ਕੂੜੁ ਛੋਡਿ, ਸਾਚੇ ਕਉ ਧਾਵਹੁ॥ ਜੋ ਇਛਹੁ, ਸੋਈ ਫਲੁ ਪਾਵਹੁ॥**
**ਸਾਚ ਵਖਰ ਕੇ ਵਾਪਾਰੀ ਵਿਰਲੇ, ਲੈ ਲਾਹਾ ਸਉਦਾ ਕੀਨਾ ਹੇ॥** [ਪੰਨਾ ੧੦੨੮

**ਸੂਹੀ ਮਹਲਾ ੩॥ ਹਰਿ ਜੀ ਸੂਖਮੁ ਅਗਮੁ ਹੈ, ਕਿਤੁ ਬਿਧਿ ਮਿਲਿਆ ਜਾਇ॥ ਗੁਰ ਕੈ ਸਬਦਿ ਭ੍ਰਮੁ ਕਟੀਐ, ਅਚਿੰਤੁ ਵਸੈ ਮਨਿ ਆਇ॥੧॥ ਗੁਰਮੁਖਿ, ਹਰਿ ਹਰਿ ਨਾਮੁ ਜਪੰਨਿ॥ ਹਉ ਤਿਨ ਕੈ ਬਲਿਹਾਰਣੈ, ਮਨਿ ਹਰਿ ਗੁਣ ਸਦਾ ਰਵੰਨਿ॥੧॥ਰਹਾਉ॥ ਗੁਰੁ ਸਰਵਰੁ ਮਾਨਸਰੋਵਰੁ ਹੈ, ਵਡਭਾਗੀ ਪੁਰਖ ਲਹੰਨ੍ਹਿ॥ ਸੇਵਕ ਗੁਰਮੁਖਿ ਖੋਜਿਆ, ਸੇ ਹੰਸੁਲੇ ਨਾਮੁ ਲਹੰਨਿ॥੨॥ ਨਾਮੁ ਧਿਆਇਨਿ ਰੰਗ ਸਿਉ, ਗੁਰਮੁਖਿ ਨਾਮਿ ਲਗੰਨ੍ਹਿ॥ ਧੁਰਿ ਪੂਰਬਿ ਹੋਵੈ ਲਿਖਿਆ, ਗੁਰ ਭਾਣਾ ਮੰਨਿ ਲਏਨਿ॥੩॥ ਵਡਭਾਗੀ ਘਰੁ ਖੋਜਿਆ, ਪਾਇਆ ਨਾਮ ਨਿਧਾਨੁ॥ ਗੁਰਿ ਪੂਰੈ ਵੇਖਾਲਿਆ, ਪ੍ਰਭੁ ਆਤਮਰਾਮੁ ਪਛਾਨੁ॥੪॥**

**ਪਦ ਅਰਥ :** ਸੂਖਮੁ=ਬਹੁਤ ਬਾਰੀਕ, ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ, ਅਦ੍ਰਿਸ਼ਟ। ਅਗਮ=ਅਪਹੁੰਚ। ਕਿਤੁ ਬਿਧਿ=ਕਿਸ ਤਰੀਕੇ ਨਾਲ?। ਅਚਿੰਤੁ=ਸੁਭਾਵਿਕ, ਨਿਰਯਤਨ ਹੀ। ਲਹੰਨਿ= ਲਭਦੇ ਹਨ। ਲਗੰਨਿ=ਲਗਦੇ, ਜੁੜਦੇ ਹਨ। ਧੁਰਿ=ਧੁਰ ਦਰਗਾਹ ਤੋਂ। ਪੂਰਬਿ=ਪਹਿਲੇ ਜਨਮ ਵਿਚ। ਭਾਣਾ=ਰਜ਼ਾ। ਘਰੁ=ਹਿਰਦਾ ਰੂਪ ਘਰ। ਨਿਧਾਨੁ=ਖ਼ਜ਼ਾਨਾ। ਆਤਮ ਰਾਮੁ=ਸਰਬ ਵਿਆਪਕ ਪ੍ਰਮਾਤਮਾ।

**ਅਰਥ :** (ਹੇ ਭਾਈ !) ਪਰਮਾਤਮਾ ਅਦ੍ਰਿਸ਼ਟ ਤੇ ਅਪਹੁੰਚ ਹੈ (ਉਸ ਨੂੰ) ਕਿਸੇ ਤਰੀਕੇ ਨਾਲ ਮਿਲਿਆ ਜਾ ਸਕਦਾ ਹੈ ? (ਉਤਰ) ਗੁਰੂ ਦੇ ਸ਼ਬਦ ਦੁਆਰਾ (ਜਦੋਂ ਮਨ ਚੋਂ) ਭਰਮ ਕਟਿਆ ਜਾਂਦਾ ਹੈ (ਤਦੋਂ) ਸਹਜ ਸੁਭਾਵਿਕ ਹੀ (ਪ੍ਰਭੂ, ਮਨੁੱਖ ਦੇ) ਮਨ ਵਿਚ ਆ ਸਕਦਾ ਹੈ।੧।

(ਹੇ ਭਾਈ !) ਗੁਰਮੁਖ (ਜੀਉੜੇ ਸੀਦਵ ਕਾਲ) ਹਰਿ ਹਰਿ ਨਾਮ ਜਪਦੇ ਹਨ। ਮੈਂ ਉਨ੍ਹਾਂ (ਗੁਰਮੁਖਾਂ ਤੋਂ) ਸਦਕੇ ਜਾਂਦਾ ਹੈ (ਜੋ ਆਪਣੇ ਮਨ ਵਿਚ) ਸਦਾ ਪ੍ਰਭੂ ਦੇ ਗੁਣ ਸਿਮਰਦੇ ਹਨ।੧।ਰਹਾਉ।

(ਹੇ ਭਾਈ !) ਗੁਰੂ ਇਕ ਸੋਹਣਾ ਮਾਨਨੀਕ ਸਰੋਵਰ ਹੈ, ਵਡੇਭਾਗਾਂ ਵਾਲੇ ਪੁਰਸ਼ (ਇਸ ਸਰੋਵਰ ਨੂੰ) ਪ੍ਰਾਪਤ ਕਰਦੇ ਹਨ। ਗੁਰਮੁਖ ਸੇਵਕਾਂ ਨੇ (ਮਾਨ ਸਰੋਵਰ ਰੂਪ ਗੁਰੂ) ਢੂੰਢਿਆ ਹੈ, ਉਹ ਹੰਸ (ਗੁਰਸਿੱਖ, ਇਸ ਮਾਨ ਸਰੋਵਰ ਵਿਚੋਂ) ਨਾਮ ਰੂਪ (ਮੋਤੀ) ਲਭ ਲੈਂਦੇ ਹਨ।੨।

(ਹੇ ਭਾਈ ! ਗੁਰਸਿਖ ਹੰਸ) ਪ੍ਰੇਮ ਨਾਲ (ਪਰਮੇਸ਼ਰ ਦਾ) ਨਾਮ ਧਿਆਉਂਦੇ ਹਨ ਅਤੇ ਗੁਰੂਦਆਰਾ ਨਾਮ ਵਿਚ ਲਗਦੇ (ਭਾਵ ਜੁੜਦੇ) ਹਨ। ਧੁਰ ਤੋਂ ਪਹਿਲਾਂ ਤੋਂ ਹੀ (ਜਿਨ੍ਹਾਂ ਦੇ ਭਾਗਾਂ ਵਿਚ) ਲਿਖਿਆ ਹੁੰਦਾ ਹੈ (ਓਹ ਜੀਵ) ਗੁਰੂ ਦੀ ਰਜ਼ਾ ਮੰਨ ਲੈਂਦੇ ਹਨ।੩।

(ਹੇ ਭਾਈ ! ਜਿਨ੍ਹਾਂ ਨੇ) ਵਡੇ ਭਾਗਾਂ ਨਾਲ (ਆਪਣਾ ਹਿਰਦਾ ਰੂਪੀ) ਘਰ ਖੋਜਿਆ ਹੈ (ਉਨ੍ਹਾਂ ਨੇ) ਨਾਮ ਰੂਪ ਖ਼ਜ਼ਾਨਾ ਪਾ ਲਿਆ ਹੈ। ਪੂਰੇ ਗੁਰੂ ਨੇ (ਉਹਨਾਂ ਨੂੰ ਹਿਰਦੇ ਅੰਦਰ ਰੂਪੀ ਨਾਮ ਖ਼ਜ਼ਾਨਾ) ਵਿਖਾ ਦਿੱਤਾ ਹੈ (ਅਤੇ ਉਨ੍ਹਾਂ ਨੇ ਆਪਣਾ) ਆਤਮਰਾਮ ਪ੍ਰਭੂ ਪਛਾਣ ਲਿਆ ਹੈ।੪।

**ਸਭਨਾ ਕਾ ਪ੍ਰਭੁ ਏਕੁ ਹੈ, ਦੂਜਾ ਅਵਰੁ ਨ ਕੋਇ॥ ਗੁਰ ਪਰਸਾਦੀ ਮਨਿ ਵਸੈ, ਤਿਤੁ ਘਟਿ ਪਰਗਟੁ ਹੋਇ॥੫॥ ਸਭੁ ਅੰਤਰਜਾਮੀ ਬ੍ਰਹਮੁ ਹੈ, ਬ੍ਰਹਮੁ ਵਸੈ ਸਭ ਥਾਇ॥ ਮੰਦਾ ਕਿਸ ਨੋ ਆਖੀਐ, ਸਬਦਿ ਵੇਖਹੁ ਲਿਵ ਲਾਇ॥੬॥ ਬੁਰਾ ਭਲਾ ਤਿਚਰੁ ਆਖਦਾ, ਜਿਚਰੁ ਹੈ ਦੁਹੁ ਮਾਹਿ॥ ਗੁਰਮੁਖਿ ਏਕੋ ਬੁਝਿਆ, ਏਕਸੁ ਮਾਹਿ ਸਮਾਇ॥੭॥ ਸੇਵਾ ਸਾ ਪ੍ਰਭ**

**ਭਾਵਸੀ, ਜੋ ਪ੍ਰਭੁ ਪਾਏ ਥਾਇ॥ ਜਨ ਨਾਨਕ ਹਰਿ ਆਰਾਧਿਆ, ਗੁਰ ਚਰਣੀ ਚਿਤ ਲਾਇ॥੮॥੨॥੪॥੯॥**

**ਪਦ ਅਰਥ :** ਅਵਰੁ=ਹੋਰ। ਗੁਰਪਰਸਾਦੀ=ਗੁਰੂ ਦੀ ਕਿਰਪਾ ਨਾਲ। ਤਿਤੁ=ਉਸ। ਸਬਦਿ=ਸ਼ਬਦ ਦੁਆਰਾ। ਤਿਚਰੁ=ਉਤਨਾ ਚਿਰ। ਦੁਹੁ ਮਾਹਿ=ਦੋਹਾਂ ਵਿਚ, ਮੇਰ=ਤੇਰ ਵਿੱਚ। ਗੁਰਮੁਖਿ=ਗੁਰੂ ਅਨੁਸਾਰੀ ਸਿਖ ਨੇ। ਸਾ=ਓਹ। ਭਾਵਸੀ=ਚੰਗਾ, ਲਗੇਗਾ। ਪਾਏ ਥਾਇ=ਥਾਂ ਪਾਉਂਦਾ ਹੈ, ਭਾਵ ਕਬੂਲ ਕਰਦਾ ਹੈ।

**ਅਰਥ :** (ਹੇ ਭਾਈ !) ਸਾਰਿਆਂ ਦਾ (ਦਾਤਾ) ਇਕ ਪ੍ਰਭੂ ਹੈ (ਉਸ ਤੋਂ ਬਿਨਾ) ਹੋਰ ਕੋਈ ਕੋਈ (ਦਾਤਾ) ਨਹੀਂ ਹੈ। (ਉਹ ਪ੍ਰਭੂ) ਗੁਰੂ ਦੀ ਕਿਰਪਾ ਨਾਲ (ਜਿਸ ਦੇ) ਮਨ ਵਿਚ ਵਸਦਾ ਹੈ, ਉਸ ਦੇ ਹਿਰਦੇ ਵਿਚ ਪ੍ਰਗਟ ਹੋ ਆਉਂਦਾ ਹੈ।੫।

(ਹੇ ਭਾਈ !) ਸਾਰਾ (ਜਗਤ ਉਸ) ਅੰਤਰਜਾਮੀ ਈਸ਼ਵਰ ਦਾ ਰੂਪ ਹੈ (ਅਤੇ ਉਹ) ਬ੍ਰਹਮ ਰੂਪ (ਪਰਮਾਤਮਾ) ਸਭ ਥਾਵਾਂ ਤੇ ਵਸ ਰਿਹਾ ਹੈ। (ਹੇ ਭਾਈ !) ਸ਼ਬਦ ਦੁਆਰਾ ਸੁਰਤਿ ਜੋੜ ਕੇ ਵੇਖੋ, (ਹਰੇਕ ਹਿਰਦੇ ਵਿਚ ਉਸ ਜੋਤਿ ਦਾ ਪ੍ਰਕਾਸ਼ ਹੈ, ਦਸੋ), ਮੰਦਾ ਕਿਸ ਨੂੰ ਆਖੀਏ ? (ਭਾਵ ਕੋਈ ਵੀ ਮੰਦਾ ਨਹੀਂ ਹੈ)।੬।

(ਹੇ ਭਾਈ ! ਮਨੁੱਖ) ਉਤਨਾ ਚਿਰ ਹੀ ਮੰਦਾ ਚੰਗਾ ਆਖਦਾ ਹੈ ਜਿਤਨਾ ਚਿਰ ਦ੍ਵੈਤ-(ਭਾਵ ਮੇਰ-ਤੇਰ) ਵਿੱਚ ਹੈ। ਗੁਰਮੁਖ ਨੇ ਇਕ (ਪਰਮੇਸ਼ਰ) ਵਿਚ ਲੀਨ ਹੋ ਕੇ ਇਕ ਨੂੰ ਸਮਝਿਆ ਹੈ, (ਇਸ ਲਈ) ਏਕੇ ਵਿਚ ਸਮਾਉਣ ਦੀ ਲੋੜ ਹੈ।੭।

(ਹੇ ਭਾਈ !) ਓਹ ਸੇਵਾ ਹੀ (ਅਸਲੀ ਸੇਵਾ ਹੈ ਜੋ) ਪ੍ਰਭੂ ਥਾਇ ਪਾ ਲਵੇ (ਭਾਵ ਕਬੂਲ ਕਰ ਲਵੇ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਦਾਸਾਂ ਨੇ ਗੁਰੂ ਦੇ ਚਰਨਾਂ ਨਾਲ ਚਿਤ ਲਾ ਕੇ ਹਰੀ ਨੂੰ ਅਰਾਧਿਆ (ਸਿਮਰਿਆ) ਹੈ (ਇਹ ਅਸਲੀ ਸੇਵਾ ਹੈ)।੮।੨।੪।੯।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਸੂਖਮ ਤੇ ਅਪਹੁੰਚ ਹਸਤੀ ਹੈ। ਉਹ ਚਕਰ ਚਿਹਨ ਤੋਂ ਰਹਿਤ ਹੈ। ਉਸ ਨੂੰ ਮਿਲਣ ਦੀ ਇਹ ਬਿਧੀ ਹੈ ਕਿ ਗੁਰੂ ਵਾਲੇ ਬਣ ਕੇ ਗੁਰੂ ਦੀ ਸ਼ਰਨ ਵਿਚ ਸਥਿਰ ਰਹੀਏ ਅਤੇ ਬਾਰੰਬਾਰ ਹਰੀ ਦਾ ਨਾਮ ਜਪੀਏ। ਜਦੋਂ ਗੁਰੂ ਦੇ ਬਣ ਜਾਈਏ ਤਾਂ ਗੁਰੂ ਆਪਣੀ ਕਿਰਪਾ ਕਰਦਾ ਹੈ ਅਤੇ ਉਹ ਹਿਰਦੇ ਵਿਚ ਹੀ ਹਰੀ ਦਾ ਦੀਦਾਰ ਕਰਾ ਦਿੰਦਾ ਹੈ। ਗੁਰੂ ਇਹੋ-ਜਿਹੀ ਮਿਹਰ ਦੀ ਨਜ਼ਰ ਕਰ ਦਿੰਦਾ ਹੈ ਕਿ ਜੀਵ ਦੀ ਦੁਨਿਆਵੀ ਸੁਰਤਿ ਬਦਲ ਦਿੰਦਾ ਹੈ ਅਤੇ ਉਸ ਬਦਲੀ ਹੋਈ ਸੁਰਤਿ ਨਾਲ ਹਰੇਕ ਜੀਵ ਜੰਤੂ ਵਿਚ ਉਸ ਹਰੀ ਦੀ ਜੋਤਿ ਦਿਸਣ ਲਗ ਪੈਂਦੀ ਹੈ। ਫਿਰ ਚੰਗਾ ਮੰਦਾ ਵੇਖਣ ਵਾਲੀ ਦ੍ਰਿਸ਼ਟੀ ਦਾ ਅਭਾਵ ਹੋ ਜਾਂਦਾ ਹੈ। ਸਾਰਿਆਂ ਦਾ ਪ੍ਰੇਰਕ ਪਰਮੇਸ਼ਰ ਹੈ। ਉਸ ਤੋਂ ਬਿਨਾ ਜਗਤ ਨੂੰ ਥਾਪਣ ਤੇ ਉਥਾਪਣ ਵਾਲੀ ਹੋਰ ਕੋਈ ਹਸਤੀ ਨਹੀਂ ਹੈ। ਸੋ, ਸੱਚੇ ਹਿਰਦੇ ਨਾਲ ਗੁਰ-ਪਰਮੇਸ਼ਰ ਦੀ ਸੇਵਾ ਕਰਨੀ ਚਾਹੀਦੀ ਹੈ। ਸੇਵਾ ਨੂੰ ਪਰਵਾਨਣਾ ਜਾਂ ਅਪਰਵਾਨਣਾ ਪ੍ਰਭੂ ਦੀ ਨਿਜੀ ਇਛਾ ਤੇ ਨਿਰਭਰ ਕਰਦਾ ਹੈ ਕਿਉਂਕਿ ਉਹ ਕਿਸੇ ਨਾਲ ਸਲਾਹ ਕਰਕੇ ਕੁਝ ਨਹੀਂ ਕਰਦਾ:-

**ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੋ ਆਪਹਿ ਕਰੈ॥** [ਪੰਨਾ ੮੬੩

**ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨ ੧ੳ ਸਤਿਗੁਰ ਪ੍ਰਸਾਦਿ॥ ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ, ਹਉ ਤਿਸੁ ਆਪੁ ਵੇਚਾਈ ॥੧॥ ਦਰਸਨੁ ਹਰਿ ਦੇਖਣ ਕੈ ਤਾਈ॥ ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ, ਹਰਿ ਹਰਿ ਨਾਮੁ ਧਿਆਈ ॥੧॥ਰਹਾਉ॥ ਜੇ ਸੁਖ ਦੇਹਿ ਤ ਤੁਝਹਿ ਅਰਾਧੀ,**

**ਦੁਖਿ ਭੀ ਤੁਝੈ ਧਿਆਈ॥੨॥ ਜੇ ਭੁਖ ਦੇਹਿ ਤ ਇਤ ਹੀ ਰਾਜਾ, ਦੁਖ ਵਿਚਿ ਸੂਖ ਮਨਾਈ॥੩॥ ਤਨੁ ਮਨੁ ਕਾਟਿ ਕਾਟਿ ਸਭੁ ਅਰਪੀ, ਵਿਚਿ ਅਗਨੀ ਆਪੁ ਜਲਾਈ॥੪॥ ਪਖਾ ਫੇਰੀ ਪਾਣੀ ਢੋਵਾ, ਜੋ ਦੇਵਹਿ ਸੋ ਖਾਈ॥੫॥ ਨਾਨਕੁ ਗਰੀਬੁ ਢਹਿ ਪਇਆ ਦੁਆਰੈ, ਹਰਿ ਮੇਲਿ ਲੈਹੁ ਵਡਿਆਈ॥੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਵੇਚਾਰੀਂ, ਤਾਈਂ, ਕਰਹਿਂ, ਤਾਂ, ਮੇਲਹਿਂ, ਧਿਆਈਂ, ਦੇਹਿਂ, ਅਰਾਧੀਂ, ਧਿਆਈਂ, ਰਾਜਾਂ, ਮਨਾਈਂ, ਅਰਪੀਂ, ਜਲਾਈਂ, ਫੇਰੀਂ, ਢੋਵਾਂ, ਦੇਵਹਿਂ, ਖਾਈਂ।

**ਪਦ ਅਰਥ:**ਤਿਸੁ ਪਹਿ=ਉਸ ਪਾਸ। ਆਣਿ=ਆਣ ਕੇ, ਲਿਆ ਕੇ। ਆਪੁ ਵੇਚਾਈ=ਆਪਣਾ ਆਪ ਵੇਚ ਦਿਆਂ। ਤਾਈ=ਵਾਸਤੇ। ਕਿਰਪਾ ਕਰਹਿ=(ਜੇ ਤੂੰ) ਕਿਰਪਾ ਕਰੇਂ। ਮੇਲਹਿ=ਤੂੰ ਮੇਲ ਦੇਵੇਂ। ਕਾਟਿ=ਕੱਟ ਕੇ। ਸਭੁ=ਸਭੁ ਕੁਝ। ਅਰਪੀ=ਮੈਂ ਭੇਟਾ ਕਰ ਦਿਆਂ। ਆਪੁ=ਆਪਣਾ ਆਪ। ਜਲਾਈ=ਮੈਂ ਸਾੜ ਦਿਆਂ। ਜੋ ਦੇਵਹਿ=ਜੋ ਤੂੰ ਦੇਵੇਂ। ਖਾਈ=ਮੈਂ ਖਾਵ੍ਹਾਂ।

**ਅਰਥ :** (ਹੇ ਭਾਈ ! ਜੇ) ਕੋਈ (ਸੱਜਣ) ਮੇਰਾ ਪ੍ਰੀਤਮ ਲਿਆ ਕੇ ਮੈਨੂੰ ਮਿਲਾ ਦੇਵੇ, ਤਾਂ ਉਸ ਪਾਸ ਮੈਂ ਆਪਣਾ ਆਪੁ ਵੇਚ ਦਿਆਂ।੧।

ਹੇ ਹਰੀ ! (ਤੇਰਾ) ਦਰਸ਼ਨ ਵੇਖਣ ਲਈ (ਮੈਂ ਸਭ ਕਝ ਕਰਨ ਲਈ ਤਿਆਰ ਹਾਂ)। (ਜੇ ਤੂੰ) ਕਿਰਪਾ ਕਰੇਂ ਤਾਂ (ਮੈਨੂੰ ਸਤਿਗੁਰੂ ਮਿਲਾ ਦੇਵੇਂ (ਫਿਰ ਮੈਂ ਤੇਰਾ) ਹਰਿ ਹਰਿ ਨਾਮੁ ਸਿਮਰਦਾ ਰਹਾਂ।੧।ਰਹਾਉ।

(ਹੇ ਪ੍ਰਭੂ ! ਜੇ ਤੂੰ ਮੈਨੂੰ) ਸੁਖ ਦੇਵੇਂ ਤਾਂ ਤੈਨੂੰ ਸਿਮਰਾਂ (ਅਤੇ) ਦੁਖ ਵਿਚ ਭੀ ਤੈਨੂੰ ਧਿਆਉਂਦਾਂ ਰਹਾਂ।੨।

(ਹੇ ਪ੍ਰਭੂ !) ਜੇ (ਤੂੰ ਮੈਨੂੰ) ਭੁਖ ਦੇਵੇਂ ਤਾਂ ਇਸ (ਭੁਖ) ਵਿਚ ਹੀ ਮੈਂ ਰਜਿਆ ਰਹਾਂ (ਅਤੇ) ਦੁਖ ਵਿਚ ਸੁਖ ਮਨਾਵਾਂ (ਭਾਵ ਤੇਰੀ ਰਜ਼ਾ ਵਿਚ ਰਾਜ਼ੀ ਰਹਾਂ)।੩।

(ਤੇਰੇ ਦਰਸ਼ਨ ਲਈ ਮੈਂ ਆਪਣਾ) ਸਰੀਰ (ਅਤੇ) ਮਨ ਕੱਟ ਕੱਟ ਕੇ ਸਭ ਭੇਟਾ ਕਰ ਦਿਆਂ ਆਪਣੇ ਆਪ ਨੂੰ ਅੱਗ ਵਿਚ ਸਾੜ ਦਿਆਂ।੪।

(ਮੈਂ ਤੇਰੀਆਂ ਸੰਗਤਾਂ ਨੂੰ) ਪੱਖਾਂ ਝਲਾਂ, (ਉਨ੍ਹਾਂ ਦੇ ਇਸ਼ਨਾਨ ਪਾਨ ਲਈ) ਪਾਣੀ ਢੋਵਾਂ, ਜੋ ਕੁਝ (ਖਾਣ ਨੂੰ ਤੂੰ) ਦੇਵੇਂ ਓਹੀ (ਕੁਝ ਮੈਂ) ਖਾਵਾਂ।੫।

(ਹੇ ਪ੍ਰਭੂ !) ਨਾਨਕ ਗਰੀਬ (ਤੇਰੇ) ਦਰ ਉਤੇ ਢਹਿ ਪਿਆ ਹੈ, (ਮੈਨੂੰ ਆਪਣੇ) ਨਾਲ ਮੇਲ ਲਵੋ (ਇਹ ਵੀ) ਤੇਰੀ ਵਡਿਆਈ (ਹੀ ਹੋਵੇਗੀ)।੬।

**ਅਖੀ ਕਾਢਿ, ਧਰੀ ਚਰਣਾ ਤਲਿ, ਸਭ ਧਰਤੀ ਫਿਰਿ ਮਤ ਪਾਈ॥੭॥ ਜੇ ਪਾਸਿ ਬਹਾਲਹਿ, ਤਾ ਤੁਝਹਿ ਅਰਾਧੀ, ਜੇ ਮਾਰਿ ਕਢਹਿ ਭੀ ਧਿਆਈ॥੮॥ ਜੇ ਲੋਕੁ ਸਲਾਹੇ, ਤਾ ਤੇਰੀ ਉਪਮਾ, ਜੇ ਨਿੰਦੈ ਤ ਛੋਡਿ ਨ ਜਾਈ॥੯॥ ਜੇ ਤੁਧੁ ਵਲਿ ਰਹੈ, ਤਾ ਕੋਈ ਕਿਹੁ ਆਖਉ, ਤੁਧੁ ਵਿਸਰਿਐ ਮਰਿ ਜਾਈ॥੧੦॥ ਵਾਰਿ ਵਾਰਿ ਜਾਈ, ਗੁਰ ਊਪਰਿ, ਪੈ ਪੈਰੀ ਸੰਤ ਮਨਾਈ॥੧੧॥ ਨਾਨਕ ਵਿਚਾਰਾ ਭਇਆ ਦਿਵਾਨਾ, ਹਰਿ ਤਉ ਦਰਸਨ ਕੈ ਤਾਈ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਅਖੀਂ, ਧਰੀਂ, ਪਾਈਂ, ਬਹਾਲਹਿਂ, ਤਾਂ, ਅਰਾਧੀਂ, ਕਢਹਿਂ, ਧਿਆਈਂ, ਉਪਮਾਂ, ਜਾਈਂ, ਪੈਰੀਂ, ਮਨਾਈਂ, ਤਾਈਂ। **ਬਿੰਦੀ ਰਹਿਤ :** ਆਖਉ।

**ਪਦ ਅਰਥ :** ਅਖੀ=ਅੱਖਾਂ। ਕਾਢਿ=ਕੱਢ ਕੇ। ਧਰੀ=ਮੈਂ ਧਰ ਦਿਆਂ। ਚਰਣਾ ਤਲਿ=ਚਰਨਾ ਦੇ ਤਲੇ, ਹੇਠਾਂ। ਮਤ ਪਾਈ=ਸ਼ਾਇਦ (ਗੁਰੂ ਨੂੰ) ਪਾ ਲਵਾਂ। ਪਾਸਿ=(ਆਪਣੇ) ਕੋਲ। ਬਹਾਲਹਿ=ਬਿਠਾ ਲਵੇਂ। ਤੁਝਹਿ=ਤੈਨੂੰ। ਅਰਾਧੀ=ਸਿਮਰਾਂ। ਜੇ ਮਾਰਿ ਕਢਹਿ=ਮਾਰ ਕੇ (ਬਾਹਰ) ਕਢ ਦੇਵੇਂ। ਭੀ=ਫਿਰ ਵੀ। ਧਿਆਈ=(ਤੈਨੂੰ) ਧਿਆਉਂਦਾ ਰਹਾਂ। ਛੋਡਿ ਨ ਜਾਈ=ਛੋਡ ਕੇ ਕਿਤੇ ਨਾ ਜਾਵਾਂ। ਤੁਧੁ ਵਲਿ ਰਹੈ=ਤੇਰੇ ਨਾਲ (ਬਣੀ ਰਹੇ)। ਕੋਈ ਕਿਹੁ ਆਖਉ=ਕੋਈ ਕੁਝ ਪਿਆ ਆਖੇ। ਜਾਈ=ਜਾਵਾਂ। ਪੈ ਪੈਰੀ=ਚਰਨਾ ਤੇ ਪੈ ਕੇ। ਸੰਤ ਮਨਾਈ=(ਗੁਰੂ) ਸੰਤ ਨੂੰ ਮਨਾਵਾਂ (ਪ੍ਰਸੰਨ) ਕਰਾਂ। ਦਿਵਾਨਾ=ਬਾਉਰਾ, ਕਮਲਾ। ਤਾਈ=ਵਾਸਤੇ।

**ਅਰਥ :** ਹੇ ਪ੍ਰਭੂ ! (ਜੋ ਲੋੜ ਪਵੇ ਤਾਂ ਮੈਂ ਆਪਣੀਆਂ) ਅੱਖਾਂ ਕਢ ਕੇ (ਗੁਰੂ ਦੇ) ਚਰਨਾ ਹੇਠ ਰਖ ਦਿਆਂ ਸਾਰੀ ਧਰਤੀ ਉਤੇ ਫਿਰ ਕੇ (ਭਾਲ ਕਰਾਂ), ਮਤਾਂ (ਮੈਂ) ਗੁਰੂ ਨੂੰ ਪਾ ਲਵਾਂ।੭।

(ਹੇ ਪ੍ਰਭੂ !) ਜੇ (ਤੂੰ ਮੈਨੂੰ ਆਪਣੇ) ਕੋਲ ਬਿਠਾ ਲਏਂ ਤਾਂ ਤੈਨੂੰ ਸਿਮਰਦਾ ਰਹਾਂ, ਜੇ ਮਾਰ ਕੇ (ਮੈਨੂੰ ਆਪਣੇ ਦਰ ਤੋਂ ਬਾਹਰ) ਕਢ ਦੇਵੇਂ ਤਾਂ ਭੀ ਮੈਂ ਤੈਨੂੰ ਧਿਆਉਂਦਾ ਰਹਾਂ।੮।

(ਹੇ ਪ੍ਰਭੂ! ਜੇ ਲੋਕ ਇਹ ਭਾਵਨਾ ਵੇਖ ਕੇ ਮੇਰੀ) ਸ਼ਲਾਘਾ ਕਰੇ ਤਾਂ (ਇਹ) ਤੇਰੀ ਹੀ ਵਡਿਆਈ ਹੋਵੇਗੀ, ਜੇ (ਲੋਕ ਮੈਨੂੰ) ਨਿੰਦੇਗਾ ਤਾਂ (ਵੀ ਮੈਂ ਤੈਨੂੰ) ਛੱਡ ਕੇ (ਕਿਸੇ ਹੋਰ ਪਾਸੇ) ਨਹੀਂ ਜਾਵਾਂਗਾ।੯।

(ਹੇ ਪ੍ਰਭੂ !) ਜੇ ਤੇਰੇ ਵਲ (ਮੇਰੀ ਪ੍ਰੀਤੀ) ਬਣੀ ਰਹਿੰਦੀ ਹੈ, ਕੋਈ ਕੁਝ ਭੀ ਪਿਆ ਆਖੇ (ਮੈਂ ਉਸ ਦੀ ਪਰਵਾਹ ਨਹੀਂ ਕਰਾਂਗਾ ਪਰ) ਤੇਰੇ ਵਿਸਰਿਆਂ ਮੈਂ ਮਰ ਜਾਵਾਂਗਾਂ।੧੦।

(ਹੇ ਪ੍ਰਭੂ ! ਮੈਂ ਆਪਣੇ) ਗੁਰੂ ਤੋਂ ਵਾਰ ਵਾਰ ਸਦਕੇ ਜਾਵਾਂ, ਸੰਤ ਗੁਰੂ ਦੇ ਚਰਨਾ ਤੇ ਪੈ ਕੇ (ਉਸ ਗੁਰੂ ਨੂੰ) ਮਨਾਵਾਂ ਭਾਵ ਪ੍ਰਸੰਨ ਕਰਾਂ।੧੧।

ਹੇ ਹਰੀ ! ਤੇਰੇ ਦਰਸ਼ਨ ਵਾਸਤੇ (ਤੇਰਾ ਦਾਸ) ਨਾਨਕ ਵਿਚਾਰਾ ਹੋਇਆ ਫਿਰਦਾ ਹੈ।੧੨।

**ਝਖੜੁ ਝਾਗੀ ਮੀਹੁ ਵਰਸੈ, ਭੀ ਗੁਰੁ ਦੇਖਣ ਜਾਈ ॥੧੩॥ ਸਮੁੰਦੁ ਸਾਗਰੁ ਹੋਵੈ ਬਹੁ ਖਾਰਾ, ਗੁਰਸਿਖੁ ਲੰਘਿ, ਗੁਰ ਪਹਿ ਜਾਈ॥ ੧੪॥ ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ, ਤਿਉ ਸਿਖੁ ਗੁਰ ਬਿਨੁ, ਮਰਿ ਜਾਈ॥੧੫॥ ਜਿਉ ਧਰਤੀ ਸੋਭ ਕਰੇ ਜਲੁ ਬਰਸੈ, ਤਿਉ ਸਿਖੁ ਗੁਰ ਮਿਲਿ ਬਿਗਸਾਈ॥੧੬॥ ਸੇਵਕ ਕਾ ਹੋਇ ਸੇਵਕੁ ਵਰਤਾ, ਕਰਿ ਕਰਿ ਬਿਨਉ ਬੁਲਾਈ॥੧੭॥ ਨਾਨਕ ਕੀ ਬੇਨੰਤੀ ਹਰਿ ਪਹਿ, ਗੁਰ ਮਿਲਿ ਗੁਰ ਸੁਖੁ ਪਾਈ॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਝਾਂਗੀ, ਮੀਂਹੁ, ਜਾਈਂ, ਜਿਉਂ, ਤਿਉਂ, ਬਿਨਉਂ, ਵਰਤਾਂ, ਬੁਲਾਈਂ, ਪਾਈਂ।

**ਪਦ ਅਰਥ :** ਝਖੜੁ=ਤੇਜ ਹਨੇਰੀ। ਝਾਗੀ=ਮੈਂ ਝੱਲਾਂ, ਝਾਗਦਾ ਹੋਇਆ। ਵਰਸੈ=ਵਸ ਰਿਹਾ ਹੋਵੇ। ਜਾਈ=ਜਾਂਦਾ ਹੈ। ਬਹੁ ਖਾਰਾ=ਬਹੁਤ ਖਾਰਾ (ਖਾਰੇ ਪਾਣੀ ਵਾਲਾ)। ਲੰਘਿ=ਲੰਘ ਕੇ। ਗੁਰ ਪਹਿ=ਗੁਰੂ ਦੇ ਕੋਲ। ਜਾਈ=ਜਾਂਦਾ ਹੈ। ਸੋਭ ਕਰੇ=ਸੋਹਣੀ ਲਗਦੀ ਹੈ। ਬਿਗਸਾਈ=ਪ੍ਰਸੰਨ ਹੁੰਦਾ ਹੈ।

ਹੋਇ=ਹੋ ਕੇ। ਵਰਤਾ=ਚੱਲਾਂ। ਬੁਲਾਈ=ਬੁਲਾਵਾਂ। ਪਾਈ=ਮੈਂ ਪਾਵਾਂ।

**ਅਰਥ :** (ਹੇ ਪ੍ਰਭੂ ! ਤੇਰਾ ਦਰਸ਼ਨ ਕਰਨ ਲਈ ਜੇ) ਝਖੜ (ਝੁਲਦਾ ਹੋਵੇ) ਮੀਂਹ ਵਸਦਾ ਹੋਵੇ, (ਇਹ ਔਖ) ਝੱਲਦਾ ਹੋਇਆ ਫਿਰ ਵੀ (ਸਿੱਖ) ਗੁਰੂ ਵੇਖਣ (ਭਾਵ ਦਰਸ਼ਨਾਂ) ਲਈ ਜਾਂਦਾ ਹੈ।੧੨।

ਜੇ ਬਹੁਤ ਖਾਰਾ ਸਮੁੰਦਰ ਸਾਗਰ (ਲੰਘਣਾ ਪਏ ਤਾਂ ਉਸ ਨੂੰ) ਲੰਘ ਕੇ ਭੀ ਗੁਰੂ ਦਾ ਸਿਖ ਗੁਰੂ ਪਾਸ ਪਹੁੰਚ ਜਾਂਦਾ ਹੈ।੧੪।

ਜਿਵੇਂ ਪ੍ਰਾਣੀ ਪਾਣੀ ਤੋਂ ਬਿਨਾ ਮਰਦਾ ਹੈ, ਤਿਵੇਂ ਸਿੱਖ ਗੁਰੂ ਤੋਂ ਬਿਨਾ ਮਰ ਜਾਂਦਾ ਹੈ।੧੫।

ਜਿਵੇਂ ਜਦੋਂ ਮੀਂਹ ਵਸਦਾ ਹੈ ਤਾਂ ਧਰਤੀ ਸੋਹਣੀ ਲਗਣ ਲਗ ਪੈਂਦੀ ਹੈ, ਤਿਵੇਂ ਸਿੱਖ ਗੁਰੂ ਨੂੰ ਮਿਲ ਕੇ ਖਿੜ ਪੈਂਦਾ ਹੈ (ਪ੍ਰਸੰਨ ਹੁੰਦਾ ਹੈ)।੧੬।

ਮੈਂ (ਗੁਰੂ ਪਰਮੇਸ਼ਰ ਦੇ) ਸੇਵਕਾਂ ਦਾ ਸੇਵਕ ਹੋ ਕੇ ਵਰਤਾਂ (ਭਾਵ ਉਨ੍ਹਾਂ ਦੀ ਆਗਿਆ ਵਿਚ ਚੱਲਾਂ ਅਤੇ) ਬੇਨਤੀ ਕਰ ਕਰਕੇ ਬੁਲਾਵਾਂ।੧੭।

ਨਾਨਕ (ਦਾਸ ਦੀ) ਹਰੀ ਪਾਸ (ਇਹ) ਬੇਨਤੀ ਹੈ ਕਿ ਗੁਰੂ ਨੂੰ ਮਿਲ ਕੇ ਗੁਰੂ ਦਾ (ਬਖ਼ਸ਼ਿਆ ਹੋਇਆ ਆਤਮਿਕ) ਸੁਖ ਪ੍ਰਾਪਤ ਕਰਾਂ।੧੮।

**ਤੂ ਆਪੇ ਗੁਰੁ, ਚੇਲਾ ਹੈ ਆਪੇ, ਗੁਰ ਵਿਚੁ ਦੇ, ਤੁਝਹਿ ਧਿਆਈ॥੧੯॥ ਜੋ ਤੁਧੁ ਸੇਵਹਿ, ਸੋ ਤੂਹੈ ਹੋਵਹਿ, ਤੁਧੁ ਸੇਵਕ ਪੈਜ ਰਖਾਈ ॥੨੦॥ ਭੰਡਾਰ ਭਰੇ ਭਗਤੀ ਹਰਿ ਤੇਰੇ, ਜਿਸ ਭਾਵੈ ਤਿਸੁ ਦੇਵਾਈ ॥੨੧॥ ਜਿਸੁ ਤੂੰ ਦੇਹਿ ਸੋਈ ਜਨੁ ਪਾਏ, ਹੋਰ ਨਿਹਫਲ ਸਭ ਚੁਤਰਾਈ॥੨੨॥ ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ, ਸੋਇਆ ਮਨੁ ਜਾਗਾਈ॥੨੩॥ ਇਕੁ ਦਾਨੁ ਮੰਗੈ ਨਾਨਕੁ ਵੇਚਾਰ, ਹਰਿ ਦਾਸਨਿ ਦਾਸੁ ਕਰਾਈ॥੨੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਹੈਂ, ਧਿਆਈਂ, ਸੇਵਹਿਂ, ਹੋਵਹਿਂ, ਦੇਵਾਈਂ, ਦੇਹਿਂ, ਜਾਗਾਈਂ, ਕਰਾਈਂ।

**ਪਦ ਅਰਥ:** ਤੂੰਹੈ ਹੋਵਹਿ=ਤੇਰਾ ਰੂਪ ਹੋ ਜਾਂਦੇ ਹਨ। ਭੰਡਾਰ=ਖ਼ਜ਼ਾਨਾ। ਹਰਿ=ਹੇ ਹਰੀ !। ਦੇਵਾਈ=ਦਿਵਾਉਂਦਾ ਹੈਂ। ਨਿਹਫਲ=ਵਿਅਰਥ। ਜਾਗਾਈ=ਮੈਂ ਜਗਾਵਾਂ। ਵੇਚਾਰਾ=ਨਿਮਾਣਾ। ਦਾਸਨਿ ਦਾਸੁ=ਦਾਸਾਂ ਦਾ ਦਾਸ। ਕਰਾਈ=ਬਣਾ ਲਈਂ।

**ਅਰਥ :** (ਹੇ ਪ੍ਰਭੂ !) ਤੂੰ ਆਪੇ ਗੁਰੂ ਹੈਂ, ਆਪ ਹੀ ਚੇਲਾ (ਸਿੱਖ) ਹੈਂ, (ਮੈਂ) ਗੁਰੂ ਦੇ ਰਾਹੀਂ ਤੈਨੂੰ ਹੀ ਧਿਆਵਾਂ।੧੯।

(ਹੇ ਪ੍ਰਭੂ !) ਜੋ ਤੈਨੂੰ ਸੇਵਦੇ ਹਨ ਓਹ ਤੇਰਾ ਰੂਪ ਹੀ ਹੋ ਜਾਂਦੇ ਹਨ, ਤੂੰ (ਸਦਾ ਹੀ ਆਪਣੇ) ਸੇਵਕਾਂ ਦੀ ਪੈਜ ਰਖਦਾ ਹੈਂ।੨੧।

(ਹੇ ਪ੍ਰਭੂ !) ਜਿਸ (ਸੇਵਕ ਨੂੰ ਤੂੰ) ਦੇਂਦਾ ਹੈਂ ਓਹੀ ਸੇਵਕ (ਭਗਤੀ ਦਾ ਖ਼ਜ਼ਾਨਾ) ਪਾਉਂਦਾ ਹੈ, ਹੋਰ ਸਭ ਸਿਆਣਪ ਵਿਅਰਥ ਹੈ।੨੨।

(ਹੇ ਪ੍ਰਭੂ !) ਮੈਂ ਆਪਣੇ ਗੁਰੂ ਨੂੰ ਸਿਮਰ ਸਿਮਰ ਕੇ (ਅਗਿਆਨਤਾ ਵਿੱਚ) ਸੁਤਾ (ਹੋਇਆ) ਮਨ ਜਗਾਉਂਦਾ ਰਹਾਂ।੨੩।

ਨਾਨਕ ਵਿਚਾਰਾ (ਤੈਥੋਂ) ਇਕ ਦਾਨ ਮੰਗਦਾ ਹੈ, ਹੇ ਹਰੀ ! (ਤੂੰ ਮੈਨੂੰ ਆਪਣੇ) ਦਾਸਾਂ ਦਾ ਦਾਸ ਬਣਾ ਲਈਂ।੨੪।

**ਜੇ ਗੁਰੁ ਝਿੜਕੇ ਤ ਮੀਠਾ ਲਾਗੈ, ਜੇ ਬਖਸੇ ਤ ਗੁਰ ਵਡਿਆਈ ॥੨੫॥ ਗੁਰਮੁਖਿ ਬੋਲਹਿ, ਸੋ ਥਾਇ ਪਾਏ, ਮਨਮੁਖਿ ਕਿਛੁ ਥਾਇ ਨ ਪਾਈ॥੨੬॥ ਪਾਲਾ ਕਕਰੁ ਵਰਫ ਵਰਸੈ, ਗੁਰਸਿਖੁ ਗੁਰ ਦੇਖਣ ਜਾਈ॥੨੭॥ ਸਭੁ ਦਿਨਸੁ ਰੈਣ ਦੇਖਉ ਗੁਰੁ ਅਪੁਨਾ, ਵਿਚਿ ਅਖੀ, ਗੁਰ ਪੈਰ ਧਰਾਈ॥੨੮॥ ਅਨੇਕ ਉਪਾਵ ਕਰੀ ਗੁਰ ਕਾਰਣਿ, ਗੁਰ ਭਾਵੈ ਸੋ ਥਾਇ ਪਾਈ॥੨੯॥ ਰੈਣਿ ਦਿਨਸੁ ਗੁਰ ਚਰਣ ਅਰਾਧੀ, ਦਇਆ ਕਰਹੁ ਮੇਰੇ ਸਾਈ॥੩੦॥ ਨਾਨਕ ਕਾ ਜੀਉ ਪਿੰਡੁ ਗੁਰੂ ਹੈ, ਗੁਰ ਮਿਲਿ ਤ੍ਰਿਪਤ ਅਘਾਈ॥੩੧॥ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ॥੩੨॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਬੋਲਹਿਂ, ਥਾਇਂ, ਦੇਖਉਂ, ਅਖੀਂ, ਧਰਾਈਂ, ਕਰੀਂ, ਅਰਾਧੀਂ, ਜਾਈਂ, ਅਘਾਈਂ, ਗੋਸਾਈਂ।

**ਪਦ ਅਰਥ:** ਝਿੜਕੇ=ਤਾੜਨਾ ਕਰੇ, ਗੁਸੇ ਹੋਵੇ। ਬੋਲਹਿ=ਬੋਲਦੇ ਹਨ। ਥਾਇ ਪਾਏ=ਪਰਵਾਨ ਕਰਦਾ ਹੈ। ਪਾਲਾ=ਸਖ਼ਤ ਸਰਦੀ। ਕਕਰੁ ਵਰਫ ਵਰਸੈ=ਕਕਰ ਅਤੇ ਬਰਫ ਵਸਦੀ (ਪੈਂਦੀ) ਹੋਵੇ। ਜਾਈ=ਜਾਂਦਾ ਹੈ। ਦੇਖਉ=ਮੈਂ ਵੇਖਦਾ ਰਹਾਂ। ਵਿਚਿ ਅਖੀ=ਅੱਖਾਂ ਵਿੱਚ। ਗੁਰ ਪੈਰ=ਗੁਰੂ ਦੇ ਚਰ਼ਨ। ਧਰਾਈ=ਧਾਰੀ (ਟਿਕਾਈ) ਰਖਦਾਂ ਹਾਂ। ਉਪਾਵ=ਜਤਨ। ਥਾਇ ਪਾਏ=ਥਾਇ ਪਾਉਂਦਾ ਹੈ, ਕਬੂਲ ਕਰਦਾ ਹੈ। ਅਰਾਧੀ=ਮੈਂ ਸਿਮਰਾਂ। ਮੇਰੇ ਸਾਈ=ਹੇ ਮੇਰੇ ਮਾਲਕ!। ਤ੍ਰਿਪਤਿ ਅਘਾਈ=ਮੈਂ ਪੂਰੇ ਤੌਰ ਤੇ ਰਜ ਜਾਂਦਾ ਹਾਂ। ਪੂਰਿ ਰਹਿਓ ਹੈ=ਵਿਆਪਕ ਹੋ ਰਿਹਾ ਹੈ। ਜਤ ਕਤ=ਜਿਥੇ ਕਿਥੇ। ਤਤ=ਉਥੇ। ਗੁਸਾਈ=ਮਾਲਕ, ਵਾਹਿਗੁਰੂ।

**ਅਰਥ :** (ਹੇ ਭਾਈ !) ਜੇ ਗੁਰੂ (ਮੈਨੂੰ ਮੇਰਾ) ਕਸੂਰ ਵੇਖ ਕੇ ਜਾਂ ਉਂਞ ਪਿਆਰ ਨਾਲ) ਝਿੜਕ ਦੇਵੇ ਤਾਂ ਗੁਰੂ ਦਾ (ਝਿੜਕਾਂ ਭਰਿਆ ਬੋਲ ਮੈਨੂੰ) ਮਿੱਠਾ ਲਗਦਾ ਰਹੇ, ਜੇ (ਗੁਰੂ ਮੇਰੀ ਭੁਲ) ਬਖ਼ਸ਼ ਦੇਵੇ ਤਾਂ (ਇਹ) ਗੁਰੂ ਦੀ (ਆਪਣੀ) ਵਡਿਆਈ ਹੈ।੨੫।

ਗੁਰਮੁਖ (ਜੀਉੜੇ ਜੋ) ਬੋਲਦੇ ਹਨ ਓਹ (ਬੋਲ ਵਾਹਿਗੁਰੂ) ਥਾਇਂ ਪਾਉਂਦਾ ਹੈ (ਭਾਵ ਕਬੂਲ ਕਰਦਾ ਹੈ ਪਰ) ਮਨਮੁਖਾਂ ਦਾ (ਬੋਲਿਆ ਹੋਇਆ) ਰਤਾ ਭਰ ਭੀ ਥਾਇ ਨਹੀਂ ਪੈਂਦਾ।੨੬।

ਸਖ਼ਤ ਸਰਦੀ ਹੋਵੇ, ਕੱਕਰ ਬਰਫ਼ ਪੈਂਦੀ ਹੋਵੇ, ਫਿਰ ਵੀ ਗੁਰੂ ਦਾ ਸਿੱਖ ਗੁਰੂ ਦਾ ਦਰਸ਼ਨ ਦੇਖਣ (ਲਈ) ਜਾਂਦਾ ਹੈ।੨੭।

(ਮੈਂ) ਸਾਰਾ ਦਿਨ ਤੇ ਰਾਤ ਆਪਣੇ ਗੁਰੂ ਨੂੰ ਵੇਖਦਾ ਰਹਾਂ (ਮੇਰਾ ਦਿਲ ਕਰਦਾ ਹੈ ਕਿ ਮੈਂ ਆਪਣੀਆਂ) ਅੱਖਾਂ ਵਿੱਚ ਗੁਰੂ ਦੇ ਚਰਨ ਟਿਕਾਈ ਰੱਖਾਂ।੨੮।

ਮੈਂ (ਆਪਣੇ ਵਲੋਂ) ਗੁਰੂ ਦੀ (ਪ੍ਰਸੰਨਤਾ ਪ੍ਰਾਪਤ ਕਰਨ ਲਈ) ਅਨੇਕਾਂ ਜਤਨ ਕਰਦਾ ਹਾਂ, (ਪਰ) ਗੁਰੂ ਉਹ) ਜਤਨ ਥਾਇ ਪਾਉਂਦਾ ਹੈ ਜੋ ਉਸ ਨੂੰ ਭਾਉਂਦਾ ਹੈ।੨੯।

ਹੇ ਮੇਰੇ ਮਾਲਕ ! (ਮੇਰੇ ਉਤੇ) ਕਿਰਪਾ ਦ੍ਰਿਸ਼ਟੀ ਕਰੋ (ਮੈਂ) ਦਿਨ ਰਾਤ (ਆਪਣੇ) ਗੁਰੂ ਦੇ ਚਰਨ ਸਿਮਰਦਾ ਰਹਾਂ।੩੦।

ਨਾਨਕ ਦਾ ਜਿੰਦ ਤੇ ਸਰੀਰ (ਸਭ ਕੁਝ) ਗੁਰੂ ਦਾ ਹੀ ਹੈ (ਅਤੇ ਮੈਂ) ਗੁਰੂ ਨੂੰ ਮਿਲ ਕੇ ਪੂਰੇ ਤੌਰ ਤੇ ਤ੍ਰਿਪਤ ਹੋ ਜਾਂਦਾ ਹਾਂ (ਭਾਵ ਰਜ ਜਾਂਦਾ ਹਾਂ)।੩੧।

ਨਾਨਕ ਦਾ ਪ੍ਰਭੂ (ਹਰ ਥਾਂ) ਪਰੀ ਪੂਰਨ ਹੋ ਰਿਹਾ ਹੈ, ਜਿਥੇ ਕਿਥੇ (ਮੈਂ ਵੇਖਦਾ ਹਾਂ) ਓਥੇ ਹੀ (ਉਹ) ਪ੍ਰਿਥਵੀ ਦਾ ਮਾਲਕ (ਵਾਹਿਗੁਰੂ ਮੈਨੂੰ ਦਿਸ ਰਿਹਾ ਹੈ)।੩੨।੧।

## ਸਾਰੰਸ਼ ਅਤੇ ਸਿਧਾਂਤ

ਪ੍ਰੀਤਮ ਨੂੰ ਮਿਲਣ ਦਾ ਚਾਉ ਅਤੇ ਉਸ ਦੇ ਦਰਸ਼ਨ ਦੀ ਤਾਂਘ ਲਈ ਦੁੱਖ, ਭੁੱਖ ਦੀ ਪਰਵਾਹ ਨਾ ਕਰਨੀ, ਉਸਨੂੰ ਮਿਲਣ ਦੀ ਖ਼ਾਤਰ ਤਨ, ਮਨ, ਧਨ ਸਭ ਕੁਝ ਕੁਰਬਾਨ ਕਰ ਦੇਣਾ, ਨਿੰਦਾ ਜਾਂ ਵਡਿਆਈ ਤੋਂ ਉਪਰ ਉਠ ਜਾਣਾ, ਇਹ ਸਚੇ ਆਸ਼ਕਾਂ ਦੀ ਕਰੜੀ ਘਾਲ ਹੈ। ਝਖੜ ਹਨੇਰੀ ਹੋਵੇ ਜਾਂ ਮੂਸਲਾ ਧਾਰ ਮੀਂਹ ਵਸਦਾ ਹੋਵੇ, ਪਰਵਾਹ ਨਾ ਕਰਦੇ ਹੋਏ ਗੁਰੂ ਦੇ ਦਰਸ਼ਨ ਕਰਨੇ, ਧਰਮਸਾਲ ਦੀ ਸੁਰਤਿ ਕਰਨੀ, ਇਹ ਗੁਰਸਿਖੀ ਦੀ ਨਿਸ਼ਾਨੀ ਹੈ। ਇਸ ਤਰ੍ਹਾਂ ਇਸ ਸ਼ਬਦ ਵਿਚ ਗੁਰਸਿਖ ਦੀ ਅਤੁੱਟ ਸ਼ਰਧਾ ਨੂੰ ਨਿਰੂਪਣ ਕੀਤਾ ਗਿਆ ਹੈ। "ਜੇ ਗੁਰੁ ਝਿੜਕੇ ਤਾ ਮੀਠਾ ਲਾਗੈ, ਜੇ ਬਖਸੇ ਤ ਗੁਰ ਵਡਿਆਈ" ਅਤੇ "ਰੈਣਿ ਦਿਨਸੁ ਗੁਰ ਚਰਣ ਅਰਾਧੀ ਦਇਆ ਕਰਹੁ ਮੇਰੇ ਸਾਈ" ਕਿਤਨੀ ਮਿਠੀ ਸ਼ਬਦਾਵਾਲੀ ਤੇ ਬ੍ਰਿਹੋ-ਭਰੀ ਜੋਦੜੀ ਹੈ। ਅੰਤ ਵਿੱਚ "ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ...." ਵਾਲੀ ਦ੍ਰਿਸ਼ਟੀ ਅਪਨਾਇਆਂ ਹੀ ਦਰਸ਼ਨ ਦੀ ਪੂਰਤੀ ਹੋਣੀ ਹੈ। ਇਹ ਘਰ ਦੂਜੇ ਦੀਆਂ ਅਸ਼ਟਪਦੀਆਂ ਦਾ ਸਾਰੰਸ਼ ਤੇ ਸਿਧਾਂਤ ਹੈ।

## ਰਾਗੁ ਸੂਹੀ ਮਹਲਾ ੪ ਅਸਟਪਦੀਆ ਘਰੁ ੧੦

**ੴ ਸਤਿਗੁਰ ਪ੍ਰਸਾਦਿ॥ ਅੰਦਰਿ ਸਚਾ ਨੇਹੁ ਲਾਇਆ, ਪ੍ਰੀਤਮ ਆਪਣੈ॥ ਤਨੁ ਮਨੁ ਹੋਇ ਨਿਹਾਲੁ, ਜਾ ਗੁਰ ਦੇਖਾ ਸਾਮਣੇ॥੧॥ ਮੈਂ ਹਰਿ ਹਰਿ ਨਾਮੁ ਵਿਸਾਹੁ॥ ਗੁਰ ਪੂਰੇ ਤੇ ਪਾਇਆ, ਅੰਮ੍ਰਿਤੁ ਅਗਮ ਅਥਾਹੁ॥੧॥ ਰਹਾਉ॥ ਹਉ ਸਤਿਗੁਰੁ ਵੇਖਿ ਵਿਗਸੀਆ, ਹਰਿ ਨਾਮੇ ਲਗਾ ਪਿਆਰ ॥ ਕਿਰਪਾ ਕਰਿ ਕੈ ਮੇਲਿਅਨੁ, ਪਾਇਆ ਮੋਖ ਦੁਆਰੁ ॥੨॥ ਸਤਿਗੁਰੁ ਬਿਰਹੀ ਨਾਮ ਕਾ, ਜੇ ਮਿਲੈ ਤ ਤਨੁ ਮਨੁ ਦੇਉ॥ ਜੇ ਪੂਰਬਿ ਹੋਵੈ ਲਿਖਿਆ, ਤਾ ਅੰਮ੍ਰਿਤ ਸਹਜਿ ਪੀਏਉ ॥੩॥ ਸੁਤਿਆ ਗੁਰੁ ਸਾਲਾਹੀਐ, ਉਠਦਿਆ ਭੀ ਗੁਰੁ ਆਲਾਉ॥ ਕੋਈ ਐਸਾ ਗੁਰਮੁਖਿ ਜੇ ਮਿਲੇ, ਹਉ ਤਾ ਕੇ ਧੋਵਾ ਪਾਉ॥੪॥ ਕੋਈ ਐਸਾ ਸਜਣੁ ਲੋੜਿ ਲਹੁ, ਮੈ ਪ੍ਰੀਤਮ ਦੇਇ ਮਿਲਾਇ॥ ਸਤਿਗੁਰਿ ਮਿਲਿਐ ਹਰਿ ਪਾਇਆ, ਮਿਲਿਆ ਸਹਜਿ ਸੁਭਾਇ॥੫॥ ਸਤਿਗੁਰੁ ਸਾਗਰੁ ਗੁਣ ਨਾਮ ਕਾ, ਮੈ ਤਿਸੁ ਦੇਖਣ ਕਾ ਚਾਉ॥ ਹਉ ਤਿਸੁ ਬਿਨੁ ਘੜੀ ਨ ਜੀਵਊ, ਬਿਨੁ ਦੇਖੇ ਮਰਿ ਜਾਉ ॥੬॥ ਜਿਉ ਮਛੁਲੀ ਵਿਣੁ ਪਾਣੀਐ, ਰਹੈ ਨ ਕਿਤੈ ਉਪਾਇ॥ ਤਿਉ ਹਰਿ ਬਿਨੁ ਸੰਤੁ ਨ ਜੀਵਈ, ਬਿਨੁ ਹਰਿ ਨਾਮੈ ਮਰਿ ਜਾਇ॥੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਂ, ਦੇਖਾਂ, ਹਉਂ, ਦੇਉਂ, ਪੀਏਉਂ, ਸੁਤਿਆਂ, ਉਠਦਿਆਂ, ਧੋਵਾਂ, ਪਾਉਂ।

**ਬਿੰਦੀ ਰਹਿਤ :** ਆਲਾਉ। (ਦਰਪਣ ਵਿੱਚ ਦਿੱਤੇ ਅਰਥ ਅਨੁਸਾਰ "ਆਲਾਉਂ" ਉਚਾਰਨ ਬਣਦਾ ਹੈ, ਪਰ ਠੀਕ ਨਹੀਂ ਲੱਗਾ)।

**ਪਦ ਅਰਥ :** ਅੰਦਰਿ=(ਆਪਣੇ ਹਿਰਦੇ) ਵਿੱਚ। ਨੇਹੁ=ਪਿਆਰ। ਪ੍ਰੀਤਮ=ਪਿਆਰੇ (ਸਤਿਗੁਰੂ) ਦਾ। ਨਿਹਾਲੁ=ਪ੍ਰਸੰਨ। ਦੇਖਾ=ਮੈਂ ਦੇਖਦਾ ਹਾਂ। ਵਿਸਾਹੁ=ਭਰੋਸਾ। ਤੇ=ਤੋਂ। ਅੰਮ੍ਰਿਤੁ=ਅਮਰ ਜੀਵਨ ਦੇਣ ਵਾਲਾ ਹਰੀ। ਅਗਮ=ਅਪੁੰਹਚ। ਅਥਾਹੁ=ਜਿਸ ਦਾ ਥਾਹ (ਅੰਦਾਜ਼ਾ) ਨਹੀਂ ਹੈ। ਵਿਗਸੀਆ=ਖਿੜ ਗਈ ਹੈ। ਬਿਰਹੀ=ਪ੍ਰੇਮੀ। ਦੇਉ=ਮੈਂ (ਭੇਟ ਕਰ) ਦਿਆਂ। ਪੂਰਬਿ=ਪਹਿਲਾਂ ਤੋਂ ਹੀ। ਸਹਜਿ=ਸਹਜ ਨਾਲ (ਟਿਕ ਕੇ) ਪੀਏਉ=ਪੀ ਸਕਦਾ ਹਾਂ। ਸੁਤਿਆ=ਸੁਤੇ ਹੋਇਆਂ। ਉਠਦਿਆਂ ਭੀ=ਜਾਗਣ ਲਗਿਆਂ ਭੀ। ਆਲਾਉ=ਉਚਾਰਨਾ ਚਾਹੀਦਾ ਹੈ। ਧੋਵਾ ਪਾਉ=ਚਰਨ ਧੋਵਾਂ। ਸਤਿਗੁਰਿ ਮਿਲਿਐ=ਜੇ ਸਤਿਗੁਰੂ ਮਿਲ ਪਏ। ਸਹਜਿ ਸੁਭਾਇ=ਸੁਤੇ ਹੀ। ਨ ਜੀਵਊ=ਨਹੀਂ ਜ਼ਿੰਦਾ ਰਹਿ ਸਕਦਾ। ਮਰਿ ਜਾਉ=ਮੈਂ ਮਰ ਜਾਂਦਾ ਹਾਂ। ਕਿਤੈ ਉਪਾਇ=ਕਿਸੇ ਯਤਨ ਨਾਲ।

**ਅਰਥ :** (ਹੇ ਭਾਈ ! ਮੈਂ) ਆਪਣੇ (ਹਿਰਦੇ) ਵਿਚ ਪਿਆਰੇ (ਸਤਿਗੁਰੂ) ਦਾ ਸਚਾ ਪਿਆਰ ਲਾਇਆ ਹੈ। (ਇਸ ਲਈ) ਜਦੋਂ ਮੈਂ ਗੁਰੂ ਨੂੰ (ਆਪਣੇ) ਸਾਹਮਣੇ (ਪਰਤੱਖ ਰੂਪ ਵਿੱਚ) ਵੇਖਦਾ ਹਾਂ (ਭਾਵ ਦਰਸ਼ਨ ਕਰਦਾ ਹਾਂ ਤਾਂ) ਮੇਰਾ ਤਨ ਤੇ ਮਨ ਪ੍ਰਸੰਨ (ਹਰਾ-ਭਰਾ) ਹੋ ਜਾਂਦਾ ਹੈ।੧।

(ਹੇ ਭਾਈ !) ਮੇਰਾ ਹਰਿ ਹਰਿ ਨਾਮ ਉਤੇ ਭਰੋਸਾ ਹੈ। (ਜੋ) ਅੰਮ੍ਰਿਤ (ਅਬਿਨਾਸ਼ੀ) ਅਪਹੁੰਚ ਅਤੇ ਅਥਾਹ (ਪਰਮਾਤਮਾ ਹੈ, ਉਹ) ਪੂਰੇ ਗੁਰੂ ਰਾਹੀਂ ਪਾਇਆ ਹੈ।੧।ਰਹਾਉ।

(ਹੇ ਭਾਈ !) ਮੈਂ ਸਤਿਗੁਰੂ ਨੂੰ ਵੇਖ ਕੇ ਪ੍ਰਸੰਨ ਹੋ ਗਿਆ ਹਾਂ (ਮੇਰੀ ਜਿੰਦ ਖਿੜ ਗਈ ਹੈ, ਅਤੇ) ਹਰੀ ਦੇ ਨਾਮ (ਨਾਲ ਮੇਰਾ) ਪਿਆਰ ਲਗ ਗਿਆ ਹੈ। (ਉਸ ਪ੍ਰਭੂ ਨੇ) ਕਿਰਪਾ ਕਰਕੇ (ਮੈਨੂੰ ਸਤਿਗੁਰੂ ਨਾਲ) ਮੇਲ ਦਿੱਤਾ ਹੈ (ਜਿਸ ਦੀ ਬਰਕਤ ਨਾਲ ਮੈਂ) ਮੁਕਤੀ ਦਾ ਦਰਵਾਜ਼ਾ (ਗਿਆਨ) ਪਾ ਲਿਆ ਹੈ।੨।

(ਹੇ ਭਾਈ !) ਸਤਿਗੁਰੂ (ਪ੍ਰਭੂ ਦੇ) ਨਾਮ ਦਾ ਪ੍ਰੇਮੀ ਹੈ, ਜੇ ਮੈਨੂੰ ਮਿਲ ਪਵੇ ਤਾਂ ਮੈਂ (ਉਸ ਨੂੰ ਆਪਣਾ) ਤਨ ਤੇ ਮਨ (ਭੇਟ ਕਰ) ਦਿਆਂ। ਜੇ ਪਹਿਲਾਂ ਤੋਂ ਹੀ ਲਿਖਿਆ ਹੋਵੇ ਤਾਂ ਹੀ ਮੈਂ (ਨਾਮ) ਅੰਮ੍ਰਿਤ ਅਡੋਲ ਅਵਸਥਾ ਵਿਚ (ਟਿੱਕ ਕੇ) ਪੀ ਸਕਦਾ ਹਾਂ।੩।

(ਹੇ ਭਾਈ !) ਸੁਤੇ ਹੋਇਆਂ ਵੀ ਗੁਰੂ ਨੂੰ ਸਲਾਹੁਣਾ ਚਾਹੀਦਾ ਹੈ (ਭਾਵ ਉਸ ਦੀ ਵਡਿਆਈ ਕਰਨੀ ਚਾਹੀਦੀ ਹੈ) ਉਠਦਿਆਂ ਵੀ ਗੁਰੂ ਦਾ ਨਾਮ ਉਚਾਰਨਾ ਚਾਹੀਦਾ ਹੈ। ਜੇ ਕੋਈ ਇਹੋ ਜਿਹਾ (ਗੁਰਮੁਖ) ਸਜਣ ਮੈਨੂੰ ਮਿਲ ਪਵੇ ਤਾਂ ਮੈਂ ਉਸ ਦੇ ਪੈਰ ਧੋਵਾਂ।੪।

(ਹੇ ਭਾਈ !) ਕੋਈ ਇਹੋ ਜਿਹਾ ਸਜਣ ਢੂੰਢ ਕੇ ਲਭ ਲਵੋ (ਜੋ) ਮੈਨੂੰ ਪਿਆਰਾ (ਗੁਰੂ) ਮਿਲਾ ਦੇਵੇ। ਸਤਿਗੁਰੂ ਦੇ ਮਿਲਿਆਂ ਹੀ ਪਰਮਾਤਮਾ ਪਾਇਆ ਜਾਂਦਾ ਹੈ। ਜਿਸ ਨੂੰ ਵੀ ਵਾਹਿਗੁਰੂ ਮਿਲਿਆ ਹੈ, (ਉਹ) ਗੁਰੂ ਦੀ ਕਿਰਪਾ ਨਾਲ ਸਹਜ ਸੁਭਾਵਿਕ ਹੀ ਮਿਲਿਆ ਹੈ।੫।

(ਹੇ ਭਾਈ !) ਸਤਿਗੁਰੂ (ਸ੍ਰੇਸ਼ਟ) ਗੁਣਾਂ ਤੇ ਨਾਮ ਦਾ ਸਮੁੰਦਰ ਹੈ, ਮੈਨੂੰ ਉਸ (ਗੁਰੂ ਦੇ) ਵੇਖਣ ਦਾ (ਭਾਵ ਦਰਸ਼ਨ ਕਰਨ ਦਾ ਬੜਾ) ਚਾਅ (ਤੇ ਉਤਸ਼ਾਹ) ਹੈ। ਮੈਂ ਉਸ ਤੋਂ ਬਿਨਾਂ ਇਕ ਘੜੀ ਭਰ ਭੀ ਨਹੀਂ ਜੀਉਂਦਾ ਰਹਿ ਸਕਦਾ ਮੈਂ (ਗੁਰੂ ਨੂੰ) ਦੇਖੇ ਬਿਨਾ ਮਰ ਜਾਂਦਾ ਹਾਂ।੬।

(ਹੇ ਭਾਈ !) ਜਿਵੇਂ ਮੱਛੀ ਪਾਣੀ ਤੋਂ ਬਿਨਾ ਹੋਰ ਕਿਸੇ ਜਤਨ ਨਾਲ ਉਕੀ ਜੀਉਂਦੀ ਨਹੀਂ ਰਹਿ ਸਕਦੀ ਤਿਵੇਂ ਹਰੀ (ਨਾਮ) ਤੋਂ ਬਿਨਾਂ ਸੰਤ ਨਹੀਂ ਜੀਉਂਦਾ ਰਹਿ ਸਕਦਾ (ਉਹ) ਹਰੀ ਦੇ ਨਾਮ ਤੋਂ ਬਿਨਾ ਮਰ ਜਾਂਦਾ ਹੈ।੭।

**ਮੈ ਸਤਿਗੁਰ ਸੇਤੀ ਪਿਰਹੜੀ, ਕਿਉ ਗੁਰ ਬਿਨੁ ਜੀਵਾ ਮਾਉ॥ ਮੈ ਗੁਰਬਾਣੀ ਆਧਾਰੁ ਹੈ, ਗੁਰਬਾਣੀ ਲਾਗਿ ਰਹਾਉ॥੮॥ ਹਰਿ ਹਰਿ ਨਾਮੁ ਰਤੰਨੁ ਹੈ, ਗੁਰ ਤੁਠਾ ਦੇਵੈ ਮਾਇ॥ ਮੈ ਧਰ ਸਚੇ ਨਾਮ ਕੀ, ਹਰਿ ਨਾਮਿ ਰਹਾ ਲਿਵ ਲਾਇ॥੯॥ ਗੁਰ ਗਿਆਨੁ ਪਦਾਰਥੁ ਨਾਮੁ ਹੈ, ਹਰਿ**

**ਨਾਮੋ ਦੇਇ ਦ੍ਰਿੜਾਇ॥ ਜਿਸੁ ਪਰਾਪਤਿ ਸੋ ਲਹੈ, ਗੁਰ ਚਰਣੀ ਲਾਗੈ ਆਇ॥੧੦॥ ਅਕਥ ਕਹਾਣੀ ਪ੍ਰੇਮ ਕੀ, ਕੋ ਪ੍ਰੀਤਮੁ ਆਖੈ ਆਇ॥ ਤਿਸੁ ਦੇਵਾ ਮਨੁ ਆਪਣਾ, ਨਿਵਿ ਨਿਵਿ ਲਾਗਾ ਪਾਇ॥੧੧॥ ਸਜਣੁ ਮੇਰਾ ਏਕੁ ਤੂੰ, ਕਰਤਾ ਪੁਰਖੁ ਸੁਜਾਣੁ॥ ਸਤਿਗੁਰਿ ਮੀਤਿ ਮਿਲਾਇਆ, ਮੈ ਸਦਾ ਸਦਾ ਤੇਰਾ ਤਾਣੁ॥੧॥ ਸਤਿਗੁਰੁ ਮੇਰਾ ਸਦਾ ਸਦਾ, ਨਾ ਆਵੈ ਨਾ ਜਾਇ ॥ ਓਹੁ ਅਬਿਨਾਸੀ ਪੁਰਖੁ ਹੈ, ਸਭ ਮਹਿ ਰਹਿਆ ਸਮਾਇ ॥੧੩॥ ਰਾਮਨਾਮ ਧਨੁ ਸੰਚਿਆ, ਸਾਬਤੁ ਪੂੰਜੀ ਰਾਸਿ॥ ਨਾਨਕ, ਦਰਗਹ ਮੰਨਿਆ, ਗੁਰ ਪੂਰੇ ਸਾਬਾਸਿ॥੧੪॥੧॥੨॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਿਉਂ, ਜੀਵਾਂ, ਰਹਾਉਂ, ਰਹਾਂ, ਦੇਵਾਂ, ਲਾਗਾਂ, ਪਾਇੰ।

**ਪਦ ਅਰਥ :** ਸੇਤੀ=ਨਾਲ। ਪਿਰਹੜੀ=ਪ੍ਰੀਤ, ਪਿਆਰ। ਕਿਉ=ਕਿਵੇਂ?। ਮਾਉ=ਹੇ ਮਾਂ!। ਆਧਾਰੁ=ਆਸਰਾ। ਲਾਗਿ ਰਹਾਉ=ਲਗ ਕੇ (ਜੁੜਿਆ) ਰਹਿੰਦਾ ਹਾਂ। ਤੁਠਾ=ਪ੍ਰਸੰਨ। ਮਾਇ=ਹੇ ਮਾਂ!। ਧਰ=ਆਸਰਾ। ਰਹਾ ਲਿਵ ਲਾਇ=ਲਿਵ ਲਾ ਕੇ ਰਹਿੰਦਾ ਹਾਂ। ਦ੍ਰਿੜਾਇ=ਪੱਕਾ ਕਰਾਉਂਦਾ ਹੈ। ਲਹੈ= ਲੈਂਦਾ ਹੈ। ਅਕਥੁ=ਜੋ ਕਥੀ ਨਹੀਂ ਜਾ ਸਕਦੀ। ਪ੍ਰੀਤਮੁ=ਪਿਆਰਾ। ਨਿਵਿ ਨਿਵਿ=ਨਿਉਂ ਨਿਉਂ ਕੇ। ਪਾਇ=ਪੈਰੀਂ। ਸੁਜਾਣੁ=ਸਿਆਣਾ। ਸਤਿਗੁਰਿ ਮੀਤਿ=ਸਤਿਗੁਰੂ ਮਿਤਰ ਨੇ। ਤਾਣੁ=ਬਲ। ਸੰਚਿਆ= ਇਕੱਠਾ ਕੀਤਾ। ਸਾਬਤੁ=ਪੂਰਾ, ਅਖੰਡ।

**ਅਰਥ :** ਹੇ ਮਾਂ ! ਮੇਰੀ ਸਤਿਗੁਰੂ ਦੇ ਨਾਲ ਪੱਕੀ ਪ੍ਰੀਤਿ ਹੈ, ਮੈਂ ਗੁਰੂ ਤੋਂ ਬਿਨਾ ਕਿਵੇਂ ਜੀਉ ਸਕਦਾ ਹਾਂ। ਗੁਰਬਾਣੀ ਹੀ ਮੇਰਾ (ਜੀਵਨ) ਆਧਾਰ ਹੈ (ਅਤੇ ਮੈਂ) ਗੁਰਬਾਣੀ ਨਾਲ ਲਗ ਕੇ (ਜੁੜਿਆ) ਰਹਿੰਦਾ ਹਾਂ।੮।

ਹੇ ਮਾਂ ! ਹਰੀ ਦਾ ਨਾਮ, ਰਤਨ (ਭਾਵ ਕੀਮਤੀ) ਹੈ, (ਜਿਸ ਉਤੇ) ਗੁਰ ਤੁਠਦਾ ਹੈ (ਉਸ ਨੂੰ ਇਹ ਦ੍ਰਿੜ ਦਾਤਿ) ਦੇਂਦਾ ਹੈ। ਮੈਨੂੰ ਸਚੇ ਨਾਮ ਦੀ ਟੇਕ ਹੈ (ਅਤੇ ਮੈਂ) ਹਰੀ ਦੇ ਨਾਮ ਵਿਚ ਲਿਵ ਲਾ ਕੇ (ਰਖਦਾ ਹਾਂ)।੯।

(ਹੇ ਭਾਈ !) ਗੁਰੂ ਦਾ ਗਿਆਨ ਰੂਪੀ ਪਦਾਰਥ ਨਾਮ ਹੈ (ਅਤੇ ਗੁਰੂ ਇਹ) ਨਾਮ (ਗੁਰਸਿਖ ਨੂੰ) ਦ੍ਰਿੜ ਕਰਾਉਂਦਾ ਹੈ। ਜਿਸ ਨੂੰ (ਨਾਮ ਦੀ) ਪ੍ਰਾਪਤੀ (ਲਿਖੀ) ਹੁੰਦੀ ਹੈ, ਓਹੋ ਹੀ ਗੁਰੂ ਦੀ ਚਰਨੀ ਆ ਕੇ ਲਗਦਾ ਹੈ (ਤੇ ਨਾਮ ਲੈ) ਲੈਂਦਾ ਹੈ।੧੦।

(ਹੇ ਭਾਈ !) ਪ੍ਰਭੂ ਦੇ ਪ੍ਰੇਮ ਦੀ ਕਹਾਣੀ ਬਿਆਨ ਨਹੀਂ ਕੀਤੀ ਜਾ ਸਕਦੀ, (ਜੇ) ਕੋਈ ਪਿਆਰਾ (ਸਜਣ ਮੇਰੇ ਪਾਸ) ਆ ਕੇ (ਇਹ ਕਹਾਣੀ ਸੁਣਾਏ ਤਾਂ) ਮੈਂ ਉਸ ਨੂੰ ਆਪਣਾ ਮਨ (ਭੇਟਾ ਕਰ) ਦਿਆਂ (ਅਤੇ) ਨਿੰਮਰਤਾ ਸਹਿਤ ਉਸ ਦੇ ਚਰਨੀ ਲੱਗਾਂ।੧੧।

(ਹੇ ਪ੍ਰਭੂ !) ਮੇਰਾ ਇਕੋ ਤੂੰ ਹੀ ਮਿੱਤਰ ਹੈਂ। (ਜੋ ਸਾਰੀ ਸ੍ਰਿਸ਼ਟੀ ਦਾ) ਕਰਤਾ (ਵਿਆਪਕ) ਪੁਰਖ (ਤੇ) ਸਿਆਣਾ (ਜਾਣੀ-ਜਾਣ) ਹੈਂ। ਸਤਿਗੁਰੂ ਮਿੱਤਰ ਨੇ (ਮੈਨੂੰ ਤੇਰੇ ਨਾਲ) ਮਿਲਾਇਆ ਹੈ ਮੈਨੂੰ ਸਦੀਵ ਕਾਲ ਤੇਰਾ ਹੀ (ਆਸਰਾ) ਹੈ।੧੨।

(ਹੇ ਭਾਈ ! ਮੇਰਾ ਸਤਿਗੁਰੂ ਸਦਾ ਸਦਾ (ਕਾਇਮ ਰਹਿਣ ਵਾਲਾ) ਹੈ, ਨਾ ਉਹ ਜੰਮਦਾ ਨਾ ਮਰਦਾ ਹੈ। ਉਹ (ਸਦਾ ਹੀ) ਨਾਸ਼ ਤੋਂ ਰਹਿਤ (ਕਰਤਾ) ਪੁਰਖ ਹੈ (ਅਤੇ) ਸਭ ਵਿਚ ਵਿਆਪਕ ਹੋ ਰਿਹਾ ਹੈ।੧੩।

(ਹੇ ਭਾਈ ! ਜਿਸ ਜਿਗਿਆਸੂ ਨੇ) ਰਾਮ ਨਾਮ ਦਾ ਧਨ ਇਕਠਾ ਕੀਤਾ ਹੈ, (ਉਸ ਦੀ ਪ੍ਰਾਣਾ ਰੂਪੀ) ਰਾਸਿ ਪੂੰਜੀ ਸਾਬਤ (ਰਹੀ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰੇ ਗੁਰੂ ਦੀ ਸ਼ਾਬਾਸੀ (ਸਦਕਾ ਉਹ ਰੱਬੀ) ਦਰਗਾਹ ਵਿੱਚ (ਮੰਨਿਆ ਪਰਵਾਨਿਆ) ਗਿਆ।੧੪।੧।੨।੧੧।

## ਅਰਥ ਭੇਦ ਅਤੇ ਨਿਰਣੈ

### (ੳ) ਅੰਦਰਿ ਸਚਾ ਨੇਹੁ ਲਾਇਆ, ਪ੍ਰੀਤਮ ਆਪਣੈ॥
### ਤਨੁ ਮਨੁ ਹੋਇ ਨਿਹਾਲੁ, ਜਾ ਗੁਰੁ ਦੇਖਾ ਸਾਮਣੇ॥

ਬਹੁਤੇ ਕੀਰਤਨੀਏ ਸਿੰਘ ਪਹਿਲੀ ਪੰਕਤੀ ਦਾ ਬਿਸਰਾਮ "ਨੇਹੁ" ਮਗਰੋਂ ਦਿੰਦੇ ਹਨ। ਪਹਿਲੀ ਪੰਕਤੀ ਦੇ ਅਰਥ ਦੋ ਤਰ੍ਹਾਂ ਕੀਤੇ ਹੋਏ ਮਿਲਦੇ ਹਨ:-

1- ਹੇ ਭਾਈ ! ਮੈਂ ਨੇ ਅੰਦਰ ਆਪਨੇ ਅਰਥਾਤ ਰਿਦੇ ਮੈਂ ਪ੍ਰੀਤਮ ਕੇ ਨਾਲ ਸਚਾ (ਨੇਹੁ) ਪ੍ਰੇਮ ਲਾਇਆ ਹੈ। [ਫ. ਸ. ਤੇ ਗਿ. ਨਿਹਾਲ ਸਿੰਘ ਸੂਰੀ

2- ਆਪਨੇ ਪ੍ਰੀਤਮ ਦਾ ਨੇਹੁ। [ਸ਼ਬਦਾਰਥ

3- ਮੇਰੇ ਅੰਦਰ ਪ੍ਰੀਤਮ ਨੇ ਹੀ ਸੱਚਾ ਪ੍ਰੇਮ ਲਾਇਆ ਹੈ। [ਪੰ. ਨਰੈਣ ਸਿੰਘ, ਸੰ. ਸ

4- ਹੇ ਭਾਈ ! (ਗੁਰੂ ਨੇ) ਆਪਨੇ ਪਿਆਰੇ ਪ੍ਰਭੂ ਦਾ ਸਦਾ ਕਾਇਮ ਰਹਿਣ ਵਾਲਾ ਪਿਆਰ ਮੇਰੇ ਹਿਰਦੇ ਵਿੱਚ ਪੈਦਾ ਕਰ ਦਿੱਤਾ ਹੈ। [ਦਰਪਣ

**ਨਿਰਣੈ :** ਜੇ 'ਪ੍ਰੀਤਮ' ਪਦ ਦੇ ਮਮੇ ਨੂੰ ਸਿਹਾਰੀ ਲਗੀ ਹੋਈ ਹੁੰਦੀ ਤਾਂ 'ਪ੍ਰੀਤਮ ਨੇ' ਜਾਂ 'ਪ੍ਰੀਤਮ ਨਾਲ' ਇਹ ਅਰਥ ਲਗਮਾਤਰੀ ਨੇਮਾਂ ਦੇ ਆਧਾਰ ਤੇ ਬਣ ਸਕਦੇ ਸਨ, ਪਰ 'ਪ੍ਰੀਤਮ' ਦਾ ਮਮਾ ਅਖਰ ਮੁਕਤਾ ਹੈ, ਇਸ ਲਈ ਨੰਬਰ ੧ ਤੇ ੩ ਵਾਲੇ ਅਰਥ ਠੀਕ ਨਹੀਂ ਹਨ। ਨੰਬਰ ੪ ਵਾਲੇ ਅਰਥ ਵੀ ਪਹਿਲੇ ਅਰਥਾਂ ਵਾਂਗ ਹਨ, ਕੇਵਲ (ਗੁਰੂ ਨੇ) ਸ਼ਬਦਾਂ ਦੀ ਵਰਤੋਂ ਬਰੈਕਟਾਂ ਵਿੱਚ ਕਰ ਦਿੱਤੀ ਹੈ।

ਇਸ ਪੰਕਤੀ ਵਿਚ 'ਆਪਣੈ' ਪਦ ਦੇ 'ਣ' ਅਖਰ ਨੂੰ ਦੋ ਲਾਵਾਂ ਲਗੀਆਂ ਹੋਈਆਂ ਹਨ, ਇਸ ਦਾ ਅਰਥ ਕੇਵਲ "ਆਪਣੇ' ਨਹੀਂ ਬਣ ਸਕਦਾ। ਜੇ ਇਸ ਪੰਕਤੀ ਦੇ ਅਨਵੈ ਰੂਪ ਵਿਚ ਅਰਥ ਕੀਤੇ ਜਾਣ ਤਾਂ ਅਰਥ ਸਪਸ਼ਟ ਹੋ ਜਾਂਦੇ ਹਨ- "ਆਪਣੈ ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ" ਭਾਵ ਮੈਂ ਆਪਣੇ ਹਿਰਦੇ ਵਿਚ ਪ੍ਰੀਤਮ (ਪਿਆਰੇ ਸਤਿਗੁਰੂ) ਦਾ ਸੱਚਾ ਪ੍ਰੇਮ ਲਾਇਆ ਹੈ। ਅਗਲੀ ਪੰਕਤੀ ਦਾ ਸੁਮੇਲ ਵੀ ਤਾਂ ਹੀ ਬਣਦਾ ਹੈ ਜਦੋਂ ਮੈਂ (ਆਪਣੇ) ਗੁਰੂ ਨੂੰ ਪਰਤੱਖ (ਸਾਹਮਣੇ) ਵੇਖਦਾ (ਦਰਸ਼ਨ ਕਰਦਾ) ਹਾਂ (ਤਾਂ ਮੇਰਾ) ਤਨ ਮਨ ਨਿਹਾਲ (ਪ੍ਰਸੰਨ) ਹੋ ਜਾਂਦਾ ਹੈ। ਸੋ, ਇਥੇ ਪ੍ਰਭੂ ਦੇ ਦਰਸ਼ਨ ਦਾ ਪ੍ਰਭਾਵ ਨਹੀਂ ਗੁਰੂ ਦੇ ਦਰਸ਼ਨ ਦੀ ਗਲ ਚਲ ਰਹੀ ਹੈ।

### (ਅ) ਮੈ ਹਰਿ ਹਰਿ ਨਾਮ ਵਿਸਾਹੁ॥

ਇਸ ਪੰਕਤੀ ਵਿੱਚ 'ਵਿਸਾਹੁ' ਪਦ ਨੂੰ ਤਿੰਨ ਰੂਪਾਂ ਵਿਚ ਅਰਥਾਇਆ ਗਿਆ ਹੈ:-

1- ਗੁਰ ਪੂਰੇ ਤੇ ਮੈ ਹਰਿ ਹਰਿ ਨਾਮ ਖਰੀਦਿਆ ਹੈ। [ਫ. ਸ. ਸ਼ਬਦਾਰਥ

2- ਮੈਨੂੰ ਹਰਿ ਹਰਿ ਨਾਮ ਦਾ ਹੀ ਭਰੋਸਾ ਹੈ। [ਪੰ. ਨਰੈਣ ਸਿੰਘ

3- ਹੇ ਭਾਈ ! ਪੂਰੇ ਗੁਰ ਪਾਸੋਂ ਮੈਂ ਉਸ ਪਰਮਾਤਮਾ ਦਾ ਨਾਮ ਸਰਮਾਇਆ ਪ੍ਰਾਪਤ ਕਰ ਲਿਆ ਹੈ। [ਦਰਪਣ

**ਨਿਰਣੈ :** ਗੁਰਬਾਣੀ ਵਿੱਚ 'ਵਿਸਾਹੁ' ਪਦ ਦੀ ਵਰਤੋਂ ਨੰਬਰ 1 ਤੇ 2 ਵਾਲੇ ਅਰਥਾਂ ਵਾਲੀ ਕੀਤੀ ਹੋਈ ਤਾਂ ਆਮ ਮਿਲਦੀ ਹੈ ਪਰ ਨੰਬਰ 3 ਵਾਲੇ ਅਰਥ 'ਸਰਮਾਇਆ' ਕਿਤੇ ਨਜ਼ਰੀ ਨਹੀਂ ਪਏ:-

**ੳ) ਵਡਭਾਗੀ ਮਿਲੁ ਸੰਗਤੀ ਸਚਾ ਸਬਦੁ ਵਿਸਾਹੁ॥** [ਪੰਨਾ ੪੬

**ਅ) ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ॥** [ਪੰਨਾ ਪਪ

**ੲ) ਆਪਨ ਸੁਆਇ ਕਰਹਿ ਬਹੁ ਬਾਤਾ, ਤਿਨ ਕਾ ਵਿਸਾਹੁ ਕਿਆ ਕੀਜੈ॥** [ਪੰ. ੧੩੨੬

ਨਰੋਤਮ ਜੀ ਵਾਲੇ ਕੋਸ਼ ਅਨੁਸਾਰ 'ਵਿਸਾਹੁ' ਦੇਵ ਨਾਗਰੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਕੇਵਲ ਭਰੋਸਾ, ਨਿਸਚਾ ਹਨ। ਇਹ ਪਦ ਨਾਂਵ ਰੂਪ ਦਾ ਲਖਾਇਕ ਹੈ। ਵਿਸਾਹੇ, ਬਿਸਾਹਾ, ਵਿਸਾਹੀਐ ਦੇ ਅਰਥ ਹਨ ਖਰੀਦੀਏ ਕ੍ਰਿਆ ਰੂਪ ਵਿਚ ਵਰਤੇ ਹੋਏ ਮਿਲਦੇ ਹਨ। ਪੰਜਾਬੀ ਮਹਾਨ ਕੋਸ਼ ਦੇ ਕਰਤਾ ਨੇ ਹੇਠ ਲਿਖੇ ਅਰਥ ਦਿਤੇ ਹਨ:-

ਵਿਸ਼ਵਾਸ 2, ਵਯਵਸਾਯ। ਖ਼ਰੀਦਣ ਦੀ ਕ੍ਰਿਆ। ਵਪਾਰ, ਲੈਣ ਦੇਣ "ਕਵਨੁ ਬਾਪਾਰੀ ਜਾ ਕਾ ਊਹਾ ਵਿਸਾਹੁ (ਗਉ: ਮ: ੫)।

ਗੁਰਬਾਣੀ ਵਿਆਕਰਣ ਦੇ ਪਖੋਂ 'ਵਿਸਾਹੁ' ਕ੍ਰਿਆਵਾਚੀ ਸ਼ਬਦ ਨਹੀਂ ਇਸ ਲਈ ਇਸ ਦੇ ਅਰਥ 'ਮੈ ਹਰਿ ਹਰਿ ਨਾਮਿ ਖਰੀਦਿਆ ਹੈ।' ਠੀਕ ਨਹੀਂ ਹਨ। ਜਦੋਂ ਗੁਰੂ ਦਾ ਮਿਲਾਪ ਹੋ ਗਿਆ ਨਾਮ ਮਿਲ ਗਿਆ, ਫਿਰ ਤੇ ਨਾਮ ਉਤੇ ਨਿਸਚਾ ਭਰੋਸਾ ਰਖਣ ਵਾਲੀ ਗਲ ਹੈ। 'ਦਰਪਣ'ਦੇ ਕਰਤਾ ਨੇ ਵੀ 'ਸਰਮਾਇਆ' ਅਰਥ ਤਾਂ ਹੀ ਕੀਤੇ ਹੋਣਗੇ ਕਿਉਂਕਿ 'ਵਿਸਾਹੁ' ਪਦ ਦਾ 'ਹ' ਔਂਕੜ ਸਹਿਤ ਹੈ ਜੋ ਸੰਗਿਆਵਾਚੀ ਹੈ।

## (ੲ) ਸਤਿਗੁਰੁ ਮੇਰਾ ਸਦਾ ਸਦਾ, ਨਾ ਆਵੈ ਨਾ ਜਾਇ॥

ਵੱਖ ਵੱਖ ਅਰਥ:

1- ਮੇਰਾ ਸਤਿਗੁਰ ਸਦਾ ਸਦਾ ਨਿਤਯ ਹੈ ਪੁਨਾ ਵਹੁ ਪੁਰਸ ਪ੍ਰਮਾਤਮਾ ਨਾਸ ਤੇ ਰਹਿਤ ਹੈ। ਪੁਨਾ ਸਭ ਮੈਂ ਸਮਾਇ ਰਹਾ ਹੈ। [ਫ. ਸ.

2- ਸਤਿਗੁਰ ਮੇਰਾ ਸਦਾ ਥਿਰ ਹੈ, ਜੰਮਦਾ ਨਹੀਂ, ਮਰਦਾ ਭੀ ਨਹੀਂ ਹੈ। ਉਹ ਨਾਸ਼ ਤੋਂ ਰਹਿਤ ਪੁਰਖ ਹੈ ਅਤੇ ਸਭਨਾ ਵਿਚ ਸਮਾਅ ਰਿਹਾ ਹੈ। [ਪੰ. ਨਰੈਣ ਸਿੰਘ

3- ਹੇ ਭਾਈ ! ਪਿਆਰਾ ਗੁਰੂ (ਦਸਦਾ ਹੈ ਕਿ) ਪਰਮਾਤਮਾ ਸਦਾ ਹੀ ਕਾਇਮ ਰਹਿਣ ਵਾਲਾ ਹੈ, ਉਹ ਨਾਹ ਜੰਮਦਾ ਹੈ ਨਾਹ ਮਰਦਾ ਹੈ। [ਦਰਪਣ

**ਨਿਰਣੈ :** ਇਹਨਾਂ ਪੰਕਤੀਆਂ ਵਿਚ ਸਤਿਗੁਰੂ ਦੀ ਮਹਿਮਾ ਕੀਤੀ ਗਈ ਹੈ। ਸਤਿਗੁਰੂ ਨੂੰ ਨਾਸ਼ ਤੋਂ ਰਹਿਤ ਪੁਰਸ਼ ਅਤੇ ਸਭ ਵਿੱਚ ਸਮਾਅ ਰਿਹਾ ਦਸਿਆ ਹੈ। ਨੰਬਰ ੩ ਵਾਲੇ ਅਰਥ 'ਹੇ ਭਾਈ ! ਪਿਆਰਾ ਗੁਰੂ (ਦਸਦਾ ਹੈ ਕਿ) .......ਅਰਥ ਕਰਨੇ ਠੀਕ ਨਹੀਂ ਹਨ, ਜਦੋਂ ਕਿ ਸਾਰੀ ਅਸ਼ਟਪਦੀ ਹੀ ਸਤਿਗੁਰੂ ਦੀਆਂ ਸਿਫਤਾਂ ਨਾਲ ਭਰੀ ਹੋਈ ਹੈ।

## ਸਾਰੰਸ਼ ਅਤੇ ਸਿਧਾਂਤ

ਸਾਰੀ ਅਸ਼ਟਪਦੀ ਗੁਰੂ ਮਹਿਮਾ ਨਾਲ ਭਰਪੂਰ ਹੈ। ਗੁਰਬਾਣੀ ਦੇ ਵਾਕ ਹਨ:-

**ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ॥**

**ਏਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ॥** [ਪੰਨਾ ੧੩੭੮

ਇਹਨਾਂ ਅਸ਼ਟਪਦੀਆਂ ਵਿਚ ਇਹ ਸਿਧਾਂਤ ਦ੍ਰਿੜ ਕਰਵਾਇਆ ਹੈ ਕਿ ਪਿਆਰੇ ਪ੍ਰਭੂ ਦਾ ਪ੍ਰੇਮ ਸਤਿਗੁਰੂ ਹੀ ਸਾਡੇ ਹਿਰਦੇ ਵਿਚ ਵਸਾ ਸਕਦਾ ਹੈ।

ਗੁਰੂ ਦੇ ਮਿਲਣ ਤੇ ਜੋ ਅਨੰਦ ਬਝਦਾ ਹੈ, ਉਹ ਅਕਹਿ ਹੈ। "ਉਠਦਿਆਂ ਬਹਦਿਆ ਸੁਤਿਆ, ਸਦਾ ਸਦਾ ਹਰਿ ਨਾਮੁ ਧਿਆਈਐ, ਜਨ ਨਾਨਕ ਗੁਰਮੁਖਿ ਹਰਿ ਲਹੀਐ" ਇਹ ਉਪਦੇਸ਼ ਭਰੀ ਪ੍ਰੇਰਨਾ ਸਦਾ ਸਿੱਖ ਹਿਰਦੇ ਵਿਚ ਰੁਮਕਦੀ ਰਹਿੰਦੀ ਹੈ। "ਮੈ ਗੁਰਬਾਣੀ ਆਧਾਰੁ ਹੈ, ਗੁਰਬਾਣੀ ਲਾਗਿ ਰਹਾਉ" ਵਾਲਾ ਰਹੱਸ ਗੁਰਬਾਣੀ ਦੀ ਸਿਕ ਨਾਲ ਭਰਪੂਰ ਹੈ। ਸਤਿਗੁਰੂ ਮਿਹਰ ਕਰਨ, ਸਾਨੂੰ ਵੀ ਅਜੇਹੀ ਸੁਮਤਿ ਬਖ਼ਸ਼ਣ ਜਿਸ ਨਾਲ ਅਸੀਂ ਗੁਰਬਾਣੀ ਵਿਚ ਸਮੋਏ ਰਹੀਏ ਅਤੇ ਇਸ ਦਾਤ ਦਾ ਸਦਕਾ ਗੁਰ-ਪਰਮੇਸ਼ਰ ਨਾਲ ਇਕਮਿਕ ਹੋਏ ਰਹੀਏ। ਸਭ ਤੋਂ ਵੱਡੀ ਵਸਤੂ "ਵਿਸਾਹੁ" (ਭਰੋਸਾ, ਨਿਸਚਾ) ਹੈ ਜਿਸ ਨੂੰ ਇਹ ਦਾਤ ਪ੍ਰਾਪਤ ਹੋ ਜਾਂਦੀ ਹੈ ਉਹੀ ਇਹ ਬਚਨ ਆਖ ਸਕਦਾ ਹੈ:-

**ੳ) ਪਿਆਰੇ ਹਰਿ ਬਿਨੁ ਪ੍ਰੇਮ ਨ ਖੇਲਸਾ॥**

ਕਿਉ ਪਾਈ ਗੁਰੁ, ਜਿਤੁ ਲਗਿ ਪਿਆਰਾ ਦੇਖਸਾ॥ [ਪੰਨਾ ੪੫੨

ਅ) ਕਾਰਜੁ ਸਗਲ ਅਰੰਭਿਓ ਘਰ ਕਾ, ਠਾਕੁਰ ਕਾ ਭਰੋਸਾ॥ [ਪੰਨਾ ੧੨੬੬

# ਰਾਗੁ ਸੂਹੀ ਅਸਟਪਦੀਆ ਮਹਲਾ ੫ ਘਰੁ ੧

ੴ ਸਤਿਗੁਰ ਪ੍ਰਸਾਦਿ ॥ ਉਰਝਿ ਰਹਿਓ ਬਿਖਿਆ ਕੈ ਸੰਗਾ॥ ਮਨਹਿ ਬਿਆਪਤ ਅਨਿਕ ਤਰੰਗਾ॥੧॥ ਮੇਰੇ ਮਨ ! ਅਗਮ ਅਗੋਚਰ॥ ਕਤ ਪਾਈਐ ਪੂਰਨ ਪਰਮੇਸਰ॥੧॥ ਰਹਾਉ॥ ਮੋਹ ਮਗਨ ਮਹਿ ਰਹਿਆ ਬਿਆਪੇ॥ ਅਤਿ ਤ੍ਰਿਸਨਾ, ਕਬਹੂ ਨਹੀ ਧ੍ਰਾਪੇ॥੨॥ ਬਸਇ ਕਰੋਧੁ ਸਰੀਰਿ ਚੰਡਾਰਾ॥ ਅਗਿਆਨਿ ਨ ਸੂਝੈ, ਮਹਾ ਗੁਬਾਰਾ॥੩॥ ਭ੍ਰਮਤ ਬਿਆਪਤ ਜਰੇ ਕਿਵਾਰਾ॥ ਜਾਣੁ ਨ ਪਾਈਐ, ਪ੍ਰਭ ਦਰਬਾਰਾ॥੪॥ ਆਸਾ ਅੰਦੇਸਾ ਬੰਧਿ ਪਰਾਨਾ॥ ਮਹਲੁ ਨ ਪਾਵੈ, ਫਿਰਤ ਬਿਗਾਨਾ॥੫॥ ਸਗਲ ਬਿਆਧਿ ਕੈ ਵਸਿ ਕਰਿ ਦੀਨਾ॥ ਫਿਰਤ ਪਿਆਸ, ਜਿਉ ਜਲ ਬਿਨੁ ਮੀਨਾ॥੬॥ ਕਛੂ ਸਿਆਨਪ ਉਕਤਿ ਨ ਮੋਰੀ॥ ਏਕ ਆਸ ਠਾਕੁਰ ਪ੍ਰਭ ਤੋਰੀ॥੭॥ ਕਰਉ ਬੇਨਤੀ, ਸੰਤਨ ਪਾਸੇ॥ ਮੇਲਿ ਲੈਹੁ ਨਾਨਕ ਅਰਦਾਸੇ॥੮॥ ਭਇਓ ਕ੍ਰਿਪਾਲੁ, ਸਾਧਸੰਗੁ ਪਾਇਆ॥ ਨਾਨਕ, ਤ੍ਰਿਪਤੇ ਪੂਰਾ ਪਾਇਆ॥੧॥ ਰਹਾਉ ਦੂਜਾ॥੧॥

## ਉਚਾਰਨ ਸੇਧ

**ਬਿੰਦੀ ਸਹਿਤ :** ਮਨਹਿਂ, ਮਹਿਂ, ਨਹੀਂ, ਮਹਾਂ, ਜਿਉਂ, ਕਰਉਂ।

**ਪਦ ਅਰਥ:** ਉਰਝਿ ਰਹਿਓ=ਉਲਝਿਆ (ਫਸਿਆ) ਪਿਆ ਹੈ। ਬਿਖਿਆ=ਮਾਇਆ। ਮਨਹਿ=ਮਨ ਉਤੇ। ਬਿਆਪਤ=ਪੈਂਦਾ ਹੈ। ਅਗਮ=ਅਪਹੁੰਚ। ਅਗੋਚਰ=ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਕਤ=ਕਿਵੇ?। ਨਹੀ ਧ੍ਰਾਪੇ=ਨਹੀਂ ਰਜਦਾ। ਬਸਇ=ਵਸਦਾ ਹੈ। ਸਰੀਰਿ=ਸਰੀਰ ਵਿਚ। ਚੰਡਾਰਾ=ਚੰਡਾਲ। ਅਗਿਆਨਿ=ਅਗਿਆਨਤਾ ਕਰਕੇ। ਮਹਾ ਗੁਬਾਰਾ=ਘੁੱਪ ਹਨੇਰਾ। ਅੰਦੇਸਾ=ਫਿਕਰ। ਬੰਧਿ=ਬੰਧਨ ਵਿਚ। ਪਰਾਨਾ=ਪਿਆ ਰਹਿੰਦਾ ਹੈ। ਮਹਲੁ=ਸਰੂਪ। ਬਿਗਾਨਾ=ਓਪਰਾ। ਬਿਆਧਿ ਕੈ ਵਸਿ= ਮਾਨਸਿਕ ਰੋਗਾਂ ਦੇ ਵਸ ਵਿਚ। ਮੀਨਾ=ਮੱਛੀ। ਉਕਤਿ=ਦਲੀਲ। ਮੋਰੀ=ਮੇਰੀ। ਤੋਰੀ=ਤੇਰੀ। ਕਰਉ=ਮੈਂ ਕਰਦਾ ਹਾਂ।

**ਅਰਥ :** (ਮਨੁੱਖੀ ਮਨ) ਮਾਇਆ ਦੇ ਸੰਗ ਕਰਕੇ ਫਸਿਆ ਪਿਆ ਹੈ ਇਸ ਮਨ ਨੂੰ ਅਨੇਕਾਂ ਪ੍ਰਕਾਰ ਦੀਆਂ (ਲੋਭੀ) ਲਹਿਰਾਂ ਦਬਾਉਂਦੀਆਂ ਹਨ।੧।

ਹੇ ਮੇਰੇ ਮਨ ! (ਜੋ ਪ੍ਰਭੂ) ਅਪਹੁੰਚ ਤੇ ਇੰਦ੍ਰਿਆਂ ਦੇ ਵਸ ਨਹੀਂ ਹੈ (ਉਸ) ਸਰਬ ਵਿਆਪੀ ਪਰਮੇਸ਼ਰ ਨੂੰ ਕਿਵੇਂ ਪ੍ਰਾਪਤ ਕਰੀਏ ?।੧।ਰਹਾਉ।

(ਮਨੁੱਖ ਮਨ ਮਾਇਆ ਦੇ) ਮੋਹ ਦੀ ਮਸਤੀ ਵਿਚ ਫਸਿਆ ਪਿਆ ਹੈ, (ਇਸ ਨੂੰ ਮਾਇਆ ਦੇ ਪਦਾਰਥਾਂ ਦੀ) ਬਹੁਤ ਤ੍ਰਿਸ਼ਨਾ ਲਗੀ ਰਹਿੰਦੀ ਹੈ, ਕਿਸੇ ਵੇਲੇ ਭੀ ਰਜਦਾ ਨਹੀਂ ਹੈ।੨।

(ਮਨੁੱਖੀ) ਸਰੀਰ ਵਿਚ ਚੰਡਾਲ ਰੂਪ ਕ੍ਰੋਧ ਵਸਦਾ ਹੈ (ਜਿਸ ਕਰਕੇ ਇਹ) ਪ੍ਰਭੂ ਦੇ ਦਰਬਾਰ ਵਿਚ ਪਹੁੰਚ ਨਹੀਂ ਸਕਦਾ।੩।

ਭਟਕਣਾ, (ਅਤੇ ਮਾਇਆ ਦਾ) ਵਿਆਪਣਾ, (ਮਨ ਨੂੰ ਇਹ ਦੋ) ਤਖ਼ਤੇ ਜੜੇ ਹੋਏ ਹਨ। (ਇਸ ਕਰਕੇ ਇਹ) ਪਰਮਾਤਮਾ ਦੇ ਦਰਬਾਰ ਵਿਚ ਪਹੁੰਚ ਨਹੀਂ ਸਕਦਾ।੪।

(ਮਨੁੱਖ) ਆਸਾ ਤੇ ਅੰਦੇਸਾ ਦੇ ਬੰਧਨ ਵਿਚ ਪਿਆ ਰਹਿੰਦਾ ਹੈ।(ਪ੍ਰਭੂ ਦੇ) ਮਹਿਲ ਨੂੰ ਪ੍ਰਾਪਤ ਨਹੀਂ ਕਰਦਾ, (ਇਸ ਲਈ ਇਧਰ ਉਧਰ) ਓਪਰਿਆਂ ਵਾਂਗ ਫਿਰਦਾ ਰਹਿੰਦਾ ਹੈ।੫।

ਹੇ ਭਾਈ ! ਜਿਵੇਂ ਪਾਣੀ ਤੋਂ ਬਿਨਾ ਪਿਆਸੀ ਮੱਛੀ ਤੜਫਦੀ ਹੋਈ ਇਧਰ ਉਧਰ ਫਿਰਦੀ ਰਹਿੰਦੀ ਹੈ। (ਤਿਵੇਂ ਮਨੁੱਖ) ਸਾਰੇ ਮਾਨਸਿਕ ਰੋਗਾਂ ਦੇ ਬੰਧਨਾਂ ਵਿੱਚ ਪਿਆ (ਹੋਇਆ ਦੁਖੀ ਰਹਿੰਦਾ) ਹੈ।੬।

(ਹੇ ਪ੍ਰਭੂ !) ਮੇਰੀ ਕੋਈ ਸਿਆਣਪ (ਅਤੇ) ਉਕਤੀ-ਜੁਗਤੀ ਨਹੀਂ ਹੈ। ਹੇ ਮਾਲਕ ! (ਕੇਵਲ) ਤੇਰੀ ਇਕ ਆਸ ਹੈ।੭।

(ਮੈਂ) ਸੰਤ ਜਨਾ ਪਾਸ ਬੇਨਤੀ ਕਰਦਾ ਹਾਂ। (ਮੇਰੀ ਇਹ) ਅਰਦਾਸਿ ਹੈ (ਕਿ ਮੈਂ ਦਾਸ) ਨਾਨਕ ਨੂੰ (ਆਪਣੇ ਚਰਨਾ ਵਿਚ) ਮੇਲ ਲਵੋ।੮।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੇਰੇ ਉਤੇ ਪ੍ਰਭੂ ਨੇ) ਕਿਰਪਾ ਕੀਤੀ, ਸਾਧੂ ਸੰਗ ਪ੍ਰਾਪਤ ਹੋ ਗਿਆ। (ਹੇ ਭਾਈ ! ਸਾਧਸੰਗਤ ਦੀ ਬਰਕਤ ਨਾਲ) ਰਜ ਗਏ ਹਾਂ (ਅਤੇ) ਪੂਰਾ (ਪ੍ਰਭੂ) ਪਾ ਲਿਆ ਹੈ।੧।ਰਹਾਉ। ਦੂਜਾ।੧।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਦੋ ਰਹਾਉ ਹਨ ਇੱਕ ਵਿੱਚ ਪ੍ਰਸ਼ਨ ਹੈ "ਕਤ ਪਾਈਐ ਪੂਰਨ ਪਰਮੇਸਰ" ਅਤੇ ਦੂਜੇ ਰਹਾਉ ਵਿੱਚ ਉਤਰ ਹੈ "ਭਇਓ ਕ੍ਰਿਪਾਲੁ ਸਾਧਸੰਗੁ ਪਾਇਆ"। ਜਿਹੜਾ ਮਨ ਮਾਇਕੀ ਪਦਾਰਥਾਂ ਅਤੇ ਇੰਦ੍ਰਿਆਂ ਦੇ ਵਿਸ਼ਿਆਂ ਵਿਚ ਫਸਿਆ ਰਹਿੰਦਾ ਸੀ, ਉਸ ਦੇ ਅੰਦਰ ਆਸਾ ਅੰਦੇਸ਼ਾ ਬਣੀ ਰਹਿੰਦੀ ਸੀ, ਭਟਕਣਾ ਅਤੇ ਮਾਇਆ ਦੇ ਵਿਕਾਰਾਂ ਨਾਲ ਢਕਿਆ ਹੋਇਆ ਸੀ, ਉਹ ਪ੍ਰਭੂ ਦੇ ਦਰਬਾਰ ਵਿਚ ਨਹੀਂ ਸੀ ਪਹੁੰਚ ਸਕਦਾ ਕਿਉਂਕਿ ਕਾਮ, ਕ੍ਰੋਧ, ਲੋਭ ਦੀ ਪ੍ਰਵਿਰਤੀ, ਸਰੀਰਕ ਤੇ ਮਾਨਸਿਕ ਰੋਗ ਚੰਬੋੜਨ ਲਈ ਭਾਰੂ ਸੀ। ਇਸ ਤੋਂ ਬਚਣ ਦਾ ਸਾਧਨ ਗੁਰੂ ਚਰਨਾ ਵਿਚ ਅਰਦਾਸਿ ਹੈ। ਜਦੋਂ ਪ੍ਰਭੂ ਦੀ ਕਿਰਪਾ ਨਾਲ ਸਾਧੂ (ਗੁਰੂ) ਦਾ ਸੰਗ ਪ੍ਰਾਪਤ ਹੋ ਜਾਵੇ ਤਾਂ ਮਨੁੱਖੀ ਮਨ ਅਡੋਲ ਹੋ ਜਾਂਦਾ ਹੈ ਅਤੇ ਇਸ ਦੀਆਂ ਸਭ ਭੁਖਾਂ ਮੁੱਕ ਜਾਂਦੀਆਂ ਹਨ।

## ਰਾਗ ਸੂਹੀ ਮਹਲਾ ੫ ਘਰੁ ੩

**ੴ ਸਤਿਗੁਰ ਪ੍ਰਸਾਦਿ॥ ਮਿਥਨ ਮੋਹ ਅਗਨਿ ਸੋਕ ਸਾਗਰ॥ ਕਰਿ ਕਿਰਪਾ ਉਧਰੁ ਹਰਿ ਨਾਗਰ॥੧॥ ਚਰਣ ਕਮਲ ਸਰਣਾਇ ਨਰਾਇਣ॥ ਦੀਨਾਨਾਥ, ਭਗਤ ਪਰਾਇਣ॥੧॥ ਰਹਾਉ॥ ਅਨਾਥਾ ਨਾਥ, ਭਗਤ ਭੈ ਮੇਟਨ॥ ਸਾਧਸੰਗਿ, ਜਮਦੂਤ ਨ ਭੇਟਨ॥੨॥ ਜੀਵਨ ਰੂਪ ਅਨੂਪ ਦਇਆਲਾ॥ ਰਵਣ ਗੁਣਾ, ਕਟੀਐ ਜਮ ਜਾਲਾ॥੩॥ ਅੰਮ੍ਰਿਤ ਨਾਮੁ, ਰਸਨ ਨਿਤ ਜਾਪੈ॥ ਰੋਗ ਰੂਪ ਮਾਇਆ ਨ ਬਿਆਪੈ॥੪॥ ਜਪਿ ਗੋਬਿੰਦ, ਸੰਗੀ ਸਭਿ ਤਾਰੇ॥ ਪੋਹਤ ਨਾਹੀ, ਪੰਚ ਬਟਵਾਰੇ॥੫॥ ਮਨ, ਬਚ, ਕ੍ਰਮ, ਪ੍ਰਭੁ ਏਕੁ ਧਿਆਏ॥ ਸਰਬ ਫਲਾ, ਸੋਈ ਜਨੁ ਪਾਏ॥੬॥ ਧਾਰਿ ਅਨੁਗ੍ਰਹੁ, ਅਪਨਾ ਪ੍ਰਭਿ ਕੀਨਾ॥ ਕੇਵਲ ਨਾਮੁ ਭਗਤਿ**

**ਰਸੁ ਦੀਨਾ॥੭॥ ਆਦਿ ਮਧਿ ਅੰਤਿ ਪ੍ਰਭੁ ਸੋਈ॥ ਨਾਨਕ, ਤਿਸੁ ਬਿਨੁ ਅਵਰੁ ਨ ਕੋਈ॥੮॥੧॥੨॥**

**ਪਦ ਅਰਥ :** ਮਿਥਨ=ਮਿਥਿਆ, ਝੂਠਾ। ਅਗਨਿ=(ਤ੍ਰਿਸ਼ਨਾ ਦੀ) ਅੱਗ। ਸੋਕ=ਸ਼ੋਕ, ਚਿੰਤਾ। ਸਾਗਰ=(ਸੰਸਾਰ) ਸਮੁੰਦਰ। ਕਰਿ ਕਿਰਪਾ=ਕਿਰਪਾ ਕਰਕੇ। ਉਧਰੁ=(ਉ-ਧੱਰ) ਬਚਾ ਲਵੋ। ਹਰਿ ਨਾਗਰ=ਹੇ ਸੋਹਣੇ ਹਰੀ!। ਭਗਤ ਪਰਾਇਣ=ਭਗਤਾਂ ਦਾ ਆਸਰਾ। ਅਨਾਥਾ ਨਾਥ=ਹੇ ਨਿਖਸਮਿਆਂ ਦੇ ਮਾਲਕ !। ਭੈ ਮੇਟਨ=ਡਰ ਦੂਰ ਕਰਨ ਵਾਲਾ। ਸਾਧ ਸੰਗਿ=ਸਾਧ ਸੰਗਤ ਵਿਚ। ਨ ਭੇਟਨ=ਨਹੀਂ ਛੋਂਹਦੇ, ਨੇੜੇ ਨਹੀਂ ਢੁਕਦੇ। ਅਨੂਪ=ਜਿਸ ਦੀ ਉਪਮਾ ਨਹੀਂ ਹੋ ਸਕਦੀ, ਅਦੁੱਤੀ। ਰਵਣ ਗੁਣਾ=ਗੁਣਾਂ ਦੇ ਸਿਮਰਨ ਨਾਲ। ਰਸਨ=ਰਸਨਾ, ਜੀਭ। ਜਾਪੈ=ਜਪਦੀ ਹੈ। ਨ ਬਿਆਪੈ=ਨਹੀਂ ਵਿਆਪ ਸਕਦੀ, ਆਪਣਾ ਬਲ ਨਹੀਂ ਪਾ ਸਕਦੀ। ਪੋਹਤ ਨਾਹੀਂ=ਛੋਹ ਨਹੀਂ ਸਕਦੇ। ਪੰਚ ਬਟਵਾਰੇ=ਪੰਜ ਧਾੜਵੀ, ਲੁਟੇਰੇ ਕਾਮ ਕ੍ਰੋਧ ਆਦਿਕ। ਮਨ ਬਚ ਕ੍ਰਮ=ਮਨ, ਬਚਨ ਅਤੇ ਕਰਮ (ਕਰਕੇ)। ਸਰਬ ਫਲਾ=ਸਾਰੇ ਫਲ। ਧਾਰਿ=ਧਾਰ (ਕਰ) ਕੇ। ਅਨੁਗ੍ਰਹੁ=ਕਿਰਪਾ, ਮਿਹਰ। ਪ੍ਰਭਿ=ਪ੍ਰਭੂ ਨੇ। ਆਦਿ=(ਸ੍ਰਿਸ਼ਟੀ ਦੇ) ਆਰੰਭ ਵਿੱਚ। ਮਧਿ=ਦਰਮਿਆਨ ਵਿੱਚ। ਅੰਤਿ=ਆਖ਼ੀਰ ਵਿੱਚ, ਭਾਵ ਹਰ ਸਮੇਂ। ਸੋਈ=ਓਹ।

**ਅਰਥ :** ਹੇ ਸੋਹਣੇ ਹਰੀ ! (ਇਹ ਸੰਸਾਰ) ਝੂਠੇ ਮੋਹ, ਤ੍ਰਿਸ਼ਨਾ ਦੀ ਅੱਗ ਅਤੇ ਸ਼ੋਕ ਦਾ ਸਮੁੰਦਰ ਹੈ, (ਆਪ) ਕਿਰਪਾ ਕਰਕੇ (ਇਸ ਵਿਚੋਂ ਸਾਨੂੰ) ਬਚਾ ਲਵੋ।੧।

ਹੇ ਗਰੀਬਾਂ ਦੇ ਮਾਲਕ ! ਹੇ ਭਗਤਾਂ ਦੇ ਆਸਰੇ ! (ਅਸੀਂ ਤੇਰੇ) ਸੋਹਣੇ ਚਰਨਾ ਦੀ ਸ਼ਰਨ ਵਿਚ ਆਏ ਹਾਂ।੧।ਰਹਾਉ।

(ਹੇ ਭਾਈ ! ਉਹ ਪ੍ਰਭੂ) ਨਿਖਸਮਿਆਂ ਦਾ ਮਾਲਕ (ਅਤੇ) ਭਗਤਾਂ ਦਾ ਡਰ ਦੂਰ ਕਰਨ ਵਾਲਾ ਹੈ। ਸਾਧ ਸੰਗਤ ਵਿਚ (ਰਹਿਆਂ) ਜਮਦੂਤ ਨਹੀਂ ਛੋਂਹਦੇ (ਭਾਵ ਮੌਤ ਦਾ ਡਰ ਨੇੜੇ ਨਹੀਂ ਆਉਂਦਾ)।੨।

(ਜੋ) ਜੀਵਨ ਰੂਪ, ਅਦੁੱਤੀ ਦਇਆਲੂ ਹੈ, (ਉਸ ਦੇ) ਗੁਣ ਸਿਮਰਨ ਨਾਲ ਜਮਾਂ ਦਾ ਜਾਲ ਕਟਿਆ ਜਾਂਦਾ ਹੈ।੩।

(ਜੋ ਮਨੁੱਖ) ਰਸਨਾ ਨਾਲ ਹਰ ਰੋਜ਼ ਅੰਮ੍ਰਿਤ ਨਾਮ ਜਪਦਾ ਹੈ (ਉਸ ਨੂੰ ਨਾ) ਰੋਗ (ਸੋਗ ਲਗ ਸਕਦਾ ਹੈ), ਨਾ ਮਾਇਆ ਵਿਆਪ ਸਕਦੀ ਹੈ (ਅਤੇ ਨਾ ਸੁੰਦਰ) ਰੂਪ ਮੋਹ ਸਕਦਾ ਹੈ।੪।

(ਹੇ ਭਾਈ !) ਗੋਬਿੰਦ ਦਾ ਨਾਮ ਜਪ ਕੇ (ਉਸਨੇ) ਸਾਰੇ ਸਾਥੀ (ਸੰਸਾਰ ਤੋਂ) ਤਾਰ ਲਏ ਹਨ। (ਉਸਨੂੰ) ਪੰਜ ਲੁਟੇਰੇ ਕਾਮ, ਕ੍ਰੋਧ ਆਦਿਕ ਨਹੀਂ ਛੋਹ ਸਕਦੇ।੫।

(ਜਿਹੜਾ ਮਨੁੱਖ) ਮਨ, ਬਚਨ ਅਤੇ ਕਰਮ (ਕਰਕੇ ਭਾਵ ਖਿਆਲ, ਬੋਲ ਅਤੇ ਅਮਲਾਂ ਰਾਹੀਂ) ਇਕ (ਪਰਮੇਸ਼ਰ) ਨੂੰ ਧਿਆਉਂਦਾ ਹੈ, ਓਹੀ ਮਨੁੱਖ (ਜੀਵਨ ਦੇ ਸਾਰੇ) ਫਲ ਪ੍ਰਾਪਤ ਕਰਦਾ ਹੈ।੬।

ਪ੍ਰਭੂ ਨੇ (ਜਿਸ ਉਤੇ) ਕਿਰਪਾ ਕਰਕੇ ਆਪਣਾ ਬਣਾ ਲਿਆ, (ਉਸਨੂੰ) ਨਿਰੋਲ ਨਾਮ ਤੇ ਭਗਤੀ ਦਾ ਰੱਸ (ਬਖ਼ਸ਼) ਦਿੱਤਾ।੭।

(ਹੇ ਭਾਈ !) ਸ੍ਰਿਸ਼ਟੀ ਦੇ ਆਰੰਭ ਵਿਚਕਾਰ ਤੇ ਆਖ਼ੀਰ ਵਿਚ ਭਾਵ ਹਰ ਸਮੇਂ ਓਹੀ (ਇਕੋ ਇਕ) ਪ੍ਰਭੂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਪਰਮੇਸ਼ਰ ਤੋਂ) ਬਿਨਾ ਹੋਰ (ਦੂਜਾ) ਕੋਈ ਨਹੀਂ ਹੈ।੮।੧।੨।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਝੂਠਾ ਹੈ ਅਤੇ ਇਸ ਵਿੱਚ ਰਹਿਣ ਵਾਲਿਆਂ ਨਾਲ ਮੋਹ ਪਾਉਣਾ ਭੀ ਝੂਠਾ ਹੈ। ਸਾਰੰਗ ਰਾਗ ਵਿੱਚ ਪੰਚਮ ਗੁਰਦੇਵ ਜੀ ਦੇ ਅਤਿ ਸੁੰਦਰ ਵਾਕ ਹਨ:-

**ਸੁਪਨ ਰੀ ਸੰਸਾਰੁ॥ ਮਿਥਨੀ ਬਿਸਥਾਰੁ॥**

**ਸਖੀ ਕਾਇ ਮੋਹਿ ਮੋਹਿਲੀ, ਪ੍ਰਿਅ ਪ੍ਰੀਤਿ ਰਿਦੈ ਮੇਲ॥** [ਪੰਨਾ ੧੨੨੯

ਭਾਵ ਹੇ ਸਖੀ ! ਮਾਇਆ ਮੋਹ ਵਿੱਚ, ਝੂਠੇ ਪਦਾਰਥਾਂ ਵਿੱਚ ਕਿਉਂ ਮੋਹੀ ਗਈ ਹੈ ? ਪਿਆਰੇ ਪ੍ਰੀਤਮ ਦੀ ਪ੍ਰੀਤਿ ਨੂੰ ਹਿਰਦੇ ਵਿਚ ਇਕਠਾ ਕਰ। ਮੋਹ ਰੋਗ ਤੋਂ ਛੁਟਕਾਰਾ ਸਾਧ ਸੰਗ ਦੁਆਰਾ ਪਰਮੇਸ਼ਰ ਦੇ ਗੁਣ ਗਾਉਣ ਨਾਲ ਹੀ ਹੋਣਾ ਹੈ। ਸਿਧਾਂਤ ਇਹ ਹੈ ਕਿ ਜਦੋਂ ਤਕ ਜੀਵ ਮਨ, ਬਚਨ ਅਤੇ ਕਰਮ ਕਰਕੇ ਪ੍ਰਭੂ ਦੀ ਅਰਾਧਨਾ ਨਹੀਂ ਕਰਦਾ, ਓਦੋਂ ਤਕ ਪੰਜਾਂ ਦੇ ਪੰਜੇ ਚੋਂ ਛੁਟਕਾਰਾ ਨਹੀਂ ਪਾ ਸਕਦਾ। ਹਾਂ, ਪ੍ਰਭੂ ਜਿਸ ਉਤੇ ਆਪਣੀ ਕਿਰਪਾ ਕਰਕੇ ਭਗਤੀ ਦਾ ਦਾਨ ਬਖ਼ਸ਼ ਦੇਵੇ, ਉਸ ਦਾ ਸਮੁੱਚਾ ਮਨੁੱਖਾ-ਜੀਵਨ ਸੁਤੇ ਹੀ ਸਫਲ ਹੋ ਜਾਂਦਾ ਹੈ।

## ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰ ੯॥

**ੴ ਸਤਿਗੁਰ ਪ੍ਰਸਾਦਿ॥ ਜਿਨ ਡਿਠਿਆ ਮਨੁ ਰਹਸੀਐ, ਕਿਉ ਪਾਈਐ ਤਿਨ ਸੰਗੁ ਜੀਉ॥ ਸੰਤ ਸਜਨ ਮਨ ਮਿਤ੍ਰ ਸੇ, ਲਾਇਨਿ ਪ੍ਰਭੁ ਸਿਉ ਰੰਗੁ ਜੀਉ॥ ਤਿਨ ਸਿਉ ਪ੍ਰੀਤਿ ਨ ਤੁਟਈ, ਕਬਹੁ ਨ ਹੋਵੈ ਭੰਗੁ ਜੀਉ॥੧॥ ਪਾਰਬ੍ਰਹਮ ਪ੍ਰਭ ਕਰਿ ਦਇਆ, ਗੁਣ ਗਾਵਾ ਤੇਰੇ ਨਿਤ ਜੀਉ॥ ਆਇ ਮਿਲਹੁ ਸੰਤ ਸਜਣਾ, ਨਾਮੁ ਜਪਹ ਮਨ ਮਿਤ ਜੀਉ॥੧॥ਰਹਾਉ॥ ਦੇਖੈ ਸੁਣੇ ਨ ਜਾਣਈ, ਮਾਇਆ ਮੋਹਿਆ ਅੰਧੁ ਜੀਉ॥ ਕਾਚੀ ਦੇਹਾ ਵਿਣਸਣੀ, ਕੂੜੁ ਕਮਾਵੈ ਧੰਧੁ ਜੀਉ॥ ਨਾਮੁ ਧਿਆਵਹਿ ਸੇ ਜਿਣਿ ਚਲੇ, ਗੁਰ ਪੂਰੇ ਸਨਬੰਧੁ ਜੀਉ॥੨॥**

### ਉਚਾਰਨ ਸੇਧ

**ਬਿੰਦੀ ਸਹਿਤ :** ਕਿਉਂ, ਸਿਉਂ, ਭਾਵਾਂ, ਜਪਹਂ, ਧਿਆਵਹਿਂ।

**ਪਦ ਅਰਥ :** ਰਹਸੀਐ=ਖਿੜ ਪੈਂਦਾ ਹੈ, ਖੁਸ਼ ਹੁੰਦਾ ਹੈ। ਕਿਉ=ਕਿਵੇਂ ?। ਸੰਗੁ=ਸਾਥ। ਮਨ ਮਿਤ੍ਰ=ਮਨ ਦੇ ਬੇਲੀ। ਰੰਗੁ=ਪਿਆਰ। ਭੰਗੁ=ਵਿਘਨ। ਗਾਵਾ=ਮੈਂ ਗਾਵਾਂ। ਜਪਹ=ਅਸੀਂ ਜਪੀਏ। ਮਾਇਆ ਮੋਹਿਆ=ਮਾਇਆ ਵਿਚ ਫਸਿਆ ਹੋਇਆ। ਅੰਧੁ=ਅੰਨ੍ਹਾ। ਕਾਚੀ ਦੇਹਾ=ਕੱਚੀ (ਨਾਸ਼ਵੰਤ) ਦੇਹੀ। ਵਿਣਸਣੀ=ਨਾਸ਼ ਹੋ ਜਾਣੀ ਹੈ। ਧੰਧੁ=ਸੰਸਾਰ। ਧਿਆਵਹਿ=(ਜੋ) ਧਿਆਉਂਦੇ ਹਨ। ਜਿਣਿ ਚਲੇ=ਜਿਤ ਕੇ ਜਾਂਦੇ ਹਨ। ਸਨਬੰਧੁ=ਰਿਸ਼ਤਾ।

**ਅਰਥ :** (ਹੇ ਭਾਈ !) ਜਿਨ੍ਹਾਂ ਦਾ ਦਰਸ਼ਨ ਕੀਤਿਆਂ ਮਨ ਖਿੜ ਪੈਂਦਾ ਹੈ, ਉਨ੍ਹਾਂ (ਗੁਰਮੁਖਾਂ ਦਾ) ਸੰਗ ਕਿਵੇਂ ਪ੍ਰਾਪਤ ਹੋਵੇ ? ਓਹ ਸੰਤ ਸਜਣ (ਮੇਰੇ ਅਸਲੀ) ਮਨ ਦੇ ਮੇਲੀ (ਦੋਸਤ) ਹਨ, (ਜਿਹੜੇ) ਪਰਮਾਤਮਾ ਨਾਲ (ਮੇਰਾ) ਪਿਆਰ ਲਾਉਂਦੇ ਹਨ। (ਵਾਹਿਗੁਰੂ ਕਰੇ) ਉਨ੍ਹਾਂ ਨਾਲੋਂ (ਮੇਰੀ) ਪ੍ਰੀਤ ਨਾ ਤੁਟੇ (ਅਤੇ) ਕਦੇ ਵੀ (ਪ੍ਰੀਤ ਵਿੱਚ) ਵਿਘਨ ਨਾ ਪਵੇ।੧।

ਹੇ ਪਾਰਬ੍ਰਹਮ ਪਰਮੇਸ਼ਰ ! (ਮੇਰੇ ਉਤੇ) ਮਿਹਰ ਕਰ, (ਮੈਂ) ਹਰ ਰੋਜ਼ ਤੇਰੇ ਗੁਣ ਗਾਉਂਦਾ ਰਹਾਂ। ਹੇ ਸੰਤ ਸਜਣ ਜੀਓ ! ਹੇ (ਮੇਰੇ) ਮਨ ਦੇ ਮੇਲੀਓ ! (ਮੈਨੂੰ) ਆ ਮਿਲੋ (ਅਸੀਂ ਰਲ ਮਿਲ ਕੇ ਪ੍ਰਭੂ ਦਾ) ਨਾਮ ਜਪੀਏ।੧।ਰਹਾਉ।

(ਹੇ ਭਾਈ !) ਮਾਇਆ ਵਿੱਚ ਮੋਹਿਆ (ਫਸਿਆਂ ਹੋਇਆ ਜੀਵ ਐਸਾ) ਅੰਨ੍ਹਾ ਹੋਇਆ ਹੈ ਕਿ (ਇਹ ਲੋਕਾਂ ਨੂੰ ਮਰਦਿਆਂ) ਦੇਖਦਾ ਤੇ ਸੁਣਦਾ ਹੋਇਆ (ਵੀ) ਨਹੀਂ ਸਮਝਦਾ ਕਿ (ਮੇਰੀ) ਕੱਚੀ ਦੇਹੀ ਨਾਸ਼ ਹੋ ਜਾਣੀ ਹੈ (ਫਿਰ ਵੀ) ਕੂੜਾ ਧੰਧਾ ਕਰੀ ਜਾਂਦਾ ਹੈ। (ਹਾਂ, ਜਿਨ੍ਹਾਂ ਮਨੁੱਖਾਂ ਦਾ) ਪੂਰੇ

ਗੁਰੂ ਨਾਲ ਸਨਬੰਧ (ਰਿਸ਼ਤਾ ਜੁੜ ਗਿਆ ਹੈ ਓਹ) ਨਾਮ ਧਿਆਉਂਦੇ ਹਨ (ਅਤੇ ਆਪਣੀ ਜੀਵਨ ਬਾਜ਼ੀ ਇਥੋਂ) ਜਿੱਤ ਕੇ ਜਾਂਦੇ ਹਨ।੨।

**ਹੁਕਮੇ ਜੁਗ ਮਹਿ ਆਇਆ, ਚਲਣੁ ਹੁਕਮਿ ਸੰਜੋਗਿ ਜੀਉ॥ ਹੁਕਮੇ ਪਰਪੰਚੁ ਪਸਰਿਆ, ਹੁਕਮਿ ਕਰੇ ਰਸ ਭੋਗ ਜੀਉ॥ ਜਿਸ ਨੋ ਕਰਤਾ ਵਿਸਰੈ, ਤਿਸਹਿ ਵਿਛੋੜਾ ਸੋਗੁ ਜੀਉ॥੩॥ਆਪਨੜੇ ਪ੍ਰਭ ਭਾਣਿਆ, ਦਰਗਹ ਪੈਧਾ ਜਾਇ ਜੀਉ॥ ਐਥੈ ਸੁਖੁ, ਮੁਖੁ ਉਜਲਾ, ਇਕੋ ਨਾਮੁ ਧਿਆਇ ਜੀਉ ॥ ਆਦਰੁ ਦਿਤਾ ਪਾਰਬ੍ਰਹਮਿ, ਗੁਰ ਸੇਵਿਆ ਸਤ ਭਾਇ ਜੀਉ॥੪॥ ਥਾਨ ਥਨੰਤਰਿ ਰਵਿ ਰਹਿਆ, ਸਰਬ ਜੀਆ ਪ੍ਰਤਿਪਾਲ ਜੀਉ॥ ਸਚੁ ਖਜਾਨਾ ਸੰਚਿਆ, ਏਕ ਨਾਮੁ ਧਨ ਮਾਲ ਜੀਉ॥ ਮਨ ਤੇ ਕਬਹੁ ਨ ਵੀਸਰੈ, ਜਾ ਆਪੇ ਹੋਇ ਦਇਆਲ ਜੀਉ॥੫॥**

**ਪਦ ਅਰਥ:** ਹੁਕਮੇ=ਹੁਕਮ ਅਨੁਸਾਰ। ਜੁਗ=ਜੁਗਤ। ਚਲਣੁ=ਚਲਾਣਾ। ਸੰਜੋਗਿ=ਜੋੜ ਜੁੜਨ ਤੇ, ਹੁਕਮ ਦੇ ਪੂਰੇ ਹੋਣ ਤੇ। ਪਰਪੰਚੁ=ਪਸਾਰਾ। ਸੋਗੁ=ਸ਼ੋਕ। ਸਤ ਭਾਇ= ਸ਼ੁੱਧ ਭਾਵਨਾ ਨਾਲ। ਸੰਚਿਆ=ਇਕੱਠਾ ਕੀਤਾ।

**ਅਰਥ :** (ਹੇ ਭਾਈ ! ਜੀਵ ਪਰਮੇਸ਼ਰ ਦੇ) ਹੁਕਮ ਅਨੁਸਾਰ ਹੀ ਜਗਤ ਵਿੱਚ ਆਇਆ ਹੈ (ਅਤੇ) ਚਲਾਣਾ (ਵੀ ਹਰੀ ਦੇ) ਹੁਕਮ ਦੇ ਪੂਰੇ ਹੋਣ ਉਤੇ ਹੋਵੇਗਾ। (ਪ੍ਰਭੂ ਦੇ) ਹੁਕਮ ਅਨੁਸਾਰ ਹੀ (ਇਹ) ਪੰਜਾਂ ਤਤਾਂ ਦਾ ਵਿਸਥਾਰ (ਪਸਾਰਾ) ਹੋਣ ਤੇ (ਸੰਸਾਰ ਬਣਿਆ ਹੈ ਅਤੇ) ਹੁਕਮ ਅਨੁਸਾਰ ਹੀ (ਜੀਵ ਪਦਾਰਥਕ) ਰੱਸਾਂ ਦੇ ਭੋਗ ਭੋਗਦਾ ਹੈ। ਇਹਨਾਂ ਰੱਸਾਂ ਵਿੱਚ ਫਸ ਕੇ, ਜਿਸ (ਮਨੁੱਖ) ਨੂੰ ਕਰਤਾ ਪੁਰਖ ਵਿਸਰ ਜਾਂਦਾ ਹੈ, ਉਸ ਨੂੰ ਵਿਛੋੜੇ ਦਾ ਸ਼ੋਕ (ਚੰਬੜਿਆ ਰਹਿੰਦਾ ਹੈ)।੩।

(ਹੇ ਭਾਈ ! ਜਿਹੜਾ ਮਨੁੱਖ) ਆਪਣੇ ਪ੍ਰਭੂ ਨੂੰ ਚੰਗਾ ਲਗ ਜਾਂਦਾ ਹੈ (ਉਹ ਪ੍ਰਭੂ ਦੀ) ਦਰਗਾਹ ਵਿਚ ਇਜ਼ਤ ਨਾਲ ਜਾਂਦਾ ਹੈ, (ਉਸ ਨੂੰ) ਇਸ (ਲੋਕ ਵਿੱਚ) ਸੁਖ (ਮਿਲਦਾ ਹੈ ਅਤੇ ਪਰਲੋਕ ਵਿੱਚ ਵੀ ਉਸ ਦਾ) ਮੂੰਹ ਉਜਲਾ ਹੁੰਦਾ ਹੈ (ਕਿਉਂਕਿ ਉਹ) ਇਕ (ਪ੍ਰਭੂ ਦਾ) ਨਾਮ ਸਿਮਰਦਾ ਰਹਿੰਦਾ ਹੈ। (ਉਸ ਨੇ) ਸ਼ੁੱਧ ਭਾਵਨਾ ਨਾਲ ਗੁਰੂ ਨੂੰ ਸਿਮਰਿਆ (ਜਿਸ ਦੇ ਫਲਸਰੂਪ ਉਸ ਨੂੰ ਪਰਮੇਸ਼ਰ ਨੇ ਦਰਗਾਹ ਵਿੱਚ ਆਦਰ ਬਖ਼ਸ਼ਿਆ)।੪।

(ਹੇ ਭਾਈ !) ਸਾਰੇ ਜੀਆਂ ਦੀ ਪਾਲਨਾ ਕਰਨ ਵਾਲਾ (ਵਾਹਿਗੁਰੂ) ਬਾਹਰ ਤੇ ਅੰਦਰ ਹਰ ਥਾਂ ਤੇ ਵਿਆਪਕ ਹੋ ਰਿਹਾ ਹੈ। ਜਿਸ (ਮਨੁੱਖ ਉਤੇ ਪ੍ਰਭੂ) ਆਪ ਦਇਆ ਕਰਦਾ ਹੈ (ਉਸ ਦੇ) ਮਨ ਤੋਂ (ਨਾਮ) ਕਦੇ ਵੀ ਨਹੀਂ ਵਿਸਰਦਾ। (ਉਸ ਮਨੁੱਖ ਨੇ) ਸਦਾ ਥਿਰ ਰਹਿਣ ਵਾਲਾ (ਨਾਮ ਰੂਪੀ) ਖ਼ਜ਼ਾਨਾ ਇਕਠਾ ਕੀਤਾ ਹੈ (ਅਤੇ) ਇਕ ਨਾਮ ਨੂੰ ਹੀ (ਉਸ ਨੇ ਆਪਣਾ) ਧਨ-ਪਦਾਰਥ ਬਣਾਇਆ ਹੈ।੫।

**ਆਵਣੁ ਜਾਣਾ ਰਹਿ ਗਏ, ਮਨਿ ਵੁਠਾ ਨਿਰੰਕਾਰੁ ਜੀਉ॥ ਤਾ ਕਾ ਅੰਤੁ ਨ ਪਾਈਐ, ਊਚਾ ਅਗਮ ਅਪਾਰੁ ਜੀਉ॥ ਜਿਸੁ ਪ੍ਰਭੁ ਅਪਣਾ ਵਿਸਰੈ, ਸੋ ਮਰਿ ਜੰਮੈ ਲਖ ਵਾਰ ਜੀਉ॥੬॥ ਸਾਚੁ ਨੇਹੁ ਤਿਨ ਪ੍ਰੀਤਮਾ, ਜਿਨ ਮਨਿ ਵੁਠਾ ਆਪਿ ਜੀਉ॥ ਗੁਣ ਸਾਝੀ ਤਿਨ ਸੰਗਿ ਬਸੇ, ਆਠ ਪਹਰ ਪ੍ਰਭੁ ਜਾਪਿ ਜੀਉ॥ ਰੰਗਿ ਰਾਤੇ ਪਰਮੇਸਰੈ, ਬਿਨਸੇ ਸਗਲ ਸੰਤਾਪ**

**ਜੀਉ॥੭॥ ਤੂੰ ਕਰਤਾ ਤੂੰ ਕਰਣਹਾਰੁ, ਤੂਹੈ ਏਕੁ ਅਨੇਕ ਜੀਉ ॥ ਤੂੰ ਸਮਰਥੁ ਤੂ ਸਰਬਮੈ, ਤੂਹੈ ਬੁਧਿ ਬਿਬੇਕ ਜੀਉ॥ ਨਾਨਕ, ਨਾਮੁ ਸਦਾ ਜਪੀ, ਭਗਤ ਜਨਾ ਕੀ ਟੇਕ ਜੀਉ॥੮॥੧॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਾਂਝੀ, ਜਪੀਂ।

**ਪਦ ਅਰਥ :** ਆਵਣੁ ਜਾਣਾ=ਜੰਮਣ ਮਰਣਾ। ਰਹਿ ਗਏ=ਮੁਕ ਗਏ। ਮਨਿ ਵੁਠਾ=ਮਨ ਵਿੱਚ ਵਸ ਗਿਆ। ਅਗਮ=ਅਪਹੁੰਚ। ਅਪਾਰੁ=ਬੇਅੰਤ। ਨੇਹੁ=ਪਿਆਰ। ਗੁਣ ਸਾਝੀ=ਗੁਣਾਂ ਦੀ ਸਾਂਝ ਕਰਕੇ। ਬਿਨਸੇ=ਨਾਸ਼ ਹੋ ਗਏ। ਸਗਲ ਸੰਤਾਪ=ਸਾਰੇ ਦੁਖ ਕਲੇਸ਼। ਸਰਬਮੈ=ਸਭ ਵਿੱਚ ਵਿਆਪਕ। ਬੁਧਿ ਬਿਬੇਕ=ਚੰਗੇ ਮੰਦੇ ਨੂੰ ਪਰਖਣ ਵਾਲੀ ਨਿਰਮਲ ਬੁਧੀ। ਜਪੀ=ਜਪਦਾ ਰਹਾਂ।

**ਅਰਥ :** (ਹੇ ਭਾਈ ! ਉਸ ਮਨੁੱਖ ਦਾ) ਜੰਮਣ ਤੇ ਮਰਣ ਮੁਕ ਗਏ (ਜਿਸ ਦੇ) ਮਨ ਵਿੱਚ ਨਿਰੰਕਾਰ (ਆਪ) ਵਸ ਗਿਆ। ਉਸ (ਪਰਮੇਸ਼ਰ ਦਾ) ਅੰਤ ਨਹੀਂ ਪਾਇਆ ਜਾ ਸਕਦਾ (ਉਹ ਪ੍ਰਭੂ) ਉਚਾ, ਅਪਹੁੰਚ ਤੇ ਬੇਅੰਤ ਹੈ। (ਹੇ ਭਾਈ !) ਜਿਸ (ਮਨੁੱਖ) ਨੂੰ ਆਪਣਾ ਪ੍ਰਭੂ ਵਿਸਰ ਜਾਂਦਾ ਹੈ, ਉਹ ਲੱਖਾਂ ਵਾਰੀ ਮਰ ਕੇ ਜੰਮਦਾ ਰਹਿੰਦਾ ਹੈ ਭਾਵ (ਭਾਵ ਆਵਾਗਉਣ ਵਿੱਚ ਪਿਆ ਰਹਿੰਦਾ ਹੈ)।੬।

(ਹੇ ਭਾਈ !) ਉਹਨਾਂ ਪਿਆਰਿਆਂ ਦੇ ਮਨ ਵਿਚ (ਪ੍ਰਭੂ ਦਾ) ਸੱਚਾ ਪਿਆਰ ਹੈ, ਜਿਨ੍ਹਾਂ ਦੇ ਮਨ ਵਿੱਚ (ਪਰਮੇਸ਼ਰ) ਆਪ ਆ ਵਸਿਆ ਹੈ। ਜੋ ਅਠੇ ਪਹਿਰ ਪ੍ਰਭੂ ਦਾ (ਨਾਮ) ਜਪਣ ਕਰਕੇ ਗੁਣਾਂ ਦੀ ਸਾਂਝ ਕਰਨ ਵਾਲੇ (ਮਨੁੱਖ ਹਨ, ਉਹਨਾਂ ਦੇ) ਨਾਲ ਹੀ ਵਸ ਰਹੇ ਹੁੰਦੇ ਹਨ। (ਜਿਹੜੇ ਮਨੁੱਖ) ਪਰਮੇਸ਼ਰ ਦੇ ਰੰਗ ਵਿੱਚ ਰੱਤੇ ਜਾਂਦੇ ਹਨ, (ਉਹਨਾਂ ਦੇ) ਸਾਰੇ ਦੁਖ ਕਲੇਸ਼ ਨਾਸ਼ ਹੋ ਜਾਂਦੇ ਹਨ।੭।

(ਹੇ ਪ੍ਰਭੂ !) ਤੂੰ (ਸ੍ਰਿਸ਼ਟੀ ਪੈਦਾ) ਕਰਨ ਵਾਲਾ, ਤੂੰ (ਸਭ ਕੁਝ) ਕਰਨ ਦੇ ਸਮਰਥ ਹੈਂ, ਤੂੰ ਆਪ ਇਕ ਹੈਂ (ਫਿਰ ਇਕ ਤੋਂ) ਅਨੇਕ ਰੂਪ ਹੈਂ। ਤੂੰ ਸਰਬ ਸ਼ਕਤੀਮਾਨ ਹੈਂ, ਤੂੰ ਸਭ ਵਿੱਚ ਵਿਆਪਕ ਹੈਂ, ਤੂੰ (ਆਪ ਹੀ) ਚੰਗੇ ਮੰਦੇ ਵੀਚਾਰ ਦੀ ਪਰਖ ਕਰਨ ਵਾਲੀ ਬੁਧੀ ਦੇਣ ਵਾਲਾ ਹੈਂ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ- ਹੇ ਪ੍ਰਭੂ ! ਕਿਰਪਾ ਕਰ ਮੈਂ) ਸਦਾ (ਤੇਰਾ) ਨਾਮ ਜਪਦਾ ਰਹਾਂ (ਕਿਉਂਕਿ ਤੂੰ) ਭਗਤ ਜਨਾ ਦੀ ਓਟ ਹੈਂ।੮।੧।੩।

## ਸਾਰੰਸ਼ ਅਤੇ ਸਿਧਾਂਤ

ਕਈ ਮਨੁੱਖਾਂ ਨੂੰ ਵੇਖਿਆਂ ਮਨ ਵਿੱਚ ਗੁੱਸੇ ਦੇ ਭਾਂਬੜ ਬਲ ਉਠਦੇ ਹਨ, ਕਈਆਂ ਨੂੰ ਵੇਖਿਆਂ ਦਿਲ ਵਿਚ ਠੰਢ ਪੈਂਦੀ ਹੈ। ਕਈ ਪੁਸਤਕਾਂ ਨੂੰ ਪੜ੍ਹਿਆਂ ਮਨ ਵਿੱਚ ਕਾਮ-ਕ੍ਰੋਧ ਦੀ ਵਾਸ਼ਨਾ ਬਲਵਾਨ ਰੂਪ ਧਾਰ ਲੈਂਦੀ ਹੈ, ਕਈ ਪੁਸਤਕਾਂ ਪੜ੍ਹਿਆਂ ਮਨ ਵਿਚ ਸਤੁ ਸੰਤੋਖੁ ਤੇ ਗਿਆਨੁ ਦੀ ਬ੍ਰਿਧੀ ਹੁੰਦੀ ਹੈ। ਇਸੇ ਤਰ੍ਹਾਂ ਇਸ ਅਸ਼ਟਪਦੀ ਦੇ ਆਰੰਭ ਵਿੱਚ "ਜਿਨ ਡਿਠਿਆ ਮਨੁ ਰਹਸੀਐ, ਕਿਉ ਪਾਈਐ ਤਿਨ ਸੰਗੁ ਜੀਉ" ਦਾ ਪ੍ਰਭਾਵ ਆਪਣਾ ਵਿਸ਼ੇਸ਼ ਅਸਥਾਨ ਰਖਦਾ ਹੈ।

ਅਸੀਂ ਹਰ ਰੋਜ਼ ਅਰਦਾਸਿ ਵਿੱਚ ਇਹ ਮੰਗ ਮੰਗਦੇ ਹਾਂ "ਸੇਈ ਗੁਰਮੁਖ ਪਿਆਰੇ ਮੇਲ ਜਿਨ ਮਿਲਿਆ ਤੇਰਾ ਨਾਮ ਚਿਤ ਆਵੇ।" ਇਹ ਵੀ ਉਪਰਕੋਤ ਵੀਚਾਰ ਦਾ ਇਕ ਅੰਸ਼ ਹੈ। ਫਿਰ ਅਜੇਹੇ ਗੁਰਵਾਕ ਵੀ ਮੌਜੂਦ ਹਨ ਜਿਨ੍ਹਾਂ ਤੋਂ ਸਾਨੂੰ ਆਨੰਦ ਰੂਪ ਸਤਿਗੁਰੂ ਦੇ ਦਰਸ਼ਨ ਅਤੇ ਉਸ ਤੋਂ ਫਲ ਪ੍ਰਾਪਤੀ ਦੇ ਸੰਕੇਤ ਵੀ ਇਸ ਪ੍ਰਕਾਰ ਮਿਲਦੇ ਹਨ:-

**ਜਿਸੁ ਮਿਲਿਐ ਮਨਿ ਹੋਇ ਅਨੰਦੁ, ਸੋ ਸਤਿਗੁਰੁ ਕਹੀਐ॥**
**ਮਨ ਕੀ ਦੁਬਿਧਾ ਬਿਨਸਿ ਜਾਇ, ਹਰਿ ਪਰਮਪਦੁ ਲਹੀਐ॥** [ਪੰਨਾ ੧੬੮

ਮਨਮੁਖ ਬੋਲੇ ਤੇ ਅੰਨ੍ਹੇ ਹਨ (ਕਿਉਂਕਿ) ਉਨ੍ਹਾਂ ਦੇ (ਮਨ) ਅੰਦਰ ਤ੍ਰਿਸ਼ਨਾ ਰੂਪੀ ਅੱਗ ਦਾ ਵਾਸਾ

ਹੈ। ਇਸ ਲਈ ਓਹ ਹਰੀ ਤੋਂ ਵਿਛੁੜੇ ਰਹਿੰਦੇ ਹਨ। ਹਾਂ, ਜੇ ਦੈਵੀ ਗੁਣਾਂ ਵਾਲੀ ਸੰਗਤ ਮਿਲ ਜਾਏ (ਤਾਂ) ਬਿਬੇਕ-ਬੁਧੀ ਪ੍ਰਾਪਤ ਹੋ ਜਾਂਦੀ ਹੈ ਜਿਸ ਦੇ ਫਲਸਰੂਪ ਪਰਮੇਸ਼ਰ ਹਰ ਥਾਂ ਤੇ ਹੀ ਨਾਲ (ਭਾਵ ਆਪਣੇ ਅੰਗ-ਸੰਗ ਵਸਿਆ) ਦਿਸਣ ਲਗ ਪੈਂਦਾ ਹੈ। ਬਿਬੇਕ-ਬੁੱਧੀ ਦਾ ਦਾਤਾ ਸਰਬ ਵਿਆਪੀ ਪਰਮੇਸ਼ਰ ਸਮਰਥ ਤੇ ਬੇਅੰਤ ਹੈ। ਸੋ, ਉਸ ਦਾ ਨਾਮ ਜਪ ਕੇ ਉਸ ਦੀ ਟੇਕ ਲੈ ਕੇ ਹੀ ਜੀਵ ਦਾ ਇਸ ਜਗਤ ਤੋਂ ਉਧਾਰ, ਪਾਰ-ਉਤਾਰਾ ਹੋ ਸਕਦਾ ਹੈ।

## ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੧੦ ਕਾਫੀ*

**ੴ ਸਤਿਗੁਰ ਪ੍ਰਸਾਦਿ॥ ਜੇ ਭੁਲੀ ਜੇ ਚੁਕੀ ਸਾਈ, ਭੀ ਤਹਿੰਜੀ ਕਾਢੀਆ॥ ਜਿਨਾ ਨੇਹੁ ਦੂਜਾਣੇ ਲਗਾ, ਝੂਰਿ ਮਰਹੁ ਸੇ ਵਾਢੀਆ॥੧॥ ਹਉ ਨਾ ਛੋਡਉ ਕੰਤ ਪਾਸਾਰਾ॥ ਸਦਾ ਰੰਗੀਲਾ ਲਾਲੁ ਪਿਆਰਾ, ਏਹੁ ਮਹਿੰਜਾ ਆਸਰਾ॥੧॥ਰਹਾਉ॥ ਸਜਣੁ ਤੂਹੈ, ਸੈਣੁ ਤੂ, ਮੈ ਤੁਝ ਉਪਰਿ ਬਹੁ ਮਾਣੀਆ॥ ਜਾ ਤੂੰ ਅੰਦਰਿ ਤਾ ਸੁਖੇ, ਤੂੰ ਨਿਮਾਣੀ ਮਾਣੀਆ॥੨॥ ਜੇ ਤੂ ਤੁਠਾ ਕ੍ਰਿਪਾ ਨਿਧਾਨ, ਨਾ ਦੂਜਾ ਵੇਖਾਲਿ॥ ਏਹਾ ਪਾਈ ਮੂ ਦਾਤੜੀ, ਨਿਤ ਹਿਰਦੈ ਰਖਾ ਸਮਾਲਿ ॥੩॥ ਪਾਵ ਜੁਲਾਈ ਪੰਧ ਤਉ, ਨੈਣੀ ਦਰਸੁ ਦਿਖਾਲਿ॥ ਸ੍ਰਵਣੀ ਸੁਣੀ ਕਹਾਣੀਆ, ਜੇ ਗੁਰੁ ਥੀਵੈ ਕਿਰਪਾਲਿ॥੪॥**

### ਉਚਾਰਨ ਸੇਧ

**ਬਿੰਦੀ ਸਹਿਤ :** ਸਾਈਂ, ਕਾਂਢੀਆ, ਵਾਂਢੀਆ, ਹਉਂ, ਛੋਡਉਂ, ਹੈਂ, ਮੈਂ, ਜਾਂ, ਪਾਈਂ, ਰਖਾਂ, ਪਾਂਵ, ਜੁਲਾਈਂ, ਕਹਾਣੀਆਂ। **ਬਿੰਦੀ ਰਹਿਤ :** ਮਾਣੀਆ।

**ਪਦ ਅਰਥ :** ਚੁਕੀ=ਉਕ ਗਈ। ਸਾਈ ਹੇ ਮਾਲਕ !। ਭੀ=ਫਿਰ ਵੀ। ਤੁਹਿੰਜੀ=ਤੈਂਡੀ, ਤੇਰੀ। ਕਾਢੀਆ=ਅਖਵਾਉਂਦੀ ਹਾਂ। ਨੇਹੁ=ਪਿਆਰ। ਦੂਜਾਣੇ=ਹੋਰ ਕਿਸੇ ਨਾਲ। ਝੂਰਿ=ਝੂਰ ਕੇ, ਕੁੜ੍ਹ (ਕ੍ਰਿੜ) ਕੇ। ਮਰਹੁ=ਮਰ ਰਹੀਆਂ ਹਨ। ਵਾਢੀਆ=ਵਾਂਢੇ, ਪਤੀ ਤੋਂ ਦੂਰ ਵਸਣ ਵਾਲੀਆਂ, ਵਿਛੜੀਆਂ ਹੋਈਆਂ। ਹਉ=ਮੈਂ। ਨ ਛੋਡਉ=ਨਹੀਂ ਛੱਡਦੀ।, ਕੰਤ ਪਾਸਰਾ=ਕੰਤ (ਪਤੀ) ਦਾ ਪਾਸਾ। ਰੰਗੀਲਾ=ਅਨੰਦ ਸਰੂਪ। ਮਹਿੰਜਾ=ਮੇਰਾ। ਸੈਣੁ=ਸੰਬੰਧੀ, ਰਿਸ਼ਤੇਦਾਰ। ਬਹੁ ਮਾਣੀਆ=ਬਹੁਤ ਮਾਣ ਹੈ। ਜਾ=ਜਦੋਂ। ਤੁਠਾ=ਪ੍ਰਸੰਨ ਹੋਇਆ। ਪਾਈ=(ਮੇਰੀ ਝੋਲੀ ਵਿੱਚ) ਪਾ। ਸਮਾਲਿ=ਮੈਂ ਸੰਭਾਲੀ ਰਖਾਂ। ਪਾਵ=ਪੈਰ। ਜੁਲਾਈ=ਚਲਾਂ। ਟੁਰਾਂ। ਨੈਣੀ=ਅੱਖਾਂ ਨਾਲ। ਸ੍ਰਵਣੀ=ਕੰਨਾਂ ਨਾਲ। ਥੀਵੈ=ਹੋਵੇ।

**ਅਰਥ :** ਹੇ ਮੇਰੇ ਮਾਲਕ (ਪਤੀ) ਜੇ ਮੈਂ ਭੁਲ ਗਈ ਹਾਂ, ਉਕ ਗਈ ਹਾਂ, ਫਿਰ ਵੀ ਤੇਰੀ ਹੀ (ਦਾਸੀ) ਅਖਵਾਉਂਦੀ ਹਾਂ। ਜਿਨ੍ਹਾਂ ਦਾ ਪਿਆਰ ਹੋਰ ਕਿਸੇ ਨਾਲ ਲੱਗਾਂ ਹੈ, ਉਹ ਵਿਛੁੜੀਆਂ ਹੋਈਆਂ (ਛੁੱਟੜ ਇਸਤ੍ਰੀਆਂ) ਕੁੜ੍ਹ ਕੁੜ ਕੇ ਮਰ ਰਹੀਆਂ ਹਨ।੧।

ਮੈਂ (ਆਪਣੇ) ਖਸਮ ਦਾ ਪਾਸਾ (ਕਦੇ ਭੀ) ਨਹੀਂ ਛੱਡਦੀ (ਕਿਉਂਕਿ) ਪਿਆਰਾ ਲਾਲ (ਜੋ) ਸਦਾ ਰੰਗੀਲਾ (ਕੌਤਕੀ ਤੇ) ਅਨੰਦੀ ਰੂਪ ਹੈ, ਇਹ ਮੇਰਾ (ਜੀਵਨ) ਆਸਰਾ ਹੈ।੧।ਰਹਾਉ।

(ਹੇ ਪ੍ਰਭੂ !) ਤੂੰ ਮੇਰਾ ਸਜਣ ਹੈਂ, ਤੂੰ ਹੀ (ਮੇਰਾ) ਸਨਬੰਧੀ ਹੈਂ, ਮੈਨੂੰ ਤੇਰੇ ਉਤੇ ਬਹੁਤ ਮਾਣ ਹੈ। ਜਦੋਂ ਤੂੰ (ਮੇਰੇ ਹਿਰਦੇ)ਅੰਦਰ ਹੋਵੇ ਤਦੋਂ (ਮੈਂ) ਸੁਖੀ ਹੁੰਦੀ ਹਾਂ, ਮੇਰੀ ਨਿਮਾਣੀ ਦਾ ਤੂੰ ਹੀ ਮਾਣ ਹੈਂ।੨।

ਹੇ ਕਿਰਪਾ ਦੇ ਖ਼ਜ਼ਾਨੇ ! ਜੇ (ਤੂੰ ਮੇਰੇ ਉਤੇ) ਤੁਠ ਪਇਆ ਹੈਂ ਤਾਂ (ਹੁਣ ਮੈਨੂੰ ਆਪਣੇ ਤੋਂ

ਬਿਨਾ ਕੋਈ ਹੋਰ ਦੂਜਾ (ਆਸਰਾ) ਨਾ ਵਿਖਾ। (ਮੇਰੀ ਝੋਲੀ ਵਿੱਚ) ਇਹ ਦਾਤ ਪਾ (ਕਿ ਮੈਂ ਤੈਨੂੰ) ਨਿਤ (ਆਪਣੇ) ਹਿਰਦੇ ਵਿੱਚ ਸੰਭਾਲੀ ਰਖਾਂ।੩।

(ਹੇ ਪ੍ਰਭੂ ! ਮੈਂ) ਆਪਣੇ ਪੈਰਾਂ ਨੂੰ ਤੇਰੇ (ਮਿਲਾਪ ਵਾਲੇ) ਰਸਤੇ ਤੇ ਚਲਾਵਾਂ, ਅੱਖਾਂ ਨਾਲ (ਤੂੰ ਮੈਨੂੰ ਆਪਣਾ) ਦਰਸ਼ਨ ਵਿਖਾ। ਜੇ ਗੁਰੂ ਮਿਹਰਬਾਨ ਹੋ ਜਾਵੇ ਤਾਂ (ਮੈਂ ਆਪਣੇ) ਕੰਨਾਂ ਨਾਲ (ਤੇਰੀਆਂ ਪ੍ਰੇਮ) ਕਥਾਵਾਂ ਸੁਣਾਂ।੪।

**ਕਿਤੀ ਲਖ ਕਰੋੜਿ, ਪਿਰੀਏ ! ਰੋਮ ਨ ਪੁਜਨਿ ਤੇਰਿਆ॥ ਤੂ ਸਾਹੀ ਹੂ ਸਾਹੁ, ਹਉ ਕਹਿ ਨ ਸਕਾ ਗੁਣ ਤੇਰਿਆ॥੫॥ ਸਹੀਆ ਤਉ ਅਸੰਖ, ਮੰਞਹੁ ਹਭਿ ਵਧਾਣੀਆ॥ ਹਿਕ ਭੋਰੀ ਨਦਰਿ ਨਿਹਾਲਿ, ਦੇਹਿ ਦਰਸੁ ਰੰਗੁ ਮਾਣੀਆ॥੬॥ ਜੈ ਡਿਠੇ ਮਨੁ ਧੀਰੀਐ, ਕਿਲਵਿਖ ਵੰਞਨਿ ਦੂਰੇ॥ ਸੋ ਕਿਉ ਵਿਸਰੈ ਮਾਉ ਮੈ, ਜੋ ਰਹਿਆ ਭਰਪੂਰੇ॥੭॥ ਹੋਇ ਨਿਮਾਣੀ ਢਹਿ ਪਈ, ਮਿਲਿਆ ਸਹਜਿ ਸੁਭਾਇ॥ ਪੂਰਬਿ ਲਿਖਿਆ ਪਾਇਆ, ਨਾਨਕ ਸੰਤ ਸਹਾਇ॥੮॥੧॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਿਤੀਂ, ਸ਼ਾਹੀਂ, ਹੂੰ, ਸ਼ਾਹੁ, ਹਉਂ, ਸਕਾਂ, ਸਹੀਆਂ, ਮੰਞਹੁੰ, ਵਧਾਣੀਆਂ, ਮਾਣੀਆਂ, ਕਿਉਂ।

**ਪਦ ਅਰਥ :** ਕਿਤੀ=ਕਿਤਨੀਆਂ, ਕਈ। ਪਿਰੀਏ=ਹੇ ਪਿਆਰੇ!। ਰੋਮ ਨ ਪੁਜਨਿ=ਇਕ ਵਾਲ ਦੀ ਕੀਮਤ ਨੂੰ ਨਹੀਂ ਪੁਜ ਸਕਦੇ। ਸਾਹੀ ਹੂ ਸਾਹੁ=ਸ਼ਾਹਾਂ ਦਾ ਸ਼ਾਹ ਹੈਂ। ਕਹਿ ਨ ਸਕਾ=ਆਖ ਨਹੀਂ ਸਕਦੀ(ਅਸਮਰਥ ਹਾਂ)। ਸਹੀਆ=ਸਖੀਆਂ, ਸਹੇਲੀਆਂ। ਤਉ=ਤੇਰੀਆਂ। ਅਸੰਖੁ=ਅਨਗਿਣਤ। ਮੰਞਹੁ=ਮੇਰੇ ਨਾਲੋਂ। ਹਭਿ=ਸਾਰੀਆਂ। ਵਧਾਣੀਆ=ਵੱਧ ਤੋਂ ਵੱਧ, ਚੰਗੀਆਂ। ਭੋਰੀ=ਰਤਾ ਭਰ। ਨਦਰਿ ਨਿਹਾਲਿ=ਮਿਹਰ ਦੀ ਨਜ਼ਰ ਕਰ। ਰੰਗੁ=ਮਾਣੀਆ=ਅਨੰਦ ਮਾਣਾ। ਜੈ ਡਿਠੈ=ਜਿਸ ਨੂੰ ਵੇਖਣ ਨਾਲ। ਧੀਰੀਐ=ਧੀਰਜ ਹੁੰਦਾ ਹੈ। ਕਿਲਵਿਖ=ਪਾਪ। ਵੰਞਨਿ ਦੂਰੇ=ਦੂਰ ਹੋ ਜਾਂਦੇ ਹਨ। ਮਾਉ=ਹੇ ਮਾਂ!। ਭਰਪੂਰੇ=ਭਰਿਆ ਹੋਇਆ, ਪਰੀਪੂਰਨ। ਸਹਜਿ ਸੁਭਾਇ=ਸੁਤੇ ਸਿਧ ਹੀ, ਸਹਿਜ ਸੁਭਾਵਿਕ ਹੀ। ਪੂਰਬਿ ਲਿਖਿਆ=ਪਹਿਲਾਂ ਤੋਂ ਜੋ (ਹੁਕਮ) ਲਿਖਿਆ ਸੀ। ਸਹਾਇ=ਸਹਾਇਤਾ ਨਾਲ।

**ਅਰਥ :** ਹੇ ਪਿਆਰੇ ! ਕਈ ਲੱਖਾਂ, ਕਰੋੜਾਂ (ਪ੍ਰਤਾਪੀ ਮਨੁੱਖ) ਤੇਰੇ ਇਕ ਰੋਮ (ਵਾਲ) ਦੀ ਕੀਮਤ ਨਾਲ ਤੁਲਨਾ ਨਹੀਂ ਕਰ ਸਕਦੇ। ਤੂੰ ਸ਼ਾਹਾਂ ਦਾ ਸ਼ਹਿਨਸ਼ਾਹ ਹੈਂ, ਮੈਂ ਤੇਰੇ ਗੁਣ ਬਿਆਨ ਨਹੀਂ ਕਰ ਸਕਦੀ।੫।

(ਹੇ ਪ੍ਰਭੂ !) ਤੇਰੀਆਂ ਅਨਗਿਣਤ ਸਖੀਆਂ ਸਹੇਲੀਆਂ ਹਨ, ਮੇਰੇ ਨਾਲੋਂ ਓਹ ਸਾਰੀਆਂ ਹੀ ਚੰਗੀਆਂ (ਗੁਣਵਾਨ) ਹਨ। (ਮੇਰੀ ਜੋਦੜੀ ਹੈ ਕਿ) ਇਕ ਰਤਾ ਭਰ ਮਿਹਰ ਦੀ ਨਜ਼ਰ ਨਾਲ (ਮੇਰੇ ਵਲ ਵੀ) ਵੇਖ, (ਮੈਨੂੰ ਆਪਣਾ) ਦਰਸ਼ਨ ਬਖ਼ਸ਼ (ਤਾਂ ਜੋ ਮੈਂ ਭੀ ਤੇਰੇ ਦਰਸ਼ਨ ਦਾ) ਅਨੰਦ ਮਾਣ ਸਕਾਂ।੬।

ਹੇ ਮਾਂ ! ਜਿਸ ਨੂੰ ਵੇਖਣ ਨਾਲ ਮਨ ਧੀਰਜ ਪਕੜਦਾ ਹੈ (ਅਤੇ) ਪਾਪ ਦੂਰ ਹੋ ਜਾਂਦੇ ਹਨ, ਉਹ (ਪਿਆਰਾ ਪਤੀ) ਜੋ ਸਾਰੇ ਸੰਸਾਰ ਵਿੱਚ ਵਿਆਪਕ ਹੋ ਰਿਹਾ ਹੈ, ਮੈਨੂੰ ਕਿਉਂ ਭੁਲੇ।੭।

(ਜਗਿਆਸੂਓ ! ਜਦੋਂ ਮੈਂ ਪ੍ਰਭੂ ਦੇ ਦਰ ਤੇ) ਨਿਮਾਣੀ ਹੋ ਕੇ ਢਹਿ ਪਈ (ਤਾਂ ਉਹ ਪਿਆਰਾ ਮੈਨੂੰ) ਸੁਤੇ ਸਿਧ ਹੀ ਮਿਲ ਪਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਤ (ਗੁਰੂ) ਦੀ ਸਹਾਇਤਾ ਨਾਲ (ਮੈਨੂੰ) ਪਹਿਲਾਂ ਦਾ ਲਿਖਿਆ (ਫਲ) ਪ੍ਰਾਪਤ ਹੋ ਗਿਆ।੮।੧।੩।

# ਅਰਥ ਭੇਦ ਅਤੇ ਨਿਰਣੈ

**ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ॥**

ਵੱਖ ਵੱਖ ਅਰਥ :

1– ਮੈਨੂੰ ਏਹੋ ਦਾਤ ਆਪ ਤੋਂ ਪ੍ਰਾਪਤ ਹੋ ਹੋਵੇ ਜੋ ਮੈਂ ਆਪ ਨੂੰ ਨਿਤ ਹੀ ਹਿਰਦੇ ਵਿਚ ਸੰਭਾਲ ਰਖਾਂ। [ਗਿ. ਨਿਹਾਲ ਸਿੰਘ ਸੂਰੀ

2– ਮੈਂ ਇਹੋ ਦਾਤ ਪਾਈ (ਚਾਹੁੰਦੀ ਹਾਂ ਕਿ ਤੈਨੂੰ) ਸਦਾ ਹਿਰਦੇ ਵਿੱਚ ਯਾਦ ਰਖਾਂ। [ਪੰ. ਨਰੈਣ ਸਿੰਘ

3– ਮੈਨੂੰ ਏਹੋ ਦਾਤ ਪਾਈਂ ਜੋ ਨਿਤ ਪ੍ਰਤੀ ਹਿਰਦੇ ਵਿਚ ਆਪ ਜੀ ਨੂੰ ਸੰਮਾਲੀ ਰਖਾਂ। [ਸੰ. ਸ.

4– ਮੈਂ ਤਾਂ ਇਹ ਸੋਹਣੀ ਦਾਤਿ ਲਭੀ ਹੋਈ ਹੈ, ਇਸੇ ਨੂੰ ਮੈਂ ਸਦਾ ਆਪਣੇ ਹਿਰਦੇ ਵਿਚ ਸਾਂਭ ਸਾਂਭ ਰਖਦੀ ਹਾਂ। [ਦਰਪਣ

**ਨਿਰਣੈ :** ਇਸ ਪੰਕਤੀ ਤੋਂ ਪਹਿਲੀ ਅਤੇ ਬਾਅਦ ਦੀ ਪੰਕਤੀ ਦੇ ਦਰਸ਼ਨ ਕਰੀਏ "ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ" ਫਿਰ ਅਰਥ ਸਪਸ਼ਟ ਹੋ ਜਾਂਦੇ ਹਨ। ਗੁਰਦੇਵ ਪਿਤਾ ਜੀ ਨੇ ਆਪਣੇ ਮਨ ਦੀ ਭਾਵਨਾ ਬੇਨਤੀ ਰੂਪ ਵਿੱਚ ਪ੍ਰਗਟ ਕੀਤੀ ਹੈ। ਇਸ ਲਈ ਇਸ ਪੰਕਤੀ ਵਿੱਚ 'ਪਾਈ' ਪਦ ਭੂਤਕਾਲ ਦਾ ਸੂਚਕ ਨਹੀਂ ਜਿਵੇਂ ਕਿ ਉਪਰੋਕਤ ਨੰਬਰ 3 ਦੇ ਸਾਹਮਣੇ ਅਰਥਾਂ ਤੋਂ ਪ੍ਰਗਟ ਹੁੰਦਾ ਹੈ। 'ਪਾਈ' ਤੋਂ ਭਾਵ ਪਾਇ, ਅਰਥਾਤ-ਤੂੰ ਪਾ। ਸੋ, ਇਹ ਪ੍ਰਭੂ ਦੇ ਚਰਨਾਂ ਵਿੱਚ 'ਦਾਤੜੀ ਪਾਈ' ਲਈ ਬੇਨਤੀ ਕੀਤੀ ਜਾ ਰਹੀ ਹੈ। ਗੁਰਬਾਣੀ ਵਿੱਚ 'ਜਾਇ' ਤੋਂ 'ਜਾਈ', 'ਖਾਇ' ਤੋਂ 'ਖਾਈ' ਆਦਿ ਸ਼ਬਦਾਂ ਦੇ ਰੂਪ ਮਾਤ੍ਰਾਂ ਦੀ ਪੂਰਤੀ ਲਈ ਵਟੀਂਦੇ ਰਹਿੰਦੇ ਹਨ ਤੇ ਵਰਤੇ ਜਾਂਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਅਤਿ ਮਿਠਾ ਤੇ ਪਿਆਰਾ ਹੈ। ਸਿਦਕ ਤੇ ਸ਼ਰਧਾ ਨਾਲ ਇਕ ਚਿਤ ਹੋ ਕੇ "ਜੇ ਭੁਲੀ ਚੁਕੀ ਸਾਈ, ਭੀ ਤਹਿੰਜੀਂ ਕਾਢੀਆ" ਦਾ ਪਾਠ ਜਾਂ ਗਾਇਨ ਕਰੀਏ ਤਾਂ ਇਸ ਵਿੱਚ ਪ੍ਰਤੱਖ ਤੌਰ ਤੇ ਇਕ ਤਰਲਾ ਰੂਪ ਦਿਖਾਈ ਦਿੰਦਾ ਹੈ। ਜੇਕਰ "ਕਰਕ ਕਰੇਜੇ ਮਾਹਿ" ਨੂੰ ਆਪਣੇਂ ਗੁਰ-ਪਰਮੇਸ਼ਰ ਅਗੇ ਸਚੇ ਦਿਲੋਂ ਪ੍ਰਗਟਾਇਆ ਜਾਵੇ ਤਾਂ ਅੱਖਾਂ ਚੋਂ "ਮੈ ਨੀਰ ਵਹੇ ਵਹਿ ਚਲੇ ਜੀਉ" ਵਾਲੀ ਦਸ਼ਾ ਆਪ ਮੁਹਾਰੀ ਬਣ ਜਾਵੇਗੀ। "ਸਦਾ ਰੰਗੀਲਾ ਲਾਲੁ ਪਿਆਰਾ" ਪ੍ਰਤੱਖ ਰੂਪ ਵਿੱਚ ਪ੍ਰਗਟ ਹੋ ਜਾਵੇਗਾ। ਫਿਰ ਕੀਰਤਨ ਕਰਨ ਦਾ ਸੁਆਦ ਵੀ ਆਵੇਗਾ:-"ਇਕ ਭੋਰੀ ਨਦਰਿ ਨਿਹਾਲਿ ਦੇਹੁ ਦਰਸੁ ਰੰਗੁ ਮਾਣੀਆ" ਅਤੇ ਅੰਤਲੇ ਦੋ ਪਦਿਆਂ ਵਿੱਚ ਗੁਰੂ ਸਾਹਿਬ ਨੇ ਮਿਲਾਪ ਦੀ ਬਿਧੀ ਬਾਰੇ ਜਿਗਿਆਸੂ ਨੂੰ ਪੂਰਨ ਗਿਆਨ ਬਖ਼ਸ਼ਿਸ਼ ਕਰ ਦਿੱਤਾ ਹੈ:-

**ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ॥**
**ਪੂਰਬਿ ਲਿਖਿਆ ਪਾਇਆ, ਨਾਨਕ ਸੰਤ ਸਹਾਇ॥**

ਸਿਧਾਂਤ ਇਹ ਹੈ ਕਿ "ਨਿਤ ਹਿਰਦੈ ਰਖਾ ਸਮਾਲਿ" ਵਾਲੀ ਦਾਤੜੀ ਸਦਾ ਹੀ ਮੰਗਣੀ ਹੈ। ਇਸ ਦੀ ਪ੍ਰਾਪਤੀ ਨਾਲ ਹੀ ਵੱਡੇ ਗਹਿਰ ਗੰਭੀਰ ਸਾਹਿਬ ਜੀ ਦੇ ਦਰਸ਼ਨ ਹੋਣ ਲਗ ਪੈਣਗੇ ਅਤੇ ਜੀਵਾਤਮਾ ਅਡੋਲ ਅਵਸਥਾ ਵਿੱਚ ਟਿੱਕ ਜਾਵੇਗਾ।

**ਸੂਹੀ ਮਹਲਾ ੫॥ ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ॥ ਨਾਮ ਬਿਨਾ ਸਭਿ ਕੂੜ, ਗਾਲੀ ਹੋਛੀਆ॥੧॥ ਨਾਮੁ ਨਿਧਾਨੁ ਅਪਾਰੁ, ਭਗਤਾ ਮਨਿ ਵਸੈ॥ ਜਨਮ ਮਰਣ ਮੋਹੁ ਦੁਖੁ, ਸਾਧੂ ਸੰਗਿ ਨਸੈ॥੧॥ ਰਹਾਉ॥ ਮੋਹਿ ਬਾਦਿ ਅਹੰਕਾਰਿ, ਸਰਪਰ ਰੁੰਨਿਆ॥ ਸੁਖੁ ਨ ਪਾਇਨਿ੍**

**ਮੂਲਿ, ਨਾਮ ਵਿਛੁੰਨਿਆ॥੨॥ ਮੇਰੀ ਮੇਰੀ ਧਾਰ, ਬੰਧਨਿ ਬੰਧਿਆ॥ ਨਰਕਿ ਸੁਰਗਿ ਅਵਤਾਰ, ਮਾਇਆ ਧੰਧਿਆ॥੩॥ ਸੋਧਤ ਸੋਧਤ ਸੋਧਿ, ਤਤੁ ਬੀਚਾਰਿਆ॥ ਨਾਮ ਬਿਨਾ ਸੁਖੁ ਨਾਹਿ, ਸਰਪਰ ਹਾਰਿਆ॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਪੋਥੀਆਂ, ਗਾਲੀਂ, ਹੋਛੀਆਂ, ਭਗਤਾਂ, ਨਾਹੀਂ।

**ਬਿੰਦੀ ਰਹਿਤ :** ਰੁੰਨਿਆ, ਵਿਛੁੰਨਿਆ।

**ਪਦ ਅਰਥ :** ਪੁਕਾਰਨਿ=ਪੁਕਾਰਦੀਆਂ ਹਨ, ਦਸਦੀਆਂ ਹਨ। ਗਾਲੀ=ਗੱਲਾਂ। ਹੋਛੀਆ=ਥੋਥੀਆ, ਬੇਹੂਦਾ।੧। ਨਿਧਾਨੁ=ਖ਼ਜ਼ਾਨਾ। ਮਨਿ=ਮਨ ਵਿੱਚ। ਨਸੈ=ਭਜ ਜਾਂਦਾ ਹੈ, ਦੂਰ ਹੋ ਜਾਂਦਾ ਹੈ। ਮੋਹਿ=ਮੋਹ ਵਿੱਚ। ਬਾਦਿ=ਅਹੰਕਾਰ ਵਿੱਚ। ਸਰਪਰ=ਹਰ ਹਾਲਤ, ਜ਼ਰੂਰ। ਰੁੰਨਿਆ=ਰੋਂਦੇ ਹਨ। ਮੂਲਿ=ਮੂਲੋਂ ਹੀ, ਬਿਲਕੁਲ। ਵਿਛੁੰਨਿਆ=ਵਿਛੁੜੇ ਹੋਏ।੨। ਧਾਰਿ=ਟਿਕਾ ਕੇ। ਬੰਧਨਿ=(ਮੋਹ ਦੀ) ਪਕੜ ਵਿੱਚ। ਅਵਤਾਰ=ਜਨਮ ਲੈਂਦੇ ਹਨ। ਧੰਧਿਆ=ਧੰਧਿਆਂ ਵਿੱਚ। ਸੋਧਤ=ਵਿਚਾਰ ਕਰਦਿਆਂ। ਸੋਧਿ=ਵਿਚਾਰ ਕੇ। ਤਤੁ=ਅਸਲੀਅਤ। ਸਰਪਰ=ਹਾਲਤ। ਹਾਰਿਆ=ਹਾਰਦੇ ਹਨ।੪।

**ਅਰਥ :** (ਹੇ ਭਾਈ !) ਸਿਮ੍ਰਤੀਆਂ, ਵੇਦ, ਪੁਰਾਣ ਅਤੇ (ਧਾਰਮਿਕ) ਪੋਥੀਆਂ (ਇਹੋ ਹੀ) ਪੁਕਾਰਦੀਆਂ ਹਨ (ਕਿ ਪਰਮੇਸ਼ਰ ਦੇ) ਨਾਮ ਤੋਂ ਬਿਨਾ ਸਭ ਕੂੜੀਆਂ ਅਤੇ ਥੋਥੀਆਂ ਗੱਲਾਂ ਹਨ।੧।

(ਹੇ ਭਾਈ !) ਬੇਅੰਤ ਪ੍ਰਭੂ ਦਾ ਨਾਮ ਦਾ ਖ਼ਜ਼ਾਨਾ ਭਗਤਾਂ ਦੇ ਹਿਰਦੇ ਵਿਚ ਵਸਦਾ ਹੈ। ਜਨਮ ਮਰਣ ਦਾ ਮੋਹ ਅਤੇ ਦੁਖ (ਸਭ ਕੁਝ) ਸਾਧ (ਗੁਰੂ ਦੀ) ਸੰਗਤ ਕਰਨ ਨਾਲ ਦੂਰ ਹੋ ਜਾਂਦਾ ਹੈ।੧।ਰਹਾਉ।

(ਹੇ ਭਾਈ ! ਜੋ ਮਨੁੱਖ) ਮੋਹ ਵਿੱਚ, ਵਾਦ-ਵਿਵਾਦ ਅਤੇ ਹੰਕਾਰ ਵਿੱਚ ਹਨ, ਓਹ ਅਵਸ਼ ਹੀ ਰੋਂਦੇ ਹਨ। ਨਾਮ ਤੋਂ ਵਿਛੜੇ ਹੋਏ (ਜੀਵ) ਬਿਲਕੁਲ ਹੀ ਸੁਖ ਨਹੀਂ ਪਾ ਸਕਦੇ।੨।

(ਹੇ ਭਾਈ ! ਜਿਸ ਮਨੁੱਖ ਨੇ ਆਪਣੇ ਹਿਰਦੇ ਵਿੱਚ) ਮੇਰੀ ਮੇਰੀ ਟਿਕਾਈ ਹੋਈ ਹੈ, ਇਸ ਬੰਧਨ (ਦੀ ਪਕੜ) ਵਿੱਚ (ਉਹ ਅਤੇ) ਹੋਰ (ਸਭ ਕੋਈ) ਬੱਧਾ ਪਿਆ ਹੈਂ। ਮਾਇਆ ਦੇ ਧੰਧਿਆਂ ਕਰਕੇ (ਜੀਵ) ਨਰਕ ਸੁਰਗ ਦੇ ਗੇੜੇ ਵਿੱਚ ਪਏ ਰਹਿੰਦੇ ਹਨ (ਭਾਵ ਜੰਮਦੇ ਮਰਦੇ ਰਹਿੰਦੇ ਹਨ)।੩।

(ਹੇ ਭਾਈ ! ਅਸਾਂ) ਚੰਗੀ ਤਰ੍ਹਾਂ ਸੋਧ ਕੇ ਇਹ ਤੱਤ ਕਢਿਆ ਹੈ ਕਿ ਨਾਮ ਤੋਂ ਬਿਨਾ (ਕਿਸੇ ਨੂੰ ਵੀ) ਸੁਖ ਨਹੀਂ ਮਿਲਿਆ, (ਅਤੇ) ਅਵੱਸ਼ ਹੀ (ਉਨ੍ਹਾਂ ਨੇ ਆਪਣਾ ਮਨੁੱਖਾ ਜਨਮ) ਹਾਰਿਆ ਹੈ।੪।

**ਆਵਹਿ ਜਾਹਿ ਅਨੇਕ, ਮਰਿ ਮਰਿ ਜਨਮਤੇ॥ ਬਿਨੁ ਬੂਝੇ ਸਭੁ ਵਾਦਿ, ਜੋਨੀ ਭਰਮਤੇ ॥੫॥ ਜਿਨ ਕਉ ਭਏ ਦਇਆਲ, ਤਿਨ ਸਾਧੂ ਸੰਗੁ ਭਇਆ॥ ਅੰਮ੍ਰਿਤ ਹਰਿ ਕਾ ਨਾਮੁ, ਤਿਨੀ ਜਨੀ ਜਪਿ ਲਇਆ ॥੬॥ ਖੋਜਹਿ ਕੋਟਿ ਅਸੰਖ, ਬਹੁਤ ਅਨੰਤ ਕੇ॥ ਜਿਸੁ ਬੁਝਾਏ ਆਪਿ, ਨੇੜਾ ਤਿਸੁ ਹੇ॥੭॥ ਵਿਸਰੁ ਨਾਹੀ ਦਾਤਾਰ, ਆਪਣਾ ਨਾਮੁ ਦੇਹੁ॥ ਗੁਣ ਗਾਵਾ ਦਿਨੁ ਰਾਤਿ, ਨਾਨਕ ਚਾਉ ਏਹੁ॥੮॥੨੫॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਆਵਹਿਂ, ਜਾਹਿਂ, ਖੋਜਹਿਂ, ਗਾਵਾਂ।

**ਪਦ ਅਰਥ :** ਆਵਹਿ=(ਜਗਤ ਵਿੱਚ) ਆਉਂਦੇ ਹਨ। ਜਾਹਿ=(ਜਗਤ ਤੋਂ) ਜਾਂਦੇ ਹਨ।

ਮਰਿ ਮਰਿ=ਮਰ ਮਰ ਕੇ। ਵਾਦਿ=ਝਗੜੇ ਵਿੱਚ। ਭਰਮਤੇ=ਭਟਕਦੇ ਫਿਰਦੇ ਹਨ।੫। ਜਨੀ=ਜਨਾਂ ਨੇ।੬। ਖੋਜਹਿ=ਖੋਜਦੇ ਹਨ। ਕੋਟਿ=ਕ੍ਰੋੜਾਂ। ਅਸੰਖ=ਅਨਗਿਣਤ। ਅਨੰਤ=ਬੇਅੰਤ। ਕੇ=ਕੋਈ। ਗਾਵਾਂ=ਮੈਂ ਗਾਉਂਦਾ ਰਹਾਂ।

**ਅਰਥ :** (ਪਰਮੇਸ਼ਰ ਦੇ ਨਾਮ ਤੋਂ ਸਖਣੇ) ਅਨੇਕਾਂ (ਮਨੁੱਖ) ਮਰ ਮਰ ਕੇ ਜੰਮਦੇ ਰਹਿੰਦੇ ਹਨ (ਭਾਵ ਆਵਾਗਉਣ ਦੇ ਚੱਕਰ ਵਿੱਚ ਪਏ ਰਹਿੰਦੇ ਹਨ)। (ਆਤਮਿਕ ਜੀਵਨ ਦੀ) ਸੋਝੀ ਤੋਂ ਬਿਨਾ ਸਾਰੇ (ਜੀਵ ਦੁਨਿਆਵੀ) ਝਗੜੇ ਵਿੱਚ (ਪੈ ਕੇ ਅਨੇਕਾਂ) ਜੂਨੀਆਂ ਵਿੱਚ ਭਟਕਦੇ ਫਿਰਦੇ ਹਨ।੫।

(ਹੇ ਭਾਈ !) ਜਿਨ੍ਹਾਂ (ਮਨੁੱਖਾਂ) ਉਤੇ ਪ੍ਰਭੂ ਦਇਆਵਾਨ ਹੋਇਆ ਹੈ ਉਹਨਾਂ ਨੂੰ ਹੀ ਸਾਧ (ਗੁਰੂ) ਦਾ ਸੰਗ ਪ੍ਰਾਪਤ ਹੋਇਆ ਹੈ। ਹਰੀ ਦਾ (ਜੋ) ਅੰਮ੍ਰਿਤ ਨਾਮ ਹੈ, ਉਹਨਾਂ ਜਨਾਂ ਨੇ ਜਪ ਲਿਆ ਹੈ।੬।

(ਹੇ ਭਾਈ !) ਕ੍ਰੋੜਾਂ, ਅਨਗਿਣਤ, ਬੇਅੰਤ ਪ੍ਰਾਣੀ (ਪਰਮਾਤਮਾ ਨੂੰ) ਖੋਜਦੇ-ਫਿਰਦੇ ਹਨ। (ਪਰ) ਜਿਸ (ਮਨੁੱਖ) ਨੂੰ (ਪ੍ਰਭੂ) ਆਪ ਸੱਚੀ ਸੂਝ-ਬੂਝ ਬਖ਼ਸ਼ਦਾ ਹੈ, ਉਸ ਮਨੁੱਖ ਨੂੰ (ਹੀ ਪ੍ਰਭੂ ਦੀ) ਨੇੜਤਾ (ਪ੍ਰਾਪਤ ਹੋਂਦੀ) ਹੈ।੭।

ਹੇ ਦਾਤਾਰ ! (ਮੇਰੇ ਹਿਰਦੇ ਤੋਂ) ਨਾ ਵਿਸਰੋ, (ਦਾਤ ਵਜੋਂ) ਆਪਣਾ ਨਾਮ ਦੇਹੁ। ਨਾਨਕ (ਗੁਰੂ ਜੀ ਆਪਣੀ ਦਿਲੀ-ਤਾਂਘ ਰਾਹੀਂ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ !) ਮੈਨੂੰ ਇਹ ਚਾਉ ਹੈ ਕਿ ਮੈਂ ਦਿਨ ਰਾਤ ਤੇਰੇ ਗੁਣ ਗਾਉਂਦਾ ਰਹਾਂ (ਮੇਰਾ ਇਹ ਚਾਉ ਪੂਰਾ ਕਰੋ ਜੀ)।੮।੨।੫।੧੬।

## ਸਾਰੰਸ਼ ਅਤੇ ਸਿਧਾਂਤ

ਸਾਰੀਆਂ ਧਾਰਮਿਕ ਪੋਥੀਆਂ ਇਹੋ ਸਿਖਿਆ ਦਿੰਦੀਆਂ ਹਨ ਤੇ ਸਾਖ ਭਰਦੀਆਂ ਹਨ ਕਿ ਪ੍ਰਭੂ ਦੇ ਨਾਮ ਨਾਲ ਪਿਆਰ ਪਾਓ ਕਿਉਂਕਿ ਲੋਕ ਪਰਲੋਕ ਵਿੱਚ ਸਭ ਤੋਂ ਉਤਮ ਵਸਤੂ ਪਰਮੇਸ਼ਰ ਦਾ ਨਾਮ ਹੀ ਹੈ। ਇਹ ਨਾਮ, ਮੋਹ, ਬਾਅਦ ਤੇ ਅਹੰਕਾਰ ਨੂੰ ਛੱਡ ਕੇ ਸਾਧ ਸੰਗਤਿ ਦੀ ਸ਼ਰਨ ਲੈਣ ਨਾਲ ਹੀ ਪ੍ਰਾਪਤ ਹੁੰਦਾ ਹੈ। ਸੋਧ ਸੋਧ ਕੇ ਸਿਆਣਿਆਂ ਨੇ ਇਹ ਤੱਤ ਕਢਿਆ ਹੈ ਕਿ ਨਾਮ ਤੋਂ ਬਿਨਾ ਸੁਖ ਨਹੀਂ, ਮਨੁੱਖ ਨਾਮ ਵਲੋਂ ਅਵੇਸਲਾ ਹੋ ਕੇ ਆਪਣੀ ਜੀਵਨ ਬਾਜ਼ੀ ਹਾਰ ਕੇ ਟੁਰ ਜਾਂਦਾ ਹੈ। ਇਸ ਲਈ, ਦਿਨ ਰਾਤ ਚਾਉ ਨਾਲ ਨਾਮ ਜਪਣ ਦੀ ਮੰਗ ਕੀਤੀ ਹੈ। ਗੁਰੂ ਸਾਹਿਬ ਨੇ "ਨਾਮ ਬਿਨਾ ਸਭਿ ਕੜ, ਗਾਲੀ ਹੋਛੀਆ' ਦਾ ਉਲੇਖ ਇਕ ਹੋਰ ਥਾਂ ਤੇ ਇਸ ਤਰ੍ਹਾਂ ਕੀਤਾ ਹੈ:-

**ਨਾਨਕ, ਵਿਣੁ ਨਾਵੈ ਆਲੂਦਿਆ, ਜਿਤੀ ਹੋਰ ਖਿਆਲੁ॥** [ਪੰਨਾ ੧੦੯੭

## ਰਾਗੁ ਸੂਹੀ ਮਹਲਾ ੧ ਕੁਚਜੀ

**੧ੴ ਸਤਿਗੁਰ ਪ੍ਰਸਾਦਿ॥ ਮੰਞੁ ਕੁਚਜੀ ਅੰਮਾਵਣਿ ਡੋਸੜੇ, ਹਉ ਕਿਉ ਸਹੁ ਰਾਵਣਿ ਜਾਉ ਜੀਉ॥ ਇਕ ਦੂ ਇਕਿ ਚੜੰਦੀਆ, ਕਉਣੁ ਜਾਣੈ ਮੇਰਾ ਨਾਉ ਜੀਉ॥ ਜਿਨੀ ਸਖੀ ਸਹੁ ਰਾਵਿਆ, ਸੇ ਅੰਬੀ ਛਾਵੜੀਏਹਿ ਜੀਉ॥ ਸੇ ਗੁਣ ਮੰਞੁ ਨ ਆਵਨੀ, ਹਉ ਕੈ ਜੀ ਦੋਸ ਧਰੇਉ ਜੀਉ॥ ਕਿਆ ਗੁਣ ਤੇਰੇ ਵਿਥਰਾ, ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ॥ ਇਕਤੁ ਟੋਲਿ ਨ ਅੰਬੜਾ, ਹਉ ਸਦ ਕੁਰਬਾਣੈ ਤੇਰੈ ਜਾਉ ਜੀਉ॥ ਸੁਇਨਾ ਰੂਪਾ ਰੰਗੁਲਾ, ਮੋਤੀ ਤੈ ਮਾਣਿਕੁ ਜੀਉ॥ ਸੇ ਵਸਤੂ ਸਹਿ ਦਿਤੀਆ, ਮੈ ਤਿਨ ਸਿਉ ਲਾਇਆ ਚਿਤੁ ਜੀਉ॥ ਮੰਦਰ ਮਿਟੀ ਸੰਦੜੇ, ਪਥਰ ਕੀਤੇ ਰਾਸਿ ਜੀਉ॥ ਹਉ ਏਨੀ ਟੋਲੀ ਭੁਲੀਅਸੁ,**

**ਤਿਸੁ ਕੰਤ ਨ ਬੈਠੀ ਪਾਸਿ ਜੀਉ॥ ਅੰਬਰਿ ਕੂੰਜਾ ਕੁਰਲੀਆ, ਬਗ ਬਹਿਠੇ ਆਇ ਜੀਉ॥ ਸਾਧਨ ਚਲੀ ਸਾਹੁਰੈ, ਕਿਆ ਮੁਹੁ ਦੇਸੀ, ਅਗੈ ਜਾਇ ਜੀਉ॥ ਸੁਤੀ ਸੁਤੀ ਝਾਲੁ ਥੀਆ, ਭੁਲੀ ਵਾਟੜੀਆਸੁ ਜੀਉ॥ ਤੈ ਸਹ ਨਾਲਹੁ ਮੁਤੀਅਸੁ, ਦੁਖਾ ਕੂੰ ਧਰੀਆਸੁ ਜੀਉ॥ ਤੁਧੁ ਗੁਣ, ਮੈ ਸਭਿ ਅਵਗਣਾ, ਇਕ ਨਾਨਕ ਕੀ ਅਰਦਾਸਿ ਜੀਉ॥ ਸਭਿ ਰਾਤੀ ਸੋਹਾਗਣੀ, ਮੈ ਡੋਹਾਗਣਿ ਕਾਈ ਰਾਤਿ ਜੀਉ॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਕਿਉਂ, ਜਾਉਂ, ਚੜ੍ਹੰਦੀਆਂ, ਨਾਉਂ, ਸਖੀਂ, ਧਰੇਉਂ, ਵਿਥਰਾਂ, ਘਿਨਾਂ, ਅੰਬੜਾਂ, ਦਿਤੀਆਂ, ਸਿਉਂ, ਟੋਲੀਂ, ਕੂੰਜਾਂ, ਕੁਰਲੀਆਂ, ਮੁਹੁਂ, ਨਾਲਹੁਂ, ਦੁਖਾਂ, ਰਾਤੀਂ।

**ਬਿੰਦੀ ਰਹਿਤ :** ਅੰਬੀ, ਛਾਵੜੀਏਹਿ।

**ਫੁਟਕਲ :** ਸੰਪ੍ਰਦਾਈ ਪਾਠੀਆਂ ਦਾ ਵਿਚਾਰ ਹੈ ਕਿ 'ਬਹਿਠੇ' ਅਧਕ ਤੋਂ ਰਹਿਤ ਪਾਠ ਕਰਨ ਨਾਲ ਪਾਠ ਦੀ ਚਾਲ ਟੁੱਟਦੀ ਹੈ ਪਰ ਸਚਾਈ ਇਹ ਹੈ ਕਿ ਅੱਧਕ ਦਾ ਪ੍ਰਯੋਗ ਕਰਨ ਨਾਲ ਮਾਤ੍ਰਾ ਵਿੱਚ ਵਾਧਾ ਹੁੰਦਾ ਹੈ। ਇਸ ਲਈ 'ਬਹਿਠੇ' ਉਚਾਰਨ ਹੀ ਠੀਕ ਹੈ। ਸਾਰੀ ਗੱਲ ਅਭਿਆਸ ਦੀ ਹੈ।

**ਪਦ ਅਰਥ :** ਮੰਞ=ਮੈਂ। ਕੁਚਜੀ=ਕੋਝੇ ਚੱਜ ਵਾਲੀ। ਅੰਮਾਵਣੀ=ਜੋ ਸਮਾਅ ਨਾ ਸਕਣ, ਅਨਗਿਣਤ। ਡੋਸੜੇ=ਦੋਸ਼, ਐਬ। ਹਉ=ਮੈਂ। ਕਿਉਂ=ਕਿਵੇਂ?। ਸਹੁ=ਖਸਮ। ਰਾਵਣਿ=ਮਾਣਨ (ਪ੍ਰਸੰਨ ਕਰਨ) ਲਈ। ਜਾਉ=ਮੈਂ ਜਾਵਾਂ। ਇਕ ਦੂ ਇਕ=ਇਕ ਤੋਂ ਇਕ। ਚੜੰਦੀਆ=ਚੜ੍ਹ ਕੇ, ਵਧੀਆ। ਜਿਨ੍ਹੀ ਸਖੀ=ਜਿਨ੍ਹਾਂ ਸਖੀਆਂ (ਸਹੇਲੀਆਂ) ਨੇ। ਰਾਵਿਆ=ਮਾਣਿਆ। ਸੇ=ਓਹ। ਅੰਬੀ ਛਾਵੜੀਏਹਿ=ਅੰਬਾਂ ਦੀਆਂ ਛਾਵਾਂ ਹੇਠ, ਭਾਵ ਸੁਖੀ ਹਨ। ਨ ਆਵਨੀ=ਨਹੀਂ ਆਉਂਦੇ। ਕੈ=ਕਿਸ ਉਤੇ ?। ਵਿਥਰਾ=ਮੈਂ ਵਿਸਥਾਰ ਕਰਾਂ। ਘਿਨਾ=ਮੈਂ ਲਵਾਂ। ਇਕਤੁ ਟੋਲਿ=ਇਕ ਸੁੰਦਰ ਪਦਾਰਥ ਦੇ ਰਾਹੀਂ। ਨ ਅੰਬੜਾ=ਮੈਂ ਨਹੀਂ ਪਹੁੰਚ ਸਕਦੀ। ਰੁਪਾ=ਚਾਂਦੀ। ਰੰਗੁਲਾ=ਸੋਹਣਾ। ਤੈ=ਅਤੇ। ਮਾਣਿਕ=ਲਾਲ। ਸਹਿ=ਸ਼ਹੁ ਨੇ। ਸੰਦੜੇ=ਦੇ। ਏਨੀ ਟੋਲੀ=ਇਹਨਾਂ ਸੁੰਦਰ ਪਦਾਰਥਾਂ ਵਿੱਚ। ਭੁਲੀਅਸੁ=ਮੈਂ ਭੁਲ ਗਈ ਹਾਂ। ਅੰਬਰਿ=ਅਕਾਸ਼ ਵਿੱਚ। ਕੂੰਜਾ=ਭਾਵ ਕਾਲੇ ਕੇਸ। ਕੁਰਲੀਆ=ਕੁਰਲ ਕੁਰਲ ਕਰ ਰਹੀਆਂ ਹਨ, ਸਿਰ ਭਾਂ ਭਾਂ ਕਰਨ ਲਗ ਪਿਆ ਹੈ। ਬਗ=ਬਗੇ, ਚਿੱਟੇ। ਬਹਿਠੇ ਆਇ=ਆ ਕੇ ਬੈਠ ਗਏ ਹਨ। ਸਾਧਨ=ਜੀਵ ਇਸਤਰੀ। ਸਾਹੁਰੈ=ਪਰਲੋਕ ਵਿੱਚ। ਝਾਲੁ ਥੀਆ=ਝਲਾਂਘਾ ਹੋ ਗਿਆ ਭਾਵ ਬੁਢੇਪਾ ਆ ਗਿਆ। ਵਾਟੜੀਆਸੁ=(ਜੀਵਨ ਦਾ) ਰਸਤਾ। ਮੁਤੀਅਸੁ=ਵਿਛੁੜ ਗਈ ਹਾਂ। ਧਰੀਆਸੁ=ਧਰਿਆ, ਇਕਠਾ ਕੀਤਾ ਹੈ।

**ਅਰਥ :** (ਹੇ ਸਖੀ !) ਮੈਂ ਕੋਝੇ ਚੱਜ ਵਾਲੀ ਹਾਂ, (ਮੇਰੇ ਅੰਦਰ) ਅਨਗਿਣਤ ਦੋਸ਼ ਹਨ (ਅਜੇਹੀ ਹਾਲਤ ਵਿੱਚ) ਮੈਂ (ਆਪਣੇ) ਪਤੀ ਨੂੰ ਮਾਣਨ (ਪ੍ਰਸੰਨ ਕਰਨ) ਲਈ ਕਿਵੇਂ ਜਾਵਾਂ ? (ਉਹ ਪਵਿਤਰ ਤੇ ਮੈਂ ਅਪਵਿਤਰ ਹਾਂ)। ਇਕ ਮੈਂ ਉਸਦੀ ਸੇਵਕ ਨਹੀਂ, (ਉਸ ਖਸਮ ਦੇ ਦਰ ਉਤੇ ਤਾਂ) ਇਕ ਤੋਂ ਇਕ ਵਧ ਚੜ੍ਹ ਕੇ (ਗੁਣਵੰਤੀਆਂ ਬੈਠੀਆਂ ਹਨ), ਮੇਰਾ ਨਾਉ (ਉਥੇ) ਕੌਣ ਜਾਣਦਾ ਹੈ ? (ਭਾਵ ਮੈਂ ਕਿਸੇ ਗਿਣਤੀ ਵਿੱਚ ਨਹੀਂ ਹਾਂ)।੧।

ਜਿਨ੍ਹਾਂ ਸਖੀਆਂ ਨੇ (ਪ੍ਰਭੂ) ਪਤੀ ਨੂੰ ਮਾਣਿਆ ਓਹ ਅੰਬਾਂ ਦੀਆਂ (ਠੰਢੀਆਂ) ਛਾਵਾਂ ਹੇਠ (ਬੈਠੀਆਂ ਹੋਈਆਂ ਹਨ, ਭਾਵ ਨਿਸਚਿੰਤ ਬੈਠੀਆਂ ਹਨ)। (ਪਰ) ਓਹ ਗੁਣ ਮੇਰੇ ਅੰਦਰ ਨਹੀਂ ਆਉਂਦੇ, ਮੈਂ (ਗੁਣ ਹੀਣ ਹਾਂ), ਇਸ ਅਲਪਗਤਾ ਦਾ ਮੈਂ ਕਿਸ ਜ਼ੀਵ ਉਤੇ ਦੋਸ਼ ਧਰਾਂ (ਦਿਆਂ, ਜਦੋਂ ਕਿ ਮੈਂ ਆਪ ਹੀ ਅਵਗਣਿਆਰੀ ਹਾਂ)।

(ਹੇ ਪਤੀ ਪਰਮੇਸ਼ਰ !) ਮੈਂ ਤੇਰੇ ਕਿਹੜੇ ਕਿਹੜੇ ਗੁਣ ਵਿਸਥਾਰ ਸਹਿਤ ਦਸਾਂ ? ਤੇ ਮੈਂ ਤੇਰਾ ਕਿਹੜਾ ਕਿਹੜਾ ਨਾਮ ਲਵਾਂ (ਕਿਉਂਕਿ ਤੇਰੇ ਅਨੇਕਾਂ ਗੁਣ ਤੇ ਅਨੰਤਾਂ ਨਾਮ ਹਨ ਜੋ ਮੈਥੋਂ ਗਿਣੇ ਨਹੀਂ ਜਾ ਸਕਦੇ) ਮੈਂ ਤੇਰੇ ਕਿਸੇ ਇੱਕ ਗੁਣ ਤੱਕ ਨਹੀਂ ਪਹੁੰਚ ਸਕਦੀ (ਇਸ ਲਈ) ਮੈਂ ਸਦਾ ਤੇਰੇ ਤੋਂ ਸਦਕੇ ਜਾਂਦੀ ਹਾਂ।

(ਹੇ ਸਖੀਏ !) ਸੋਨਾ, ਚਾਂਦੀ, ਮੋਤੀ ਮਾਣਕ ਅਤੇ (ਸੋਹਣੇ ਕੀਮਤੀ ਪਦਾਰਥ ਆਦਿ) ਇਹੋ ਜਿਹੀਆਂ ਕੀਮਤੀ ਵਸਤਾਂ (ਮੈਨੂੰ) ਪਤੀ (ਪਰਮੇਸ਼ਰ) ਨੇਂ ਦਿੱਤੀਆਂ ਹਨ, (ਪਰ) ਮੈਂ ਇਹਨਾਂ ਨਾਲ (ਆਪਣਾ) ਚਿਤ ਲਾ ਬੈਠੀ (ਭਾਵ ਪਿਆਰ ਕਰ ਰਹੀ ਹਾਂ)। ਮਿੱਟੀ ਦੇ ਬਣੇ ਹੋਏ ਘਰ, ਜੋ (ਕੀਮਤੀ) ਪੱਥਰਾਂ ਨਾਲ ਸਜਾਏ ਹੋਏ ਹਨ, ਮੈਂ ਇਹਨਾਂ ਪਦਾਰਥਾਂ ਵਿੱਚ (ਫਸ ਕੇ ਸਾਹਿਬ ਨੂੰ) ਭੁਲ ਗਈ ਹਾਂ (ਵੇਖੋ ਮੇਰੀ ਮੂਰਖਤਾ, ਜਿਸ ਨੇ ਇਹ ਵਸਤਾਂ ਦਿਤੀਆਂ) ਮੈਂ ਉਸ ਪਤੀ ਪਾਸ ਬੈਠੀ ਹੀ ਨਹੀਂ, ਇਨ੍ਹਾਂ ਦੇ ਹੰਕਾਰ ਵਿੱਚ ਭੁਲ ਕੇ (ਪਤੀ ਨੂੰ ਪਿਠ ਦੇ ਦਿੱਤੀ ਹੈ)।

(ਸਿਰ ਰੂਪੀ) ਆਕਾਸ਼ ਵਿਚੋਂ (ਕਾਲੇ ਕੇਸਾਂ ਰੂਪੀ) ਕੂੰਜਾਂ ਚਲੀਆਂ ਗਈਆਂ (ਭਾਵ ਕਾਲੇ ਕੇਸ ਚਲੇ ਗਏ), ਬਗੇ (ਚਿੱਟੇ ਕੇਸ) ਆ ਗਏ। (ਜੀਵ) ਇਸਤਰੀ ਸਹੁਰੇ ਘਰ (ਪਰਲੋਕ ਵਿੱਚ, ਪਤੀ ਪਾਸ) ਚਲੀ (ਜਾਵੇਗੀ, ਇਸ ਪਾਸ ਕੋਈ ਪੁੰਨ ਕਰਮ ਨਹੀਂ ਹੈ, ਇਹ) ਅਗੇ ਜਾ ਕੇ ਕੀ ਮੂੰਹ ਵਿਖਾਵੇਗੀ ? (ਭਾਵ ਸ਼ਰਮਿੰਦੀ ਹੋਵੇਗੀ)।

(ਮੋਹ ਤੇ ਅਗਿਆਨ ਦੀ ਨੀਂਦ ਵਿੱਚ) ਸੁੱਤੀ ਸੁੱਤੀ ਦੀ (ਉਮਰ ਰੂਪੀ ਰਾਤ ਬੀਤ ਗਈ) ਦਿਨ ਚੜ੍ਹ ਪਿਆ ਹੈ (ਮਾਇਆ ਦੇ ਰੰਗ ਵਿੱਚ ਅਸਲੀ ਜੀਵਨ ਦਾ) ਰਸਤਾ ਭੁਲ ਗਈ, ਉਸ ਪਤੀ-ਪਰਮਾਤਮਾ ਨਾਲੋਂ ਵਿਛੁੜ ਗਈ (ਅਤੇ) ਦੁੱਖਾਂ ਨੂੰ ਇਕੱਠਾ ਕਰਦੀ ਰਹੀ।

ਹੇ ਪ੍ਰਭੂ ! ਤੇਰੇ ਵਿੱਚ (ਸਾਰੇ) ਗੁਣ ਹਨ ਮੇਰੇ ਵਿੱਚ ਸਾਰੇ (ਅਉਗਣ ਹੀ) ਅਉਗਣ ਹਨ। (ਪਰ) ਨਾਨਕ ਦੀ (ਤੇਰੇ ਪਾਸ) ਇਕ ਅਰਦਾਸਿ (ਬੇਨਤੀ) ਹੈ। (ਮੇਰੇ ਤੇ ਵੀ ਮਿਹਰ ਕਰ) ਸੁਹਾਗ-ਭਾਗ ਵਾਲੀਆਂ ਸਾਰੀਆਂ ਇਸਤ੍ਰੀਆਂ (ਤੇਰੇ ਨਾਮ ਵਿੱਚ) ਰੰਗੀਆਂ ਹੋਈਆਂ ਹਨ, ਮੈਂ ਦੁਹਾਗਣ (ਅਭਾਗਣ) ਨੂੰ ਭੀ (ਆਪਣੇ ਨਾਲ ਮਿਲਾਪ ਵਾਲੀ) ਕੋਈ ਇਕ ਰਾਤ ਬਖਸ਼ ਦੇ।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਗੁਰੂ ਬਾਬਾ ਜੀ ਨੇ ਲਹਿੰਦੀ (ਮੁਲਤਾਨੀ) ਬੋਲੀ ਦੀ ਮਿੱਠੀ ਸ਼ਬਦਾਵਲੀ ਵਰਤੀ ਹੈ। ਜਿਵੇਂ ਮੰਞ, ਡੋਸੜ, ਘਿਨਾ, ਆਦਿ। ਜੋ ਜੀਵ-ਇਸਤਰੀ ਪਤੀ-ਪਰਮੇਸ਼ਰ ਦੀਆਂ ਦਿੱਤੀਆਂ ਦਾਤਾਂ ਪਾ ਕੇ ਪਤੀ ਪਰਮੇਸ਼ਰ ਨੂੰ ਭੁਲਾ ਦਿੰਦੀ ਹੈ, ਉਹ "ਕੁਚੱਜੀ" ਹੈ। ਇਸ ਸ਼ਬਦ ਵਿੱਚ ਕੇਵਲ "੧" ਅੰਕ ਸਾਰੇ ਸ਼ਬਦ-ਭਾਵ ਦੀ ਇਕ ਬੱਝਵੀ ਲੜੀ ਦਾ ਸੂਚਕ ਹੈ। ਅੰਤਲੀਆਂ ਪੰਕਤੀਆਂ ਰਾਹੀਂ ਵਿਛੁੜੀ ਹੋਏ ਜੀਵ ਨੇ ਇਸਤਰੀ ਦੇ ਰੂਪ ਵਿੱਚ ਜੋ ਅਰਦਾਸਿ ਕੀਤੀ ਹੈ ਉਹ ਬਹੁਤ ਹੀ ਪਿਆਰ ਵਾਲੀ ਹੈ। ਇਹ ਸ਼ਬਦ ਕੁਚੱਜੀ ਲੱਛਣਾਂ ਨਾਲ ਭਰਪੂਰ ਹੈ।

ਇਕ ਵਾਰੀ ਦਫ਼ਤਰ ਵਿੱਚ ਸ. ਬਾਬੂ ਸਿੰਘ ਜੀ ਸੁਪਰਡੰਟ ਪੁਲੀਸ ਪਟਿਆਲਾ, ਜੋ ਕੁਝ ਸਮੇਂ ਲਈ ਦਫ਼ਤਰ ਵਿੱਚ ਏ.ਆਈ.ਜੀ. ਨਿਯੁਕਤ ਹੋਏ ਸਨ, ਇੱਕ ਦਿਨ ਬਾਣੀ ਦੇ ਵੈਰਾਗ ਵਿੱਚ ਤੜੱਫ ਉਠੇ। ਆਪ ਨੇ ਇਸ ਸ਼ਬਦ ਦੇ ਅਰਥ ਸਮਝਣ ਲਈ ਦਾਸਰੇ ਨੂੰ ਬੁਲਾਇਆ। ਜਿਹੜੇ ਅਫਸਰ ਉਨ੍ਹਾਂ ਦੇ ਕਮਰੇ ਵਿੱਚ ਬੈਠੇ ਸਨ, ਸਭ ਨੂੰ ਬਾਹਰ ਕੱਢ ਦਿੱਤਾ ਤੇ ਕਿਸੇ ਅਨੂਠੇ ਰੰਗ ਵਿੱਚ ਆ ਕੇ ਹੇਠ ਲਿਖਿਆ ਸਲੋਕ ਪੜ੍ਹਨ ਲਗ ਪਏ "ਗੁਸਾ ਮਨਿ ਨ ਚਢਾਇ॥ ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ" (ਪੰਨਾ ੧੩੮੧) ਪਰ ਆਪ ਜੀ ਨੂੰ ਪਹਿਲੀ ਪੰਕਤੀ 'ਫਰੀਦਾ ਬੁਰੇ ਦਾ ਭਲਾ ਕਰਿ' ਯਾਦ ਨਹੀਂ ਸੀ ਆ ਰਹੀ, ਜਿਸ ਲਈ ਦਾਸਰੇ ਨੂੰ ਬੁਲਾਇਆ ਸੀ। ਫਿਰ "ਮੁੰਝੁ ਕੁਚਜੀ ਅੰਮਾਵਣਿ ਡੋਸੜੇ, ਹਉ ਕਿਉ ਸਹੁ ਰਾਵਣਿ ਜਾਉ ਜੀਉ॥" ਪੰਕਤੀ ਪੜ੍ਹੀ, ਜਿਸ ਦੀ ਵਿਆਖਿਆ ਅਨੂਠੇ ਰੰਗ ਵਿੱਚ ਹੋਈ, ਮਨ ਨਾਮ-ਰੰਗ ਵਿੱਚ ਲੀਨ ਹੋ ਗਿਆ।

ਜਿਨ੍ਹਾਂ ਨਾਮੀ-ਜਗਿਆਸੂਆਂ ਦੇ ਹਿਰਦੇ ਵਿੱਚ ਬੈਰਾਗ ਹੁੰਦਾ ਹੈ, ਉਨ੍ਹਾਂ ਨੂੰ ਹੀ ਸੱਚੇ ਅਨੁਰਾਗ ਦਾ ਗਿਆਨ ਹੁੰਦਾ ਹੈ। ਇਸ ਸ਼ਬਦ ਵਿਚ ਨਿਮਰਭਾਵੀ ਜੋਦੜੀ ਹਰੇਕ ਹਿਰਦੇ ਨੂੰ ਖਿੱਚ ਪਾਉਂਦੀ ਹੈ। ਗੁਰਬਾਣੀ ਦਾ ਸਿਧਾਂਤ ਇਸੇ ਵਿਚਾਰ ਤੇ ਹੀ ਆਪਣੀ ਛਾਪ ਲਾਉਂਦਾ ਹੈ:-

**ਸਾਹੁਰੜੀ ਵਥੁ ਸਭੁ ਕਿਛੁ ਸਾਝੀ, ਪੇਵਕੜੈ ਧਨ ਵਖੇ ॥**
**ਆਪਿ ਕੁਚਜੀ ਦੋਸੁ ਨ ਦੇਊ, ਜਾਣਾ ਨਾਹੀ ਰਖੇ ॥** [ਪੰਨਾ ੧੧੭੧

**ਸੂਹੀ ਮਹਲਾ ੧ ਸੁਚਜੀ ॥ ਜਾ ਤੂ ਤਾ ਮੈ ਸਭੁ ਕੋ, ਤੂੰ ਸਾਹਿਬੁ ਮੇਰੀ ਰਾਸਿ ਜੀਉ॥ ਤੁਧੁ ਅੰਤਰਿ ਹਉ ਸੁਖਿ ਵਸਾ, ਤੂੰ ਅੰਤਰਿ ਸਾਬਾਸਿ ਜੀਉ॥ ਭਾਣੈ ਤਖਤਿ ਵਡਾਈਆ, ਭਾਣੈ ਭੀਖ ਉਦਾਸਿ ਜੀਉ॥ ਭਾਣੈ ਥਲ ਸਿਰਿ ਸਰੁ ਵਹੈ, ਕਮਲੁ ਫੁਲੈ ਆਕਾਸਿ ਜੀਉ॥ ਭਾਣੈ ਭਵਜਲੁ ਲੰਘੀਐ, ਭਾਣੈ ਮੰਝਿ ਭਰੀਆਸਿ ਜੀਉ॥ ਭਾਣੈ ਸੋ ਸਹੁ ਰੰਗੁਲਾ, ਸਿਫਤਿ ਰਤਾ ਗੁਣਤਾਸਿ ਜੀਉ॥ ਭਾਣੈ ਸਹੁ ਭੀਹਾਵਲਾ, ਹਉ ਆਵਣਿ ਜਾਣਿ ਮੁਈਆਸਿ ਜੀਉ॥ ਤੂੰ ਸਹੁ ਅਗਮੁ ਅਤੋਲਵਾ, ਹਉ ਕਹਿ ਕਹਿ ਢਹਿ ਪਈਆਸਿ ਜੀਉ॥ ਕਿਆ ਮਾਗਉ, ਕਿਆ ਕਹਿ ਸੁਣੀ, ਮੈ ਦਰਸਨ ਭੂਖ ਪਿਆਸਿ ਜੀਉ॥ ਗੁਰ ਸਬਦੀ ਸਹੁ ਪਾਇਆ, ਸਚੁ ਨਾਨਕ ਕੀ ਅਰਦਾਸਿ ਜੀਉ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਂ, ਤਾਂ, ਮੈਂ, ਵਸਾਂ, ਵਡਾਈਆਂ, ਹਉਂ, ਅਤੋਲਵਾਂ, ਮਾਗਉਂ।

**ਪਦ ਅਰਥ :** ਸੁਚਜੀ=ਸ਼ੁਭ ਚੱਜਾਂ ਵਾਲੀ। ਸਭੁ ਕੋ=ਹਰ ਕੋਈ। ਰਾਸਿ=ਪੂੰਜੀ। ਸੁਖਿ=ਸੁਖ ਨਾਲ। ਵਸਾ=ਮੈਂ ਵਸਦੀ ਹਾਂ। ਸਾਬਾਸਿ=ਵਡਿਆਈ। ਭਾਣੈ=ਰਜ਼ਾ ਵਿੱਚ। ਤਖਤਿ=ਤਖ਼ਤ ਉਤੇ। ਵਡਾਈਆ=ਵਡਿਆਈਆਂ। ਭੀਖ=ਭਿੱਛਿਆ। ਉਦਾਸਿ=ਉਦਾਸੀ। ਥਲ ਸਿਰਿ=ਧਰਤੀ ਉਤੇ। ਸਰੁ=ਸਮੁੰਦਰ, ਨਦੀ। ਵਹੈ=ਵਹਿ ਟੁਰੇ। ਕਮਲੁ ਫੁਲੈ=ਕਮਲ ਫੁਟ ਪਵੇ, ਖਿੜ ਪਵੇ। ਆਕਾਸਿ=ਆਸਮਾਨ ਵਿੱਚ। ਭਵਜਲੁ=ਸੰਸਾਰ ਤੋਂ। ਲੰਘੀਐ=ਲੰਘ ਜਾਈਦਾ ਹੈ, ਪਾਰ ਹੋ ਜਾਈਦਾ ਹੈ। ਮੰਝਿ ਭਰੀਆਸਿ=(ਪਾਣੀ ਨਾਲ) ਭਰ ਕੇ ਵਿੱਚ ਡੁੱਬ ਜਾਂਦਾ ਹੈ। ਰੰਗੁਲਾ=ਰੰਗੀਲਾ, ਪਿਆਰਾ, ਗੁਣਤਾਸਿ=ਗੁਣਾਂ ਦਾ ਭੰਡਾਰ। ਭੀਹਾਵਲਾ=ਡਰਾਉਣਾ। ਮੁਈਆਸਿ=ਮਰ ਜਾਂਦਾ ਹੈ। ਕਿਆ ਮਾਗਉ=ਮੈਂ ਕੀ ਮੰਗਾਂ ? ਕਹਿ=ਆਖ ਕੇ।

**ਅਰਥ :** (ਹੇ ਪ੍ਰਭੂ !) ਜਦ ਤੂੰ (ਮੇਰੇ ਪਾਸ) ਹੈਂ ਤਦ ਸਭ ਕੋਈ (ਮੇਰੇ ਵਲ ਹੈ), ਤੂੰ ਮਾਲਕ ਹੀ ਮੇਰੀ ਜੀਵਨ ਰਾਸਿ (ਧੰਨ-ਸੰਪਦਾ) ਹੈਂ। (ਜਦੋਂ ਮੈਂ) ਤੈਨੂੰ (ਆਪਣੇ ਹਿਰਦੇ) ਅੰਦਰ (ਵਸਾ ਲੈਂਦੀ ਹਾਂ) ਤਦੋਂ ਮੈਂ ਸੁਖ ਨਾਲ ਵਸਦੀ ਹਾਂ, (ਜਦੋਂ ਤੂੰ ਹਿਰਦੇ) ਅੰਦਰ (ਪ੍ਰਗਟ ਹੋ ਜਾਂਦਾ ਹੈ ਤਾਂ ਹਰ ਥਾਂ ਮੈਨੂੰ) ਸ਼ਾਬਾਸ਼ (ਵਡਿਆਈ ਹੀ ਮਿਲਦੀ ਹੈ)।

(ਹੇ ਪ੍ਰਭੂ ! ਤੇਰੇ) ਭਾਣੇ ਵਿਚ ਹੀ ਤਖ਼ਤ ਉਤੇ (ਬਿਠਾਉਣ ਵਾਲੀਆਂ) ਵਡਿਆਈਆਂ (ਮਿਲਦੀਆਂ ਹਨ), ਭਾਣੇ ਅੰਦਰ ਉਦਾਸੀ ਮਿਲਦੀ ਹੈ (ਅਤੇ) ਭਿੱਛਿਆ (ਮੰਗਣੀ ਪੈਂਦੀ) ਹੈ। (ਤੇਰੇ) ਭਾਣੇ ਵਿੱਚ ਹੀ ਕਿਤੇ ਸੁੱਕੀ ਧਰਤੀ ਉਤੇ ਨਦੀ ਚਲ ਪੈਂਦੀ ਹੈ (ਕਿਤੇ) ਆਕਾਸ਼ ਵਿਚ (ਪਹਾੜਾਂ ਉਤੇ ਬਿਨਾਂ ਪਾਣੀ ਚੋਂ) ਕੌਲ ਫੁਲ ਖਿੜ ਪੈਂਦਾ ਹੈ (ਭਾਵ ਭਗਤੀ ਨਾਲ ਸੁਕੇ ਦਿਲਾਂ ਵਿਚ ਪ੍ਰੇਮ ਦਾ ਪ੍ਰਵਾਹ ਚਲ

ਪੈਂਦਾ ਹੈ)। ਭਾਣੇ ਵਿੱਚ ਹੀ ਸੰਸਾਰ-ਸਮੁੰਦਰ ਤੋਂ ਪਾਰ ਹੋ ਜਾਈਦਾ ਹੈ, ਭਾਣੇ ਅੰਦਰ ਸੰਸਾਰ (ਸਮੁੰਦਰ ਵਿੱਚ) ਡੁੱਬ ਜਾਈਦਾ ਹੈ, ਜਿਵੇਂ ਜਹਾਜ਼ ਪਾਣੀ ਨਾਲ ਭਰ ਕੇ ਡੁੱਬ ਜਾਂਦਾ ਹੈ)।

ਭਾਣੇ ਵਿੱਚ ਹੀ ਉਹ ਪ੍ਰਭੂ-ਪਤੀ ਪਿਆਰਾ ਲਗਦਾ ਹੈ (ਅਤੇ ਜੀਵ ਗੁਣਾਂ ਦੇ ਖ਼ਜ਼ਾਨੇ, ਪ੍ਰਭੂ) ਦੀਆਂ ਸਿਫਤਾਂ ਵਿੱਚ ਰੰਗਿਆ ਜਾਂਦਾ ਹੈ। ਭਾਣੇ ਵਿੱਚ ਹੀ ਪ੍ਰਭੂ-ਪਤੀ ਡਰਾਉਣਾ (ਰੂਪ ਧਾਰ ਲੈਂਦਾ ਹੈ, ਜੋ ਦਿਸਣ ਲਗ ਜਾਂਦਾ ਹੈ ਅਤੇ) ਹਉਮੈ ਕਰਕੇ (ਜੀਵ) ਆਉਣ ਜਾਣ (ਦੇ ਗੇੜੇ ਕਢਦਿਆ) ਮਰ ਜਾਂਦਾ ਹੈ।

(ਹੇ ਪ੍ਰਭੂ !) ਤੂੰ ਪਤੀ ਅਪਹੁੰਚ ਤੇ ਬੇਅੰਤ ਗੁਣਾਂ ਦਾ ਮਾਲਕ ਹੈਂ (ਮੈਂ ਤੇਰੇ ਗੁਣ) ਆਖ ਆਖ ਕੇ (ਬਿਹਬਲ ਹੋ ਕੇ ਹਾਰ ਕੇ ਤੇਰੇ ਦਰ ਤੇ) ਢਹਿ ਪਈ ਹਾਂ, (ਤੇਰਾ ਅੰਤ ਨਹੀਂ ਪਾਇਆ ਜਾ ਸਕਦਾ)। ਮੈਂ (ਤੇਰੇ) ਦਰ ਤੋਂ ਕੀ ਮੰਗਾਂ ? ਤੈਨੂੰ ਕੀ ਆਖਾਂ? (ਤੈਥੋਂ) ਕੀ ਸੁਣਾਂ ? ਮੈਂ (ਤਾਂ ਕੇਵਲ) ਤੇਰੇ ਦਰਸ਼ਨ ਦੀ ਭੁਖੀ ਤੇ ਪਿਆਸੀ ਹਾਂ। ਨਾਨਕ ਦੀ ਸੱਚ ਰੂਪ ਇਹੋ ਬੇਨਤੀ ਹੈ ਕਿ (ਤੂੰ) ਪਤੀ (ਪਰਮੇਸ਼ਰ) ਗੁਰੂ ਦੇ ਸ਼ਬਦ ਰਾਹੀਂ ਹੀ ਪਾਇਆ ਜਾ ਸਕਦਾ ਹੈਂ (ਇਸ ਲਈ ਮੈਨੂੰ ਭੀ ਗੁਰੂ ਰਾਹੀਂ ਮਿਲ ਪਉ)।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਸਿਰਲੇਖ 'ਸੁਚੱਜੀ' ਹੈ। ਸੁਚੱਜੀ ਤੋਂ ਭਾਵ ਗੁਰਮੁਖ ਜੀਵ-ਇਸਤਰੀ ਜੋ ਪਰਮੇਸ਼ਰ ਤੇ ਭਰੋਸਾ ਰਖਦੀ ਹੈ, ਹੁਕਮ ਮੰਨਦੀ ਹੈ, ਗੁਰਬਾਣੀ ਵਿੱਚ ਅਜੇਹੀ ਜੀਵ ਇਸਤਰੀ ਨੂੰ ਸੁੰਦਰ ਤੇ ਬਿਚੱਖਣ ਆਦਿ ਨਾਵਾਂ ਨਾਲ ਸਨਮਾਨਿਆ ਗਿਆ ਹੈ, ਸੁਲੱਖਣੀ-ਸਭਰਾਈ ਰੂਪ ਦਿੱਤਾ ਗਿਆ ਹੈ। ਰਬੀ-ਭਾਣਾ ਸਭ ਉਪਰ ਲਾਗੂ ਹੁੰਦਾ ਹੈ। ਜੇ ਪ੍ਰਭੂ ਨੂੰ ਭਾ ਜਾਵੇ ਤਾਂ ਪ੍ਰੇਮ ਤੋਂ ਸਖਣੇ, ਸੁਕੇ ਦਿਲਾਂ ਵਿੱਚ ਪ੍ਰੇਮ ਦੇ ਪਰਵਾਹ ਚਲਾ ਦੇਵੇ। ਇਸ ਲਈ ਪਰਮੇਸ਼ਰ ਦੀ ਮਰਜ਼ੀ ਹੈ, ਭਾਵੇਂ ਸੁਕਿਆਂ ਨੂੰ ਹਰਾ ਕਰ ਦੇਵੇ, ਹਰਿਆ ਨੂੰ ਸੁਕਾ ਕਰ ਦੇਵੇ, ਉਹ ਬਹੁਰੰਗੀ ਪਾਤਿਸ਼ਾਹ ਹੈ। ਗੁਰਵਾਕ ਹਨ:-

**ਖਿਨ ਮਹਿ ਊਨੇ ਸੁਭਰ ਭਰਿਆ॥ ਖਿਨ ਮਹਿ ਸੂਕੇ ਕੀਨੇ ਹਰਿਆ॥ [ਪੰਨਾ ੧੧੪੨**

**ਸੂਹੀ ਮਹਲਾ ੫॥ ਗੁਣਵੰਤੀ ॥ ਜੋ ਦੀਸੈ ਗੁਰ ਸਿਖੜਾ, ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥ ਆਖਾ ਬਿਰਥਾ ਜੀਅ ਕੀ, ਗੁਰੁ ਸਜਣੁ ਦੇਹਿ ਮਿਲਾਇ ਜੀਉ॥ ਸੋਈ ਦਸਿ ਉਪਦੇਸੜਾ, ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ॥ ਇਹੁ ਮਨੁ ਤੈ ਕੂੰ ਡੇਵਸਾ, ਮੈ ਮਾਰਗੁ ਦੇਹੁ ਬਤਾਇ ਜੀਉ॥ ਹਉ ਆਇਆ ਦੂਰਹੁ ਚਲਿ ਕੈ, ਮੈ ਤਕੀ ਤਉ ਸਰਣਾਇ ਜੀਉ॥ ਮੈ ਆਸਾ ਰਖੀ ਚਿਤਿ ਮਹਿ, ਮੇਰਾ ਸਭੋ ਦੁਖੁ ਗਵਾਇ ਜੀਉ॥ ਇਤੁ ਮਾਰਗਿ ਚਲੇ ਪਾਈਅੜੇ, ਗੁਰੁ ਕਹੈ, ਸੁ ਕਾਰ ਕਮਾਇ ਜੀਉ॥ ਤਿਆਗੇਂ ਮਨ ਕੀ ਮਤੜੀ, ਵਿਸਾਰੇਂ ਦੂਜਾ ਭਾਉ ਜੀਉ॥ ਇਉ ਪਾਵਹਿ ਹਰਿ ਦਰਸਾਵੜਾ, ਨਹ ਲਗੈ ਤਤੀ ਵਾਉ ਜੀਉ॥ ਹਉ ਆਪਹੁ ਬੋਲਿ ਨ ਜਾਣਦਾ, ਮੈ ਕਹਿਆ ਸਭੁ ਹੁਕਮਾਉ ਜੀਉ॥ ਹਰਿ ਭਗਤਿ ਖਜਾਨਾ ਬਖਸਿਆ, ਗੁਰਿ ਨਾਨਕਿ ਕੀਆ ਪਸਾਉ ਜੀਉ॥ ਮੈ ਬਹੁੜਿ ਨ ਤ੍ਰਿਸਨਾ ਭੁਖੜੀ, ਹਉ ਰਜਾ ਤ੍ਰਿਪਤਿ ਅਘਾਇ ਜੀਉ॥ ਜੋ ਗੁਰ ਦੀਸੈ ਸਿਖੜਾ, ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਡੇਵਸਾਂ, ਲਾਗਉਂ, ਪਾਇੰ, ਆਖਾਂ, ਡੇਵਸਾਂ, ਮੈਂ, ਹਉਂ, ਦੂਰਹੁੰ, ਮਹਿੰ, ਚਲੇਂ,

ਪਾਵਹਿੰ, ਆਪਹੁੰ।

**ਪਦ ਅਰਥ :** ਗੁਣਵੰਤੀ=ਗੁਣਾ ਵਾਲੀ। ਗੁਰ ਸਿਖੜਾ=ਗੁਰੂ ਦੀ ਸਿਖਿਆ ਧਾਰਨ ਵਾਲਾ। ਨਿਵਿ ਨਿਵਿ=ਨਿਉਂ ਨਿਉਂ ਕੇ, ਨਿੰਮਰਤਾ ਸਹਿਤ। ਪਾਇ=ਪੈਰੀਂ, ਚਰਨੀ। ਆਖਾ=ਦਸਾਂ। ਬਿਰਥਾ=ਵਿਥਿਆ, ਪੀੜਾ, ਹਾਲਤ। ਅਨਤ=ਹੋਰ (ਪਾਸੇ)। ਡੇਵਸਾ=ਦੇਵਾਂਗਾ। ਮਾਰਗੁ=ਰਸਤਾ। ਦੂਰਹ=ਦੂਰ ਤੋਂ। ਭਾਉ=ਦ੍ਵੈਤ ਭਾਵ। ਦਰਸਾਵੜਾ=ਦਰਸ਼ਨ। ਤਤੀ ਵਾਉ=ਦੁਖ, ਤਕਲੀਫ਼। ਆਪਹੁ=ਆਪ ਤੋਂ, ਭਾਵ ਆਪਣੀ ਮਰਜ਼ੀ ਨਾਲ। ਹੁਕਮਾਉ=ਹੁਕਮ ਅਨੁਸਾਰ। ਗੁਰਿ=ਗੁਰੂ ਨੇ। ਪਸਾਉ=ਮਿਹਰ। ਬਹੁੜਿ=ਮੁੜ ਕੇ, ਫਿਰ। ਭੁਖੜੀ=ਭੁੱਖੀ। ਰਜਾ=ਰਜ ਗਿਆ ਹਾਂ। ਗੁਰ=ਗੁਰੂ ਦਾ।

**ਅਰਥ :** (ਮੈਨੂੰ) ਜੋ ਭੀ ਸਿਖਿਆ ਧਾਰਨ ਵਾਲਾ ਗੁਰੂ ਦਾ ਸਿੱਖ ਨਜ਼ਰ ਆਉਂਦਾ ਹੈ (ਮੈਂ) ਨਿਉਂ ਨਿਉਂ ਕੇ ਉਸ ਦੀ ਪੈਰੀ ਲਗਦਾ ਹਾਂ। (ਮੈਂ ਉਸ ਅਗੇ ਆਪਣੇ) ਦਿਲ ਦੀ ਵਿਥਿਆ (ਭਾਵ ਪੀੜਾ) ਦਸਦਾ ਹਾਂ ਕਿ (ਮੈਨੂੰ ਮੇਰਾ) ਸਜਣ ਗੁਰੂ ਮਿਲਾ ਦਿਓ। (ਨਾਲ ਹੀ ਇਹ ਬੇਨਤੀ ਕਰਦਾ ਹਾਂ ਕਿ ਹੇ ਗੁਰਸਿਖ (ਵੀਰ ! ਮੈਨੂੰ ਓਹੀ ਉਪਦੇਸ਼ ਦਸ (ਜਿਸ) ਨਾਲ ਮੇਰਾ ਮਨ (ਗੁਰੂ ਤੋਂ ਬਿਨਾ) ਹੋਰ ਕਿਸੇ ਪਾਸੇ ਵਲ ਨਾ ਜਾਵੇ। ਮੈਂ (ਆਪਣਾ) ਇਹ ਮਨ ਤੈਨੂੰ (ਅਰਪਨ) ਕਰ ਦਿਆਂਗ। ਮੈਨੂੰ (ਗੁਰੂ ਦੇ ਮਿਲਣ ਦਾ) ਰਸਤਾ ਦਸ ਦੇ। (ਹੇ ਭਾਈ !) ਮੈਂ (ਚੌਰਾਸੀ ਲਖ ਜੂਨਾਂ ਚੋਂ ਲੰਘ ਲੰਘ ਕੇ ਬਹੁਤ) ਦੂਰ ਤੋਂ ਪੈਂਡਾ ਝਾਗ ਕੇ ਆਇਆ ਹਾਂ (ਅਤੇ ਹੁਣ ਮੈਂ) ਤੇਰੀ ਸ਼ਰਨ ਤੱਕੀ ਹੈ, (ਨਾਲ ਹੀ) ਮੈਂ (ਆਪਣੇ) ਚਿਤ ਵਿੱਚ (ਇਹ) ਆਸਾ ਰਖੀ ਹੈ ਕਿ ਤੂੰ ਮੇਰਾ ਸਾਰਾ ਦੁਖ ਦੂਰ ਕਰ ਦੇ।

(ਉਤਰ)- ਹੇ ਭਾਈ ! (ਜੇ ਤੂੰ) ਇਸ ਰਸਤੇ ਤੇ ਚਲੇਂ (ਤਾਂ) ਜੋ ਗੁਰੂ ਆਖੇ (ਤੂੰ) ਉਹ ਕਾਰ ਕਮਾਅ। (ਤੂੰ ਆਪਣੇ) ਮਨ ਦੀ ਮਤਿ (ਆਪ ਹੁਦਰਾਪਨ) ਛੱਡ ਦੇਵੇਂ, ਦ੍ਵੈਤ-ਭਾਵ (ਮਾਇਆ ਤੇ ਪਦਾਰਥਾਂ ਦਾ ਮੋਹ) ਭੁਲਾ ਦੇਵੇਂ, ਇਸ ਤਰ੍ਹਾਂ ਹਰੀ ਦਾ ਸੋਹਣਾ ਦਰਸ਼ਨ ਪ੍ਰਾਪਤ ਕਰ ਲਵੇਂਗਾ (ਤੈਨੂੰ ਕੋਈ ਤਕਲੀਫ਼ ਨਹੀਂ ਝਲਣੀ ਪਵੇਗੀ)। (ਹੇ ਵੀਰ !) ਮੈਂ ਆਪਣੇ ਆਪ (ਭਾਵ ਆਪਣੀ ਅਕਲ ਨਾਲ) ਬੋਲਣਾ ਨਹੀਂ ਜਾਣਦਾ (ਜੋ ਕੁਝ ਮੈਂ ਤੈਨੂੰ) ਆਖਿਆ ਹੈ (ਉਹ) ਸਭ (ਗੁਰੂ ਦੇ) ਹੁਕਮ ਅਨੁਸਾਰ ਹੀ (ਕਿਹਾ) ਹੈ। (ਹੇ ਵੀਰ !) ਗੁਰੂ ਨਾਨਕ ਨੇ ਮੇਰੇ ਉਤੇ ਮਿਹਰ ਕੀਤੀ ਹੈ (ਉਸ ਨੇ ਮੈਨੂੰ) ਹਰੀ ਦੀ ਭਗਤੀ ਦਾ ਖ਼ਜ਼ਾਨਾ ਬਖ਼ਸ਼ ਦਿੱਤਾ ਹੈ। (ਜਿਸ ਦੇ ਫਲਸਰੂਪ) ਮੈਨੂੰ (ਮਾਇਕ ਪਦਾਰਥਾਂ ਦੀ) ਤ੍ਰਿਸ਼ਨਾ ਜਾਂ ਭੁਖ ਨਹੀਂ ਰਹੀ (ਭਗਤੀ ਰੂਪ ਭੋਜਨ ਛੱਕ ਕੇ) ਮੈਂ ਪੂਰੀ ਤਰ੍ਹਾਂ ਰਜ ਗਿਆ ਹਾਂ।

(ਸੋ, ਮੈਨੂੰ) ਜਿਹੜਾ ਭੀ ਗੁਰੂ ਦਾ ਪਿਆਰਾ ਸਿੱਖ ਦਿਸਦਾ ਹੈ ਮੈਂ ਨਿਉਂ ਨਿਉਂ ਕੇ (ਭਾਵ ਨਿਮਰਤਾ ਸਹਿਤ ਉਸ ਸਿੱਖ ਦੀ) ਪੈਰੀਂ (ਚਰਨੀ) ਲਗਦਾ ਹਾਂ।੩।

## ਅਰਥ ਭੇਦ ਅਤੇ ਨਿਰਣੈ

**ਇਤੁ ਮਾਰਗਿ ਚਲੇ ਭਾਈਅੜੇ, ਗੁਰੁ ਕਹੈ ਸੁ ਕਾਰ ਕਮਾਇ ਜੀਉ॥**

ਵੱਖ ਵੱਖ ਅਰਥ :

1- ਹੇ ਭਾਈ ! ਤੂੰ ਜੋ ਇਸ ਮਾਰਗ ਮੇਂ ਚਲੇਂ ਤੇ ਜੋ ਕਾਰ ਗੁਰੂ ਕਹੇ ਸਾ ਕਮਾਓ। [ਫ. ਸ.

2- ਹੇ ਭਾਈ ਪਿਆਰੇ! ਇਸ ਰਸਤੇ ਉਤੇ ਤੁਰ, ਜੋ ਗੁਰੂ ਕਹੇ ਉਹੀ ਕਾਰ ਕਮਾ।[ਪੰ. ਨਰੈਣ ਸਿੰਘ

3- ਹੇ ਇਸ ਰਸਤੇ ਚਲਣ ਵਾਲੇ ਭਰਾ ! ਜੋ ਗੁਰੂ ਆਖੇ ਤੂੰ ਉਹੋ ਕੰਮ ਕਰ। [ਸ਼ਬਦਾਰਥ

4- (ਅਗੋਂ ਉਤਰ ਮਿਲਦਾ ਹੈ) ਇਸ ਰਸਤੇ ਉਤੇ ਜੇਹੜੇ ਗੁਰ-ਭਾਈ ਤੁਰਦੇ ਹਨ (ਉਹ ਗੁਰੂ ਦੀ ਦਸੀ ਕਾਰ ਕਰਦੇ ਹਨ) ਤੂੰ ਭੀ ਉਹੀ ਕਾਰ ਕਰ ਜੋ ਗੁਰੂ ਦਸਦਾ ਹੈ। [ਦਰਪਣ

**ਨਿਰਣੈ :** ਇਸ ਤੋਂ ਪਹਿਲੀਆਂ ਪੰਕਤੀਆਂ ਵਿੱਚ "..........ਮਾਰਗੁ ਦੇਹੁ ਬਤਾਇ ਜੀਉ" ਵਾਲੀ ਜੋਦੜੀ ਦੇ ਉਤਰ ਵਿਚ ਪ੍ਰੇਮ ਭਰੀ ਵਾਰਤਾਲਪ ਚਲ ਰਹੀ ਹੈ। ਜੇ ਇਸ ਆਸ਼ੇ ਵਾਲੇ ਅਰਥ ਕੀਤੇ ਜਾਣ ਤਾਂ ਨੰਬਰ ੧ ਵਾਲੇ ਅਰਥ ਹੀ ਠੀਕ ਹਨ। ਇਸ ਤੋਂ ਅਗਲੀ ਪੰਕਤੀ "ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ" ਵਿੱਚ ਜਿਵੇਂ 'ਤਿਆਗੇ' ਤੇ "ਵਿਸਾਰੇ" ਸ਼ਬਦ ਹਨ ਉਸ ਤਰ੍ਹਾਂ "ਚਲੇ" ਸ਼ਬਦ ਹੈ।

ਇਸ ਲਈ ਵਿਦਿਅਕ ਚਤੁਰਾਈਆਂ ਕਰਕੇ ਕਈ ਵਾਰ ਅਥ ਵਿਗੜ ਜਾਂਦੇ ਹਨ, ਇਸ ਤੋਂ ਜਿਤਨਾ ਬਚਿਆ ਜਾ ਸਕਦੇ, ਉਤਨਾ ਹੀ ਚੰਗਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਸਿਰਲੇਖ "ਗੁਣਵੰਤੀ" ਹੈ। ਜਿਸ ਵਿੱਚ ਗੁਣਵਾਨ ਗੁਰਸਿਖਾਂ ਦੀ ਵਡਿਆਈ ਕੀਤੀ ਹੈ ਅਤੇ ਉਨ੍ਹਾਂ ਅਗੇ ਆਪਣੇ ਹਿਰਦੇ ਦੀ ਵੇਦਨਾ ਨੂੰ ਪ੍ਰਗਟ ਕਰਕੇ "ਗੁਰੂ ਸਜਣੁ ਦੇਹਿ ਮਿਲਾਇ ਜੀਉ' ਲਈ ਜੋਦੜੀ ਕੀਤੀ ਹੈ। ਸਿਧਾਂਤ ਇਹ ਹੈ ਕਿ ਮਨ ਦੀ ਮਤਿ ਤਿਆਗਣ ਅਤੇ ਗੁਰੂ ਦੀ ਦਸੀ ਕਾਰ ਕਮਾਉਣ ਤੇ ਹੀ "ਇਸੁ ਜਨਮੈ ਕਾ ਲਾਹਾ ਹੇ" (ਪੰਨਾ ੧੦੫੩) ਪ੍ਰਾਪਤ ਹੁੰਦਾ ਹੈ। ਓਹੀ ਜੀਵ-ਇਸਤਰੀ ਗੁਣਵੰਤੀ ਹੈ ਜਿਸ ਵਿਚ ਪਤੀ-ਪਰਮੇਸ਼ਰਬ ਨੂੰ ਰਿਝਾਉਣ ਦੇ ਗੁਣ ਹਨ। ਸਾਨੂੰ ਗੁਰਬਾਣੀ ਵਿਚੋਂ "ਗੁਣਵੰਤਿਆ ਪਾਛਾਰੁ" ਵਾਲੀ ਸੇਧ ਮਿਲਦੀ ਹੈ। ਸੱਚੀ ਸਿਫਤ ਸਲਾਹ ਗੁਣਵੰਤੀਆਂ ਅਤੇ ਕਰਮ-ਵੰਤੀਆਂ ਜੀਵ-ਇਸਤਰੀਆਂ ਹੀ ਕਰਦੀਆਂ ਹਨ:-

**ਕਰਮਵੰਤੀ ਸਾਲਾਹਿਆ, ਨਾਨਕ ਕਰਿ ਗੁਰੁ ਪੀਰ॥** [ਪੰਨਾ ੧੪੬

## ਰਾਗੁ ਸੂਹੀ ਛੰਤ ਮਹਲਾ ੧ ਘਰੁ ੧

**ੴ ਸਤਿਗੁਰ ਪ੍ਰਸਾਦਿ॥ ਭਰਿ ਜੋਬਨਿ ਮੈਮਤ, ਪੇਈਅੜੈ ਘਰਿ ਪਾਹੁਣੀ, ਬਲਿ ਰਾਮ ਜੀਉ॥ ਮੈਲੀ ਅਵਗਣਿ ਚਿਤਿ, ਬਿਨੁ ਗੁਰ ਗੁਣ ਨ ਸਮਾਵਨੀ, ਬਲਿ ਰਾਮ ਜੀਉ॥ ਗੁਰ ਸਾਰ ਨ ਜਾਣੀ ਭਰਮਿ ਭੁਲਾਣੀ, ਜੋਬਨੁ ਬਾਦਿ ਗਵਾਇਆ॥ ਵਰੁ ਘਰੁ ਦਰੁ ਦਰਸਨੁ ਨਹੀ ਜਾਤਾ, ਪਿਰ ਕਾ ਸਹਜੁ ਨ ਭਾਇਆ॥ ਸਤਿਗੁਰ ਪੂਛਿ ਨ ਮਾਰਗਿ ਚਾਲੀ, ਸੂਤੀ ਰੈਣਿ ਵਿਹਾਣੀ॥ ਨਾਨਕ ਬਾਲਤਣਿ ਰਾਡੇਪਾ, ਬਿਨੁ ਪਿਰ, ਧਨ ਕੁਮਲਾਣੀ॥੧॥ ਬਾਬਾ, ਮੈ ਵਰੁ ਦੇਹਿ, ਮੈ ਹਰਿ ਵਰੁ ਭਾਵੈ ਤਿਸ ਕੀ, ਬਲਿ ਰਾਮ ਜੀਉ॥ ਰਵਿ ਰਹਿਆ ਜੁਗ ਚਾਰਿ, ਤ੍ਰਿਭਵਣ ਬਾਣੀ ਜਿਸ ਕੀ ਬਲਿਰਾਮ ਜੀਉ॥ ਤ੍ਰਿਭਵਣ ਕੰਤ ਰਵੈ ਸੋਹਾਗਣਿ, ਅਵਗਣਵੰਤੀ ਦੂਰੇ॥ ਜੈਸੀ ਆਸਾ ਤੈਸੀ ਮਨਸਾ ਪੂਰਿ ਰਹਿਆ ਭਰਪੂਰੇ॥ ਹਰਿ ਕੀ ਨਾਰਿ ਸੁ ਸਰਬ ਸੁਹਾਗਣਿ, ਰਾਂਡ ਨ ਮੈਲੈ ਵੇਸੇ॥ ਨਾਨਕ, ਮੈ ਵਰੁ ਸਾਚਾ ਭਾਵੈ, ਜੁਗਿ ਜੁਗਿ ਪ੍ਰੀਤਮ ਤੈਸੇ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਰਾਂਡੇਪਾ (ਰੰਡੇਪਾ)।

**ਫੁਟਕਲ :** ੧) 'ਮੈ ਮਤ' ਨੂੰ 'ਮੈ ਮਤ' ਨਹੀਂ ਉਚਾਰਨਾ। ੨) 'ਬਾਲਤਣ' ਦਾ ਉਚਾਰਨ 'ਬਾਲੱਤਣ' ਬੋਲੋ ਜਿਵੇਂ: 'ਗੁਰਬਾਣੀ ਪਾਠ ਦਰਸ਼ਨ' ਪੋਥੀ ਵਿੱਚ ਦਿੱਤਾ ਹੋਇਆ ਹੈ, ਠੀਕ ਨਹੀਂ ਹੈ। ਇਸ ਦਾ ਉਚਾਰਨ 'ਸੂਰਤਣ' ਵਾਂਗੂ ਕਰਨਾ ਹੈ। 'ਬਾਲਤਣਿ ਤੋਂ ਭਾਵ 'ਬਾਲਪਨ ਹੈ-ਵੇਖੋ ਪੋਥੀ ਦੂਜੀ (ਪੰ. ੩੮0)।

**ਪਦ ਅਰਥ :** ਭਰਿ ਜੋਬਨਿ=ਭਰੀ ਹੋਈ, ਭਾਵ ਪੂਰੀ ਜੁਆਨੀ ਵਿੱਚ। ਮੈਂ=ਸ਼ਰਾਬ। ਮਤ=ਮਸਤ। ਪੇਈਅੜੈ ਘਰਿ=ਪੇਕੇ ਘਰ ਵਿੱਚ। ਪਾਹੁਣੀ=ਪ੍ਰਾਹੁਣੀ। ਅਵਗਣਿ=ਔਗੁਣਾਂ ਦੇ ਕਾਰਨ। ਚਿਤਿ=ਹਿਰਦੇ ਵਿਚ। ਨ ਸਮਾਵਨੀ=ਨਹੀਂ ਸਮਾਉਂਦੇ, ਨਹੀਂ ਟਿਕਦੇ। ਸਾਰ=ਕਦਰ। ਬਾਦਿ=ਵਿਅਰਥ।

ਵਰੁ=ਖਸਮ (ਪ੍ਰਭੂ ਪਤੀ)। ਸਹਜੁ=ਸੁਭਾਵਕ। ਰੈਣਿ ਵਿਹਾਣੀ=(ਜੀਵਨ ਰੂਪੀ) ਰਾਤ ਲੰਘ ਗਈ। ਧਨ=ਜੀਵ ਇਸਤਰੀ। ਕੁਮਲਾਣੀ=ਕੁਮਲਾ (ਮੁਰਝਾ) ਗਈ।੧। ਬਾਣੀ=(ਹੁਕਮ ਰੂਪ) ਬਾਣੀ। ਮਨਸਾ= ਇੱਛਾ। ਪੂਰਿ ਰਹਿਆ ਭਰਪੂਰੇ=ਵਿਆਪਕ ਹੋ ਰਿਹਾ ਹੈ। ਸਰਬ ਸੁਹਾਗਣਿ=ਸਭ (ਸਮੇਂ)ਸੁਹਾਗਵੰਤੀ ਹੈ। ਰਾਂਡ ਨ ਮੈਲੇ ਵੇਸੇ=ਨਾ ਰੰਡੀ ਹੁੰਦੀ ਹੈ, ਨਾ (ਉਸ ਦਾ) ਵੇਸ (ਪਹਿਰਾਵਾ) ਮੈਲਾ (ਹੁੰਦਾ ਹੈ)। ਇਥੇ 'ਨ' ਦੇਹੁਰੀ ਦੀਪਕ ਹੈ। ਇਸ ਲਈ ਪਾਠ ਕਰਨ ਸਮੇਂ ਅਰਧ=ਬਿਸਰਾਮ ਨਹੀਂ ਦੇਣਾ।੨।

**ਅਰਥ :** ਹੇ ਭਾਈ ! (ਜੀਵ ਇਸਤਰੀ) ਪੇਕੇ ਘਰ ਵਿੱਚ (ਭਾਵ ਇਸ ਜਗਤ ਵਿੱਚ) ਪ੍ਰਾਹੁਣੀ ਹੈ, (ਪਰ) ਭਰ-ਜੁਆਨੀ ਵਿੱਚ (ਜਿਵੇਂ ਕੋਈ ਸ਼ਰਾਬ ਦੇ ਨਸ਼ੇ ਵਿੱਚ ਮਸਤ ਹੁੰਦਾ ਹੈ, ਇਹ ਆਪਣੇ) ਹੰਕਾਰੀ ਮਨ ਵਿੱਚ ਮਸਤ ਹੋ ਰਹੀ ਹੈ। ਚਿਤ ਵਿੱਚ ਅਵਗੁਣ (ਧਾਰਨ) ਕਰਕੇ ਮੈਲੀ ਹੈ, ਗੁਰੂ ਤੋਂ ਬਿਨਾ (ਪ੍ਰਭੂ ਮਿਲਾਪ ਵਾਲੇ) ਗੁਣ (ਹਿਰਦੇ ਵਿੱਚ) ਨਹੀਂ ਟਿੱਕ ਸਕਦੇ। (ਜੀਵ-ਇਸਤਰੀ ਨੇ ਪਰਮੇਸ਼ਰ ਦੇ) ਗੁਣਾਂ (ਪਰਉਪਕਾਰਾਂ) ਦੀ ਕਦਰ ਨਹੀਂ ਜਾਣੀ, ਭਰਮ ਵਿੱਚ ਭੁਲੀ ਰਹੀ (ਅਤੇ) ਜੁਆਨੀ ਨੂੰ ਵਿਅਰਥ ਗੁਆ ਲਿਆ। (ਕਿਉਂਕਿ ਨਾ) ਪਤੀ ਨੂੰ, ਨਾ ਉਸ ਦੇ ਘਰ-ਬਾਰ ਨੂੰ, ਨਾ ਦਰਸ਼ਨ ਨੂੰ ਜਾਣਿਆ (ਅਤੇ) ਨਾ ਹੀ ਪਤੀ ਦਾ ਸੁਭਾਵ (ਉਸ ਨੂੰ ਚੰਗਾ ਲੱਗਾ। (ਉਹ) ਸਤਿਗੁਰੂ ਨੂੰ ਪੁਛ ਕੇ (ਪਰਮੇਸ਼ਰ ਦੇ) ਮਾਰਗ ਤੇ ਨਹੀਂ ਟੁਰੀ, ਸੁਤਿਆਂ ਹੀ (ਭਾਵ ਅਗਿਆਨਤਾ ਵਿੱਚ ਹੀ ਉਸ ਦੀ ਉਮਰ ਰੂਪੀ) ਰਾਤ ਲੰਘ ਗਈ। (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਇਸਤਰੀ ਬਾਲਪਣ (ਭਾਵ ਛੋਟੀ ਉਮਰ) ਵਿੱਚ ਰੰਡੀ ਹੋ ਗਈ (ਅਤੇ) ਪਤੀ ਪਰਮੇਸ਼ਰ ਤੋਂ ਬਿਨਾ ਮੁਰਝਾ ਗਈ।੧।

ਹੇ (ਗੁਰੂ) ਬਾਬਾ ! ਮੈਨੂੰ ਹਰੀ-ਬਾਬਾ ਖਸਮ ਮਿਲਾ ਦਿਉ (ਕਿਉਂਕਿ) ਮੈਨੂੰ ਉਹ ਹਰੀ ਰੂਪ ਪਤੀ ਚੰਗਾ ਲਗਦਾ ਹੈ । (ਜਿਸ ਦੀ ਹੁਕਮ ਰੂਪੀ) ਬਾਣੀ ਤਿੰਨਾਂ ਭਵਨਾਂ ਵਿੱਚ (ਭਾਵ ਹਰ ਪਾਸੇ ਪਸਰ ਰਹੀ ਹੈ ਉਹ ਪ੍ਰਭੂ) ਚੌਹਾਂ ਜੁਗਾਂ ਵਿੱਚ ਹੀ ਰਵ ਰਿਹਾ ਹੈ।

ਤਿੰਨਾਂ ਭਵਨਾਂ ਦਾ ਮਾਲਕ (ਵਾਹਿਗੁਰੂ) ਸੁਹਾਗਵੰਤੀ-ਇਸਤਰੀ ਨੂੰ ਪਿਆਰਦਾ ਹੈ, (ਅਤੇ ਜੋ) ਔਗੁਣਾਂ ਵਾਲੀ ਹੈ (ਓਹ ਪਤੀ ਤੋਂ) ਦੂਰ (ਰਹਿੰਦੀ ਹੈ)। (ਜੀਵ ਇਸਤਰੀ) ਜਿਹੋ ਜਿਹੀ ਆਸਾ ਕਰਦੀ ਹੈ (ਉਸਦੀ) ਉਹੋ ਜਿਹੀ ਖਾਹਿਸ਼(ਪਤੀ)ਪੂਰੀ ਕਰਦਾ ਹੈ, (ਉਹ) ਸਾਰਿਆਂ ਵਿਚ ਭਰਪੂਰ ਹੋ ਰਿਹਾ ਹੈ।

ਜਿਹੜੀ ਇਸਤਰੀ ਪ੍ਰਭੂ ਪਤੀ ਦੀ ਬਣੀ ਰਹਿੰਦੀ ਹੈ ਓਹ ਸਦਾ ਸੁਹਾਗ-ਭਾਗ ਵਾਲੀ ਹੈ, ਨਾ ਉਹ ਕਦੇ ਰੰਡੀ ਹੁੰਦੀ ਹੈ, ਨਾ (ਉਸ ਦਾ) ਵੇਸ ਮੈਲਾ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਨੂੰ ਸੱਚਾਂ ਪਤੀ ਪਿਆਰਾ (ਵਾਹਿਗੁਰੂ) ਚੰਗਾ ਲਗਦਾ ਹੈ, (ਜੋ) ਹਰੇਕ ਜੁਗ (ਸਮੇਂ) ਵਿਚ ਇਕੋ ਵੇਸ (ਭਾਵ ਇਕ) ਸਮਾਨ (ਰਹਿੰਦਾ ਹੈ)।੨।

**ਬਾਬਾ ਲਗਨੁ ਗਣਾਇ, ਹੰਭੀ ਵੰਞਾ ਸਾਹੁਰੈ, ਬਲਿ ਰਾਮ ਜੀਉ॥ ਸਾਹਾ ਹੁਕਮੁ ਰਜਾਇ, ਸੋ ਨ ਟਲੈ, ਜੋ ਪ੍ਰਭੁ ਕਰੈ, ਬਲਿ ਰਾਮ ਜੀਉ॥ ਕਿਰਤੁ ਪਇਆ ਕਰਤੈ ਕਰਿ ਪਾਇਆ, ਮੇਟਿ ਨ ਸਕੈ ਕੋਈ॥ ਜਾਞੀ ਨਾਉ ਨਰਹ ਨਿਹਕੇਵਲ, ਰਵ ਰਿਹਾ ਤਿਹੁ ਲੋਈ॥ ਮਾਇ ਨਿਰਾਸੀ ਰੋਇ ਵਿਛੁੰਨੀ, ਬਾਲੀ ਬਾਲੈ ਹੇਤੇ॥ ਨਾਨਕ, ਸਾਚ ਸਬਦਿ ਸੁਖ ਮਹਲੀ, ਗੁਰ ਚਰਣੀ ਪ੍ਰਭੁ ਚੇਤੇ॥੩॥ ਬਾਬੁਲਿ ਦਿਤੜੀ ਦੂਰਿ, ਨ ਆਵੈ ਘਰਿ ਪੇਈਐ, ਬਲਿ ਰਾਮ ਜੀਉ॥ ਰਹਸੀ, ਵੇਖਿ ਹਦੂਰਿ, ਪਿਰਿ ਰਾਵੀ ਘਰਿ ਸੋਹੀਐ, ਬਲਿ ਰਾਮ ਜੀਉ॥ ਸਾਚੇ ਪਿਰ ਲੋੜੀ ਪ੍ਰੀਤਮ ਜੋੜੀ, ਮਤਿ ਪੂਰੀ ਪਰਧਾਨੇ॥ ਸੰਜੋਗੀ ਮੇਲਾ ਥਾਨਿ ਸੁਹੇਲਾ, ਗੁਣਵੰਤੀ ਗੁਰ**

**ਗਿਆਨੇ॥ ਸਤੁ ਸੰਤੋਖੁ ਸਦਾ ਸਚੁ ਪਲੈ, ਸਚੁ ਬੋਲੈ ਪਿਰ ਭਾਏ॥ ਨਾਨਕ, ਵਿਛੁੜਿ ਨਾ ਦੁਖੁ ਪਾਏ, ਗੁਰਮਤਿ ਅੰਕਿ ਸਮਾਏ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਉਂ, ਨਰਹਂ, ਤਿਹੁਂ।

**ਪਦ ਅਰਥ:** ਲਗਨ=ਮਹੂਰਤ। ਗਣਾਇ=ਕਢਾਏ। ਹੰਭੀ=ਮੈਂ ਭੀ। ਵੰਞਾ=ਜਾਵਾਂ। ਸਾਹਾ=ਲਗਨ, ਮਹੂਰਤ। ਰਜਾਇ=ਰਜ਼ਾ (ਮਰਜ਼ੀ) ਅਨੁਸਾਰ। ਨ ਟਲੈ=ਨਹੀਂ ਟੱਲਦਾ। ਅਵਸ਼ ਵਾਪਰਦਾ ਹੈ। ਕਿਰਤੁ=ਕੀਤਾ ਹੋਇਆ ਕਰਮ। ਕਰਤੈ=ਕਰਤਾਰ ਨੇ। ਜਾਞੀ=ਬਰਾਤੀ ਜੋ ਜੰਞ ਵਿੱਚ ਸ਼ਾਮਲ ਹੁੰਦਾ ਹੈ। ਨਰਹ=ਮਨੁੱਖਾਂ ਦਾ। ਨਿਹਕੇਵਲ=ਸੁਤੰਤਰ। ਤਿਹੁ=ਲੋਈ=ਤਿੰਨਾਂ ਲੋਕਾਂ ਵਿੱਚ। ਮਾਇ=ਮਾਂ ਭਾਵ ਮਾਇਆ। ਨਿਰਾਸੀ=ਆਸਹੀਣੀ। ਰੋਇ=ਰੋ ਕੇ। ਵਿਛੁੰਨੀ=ਵਿਛੁੜ ਜਾਂਦੀ ਹੈ। ਬਾਲੀ=ਲੜਕੀ। ਬਾਲੈ ਹੇਤੇ=ਲਕੇ ਦੇ ਪਿਆਰ ਕਰਨ । ਸੁਖ ਮਹਲੀ=ਸੁਖਾਂ ਦੇ ਮਹਿਲ ਵਿੱਚ ।੩। ਬਾਬੁਲਿ=ਪਿਉ (ਭਾਵ ਸਤਿਗੁਰੂ) ਨੇ। ਦੂਰਿ=(ਮਾਇਆ ਦੇ ਦੇਸੋਂ ਦੂਰ) ਸਹੁਰਾ ਘਰ। ਦਿਤੜੀ=ਭੇਜ ਦਿਤੀ। ਘਰਿ ਪੇਈਐ=ਪੇਕੇ ਘਰ (ਭਾਵ ਮਾਤ ਲੋਕ ਵਿੱਚ)। ਰਹਸੀ=ਖੁੱਸ਼ੀ, ਪ੍ਰਸੰਨ ਹੁੰਦੀ ਹੈ। ਹਦੂਰਿ=ਨੇੜੇ, ਪਾਸ। ਸੋਹੀਐ=ਸੋਭਦੀ ਹੈ। ਪਿਰਿ=ਪਤੀ ਨੇ। ਲੋੜੀ=ਚਾਹੀ। ਜੋੜੀ=ਜੋੜ ਦਿੱਤੀ, ਮਿਲਾ ਦਿੱਤੀ। ਪਰਧਾਨੇ=ਮੰਨੀ ਪ੍ਰਮੰਨੀ। ਸੰਜੋਗੀ=ਚੰਗੇ ਭਾਗਾਂ ਨਾਲ। ਸੁਹੇਲਾ=ਸੌਖਾ। ਗੁਰ ਗਿਆਨੇ=ਗੁਰੂ ਦੇ ਗਿਆਨ ਕਰਕੇ। ਪਲੈ=ਪਲੇ ਵਿੱਚ, ਉਸ ਦੇ ਪਾਸ। ਭਾਏ=ਚੰਗੀ ਲਗਦੀ ਹੈ। ਅੰਕਿ=ਅੰਕ (ਗੋਦ) ਵਿੱਚ। ਸਮਾਏ=ਲੀਨ ਹੋ ਜਾਂਦੀ ਹੈ ਭਾਵ ਸਮਾਯ ਜਾਂਦੀ ਹੈ।੪।

**ਅਰਥ :** ਹੇ ਗੁਰੂ ਜੀ ! (ਵਿਆਹ ਦਾ) ਮਹੂਰਤ ਕਢਾਓ (ਸੁੰਦਰ) ਅਵਸਰ ਬਣਾਓ (ਜਿਸ ਕਰਕੇ) ਮੈਂ ਵੀ ਸਹੁਰੇ (ਭਾਵ ਪਤੀ ਪਰਮੇਸ਼ਰ ਪਾਸ) ਜਾਵਾਂ। (ਅਗੋਂ ਉਤਰ ਮਿਲਦਾ ਹੈ ਕਿ) ਜੋ (ਰਜ਼ਾ ਦੇ) ਮਾਲਕ ਦਾ ਹੁਕਮ ਹੈ, (ਉਹੋ ਹੀ ਸਹੀ ਅਰਥਾਂ ਵਿੱਚ) ਸਾਹਾ (ਮਹੂਰਤ) ਹੈ, ਜੋ ਪ੍ਰਭੂ ਕਰਦਾ ਹੈ, ਉਸਦਾ ਹੁਕਮ ਨਹੀਂ ਟਲ ਸਕਦਾ (ਭਾਵ ਅਗੇ ਪਿਛੇ ਨਹੀਂ ਹੋ ਸਕਦਾ)।

(ਜੀਵਾਂ ਦੇ ਪਿਛਲੇ) ਕੀਤੇ ਕਰਮਾਂ ਅਨੁਸਾਰ ਕਰਤਾਰ ਨੇ (ਜੋ ਲੇਖ ਲਿਖ) ਕੇ ਪਾਇਆ ਹੈ (ਉਸ ਨੂੰ) ਕੋਈ (ਮਨੁੱਖ) ਮੇਟ ਨਹੀਂ ਸਕਦਾ। (ਜੋ ਪ੍ਰਭੂ) ਤਿੰਨਾਂ ਲੋਕਾਂ ਵਿੱਚ ਵਿਆਪਕ ਹੋ ਰਿਹਾ ਹੈ, (ਅਤੇ ਸਾਰੇ) ਮਨੁੱਖਾਂ ਤੋਂ ਸੁਤੰਤਰ ਹੈ, (ਉਸਦਾ) ਨਾਉਂ (ਜਪਣ ਵਾਲੇ) ਸੰਤ ਜਨ ਜਾਂਞੀ (ਬਰਾਤੀ) ਹਨ।

(ਜਦੋਂ ਬਾਲੀ (ਜੀਵ ਇਸਤਰੀ) ਦਾ ਬਾਲੈ (ਵਾਹਿਗੁਰੂ ਪਤੀ) ਨਾਲ ਪ੍ਰੇਮ (ਪੈ ਗਿਆ ਤਾਂ) ਮਾਇਆ (ਜੀਵ ਇਸਤਰੀ ਨਾਲੋਂ) ਵਿਛੜ ਗਈ (ਅਤੇ) ਨਿਰਾਸ਼ ਹੋ ਕੇ ਰੋਣ ਲਗ ਪਈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਇਸਤਰੀ ਗੁਰੂ ਦੇ) ਸਚੇ ਸ਼ਬਦ ਦੁਆਰਾ ਸੁਖਾਂ ਦੇ ਮਹਿਲ ਵਿੱਚ ਵਸਦੀ ਹੈ, ਗੁਰੂ ਦੀ ਚਰਨੀ ਲਗ ਕੇ ਪ੍ਰਭੂ ਨੂੰ ਸਿਮਰਦੀ ਹੈ। (ਇਸ ਤਰ੍ਹਾਂ ਵਿਆਹ ਦਾ ਅਨੰਦ ਮਾਣਦੀ ਹੈ)।੩।

ਗੁਰੂ ਬਾਪ ਨੇ (ਬਾਲੀ, ਦੇਸ਼ ਤੋਂ) ਦੂਰ (ਸਹੁਰੇ ਘਰ (ਭਾਵ ਪਰਲੋਕ) ਘਲ ਦਿਤੀ ਹੈ.ਇਸ ਲਈ ਮੁੜ ਕੇ) ਪੇਕੇ ਘਰ (ਭਾਵ ਇਸ ਲੋਕ ਵਿਚ ਅਥਵਾ) ਜੰਮਣ-ਮਰਣ ਵਿਚ ਨਹੀਂ ਆਉਂਦੀ। ਹਰੀ ਪਤੀ ਨੂੰ (ਆਪਣੇ) ਪਾਸ (ਬੈਠਾ) ਵੇਖ ਕੇ ਖੁਸ਼ ਹੁੰਦੀ ਹੈ, (ਕਿਉਂਕਿ ਪਤੀ ਨੇ ਉਸ ਨੂੰ) ਮਾਣਿਆ ਹੈ (ਜਿਸ ਕਰਕੇ ਉਹ) ਘਰ ਵਿਚ ਸੋਹਣੀ ਲਗਦੀ ਹੈ। ਸਚੇ ਪ੍ਰੀਤਮ ਨੂੰ ਉਸ ਦੀ ਲੋੜ ਸੀ (ਤਾਂ ਹੀ ਉਸ) ਪ੍ਰੀਤਮ ਨੇ (ਉਸ ਨੂੰ ਆਪਣੇ ਨਾਲ) ਮੇਲ ਲਿਆ, ਉਸ ਦੀ ਮਤਿ ਪੂਰੀ ਹੋ ਗਈ, ਉਹ ਮੰਨੀ-ਪ੍ਰਮੰਨੀ (ਹੋ ਗਈ)। ਚੰਗੇ ਭਾਗਾਂ ਕਰਕੇ ਉਸ ਦਾ ਮੇਲ ਹੋ ਗਿਆ ਹੈ, ਸੁਖਦਾਈ ਥਾਂ ਤੇ ਉਸ (ਇਸਤਰੀ) ਦਾ ਵਾਸਾ ਹੋ ਗਿਆ ਹੈ (ਅਤੇ ਉਹ) ਗੁਰੂ ਦੇ ਗਿਆਨ ਵਾਲੀ ਗੁਣਵੰਤੀ ਬਣ ਗਈ।

ਸਤ ਸੰਤੋਖ ਤੇ ਸੱਚ (ਉਸ ਬਾਲੀ ਦੇ) ਹਿਰਦੇ ਵਿੱਚ ਹੈ (ਉਹ ਸਦਾ) ਸਚ ਬੋਲਦੀ ਹੈ ਤੇ ਪਤੀ

ਨੂੰ ਚੰਗੀ ਲਗਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਫਿਰ ਉਹ ਜੀਵ-ਇਸਤ੍ਰੀ) ਵਿਛੁੜ ਕੇ ਦੁਖ ਨਹੀਂ ਪਾਉਂਦੀ, ਗੁਰੂ ਦੀ ਸਿਖਿਆ ਦੁਆਰਾ ਹਰੀ ਦੀ ਗੋਦ ਵਿੱਚ ਸਮਾਅ ਜਾਂਦੀ ਹੈ।੪।੧।

## ਅਰਥ ਭੇਦ ਅਤੇ ਨਿਰਣੈ

### (ੳ) ਜਾਵੀ ਨਾਉ ਨਰਹ ਨਿਹਕੇਵਲੁ, ਰਵਿ ਰਹਿਆ ਤਿਹੁ ਲੋਈ॥

ਵੱਖ ਵੱਖ ਅਰਥ :

1- ਸ਼ੁੱਧ ਹਰੀ ਕਾ ਜੋ ਨਾਉਂ ਹੈ ਨਰਾਂ ਕੋ ਹਰੇ ਕਰਨੇ ਵਾਲਾ ਏਹ ਜਾਪ ਹੀ ਜਾਂਵੀ ਹੈ। ਕੈਸਾ ਹਰੀ ਹੈ? (ਤਿਹੁ ਲੋਈ) ਤੀਨੋ ਲੋਕੋ ਮੈਂ ਜੋ ਵਯਾਪ ਰਹਾ ਹੈ। [ਫ. ਸ.

2- (ਜੋ) ਤਿੰਨਾਂ ਲੋਕਾਂ ਵਿਚ ਰਵ ਰਿਹਾ ਹੈ, (ਉਸ) ਸ਼ੁੱਧ ਪੁਰਖ ਦਾ ਨਾਮ ਹੀ ਜਾਂਵੀ ਹੈ। [ਪੰ. ਨਰੈਣ ਸਿੰਘ

3- ਲਾੜਾ ਮੇਰਾ ਉਹ ਹਰੀ ਹੈ ਜਿਸ ਦਾ ਨਾਉਂ ਨਰਹ ਨਿਹਕੇਵਲ ਹੈ। ਭਾਵ ਜੋ ਮਨੁੱਖਾਂ ਤੋਂ ਨਿਰਾਸਰੇ ਜਾਂ ਆਜ਼ਾਦ ਹੈ ਅਤੇ ਤਿੰਨ ਲੋਕਾਂ ਵਿੱਚ ਭੀ ਸਮਾਅ ਰਿਹਾ ਹੈ। [ਸ਼ਬਦਾਰਥ, ਦਰਪਣ, ਗੁਰੂ ਨਾਨਕ ਬਾਣੀ ਪ੍ਰਕਾਸ਼

4- ਪਰਮ ਸੁਧ ਵਾਹਿਗੁਰੂ ਦੇ ਜੋ ਨਾਉਂ ਹਨ, ਓਹੀ ਸਾਡੀ ਜਾਂਵੀ ਹਨ, ਜਿਹੜਾ ਵਾਹਿਗੁਰੂ ਤਿੰਨ ਹੀ ਲੋਕਾਂ ਵਿਚ ਵਿਆਪਕ ਹੈ। [ਗਿ. ਨਿਹਾਲ ਸਿੰਘ ਸੂਰੀ

**ਨਿਰਣੈ :** (੧) ਫਰੀਦਕੋਟੀ ਸਟੀਕ ਵਿਚ 'ਨਰਹ' ਦੀ ਥਾਂ 'ਨਰਹਰ' ਪਾਠ ਦਰਜ ਹੈ ਜਦੋਂ ਕਿ ਇਹ ਸਰੂਪ ਹੋਰ ਕਿਸੇ ਪਾਵਨ ਬੀੜ ਚੋਂ ਨਜ਼ਰੀ ਨਹੀਂ ਪਿਆ। ਜਾਂਵੀ ਮਨੁੱਖ ਅਥਵਾ ਸੰਤ ਜਨ ਤਾਂ ਹੁੰਦੇ ਹਨ ਪਰ 'ਜਾਪ' ਨੂੰ 'ਜਾਵੀ' ਕਹਿਣਾ, ਇਹ ਭਾਵਨਾ ਗੁਰਬਾਣੀ ਦੇ ਕਿਸੇ ਸ਼ਬਦ ਵਿਚੋਂ ਪ੍ਰਗਟ ਨਹੀਂ ਹੁੰਦੀ।

੨ ਤੇ ੪ : ਵਾਹਿਗੁਰੂ ਨੂੰ 'ਜਾਵੀ' ਉਸ ਭਾਵਨਾ ਵਿੱਚ ਤਾਂ ਮੰਨਿਆ ਜਾ ਸਕਦਾ ਹੈ ਜਿਥੇ "ਆਪੇ ਜਾਵੀ ਆਪੇ ਮਾਵੀ, ਆਪਿ ਸੁਆਮੀ ਆਪਿ ਦੇਵਾ" (ਪੰਨਾ ੪੫੨) ਵਾਲੀ ਪੰਕਤੀ ਹੈ ਪਰ ਵਾਹਿਗੁਰੂ ਦਾ ਨਾਮ ਕੇਵਲ 'ਜਾਂਵੀ' ਕਹਿਣਾ ਠੀਕ ਨਹੀਂ ਹੈ।

੩. 'ਜਾਵੀ' ਪਦ ਦੇ ਅਰਥ 'ਲਾੜਾ' ਕਰਨੇ ਉੱਕਾ ਹੀ ਮੰਨਣਯੋਗ ਨਹੀਂ। ਜੇ 'ਜਾਵੀ' ਹੀ ਲਾੜੇ ਦਾ ਪ੍ਰੀਤਕ ਹੈ ਤਾਂ 'ਜੰਞ' ਦੇ ਕੀ ਅਰਥ ਕਰੋਗੇ? ਕਈ ਸਜਣਾਂ ਨਾਲ ਇਸ ਪਦ ਦੇ ਅਰਥਾਂ ਬਾਰੇ ਵੀਚਾਰ ਸਾਂਝੇ ਕੀਤੇ ਪਰ ਕੋਈ ਵੀ ਵਿਦਵਾਨ 'ਜਾਵੀ' ਪਦ ਦੇ ਅਰਥ 'ਲਾੜਾ' ਮੰਨਣ ਨੂੰ ਤਿਆਰ ਨਹੀਂ।

ਇਸੇ ਤਰ੍ਹਾਂ 'ਨਰਹ ਨਿਹਕੇਵਲੁ' ਦਾ ਅਰਥ ਜੋ ਮਨੁੱਖਾਂ ਤੋਂ ਨਿਰਾਸਰੇ ਜਾਂ ਆਜ਼ਾਦ ਹੈ ਪਰ ਗੁਰਬਾਣੀ ਵਿੱਚ 'ਨਰਾ' ਦਾ ਅਰਥ 'ਪਰਮਾਤਮਾ' ਭੀ ਮਿਲਦੇ ਹਨ.... ਸੋ ਬੰਦਾ ਜਿਸੁ ਨਜਰਿ ਨਰਾ'। ਇਸ ਲਈ 'ਨਰਹ' ਪਦ ਦੇ ਅਰਥ ਜੇ ਪਰਮਾਤਮਾ ਕੀਤੇ ਜਾਣ ਤਾਂ ਹੀ ਢੁਕਵੇਂ ਹੋਣਗੇ।

ਇਸ ਸ਼ਬਦ ਵਿਚ "ਬਾਲੀ ਬਾਲੈ ਹੇਤੇ" ਵਾਲੀ ਪੰਕਤੀ ਨੂੰ ਮੁਖ ਰਖੀਏ ਤਾਂ 'ਬਾਲੀ ਦੇ ਅਰਥ ਜੀਵ-ਇਸਤਰੀ ਅਤੇ 'ਬਾਲੈ' ਦੇ ਅਰਥ 'ਨੌਜਵਾਨ ਪਤੀ' ਹਨ। ਇਥੇ "ਵਿਆਹੁ ਹੋਆ ਸੋਭ ਸੇਤੀ, ਪੰਚ ਸਬਦੀ ਆਇਆ" ਵਾਲੀ ਗਲ ਨਾਲ ਪ੍ਰਕਰਣ ਸੰਪੂਰਨ ਹੋ ਜਾਂਦਾ ਹੈ।

'ਨਰਹ ਨਿਹਕੇਵਲੁ' ਦਾ ਨਾਉਂ (ਜਾਵੀ) ਨਹੀਂ, ਨਰਹ ਨਿਹਕੇਵਲੁ (ਹਰੀ) ਦਾ ਨਾਉਂ ਜਪਣ ਵਾਲੇ ਸੰਤ ਜਾਵੀ ਕਹੇ ਜਾ ਸਕਦੇ ਹਨ ਅਤੇ ਗੁਰਬਾਣੀ ਵਿੱਚ ਇਸ ਭਾਵ ਦੀ ਪੁਸ਼ਟੀ ਲਈ ਪ੍ਰਮਾਣ ਵੀ ਉਪਲਬਧ ਹਨ। ਜਿਵੇਂ:-

ੳ) **ਹਰਿ ਸਤਿ ਸਤੇ ਮੇਰੇ ਬਾਬੁਲਾ, ਹਰਿਜਨ ਮਿਲਿ ਜੰਞ ਸੁਹੰਦੀ॥** [ਪੰਨਾ ੭੮

ਅ) **ਹਰਿ ਹਰਿ ਕਾਜੁ ਰਚਾਇਆ ਪੂਰੈ, ਮਿਲਿ ਸੰਤਜਨਾ ਜੰਞ ਆਈ॥**
**ਜਨ ਨਾਨਕ ਹਰਿ ਵਰੁ ਪਾਇਆ ਮੰਗਲੁ, ਮਿਲਿ ਸੰਤ ਜਨਾ ਵਾਧਾਈ॥** [ਪੰਨਾ ੫੭੫

ਸੋ, ਸਾਰੀ ਵੀਚਾਰ ਦਾ ਸਿੱਟਾ ਇਹ ਹੈ ਕਿ "ਜਾਵੀ ਨਾਉ" ਦਾ ਭਾਵ "ਸੰਤ ਜਨ" ਜਾਂਵੀ ਹਨ, "ਹਰੀ ਲਾੜਾ" ਨਹੀਂ ਜਿਵੇਂ ਕਿ ਉਪਰੋਕਤ ਅਰਥ ਭੇਦ ਅਤੇ ਨਿਰਣੈ ਦੇ ਲੜੀ ਵਾਂਰ ਨੰ. ੩ ਦੇ ਸਾਹਮਣੇ ਅੰਕਿਤ ਹਨ।

**(ਅ) ਵਰੁ ਘਰੁ ਦਰੁ ਦਰਸਨੁ ਨਹੀ ਜਾਤਾ, ਪਿਰ ਕਾ ਸਹਜੁ ਨ ਭਾਇਆ॥**

ਵੱਖ ਵੱਖ ਅਰਥ :

1- (ਵਰੁ) ਪਤੀ ਦਾ ਦਰਸ਼ਨ ਸਰੂਪ ਸਰੀਰ ਅੰਦਰ ਨਹੀਂ ਜਾਣਿਆ ਕਿਉਂਕਿ ਪਿਰੀ ਦਾ ਗਯਾਨ ਜੋ ਮਨ ਕੋ ਅੱਛਾ ਨ ਲਗਾ। [ਫ. ਸ. ਸੰ. ਸ

2- (ਸਰੀਰ) ਘਰ ਦੇ ਅੰਦਰ (ਜੋ) ਪਤੀ ਦਾ ਦਰਸ਼ਨ (ਹੈ, ਉਸ ਨੇ ਉਹ) ਨਹੀਂ ਜਾਣਿਆ ਹੈ (ਕਿਉਂਕਿ ਉਸਨੂੰ) ਪਤੀ ਦਾ (ਸਹਜ) ਅਨੰਦ ਨਹੀਂ ਭਾਇਆ ਹੈ। [ਪੰ. ਨਰੈਣ ਸਿੰਘ

3- ਨਾ ਪਤੀ ਨੂੰ ਤੇ ਨਾ ਉਸ ਦੇ ਘਰ-ਬਾਰ ਅਤੇ ਦਰਸ਼ਨ ਨੂੰ ਜਾਣਿਆ।

[ਸ਼ਬਦਾਰਥ, ਦਰਪਣ ਸਹਜੁ-ਸੁਭਾ-ਮਰਜ਼ੀ।

**ਨਿਰਣੈ :** ਇਸ ਵਿੱਚ ਸੰਦੇਹ ਨਹੀਂ ਕਿ 'ਸਹਜ' ਪਦ ਦੇ ਕਈ ਅਰਥ ਹਨ ਜਿਨ੍ਹਾਂ ਵਿੱਚੋਂ 'ਗਿਆਨ' ਬਹੁਤ ਪ੍ਰਸਿਧ ਹੈ। ਕਈ ਟੀਕਾਕਾਰ 'ਅਨੰਦ' ਅਰਥ ਵੀ ਕਰਦੇ ਹਨ। ਪਰ ਹਮੇਸ਼ਾਂ ਜਿਹੜੇ ਅਰਥ ਪ੍ਰਕਰਣ ਅਨੁਸਾਰ 'ਸੁਭਾਉ' ਅੰਕਿਤ ਹਨ ਅਤੇ ਇਹ ਪ੍ਰਕਰਣ ਦੇ ਅਨੁਕੂਲ ਹਨ। ਗੁਰਬਾਣੀ ਵਿਚੋਂ ਇਸ ਅਰਥ ਦੀ ਪੁਸ਼ਟੀ ਵੀ ਹੇਠ ਲਿਖੀ ਪੰਕਤੀ ਰਾਹੀਂ ਹੋ ਜਾਂਦੀ ਹੈ:-

**ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ॥**
**ਕਹਤ ਕਬੀਰੁ ਉਆ ਕੋ ਸਹਜੁ ਨ ਜਾਈ॥** [ਪੰਨਾ ੪੮੧

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਭਾਵਪੂਰਤ ਸਿਧਾਂਤ ਜੋ ਸ਼ਬਦਾਰਥੀ ਵਿਦਵਾਨਾਂ ਨੇ ਸੰਖੇਪ ਰੂਪ ਵਿੱਚ ਦਿੱਤਾ ਹੈ, ਓਹੀ ਪਾਠਕਾਂ ਦੀ ਦ੍ਰਿਸ਼ਟੀ ਗੋਚਰਾ ਕੀਤਾ ਜਾਂਦਾ ਹੈ:-

ਪਹਿਲੇ ਅੰਕ ਵਿਚ ਇਸਤਰੀ ਨਿਖਸਮੀ ਜਿਹੀ ਦਸੀ ਹੈ ਜਿਸ ਨੂੰ ਆਪਣੇ ਜੋਬਨ ਦੀ ਮਸਤੀ ਵਿਚ ਆਪਣੇ ਆਪ ਨੂੰ ਕਿਸੇ ਮਾਲਕ ਦੇ ਅਰਪਣ ਕਰਨ ਦੀ ਲੋੜ ਨਹੀਂ ਭਾਸਦੀ। ਦੂਜੇ ਅੰਕ ਵਿੱਚ ਆਪਣੇ ਪਿਤਾ ਕੋਲੋਂ ਵਰ ਮੰਗਦੀ ਹੈ ਤੇ ਉਸ ਵਰ ਦਾ ਪਤਾ ਦਸਦੀ ਹੈ ਕਿ ਮੈਨੂੰ ਕਿਹੜਾ ਪਸੰਦ ਹੈ। ਤੀਜੇ ਵਿੱਚ ਪਿਤਾ ਨੂੰ ਸਾਹਾ ਕਢਾ ਕੇ ਵਿਆਹ ਰਚਾਉਣ ਨੂੰ ਕਹਿੰਦੀ ਹੈ, ਜਿਸ ਤੇ ਮਾਂ ਆਪਣੀ ਧੀ ਦੇ ਵਿਛੋੜੇ ਤੇ ਰੋਂਦੀ ਹੈ, ਪਰ ਮੁੰਡੇ ਕੁੜੀ ਦਾ ਆਪਸ ਵਿੱਚ ਪਿਆਰ ਹੋਣ ਕਰਕੇ ਵਿਆਹ ਹੋ ਜਾਂਦਾ ਹੈ ਅਤੇ ਲੜਕੀ ਆਪਣੇ ਪਤੀ ਦੇ ਸੁਖ-ਮਹਿਲਾਂ ਵਿਚ ਜਾ ਵਾਸਾ ਕਰਦੀ ਹੈ। ਚੌਥੇ ਅੰਕ ਵਿਚ ਦਸਦੇ ਹਨ ਕਿ ਉਹ ਲੜਕੀ ਵਿਆਹੀ ਹੋਈ ਐਨੀ ਦੂਰ ਚਲੀ ਜਾਂਦੀ ਹੈ ਕਿ ਮੁੜ ਪੇਕੇ ਨਹੀਂ ਆਉਂਦੀ, ਆਪਣੇ ਪਤੀ ਦੇ ਨਾਲ ਹੀ ਵਸਦੀ ਹੈ ਤੇ ਪਤੀ ਭੀ ਉਸ ਨੂੰ ਚਾਹੁੰਦਾ ਹੈ, ਇਸ ਲਈ ਪਤੀ ਦੇ ਗੁਣ ਉਸ ਵਿੱਚ ਸਮਾਉਣ ਲਗਦੇ ਹਨ ਤੇ ਅੰਤ ਉਹ ਪਤੀ ਨਾਲ ਇਕ-ਮਿਕ ਹੋ ਜਾਂਦੀ ਹੈ।

## ਰਾਗ ਸੂਹੀ ਮਹਲਾ ੧ ਛੰਤੁ ਘਰ ੨

**ੴ ਸਤਿਗੁਰ ਪ੍ਰਸਾਦਿ॥ ਹਮ ਘਰਿ ਸਾਜਨ ਆਏ॥ ਸਾਚੈ ਮੇਲਿ ਮਿਲਾਏ॥ ਸਹਜਿ ਮਿਲਾਏ ਹਰਿ ਮਨਿ ਭਾਏ, ਪੰਚ ਮਿਲੇ ਸੁਖੁ ਪਾਇਆ॥ ਸਾਈ ਵਸਤੁ ਪਰਾਪਤਿ ਹੋਈ, ਜਿਸੁ ਸੇਤੀ ਮਨੁ ਲਾਇਆ ॥ ਅਨਦਿਨੁ ਮੇਲੁ ਭਇਆ ਮਨੁ ਮਾਨਿਆ, ਘਰ ਮੰਦਰ ਸੋਹਾਏ ॥ ਪੰਚ ਸਬਦ ਧੁਨਿ**

**ਅਨਹਦ ਵਾਜੇ, ਹਮ ਘਰਿ ਸਾਜਨ ਆਏ॥੧॥ ਆਵਹੁ ਮੀਤ ਪਿਆਰੇ॥ ਮੰਗਲ ਗਾਵਹੁ ਨਾਰੇ॥ ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ, ਸੋਹਿਲੜਾ ਜੁਗ ਚਾਰੇ॥ ਅਪਨੈ ਘਰਿ ਆਇਆ ਥਾਨਿ ਸੁਹਾਇਆ, ਕਾਰਜ ਸਬਦਿ ਸਵਾਰੇ॥ ਗਿਆਨ ਮਹਾ ਰਸੁ ਨੇਤ੍ਰੀ ਅੰਜਨੁ, ਤ੍ਰਿਭਵਣ ਰੂਪੁ ਦਿਖਾਇਆ॥ ਸਖੀ ਮਿਲਹੁ ਰਸਿ ਮੰਗਲੁ ਗਾਵਹੁ, ਹਮ ਘਰਿ ਸਾਜਨੁ ਆਇਆ॥੨॥**

**ਪਦ ਅਰਥ :** ਹਮ ਘਰ=ਮੇਰੇ ਘਰ (ਹਿਰਦੇ) ਵਿੱਚ। ਸਾਜਨ=ਗੁਰਮੁਖ, ਮਿਤਰ, ਸੰਤ। ਸਾਚੈ=ਸਚੇ (ਪ੍ਰਭੂ) ਨੇ। ਸਹਜਿ=ਪ੍ਰੇਮ ਦੁਆਰਾ। ਪੰਚ=ਸੰਤ ਜਨ। ਸੇਤੀ=ਨਾਲ। ਪੰਚ ਸਬਦ= ਆਤਮਿਕ ਨਾਦ। ਮੰਗਲ=ਖੁਸ਼ੀ ਦੇ ਗੀਤ। ਨਾਰੇ=ਹੇ ਨਾਰੀਓ!। ਸੋਹਿਲੜਾ=ਜਸ, ਵਡਿਆਈ। ਅਪਨੈ ਘਰਿ=ਨਿਜ ਸਰੂਪ ਵਿੱਚ। ਸਬਦਿ=ਸ਼ਬਦ ਦੁਆਰਾ। ਨੇਤ੍ਰੀ=ਨੇਤਰਾਂ (ਅੱਖਾਂ) ਵਿੱਚ। ਅੰਜਨ=ਸੁਰਮਾ। ਰਸਿ=ਰਸ ਕੇ, ਸੁਆਦ ਨਾਲ। ਸਾਜਨੁ=ਮਿਤਰ।

**ਅਰਥ :** (ਹੇ ਭਾਈ !) ਸਾਡੇ (ਹਿਰਦੇ ਰੂਪੀ) ਘਰ ਵਿੱਚ (ਗੁਰਮੁਖ) ਮਿਤਰ ਆ ਪ੍ਰਗਟ ਹੋਏ। ਸੱਚੇ (ਹਰੀ) ਨੇ (ਉਨ੍ਹਾਂ ਦੇ ਇਹ) ਮੇਲ ਮਿਲਾਏ। ਸਹਜ ਸੁਭਾਵਕ ਹੀ (ਇਹ) ਮੇਲ ਮਿਲਾਏ (ਅਤੇ) ਹਰੀ ਜੀ (ਸਾਡੇ) ਮਨ ਵਿਚ ਚੰਗੇ ਲਗਣ ਲਗ ਪਏ। ਪੰਚ (ਸੰਤ) ਜਨਾ ਦੇ ਮੇਲ ਤੇ (ਆਤਮਿਕ) ਸੁਖ ਪ੍ਰਾਪਤ ਕੀਤਾ। ਜਿਸ (ਵਸਤੂ) ਨਾਲ (ਅਸਾਂ ਆਪਣਾ) ਮਨ ਜੋੜਿਆ ਹੋਇਆ ਸੀ, ਉਹੀ ਵਸਤੂ ਪ੍ਰਾਪਤ ਹੋ ਗਈ। (ਫਿਰ ਹਰ) ਰੋਜ਼ (ਪ੍ਰਭੂ ਨਾਲ) ਮਿਲਾਪ ਹੋਣ ਲਗ ਪਿਆ (ਕਿਉਂਕਿ) ਸਾਡਾ ਮਨ (ਉਸ ਪ੍ਰਭੂ ਨਾਲ) ਮਿਲ ਗਿਆ, ਹਿਰਦੇ ਰੂਪੀ ਘਰ ਤੇ ਮੰਦਰ ਆਦਿ ਵੀ ਸੋਹਣੇ ਲਗਣ ਲਗ ਪਏ। ਪੰਜ ਸ਼ਬਦ ਦੀ ਧੁਨੀ ਦੇ ਅਨਹਦ ਵਾਜੇ (ਭਾਵ ਆਤਮਿਕ ਮੰਡਲ ਦੇ ਗੀਤ) ਗੂੰਜਣ ਲਗ ਪਏ। (ਸੋ ਇਸ ਤਰ੍ਹਾਂ) ਸਾਡੇ (ਹਿਰਦੇ ਰੂਪੀ) ਘਰ ਵਿੱਚ (ਗੁਰਮੁਖ) ਮਿੱਤਰ ਆ ਪ੍ਰਗਟ ਹੋਏ।੧।

ਹੇ ਮਿਤਰ ਪਿਆਰਿਓ ! (ਤੁਸੀਂ) ਆਓ (ਅਤੇ) ਹੇ ਸਤਿਸੰਗੀ ਸਖੀਓ ਸਹੇਲੀਓ ! (ਪ੍ਰਭੂ ਦੀ) ਸਿਫਤਿ ਸਲਾਹ ਦੇ ਗੀਤ ਗਾਓ। (ਤੁਸੀਂ) ਸੱਚ ਰੂਪ ਮੰਗਲ ਗਾਵੋ ਤਾਂ (ਹੀ ਸਾਰੇ) ਪ੍ਰਭੂ ਨੂੰ ਚੰਗੇ ਲਗੋਗੇ (ਫਿਰ ਇਹ ਸੱਚਾ) ਸੋਹਿਲਾ, ਚੌਹਾਂ, ਜੁਗਾਂ ਵਿਚ (ਆਤਮਿਕ ਅਨੰਦ ਬਣਾਈ ਰਖੇਗਾ)। (ਜਦੋਂ) ਹਰੀ ਆਪਣੇ ਘਰ (ਸ੍ਵੈ-ਸਰੂਪ) ਵਿੱਚ ਆ ਵਸਿਆ (ਤਾਂ) ਹਿਰਦੇ ਰੂਪੀ ਥਾਨ ਉਤੇ ਆ ਸੁਭਾਇਮਾਨ ਹੋਇਆ (ਅਤੇ ਉਸ ਨੇ ਮਨੁੱਖਾ ਜੀਵਨ ਦੇ) ਸਾਰੇ ਕੰਮ ਸਵਾਰ ਦਿੱਤੇ। (ਸਤਿਗੁਰਾਂ ਨੇ ਆਤਮਿਕ) ਗਿਆਨ ਦਾ ਉੱਚਾ ਆਤਕਿ ਰੱਸ ਰੂਪੀ ਸੁਰਮਾ (ਮੇਰੀਆਂ) ਅੱਖਾਂ ਵਿੱਚ (ਪਾ ਦਿੱਤਾ ਅਤੇ ਮੈਨੂੰ) ਤਿੰਨਾਂ ਭਵਣਾਂ ਵਿੱਚ ਪ੍ਰਭੂ ਦਾ ਵਿਆਪਕ ਰੂਪ ਵਿਖਾ ਦਿਤਾ। ਹੇ ਸਹੇਲੀਓ ! ਆਓ (ਪ੍ਰਭੂ ਨੂੰ) ਮਿਲੋ (ਉਸ ਦੇ ਦਰਸ਼ਨ) ਬੜੇ ਰੱਸ ਰੱਸ ਕੇ ਕਰੋ, (ਉਸ ਦੀ ਸਿਫਤ ਸਾਲਾਹ ਦੇ ਗੀਤ) ਗਾਓ, ਸਾਡੇ ਘਰ ਸਾਜਣ (ਪ੍ਰਭੂ ਪ੍ਰਕਾਸ਼ਮਾਨ ਹੋ) ਆਇਆ ਹੈ।੨।

**ਮਨੁ ਤਨੁ ਅੰਮ੍ਰਿਤਿ ਭਿੰਨਾ ॥ ਅੰਤਰਿ ਪ੍ਰੇਮੁ ਰਤੰਨਾ॥ ਅੰਤਰਿ ਰਤਨੁ ਪਦਾਰਥੁ ਮੇਰੈ, ਪਰਮ ਤਤੁ ਵੀਚਾਰੋ॥ ਜੰਤ ਭੇਖੁ ਤੂੰ ਸਫਲਿਓ ਦਾਤਾ, ਸਿਰਿ ਸਿਰਿ ਦੇਵਣਹਾਰੋ ॥ ਤੂੰ ਜਾਨੁ ਗਿਆਨੀ ਅੰਤਰਜਾਮੀ, ਆਪੇ ਕਾਰਣੁ ਕੀਨਾ ॥ ਸੁਨਹੁ ਸਖੀ ਮਨੁ ਮੋਹਨਿ ਮੋਹਿਆ, ਤਨੁ ਮਨੁ ਅੰਮ੍ਰਿਤਿ ਭੀਨਾ ॥੩॥ ਆਤਮ ਰਾਮੁ ਸੰਸਾਰਾ॥ ਸਾਚਾ ਖੇਲੁ ਤੁਮਾਰਾ ॥ ਸਚੁ ਖੇਲੁ ਤੁਮਾਰਾ ਅਗਮ ਅਪਾਰਾ, ਤੁਧੁ ਬਿਨੁ ਕਉਣੁ ਬੁਝਾਏ ॥ ਸਿਧ**

**ਸਾਧਿਕ ਸਿਆਣੇ ਕੇਤੇ, ਤੁਝ ਬਿਨੁ ਕਵਣੁ ਕਹਾਏ॥ ਕਾਲੁ ਬਿਕਾਲੁ ਭਏ ਦੇਵਾਨੇ, ਮਨੁ ਰਾਖਿਆ ਗੁਰਿ ਠਾਏ॥ ਨਾਨਕ, ਅਵਗਣ ਸਬਦਿ ਜਲਾਏ, ਗੁਣ ਸੰਗਮਿ ਪ੍ਰਭੁ ਪਾਏ॥੪॥੧॥੨॥**

**ਪਦ ਅਰਥ :** ਅੰਮ੍ਰਿਤ=(ਨਾਦ) ਅੰਮ੍ਰਿਤ ਨਾਲ। ਭਿੰਨਾ=ਭਿਜ ਗਿਆ ਹੈ। ਅੰਤਰਿ=(ਹਿਰਦੇ) ਵਿੱਚ। ਰਤੰਨਾ=(ਸ਼ਬਦ ਰੂਪ) ਰਤਨ। ਪਰਮ ਤਤੁ=ਪਰਮਾਤਮਾ, ਵਾਹਿਗੁਰੂ। ਜੰਤ=ਜੀਵ। ਭੇਖ=ਭਿਖਾਰੀ। ਸਫਲਿਓ ਦਾਤਾ=ਸਭ ਫਲ ਦੇਣ ਵਾਲਾ ਦਾਤਾ। ਸਿਰਿ ਸਿਰਿ=ਹਰੇਕ ਦੇ ਸਿਰ ਉਤੇ (ਭਾਵ ਸਭ ਜੀਆਂ ਨੂੰ)। ਦੇਵਣਹਾਰੋ=ਦੇਣ ਵਾਲਾ। ਜਾਣੁ=ਸੁਜਾਣ, ਸਿਆਣਾ। ਅੰਤਰਜਾਮੀ=ਅੰਦਰ ਦੀਆਂ ਜਾਨਣ ਵਾਲਾ। ਕਾਰਣੁ=ਰਚਨਾ, ਸ੍ਰਿਸ਼ਟੀ। ਮੋਹਨਿ=ਮੋਹਣ ਵਾਲੇ (ਪ੍ਰਭੂ) ਨੇ।੩। ਆਤਮ ਰਾਮ=ਵਿਆਪਕ ਹਰੀ!। ਅਗਮ ਅਪਾਰਾ=ਅਪਹੁੰਚ ਤੇ ਬੇਅੰਤ। ਸਿਧ=ਪੁਗੇ ਹੋਏ ਜੋਗੀ। ਸਾਧਿਕ=ਸਾਧਨਾ ਕਰਨ ਵਾਲੇ। ਕੇਤੇ=ਕਿਤਨੇ ਹੀ। ਕਹਾਏ=ਅਖਵਾਏ। ਕਾਲੁ=ਮੌਤ। ਬਿਕਾਲੁ=ਜਨਮ। ਭਏ ਦੇਵਾਨੇ=ਮਸਤਾਨੇ ਹੋ ਗਏ। ਗੁਰਿ=ਗੁਰੂ ਨੇ। ਠਾਏ=ਟਿਕਾ ਕੇ। ਸਬਦਿ=(ਹਰੀ) ਉਪਦੇਸ਼ ਦੁਆਰਾ। ਜਲਾਏ=ਸਾੜ ਦਿੱਤੇ। ਗੁਣ ਸੰਗਮਿ=ਗੁਣਾਂ ਦੇ ਮੇਲ ਕਰਕੇ।

**ਅਰਥ :** (ਹੇ ਭਾਈ ! ਮੇਰਾ) ਮਨ ਤੇ ਸਰੀਰ (ਨਾਮ) ਅੰਮ੍ਰਿਤ ਦੇ ਰਸ ਨਾਲ ਭਿੱਜ ਗਿਆ ਹੈ (ਅਤੇ ਹਿਰਦੇ) ਅੰਦਰ (ਹਰੀ ਰੂਪ) ਰਤਨ ਪੈਦਾ (ਹੋ ਗਿਆ) ਹੈ। ਮੇਰੇ (ਹਿਰਦੇ) ਵਿੱਚ (ਵਾਹਿਗੁਰੂ ਸ਼ਬਦ ਰੂਪ) ਰਤਨ (ਅਤੇ ਉਸਦਾ ਗਿਆਨ ਰੂਪੀ) ਪਦਾਰਥ ਜੋ (ਪੈਦਾ ਹੋ ਗਿਆ ਹੈ, ਮਾਨੋ) ਪਰਮ ਤਤ (ਵਾਹਿਗੁਰੂ ਪ੍ਰਗਟ ਹੋ ਗਿਆ ਹੈ)। (ਹੇ ਪ੍ਰਭੂ !) ਸਾਰੇ ਜੀਵ (ਤੇਰੇ) ਭਿਖਾਰੀ ਹਨ, ਤੂੰ ਸਭ ਨੂੰ ਫਲ ਦੇਣ ਵਾਲਾ ਦਾਤਾ ਹੈਂ, (ਤੂੰ) ਹਰੇਕ ਜੀਵ ਨੂੰ (ਦਾਨ) ਦੇਣ ਵਾਲਾ ਹੈਂ।

(ਹੇ ਪ੍ਰਭੂ !) ਤੂੰ ਸਿਆਣਾ, ਗਿਆਨਵਾਨ, ਸਭ ਦੇਂ ਦਿਲਾਂ ਦੇ ਅੰਦਰ ਹੀ ਗਲ ਜਾਣਨ ਵਾਲਾ ਹੈਂ (ਅਤੇ ਤੂੰ) ਆਪ ਹੀ ਸੰਸਾਰ ਨੂੰ ਰਚਿਆ ਹੈ।

ਹੇ ਸਖੀਓ ! (ਮੇਰੀ ਗਲ) ਸੁਣੋ, ਮਨ ਨੂੰ ਮੋਹਣ ਵਾਲੇ ਪ੍ਰਭੂ ਨੇ (ਮੇਰਾ) ਮਨ ਮੋਹ ਲਿਆ ਹੈ (ਅਤੇ ਉਸ ਦੇ) ਅੰਮ੍ਰਿਤ ਨਾਮ ਨਾਲ (ਮੇਰਾ ਮਨ) ਭਿਜ ਗਿਆ ਹੈ, (ਭਵ ਸਰਸ਼ਾਰ ਹੋ ਗਿਆ ਹੈ)।੩।

(ਹੇ ਪ੍ਰਭੂ ! ਇਹ) ਸੰਸਾਰ (ਤੇਰਾ ਰੂਪ ਹੈ ਅਤੇ) ਇਹ ਤੇਰਾ ਸਦੀਵੀ ਖੇਲ ਹੈ। ਹੇ ਅਪਹੁੰਚ ਤੇ ਬੇਅੰਤ ਪ੍ਰਭੂ ! (ਇਹ) ਤੁਹਾਡਾ ਖੇਲ ਹੈ, (ਇਹ ਭੇਦ) ਤੇਰੇ ਤੋਂ ਬਿਨਾਂ ਕੌਣ ਸਮਝਾ ਸਕਦਾ ਹੈ ? (ਭਾਵ ਤੂੰ ਆਪ ਹੀ ਸਮਝਾਉਣ ਵਾਲਾ ਹੈਂ)।

ਪੁਗੇ ਹੋਏ ਜੋਗੀ, ਸਾਧਨਾ ਕਰਨ ਵਾਲੇ ਪੁਰਸ਼ ਅਤੇ ਹੋਰ ਕਿਤਨੇ (ਭਾਵ ਅਨਗਿਣਤ ਹੀ) ਸਿਆਣੇ ਹਨ (ਪਰ) ਤੁਹਾਡੇ ਤੋਂ ਬਿਨਾ ਕੀ ਕੋਈ ਕਹਾ ਸਕਦਾ ਹੈ ? (ਭਾਵ ਸਭ ਤੂੰ ਹੀ ਤੂੰ ਹੈਂ ਜੋ ਤੂੰ ਗਿਆਨ ਦੀਆਂ ਗੱਲਾਂ ਕਰਾਵੇਂ, ਓਹੀ ਕੋਈ ਕਰ ਸਕਦਾ ਹੈ)। ਗੁਰੂ ਨੇ ਜਿਨ੍ਹਾਂ ਦਾ ਮਨ ਟਿਕਾਅ ਕੇ ਰਖਿਆ (ਭਾਵ ਇਕਾਗਰ ਕੀਤਾ ਓਹ) ਜਨਮ ਮਰਨ ਤੋਂ ਉਪਰ ਉਠ ਗਏ ਅਤੇ (ਨਾਮ ਵਿੱਚ) ਦੀਵਾਨੇ (ਮਸਤਾਨੇ) ਹੋ ਗਏ ਹਨ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਜਗਿਆਸੂਆਂ ਨੇ ਗੁਰੂ ਦੇ) ਉਪਦੇਸ਼ ਦੁਆਰਾ (ਆਪਣੇ) ਅਵਗੁਣ ਸਾੜ ਦਿੱਤੇ (ਉਨ੍ਹਾਂ ਨੇ) ਗੁਣਾਂ ਦੇ ਸੰਗ੍ਰਹਿ ਨਾਲ ਪ੍ਰਭੂ ਜੀ ਪਾ ਲਏ।੪।੧।੨।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿੱਚ ਅੰਕਿਤ ਹੈ:-

**ਸਜਣੁ ਮੇਰਾ ਏਕੁ ਤੂੰ, ਕਰਤਾ ਪੁਰਖੁ ਸੁਜਾਣੁ॥** [ਪੰਨਾ ੨੫੯

ਗੁਰਮੁਖਾਂ ਦੀ ਸੰਗਤ ਦਾ ਸਦਕਾ ਹੀ ਪਰਮੇਸ਼ਰ ਦੇ ਗੁਣਾਂ ਦਾ ਗਿਆਨ ਪ੍ਰਾਪਤ ਹੁੰਦਾ ਹੈ ਤੇ ਫਿਰ ਚਾਉ ਵਿਚ ਉਸ ਪ੍ਰਭੂ ਦੇ ਭਗਤੀ ਰੂਪ ਗੁਣਾਂ ਦੁਆਰਾ ਹੀ ਹਰੀ ਨਾਲ ਮੇਲ ਹੁੰਦਾ ਹੈ। ਜਦੋਂ ਹਰੀ

ਹਿਰਦੇ ਰੂਪੀ ਘਰ ਵਿਚ ਵਸਦਾ ਹੈ ਤਦੋਂ ਮਨ ਤੇ ਤਨ ਨਾਮ ਅੰਮ੍ਰਿਤ ਨਾਲ ਭਿਜ ਜਾਂਦਾ ਹੈ। ਜਦੋਂ ਗਿਆਨ ਰੂਪੀ ਸੁਰਮਾ ਨੇਤਰਾਂ ਵਿਚ ਪੈਂਦਾ ਹੈ, ਤਿੰਨ ਭਵਣਾਂ ਵਿੱਚ ਹੀ ਉਸ ਹਰੀ ਦਾ ਦਰਸ਼ਨ ਹੋਣ ਲਗ ਪੈਂਦਾ ਹੈ। ਸਿਧਾਂਤ ਇਹ ਹੈ ਕਿ ਗੁਰੂ ਦੇ ਉਪਦੇਸ਼ ਦੁਆਰਾ ਅਵਗੁਣ ਨਾਸ਼ ਹੁੰਦੇ ਹਨ ਅਤੇ ਗੁਣਾਂ ਦੀ ਸੰਗਤ ਕਰਕੇ ਵਾਹਿਗੁਰੂ ਜੀ ਦਰਸ਼ਨ ਹੁੰਦੇ ਹਨ ਜਿਸ ਨਾਲ ਆਤਮਿਕ ਸ਼ਾਂਤੀ ਤੇ ਸੁਖ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਜਨਮ ਮਰਣ ਦਾ ਗੇੜਾ ਮੁਕ ਜਾਣ ਤੋਂ ਬਾਅਦ ਅਸਲੀ ਮਿਲਾਪ ਹੁੰਦਾ ਹੈ। (ਨੋਟ-ਵਿਆਹ ਤੇ ਜੰਞ ਦੇ ਢੁਕਾਉ ਵੇਲੇ ਵਿਸ਼ੇਸ਼ ਕਰਕੇ ਇਹ ਸ਼ਬਦ ਕੰਨਿਆ ਦੇ ਸੰਬੰਧੀਆਂ ਵਲੋਂ ਪੜ੍ਹਿਆ ਜਾਂਦਾ ਹੈ। ਗੁਰਬਾਣੀ ਦਾ ਪਠਨ ਪਾਠਨ ਚੰਗਾ ਹੈ ਪਰ ਜੇ ਬਰਾਤੀਆਂ ਨੇ ਸ਼ਰਾਬ ਪੀਤੀ ਹੋਵੇ ਤਾਂ ਉਨ੍ਹਾਂ ਨੂੰ 'ਜੀ ਆਇਆਂ' ਆਖਣ ਲਈ "ਹਮ ਘਰ ਸਾਜਨ ਆਏ" ਸ਼ਬਦ ਪੜ੍ਹਨ ਨਾਲ ਕੀ ਗੁਰਮਤਿ ਅਸੂਲਾਂ ਦੀ ਨਿਰਾਦਰੀ ਨਹੀਂ ਹੁੰਦੀ ? ਕੀ ਇਹ ਗੁਰੂ ਵਲੋਂ ਬੇਮੁਖਤਾ ਦੀ ਨਿਸ਼ਾਨੀ ਨਹੀਂ ? ਜੀਵਨ ਵਿੱਚ ਗੁਰਸਿਖੀ ਰਹਿਤ ਬਹਿਤ ਨੂੰ ਤਿਲਾਂਜਲੀ ਦੇ ਕੇ ਅਜਿਹੀਆਂ ਅਖੌਤੀ ਰਸਮਾਂ ਨੂੰ ਅਪਨਾਉਣ ਦਾ ਕੋਈ ਲਾਭ ਨਹੀਂ ਹੈ। ਅਜੋਕੇ ਵਿਆਹਵਾਂ ਦੇ ਵਾਤਾਵਰਨ ਵਿੱਚ ਇੱਕ ਦੂਜੇ ਨਾਲ ਠੱਠੇ ਮਖੌਲ ਤੇ ਟਿਚਕਰਾਂ ਆਮ ਚਲਦੀਆਂ ਹਨ, ਜਿਥੇ ਬਰਾਤ ਵਿੱਚ ਆਏ ਕਈ ਜਾਂਞੀ ਸਿਰੋਂ ਨੰਗੇ ਹੋਣ, ਕਈ ਆਸ ਪਾਸ ਖਲੋਤੇ ਸਿਗਰਟਾਂ ਦਾ ਧੂੰਆ ਛੱਡ ਰਹੇ ਹੋਣ, ਕੀ ਉਥੇ ਅਰਦਾਸਿ ਕਰਨੀ ਵਾਜਬ ਹੈ ? ਖ਼ਾਲਸਾ ਜੀ ! ਜਦੋਂ ਤੱਕ ਤੁਸੀਂ ਆਪਣਾ ਨਿਆਰਾਪਨ ਕਾਇਮ ਨਹੀਂ ਰਖੋਗੇ ਏਦਾਂ ਦੀ ਦੁਰਦਸ਼ਾ ਬਣੀ ਰਹੇਗੀ। ਸਿੱਖ ਸਮਾਜ ਦੇ ਆਗੂਆਂ ਨੂੰ ਇਸ ਪਾਸੇ ਵਿਸ਼ੇਸ਼ ਧਿਆਨ ਦੀ ਲੋੜ ਹੈ। ਹੁਣ ਵੀ ਪੰਥ ਦੀ ਬਿਗੜੀ ਸਵਾਰ ਲੈਣ। ਟੀਕਾਕਾਰ ਦਾ ਆਪਣੇ ਵਲੋ ਇਹ ਤਰਲਾ ਹੀ ਹੈ, ਮੰਨਣਾ ਆਗੂਆਂ ਦਾ ਕੰਮ ਹੈ।

## ਰਾਗੁ ਸੂਹੀ ਮਹਲਾ ੧ ਘਰੁ ੩ ॥

**ੴ ਸਤਿਗੁਰ ਪ੍ਰਸਾਦਿ॥ ਆਵਹੁ ਸਜਣਾ, ਹਉ ਦੇਖਾ ਦਰਸਨੁ ਤੇਰਾ, ਰਾਮ॥ ਘਰਿ ਆਪਨੜੈ ਖੜੀ ਤਕਾ, ਮੈ ਮਨਿ ਚਾਉ ਘਨੇਰਾ ਰਾਮ॥ ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ, ਮੈ ਤੇਰਾ ਭਰਵਾਸਾ॥ ਦਰਸਨੁ ਦੇਖਿ ਭਈ ਨਿਹਕੇਵਲ, ਜਨਮ ਮਰਣ ਦੁਖੁ ਨਾਸਾ॥ ਸਗਲੀ ਜੋਤਿ ਜਾਤਾ ਤੂੰ ਸੋਈ, ਮਿਲਿਆ ਭਾਇ ਸੁਭਾਏ॥ ਨਾਨਕ, ਸਾਜਨ ਕਉ ਬਲਿ ਜਾਈਐ, ਸਾਚਿ ਮਿਲੇ ਘਰਿ ਆਏ॥੧ ਘਰਿ ਆਇਅੜੇ ਸਾਜਨਾ, ਤਾ ਧਨ ਖਰੀ ਸਰਸੀ, ਰਾਮ॥ ਹਰਿ ਮੋਹਿਅੜੀ ਸਾਚ ਸਬਦਿ, ਠਾਕੁਰ ਦੇਖਿ ਰਹੰਸੀ, ਰਾਮੁ॥ ਗੁਣ ਸੰਗਿ ਰਹੰਸੀ, ਖਰੀ ਸਰਸੀ, ਜਾ ਰਾਵੀ ਰੰਗਿ ਰਾਤੈ॥ ਅਵਗਣ ਮਾਰਿ ਗੁਣੀ ਘਰ ਛਾਇਆ, ਪੂਰੈ ਪੁਰਖਿ ਬਿਧਾਤੈ॥ ਤਸਕਰ ਮਾਰਿ ਵਸੀ ਪੰਚਾਇਣਿ, ਅਦਲੁ ਕਰੇ ਵੀਚਾਰੇ॥ ਨਾਨਕ, ਰਾਮ ਨਾਮਿ ਨਿਸਤਾਰਾ, ਗੁਰਮਤਿ ਮਿਲਹਿ ਪਿਆਰੇ॥੨॥**

### ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਦੇਖਾਂ, ਤਕਾਂ, ਮੈਂ, ਤਾਂ, ਮਿਲਹਿਂ।

**ਪਦ ਅਰਥ :** ਦੇਖਾ=ਮੈਂ ਵੇਖਾਂ। ਘਰਿ ਆਪਨੜੈ=ਆਪਣੇ (ਹਿਰਦੇ ਰੂਪੀ) ਘਰ ਵਿੱਚ। ਤਕਾ=ਉਡੀਕ ਰਹੀ ਹਾਂ। ਘਨੇਰਾ=ਬਹੁਤ। ਨਿਹਕੇਵਲ=ਨਿਰਲੇਪ। ਜਾਤਾ=ਜਾਣਿਆ, ਪਛਾਣਿਆ।

ਭਾਇ=ਪ੍ਰੇਮ ਦੁਆਰਾ। ਸੁਭਾਏ=ਸਹਜ ਸੁਭਾਵਕ ਹੀ। ਧਨ=ਜੀਵ ਇਸਤਰੀ। ਖਰੀ= ਬਹੁਤ। ਸਰਸੀ=ਖਿੜ ਗਈ, ਪ੍ਰਸੰਨ ਹੋ ਗਈ। ਮੋਹਿਅੜੀ=ਮੋਹ ਲਈ ਹੈ, ਖਿੱਚ ਪਾਈ ਹੈ। ਰਸੀ= ਅਨੰਦਤ ਹੁੰਦੀ ਹੈ। ਰਾਵੀ=ਮਾਣੀ। ਰੰਗਿ ਰਾਤੇ=ਪ੍ਰੇਮ ਵਿੱਚ ਰੱਤੇ ਹੋਏ (ਪ੍ਰਭੂ) ਨੇ। ਮਾਰਿ=ਮਾਰ ਕੇ। ਗੁਣੀ=ਗੁਣਾਂ ਨਾਲ। ਘਰੁ=ਹਿਰਦਾ। ਖਾਇਆ=ਭਰਪੂਰ ਕਰ ਦਿਤਾ। ਪੂਰੈ ਪੁਰਖਿ ਬਿਧਾਤੈ=ਪੂਰੇ ਪੁਰਖ ਸਿਰਜਣਹਾਰ ਨੇ। ਤਸਕਰ=ਚੋਰ। ਮਾਰਿ=ਮਾਰ ਕੇ। ਪੰਚਾਇਣਿ=ਪ੍ਰਧਾਨ ਹੋ ਕੇ। ਅਦਲ=ਇਨਸਾਫ਼, ਨਿਆਂ। ਵੀਚਾਰੇ=ਵੀਚਾਰ ਕੇ। ਨਿਸਤਾਰਾ=ਪਾਰ ਉਤਾਰਾ। ਮਿਲਹਿ=ਮਿਲ ਪੈਂਦੇ ਹਨ।੨।

**ਅਰਥ :** ਹੇ (ਵਾਹਿਗੁਰੂ) ਸਜਣ ਜੀ ! ਆਓ (ਤਾਂ ਜੋ) ਮੈਂ ਤੁਹਾਡਾ ਦਰਸ਼ਨ ਪਰਸਾਂ। ਮੈਂ ਆਪਣੇ (ਹਿਰਦੇ ਰੂਪੀ) ਘਰ ਵਿਚ ਖੜੋ ਕੇ ਉਡੀਕ ਕਰ ਰਹੀ ਹਾਂ। ਮੇਰੇ ਮਨ ਵਿੱਚ (ਤੁਹਾਡੇ ਦਰਸ਼ਨ ਕਰਨ ਦਾ) ਬਹੁਤ ਚਾਉ ਹੈ। ਹੇ ਮੇਰੇ ਪ੍ਰਭੂ ! (ਤੂੰ) ਸੁਣ (ਮੇਰੇ) ਮਨ ਵਿਚ (ਦਰਸ਼ਨਾਂ ਲਈ) ਬਹੁਤ ਚਾਉ ਹੈ (ਅਤੇ) ਮੈਨੂੰ ਤੇਰਾ ਹੀ ਭਰੋਸਾ ਹੈ। (ਜਿਸ ਜੀਵ-ਇਸਤਰੀ ਨੇ ਤੇਰਾ ਦਰਸ਼ਨ ਕਰ ਲਿਆ ਉਹ) ਦਰਸ਼ਨ ਵੇਖ ਕੇ (ਮਾਇਆ ਮੋਹ ਤੋਂ) ਨਿਰਲੇਪ ਹੋ ਗਈ ਹੈ (ਅਤੇ ਉਸ ਦੇ) ਜਨਮ ਮਰਣ ਦਾ ਦੁਖ ਦੂਰ ਹੋ ਗਿਆ ਹੈ। (ਹੇ ਪ੍ਰਭੂ !) ਸਾਰਿਆਂ (ਜੀਵਾਂ) ਵਿੱਚ (ਤੇਰੀ) ਜੋਤਿ ਹੈ (ਅਤੇ ਤੂੰ) ਉਸ ਜੋਤਿ ਤੋਂ ਜਾਣਿਆ ਜਾਂਦਾ ਹੈ (ਅਤੇ ਇਸ ਤਰ੍ਹਾਂ ਦਰਸ਼ਨ ਪਿਆਸੀ ਨੂੰ ਤੂੰ) ਪ੍ਰੇਮ ਦੁਆਰਾ ਸੁਭਾਵਕ ਹੀ ਮਿਲ ਪਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਆਪਣੇ) ਸਜਣ (ਵਾਹਿਗੁਰੂ ਜੀ) ਤੋਂ ਸਦਕੇ (ਕੁਰਬਾਨ) ਜਾਈਏ (ਜੋ) ਸੱਚ ਵਾਲੀ (ਜ਼ਿੰਦਗੀ ਬਤੀਤ ਕ਼ੀਤਿਆਂ ਹਿਰਦੇ ਰੂਪੀ) ਘਰ ਵਿੱਚ ਆ ਕੇ ਮਿਲ ਪਏ ਹਨ।੧।

(ਜਦੋਂ) ਘਰ (ਹਿਰਦੇ) ਵਿਚ ਸਜਣ ਆਏ ਤਾਂ ਜੀਵ-ਇਸਤਰੀ (ਦਰਸ਼ਨ ਵੇਖ ਕੇ) ਬਹੁਤ ਪ੍ਰਸੰਨ ਹੋਈ। ਸੱਚੇ ਸ਼ਬਦ ਦੁਆਰਾ ਹਰੀ ਨੇ (ਜੀਵ ਇਸਤਰੀ) ਮੋਹ ਲਈ ਅਤੇ ਠਾਕੁਰ ਨੂੰ ਵੇਖ ਕੇ (ਜੀਵ ਇਸਤਰੀ) ਅਨੰਦਤ ਹੋ ਗਈ। ਜਦੋਂ ਗੁਰੂ ਦੇ ਪ੍ਰੇਮ ਵਿੱਚ ਰੰਗੀ ਗਈ, ਪਸੰਨ ਹੋਈ (ਤਾਂ) ਚੰਗੀ ਤਰ੍ਹਾਂ ਖਿੜ ਗਈ (ਇਸ ਰੰਗ ਵਿੱਚ ਰਤੀ ਨੂੰ ਵਾਹਿਗੁਰੂ) ਨੇ ਰਾਵਿਆ (ਤਾਂ) ਪੂਰਨ ਪੁਰਖ, ਸਿਰਜਣਹਾਰ ਨੇ ਅਵਗੁਣਾਂ ਨੂੰ ਮਾਰ ਕੇ ਭਾਵ ਅਵਗੁਣ ਦੂਰ ਕਰਕੇ (ਜੀਵ-ਇਸਤਰੀ ਦੇ ਹਿਰਦੇ ਨੂੰ ਗੁਣਾਂ ਨਾਲ ਭਰਪੂਰ ਕਰ ਦਿੱਤਾ)।

(ਕਾਮਾਦਿਕ) ਚੋਰਾਂ ਨੂੰ ਮਾਰ ਕੇ (ਜੀਵ ਇਸਤਰੀ) ਪੰਚਾਇਤ ਦੀ ਪ੍ਰਧਾਨ ਹੋ ਕੇ ਰਹਿਣ ਲਗ ਪਈ (ਅਤੇ) ਵੀਚਾਰ ਕੇ ਨਿਆਂ ਕਰਨ ਲਗ ਪਈ। (ਇਸ ਤਰ੍ਹਾਂ ਇਸ ਦੀ ਆਤਮਿਕ ਸ਼ਾਨ ਉਚੀ ਹੋ ਗਈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਵਾਹਿਗੁਰੂ ਜੀ ਨਾਮ ਸਿਮਰਨ ਨਾਲ (ਸੰਸਾਰ ਤੋਂ) ਪਾਰ ਉਤਾਰਾ ਹੁੰਦਾ ਹੈ (ਅਤੇ) ਪਿਆਰਾ (ਪ੍ਰਭੂ) ਗੁਰੂ ਦੀ ਮਤਿ ਦੁਆਰਾ (ਜੀਵਨ ਬਤੀਤ ਕੀਤਿਆਂ) ਮਿਲ ਪੈਂਦਾ ਹੈ।੨।

**ਵਰੁ ਪਾਇਅੜਾ ਬਾਲੜੀਏ, ਆਸਾ ਮਨਸਾ ਪੂਰੀ, ਰਾਮ॥ ਪਿਰਿ ਰਾਵਿਅੜੀ, ਸਬਦਿ ਰਲੀ, ਰਵਿ ਰਹਿਆ ਨਹ ਦੂਰੀ, ਰਾਮ॥ ਪ੍ਰਭੁ ਦੂਰਿ ਨ ਹੋਈ ਘਟਿ ਘਟਿ ਸੋਈ, ਤਿਸ ਕੀ ਨਾਰਿ ਸਬਾਈ॥ ਆਪੇ ਰਸੀਆ ਆਪੇ ਰਾਵੇ, ਜਿਉ ਤਿਸ ਦੀ ਵਡਿਆਈ॥ ਅਮਰ ਅਡੋਲੁ ਅਮੋਲੁ ਅਪਾਰਾ, ਗੁਰਿ ਪੂਰੈ ਸਚੁ ਪਾਈਐ॥ ਨਾਨਕ, ਆਪੇ ਜੋਗ ਸਜੋਗੀ, ਨਦਰਿ ਕਰੇ ਲਿਵ ਲਾਈਐ॥੩॥ ਪਿਰੁ ਉਚੜੀਐ ਮਾੜੜੀਐ, ਤਿਹੁ ਲੋਆ ਸਿਰਤਾਜਾ, ਰਾਮ॥ ਹਉ ਬਿਸਮ ਭਈ ਦੇਖਿ ਗੁਣਾ,**

**ਅਨਹਦ ਸਬਦ ਅਗਾਜਾ, ਰਾਮ॥ ਸਬਦੁ ਵੀਚਾਰੀ ਕਰਣੀ ਸਾਰੀ, ਰਾਮਨਾਮੁ ਨੀਸਾਣੋ ॥ ਨਾਮ ਬਿਨਾ ਖੋਟੇ ਨਹੀ ਠਾਹਰ, ਨਾਮ ਰਤਨੁ ਪਰਵਾਣੋ॥ ਪਤਿ ਮਤਿ ਪੂਰੀ, ਪੂਰਾ ਪਰਵਾਨਾ, ਨਾ ਆਵੈ ਨਾ ਜਾਸੀ॥ ਨਾਨਕ, ਗੁਰਮੁਖਿ ਆਪੁ ਪਛਾਣੈ, ਪ੍ਰਭ ਜੈਸੇ ਅਵਿਨਾਸੀ॥੪॥੧॥੩॥**

**ਪਦ ਅਰਥ:** ਵਰੁ=ਖਸਮ (ਪ੍ਰਭੂ ਪਤੀ)। ਪਾਇਅੜਾ=ਲਭ ਲਿਆ। ਬਾਲੜੀਏ=ਹੇ ਇਆਣੀ ਜੀਵ ਇਸਤਰੀਏ!। ਮਨਸਾ=ਮਨ ਦੀ ਇਛਾ। ਰਾਵਿਅੜੀ=ਮਾਣੀ। ਸਬਾਈ=ਸਾਰੀ। ਰਸੀਆ=ਰਸ ਲੈਣ ਵਾਲਾ। ਜੋਗ ਸਜੋਗੀ=ਮੇਲ ਦਾ ਸੰਜੋਗ ਬਣਾਉਣ ਵਾਲਾ।੩। ਉਚੜੀਐ=ਉਚੀ। ਮਾੜੜੀਐ=ਮਾੜੀ ਉਤੇ। ਤਿਹੁ ਲੋਆ=ਤਿੰਨਾਂ ਲੋਕਾਂ ਦਾ। ਸਿਰਤਾਜਾ=ਸਿਰ ਦਾ ਤਾਜ, ਸਿਰ ਦਾ ਛਤਰ ਭਾਵ ਸ਼੍ਰੋਮਣੀ। ਬਿਸਮ=ਹੈਰਾਨ। ਅਨਹਦ=ਇੱਕ ਰਸ। ਅਗਾਜਾ=ਪ੍ਰਗਟ ਹੋਇਆ। ਵੀਚਾਰੀ=ਵਿਚਾਰਨ ਵਾਲੀ। ਕਰਣੀ=ਆਚਰਣ। ਸਾਰੀ=ਸ੍ਰੇਸ਼ਟ। ਨੀਸਾਣੋ=ਨੀਸਾਣ, ਪਰਵਾਣ, ਰਾਹਦਾਰੀ। ਠਾਹਰ=ਥਾਂ, ਟਿਕਾਣਾ। ਪਰਵਾਣੋ=ਪਰਵਾਣੁ, ਕਬੂਲ। ਪਤਿ=ਇਜ਼ਤ। ਪਰਵਾਨਾ=ਹੁਕਮ। ਆਪੁ=ਆਪਣੇ ਆਪ ਨੂੰ।੪।

**ਅਰਥ :** ਇਆਣੀ ਜੀਵ ਇਸਤਰੀ ਨੇ ਪ੍ਰਭੂ-ਪਤੀ ਲਭ ਲਿਆ (ਅਤੇ ਉਸਦੀ ਹਰੇਕ) ਆਸਾ ਤੇ ਖਾਹਿਸ਼ ਪੂਰੀ ਹੋ ਗਈ ਹੈ। ਪ੍ਰਭੂ ਨੇ (ਉਸ ਨੂੰ) ਮਾਣਿਆ, ਸ਼ਬਦ ਦੁਆਰਾ (ਉਹ) ਪ੍ਰਤੱਖ ਵਿਆਪਕ ਦਿਸਦਾ ਹੈ, ਦੂਰ ਨਹੀਂ ਹੈ। (ਉਸ ਰਲੀ-ਮਿਲੀ ਨੂੰ ਅਨੁਭਵ ਹੋ ਜਾਂਦਾ ਹੈ ਕਿ) ਪਤੀ ਦੂਰ ਨਹੀਂ ਹੈ, ਹਰੇਕ ਹਿਰਦੇ ਵਿਚ ਓਹ (ਵਸ ਰਿਹਾ) ਹੈ। ਸਾਰੀਆਂ ਜੀਵ-ਇਸਤਰੀਆਂ ਉਸ (ਪ੍ਰਭੂ ਪਤੀ) ਦੀਆਂ (ਦਾਸੀਆਂ) ਹਨ। (ਉਹ) ਆਪ ਹੀ ਰੱਸ ਲੈਣ ਵਾਲਾ ਰੱਸ ਮਾਣਦਾ ਹੈ, ਜਿਵੇਂ ਉਸ ਦੀ (ਇਹ) ਵਡਿਆਈ (ਪ੍ਰਸਿੱਧ ਹੈ)। (ਉਸ ਪ੍ਰਭੂ) ਨੂੰ ਪੂਰੇ ਗੁਰੂ ਦੁਆਰਾ ਪਾਈਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ) ਆਪ ਹੀ (ਜੀਆਂ ਦੇ) ਮੇਲ ਦੇ ਸੰਜੋਗ ਬਣਾਉਣ ਵਾਲਾ ਹੈ, (ਜੇ ਉਹ) ਮਿਹਰ ਦੀ ਨਜ਼ਰ ਕਰੇ, (ਤਾਂ ਉਸ ਵਿੱਚ) ਲਿਵ ਲਾਉਣੀ (ਨਸੀਬ ਹੁੰਦੀ ਹੈ)।੩।

(ਉਹ) ਪ੍ਰਭੂ ਪਤੀ ਇੱਕ ਉਚੀ ਮਾੜੀ ਤੇ (ਵਸਦਾ ਹੈ ਅਤੇ ਉਹ) ਤਿੰਨਾਂ ਲੋਕਾਂ ਦਾ ਸਿਰਤਾਜ (ਸ਼੍ਰੋਮਣੀ) ਹੈ। ਮੈਂ (ਉਸ ਦੇ) ਗੁਣ ਵੇਖ ਕੇ ਅਸਚਰਜ ਹੋ ਗਈ ਹਾਂ, ਕਿਉਂਕਿ ਚੋਹਾਂ ਪਾਸੇ (ਉਸ) ਮਾਲਕ ਦਾ ਇੱਕ ਰਸ ਵਜਣ ਵਾਲਾ ਸ਼ਬਦ ਪ੍ਰਗਟ ਹੋ ਗਿਆ ਹੈ। (ਜਿਸ ਨੇ) ਸ਼ਬਦ ਨੂੰ ਵੀਚਾਰਿਆ ਹੈ, (ਉਸ ਦੀ ਕਰਣੀ) ਸ੍ਰੇਸ਼ਣ ਬਣ ਗਈ ਹੈ, (ਉਸ ਦੇ ਪਾਸ) ਪਰਮਾਤਮਾ ਦਾ ਨਾਮ ਰਾਹਦਾਰੀ ਹੈ। (ਜੋ) ਨਾਮ ਤੋਂ ਬਿਨਾ ਹਨ (ਉਹ) ਖੋਟੇ ਹਨ (ਉਨ੍ਹਾਂ ਨੂੰ ਰੱਬੀ ਦਰਗਾਹ ਵਿੱਚ) ਥਾਂ ਨਹੀਂ ਮਿਲਦੀ (ਕਿਉਂਕਿ ਉਥੇ) ਨਾਮ ਰੂਪੀ ਰਤਨ ਹੀ ਪਰਵਾਨ ਹੁੰਦਾ ਹੈ। (ਜਿਸ ਮਨੁੱਖ ਕੋਲ ਨਾਮ ਰੂਪੀ) ਪੂਰਾ ਪਰਵਾਨਾ ਹੁੰਦਾ ਹੈ (ਉਸ ਦੀ) ਮਤਿ ਤੇ ਪਤਿ ਪੂਰੀ ਹੁੰਦੀ ਹੈ, (ਉਹ) ਨਾ ਜੰਮਦਾ ਹੈ ਨਾ ਮਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਗੁਰੂ ਦੁਆਰਾ ਆਪਣਾ ਆਪ ਪਛਾਣਦਾ ਹੈ (ਭਾਵ ਨਿਜ ਸਰੂਪ ਦੇ ਦਰਸ਼ਨ ਕਰਦਾ ਹੈ ਅਤੇ ਆਪਣੇ ਆਪ ਨੂੰ ਅਮਰ ਸਮਝਦਾ ਹੈ) ਜਿਵੇਂ ਉਹ ਪ੍ਰਭੂ ਅਬਿਨਾਸ਼ੀ ਹੈ।੪।੧।੩।

## ਅਰਥ ਭੇਦ ਅਤੇ ਨਿਰਣੈ

**ਅਵਗਣ ਮਾਰਿ ਗੁਣੀ ਘਰੁ ਛਾਇਆ, ਪੂਰੈ ਪੁਰਖਿ ਬਿਧਾਤੈ॥**

ਵੱਖ ਵੱਖ ਅਰਥ :

1- ਪੁਰਖ ਬਿਧਾਤੇ ਹਰੀ ਨੇ ਗੁਣਾਂ ਨਾਲ ਹਿਰਦੇ ਘਰ ਨੂੰ ਛਤਿਆ। [ਸ਼ਬਦਾਰਥ

2- ਪੂਰਨ ਪੁਰਖ ਨੇ ਸਿਰਜਣਹਾਰ ਨੇ (ਉਸਦੇ ਅੰਦਰੋਂ) ਔਗੁਣ ਦੂਰ ਕਰਕੇ ਉਸ ਦੇ ਹਿਰਦੇ ਨੂੰ ਗੁਣਾਂ ਨਾਲ ਭਰਪੂਰ ਕਰ ਦਿੱਤਾ। [ਦਰਪਣ

**ਨਿਰਣੈ:**'ਛਾਇਆ' ਪਦ ਦੇ ਕਈ ਅਰਥ ਹਨ ਜਿਵੇਂ-ਛਾਂ, ਸਾਇਆ, ਪਰਛਾਵਾਂ, ਅਵਿਦਿਆ,

ਆਸਰਾ, ਰਖਿਆ ਕਰਨੀ ਆਦਿ, ਪਰ ਇੱਥੇ ਅਰਥ "ਭਰਪੂਰ" ਢੁਕਵੇਂ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਅੰਤਰ ਆਤਮੇ ਦੀ ਅਰਜ਼ੋਈ ਨੂੰ ਜੀਵ ਇਸਤਰੀ ਦੇ ਰੂਪ ਵਿੱਚ ਬਿਹਬਲ ਹੋ ਕੇ ਪਤੀ-ਪਰਮੇਸ਼ਰ ਦੇ ਮਿਲਾਪ ਲਈ ਇੱਕ ਨਿੱਗਰ ਭਾਵਨਾ ਸਹਿਤ ਦਰਸਾਇਆ ਹੈ। ਫਿਰ ਪ੍ਰਭੂ-ਦਰਸ਼ਨ ਦੀ ਵਡਿਆਈ ਨੂੰ ਜਿਸ ਪ੍ਰਸੰਨਤਾ ਨਾਲ ਰੂਪਮਾਨ ਕੀਤਾ ਹੈ, ਓਹ ਆਪਣੀ ਮਿਸਾਲ ਆਪ ਹੀ ਹੈ। ਜਿਸ ਜੀਵ ਇਸਤਰੀ ਦੇ ਪਾਸ ਨਾਮ-ਰਤਨ ਹੋਵੇ, ਓਹੀ ਪਤੀ ਦੇ ਦਰਬਾਰ ਵਿੱਚ ਪਰਵਾਨ ਹੁੰਦੀ ਹੈ। ਸਿਧਾਂਤ ਇਹ ਹੈ ਕਿ ਨਾਮ ਜਪ ਕੇ ਹੀ ਨਿਜ ਸਰੂਪ ਦੀ ਪ੍ਰਾਪਤੀ ਹੁੰਦੀ ਹੈ, ਜਿਸ ਦਾ ਸਦਕਾ ਅਨਹਦ ਸ਼ਬਦ ਤੇ ਅਡੋਲ ਅਵਸਥਾ ਦਾ ਅਨੰਦ ਮਾਣ ਸਕੀਦਾ ਹੈ।

**ੴ ਸਤਿਗੁਰ ਪ੍ਰਸਾਦਿ॥ ਰਾਗੁ ਸੂਹੀ ਛੰਤ ਮਹਲਾ ੧ ਘਰੁ ੪॥ ਜਿਨਿ ਕੀਆ ਤਿਨਿ ਦੇਖਿਆ, ਜਗੁ ਧੰਧੜੈ ਲਾਇਆ॥ ਦਾਨਿ ਤੇਰੈ ਘਟਿ ਚਾਨਣਾ, ਤਨਿ ਚੰਦੁ ਦੀਪਾਇਆ॥ ਚੰਦੋ ਦੀਪਾਇਆ ਦਾਨਿ ਹਰਿ ਕੈ, ਦੁਖੁ ਅੰਧੇਰਾ ਉਠਿ ਗਇਆ॥ ਗੁਣ ਜੰਵ ਲਾੜੇ ਨਾਲਿ ਸੋਹੈ, ਪਰਖਿ ਮੋਹਣੀਐ ਲਇਆ॥ ਵੀਵਾਹੁ ਹੋਆ ਸੋਭ ਸੇਤੀ, ਪੰਚ ਸਬਦੀ ਆਇਆ॥ ਜਿਨਿ ਕੀਆ ਤਿਨਿ ਦੇਖਿਆ, ਜਗੁ ਧੰਧੜੈ ਲਾਇਆ॥੧॥ ਹਉ ਬਲਿਹਾਰੀ ਸਾਜਨਾ, ਮੀਤਾ, ਅਵਰੀਤਾ॥ ਇਹੁ ਤਨੁ ਜਿਨ ਸਿਉ ਗਾਡਿਆ, ਮਨੁ ਲੀਅੜਾ ਦੀਤਾ॥ ਲੀਆ ਤ ਦੀਆ ਮਾਨੁ ਜਿਨ ਸਿਉ, ਸੇ ਸਜਨ ਕਿਉ ਵੀਸਰਹਿ॥ ਜਿਨ ਦਿਸਿ ਆਇਆ ਹੋਹਿ ਰਲੀਆ, ਜੀਅ ਸੇਤੀ ਗਹਿ ਰਹਹਿ॥ ਸਗਲ ਗੁਣ, ਅਵਗੁਣ ਨ ਕੋਈ, ਹੋਹਿ ਨੀਤਾ ਨੀਤਾ॥ ਹਉ ਬਲਿਹਾਰੀ ਸਾਜਨਾ, ਮੀਤਾ ਅਵਰੀਤਾ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਮੀਤਾਂ, ਸਿਉਂ, ਕਿਉਂ, ਵੀਸਰਹਿਂ, ਆਇਆਂ, ਹੋਹਿਂ, ਰਲੀਆਂ, ਰਹਹਿਂ, ਹੋਹਿਂ। **ਬਿੰਦੀ ਰਹਿਤ :** ਅਵਰੀਤਾ।

**ਪਦ ਅਰਥ :** ਜਿਨਿ=ਜਿਸ (ਪ੍ਰਭੂ) ਨੇ। ਕੀਆ=(ਪੈਦਾ) ਕੀਤਾ ਹੈ। ਤਿਨਿ=ਉਸ (ਪ੍ਰਭੂ) ਨੇ। ਦੇਖਿਆ=ਦੇਖ ਭਾਲ, ਸੰਭਾਲ ਕੀਤੀ। ਧੰਧੜੈ=(ਆਪੋ ਆਪਣੇ) ਧੰਧਿਆਂ ਵਿੱਚ। ਦਾਨਿ ਤੇਰੈ=ਤੇਰੇ (ਦਿੱਤੇ) ਦਾਨ ਨਾਲ। ਘਟਿ ਚਾਨਣਾ=ਦਿਲ ਵਿੱਚ ਪ੍ਰਕਾਸ਼ ਹੋ ਗਿਆ ਹੈ। ਤਨਿ=ਸਰੀਰ ਵਿੱਚ। ਚੰਦੁ ਦੀਪਾਇਆ=(ਗਿਆਨ ਰੂਪੀ) ਚੰਨ ਪ੍ਰਕਾਸ਼ਿਆ ਹੈ। ਦਾਨਿ ਹਰਿ ਕੈ=ਹਰੀ ਦੇ ਬਖ਼ਸ਼ੇ ਦਾਨ ਨਾਲ। ਉਠਿ ਗਇਆ=ਦੂਰ ਹੋ ਗਿਆ। ਸੋਹੈ=ਸੋਭਦੀ ਹੈ। ਪਰਖਿ=ਪਰਖ ਕੇ। ਮੋਹਣੀਐ=ਮਨ ਨੂੰ ਮੋਹ ਲੈਣ ਵਾਲੀ, ਸੁੰਦਰ ਜੀਵ ਇਸਤਰੀ ਨੇ। ਵੀਵਾਹੁ=(ਜੀਵ ਇਸਤਰੀ ਦਾ) ਦਾਜ, ਪਤੀ ਨਾਲ ਮੇਲ ਮਿਲਾਪ। ਸੋਭ ਸੇਤੀ=ਸ਼ੋਭਾ ਨਾਲ। ਪੰਚ ਸਬਦੀ=ਪੰਚ ਸ਼ਬਦ ਦੀ ਧੁਨ ਵਿੱਚ।੧। ਹਉ=ਮੈਂ। ਬਲਿਹਾਰੀ=ਸਦਕੇ। ਸਾਜਨਾ=ਸਜਣਾ। ਮੀਤਾ=ਮਿਤਰਾਂ। ਅਵਰੀਤਾ=ਅਗਿਆਨ ਦੇ ਪ੍ਰਭਾਵ ਤੋਂ ਰਹਿਤ। ਗਾਡਿਆ=ਗੱਡਿਆ, ਮਿਲਾਇਆ। ਮਨੁ ਲੀਅੜਾ ਦੀਤਾ=ਦਿਲ (ਇਕ ਦੂਜੇ ਨੂੰ) ਲਿਤਾ ਦਿੱਤਾ ਭਾਵ

ਵਿਚਾਰ ਵਟਾਂਦਰਾ ਕੀਤਾ, ਦਿਲੀ ਸਾਂਝ ਪਾਈ। ਕਿਉ ਵੀਸਰਹਿ=ਕਿਵੇਂ ਭੁਲ ਜਾਣ?। ਦਿਸਿ ਆਇਆ=ਵੇਖਿਆ, ਦੀਦਾਰ ਕੀਤਿਆਂ। ਹੋਹਿ ਰਲੀਆ=(ਆਤਮਿਕ) ਖੁਸ਼ੀਆਂ ਪ੍ਰਾਪਤ ਹੋਣ। ਜੀਅ ਸੇਤੀ=ਜਿੰਦ ਨਾਲ। ਗਹਿ ਰਹਹਿ=ਪਕੜ ਕੇ ਰਖਦੇ ਹਨ। ਸਗਲ=ਸਾਰੇ। ਹੋਹਿ ਨੀਤਾ ਨੀਤਾ=ਸਦਾ ਅਸਥਿਰ ਹੋਣ।੨।

**ਅਰਥ :** (ਹੇ ਭਾਈ !) ਜਿਸ (ਵਾਹਿਗੁਰੂ) ਨੇ (ਇਹ ਜਗਤ ਪੈਦਾ) ਕੀਤਾ ਹੈ, ਉਸ ਨੇ (ਹੀ ਇਸ ਨੂੰ) ਵੇਖਿਆ ਭਾਵ ਸੰਭਾਲ ਕੀਤੀ ਹੈ (ਅਤੇ ਇਸ) ਜਗਤ ਨੂੰ (ਆਪੋ ਆਪਣੀ) ਧੰਧਿਆਂ ਵਿਚ ਲਾਇਆ ਹੋਇਆ ਹੈ (ਅਤੇ) ਤੇਰੇ ਸਰੀਰ ਵਿਚ (ਜੋਤਿ ਰੂਪੀ) ਚੰਦਰਮਾ ਨੂੰ ਚਮਕਾਇਆ ਹੈ। (ਹੇ ਭਾਈ !) ਹਰੀ ਦੇ ਦਿਤੇ ਦਾਨ ਨਾਲ ਹੀ (ਤੇਰੇ ਹਿਰਦੇ ਅੰਦਰ ਗੁਰਮਤਿ ਗਿਆਨ ਦਾ) ਚੰਨ ਚਮਕਿਆ (ਅਤੇ ਉਸ ਦੀ ਬਰਕਤ ਨਾਲ ਤੇਰੇ ਅੰਦਰੋਂ) ਦੁਖ (ਤੇ ਅਗਿਆਨਤਾ ਦਾ) ਹਨੇਰਾ ਦੂਰਾ ਹੋਇਆ ਹੈ। ਸ਼ੁਭ ਗੁਣਾਂ ਦੀ ਸਾਂਝ (ਉਸ ਪਤੀ) ਲਾੜੇ ਨਾਲ ਸੋਭਦੀ ਹੈ, (ਜਿਗਿਆਸੂ) ਇਸਤਰੀ ਨੇ ਪਰਖ ਕੇ (ਪਤੀ ਚੁਣ ਲਿਆ ਹੈ)। (ਫਿਰ ਉਸ ਜੀਵ ਇਸਤਰੀ ਦਾ ਵਿਵਾਹ ਬੜੀ ਸ਼ੋਭਾ ਨਾਲ (ਪ੍ਰਭੂ ਪਤੀ ਨਾਲ) ਹੋਇਆ (ਅਤੇ ਉਹ) ਵਾਹਿਗੁਰੂ ਪੰਚ ਸ਼ਬਦਾਂ ਦੀ ਧੁਨੀ ਨਾਲ (ਹਿਰਦੇ ਰੂਪੀ ਘਰ ਵਿੱਚ) ਆਇਆ। ਜਿਸ (ਪਰਮੇਸ਼ਰ) ਨੇ (ਜਗਤ ਨੂੰ) ਪੈਦਾ ਕੀਤਾ ਉਸ ਨੇ ਹੀ ਦੇਖਿਆ ਸੰਭਾਲਿਆ (ਭਾਵ ਪਾਲਿਆ ਅਤੇ) ਜਗਤ ਨੂੰ ਧੰਧਿਆਂ ਵਿੱਚ ਲਾ ਦਿੱਤਾ।੧।

(ਹੇ ਭਾਈ !) ਮੈਂ (ਉਹਨਾਂ ਗੁਰਮੁਖ) ਸਜਣਾ ਮਿਤਰਾਂ ਤੋਂ ਸਦਕੇ ਜਾਂਦਾ ਹਾਂ ਜੋ ਮਾਇਆ ਤੇ ਅਗਿਆਨਤਾ ਦੇ ਪ੍ਰਭਾਵ ਤੋਂ ਮੁਕਤ ਹਨ। ਜਿਨ੍ਹਾਂ ਨਾਲ (ਮੈਂ ਆਪਣਾ) ਇਹ ਸਰੀਰ ਗਡਿਆ (ਮਿਲਾਇਆ) ਹੈ, (ਉਨ੍ਹਾਂ ਤੋਂ) ਦਿਲ ਲਿਆ ਤੇ (ਆਪਣਾ ਦਿਲ ਉਨ੍ਹਾਂ ਨੂੰ) ਦਿਤਾ ਹੈ (ਭਾਵ ਉਨ੍ਹਾਂ ਨਾਲ ਦਿਲ ਦੀ ਸਾਂਝ ਪਾਈ ਹੈ)। ਜਿਨ੍ਹਾਂ (ਸਜਣਾਂ ਤੋਂ) ਦਿਲ ਲਿਆ ਤੇ ਦਿਤਾ ਹੈ, ਓਹ ਸਜਣ (ਮੈਨੂੰ) ਕਿਵੇਂ ਭੁਲ ਸਕਦੇ ਹਨ ? (ਭਾਵ ਨਹੀਂ ਭੁਲ ਸਕਦੇ)। ਜਿਨ੍ਹਾਂ ਦੇ ਦਰਸ਼ਨ ਕੀਤਿਆਂ (ਆਤਮਿਕ ਖੁਸ਼ੀਆਂ ਪ੍ਰਾਪਤ ਹੁੰਦੀਆਂ ਹਨ ਉਹ) ਜਿੰਦ ਨਾਲ ਪਕੜ ਕੇ ਰਖਦੇ ਹਨ ਭਾਵ (ਕਦੇ ਵੀ ਵਿਛੜਦੇ ਨਹੀਂ ਹਨ)। (ਉਹਨਾਂ ਵਿੱਚ) ਨਿਤਾ ਪ੍ਰਤੀ ਸਾਰੇ ਗੁਣ ਹੀ ਗੁਣ ਹੁੰਦੇ ਹਨ, ਇਕ ਵੀ ਅਵਗੁਣ ਨਹੀਂ ਹੁੰਦਾ। ਮੈਂ ਸਦਕੇ ਜਾਂਦਾ ਹੈ (ਉਹਨਾਂ) ਸਜਣਾਂ ਮਿਤਰਾਂ ਤੋਂ (ਜੋ) ਮਾਇਆ ਤੇ ਅਗਿਆਨਤਾ ਦੇ ਪ੍ਰਭਾਵ ਤੋਂ ਰਹਿਤ ਹਨ।੨।

**ਗੁਣਾ ਕਾ ਹੋਵੈ ਵਾਸੁਲਾ, ਕਢਿ ਵਾਸੁ ਲਈਜੈ॥ ਜੇ ਗੁਣ ਹੋਵਨਿ ਸਾਜਨਾ, ਮਿਲਿ ਸਾਝ ਕਰੀਜੈ॥ ਸਾਝ ਕਰੀਜੈ ਗੁਣਹ ਕੇਰੀ, ਛੋਡਿ ਅਵਗਣ ਚਲੀਐ ॥ ਪਹਿਰੇ ਪਟੰਬਰ ਕਰਿ ਅਡੰਬਰ, ਆਪਣਾ ਪਿੜੁ ਮਲੀਐ॥ ਜਿਥੈ ਜਾਇ ਬਹੀਐ ਭਲਾ ਕਹੀਐ, ਝੋਲਿ ਅੰਮ੍ਰਿਤੁ ਪੀਜੈ॥ ਗੁਣਾ ਕਾ ਹੋਵੈ ਵਾਸੁਲਾ, ਕਢਿ ਵਾਸੁ ਲਈਜੈ॥੩॥ ਆਪਿ ਕਰੇ ਕਿਸੁ ਆਖੀਐ, ਹੋਰੁ ਕਰੇ ਨ ਕੋਈ॥ ਆਖਣ ਤਾ ਕਉ ਜਾਈਐ, ਜੇ ਭੂਲੜਾ ਹੋਈ॥ ਜੇ ਹੋਇ ਭੂਲਾ ਜਾਇ ਕਹੀਐ, ਆਪਿ ਕਰਤਾ ਕਿਉ ਭੁਲੈ॥ ਸੁਣੇ ਦੇਖੇ ਬਾਝੁ ਕਹਿਐ, ਦਾਨੁ ਅਣਮੰਗਿਆ ਦਿਵੈ॥ ਦਾਨੁ ਦੇਇ ਦਾਤਾ ਜਗਿ ਬਿਧਾਤਾ, ਨਾਨਕਾ ਸਚੁ ਸੋਈ॥ ਆਪਿ ਕਰੇ ਕਿਸੁ ਆਖੀਐ, ਹੋਰੁ ਕਰੇ ਨ ਕੋਈ॥੪॥੧॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਾਂਝ, ਗੁਣਹਾਂ।

**ਪਦ ਅਰਥ :** ਵਾਸੁਲਾ=ਸੁਗੰਧੀ ਦੇਣ ਵਾਲੀਆਂ ਵਸਤਾਂ ਦਾ ਡੱਬਾ। ਵਾਸੁ=ਸੁਗੰਧੀ। ਕਢਿ=ਕਢ ਕੇ। ਲਈਜੈ=ਲੈਣੀ ਚਾਹੀਦੀ ਹੈ। ਸਾਝ=(ਗੁਣਾਂ ਦੀ) ਭਾਈਵਾਲੀ। ਗੁਣਹ ਕੇਰੀ=ਗੁਣਾ ਦੀ। ਛੋਡਿ ਅਵਗਣ=ਅਵਗਣ ਤਿਆਗ ਕੇ। ਪਹਿਰੇ=ਪਹਿਨੇ। ਪਟੰਬਰ=ਰੇਸ਼ਮੀ ਕਪੜੇ ਭਾਵ ਕੋਮਲ ਜੀਵਨ। ਅਡੰਬਰ=ਹਾਰ ਸ਼ਿੰਗਾਰ ਭਾਵ ਗੁਣਾਂ ਰੂਪੀ ਸੱਜ ਧੱਜ। ਪਿੜੁ=ਖੇਡ ਦਾ ਮੈਦਾਨ। ਮਲੀਐ=ਮਲਣਾ ਚਾਹੀਦਾ ਹੈ ਭਾਵ ਦ੍ਰਿੜ੍ਹ ਹੋਣਾ ਚਾਹੀਦਾ ਹੈ। ਝੋਲਿ=ਝੋਲ ਕੇ, ਬੂਰ ਆਦਿ ਨੂੰ ਪਰੇ ਹਟਾ ਕੇ। ਪੀਜੈ=ਪੀਣਾ ਚਾਹੀਦਾ ਹੈ।੩। ਕਿਸੁ ਆਖੀਐ=ਕਿਸ ਪਾਸ ਸ਼ਿਕਾਇਤ ਕਰੀਏ। ਭੂਲੜਾ=ਭੁਲਿਆ ਹੋਇਆ। ਕਿਉ ਭੂਲੇ=ਕਿਵੇਂ ਭੁਲ ਸਕਦਾ ਹੈ ? ਭਾਵ ਨਹੀਂ ਭੁਲ ਸਕਦਾ। ਸੁਣੇ=ਸੁਣ ਰਿਹਾ ਹੈ। ਬਾਝੁ ਕਹਿਐ=ਬਿਨਾ ਆਖੇ (ਮੰਗੇ)। ਅਣ ਮੰਗਿਆ=ਬਿਨਾ ਮੰਗੇ। ਦੇਇ=ਦੇਂਦਾ ਹੈ। ਬਿਧਾਤਾ=ਲੇਖ ਲਿਖਣ ਵਾਲਾ, ਸਿਰਜਣਹਾਰ।

**ਅਰਥ :** (ਹੇ ਭਾਈ ! ਜੇ ਕਿਸੇ ਮਨੁੱਖ ਕੋਲ) ਗੁਣਾ ਰੂਪੀ ਸੁਗੰਧੀ ਦਾ ਡੱਬਾ ਹੋਵੇ (ਤਾਂ ਉਸ ਵਿਚੋਂ ਸ਼ੁਭ ਗੁਣਾਂ ਦੀ) ਸੁਗੰਧੀ ਪ੍ਰਾਪਤ ਕਰਨੀ ਚਾਹੀਦੀ ਹੈ। ਜੇ ਸਜਣਾ (ਮਿਤਰਾਂ ਪਾਸ) ਗੁਣ ਹੋਵਨ (ਤਾਂ ਆਪਸ ਵਿਚ) ਮਿਲ ਕੇ (ਉਨ੍ਹਾਂ ਗੁਣਾਂ ਦੀ) ਭਾਈਵਾਲੀ ਕਰਨੀ ਚਾਹੀਦੀ ਹੈ। (ਗੁਰਮੁਖਾਂ ਨਾਲ) ਗੁਣਾਂ ਦੀ ਸਾਂਝ ਕਰਨੀ ਚਾਹੀਦੀ ਹੈ, ਅਵਗੁਣ ਤਿਆਗ ਕੇ (ਗੁਰੂ ਦੇ ਦਸੇ ਮਾਰਗ ਉਤੇ) ਚਲਣਾ ਚਾਹੀਦਾ ਹੈ ਅਤੇ ਆਪਣਾ ਮੈਦਾਨ ਮਲਣਾ ਚਾਹੀਦਾ ਹੈ, (ਭਾਵ ਗੁਰਮਤਿ-ਆਦਰਸ਼ ਤੇ ਦ੍ਰਿੜ੍ਹ ਰਹਿਣਾ ਚਾਹੀਦਾ ਹੈ)। ਜਿਥੇ ਭੀ (ਸਗੰਤ ਵਿੱਚ) ਜਾ ਕੇ ਬੈਠੀਏ ਭਲਾ (ਬਚਨ ਹੀ) ਆਖੀਏ, (ਸੰਸਾਰਕ ਵਾਸ਼ਨਾ ਦਾ ਬੂਰ) ਹਟਾ ਕੇ (ਨਾਮ ਰੂਪੀ) ਅੰਮ੍ਰਿਤ ਪੀਵੀਏ। ਗੁਣਾਂ ਦਾ ਵਾਸੁਲਾ (ਸੁਗੰਧੀ ਵਾਲਾ ਡੱਬਾ) ਹੋਵੇ (ਉਸ ਚੋਂ) ਸੁਗੰਧੀ ਕੱਢ ਕੇ ਲੈਣੀ ਚਾਹੀਦੀ ਹੈ।੩।

(ਹੇ ਭਾਈ ! ਪਰਮੇਸ਼ਰ) ਆਪ ਹੀ (ਸਭ ਕੁਝ) ਕਰ ਰਿਹਾ ਹੈ, (ਉਸ ਤੋਂ ਬਿਨਾ) ਹੋਰ ਕਰਨ ਵਾਲਾ ਕੋਈ ਨਹੀਂ ਹੈ। ਉਸ (ਪ੍ਰਭੂ) ਨੂੰ ਆਖਣ (ਭਾਵ ਸ਼ਿਕਾਇਤ ਕਰਨ ਲਈ) ਤਾਂ ਜਾਈਏ, ਜੇ ਉਹ ਭੁਲਾ ਹੋਇਆ ਹੋਵੇ। ਜੇਕਰ ਭੁਲਾ ਹੋਵੇ ਤਾਂ ਜਾ ਕੇ ਕਹੀਏ ਵੀ, ਪਰ ਉਹ ਆਪ ਹੀ ਕਰਤਾ ਹੈ (ਉਹ) ਕਿਵੇਂ ਭੁਲ ਸਕਦਾ ਹੈ ? (ਭਾਵ ਅਭੁੱਲ ਹੈ)। ਬਿਨਾ ਆਖੇ ਹੀ (ਉਹ ਪ੍ਰਭੂ ਸਭ ਦੀਆਂ ਬੇਨਤੀਆਂ) ਸੁਣ ਰਿਹਾ ਹੈ, (ਸਭ ਕਿਰਿਆ) ਵੇਖ ਰਿਹਾ ਹੈ, ਮੰਗਣ ਤੋਂ ਬਿਨਾ ਹੀ (ਸਭ ਨੂੰ) ਦਾਨ ਦੇ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਸਿਰਜਣਹਾਰ ਦਾਤਾਰ, ਜਗਤ ਵਿਚ (ਸਭ ਨੂੰ) ਬਿਨਾ ਮੰਗੇ ਹੀ ਦਾਨ ਦੇਂਦਾ ਹੈ (ਅਤੇ) ਓਹੀ ਸਦਾ ਥਿਰ ਰਹਿਣ ਵਾਲਾ ਹੈ। (ਉਹ ਪ੍ਰਭੂ ਆਪ ਸਭ ਕੁਝ) ਹੀ ਕਰ ਰਿਹਾ ਹੈ। (ਉਸ ਤੋਂ ਬਿਨਾ) ਹੋਰ ਕਿਸੇ ਨੂੰ ਆਖੀਏ (ਜਦੋਂ ਕਿ) ਹੋਰ ਕੋਈ ਕੁਝ ਕਰਨ ਦੇ ਸਮਰਥ ਨਹੀਂ ਹੈ।੪।੧।੪।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿੱਚ ਜੀਵ-ਇਸਤਰੀ ਦਾ ਪਤੀ-ਪਰਮੇਸ਼ਰ ਨਾਲ ਵਿਆਹ ਕਿਵੇਂ ਹੁੰਦਾ ਹੈ, ਉਸ ਨੂੰ ਆਤਮਿਕ ਰੰਗਾਂ ਨਾਲ ਨਿਰੂਪਣ ਕੀਤਾ ਹੈ। ਗੁਣੀ ਜਨਾ ਨੂੰ ਜਾਂਞੀ ਬਣਾਇਆ ਹੈ ਅਤੇ ਉਨ੍ਹਾਂ ਨਾਲ ਹੀ ਦੈਵੀ-ਗੁਣਾਂ ਦੀ ਸਾਂਝ ਪਾਉਣ ਲਈ ਪ੍ਰੇਰਨਾ ਦਿੱਤੀ ਹੈ। ਗੁਣਵੰਤਿਆਂ ਦਾ ਮਿਲਾਪ ਭੀ ਪਰਮੇਸ਼ਰ ਦੀ ਇੱਕ ਮਹਾਨ ਦਾਤਿ ਸਮਝਣੀ ਚਾਹੀਦੀ ਹੈ। ਉਹ ਪਰਮੇਸ਼ਰ, ਬਿਨਾਂ ਆਖੇ ਸਭ ਕੁਝ ਵੇਖ, ਸੁਣ ਰਹਿਆ ਹੈ।

ਗੁਰੂ ਬਾਬਾ ਜੀ ਹਰ ਵੇਲੇ ਨਿਰੰਕਾਰੀ ਰੰਗਾਂ ਵਿਚ ਕਰਤਾ ਪੁਰਖ ਦੇ ਦਰਸ਼ਨਾਂ ਵਿਚ ਮਸਤ ਰਹਿੰਦੇ ਸਨ, ਜਿਸ ਕਰਕੇ ਬਾਣੀ ਵਿੱਚ "ਜਿਨਿ ਕੀਆ ਤਿਨਿ ਦੇਖਿਆ' ਦੀ ਨਿਰੰਤਰ ਵਰਤੋਂ ਕਰਦੇ ਹਨ। ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ ੭੨੪, ੧੦੧੦ ਅਤੇ ੧੦੯੩ ਆਦਿ।

**ਸੂਹੀ ਮਹਲਾ ੧॥ ਮੇਰਾ ਮਨੁ ਰਾਤਾ ਗੁਣ ਰਵੈ, ਮਨਿ ਭਾਵੈ ਸੋਈ॥ ਗੁਰ ਕੀ ਪਉੜੀ ਸਾਚ ਕੀ, ਸਾਚਾ ਸੁਖੁ ਹੋਈ ॥ ਸੁਖਿ ਸਹਜਿ ਆਵੈ ਸਾਚੁ ਭਾਵੈ, ਸਾਚ ਕੀ ਮਤਿ ਕਿਉ ਟਲੈ ॥ ਇਸਨਾਨੁ ਦਾਨੁ ਸੁਗਿਆਨੁ ਮਜਨੁ, ਆਪਿ ਅਛਲਿਓ, ਕਿਉ ਛਲੈ॥ ਪਰਪੰਚ ਮੋਹ ਬਿਕਾਰ ਥਾਕੇ, ਕੂੜੁ ਕਪਟੁ ਨ ਦੋਈ ॥ ਮੇਰਾ ਮਨੁ ਰਾਤਾ ਗੁਣ ਰਵੈ, ਮਨਿ ਭਾਵੈ ਸੋਈ ॥੧॥ ਸਾਹਿਬੁ ਸੋ ਸਾਲਾਹੀਐ, ਜਿਨਿ ਕਾਰਣੁ ਕੀਆ॥ ਮੈਲੁ ਲਾਗੀ ਮਨਿ ਮੈਲਿਐ, ਕਿਨੈ ਅੰਮ੍ਰਿਤੁ ਪੀਆ॥ ਮਥਿ ਅੰਮ੍ਰਿਤੁ ਪੀਆ, ਇਹੁ ਮਨੁ ਦੀਆ, ਗੁਰ ਪਹਿ ਮੋਲੁ ਕਰਾਇਆ॥ ਆਪਨੜਾ ਪ੍ਰਭੁ ਸਹਜਿ ਪਛਾਤਾ, ਜਾ ਮਨੁ ਸਾਚੈ ਲਾਇਆ॥ ਤਿਸੁ ਨਾਲਿ ਗੁਣ ਗਾਵਾ ਜੇ ਤਿਸੁ ਭਾਵਾ, ਕਿਉ ਮਿਲੈ, ਹੋਇ ਪਰਾਇਆ॥ ਸਾਹਿਬੁ ਸੋ ਸਾਲਾਹੀਐ, ਜਿਨਿ ਜਗਤੁ ਉਪਾਇਆ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਿਉਂ, ਜਾਂ, ਗਾਵਾਂ, ਭਾਵਾਂ।

**ਪਦ ਅਰਥ :** ਰਾਤਾ=ਰੰਗਿਆ ਹੋਇਆ। ਰਵੈ=ਉਚਾਰਦਾ, ਸਿਮਰਦਾ ਹੈ। ਮਨਿ=ਮਨ ਵਿੱਚ। ਸੋਈ=ਓਹ (ਪ੍ਰਭੂ)। ਪਉੜੀ=ਉਪਦੇਸ਼ ਰੂਪ ਪਉੜੀ। ਸਾਚਾ ਸੁਖੁ=ਸਦਾ ਥਿਰ ਰਹਿਣ ਵਾਲਾ ਆਤਮਿਕ ਸੁਖ। ਸੁਖਿ ਸਹਜਿ=(ਆਤਮਿਕ) ਸੁਖ ਤੇ ਅਡੋਲ ਅਵਸਥਾ ਵਿੱਚ। ਸਾਚ ਭਾਵੈ=ਸੱਚਾ (ਪ੍ਰਭੂ) ਚੰਗਾ ਲਗਦਾ ਹੈ। ਕਿਉ ਟਲੈ=ਕਿਵੇਂ ਟਲ ਸਕਦੀ ਹੈ? ਭਾਵ ਅਟੱਲ ਰਹਿੰਦੀ ਹੈ। ਸੁਗਿਆਨ=ਸ੍ਰੇਸ਼ਟ ਗਿਆਨ। ਮਜਨੁ=ਤੀਰਥ ਇਸ਼ਨਾਨ। ਅਛਲਿਓ=ਜੋ ਛਲ, ਠੱਗੀ ਤੋਂ ਪਰੇ ਹੈ। ਕਿਉ ਛਲੈ=ਕਿਵੇਂ ਛਲਿਆ ਜਾ ਸਕਦਾ ਹੈ?। ਪਰਪੰਚ=ਲੋਕ ਵਿਖਾਵੇ ਦੇ ਕੰਮ। ਥਾਕੇ=ਥੱਕ ਗਏ, ਭਾਵ ਮੁੱਕ ਗਏ। ਦੋਈ=ਦ੍ਵੈਤ, ਦੂਜਾਪਨ। ਕਪਟੁ=ਠੱਗੀ।੧। ਜਿਨਿ=ਜਿਸ (ਸਾਹਿਬ) ਨੇ। ਕਾਰਣੁ=ਜਗਤ। ਕੀਆ=(ਪੈਦਾ) ਕੀਤਾ। ਮਨਿ ਮੈਲਿਐ=ਜੇ ਮਨ ਨੂੰ ਵਿਕਾਰਾਂ ਦੀ ਮੈਲ ਲਗੀ ਰਹੇ। ਕਿਸੈ=ਕਿਸ (ਵਿਰਲੇ) ਨੇ। ਮਥਿ=ਰਿੜਕ ਕੇ ਭਾਵ ਸਿਮਰਨ ਕਰਕੇ। ਅੰਮ੍ਰਿਤੁ=(ਨਾਮ) ਅੰਮ੍ਰਿਤ। ਪਹਿ=ਪਾਸ। ਮੋਲੁ=ਮੁੱਲ। ਆਪਨੜਾ=ਆਪਣਾ। ਗਾਵਾ=ਮੈਂ ਗਾਵਾਂ। ਕਿਉ ਮਿਲੈ=ਕਿਵੇਂ ਮਿਲ ਸਕਦਾ ਹੈ । ਹੋਇ ਪਰਾਇਆ=ਓਪਰਾ ਹੈ ਕੇ।੨।

**ਅਰਥ :** (ਹੇ ਭਾਈ !) ਮੇਰਾ ਮਨ (ਪਿਆਰ ਵਿੱਚ) ਰੰਗਿਆ ਹੋਇਆ (ਪ੍ਰਭੂ ਦੇ) ਗੁਣ ਉਚਾਰਦਾ ਹੈ (ਅਤੇ ਮੇਰੇ) ਮਨ ਵਿਚ ਉਹ (ਪ੍ਰਭੂ) ਚੰਗਾ ਲਗ਼ਦਾ ਹੈ (ਇਹ ਗੁਣਾਂ ਦਾ ਉਚਾਰਣ) ਗੁਰੂ ਦੀ ਦਸੀ ਹੋਈ ਸੱਚ ਤਾਂਈਂ ਪਹੁੰਚਣ ਵਾਲੀ (ਉਪਦੇਸ਼ ਰੂਪ) ਪਉੜੀ ਹੈ (ਜਿਸ ਤੋਂ) ਸੱਚਾ (ਆਤਮਿਕ) ਸੁਖ ਮਿਲਦਾ ਹੈ। (ਜਦੋਂ ਮਨ ਆਤਮਿਕ) ਸੁਖ ਦੀ ਹਾਲਤ ਵਿਚ ਆਉਂਦਾ ਹੈ ਤਾਂ ਸੱਚ ਚੰਗਾ ਲਗਦਾ ਹੈ; ਇਹ ਸੱਚ ਦੀ ਪ੍ਰਾਪਤੀ ਵਾਲੀ ਮਤ ਅਟੱਲ ਹੋ ਜਾਂਦੀ ਹੈ। (ਕੋਈ) ਚੰਗਾ ਗਿਆਨ, ਚੰਗੀ ਫਿਲਾਸਫ਼ੀ, ਇਸ਼ਨਾਨ ਦਾਨ, ਪੁਰਬੀ ਦੇ ਇਸ਼ਨਾਨ ਆਦਿ ਕਰਮ ਉਸ (ਸੱਚ) ਨੂੰ ਕਿਵੇਂ ਛਲ ਸਕਦੇ ਹਨ ? ਜਦ ਕਿ ਓਹ ਆਪ ਅਛਲ ਹੈ। ਧੋਖੇ, ਫਰੇਬ, ਮੋਹ ਦੇ ਚਮਤਕਾਰ ਆਦਿ ਵਿਕਾਰ ਸਭ ਥੱਕ (ਮੁੱਕ ਗਏ ਹਨ), ਮੇਰਾ ਮਨ (ਨਾਮ ਰੰਗ ਵਿੱਚ) ਰੰਗਿਆ ਹੋਇਆ (ਪ੍ਰਭੂ ਦੇ) ਗੁਣ ਗਾਉਂਦਾ ਹੈ (ਅਤੇ) ਉਹ (ਪ੍ਰਭੂ ਮੇਰੇ) ਮਨ ਵਿੱਚ ਚੰਗਾ ਲਗਦਾ ਹੈ।੧।

(ਹੇ ਭਾਈ !) ਉਸ ਮਾਲਕ ਨੂੰ ਸਲਾਹੁਣਾ ਚਾਹੀਦਾ ਹੈ ਜਿਸ ਨੇ ਜਗਤ ਪੈਦਾ ਕੀਤਾ ਹੈ। (ਜਿਸ ਮਨੁੱਖ ਨੂੰ) ਮੈਲੇ ਮਨ ਹੋਣ ਕਰਕੇ ਮੈਲ ਲਗੀ ਹੋਈ ਹੋਵੇ, ਦਸੋ (ਅਜਿਹਾ) ਕਿਸ (ਮਨੁੱਖ) ਨੇ ਅੰਮ੍ਰਿਤ ਪੀਤਾ? (ਭਾਵ ਨਹੀਂ ਪੀਤਾ)। (ਜਿਸ ਨੇ ਗੁਰੂ ਨੂੰ ਆਪਣਾ) ਇਹ ਮਨ ਦਿੱਤਾ, (ਉਸ ਨੇ) ਰਿੜਕ ਕੇ (ਭਾਵ ਨਾਮ ਸਿਮਰ ਸਿਮਰ ਕੇ) ਅੰਮ੍ਰਿਤ ਪੀਤਾ (ਅਤੇ) ਗੁਰੂ ਪਾਸੋਂ ਹੀ (ਆਤਮਿਕ ਅਨੰਦ ਦਾ) ਮੁੱਲ ਪਵਾਇਆ (ਭਾਵ ਸੋਝੀ ਪ੍ਰਾਪਤ ਕੀਤੀ)। ਜਦ (ਉਸ ਨੇ) ਮਨ ਸੱਚੇ (ਨਾਮ) ਵਿਚ ਜੋੜਿਆ ਤਾਂ ਸਹਜੇ ਹੀ ਆਪਣਾ ਪ੍ਰਭੂ ਪਛਾਣ ਲਿਆ। (ਮੈਂ) ਉਸ (ਜਨ) ਨਾਲ (ਬੈਠ ਕੇ ਪ੍ਰਭੂ ਦੇ) ਗੁਣ (ਤਾਂ) ਗਾਇਨ ਕਰਾਂ, ਜੇ ਉਸ (ਪ੍ਰਭੂ ਨੂੰ) ਚੰਗਾ ਲੱਗਾਂ, (ਕੋਈ ਜੀਵ) ਪਰਾਇਆ (ਭਾਵ ਬੇਗਾਨਾ ਹੋ ਕੇ) ਪਰਮੇਸ਼ਰ ਨੂੰ ਕਿਵੇਂ ਮਿਲ ਸਕਦਾ ਹੈ? (ਬਿਲਕੁਲ ਨਹੀਂ ਮਿਲ ਸਕਦਾ)। ਜਿਸ (ਪ੍ਰਭੂ) ਨੇ ਸਾਰੇ ਸੰਸਾਰ ਨੂੰ ਪੈਦਾ ਕੀਤਾ ਹੈ, ਉਸ ਸਾਹਿਬ ਨੂੰ ਸਲਾਹੁਣਾ ਚਾਹੀਦਾ ਹੈ।੨।

**ਆਇ ਗਇਆ ਕੀ ਨ ਆਇਓ, ਕਿਉ ਆਵੈ ਜਾਤਾ॥ ਪ੍ਰੀਤਮ ਸਿਉ ਮਨੁ ਮਾਨਿਆ, ਹਰਿ ਸੇਤੀ ਰਾਤਾ॥ ਸਾਹਿਬ ਰੰਗਿ ਰਾਤਾ ਸਚ ਕੀ ਬਾਤਾ, ਜਿਨਿ ਬਿੰਬ ਕਾ ਕੋਟੁ ਉਸਾਰਿਆ॥ ਪੰਚ ਭੂ ਨਾਇਕੋ ਆਪਿ ਸਿਰੰਦਾ, ਜਿਨਿ ਸਚ ਕਾ ਪਿੰਡੁ ਸਵਾਰਿਆ॥ ਹਮ ਅਵਗਿਣਆਰੇ ਤੂ ਸੁਣਿ ਪਿਆਰੇ, ਤੁਧੁ ਭਾਵੈ ਸਚੁ ਸੋਈ॥ ਆਵਣ ਜਾਣਾ ਨਾ ਥੀਐ, ਸਾਚੀ ਮਤਿ ਹੋਈ॥੩॥ ਅੰਜਨੁ ਤੈਸਾ ਅੰਜੀਐ, ਜੈਸਾ ਪਿਰੁ ਭਾਵੈ॥ ਸਮਝੈ ਸੂਝੈ ਜਾਣੀਐ, ਜੇ ਆਪਿ ਜਾਣਾਵੈ॥ ਆਪਿ ਜਾਣਾਵੈ ਮਾਰਗਿ ਪਾਵੈ, ਆਪੇ ਮਨੂਆ ਲੇਵਏ॥ ਕਰਮ ਸੁਕਰਮ ਕਰਾਏ ਆਪੇ, ਕੀਮਤਿ ਕਉਣ ਅਭੇਵਏ॥ ਤੰਤੁ ਮੰਤੁ ਪਾਖੰਡੁ ਨ ਜਾਣਾ, ਰਾਮ ਰਿਦੈ ਮਨ ਮਾਨਿਆ॥ ਅੰਜਨੁ ਨਾਮੁ ਤਿਸੈ ਤੇ ਸੂਝੈ, ਗੁਰ ਸਬਦੀ ਸਚੁ ਜਾਨਿਆ॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਿਉਂ, ਸਿਉਂ।

**ਪਦ ਅਰਥ :** ਆਇ ਗਇਆ=(ਜਿਸ ਹਿਰਦੇ ਵਿੱਚ ਪ੍ਰਭੂ) ਆ ਗਿਆ। ਕੀ ਨਾ ਆਇਓ=(ਹੋਰ) ਕੀ ਨਹੀਂ ਆਇਆ ? (ਭਾਵ ਉਸ ਨੂੰ ਸਭ ਕੁਝ ਮਿਲ ਗਿਆ। ਕਿਉ ਆਵੈ ਜਾਤਾ=(ਉਹ) ਕਿਉਂ ਜੰਮੇ ਤੇ ਮਰੇਗਾ ?। ਸੇਤੀ=ਨਾਲ। ਰਾਤਾ=ਰੰਗਿਆ ਜਾਂਦਾ ਹੈ। ਸਚ ਕੀ ਬਾਤਾ=ਸਚੇ (ਪ੍ਰਭੂ) ਦੀ ਗਲ। ਜਿਨਿ=ਜਿਸ (ਪ੍ਰਭੂ) ਨੇ। ਬਿੰਬ ਕਾ ਕੋਟੁ=ਪਾਣੀ ਦੀ ਬੂੰਦ ਤੋਂ ਸਰੀਰ ਰੂਪੀ ਕਿਲਾ। ਪੰਚ ਭੂ=ਪੰਜ ਤੱਤ। ਨਾਇਕੋ=ਮਾਲਕ। ਸਿਰੰਦਾ=ਪੈਦਾ ਕਰਨ ਵਾਲਾ। ਸਚ ਕਾ ਪਿੰਡੁ=ਸੱਚੇ ਦੇ (ਰਹਿਣ ਲਈ) ਸਰੀਰ। ਸਵਾਰਿਆ=ਸਜਾਇਆ।੩। ਅੰਜਨੁ=ਸੁਰਮਾ। ਤੈਸਾ ਅੰਜੀਐ=ਉਹੋ ਜਿਹਾ ਪਾਣਾ ਚਾਹੀਦਾ ਹੈ। ਪਿਰ ਭਾਵੈ=ਪਤੀ ਨੂੰ ਪਸੰਦ ਆ ਜਾਵੇ। ਜਾਣਾਵੈ=ਸਮਝਾਉਂਦਾ ਹੈ। ਲੇਵਏ=ਲੈਂਦਾ ਹੈ। ਸੁਕਰਮ=ਸ੍ਰੇਸ਼ਟ ਕਰਮ। ਅਭੇਵਏ=ਜਿਸ ਦਾ ਭੇਦ ਨਹੀਂ ਪਾਇਆ ਜਾ ਸਕਦਾ। ਤੰਤੁ=ਟੂਣਾ। ਨ ਜਾਣਾ=ਮੈਂ ਨਹੀਂ ਜਾਣਦਾ। ਰਿਦੈ=ਹਿਰਦੇ ਵਿੱਚ।

**ਅਰਥ :** (ਹੇ ਭਾਈ! ਜੇ ਵਾਹਿਗੁਰੂ ਹਿਰਦੇ ਵਿੱਚ) ਆ ਗਿਆ ਤਾਂ ਹੋਰ ਕੀ ਨਹੀਂ ਆਇਆ? (ਭਾਵ ਸਭ ਕੁਝ ਆ ਗਿਆ)। (ਫਿਰ ਉਸ ਦਾ) ਆਉਣ ਜਾਣ (ਜੰਮਣ ਮਰਨਾ) ਕਿਵੇਂ ਹੋਵੇਗਾ? (ਭਾਵ ਉਹ ਜਨਮ ਤੋਂ ਰਹਿਤ ਹੋ ਜਾਂਦਾ ਹੈ)। (ਉਸ ਦਾ) ਮਨ ਪ੍ਰੀਤਮ ਨਾਲ ਰਲ-ਮਿਲ ਜਾਂਦਾ ਹੈ (ਅਤੇ

ਉਹ) ਸਾਹਿਬ ਦੇ ਰੰਗ ਵਿਚ ਰੱਤਾ ਰਹਿੰਦਾ ਹੈ। ਸਾਹਿਬ ਦੇ ਪ੍ਰੇਮ ਵਿੱਚ ਰੱਤਾ ਹੋਇਆ (ਮਨੁੱਖ ਉਸ) ਸੱਚੇ (ਪਰਮੇਸ਼ਰ) ਦੀ ਗਲ ਕਰਦਾ ਹੈ, ਜਿਸ ਨੇ ਪਾਣੀ ਦੀ ਬੂੰਦ ਤੋਂ ਸਰੀਰ ਰੂਪੀ ਕਿਲ੍ਹਾ ਉਸਾਰ ਦਿੱਤਾ ਹੈ। (ਸ੍ਰਿਸ਼ਟੀ) ਸਿਰਜਣ ਵਾਲਾ, ਪੰਜਾਂ ਤੱਤਾਂ ਦਾ ਮਾਲਕ ਹੈ, (ਉਸਨੇ) ਆਪ ਹੀ (ਇਹਨਾਂ ਤੱਤਾਂ ਨੂੰ) ਬਣਾਇਆ ਹੈ, ਜਿਸ ਨੇ (ਆਪਣੇ ਨਿਵਾਸ ਲਈ) ਸੱਚ ਦਾ ਸਰੀਰ (ਬਣਾ ਕੇ) ਸਵਾਰਿਆ ਹੈ। ਹੇ ਪਿਆਰੇ (ਵਾਹਿਗੁਰੂ !) ਤੂੰ (ਮੇਰੀ) ਬੇਨਤੀ ਸੁਣ। (ਅਸੀਂ ਜੀਵ) ਔਗੁਣਾਂ ਨਾਲ ਭਰੇ ਹੋਏ ਹਾਂ, (ਸਾਡੇ ਤੇ ਕਿਰਪਾ ਕਰ, ਕਿਉਂਕਿ ਜੋ ਜੀਵ) ਤੈਨੂੰ ਚੰਗਾ ਲਗਦਾ ਹੈ ਉਹੀ ਸੱਚ ਰੂਪ (ਬਣ ਜਾਂਦਾ ਹੈ)। (ਫਿਰ ਉਸਦਾ) ਜੰਮਣਾ ਮਰਣਾ ਨਹੀਂ ਹੁੰਦਾ, ਉਸ ਦੀ ਮਤਿ ਸੱਚੀ (ਸਦਾ ਥਿਰ ਰਹਿਣ ਵਾਲੀ) ਹੋ ਜਾਂਦੀ ਹੈ।੩।

(ਹੇ ਭਾਈ ! ਜੀਵ ਇਸਤਰੀ ਨੂੰ) ਉਹੋ ਜਿਹਾ (ਗਿਆਨ ਰੂਪੀ) ਸੁਰਮਾ ਪਾਉਣਾ ਚਾਹੀਦਾ ਹੈ ਜਿਹੋ ਜਿਹਾ ਪਤੀ-ਪਰਮੇਸ਼ਰ ਨੂੰ ਚੰਗਾ ਲਗੇ। (ਪਰ ਇਹ ਗਿਆਨ ਰੂਪੀ ਸੁਰਮਾ ਪਾਉਣ ਦੀ ਜਾਚ ਤਾਂ ਆ ਸਕਦੀ ਹੈ), ਜੇ (ਪ੍ਰਭੂ) ਆਪ ਜਣਾਏ (ਤਾਂ ਹੀ ਜੀਵ ਗੁਰ-ਉਪਦੇਸ਼ ਨੂੰ) ਸਮਝ ਸਕਦਾ ਹੈ (ਅਤੇ ਇਸ ਨੂੰ ਗੁਰਮਤਿ ਮਾਰਗ ਦੀ) ਸੋਝੀ ਆ ਸਕਦੀ ਹੈ। (ਪ੍ਰਭੂ ਹੀ ਜੀਵ ਨੂੰ) ਸਮਝਾਉਂਦਾ (ਗੁਰਮਤਿ) ਮਾਰਗ ਉਤੇ ਪਾਉਂਦਾ (ਅਤੇ ਮਨੁੱਖੀ) ਮਨ ਨੂੰ ਆਪਣੇ ਵਲ ਪ੍ਰੇਰਦਾ ਹੈ। (ਸਾਧਾਰਨ) ਕੰਮ ਅਤੇ ਸ੍ਰੇਸ਼ਟ ਕੰਮ (ਪ੍ਰਭੂ) ਆਪ ਕਰਾਉਂਦਾ ਹੈ (ਪਰ ਜੋ) ਭੇਦ ਤੋਂ ਰਹਿਤ ਪ੍ਰਭੂ ਹੈ (ਉਸਦੀ) ਕੀਮਤ ਕੌਣ ਪਾ ਸਕਦਾ ਹੈ?। (ਮੈਂ ਕੋਈ) ਤੰਤਰ (ਜਾਦੂ ਟੂਣਾ) ਮੰਤਰ ਤੇ ਪਾਖੰਡ ਆਦਿ ਨਹੀਂ ਜਾਣਦਾ (ਕਿਉਂਕਿ ਮੇਰੇ) ਹਿਰਦੇ ਵਿਚ ਰਾਮ (ਨਾਮ ਵਸ ਗਿਆ ਹੈ ਅਤੇ ਮੇਰਾ) ਮਨ ਪਤੀਜ ਗਿਆ ਹੈ। (ਪਰਮੇਸ਼ਰ ਦੇ) ਨਾਮ ਰੂਪ ਅੰਜਨ (ਸੁਰਮੇ) ਦਾ, ਉਸ (ਪਰਮੇਸ਼ਰ) ਤੋਂ ਪਤਾ ਲਗਦਾ ਹੈ, ਜਿਸ ਨੇ ਗੁਰ-ਉਪਦੇਸ਼ ਦੁਆਰਾ ਸਤਿ ਸਰੂਪ (ਹਰੀ) ਨੂੰ ਜਾਣਿਆ ਹੈ।੪।

**ਸਾਜਨ ਹੋਵਨਿ ਆਪਣੇ, ਕਿਉ ਪਰ ਘਰਿ ਜਾਹੀ॥ ਸਾਜਨ ਰਾਤੇ ਸਚ ਕੇ, ਸੰਗੇ ਮਨ ਮਾਹੀ॥ ਮਨ ਮਾਹਿ ਸਾਜਨ ਕਰਹਿ ਰਲੀਆ, ਕਰਮ ਧਰਮ ਸਬਾਇਆ॥ ਅਠਸਠਿ ਤੀਰਥ ਪੁੰਨ ਪੂਜਾ, ਨਾਮੁ ਸਾਚਾ ਭਾਇਆ॥ ਆਪਿ ਸਾਜੇ ਥਾਪਿ ਵੇਖੈ, ਤਿਸੈ ਭਾਣਾ ਭਾਇਆ॥ ਸਾਜਨ ਰਾਂਗਿ ਰੰਗੀਲੜੇ, ਰੰਗੁ ਲਾਲ ਬਣਾਇਆ॥੫॥ ਅੰਧਾ ਆਗੂ ਜੇ ਥੀਐ, ਕਿਉ ਪਾਧਰੁ ਜਾਣੈ॥ ਆਪਿ ਮੁਸੈ ਮਤਿ ਹੋਛੀਐ, ਕਿਉ ਰਾਹੁ ਪਛਾਣੈ॥ ਕਿਉ ਰਾਹਿ ਜਾਵੈ, ਮਹਲੁ ਪਾਵੈ, ਅੰਧ ਕੀ ਮਤਿ ਅੰਧਲੀ॥ ਵਿਣੁ ਨਾਮ ਹਰਿ ਕੇ ਕਛੁ ਨ ਸੂਝੈ, ਅੰਧੁ ਬੂਡੌ ਧੰਧਲੀ॥ ਦਿਨੁ ਰਾਤਿ ਚਾਨਣੁ ਚਾਉ ਊਪਜੈ, ਸਬਦੁ ਗੁਰ ਕਾ ਮਨਿ ਵਸੈ॥ ਕਰ ਜੋੜਿ ਗੁਰ ਪਹਿ ਕਰਿ ਬਿਨੰਤੀ, ਰਾਹੁ ਪਾਧਰੁ ਗੁਰੁ ਦਸੈ॥੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਿਉਂ, ਜਾਹੀਂ, ਮਾਹੀਂ, ਮਹਿਂ, ਕਰਹਿਂ, ਰਲੀਆਂ।

**ਪਦ ਅਰਥ :** ਸਾਜਨ=ਸੰਤ ਜਨ। ਪਰ ਘਰਿ=ਪਰਾਏ ਘਰ ਵਿਚ। (ਦੇਵੀ ਦੇਵਤਿਆਂ ਪਾਸ)। ਜਾਹੀ=ਜਾਂਦੇ ਹਨੇ। ਰਲੀਆ=ਖੁਸ਼ੀਆਂ। ਸਬਾਇਆ=ਸਾਰਾ। ਰਾਗਿ=ਰੰਗ ਵਿੱਚ। ਰੰਗੀਲੜੇ= ਪਿਆਰੇ ਪ੍ਰਭੂ। ਅੰਧਾ=ਅਗਿਆਨੀ (ਪੁਰਸ਼)। ਆਗੂ=ਮੁਖੀ। ਜੇ ਥੀਐ=ਜੇ ਬਣ ਜਾਏ। ਪਾਧਰੁ= ਰਸਤਾ। ਮੁਸੈ=ਲੁਟਿਆ ਜਾ ਰਿਹਾ ਹੈ। ਮਤਿ ਹੋਛੀਐ=ਹੋਛੀ ਮਤਿ ਦੇ ਕਾਰਨ। ਮਹਲੁ=ਪ੍ਰਭੂ ਦਾ

ਟਿਕਾਣਾ। ਅੰਧ ਕੀ ਮਤਿ=(ਮਾਇਆ ਵਿੱਚ) ਅੰਨ੍ਹੇ ਹੋਏ ਮਨੁੱਖ ਦੀ ਮਤਿ। ਅੰਧੁਲੀ=ਅੰਨ੍ਹੀ, ਗੁਮਰਾਹ ਕਰਨ ਵਾਲੀ ਹੈ। ਬੂਡੌ=ਡੁਬਿਆ ਰਹਿੰਦਾ ਹੈ। ਧੰਧਲੀ=ਧੰਧਿਆਂ ਵਿੱਚ। ਕਰ ਜੋੜਿ=ਹੱਥ ਜੋੜ ਕੇ। ਰਾਹੁ ਪਾਧਰੁ=ਪਰਮਾਰਥ ਦਾ ਰਸਤਾ।

**ਅਰਥ :** (ਹੇ ਭਾਈ ! ਜੇ) ਸਤਿਸੰਗੀ (ਪੁਰਸ਼) ਆਪਣੇ (ਗੁਰੂ ਘਰ ਦੇ ਪ੍ਰੇਮੀ) ਹੋਣ (ਅਤੇ) ਮਿਲ ਪੈਣ (ਤਾਂ) ਹੋਰਨਾ ਪਰਾਏ (ਮਤਾਂ ਵਾਲਿਆਂ ਦੇ) ਬੂਹੇ ਤੇ ਕਿਉਂ ਜਾਈਏ?। (ਉਹ) ਸਤਿਸੰਗੀ ਸਜਣ ਸਚ ਦੇ ਸੰਗ ਨਾਲ ਮਨ ਵਿਚ ਰੱਤੇ ਹੋਏ ਹਨ)। (ਆਪਣੇ) ਮਨ ਵਿੱਚ ਹੀ (ਪ੍ਰਭੂ ਮਿਲਾਪ ਦੀਆਂ) ਖੁਸ਼ੀਆਂ ਮਾਣਦੇ ਹਨ, ਜਿਸ ਕਰਕੇ ਸਾਰੇ ਕਰਮ ਧਰਮ (ਵਿਚੇ ਹੀ ਆ) ਜਾਂਦੇ ਹਨ। (ਜਿਸ ਜਨ ਨੂੰ) ਸੱਚਾ ਨਾਮ ਚੰਗਾ ਲਗ ਗਿਆ ਹੈ, ਅਠਾਹਠ ਤੀਰਥਾਂ (ਦਾ ਇਸ਼ਨਾਨ) ਪੁੰਨ ਦਾਨ ਤੇ (ਠਾਕੁਰ) ਪੂਜਾ (ਆਦਿ ਦਾ ਫਲ ਜਾਣੋ ਉਸ ਨੂੰ ਪ੍ਰਾਪਤ ਹੋ ਗਿਆ ਹੈ)। ਉਸ (ਪਰਮੇਸ਼ਰ) ਦਾ ਭਾਣਾ (ਜਿਨ੍ਹਾਂ ਨੂੰ) ਚੰਗਾ ਲਗਾ, (ਉਨ੍ਹਾਂ ਨੂੰ ਇਹ ਸਮਝ ਆ ਜਾਂਦੀ ਹੈ ਕਿ ਪ੍ਰਭੂ) ਆਪ ਹੀ (ਸ੍ਰਿਸ਼ਟੀ) ਨੂੰ ਸਾਜਦਾ ਹੈ (ਅਤੇ) ਆਪ ਹੀ ਵੇਖਦਾ (ਭਾਵ ਸੰਭਾਲਨਾ ਕਰਦਾ ਹੈ)। (ਉਹ) ਸੱਜਣ ਪਿਆਰੇ (ਪ੍ਰਭੂ ਦੇ ਨਾਮ) ਰੰਗ ਵਿੱਚ ਰੰਗੇ ਹੋਏ ਹਨ, (ਉਨ੍ਹਾਂ ਨੇ ਆਪਣੇ ਹਿਰਦੇ ਵਿੱਚ ਪ੍ਰਭੂ ਨੇ ਪ੍ਰੇਮ ਰੂਪੀ) ਲਾਲ ਰੰਗ ਬਣਾ ਦਿੱਤਾ ਹੈ।੫।

(ਹੇ ਭਾਈ !) ਜੇ ਕਰ ਅੰਨ੍ਹਾਂ (ਅਗਿਆਨੀ ਮਨੁੱਖ ਪਰਮਾਰਥ ਦਾ ਰਾਹ ਦਸਣ ਵਾਲਾ) ਆਗੂ ਬਣ ਜਾਵੇ (ਤਾਂ ਉਸ ਤੋਂ ਜੀਵਨ) ਦਾ ਰਸਤਾ ਕਿਵੇਂ ਸਮਝ ਸਕੀਦਾ ਹੈ ? (ਜਿਹੜਾ) ਹੋਛੀ ਮਤਿ ਦੇ ਕਾਰਨ ਆਪ ਹੀ (ਪੰਜਾਂ ਵੈਰੀਆਂ ਤੋਂ) ਲੁਟਿਆ ਜਾ ਰਿਹਾ (ਉਸ ਦੀ ਅਗਵਾਈ ਵਿੱਚ) ਕਿਵੇਂ ਕੋਈ ਰਾਹ ਲਭ ਸਕਦਾ ਹੈ? ਅੰਨ੍ਹੇ ਪੁਰਸ਼ ਦੀ ਅਕਲ ਭੀ ਅੰਨ੍ਹੀ (ਗੁਮਰਾਹ ਕਰਨ ਵਾਲੀ ਹੁੰਦੀ) ਹੈ, (ਇਸ ਲਈ, ਉਹ ਸਹੀ) ਰਸਤੇ ਤੇ ਕਿਵੇਂ ਟੁਰ ਸਕਦਾ ਹੈ (ਭਾਵ ਉਹ ਪ੍ਰਭੂ ਦਾ) ਟਿਕਾਣਾ ਪ੍ਰਾਪਤ ਨਹੀਂ ਕਰ ਸਕਦਾ ਹੈ)। ਪ੍ਰਭੂ ਦੇ ਨਾਮ ਤੋਂ ਖਾਲੀ ਹੋਣ ਕਰਕੇ (ਉਸ ਨੂੰ) ਕੁਝ ਨਹੀਂ ਸੁਝਦਾ, ਅੰਨ੍ਹਾਂ ਮਨੁੱਖ (ਸੰਸਾਰਕ) ਧੰਧਿਆਂ ਵਿਚ ਡੁਬਿਆ ਰਹਿੰਦਾ ਹੈ। (ਪਰ ਜਿਸ ਮਨੁੱਖ ਦੇ) ਮਨ ਵਿੱਚ ਗੁਰੂ ਦਾ ਸ਼ਬਦ ਵਸਦਾ ਹੈ (ਉਸ ਦੇ ਹਿਰਦੇ ਵਿੱਚ) ਦਿਨ ਰਾਤ (ਨਾਮ ਦਾ) ਪ੍ਰਕਾਸ਼ ਹੋਇਆ ਰਹਿੰਦਾ ਹੈ (ਅਤੇ ਸੇਵਾ ਸਿਮਰਨ ਦਾ) ਚਾਉ ਉਠਦਾ ਰਹਿੰਦਾ ਹੈ। (ਹੇ ਭਾਈ ! ਤੂੰ) ਹੱਥ ਜੋੜ ਕੇ ਗੁਰੂ ਪਾਸ ਬੇਨਤੀ ਕਰ, (ਕਿਉਂਕਿ ਅਮਰ ਜੀਵਨ ਦਾ) ਰਸਤਾ ਗੁਰੂ ਦਸ ਦੇਵੇਗਾ ਹੈ।੬।

**ਮਨੁ ਪਰਦੇਸੀ ਜੇ ਥੀਐ, ਸਭੁ ਦੇਸੁ ਪਰਾਇਆ॥ ਕਿਸੁ ਪਹਿ ਖੋਲਉ ਗੰਠੜੀ, ਦੂਖੀ ਭਰਿ ਆਇਆ ॥ ਦੂਖੀ ਭਰਿ ਆਇਆ ਜਗਤੁ ਸਬਾਇਆ, ਕਉਣੁ ਜਾਣੈ ਬਿਧਿ ਮੇਰੀਆ॥ ਆਵਣੇ ਜਾਵਣੇ ਖਰੇ ਡਰਾਵਣੇ, ਤੋਟਿ ਨ ਆਵੈ ਫੇਰੀਆ॥ ਨਾਮ ਵਿਹੂਣੇ ਊਣੇ ਝੂਣੇ, ਨਾ ਗੁਰਿ ਸਬਦੁ ਸੁਣਾਇਆ॥ ਮਨੁ ਪਰਦੇਸੀ ਜੇ ਥੀਐ, ਸਭੁ ਦੇਸੁ ਪਰਾਇਆ ॥੭॥ ਗੁਰ ਮਹਲੀ ਘਰਿ ਆਪਣੈ, ਸੋ ਭਰਪੁਰਿ ਲੀਣਾ॥ ਸੇਵਕੁ ਸੇਵਾ ਤਾਂ ਕਰੇ, ਸਚ ਸਬਦਿ ਪਤੀਣਾ॥ ਸਬਦੇ ਪਤੀਜੈ ਅੰਕੁ ਭੀਜੈ, ਸੁ ਮਹਲੁ ਮਹਲਾ ਅੰਤਰੇ॥ ਆਪਿ ਕਰਤਾ ਕਰੇ ਸੋਈ, ਪ੍ਰਭੁ ਆਪਿ ਅੰਤਿ ਨਿਰੰਤਰੇ॥ ਗੁਰ ਸਬਦਿ ਮੇਲਾ ਤਾਂ ਸੁਹੇਲਾ ਬਾਜੰਤ ਅਨਹਦ ਬੀਣਾ॥ ਗੁਰ ਮਹਲੀ ਘਰਿ ਆਪਣੈ, ਸੋ ਭਰਿਪੁਰਿ ਲੀਣਾ॥੮॥ ਕੀਤਾ ਕਿਆ ਸਲਾਹੀਐ, ਕਰਿ ਵੇਖੈ ਸੋਈ॥ ਤਾ ਕੀ ਕੀਮਤਿ ਨਾ ਪਵੈ,**

**ਜੇ ਲੋਚੈ ਕੋਈ॥ ਕੀਮਤਿ ਸੋ ਪਾਵੈ, ਆਪਿ ਜਾਣਾਵੈ, ਆਪਿ ਅਭੁਲੁ ਨ ਭੁਲਏ॥ ਜੈ ਜੈਕਾਰੁ ਕਰਹਿ ਤੁਧੁ ਭਾਵਹਿ, ਗੁਰ ਕੈ ਸਬਦਿ ਅਮੁਲਏ॥ ਹੀਣਉ ਨੀਚੁ ਕਰਉ ਬੇਨੰਤੀ ਸਾਚੁ ਨ ਛੋਡਉ ਭਾਈ॥ ਨਾਨਕ ਜਿਨਿ ਕਰਿ ਦੇਖਿਆ, ਦੇਵੈ ਮਤਿ ਸਾਈ॥੯॥੨॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਖੋਲਉਂ, ਦੂਖੀਂ, ਕਰਹਿੰ, ਭਾਵਹਿੰ, ਹੀਣਉਂ, ਕਰਉਂ, ਛੋਡਉਂ।

**ਪਦ ਅਰਥ :** ਪਰਦੇਸੀ=ਓਪਰਾ, ਬੇਗਾਨਾ। ਜੇ ਥੀਐ=ਜੇ ਹੋ ਜਾਵੇ। ਪਰਾਇਆ=ਓਪਰਾ, ਬਿਗਾਨਾ। ਪਹਿ=ਪਾਸ। ਖੋਲਉ=ਮੈਂ ਖੋਲ੍ਹਾਂ। ਗੰਠੜੀ=(ਦੁੱਖਾਂ ਦੀ) ਗੰਢ। ਦੂਖੀ=ਦੁੱਖਾਂ ਨਾਲ। ਸਬਾਇਆ=ਸਾਰਾ। ਬਿਧਿ=ਹਾਲਤ। ਆਵਣੇ ਜਾਵਣੇ=ਜੰਮਣ ਮਰਨ ਦੇ ਗੇੜੇ। ਖਰੇ=ਬਹੁਤ। ਫੇਰੀਆ=ਜਮਣ ਮਰਨ ਦੇ ਗੇੜੇ, ਫੇਰੇ। ਊਣੇ=ਖਾਲੀ। ਝੂਣੇ=ਉਦਾਸ। ਮਹਲੀ=ਮਹਿਲ ਵਾਲਾ। ਘਰਿ ਆਪਣੈ=ਆਪਣੇ ਹਿਰਦੇ ਵਿੱਚ। ਪਤੀਣਾ=ਪਤੀਜ ਜਾਂਦਾ ਹੈ, ਪਰਤੀਤ ਹੋ ਜਾਂਦਾ ਹੈ। ਅੰਗੁ ਭੀਜੈ=ਹਿਰਦਾ ਭਿੱਜ ਜਾਂਦਾ ਹੈ। ਸੁ ਮਹਲੁ=(ਵਾਹਿਗੁਰੂ) ਦਾ ਉਹ ਟਿਕਾਣਾ। ਮਹਲਾ ਅੰਤਰੇ=ਸਰੀਰਾਂ ਦੇ ਵਿੱਚ। ਅੰਤਿ ਨਿਰੰਤਰੇ=ਅੰਤ ਵਿੱਚ ਇੱਕ ਰੱਸ ਹੈ। ਸੁਹੇਲਾ=ਸੁਖੀ। ਬਾਜੰਤ=ਵਜਦਾ ਹੈ। ਬੀਣਾ=ਆਤਮ ਮੰਡਲ ਦਾ ਸੰਗੀਤ। ਕੀਤਾ=ਪ੍ਰਭੂ ਦਾ ਪੈਦਾ ਕੀਤਾ ਹੋਇਆ ਜੀਵ, ਸਾਰਾ ਸੰਸਾਰ। ਕਿਆ ਸਾਲਾਹੀਐ=ਕੀ ਸਲਾਹੁਣਾ ਹੋਇਆ? ਭਾਵ ਕੋਈ ਲਾਭ ਨਹੀਂ। ਅਭੁਲੁ=ਭੁਲਣ ਤੋਂ ਰਹਿਤ। ਜੈ ਜੈ ਕਾਰ=ਸਿਫਤ ਸਾਲਾਹ। ਕਰਹਿ=ਕਰਦੇ ਹਨ। ਭਾਵਹਿ=ਚੰਗੇ ਲਗਦੇ ਹਨ। ਅਮੋਲਏ=ਅਮੋਲਕ (ਸ਼ਬਦ) ਦੁਆਰਾ। ਹੀਣਉ=ਤੁੱਛ। ਕਰਉਂ=ਮੈਂ ਕਰਦਾ ਹਾਂ।

**ਅਰਥ :** (ਹੇ ਭਾਈ !) ਜੇ (ਆਪਣਾ) ਮਨ ਪਰਦੇਸੀ ਹੋ ਜਾਵੇ (ਭਾਵ ਵਾਹਿਗਰੂ) ਵਲੋਂ ਬਿਗਾਨਾ (ਹੋ ਜਾਵੇ) ਤਾਂ ਸਾਰਾ ਲੋਕ ਹੀ ਬਿਗਾਨਾ (ਦਿੱਸਣ ਲਗ ਜਾਂਦਾ ਹੈ)। (ਮੇਰਾ ਮਨ) ਦੁੱਖਾਂ ਨਾਲ ਭਰਿਆ ਹੋਇਆ ਹੈ (ਮੈਂ ਆਪਣੇ ਦੁੱਖਾਂ ਦੀ) ਗੰਢ ਕਿਸ ਪਾਸ ਖੋਲ੍ਹਾਂ (ਭਾਵ ਦੁੱਖ ਕਿਸ ਨਾਲ ਸਾਂਝੇ ਕਰਾਂ?)। (ਮੈਂ ਵੇਖਦਾ ਹਾਂ ਕਿ) ਸਾਰਾ ਜਗਤ ਹੀ ਦੁੱਖਾਂ ਨਾਲ ਭਰਿਆ ਹੋਇਆ ਹੈ। ਮੇਰੀ (ਦੁਖਦਾਈ) ਹਾਲਤ ਨੂੰ ਕੌਣ ਜਾਣੇ? (ਭਾਵ ਕੋਈ ਨਹੀਂ ਜਾਣ ਸਕਦਾ)। (ਨਾਮ ਤੋਂ ਵਿਹੂਣੇ ਮਨੁੱਖ) ਜੰਮਣ ਮਰਨ ਦੇ ਗੇੜੇ ਕੱਢਣ ਵਾਲੇ ਬਹੁਤ ਡਰਾਉਣੇ (ਭਿਆਨਕ ਦਸ਼ਾ ਵਾਲੇ) ਹਨ। (ਇਸ ਤਰ੍ਹਾਂ ਜਗਤ ਦੀ) ਫੇਰੀ ਮੁਕਣ ਵਿੱਚ ਨਹੀਂ ਆਉਂਦੀ। (ਜਿਹੜੇ) ਨਾਮ ਤੋਂ ਵਿਹੂਣੇ (ਸਖਣੇ) ਹਨ (ਓਹ) ਉਦਾਸ ਤੇ ਨਿਮੋਝੂਣੇ ਹੀ ਰਹਿੰਦੇ ਹਨ, (ਕਿਉਂਕਿ ਉਨ੍ਹਾਂ ਨੂੰ) ਗੁਰੂ ਨੇ (ਪ੍ਰਭੂ ਦੀ ਸਿਫਤ ਸਾਲਾਹ ਦਾ) ਉਪਦੇਸ਼ ਨਹੀਂ ਸੁਣਾਇਆ। ਜੇਕਰ (ਆਪਣਾ) ਮਨ ਪਰਦੇਸੀ ਹੋ ਜਾਵੇ (ਤਾਂ ਜਾਣੋਂ) ਸਾਰਾ ਦੇਸ਼ ਹੀ ਪਰਾਇਆ (ਬਿਗਾਨਾ) ਹੈ।੧।

ਵੱਡੇ ਮਹਿਲ (ਟਿਕਾਣੇ) ਵਾਲਾ (ਪਰਮੇਸ਼ਰ ਜਿਸ ਮਨੁੱਖ ਦੇ) ਆਪਣੇ ਹਿਰਦੇ ਰੂਪੀ ਘਰ ਵਿੱਚ ਆ ਵਸਦਾ ਹੈ, ਉਹ (ਮਨੁੱਖ) ਸਭ ਥਾਈਂ ਭਰਪੂਰ ਹਰੀ ਵਿੱਚ ਲੀਨ ਹੋ ਜਾਂਦਾ ਹੈ। ਜਦੋਂ (ਮਨੁੱਖ ਦਾ ਮਨ) ਸੱਚੇ ਸ਼ਬਦ ਵਿੱਚ ਪਤੀਜ ਜਾਂਦਾ ਹੈ ਤਾਂ ਸੇਵਕ ਬਣ ਕੇ (ਪ੍ਰਭੂ ਦੀ) ਸੇਵਾ ਕਰਦਾ ਹੈ। (ਉਹ) ਸ਼ਬਦ ਵਿਚ ਮਗਨ ਹੋ ਜਾਂਦਾ ਹੈ, (ਉਸ ਦਾ) ਹਿਰਦਾ (ਨਾਮ-ਰੱਸ ਨਾਲ) ਭਿੱਜ ਜਾਂਦਾ ਹੈ ਉਹ ਪ੍ਰਭੂ ਦਾ ਟਿਕਾਣਾ (ਆਪਣੇ ਹਿਰਦੇ) ਵਿੱਚ ਹੀ ਵੇਖ ਲੈਂਦਾ ਹੈ। (ਉਸ ਦਾ ਭਰੋਸਾ ਪੱਕਾ ਹੋ ਜਾਂਦਾ ਹੈ, ਕਿ ਪ੍ਰਭੂ ਆਪ ਹੀ (ਸਭ ਕੁਝ) ਕਰਨ ਵਾਲਾ ਹੈ (ਅਤੇ ਪ੍ਰਭੂ) ਆਪ ਹੀ ਅੰਤ ਵਿੱਚ ਇੱਕ ਰਸ ਕਾਇਮ ਰਹਿਣ ਵਾਲਾ ਹੈ। (ਜੀਵ ਦਾ) ਗੁਰੂ ਦੇ ਸ਼ਬਦ ਦੁਆਰਾ ਮੇਲ ਹੋਵੇ, ਤਾਂ (ਜੀਵ) ਸੁਖੀ ਹੁੰਦਾ ਹੈ, (ਇਸ ਦੇ ਫਲਸਰੂਪ ਉਸਦੇ ਹਿਰਦੇ ਵਿੱਚ) ਆਤਮਿਕ ਮੰਡਲ ਦਾ ਸੰਗੀਤ (ਵਜਣ ਲਗ ਪੈਂਦਾ ਹੈ)। (ਜਿਹੜਾ ਜੀਵ) ਗੁਰੂ ਦੁਆਰਾ ਆਪਣੇ ਹਿਰਦੇ ਰੂਪੀ ਘਰ ਵਿੱਚ ਹਰੀ ਨੂੰ ਭਾਲਦਾ ਹੈ, ਉਹ ਸਭ ਥਾਵਾਂ ਤੇ ਭਰਪੂਰ

ਹਰੀ ਵਿੱਚ ਲੀਨ ਹੋ ਜਾਂਦਾ ਹੈ।੮।

(ਹੇ ਭਾਈ !) ਵਾਹਿਗੁਰੂ ਜੀ ਦੇ ਪੈਦਾ ਕੀਤੇ ਹੋਏ (ਮਨੁੱਖ ਜਾਂ ਜਗਤ ਨੂੰ) ਕੀ ਸਲਾਹੁਣਾ ਹੋਇਆ? ਓਹ (ਪ੍ਰਭੂ ਜੋ ਸ੍ਰਿਸ਼ਟੀ ਪੈਦਾ) ਕਰਕੇ (ਸਭ ਨੂੰ) ਵੇਖਦਾ (ਭਾਵ ਸਾਰ ਲੈਂਦਾ ਹੈ ਉਸ ਨੂੰ ਸਲਾਹੁਣਾ ਚਾਹੀਦਾ ਹੈ)। ਉਸ (ਪ੍ਰਭੂ) ਦੀ ਕੀਮਤ ਨਹੀਂ ਪਾਈ ਜਾ ਸਕਦੀ। ਜੇ ਕੋਈ (ਕੀਮਤ ਪਾਉਣ ਦੀ) ਲੋਚਾ (ਕਰੇ ਤਾਂ ਉਹ ਵਿਅਰਥ ਹੀ ਜਾਂਦੀ ਹੈ)।

ਜਿਸ (ਮਨੁੱਖ) ਨੂੰ (ਪ੍ਰਭੂ) ਆਪ ਸੋਝੀ ਬਖਸ਼ ਦੇਵੇ ਉਹ (ਪ੍ਰਭੂ ਦੀ)ਗਤੀ ਨੂੰ ਜਾਣ ਸਕਦਾ ਹੈ ਅਤੇ (ਉਹ ਇਹੋ ਕਹਿੰਦਾ ਹੈ ਕਿ) ਪ੍ਰਭੂ ਆਪ ਅਭੁੱਲ ਹੈ, ਕਦੇ ਵੀ ਭੁਲਦਾ ਨਹੀਂ ਹੈ। ਪ੍ਰਭੂ ਆਪ ਅਭੁੱਲ ਹੈ, ਕਦੇ ਵੀ ਭੁਲਦਾ ਨਹੀਂ ਹੈ। ਹੇ ਪ੍ਰਭੂ ! (ਜਿਹੜੇ ਮਨੁੱਖ ਤੇਰੀ) ਸਿਫਤ ਸਾਲਾਹ ਕਰਦੇ ਹਨ ਓਹ ਤੈਨੂੰ ਚੰਗੇ ਲਗਦੇ ਹਨ, ਗੁਰੂ ਦੇ ਸ਼ਬਦ ਦੁਆਰਾ ਓਹ ਅਮੁਲ (ਗੁਣਾਂ ਵਾਲੇ) ਬਣ ਜਾਂਦੇ ਹਨ। ਹੇ ਭਾਈ ! (ਮੈਂ ਉਸ ਪ੍ਰਭੂ ਅਗੇ) ਬੇਨਤੀ ਕਰਦਾ ਹਾਂ ਕਿ ਮੈਂ ਤੁੱਛ (ਮਤਿ ਵਾਲਾ) ਹਾਂ, ਨੀਚ ਹਾਂ, (ਪਰ) ਸਦਾ ਥਿਰ ਰਹਿਣ ਵਾਲੇ (ਪ੍ਰਭੂ) ਨੂੰ ਨਹੀਂ ਛਡਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਪ੍ਰਭੂ) ਨੇ (ਜਗਤ ਪੈਦਾ) ਕਰਕੇ ਵੇਖਿਆ (ਭਾਵ ਪਾਲਿਆ ਤੇ ਸੰਭਾਲਿਅ ਹੈ), ਓਹੀ (ਸਿਫਤ ਸਾਲਾਹ ਕਰਨ ਵਾਲੀ) ਮਤਿ ਬਖਸ਼ਿਸ਼ ਕਰਦਾ ਹੈ।੯।੨।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਨੌ ਪਦੇ ਹਨ ਜਿਨ੍ਹਾਂ ਦੇ ਸੰਖੇਪ ਭਾਵ ਜਿਵੇਂ ਸ਼ਬਦਾਰਥ ਵਿੱਚ ਅੰਕਿਤ ਹਨ, ਓਦਾਂ ਹੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੇ ਜਾਂਦੇ ਹਨ:-

(1) ਸੱਚੀ ਮੱਤ ਇਹੋ ਹੈ ਕਿ ਹਰੀ ਦਿਲ ਦੀ ਪ੍ਰੀਤੀ ਉਤੇ ਰੀਝਦਾ ਹੈ, ਜਿਸ ਦਾ ਸਾਧਨ ਗੁਣ ਗਾਉਣਾ ਹੈ, ਨਾ ਕਿ ਕਰਮ-ਕਾਂਡ। (2) ਦਿਲ ਦੇ ਕੇ ਤੇ ਆਪਣਾ ਬਣਾ ਕੇ ਗੁਣ ਗਾਏ ਜਾ ਸਕਦੇ ਹਨ। (3) ਦਿਲ ਵਿਚ ਹਰੀ ਨੂੰ ਵਸਾਉਣ ਨਾਲ ਬਾਹਰਲੀ ਜਿੰਦਗੀ ਭੀ ਸੰਵਰ ਜਾਂਦੀ ਹੈ। (4) ਤੇ ਕਰਮ ਭੀ ਉਹੋ ਹੁੰਦੇ ਹਨ, ਜੋ ਉਸ ਨੂੰ ਭਾਵਣ (5) ਸਾਨੂੰ ਉਨ੍ਹਾਂ ਗੁਰਮੁਖਾਂ ਦਾ ਸੰਗ ਢੂੰਢਣਾ ਚਾਹੀਦਾ ਹੈ ਜੋ ਤੀਰਥ, ਪੁੰਨ, ਪੂਜਾ ਆਦਿ ਕਰਮ ਕਾਂਡ ਦੀ ਥਾਂ ਇਕ ਹਰੀ ਦੇ ਨਾਮ ਨੂੰ ਦਿਲੋਂ ਮਨੋ ਪਿਆਰਦੇ ਹਨ। (6) ਪਰ ਜੇ ਅਗਿਆਨੀ ਪੁਰਸ਼ ਨੂੰ ਗੁਰੂ ਮੰਨ ਲਈਏ ਤਾਂ ਉਸ ਨੇ ਤਾਂ ਗੁਮਰਾਹ ਹੀ ਕਰਨਾ ਹੈ, ਸਿਧਾ ਰਸਤਾ ਨਹੀਂ ਦਸ ਸਕਣਾ। ਸੱਚੇ ਗੁਰੂ ਦੇ ਮਿਲਣ ਨਾਲ ਜਿੰਦਗੀ ਨੂੰ ਚਾਨਣਾ ਤੇ ਚਾਉ ਮਿਲਦਾ ਹੈ। (7) ਜਿਹੜੇ ਰੱਬ ਤੋਂ ਬੇਗਾਨੇ ਹੁੰਦੇ ਹਨ, ਉਨ੍ਹਾਂ ਨਾਲ ਸਭ ਬਿਗਾਨੇ ਹੋ ਕੇ ਵਰਤਦੇ ਹਨ, ਕੋਈ ਦਿਲ ਦੀ ਤਸੱਲੀ ਨਹੀਂ ਕਰਾ ਸਕਦਾ। (8) ਪਰ ਜੋ ਗੁਰੂ ਦੇ ਰਾਹੀਂ ਆਪਣੇ ਦਿਲ ਵਿਚ ਹਰੀ ਨੂੰ ਆਪਣਾ ਬਣਾਉਂਦੇ ਹਨ, ਓਹ ਪੂਰੀ ਤਰ੍ਹਾਂ ਰਜੇ ਤੇ ਸੁਖੀ ਰਹਿੰਦੇ ਹਨ। (9) ਇਸ ਲਈ ਉਸ ਦੀਆਂ ਬਣਾਈਆਂ ਹੋਈਆਂ ਚੀਜਾਂ ਵਿਚ ਮਨ ਲਾਉਣ ਦੀ ਥਾਂ ਹਰੀ ਵਿੱਚ ਮਨ ਲਾਉਣਾ ਚਾਹੀਦਾ ਹੈ।

## ਰਾਗੁ ਸੂਹੀ ਛੰਤ ਮਹਲਾ ੩ ਘਰ ੨॥

**ੴ ਸਤਿਗੁਰ ਪ੍ਰਸਾਦਿ॥ ਸੁਖ ਸੋਹਿਲੜਾ, ਹਰਿ ਧਿਆਵਹੁ॥ ਗੁਰਮੁਖਿ ਹਰਿ ਫਲੁ ਪਾਵਹੁ॥ ਗੁਰਮੁਖਿ ਫਲੁ ਪਾਵਹੁ ਹਰਿਨਾਮੁ ਧਿਆਵਹੁ, ਜਨਮ ਜਨਮ ਕੇ ਦੂਖ ਨਿਵਾਰੇ॥ ਬਲਿਹਾਰੀ ਗੁਰ ਆਪਣੇ ਵਿਟਹੁ, ਜਿਨਿ ਕਾਰਜ ਸਭਿ ਸਵਾਰੇ॥ ਹਰਿ ਪ੍ਰਭੁ ਕ੍ਰਿਪਾ ਕਰੇ ਹਰਿ ਜਾਪਹੁ, ਸੁਖ ਫਲ ਹਰਿ ਜਨ ਪਾਵਹੁ॥ ਨਾਨਕੁ ਕਹੈ ਸੁਣਹੁ ਜਨ ਭਾਈ, ਸੁਖ ਸੋਹਿਲੜਾ ਹਰਿ ਧਿਆਵਹੁ॥੧॥ ਸੁਣਿ ਹਰਿ ਗੁਣ ਭੀਨੇ, ਸਹਜਿ ਸੁਭਾਏ॥**

**ਗੁਰਮਤਿ, ਸਹਜੇ ਨਾਮੁ ਧਿਆਏ॥ ਜਿਨ ਕਉ ਧੁਰਿ ਲਿਖਿਆ, ਤਿਨ ਗੁਰੁ ਮਿਲਿਆ, ਤਿਨ ਜਨਮ ਮਰਣ ਭਉ ਭਾਗਾ॥ ਅੰਦਰਹੁ ਦੁਰਮਤਿ ਦੂਜੀ ਖੋਈ, ਸੋ ਜਨੁ ਹਰਿ ਲਿਵ ਲਾਗਾ॥ ਜਿਨ ਕਉ ਕ੍ਰਿਪਾ ਕੀਨੀ ਮੇਰੈ ਸੁਆਮੀ, ਤਿਨ ਅਨਦਿਨੁ ਹਰਿ ਗੁਣ ਗਾਏ॥ ਸੁਣਿ ਮਨ ਭੀਨੇ, ਸਹਜਿ ਸੁਭਾਏ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਿਟਹੁਂ, ਅੰਦਰਹੁਂ।

**ਪਦ ਅਰਥ :** ਸੋਹਿਲੜਾ=(ਪ੍ਰਭੂ ਦੀ ਸਿਫਤ ਵਾਲਾ) ਗੀਤਾ। ਗੁਰਮੁਖਿ=ਗੁਰੂ ਦੁਆਰਾ। ਨਿਵਾਰੇ=ਦੂਰ ਕਰ ਦਿਤੇ ਹਨ। ਬਲਿਹਾਰੀ=ਸਦਕੇ। ਵਿਟਹੁ=ਤੋਂ। ਜਿਨਿ=ਜਿਸ (ਗੁਰੂ) ਨੇ। ਸਵਾਰੇ=ਸਵਰ ਦਿੱਤੇ। ਜਾਪਹੁ=ਜਪਿਆ ਕਰੋ। ਧਿਆਵਹੁ=ਸਿਮਰੋ। ਭੀਨੇ=ਭਿਜ ਗਏ। ਸਹਜਿ ਸੁਭਾਏ=ਸਹਿਜ ਸੁਭਾਵਿਕ ਹੀ। ਧੁਰਿ=ਧੁਰ (ਦਰਗਾਹ) ਤੋਂ। ਭਉ=ਡਰ। ਭਾਗਾ=ਭਜ ਗਿਆ। ਅੰਦਰਹੁ=ਹਿਰਦੇ ਚੋਂ। ਦੁਰਮਤਿ= ਖੋਟੀ ਮਤਿ। ਦੂਜੀ=ਦ੍ਵੈਤ, (ਮਾਇਆ ਵਿੱਚ ਪਾਉਣ ਵਾਲੀ ਸੁਰਤਿ)। ਖੋਈ=ਨਾਸ਼ ਹੋ ਗਈ। ਅਨਦਿਨੁ=ਰਾਤ ਦਿਨ।

**ਅਰਥ :** (ਹੇ ਭਾਈ !) ਪ੍ਰਭੂ ਦੀ ਸਿਫਤ ਵਾਲਾ ਗੀਤ (ਜੋ ਆਤਮਿਕ) ਸੁਖ ਦਾ (ਪ੍ਰਤੀਕ ਹੈ, ਤੁਸੀਂ) ਗਾਇਨ ਕਰੋ। ਗੁਰੂ ਦੁਆਰਾ (ਤੁਸੀਂ), ਹਰੀ ਦਾ (ਨਾਮ ਰੂਪ) ਫਲ ਪਾ ਲਵੋਗੇ। ਗੁਰੂ ਰਾਹੀਂ ਹਰੀ ਦਾ ਨਾਮ ਧਿਆਓ (ਇਸ ਦਾ) ਫਲ ਪਾ ਲਵੋਗੇ, (ਨਾਮ ਨੇ) ਜਨਮਾਂ ਜਨਮਾਂ ਦੇ ਦੁੱਖ ਦੂਰ ਕਰ ਦਿਤੇ ਹਨ। ਆਪਣੇ ਗੁਰੂ ਤੋਂ ਸਦਕੇ ਜਾਓ, ਜਿਸ ਨੇ (ਲੋਕ ਪਰਲੋਕ ਦੇ ਤੁਹਾਡੇ) ਸਾਰੇ ਕੰਮ ਸਵਾਰ ਦਿੱਤੇ ਹਨ। ਹੇ ਹਰੀ ਜਨੋ ! ਹਰੀ ਪ੍ਰਭੂ (ਤੁਹਾਡੇ ਤੇ) ਕਿਰਪਾ ਕਰੇ, (ਤੁਸੀਂ) ਹਰੀ ਦਾ (ਨਾਮ) ਜਪਦੇ ਰਹੋ, (ਇਸ ਦੀ ਬਰਕਤ ਨਾਲ ਆਤਮਿਕ) ਸੁਖ ਦਾ ਫਲ ਪਾ ਲਵੋਗੇ। ਨਾਨਕ ਆਖਦਾ ਹੈ ਕਿ ਭਾਈ ਜਨੋ ! ਸੁਣੋ, ਪ੍ਰਭੂ ਦੀ ਸਿਫਤ ਸਾਲਾਹ ਦਾ (ਆਤਮਿਕ) ਸੁਖਦਾਈ ਗੀਤ ਉਚਾਰਨ ਕਰੋ।੧।

(ਹੇ ਭਾਈ ! ਜਿਨ੍ਹਾਂ ਨੇ) ਹਰੀ ਦੇ ਗੁਣਾਂ ਦੀ ਸਿਫਤ ਸਾਲਾਹ ਵਾਲਾ ਗੀਤ ਸਹਿਜ ਸੁਭਾਵਿਕ ਸੁਣਿਆ, ਓਹ ਭਿੱਜ ਗਏ (ਭਾਵ ਪ੍ਰਸੰਨ ਹੋ ਗਏ)। ਉਨ੍ਹਾਂ ਨੇ ਗੁਰੂ ਦੀ ਮਤਿ ਦੁਆਰਾ ਸਹਜੇ ਹੀ (ਪ੍ਰਭੂ ਦਾ) ਨਾਮ ਧਿਆਇਆ। (ਹੇ ਭਾਈ !) ਉਨ੍ਹਾਂ (ਮਨੁੱਖਾਂ) ਨੂੰ ਗੁਰੂ ਮਿਲਿਆ ਜਿਨ੍ਹਾਂ ਦੇ (ਮੱਥੇ ਤੇ) ਧੁਰ (ਦਰਗਾਹ) ਤੋਂ (ਲੇਖ) ਲਿਖਿਆ ਹੋਇਆ ਸੀ, ਉਨ੍ਹਾਂ ਦਾ ਜਨਮ ਕਰਣ ਵਾਲਾ ਡਰ ਦੂਰ ਹੋ ਗਿਆ। (ਜਿਸ ਦਾਸ ਦੇ ਹਿਰਦੇ) ਚੋਂ ਖੋਟੀ ਮਤਿ ਤੇ ਦ੍ਵੈਤ ਨਾਸ਼ ਹੋ ਗਈ, ਉਹ ਦਾਸ ਪਰਮਾਤਮਾ ਦੇ (ਚਰਨਾ ਨਾਲ) ਜੁੜ ਗਿਆ। (ਹੇ ਭਾਈ !) ਜਿਨ੍ਹਾਂ ਉਤੇ ਮੇਰੇ ਸੁਆਮੀ ਨੇ ਕਿਰਪਾ ਕੀਤਾ, ਉਨ੍ਹਾਂ ਨੇ ਦਿਨ ਰਾਤ ਪਰਮੇਸ਼ਰ ਦੇ ਗੁਣ ਗਾਇਨ ਕੀਤੇ। (ਪ੍ਰਭੂ ਦੀ ਸਿਫਤ ਸਾਲਾਹ ਦੇ ਗੀਤ) ਸੁਣ ਕੇ (ਮਨੁੱਖੀ) ਮਨ ਸਹਜ ਸੁਭਾਵਿਕ ਭਿੱਜ (ਪ੍ਰਸੰਨ) ਹੋ ਗਏ।੨।

**ਜੁਗ ਮਹਿ, ਰਾਮਨਾਮੁ ਨਿਸਤਾਰਾ॥ ਗੁਰ ਤੇ ਉਪਜੈ, ਸਬਦੁ ਵੀਚਾਰਾ॥ ਗੁਰ ਸਬਦੁ ਵੀਚਾਰਾ ਰਾਮਨਾਮੁ ਪਿਆਰਾ, ਜਿਸੁ ਕਿਰਪਾ ਕਰੇ ਸੁ ਪਾਏ॥ ਸਹਜੇ ਗੁਣ ਗਾਵੈ ਦਿਨੁ ਰਾਤੀ, ਕਿਲਵਿਖ ਸਭਿ ਗਵਾਏ॥ ਸਭੁ ਕੋ ਤੇਰਾ, ਤੂ ਸਭਨਾ ਕਾ, ਹਉ ਤੇਰਾ ਤੂ ਹਮਾਰਾ॥ ਜੁਗ ਮਹਿ, ਰਾਮਨਾਮੁ ਨਿਸਤਾਰਾ॥੩॥ ਸਾਜਨ, ਆਇ ਵੁਠੇ ਘਰ ਮਾਹੀ॥**

**ਹਰਿ ਗੁਣ ਗਾਵਹਿ, ਤ੍ਰਿਪਤਿ ਅਘਾਹੀ॥ ਹਰਿ ਗੁਣ ਗਾਇ ਸਦਾ ਤ੍ਰਿਪਤਾਸੀ, ਫਿਰਿ ਭੂਖ ਨ ਲਾਗੈ ਆਏ॥ ਦਹਦਿਸਿ ਪੂਜ ਹੋਵੈ ਹਰਿ ਜਨ ਕੀ, ਜੋ ਹਰਿ ਹਰਿ ਨਾਮੁ ਧਿਆਏ॥ ਨਾਨਕ, ਹਰਿ ਆਪੇ ਜੋੜਿ ਵਿਛੋੜੇ, ਹਰਿ ਬਿਨੁ ਕੋ ਦੂਜਾ ਨਾਹੀ॥ ਸਾਜਨ, ਆਏ ਵੂਠੇ ਘਰ ਮਾਹੀ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਮਹਿਂ, ਮਾਹੀਂ, ਗਾਵਹਿਂ, ਅਘਾਹੀਂ, ਨਾਹੀਂ।

**ਪਦ ਅਰਥ :** ਨਿਸਤਾਰਾ=ਪਾਰ ਉਤਾਰਾ। ਉਪਜੈ=ਉਤਪੰਨ ਹੁੰਦੀ ਹੈ। ਕਿਲਵਿਖ=ਪਾਪ। ਆਇ ਵੂਠੇ=ਆ ਵਸੇ ਹਨ। ਘਰ ਮਾਹੀ=ਹਿਰਦੇ ਵਿੱਚ। ਗਾਵਹਿ=ਗਾਉਂਦੇ ਹਨ। ਤ੍ਰਿਪਤਿ ਅਘਾਹੀ=ਪੂਰੀ ਤਰ੍ਹਾਂ ਰਜ ਜਾਂਦੇ ਹਨ। ਤ੍ਰਿਪਤਾਸੀ=ਰੱਜ ਗਈ। ਦਹਦਿਸਿ=ਦਸੀ ਪਾਸੀਂ। ਜੋੜਿ ਵਿਛੋੜੇ=ਜੋੜ ਕੇ ਵਿਛੋੜਦਾ ਹੈ।

**ਅਰਥ :** (ਹੇ ਭਾਈ ! ਇਸ) ਜੁਗ ਵਿੱਚ ਪ੍ਰਮੇਸ਼ਰ ਦਾ ਨਾਮ ਹੀ (ਭਵਜਲ ਸੰਸਾਰ ਤੋਂ) ਪਾਰ-ਉਤਾਰਾ (ਕਰਨ ਵਾਲਾ ਹੈ)। ਗੁਰੂ ਤੋਂ (ਹੀ ਗੁਰੂ) ਸ਼ਬਦ ਵੀਚਾਰ (ਹਿਰਦੇ ਵਿੱਚ) ਉਤਪੰਨ ਹੁੰਦੀ ਹੈ। (ਜੋ ਮਨੁੱਖ) ਗੁਰੂ ਦਾ ਸ਼ਬਦ ਵੀਚਾਰਦਾ ਹੈ (ਉਸ ਨੂੰ) ਰਾਮ ਨਾਮ ਪਿਆਰਾ ਲਗਦਾ ਹੈ, ਜਿਸ ਉਤੇ (ਪ੍ਰਭੂ) ਕਿਰਪਾ ਕਰਦਾ ਹੈ, ਉਹ (ਇਹ ਦਾਤ) ਪ੍ਰਾਪਤ ਕਰਦਾ ਹੈ। (ਉਹ ਮਨੁੱਖ) ਸਹਿਜੇ ਹੀ ਦਿਨ ਰਾਤ ਹਰੀ ਦੇ ਗੁਣ ਗਾਉਂਦਾ ਹੈ (ਅਤੇ ਆਪਣੇ) ਸਾਰੇ ਪਾਪ ਦੂਰ ਕਰ ਲੈਂਦਾ ਹੈ। (ਹੇ ਪ੍ਰਭੂ !) ਹਰੇਕ ਜੀਵ ਤੇਰਾ ਹੈ (ਅਤੇ) ਤੂੰ ਸਭ ਜੀਆਂ ਦਾ (ਮਾਲਕ ਹੈਂ, ਇਸੇ ਤਰ੍ਹਾਂ) ਮੈਂ ਤੇਰਾ (ਸੇਵਕ ਹਾਂ) ਤੂੰ ਮੇਰਾ (ਮਾਲਕ ਹੈਂ)। (ਇਸ) ਜੁਗ ਵਿੱਚ ਪਰਮੇਸ਼ਰ ਦਾ ਨਾਮ ਹੀ (ਸਭ ਜੀਵਾਂ ਦਾ ਸੰਸਾਰ ਸਾਗਰ ਤੋਂ) ਪਾਰ ਉਤਾਰਾ ਕਰਨ ਵਾਲਾ ਹੈ।੩।

(ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ) ਹਿਰਦੇ ਰੂਪੀ ਘਰ ਵਿੱਚ ਸਜਣ (ਪ੍ਰਭੂ) ਆ ਵਸੇ ਹਨ, (ਓਹ) ਹਰੀ ਦੇ ਗੁਣ ਗਾਉਂਦੇ ਹਨ ਅਤੇ ਪੂਰਨ ਤੌਰ ਤੇ ਰਜੇ ਰਹਿੰਦੇ ਹਨ। (ਹੇ ਭਾਈ ! ਜਿਹੜੀ ਜਿੰਦ) ਹਰੀ ਦੇ ਗੁਣ ਗਾਉਂਦੀ ਹੈ (ਉਹ) ਸਦਾ ਤ੍ਰਿਪਤ ਹੋ ਜਾਂਦੀ ਹੈ, (ਉਸ ਨੂੰ) ਮੁੜ ਕੇ (ਮਾਇਆ ਦੀ) ਭੁੱਖ ਨਹੀਂ ਲਗਦੀ। ਜੋ (ਜੀਵ) ਹਰੀ ਦਾ ਨਾਮ ਸਿਮਰਦਾ ਹੈ (ਉਸ) ਹਰੀ ਜਨ ਦੀ ਦਸਾਂ ਪਾਸੇ (ਭਾਵ ਹਰ ਪਾਸੇ) ਪੂਜਾ-ਪ੍ਰਤਿਸ਼ਟਾ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਆਪ ਹੀ (ਜੀਵ ਨੂੰ) ਮਾਇਆ ਵਿੱਚ ਜੋੜ ਕੇ (ਆਪਣੇ ਨਾਲੋਂ) ਵਿਛੋੜਦਾ ਹੈ, (ਉਸ) ਹਰੀ ਤੋਂ ਬਿਨਾਂ ਹੋਰ ਦੂਜਾ ਕੋਈ (ਅਜਿਹਾ ਸ਼ਕਤੀਵਾਨ ਨਹੀਂ ਹੈ)। (ਬੱਸ, ਹਰੀ) ਸਜਣ (ਵਾਹਿਗੁਰੂ ਜਿਨ੍ਹਾਂ ਦੇ) ਮਨ ਵਿੱਚ ਆ ਵਸੇ ਹਨ, (ਓਹ ਸਦਾ ਰੱਜੇ ਰਹਿੰਦੇ ਹਨ)।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿੱਚ ਪਰਮੇਸ਼ਰ ਦੇ ਗੁਣਾਂ ਦਾ ਸੋਹਿਲਾ (ਗੀਤ) ਗਾਉਣ ਦੀ ਪ੍ਰੇਰਨਾ ਕੀਤੀ ਗਈ ਹੈ। ਨਾਲ ਹੀ "ਸੁਖ ਸੋਹਿਲੜਾ" ਗਾਉਣ ਦੇ ਇਹ ਲਾਭ ਹਨ ਕਿ ਮਨ ਵਿਚੋਂ ਦ੍ਵੈਤ ਭਾਵਨਾ ਖੋਟੀ-ਮਤਿ ਨਾਸ਼ ਹੋ ਜਾਂਦੀ ਹੈ। ਜਨਮ ਮਰਨ ਦਾ ਦੂਖ ਦੂਰ ਹੋ ਜਾਂਦਾ ਹੈ ਅਤੇ ਹਰੀ ਦੇ ਚਰਨਾਂ ਵਿੱਚ ਲਿਵ ਲਗ ਜਾਂਦੀ ਹੈ। ਗੁਰੂ ਦੇ ਸ਼ਬਦ ਨੂੰ ਵੀਚਾਰਿਆਂ ਨਾਮ ਨਾਲ ਪਿਆਰ ਪੈਂਦਾ ਹੈ, ਮਨ ਤ੍ਰਿਪਤ ਹੋ ਜਾਂਦਾ ਹੈ। ਜਿਹੜਾ ਹਰੀ ਦਾ ਸੇਵਕ ਪ੍ਰਭੂ ਦਾ ਸੱਚਾ ਸੋਹਿਲਾ ਗਾਉਂਦਾ ਹੈ, ਉਸ ਦੀ ਸਭ ਪਾਸੇ ਪੂਜਾ ਪ੍ਰਤਿਸ਼ਟਾ ਬਣ ਜਾਂਦੀ ਹੈ। ਹਰੀ ਦਾ ਸੋਹਿਲਾ ਗਾ ਕੇ ਇਹ ਵਿਸ਼ਵਾਸ਼ ਬੱਝ ਜਾਂਦਾ ਹੈ ਕਿ ਹਰੀ ਤੋਂ ਬਿਨਾਂ ਜੋੜਨ ਤੇ ਵਿਛੋੜਨ ਵਾਲਾ ਹੋਰ ਕੋਈ ਨਹੀਂ ਹੈ। ਇਸ ਲਈ ਹਰੀ ਦਾ ਸੇਵਕ ਬਣ ਕੇ ਹਰ ਰੋਜ਼ ਉਸ ਹਰੀ ਦੀ ਸਿਫਤ ਸਾਲਾਹ ਕਰਨੀ ਹੀ ਉਚਿਤ ਹੈ।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਸੂਹੀ ਮਹਲਾ ੩ ਘਰੁ ੩ ॥**

**ਭਗਤ ਜਨਾ ਕੀ ਹਰਿ ਜੀਉ ਰਾਖੈ, ਜੁਗਿ ਜੁਗਿ ਰਖਦਾ ਆਇਆ ਰਾਮ॥ ਸੋ ਭਗਤੁ ਜੋ ਗੁਰਮੁਖਿ ਹੋਵੈ, ਹਉਮੈ ਸਬਦਿ ਜਲਾਇਆ ਰਾਮ॥ ਹਉਮੈ ਸਬਦਿ ਜਲਾਇਆ, ਮੇਰੇ ਹਰਿ ਭਾਇਆ, ਜਿਸ ਦੀ ਸਾਚੀ ਬਾਣੀ॥ ਸਚੀ ਭਗਤਿ ਕਰਹਿ ਦਿਨੁ ਰਾਤੀ, ਗੁਰਮੁਖਿ ਆਖਿ ਵਖਾਣੀ॥ ਭਗਤਾ ਕੀ ਚਾਲ ਸਚੀ ਅਤਿ ਨਿਰਮਲ, ਨਾਮੁ ਸਚਾ ਮਨਿ ਭਾਇਆ॥ ਨਾਨਕ, ਭਗਤ ਸੋਹਹਿ ਦਰਿ ਸਾਚੈ, ਜਿਨੀ ਸਚੋ ਸਚੁ ਕਮਾਇਆ॥੧॥ ਹਰਿ ਭਗਤਾ ਕੀ ਜਾਤਿ ਪਤਿ ਹੈ, ਭਗਤ ਹਰਿ ਕੈ ਨਾਮਿ ਸਮਾਣੇ ਰਾਮ॥ ਹਰਿ ਭਗਤਿ ਕਰਹਿ ਵਿਚਹੁ ਆਪੁ ਗਵਾਵਹਿ, ਜਿਨ ਗੁਣ ਅਵਗਣ ਪਛਾਣੇ ਰਾਮ॥ ਗੁਣ ਅਉਗਣ ਪਛਾਣੈ ਹਰਿਨਾਮੁ ਵਖਾਣੈ, ਭੈ ਭਗਤਿ ਮੀਠੀ ਲਾਗੀ॥ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ, ਘਰ ਹੀ ਮਹਿ ਬੈਰਾਗੀ॥ ਭਗਤੀ ਰਾਤੇ ਸਦਾ ਮਨੁ ਨਿਰਮਲੁ, ਹਰਿ ਜੀਉ ਵੇਖਹਿ ਸਦਾ ਨਾਲੇ॥ ਨਾਨਕ, ਸੇ ਭਗਤ ਹਰਿ ਕੈ ਦਰਿ ਸਾਚੇ, ਅਨਦਿਨੁ ਨਾਮੁ ਸਮਾਲੇ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਨਾਂ, ਕਰਹਿਂ, ਭਗਤਾਂ, ਸੋਹਹਿਂ, ਵਿਚਹੁਂ, ਗਵਾਵਹਿਂ, ਮਹਿਂ, ਵੇਖਹਿਂ, ਸਮਾਲੇਂ।

**ਪਦ ਅਰਥ :** ਰਾਖੈ=(ਪੈਜ) ਰਖਦਾ ਹੈ। ਜੁਗਿ ਜੁਗਿ=ਹਰੇਕ ਜੁਗ ਵਿੱਚ। ਸਬਦਿ=(ਗੁਰੂ) ਸ਼ਬਦ ਦੁਆਰਾ। ਜਲਾਇਆ=ਸਾੜਿਆ। ਭਾਇਆ=ਪਿਆਰਾ ਲੱਗਾ। ਗੁਰਮੁਖਿ=ਗੁਰੂ ਦੁਆਰਾ। ਆਖਿ ਵਖਾਣੀ=ਉਚਾਰ ਕੇ ਸਮਝਾਈ। ਚਾਲ=ਮਰਯਾਦਾ, ਜੀਵਨ ਚਾਲ। ਅਤਿ ਨਿਰਮਲ=ਬਹੁਤ ਪਵਿੱਤਰ। ਕਰਹਿ=ਕਰਦੇ ਹਨ। ਵਿਚਹੁ=(ਆਪਣੇ) ਅੰਦਰੋਂ)। ਆਪੁ=ਆਪਾ-ਭਾਵ, ਹੰਕਾਰ। ਬੈਰਾਗੀ=ਤਿਆਗੀ। ਵੇਖਹਿ=ਵੇਖਦੇ ਹਨ।

**ਅਰਥ :** (ਹੇ ਭਾਈ !) ਪਰਮੇਸ਼ਰ (ਆਪਣੇ) ਭਗਤ ਜਨਾ ਦੀ (ਸਦਾ ਪੈਜ) ਰਖਦਾ ਹੈ (ਅਤੇ) ਹਰਕੇ ਜੁਗ ਵਿੱਚ (ਪੈਜ) ਰਖਦਾ ਆਇਆ ਹੈ। ਜੋ (ਮਨੁੱਖ) ਗੁਰੂ ਅਨੁਸਾਰੀ ਹੋਵੇ (ਸਹੀ ਅਰਥਾਂ ਵਿੱਚ) ਉਹ (ਪਰਮੇਸ਼ਰ ਦਾ) ਭਗਤ ਹੁੰਦਾ ਹੈ, (ਅਤੇ ਉਸਨੇ ਗੁਰੂ ਦੇ) ਸ਼ਬਦ ਦੁਆਰਾ (ਆਪਣੀ) ਹਉਮੈ ਨੂੰ ਸਾੜਿਆ ਹੈ। (ਉਸ ਨੇ) ਹਉਮੈ ਨੂੰ ਸ਼ਬਦ ਦੁਆਰਾ ਸਾੜਿਆ (ਅਤੇ) ਮੇਰੇ (ਉਸ) ਹਰੀ ਨੂੰ ਚੰਗਾ ਲਗ ਗਿਆ ਜਿਸ ਦੀ ਬਾਣੀ ਸਦਾ ਥਿਰ ਰਹਿਣ ਵਾਲੀ ਹੈ। ਭਗਤਾਂ ਦੀ ਜੀਵਨ-ਚਾਲ (ਰਹਿਣੀ-ਬਹਿਣੀ) ਸੁੱਚੀ, ਬਹੁਤ ਪਵਿੱਤਰ ਹੈ, (ਅਤੇ ਉਨ੍ਹਾਂ ਦੇ) ਮਨ ਵਿੱਚ ਸੱਚਾ ਨਾਮ ਚੰਗਾ ਲੱਗਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਭਗਤ ਸੱਚੇ ਪਰਮੇਸ਼ਰ ਦੇ ਦਰ ਉਤੇ ਸੋਭਦੇ ਹਨ, ਜਿਨ੍ਹਾਂ ਨੇ ਨਿਰੋਲ ਸੱਚ ਨੂੰ (ਆਪਣੇ ਜੀਵਨ ਵਿਚ) ਕਮਾਇਆ ਹੈ।੧।

(ਹੇ ਭਾਈ !) ਪਰਮੇਸ਼ਰ ਹੀ (ਆਪਣੇ) ਭਗਤਾਂ (ਉਚੀ) ਜਾਤਿ (ਤੇ ਉਚੀ) ਇਜ਼ਤ ਹੈ (ਅਤੇ) ਭਗਤ ਹਰੀ ਦੇ ਨਾਮ ਵਿੱਚ ਸਮਾਏ ਹੋਏ ਹਨ। ਜਿਨ੍ਹਾਂ ਨੇ ਗੁਣਾਂ ਤੇ ਅਵਗੁਣਾਂ ਦੀ ਪਛਾਣ ਕਰ ਲਈ ਹੈ,

ਨੂੰ) ਦੁੱਖ ਚੰਬੜਿਆ ਰਹਿੰਦਾ ਹੈ। (ਜੋ) ਮਰ ਕੇ ਜੰਮਦੇ ਹਨ (ਉਹਨਾਂ ਨੂੰ) ਦੁਖ (ਪ੍ਰਾਪਤ) ਹੁੰਦਾ ਹੈ ਦੂਜੇ ਭਾਵ (ਮਾਇਆ ਮੋਹ ਵਿੱਚ ਸਾਰੀ) ਲੋਕਾਈ ਖੁਆਰ ਹੁੰਦੀ ਰਹਿੰਦੀ ਹੈ (ਅਤੇ) ਗੁਰੂ ਤੋਂ ਬਿਨਾ (ਮਨੁੱਖ ਨੇ) ਅਸਲੀਅਤ ਨੂੰ ਨਹੀਂ ਸਮਝਿਆ। (ਦੂਜੇ ਭਾਵ ਨੇ) ਭਗਤੀ ਤੋਂ ਸਖਣੇ ਸਾਰੇ ਜਗਤ ਨੂੰ ਭਰਮ ਵਿੱਚ ਪਾਇਆ ਹੋਇਆ ਹੈ, (ਜਿਸ ਕਰਕੇ ਜੀਵ) ਅੰਤ ਸਮੇਂ (ਦੁਨੀਆ ਤੋਂ) ਪਛਤਾਉਂਦਾ ਹੀ ਗਿਆ। (ਹੇ ਭਾਈ !) ਕ੍ਰੋੜਾਂ ਵਿੱਚ ਕਿਸੇ (ਵਿਰਲੇ ਮਨੁੱਖ) ਨੇ (ਇਸ ਭੇਦ ਨੂੰ) ਪਛਾਣਿਆ ਹੈ ਕਿ ਪਰਮੇਸ਼ਰ ਦਾ ਨਾਮ ਹੀ (ਕੇਵਲ) ਸਦਾ ਥਿਰ ਰਹਿਣ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ ਦਰਬਾਰ ਵਿੱਚ) ਨਾਮ ਦੁਆਰਾ ਵਡਿਆਈ ਮਿਲਦੀ ਹੈ (ਅਤੇ) ਦੂਜੇ ਭਾਵ (ਮਾਇਆ ਦੇ ਮੋਹ ਵਿੱਚ ਫਸੇ ਹੋਣ ਕਾਰਨ) ਆਪ-ਹੁਦਰੇ ਮਨੁੱਖ ਨੇ ਆਪਣੀ ਇਜ਼ਤ ਗੁਆ ਲਈ ਹੈ।੩।

(ਹੇ ਭਾਈ !) ਭਗਤਾਂ ਦੇ ਹਿਰਦੇ ਰੂਪੀ ਘਰ ਵਿਚ ਸਦਾ (ਆਤਮਿਕ ਅਨੰਦ ਦਾ ਕਾਰਜ) ਹੈ (ਅਤੇ) ਉਹ ਇਹ ਹੈ ਕਿ ਓਹ ਸਦਾ ਹਰੀ ਦੇ ਗੁਣ ਉਚਾਰਦੇ ਰਹਿੰਦੇ ਹਨ। (ਪਰਮੇਸ਼ਰ ਨੇ ਉਨ੍ਹਾਂ ਨੂੰ) ਆਪਣੀ ਭਗਤੀ ਦਾ ਖ਼ਜਾਨਾ ਦਿੱਤਾ ਹੈ (ਅਤੇ ਉਹ) ਦੁਖਦਾਈ ਮੌਤ ਨੂੰ ਮਾਰ ਕੇ (ਹਰੀ ਵਿੱਚ) ਲੀਨ ਰਹਿੰਦੇ ਹਨ। (ਜੋ ਪ੍ਰਭੂ ਦੇ) ਮਨ ਵਿੱਚ ਚੰਗੇ ਲਗਦੇ ਹਨ, (ਉਨ੍ਹਾਂ ਨੇ) ਨਾਮ ਰੂਪੀ ਸਦਾ ਥਿਰ ਰਹਿਣ ਵਾਲਾ ਖ਼ਜ਼ਾਨਾ ਪਾ ਲਿਆ ਹੈ। ਨਾਮ ਭਗਤੀ ਦਾ ਖ਼ਜ਼ਾਨਾ ਜੋ ਸਦਾ ਹੀ ਅਖੁੱਟ ਹੈ, ਕਦੇ ਮੁੱਕਦਾ ਨਹੀਂ, ਪਰਮੇਸ਼ਰ ਨੇ ਸਹਿਜ ਸੁਭਾਵਿਕ ਹੀ (ਭਗਤਾਂ ਨੂੰ ਬਖ਼ਸ਼ਿਸ਼ ਕਰ) ਦਿੱਤਾ ਹੈ।

(ਹੇ ਭਾਈ !) ਪਰਮੇਸ਼ਰ ਦੇ ਸੇਵਕ ਉੱਚੇ ਹਨ, ਸਦਾ ਹੀ ਉੱਚੇ ਹਨ, ਗੁਰੂ ਦੇ ਸ਼ਬਦ ਦੁਆਰਾ (ਉਹ) ਸੋਭਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਨੇ) ਬਖ਼ਸ਼ਿਸ਼ ਕਰਕੇ ਆਪ ਹੀ (ਭਗਤ ਜਨ ਆਪਣੇ ਨਾਲ) ਮਿਲਾ ਲਏ ਹਨ (ਅਤੇ) ਹਰੇਕ ਜੁਗ ਵਿੱਚ (ਉਹਨਾਂ ਨੇ) ਸੋਭਾ ਨੂੰ ਪ੍ਰਾਪਤ ਕੀਤਾ।੪।੧।੨।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿੱਚ ਗੁਰਮਤਿ ਦੁਆਰਾ ਸਚੀ ਭਗਤੀ ਕਰਨ ਦੀ ਜਾਚ ਸਿਖਾਈ ਹੈ। ਇਸ ਛੰਤ ਦੇ ਚਾਰ ਪਹਿਰਿਆ ਦਾ ਤੱਤ ਇਹ ਹੈ ਕਿ ਤਨੋ ਮਨੋ ਇਕਾਗਰ ਹੋ ਕੇ ਪਰਮੇਸ਼ਰ ਦੀ ਪ੍ਰੇਮਾ-ਭਗਤੀ ਕਰਨੀ ਹੈ। ਮੇਰ-ਤੇਰ, ਚੰਗੇ-ਮੰਦੇ ਨੂੰ ਆਪਣੇ ਮਨੋ ਭੁਲਾ ਕੇ ਪਰਮੇਸ਼ਰ ਨੂੰ ਆਪਣੇ ਅੰਗ-ਸੰਗ ਸਮਝਣਾ ਹੈ। ਕਾਰ-ਵਿਹਾਰ ਵਿਚ ਨਿਰਲੇਪ ਰਹਿਣਾ, ਭਗਤੀ ਦਾ ਇਹ ਮੂਲਿਕ ਲਖਣ ਹੈ। ਸਚੀ ਭਗਤੀ ਗੁਰੂ ਤੋਂ ਬਿਨਾ ਨਹੀਂ ਹੋ ਸਕਦੀ। ਸਾਰਾ ਜਗਤ ਹਉਮੈ ਅਤੇ ਭਰਮ ਵਿੱਚ ਗਰਕ ਹੋਇਆ ਪਿਆ ਹੈ। ਭਗਤੀ ਨਿਰਭੈ ਹੋ ਕੇ ਕਰਨੀ ਹੈ, ਨਾ ਕਿਸੇ ਨੂੰ ਡਰਾਉਣਾ ਹੈ ਤੇ ਨਾ ਕਿਸੇ ਤੋਂ ਡਰਨਾ ਹੈ। ਸਦੀਵ ਕਾਲ ਪਰਮੇਸ਼ਰ ਦੇ ਭੈ ਵਿੱਚ ਰਹਿ ਕੇ ਉਸ ਦੇ ਗੁਣ ਗਾਉਣੇ ਹਨ।

**ਸੂਹੀ ਮਹਲਾ ੩ ॥ ਸਬਦਿ ਸਚੈ ਸਚੁ ਸੋਹਿਲਾ, ਜਿਥੈ ਸਚੇ ਕਾ ਹੋਇ ਵੀਚਾਰੋ, ਰਾਮ॥ ਹਉਮੈ ਸਭਿ ਕਿਲਵਿਖ ਕਾਟੇ, ਸਾਚੁ ਰਖਿਆ ਉਰਿਧਾਰੇ, ਰਾਮ॥ ਸਚੁ ਰਖਿਆ ਉਰਧਾਰੇ ਦੁਤਰੁ ਤਾਰੇ, ਫਿਰਿ ਭਵਜਲੁ ਤਰਣੁ ਨ ਹੋਈ ॥ ਸਚਾ ਸਤਿਗੁਰੁ ਸਚੀ ਬਾਣੀ, ਜਿਨਿ ਸਚੁ ਵਿਖਾਲਿਆ ਸੋਈ ॥ ਸਾਚੇ ਗੁਣ ਗਾਵੈ ਸਚਿ ਸਮਾਵੈ, ਸਚੁ ਵੇਖੈ ਸਭੁ ਸੋਈ॥ ਨਾਨਕ, ਸਾਚਾ ਸਾਹਿਬੁ ਸਾਚੀ ਨਾਈ, ਸਚੁ ਨਿਸਤਾਰਾ ਹੋਈ ॥੧॥ ਸਾਚੈ ਸਤਿਗੁਰਿ ਸਾਚੁ ਬੁਝਾਇਆ, ਪਤਿ ਰਾਖੈ ਸਚਿ ਸੋਈ ਰਾਮ॥ ਸਚਾ ਭੋਜਨੁ ਭਾਉ ਸਚਾ ਹੈ, ਸਚੈ ਨਾਮਿ ਸੁਖੁ ਹੋਈ ਰਾਮ॥ ਸਾਚੈ**

**ਨਾਮਿ ਸੁਖੁ ਹੋਈ, ਮਰੈ ਨ ਕੋਈ, ਗਰਭਿ ਨ ਜੂਨੀ ਵਾਸਾ॥ ਜੋਤੀ ਜੋਤਿ ਮਿਲਾਈ ਸਚਿ ਸਮਾਈ, ਸਚਿ ਨਾਇ ਪਰਗਾਸਾ ॥ ਜਿਨੀ ਸਚੁ ਜਾਤਾ ਸੇ ਸਚੇ ਹੋਏ, ਅਨਦਿਨੁ ਸਚੁ ਧਿਆਇਨਿ॥ ਨਾਨਕ, ਸਚੁ ਨਾਮੁ ਜਿਨ ਹਿਰਦੈ ਵਸਿਆ, ਨਾ ਵੀਛੁੜਿ ਦੁਖੁ ਪਾਇਨਿ॥੨॥**

**ਪਦ ਅਰਥ:** ਸਬਦਿ ਸਚੈ=ਸਚੇ (ਪ੍ਰਭੂ ਦੇ) ਸ਼ਬਦ ਦੁਆਰਾ। ਸਚ ਸੋਹਿਲਾ=ਸੱਚ ਰੂਪੀ ਸਿਫਤ ਸਾਲਾਹ ਵਾਲਾ ਆਤਮਿਕ ਗੀਤ। ਜਿਥੈ=ਜਿਸ ਥਾਂ ਤੇ (ਹਿਰਦੇ ਵਿੱਚ) ਕਿਲਵਿਖ=ਪਾਪ। ਕਾਟੇ=ਦੂਰ ਕਰ ਦਿੱਤੇ। ਉਰਿਧਾਰੇ=ਹਿਰਦੇ ਵਿੱਚ ਧਾਰਨ ਕੀਤੇ। ਦੂਤਰੁ=ਜਿਸ ਨੂੰ ਤਰਨਾ ਬਹੁਤ ਔਖਾ ਹੈ। ਭਵਜਲੁ=ਸੰਸਾਰ ਸਮੁੰਦਰ ਤੋਂ। ਤਰਣੁ ਨ ਹੋਈ=ਤਰਣ ਦੀ ਲੋੜ ਨਹੀਂ ਪੈਂਦੀ। ਸਚਿ=ਸੱਚੇ ਥਿਰ ਰਹਿਣ ਵਾਲੇ ਪ੍ਰਭੂ ਵਿੱਚ। ਸਾਚੀ ਨਾਈ=ਸੱਚੀ ਵਡਿਆਈ।੧। ਸਾਚੈ ਸਤਿਗੁਰਿ=ਸੱਚੇ ਸਤਿਗੁਰੂ ਨੇ। ਸਾਚੁ=ਸਤਿ ਸਰੂਪ, ਪਰਮੇਸ਼ਰ। ਪਤਿ=ਇਜ਼ਤ। ਨਾਮਿ=ਨਾਮ ਵਿੱਚ। ਜੋਤੀ=ਜੀਵ ਦੀ ਜੋਤੀ। ਜੋਤਿ=ਪਰਮੇਸ਼ਰ ਦੀ ਪਰਮ ਜੋਤੀ ਵਿੱਚ। ਸਚਿ ਨਾਇ=ਸੱਚੇ ਨਾਮ ਦੁਆਰਾ।

**ਅਰਥ :** (ਹੇ ਭਾਈ !) ਜਿਥੇ (ਭਾਵ ਜਿਸ ਹਿਰਦੇ ਵਿੱਚ) ਸੱਚੇ (ਹਰੀ ਦਾ) ਵੀਚਾਰ (ਹੁੰਦਾ ਹੋਵੇ, ਉਥੇ) ਸੱਚ ਰੂਪ ਸੋਹਿਲਾ ਗੁਰੂ ਦੇ ਸੱਚੇ ਸ਼ਬਦ ਦੁਆਰਾ (ਗਾਇਨ) ਹੁੰਦਾ ਹੈ। (ਉਸ ਸੋਹਿਲੇ ਨਾਲ) ਹਉਮੈ (ਆਦਿ) ਸਾਰੇ ਪਾਪ ਕੱਟੇ ਜਾਂਦੇ ਹਨ, (ਮਨੁੱਖ ਆਪਣੇ) ਹਿਰਦੇ ਵਿੱਚ ਸੱਚ ਨੂੰ ਧਾਰੀ ਰਖਦਾ ਹੈ। (ਜਿਨ੍ਹਾਂ ਮਨੁੱਖਾਂ ਨੇ) ਸੱਚ ਨੂੰ ਹਿਰਦੇ ਵਿੱਚ ਟਿਕਾ ਰਖਿਆ ਹੈ, (ਉਨ੍ਹਾਂ ਨੂੰ ਪ੍ਰਭੂ ਨੇ) ਔਖੇ ਤਰੇ ਜਾਣ ਵਾਲੇ ਸੰਸਾਰ ਤੋਂ ਤਾਰ ਲਿਆ ਹੈ, ਇਸ ਲਈ ਉਨ੍ਹਾਂ ਨੂੰ ਫਿਰ ਸੰਸਾਰ-ਸਾਗਰ ਤੋਂ ਤਰਨ ਦੀ ਲੋੜ ਨਹੀਂ ਪੈਂਦੀ। ਸਤਿਗੁਰੂ ਸੱਚਾ ਹੈ, (ਉਸਦੀ) ਬਾਣੀ ਸੱਚੀ ਹੈ, ਉਹ (ਮਨੁੱਖ ਜੋ) ਸੱਚੇ (ਪਰਮੇਸ਼ਰ ਦੇ ਗੁਣ ਗਾਉਂਦਾ ਹੈ, ਉਹ) ਸੱਚ ਵਿਚ ਸਮਾਉਂਦਾ ਹੈ, (ਉਹ) ਸਭ ਥਾਈਂ ਸੱਚ (ਪਰਮੇਸ਼ਰ) ਨੂੰ ਵੇਖਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਮਾਲਕ ਸੱਚਾ ਹੈ, (ਉਸ) ਸੱਚੇ ਨਾਮ ਕਰਕੇ ਸਦਾ ਰਹਿਣ ਵਾਲੇ ਪ੍ਰਭੂ ਤੋਂ (ਜੀਵ ਦਾ) ਪਾਰ ਉਤਾਰਾ ਹੋਂਦਾ ਹੈ।੧।

(ਜਿਸ ਮਨੁੱਖ ਨੂੰ) ਸੱਚੇ ਸਤਿਗੁਰੂ ਨੇ ਸੱਚ (ਸਰੂਪ ਪ੍ਰਭੂ ਦਾ ਗਿਆਨ) ਬੁਝਾ ਦਿੱਤਾ ਹੈ, ਉਹ ਸਦਾ ਥਿਰ ਰਹਿਣ ਵਾਲਾ ਪ੍ਰਭੂ (ਉਸ ਦੀ ਹਰ ਥਾਂ) ਇਜ਼ਤ ਰਖਦਾ ਹੈ। ਉਸ (ਮਨੁੱਖ ਦਾ) ਭੋਜਨ ਸੱਚਾ (ਨਾਮ) ਹੈ, ਪ੍ਰੇਮ ਭੀ ਸੱਚਾ ਹੈ (ਅਤੇ) ਸੱਚੇ ਨਾਮ ਦੁਆਰਾ ਹੀ (ਉਸ ਨੂੰ ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। (ਜਿਨ੍ਹਾਂ ਨੂੰ) ਸਚੇ ਨਾਮ ਦੁਆਰਾ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ (ਉਨ੍ਹਾਂ ਵਿਚੋਂ) ਕੋਈ (ਮਨੁੱਖ ਭੀ) ਨਹੀਂ ਮਰਦਾ, ਨਾ ਹੀ (ਕਿਸੇ ਦਾ) ਗਰਭ-ਜੂਨੀ ਵਿੱਚ ਵਾਸਾ ਹੁੰਦਾ ਹੈ (ਭਾਵ ਉਹ ਆਵਾਗਉਣ ਵਿੱਚ ਨਹੀਂ ਪੈਂਦਾ)। (ਜਿਸ ਮਨੁੱਖ ਦੀ ਆਤਮ) ਜੋਤੀ (ਪ੍ਰਭੂ ਨੇ ਪਰਮ) ਜੋਤੀ ਵਿੱਚ ਮਿਲਾ ਲਈ ਹੈ (ਉਹ) ਸੱਚ ਵਿੱਚ ਅਭੇਦ ਹੋਈ ਹੈ (ਕਿਉਂਕਿ) ਸੱਚੇ ਨਾਮ ਦੁਆਰਾ (ਜੀਵ ਦੇ ਅੰਦਰ ਉਸ ਪਰਮ ਜੋਤਿ ਦਾ) ਪ੍ਰਕਾਸ਼ ਹੁੰਦਾ ਹੈ। (ਹੇ ਭਾਈ !) ਜਿਨ੍ਹਾਂ (ਮਨੁੱਖਾਂ) ਨੇ ਸੱਚ ਨੂੰ ਪਛਾਣਿਆ ਹੈ ਓਹ ਸੱਚੇ (ਪ੍ਰਭੂ) ਦਾ (ਰੂਪ) ਹੋ ਗਏ ਹਨ, ਓਹ ਰਾਤਿ ਦਿਨ (ਹਰ ਵੇਲੇ) ਸੱਚ (ਪਰਮੇਸ਼ਰ) ਨੂੰ ਸਿਮਰਦੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਮਨੁੱਖਾਂ ਦੇ) ਹਿਰਦੇ ਵਿੱਚ ਸਦਾ ਥਿਰ ਰਹਿਣ ਵਾਲਾ ਨਾਮ ਵਸ ਗਿਆ ਹੈ, (ਓਹ, ਉਸ ਪ੍ਰਭੂ ਦੇ ਚਰਨਾ ਨਾਲੋਂ) ਵਿਛੁੜ ਕੇ (ਕਦੇ ਵੀ) ਦੁਖ ਨਹੀਂ ਪਾਉਂਦੇ।੨।

**ਸਚੀ ਬਾਣੀ, ਸਚੇ ਗੁਣ ਗਾਵਹਿ, ਤਿਤੁ ਘਰਿ ਸੋਹਿਲਾ ਹੋਈ ਰਾਮ॥ ਨਿਰਮਲ ਗੁਣ ਸਾਚੇ, ਤਨੁ ਮਨੁ ਸਾਚਾ, ਵਿਚਿ ਸਾਚਾ ਪੁਰਖੁ ਪ੍ਰਭੁ ਸੋਈ ਰਾਮ॥ ਸਭੁ ਸਚੁ ਵਰਤੈ ਸਚੋ ਬੋਲੈ, ਜੋ ਸਚੁ ਕਰੈ ਸੁ ਹੋਈ॥ ਜਹ ਦੇਖਾ**

**ਤਹ ਸਚੁ ਪਸਰਿਆ, ਅਵਰੁ ਨ ਦੂਜਾ ਕੋਈ॥ ਸਚੇ ਉਪਜੈ ਸਚਿ ਸਮਾਵੈ, ਮਰਿ ਜਨਮੈ ਦੂਜਾ ਹੋਈ॥ ਨਾਨਕ, ਸਭੁ ਕਿਛੁ ਆਪੇ ਕਰਤਾ, ਆਪਿ ਕਰਾਵੈ ਸੋਈ॥੩॥ ਸਚੇ ਭਗਤ ਸੋਹਹਿ ਦਰਵਾਰੇ, ਸਚੋ ਸਚੁ ਵਖਾਣੇ ਰਾਮ॥ ਘਟ ਅੰਤਰੇ ਸਾਚੀ ਬਾਣੀ, ਸਾਚੋ ਆਪਿ ਪਛਾਣੇ, ਰਾਮ॥ ਆਪੁ ਪਛਾਣਹਿ, ਤਾ ਸਚੁ ਜਾਣਹਿ, ਸਾਚੇ ਸੋਝੀ ਹੋਈ ॥ ਸਚਾ ਸਬਦੁ ਸਚੀ ਹੈ ਸੋਭਾ, ਸਾਚੇ ਹੀ ਸੁਖੁ ਹੋਈ॥ ਸਾਚਿ ਰਤੇ ਭਗਤ ਇਕ ਰੰਗੀ, ਦੂਜਾ ਰੰਗੁ ਨ ਕੋਈ॥ ਨਾਨਕ, ਜਿਸ ਕਉ ਮਸਤਕਿ ਲਿਖਿਆ, ਤਿਸੁ ਸਚੁ ਪਰਾਪਤਿ ਹੋਈ॥੪॥੨॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਵਹਿਂ, ਸੋਹਹਿਂ, ਪਛਾਣਹਿਂ, ਜਾਣਹਿਂ। **ਬਿੰਦੀ ਰਹਿਤ :** ਦੇਖਾ।

**ਪਦ ਅਰਥ:** ਗਾਵਹਿ=ਗਾਉਂਦੇ ਹਨ। ਸੋਹਿਲਾ=ਆਤਮਿਕ ਖੁਸ਼ੀ ਦਾ ਗੀਤ। ਦੇਖਾ= ਵੇਖਿਆ। ਸੋਹਹਿ=ਸੋਭਦੇ ਹਨ। ਦਰਵਾਰੇ=ਦਰਬਾਰ ਵਿੱਚ। ਸਚੋ ਸਚੁ=ਨਿਰੋਲ ਸੱਚ। ਅੰਤਰੇ= ਅੰਦਰ। ਸਾਚੋ=ਸੱਚ (ਪ੍ਰਭੂ) ਨੂੰ। ਇਕ ਰੰਗੀ=ਇੱਕ ਵਾਹਿਗੁਰੂ ਦੇ ਰੰਗ ਨਾਲ। ਮਸਤਕਿ=ਮੱਥੇ ਤੇ, ਭਾਗਾਂ ਵਿੱਚ।

**ਅਰਥ :** (ਹੇ ਭਾਈ ! ਜਿਹੜੇ ਮਨੁੱਖ) ਸਚੀ ਬਾਣੀ ਦੁਆਰਾ ਸਚੇ (ਪਰਮੇਸ਼ਰ) ਦੇ ਗੁਣ ਗਾਉਂਦੇ ਹਨ, (ਉਨ੍ਹਾਂ ਦੇ ਹਿਰਦੇ ਰੂਪੀ) ਘਰ ਅੰਦਰ ਪ੍ਰਭੂ ਦੀਆਂ ਸਿਫਤਾਂ ਦਾ ਆਤਮਿਕ ਸੰਗੀਤ ਹੁੰਦਾ ਰਹਿੰਦਾ ਹੈ। ਸੱਚੇ ਪ੍ਰਭੂ ਦੇ ਪਵਿੱਤਰ ਗੁਣਾਂ ਦਾ ਸਦਕਾ ਉਨ੍ਹਾਂ ਦਾ ਤਨ ਤੇ ਮਨ ਸੱਚਾ ਹੋ ਜਾਂਦਾ ਹੈ (ਉਨ੍ਹਾਂ ਨੂੰ ਅਨੁਭਵ ਹੋ ਜਾਂਦਾ ਹੈ ਕਿ ਉਨ੍ਹਾਂ ਦੇ ਹਿਰਦੇ) ਵਿੱਚ ਓਹ ਸੱਚਾ ਪੁਰਖ ਪ੍ਰਭੂ (ਵਰਤ ਰਿਹਾ ਹੈ)। ਸਭ ਪਾਸੇ ਸੱਚ ਹੀ ਵਰਤਦਾ ਹੈ, ਸੱਚ ਹੀ ਬੋਲਦਾ ਹੈ, ਜੋ ਸੱਚ (ਪਰਮੇਸ਼ਰ) ਕਰਦਾ ਹੈ ਉਹ ਕੁਝ ਹੁੰਦਾ ਹੈ। (ਉਨ੍ਹਾਂ ਨੇ) ਜਿਥੇ ਵੇਖਿਆ ਉਥੇ ਹੀ ਸੱਚ ਫੈਲਿਆ ਹੋਇਆ ਦਿਸਿਆ, ਹੋਰ ਦੂਜਾ ਕੋਈ ਨਹੀਂ (ਦਿਸਿਆ)। (ਹੇ ਭਾਈ ! ਹਰ ਕੋਈ) ਸੱਚੇ ਹਰੀ ਵਿਚੋਂ ਪੈਦਾ ਹੁੰਦਾ ਹੈ, ਸੱਚੇ ਹਰੀ ਵਿੱਚ ਸਮਾਅ ਜਾਂਦਾ ਹੈ, (ਜਿਹੜਾ) ਮਰ ਕੇ ਜੰਮਦਾ ਹੈ (ਭਾਵ ਆਵਾਗਉਣ ਵਿੱਚ ਪਿਆ ਰਹਿੰਦਾ ਹੈ, ਉਹ) ਦੂਜਾ (ਦ੍ਵੈਤ-ਭਾਵ ਵਾਲਾ) ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ) ਆਪ ਹੀ ਸਭ ਕੁਝ ਕਰਨ ਵਾਲਾ ਹੈ (ਅਤੇ) ਆਪ ਹੀ (ਜੀਵਾਂ ਪਾਸੋਂ) ਕਰਾਉਂਦਾ ਹੈ।੩।

ਹੇ ਭਾਈ ! ਸੱਚੇ (ਪਰਮੇਸ਼ਰ) ਦੇ ਭਗਤ (ਪ੍ਰਭੂ ਦੇ) ਦਰਬਾਰ ਵਿਚ ਸੋਭਾ ਪਾਉਂਦੇ ਹਨ (ਅਤੇ ਸਦਾ) ਨਿਰੋਲ ਸੱਚ ਨੂੰ ਉਚਾਰਦੇ ਹਨ। (ਉਨ੍ਹਾਂ ਦੇ) ਹਿਰਦੇ ਵਿੱਚ ਸੱਚੀ (ਸਿਫਤਿ ਸਾਲਾਹ ਵਾਲੀ) ਬਾਣੀ (ਵਸਦੀ ਹੈ, ਉਹ) ਸਚੇ (ਵਾਹਿਗੁਰੂ) ਨੂੰ ਆਪ ਪਛਾਣ ਲੈਂਦੇ ਹਨ। (ਉਹ ਆਪਣੇ) ਆਪ ਨੂੰ ਪਛਾਣਦੇ ਹਨ, ਤਾਂ ਸੱਚ ਨੂੰ ਜਾਣਦੇ ਹਨ (ਅਤੇ ਉਨ੍ਹਾਂ ਨੂੰ) ਸੱਚੇ ਹਰੀ ਦੀ ਸੋਝੀ ਹੋਈ (ਹੁੰਦੀ ਹੈ)। (ਗੁਰੂ ਦਾ) ਸ਼ਬਦ ਸੱਚਾ ਹੈ (ਉਸ ਦੀ) ਵਡਿਆਈ ਸਚੀ ਹੈ, ਸੱਚੇ (ਪ੍ਰਭੂ) ਵਿੱਚ ਜੁੜਨ ਕਰਕੇ ਹੀ ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ। ਸੱਚੇ (ਪਰਮੇਸ਼ਰ) ਵਿੱਚ ਰੰਗੇ ਹੋਏ ਭਗਤ, ਇਕੋ ਰੰਗ ਵਿੱਚ (ਮਸਤ ਰਹਿੰਦੇ ਹਨ, ਉਨ੍ਹਾਂ ਨੂੰ) ਦੂਜਾ ਕੋਈ (ਮਾਇਕੀ) ਰੰਗ ਨਹੀਂ (ਚੰਗਾ ਲਗਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਦੇ ਮੱਥੇ ਉਤੇ (ਪ੍ਰਭੂ ਪ੍ਰਾਪਤੀ ਦਾ ਲੇਖ) ਲਿਖਿਆ ਹੋਇਆ ਹੁੰਦਾ ਹੈ, ਉਸ ਨੂੰ ਸੱਚੁ ਰੂਪ (ਪਰਮੇਸ਼ਰ) ਪ੍ਰਾਪਤ ਹੁੰਦਾ ਹੈ।੪।੨।੩।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਪਿਛੇ "ਸੁਖ ਸੋਹਿਲੜਾ ਹਰਿ ਧਿਆਵਹੁ" ਦਾ ਉਪਦੇਸ਼ ਦਿਤਾ ਸੀ, ਹੁਣ ਉਸ "ਸਚੁ ਰੂਪ ਸੋਹਿਲੇ" ਨੂੰ ਗੁਰੂ ਦੇ ਸ਼ਬਦ ਦੁਆਰਾ ਗਾਉਣ ਦੀ ਜੁਗਤੀ ਦਸਦੇ ਹਨ। ਜਿਉਂ ਜਿਉਂ ਜਗਿਆਸੂ ਗੁਰੂ ਦੀ ਬਾਣੀ ਨਾਲ ਸਾਂਝ ਪਾਉਂਦਾ ਹੈ, ਉਸ ਨੂੰ ਸੱਚ ਦੀ ਪਛਾਣ ਆ ਜਾਂਦੀ ਹੈ। ਉਸ ਨੂੰ ਹਰ ਪਸੇ ਸੱਚ ਰੂਪ ਵਾਹਿਗੁਰੂ ਵਿਆਪਿਆ ਹੋਇਆ ਦਿੱਸਣ ਲੱਗ ਪੈਂਦਾ ਹੈ। ਵਾਹਿਗੁਰੂ ਦੇ ਭਗਤ, ਸਦਾ ਇਕ ਪਰਮੇਸ਼ਰ ਦੇ ਰੰਗ ਵਿੱਚ ਹੀ ਰੰਗੇ ਰਹਿੰਦੇ ਹਨ; ਉਨ੍ਹਾਂ ਦਾ ਦੂਜੇ ਰੰਗ ਨਾਲ ਕਿਸੇ ਪ੍ਰਕਾਰ ਵੀ ਲਗਾਉ ਨਹੀਂ ਹੁੰਦਾ। ਅੰਤ ਵਿਚ ਨਿਚੋੜ ਇਹ ਦਿੱਤਾ ਹੈ ਕਿ ਜਿਸ ਮਨੁੱਖ ਦੇ ਮੱਥੇ ਉਤੇ ਧੁਰੋਂ ਲਿਖਿਆ ਹੋਵੇ, ਉਸ ਨੂੰ ਸਦਾ ਥਿਰ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

**ਸੂਹੀ ਮਹਲਾ ੩॥ ਜੁਗ ਚਾਰੇ, ਧਨ ਜੇ ਭਵੈ, ਬਿਨੁ ਸਤਿਗੁਰ ਸੋਹਾਗੁ ਨ ਹੋਈ ਰਾਮ॥ ਨਿਹਚਲੁ ਰਾਜੁ ਸਦਾ ਹਰਿ ਕੇਰਾ, ਤਿਸੁ ਬਿਨੁ ਅਵਰੁ ਨ ਕੋਈ ਰਾਮੁ॥ ਤਿਸੁ ਬਿਨੁ ਅਵਰੁ ਨ ਕੋਈ ਸਦਾ ਸਚੁ ਸੋਈ, ਗੁਰਮੁਖਿ ਏਕੋ ਜਾਣਿਆ ॥ ਧਨ ਪਿਰ ਮੇਲਾਵਾ ਹੋਆ, ਗੁਰਮਤੀ ਮਨੁ ਮਾਨਿਆ॥ ਸਤਿਗੁਰ ਮਿਲਿਆ ਤਾ ਹਰਿ ਪਾਇਆ, ਬਿਨੁ ਹਰਿਨਾਵੈ ਮੁਕਤਿ ਨ ਹੋਈ ॥ ਨਾਨਕ, ਕਾਮਣਿ ਕੰਤੈ ਰਾਵੇ, ਮਨਿ ਮਾਨਿਐ ਸੁਖੁ ਹੋਈ ॥੧॥ ਸਤਿਗੁਰੁ ਸੇਵਿ ਧਨ ਬਾਲੜੀਏ, ਹਰਿ ਵਰੁ ਪਾਵਹਿ ਸੋਈ, ਰਾਮ॥ ਸਦਾ ਹੋਵਹਿ ਸੋਹਾਗਣੀ, ਫਿਰਿ ਮੈਲਾ ਵੇਸੁ ਨ ਹੋਈ, ਰਾਮ॥ ਫਿਰਿ ਮੈਲਾ ਵੇਸੁ ਨ ਹੋਈ ਗੁਰਮੁਖਿ ਬੂਝੈ ਕੋਈ, ਹਉਮੈ ਮਾਰਿ ਪਛਾਣਿਆ॥ ਕਰਣੀ ਕਾਰ ਕਮਾਵੈ ਸਬਦਿ ਸਮਾਵੈ, ਅੰਤਰਿ ਏਕੋ ਜਾਣਿਆ॥ ਗੁਰਮੁਖਿ ਪ੍ਰਭੁ ਰਾਵੇ ਦਿਨੁ ਰਾਤੀ ਆਪਣਾ, ਸਾਚੀ ਸੋਭਾ ਹੋਈ॥ ਨਾਨਕ, ਕਾਮਣਿ ਪਿਰੁ ਰਾਵੇ ਆਪਣਾ, ਰਵਿ ਰਹਿਆ ਪ੍ਰਭੁ ਸੋਈ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਾਂ, ਨਾਵੈਂ, ਪਾਵਹਿਂ, ਹੋਵਹਿਂ।

**ਪਦ ਅਰਥ :** ਧਨ=ਜੀਵ ਇਸਤਰੀ। ਸੋਹਾਗੁ=ਪਤੀ ਪ੍ਰਾਪਤੀ ਦਾ ਸੁਭਾਗ। ਨਿਹਚਲੁ=ਕਦੇ ਨਾ ਹਿਲਣ ਵਾਲਾ, ਅਚਲ, ਅਸਥਿਰ। ਕੇਰਾ=ਦਾ। ਗੁਰਮੁਖਿ=ਗੁਰੂ ਦੁਆਰਾਂ। ਮੇਲਾਵਾ=ਮਿਲਾਪ। ਗੁਰਮਤੀ=ਗੁਰੂ ਦੀ ਸਿਖਿਆ ਰਾਹੀਂ। ਕਾਮਣਿ=ਜੀਵ ਇਸਤਰੀ। ਕੰਤੈ ਰਾਵੈ=ਪਤੀ ਦਾ ਸੰਜੋਗ ਮਾਣਦੀ ਹੈ। ਮਨਿ ਮਾਨਿਐ=ਜੇ ਮਨ ਪਤੀਜ ਜਾਵੇ। ਪਾਵਹਿ=ਤੂੰ ਪਾ ਲਵੇਂਗੀ। ਹੋਵਹਿ=ਤੂੰ ਹੋਵੇਂਗੀ। ਮੈਲਾ ਵੇਸੁ=ਰੰਡੇਪੇ ਵਾਲਾ ਮੈਲਾ ਪਹਿਰਾਵਾ। ਗੁਰਮੁਖਿ=ਗੁਰੂ ਦੀ ਸਿਖਿਆ ਅਨੁਸਾਰ ਚਲਣ ਵਾਲੀ ਇਸਤਰੀ। ਕਰਣੀ ਕਾਰ=(ਗੁਰੂ ਵਲੋਂ ਦੱਸੀ) ਕਰਨ ਜੋਗ ਕਾਰ। ਸਾਚੀ ਸੋਭਾ=ਸਦਾ ਕਾਇਮ ਰਹਿਣ ਵਾਲੀ ਵਡਿਆਈ। ਰਵਿ ਰਹਿਆ=ਵਿਆਪਕ ਹੋ ਰਿਹਾ ਹੈ।੨।

**ਅਰਥ :** (ਹੇ ਭਾਈ ! ਜੇ ਜੀਵ ਇਸਤਰੀ ਚੌਹਾਂ ਜੁਗਾਂ ਵਿਚ ਫਿਰਦੀ ਰਹੇ (ਤਾਂ ਵੀ) ਸਤਿਗੁਰੂ ਤੋਂ ਬਿਨਾ (ਉਸ ਦਾ) ਸੁਹਾਗ-ਭਾਗ (ਕਾਇਮ) ਨਹੀਂ ਰਹਿ ਸਕਦਾ। (ਉਸ) ਹਰੀ ਦਾ ਰਾਜ (ਪਰਤਾਪ) ਅਸਿਥਰ ਹੈ, ਉਸ ਤੋਂ ਬਿਨਾ ਹੋਰ ਕੋਈ (ਅਟੱਲ ਰਾਜ ਵਾਲਾ) ਨਹੀਂ ਹੈ। ਉਸ ਤੋਂ

ਬਿਨਾ ਹੋਰ ਕੋਈ (ਪੱਕੀ ਹੋਂਦ ਵਾਲਾ) ਨਹੀਂ, ਉਹ (ਆਪ ਹੀ) ਸਦਾ ਕਾਇਮ ਰਹਿਣ ਵਾਲਾ ਹੈ, (ਅਤੇ) ਗੁਰਮੁਖ (ਜੀਵ-ਇਸਤਰੀ) ਨੇ ਉਸ ਇਕ (ਪਰਮਾਤਮਾ) ਨੂੰ ਜਾਣਿਆ ਹੈ। (ਜਦੋਂ) ਗੁਰੂ ਦੀ ਸਿਖਿਆ ਦੁਆਰਾ ਮਨ ਮੰਨ ਗਿਆ (ਓਦੋਂ) ਜੀਵ-ਇਸਤਰੀ ਤੇ ਪਤੀ ਪਰਮਾਤਮਾ ਦਾ (ਪਰਸਪਰ) ਮਿਲਾਪ ਹੋ ਗਿਆ। ਜਦੋਂ (ਜੀਵ ਇਸਤਰੀ ਨੂੰ) ਸਤਿਗੁਰੂ ਮਿਲ ਪਿਆ ਤਾਂ (ਉਸ ਨੇ) ਹਰੀ ਦਾ (ਨਾਮ) ਪ੍ਰਾਪਤ ਕਰ ਲਿਆ, ਹਰੀ ਦੇ ਨਾਮ (ਸਿਮਰਨ) ਤੋਂ ਬਿਨਾ (ਮੋਹ-ਮਾਇਆ ਦੇ ਬੰਧਨਾਂ ਤੋਂ ਕਿਸੇ ਦੀ) ਮੁਕਤੀ ਨਹੀਂ ਹੁੰਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੇ ਜੀਵ-ਇਸਤਰੀ ਦਾ) ਮਨ (ਪ੍ਰਭੂ ਦੇ ਸਿਮਰਨ ਵਿੱਚ) ਪਤੀਜ ਜਾਏ ਤਾਂ ਜੀਵ-ਇਸਤਰੀ ਪਤੀ ਦੇ ਸੰਜੋਗ ਦਾ ਅਨੰਦ ਮਾਣ ਸਕਦੀ ਹੈ (ਅਤੇ ਉਸ ਨੂੰ ਆਤਮਿਕ) ਸੁਖ (ਪ੍ਰਾਪਤ) ਹੋ ਸਕਦਾ ਹੈ।੧।

ਹੇ ਇਆਣੀ ਇਸਤਰੀਏ ! ਸਤਿਗੁਰੂ ਨੂੰ ਸੇਵ, (ਇਸ ਤਰ੍ਹਾਂ ਤੂੰ) ਪ੍ਰਭੂ ਪਤੀ ਨੂੰ ਪਾ ਲਵੇਂਗੀ। (ਤੂੰ) ਸਦਾ ਲਈ ਸੁਹਾਗਵੰਤੀ ਹੋ ਜਾਵੇਂਗੀ, ਫਿਰ (ਤੇਰਾ) ਵੇਸ ਕਦੇ ਵੀ ਮੈਲਾ (ਭਾਵ ਰੰਡੇਪੇ ਵਾਲਾ) ਨਹੀਂ ਹੋਵੇਗਾ। ਫਿਰ ਤੇਰਾ ਮੈਲਾ ਵੇਸ ਨਹੀਂ ਹੋਵੇਗਾ, (ਪਰ ਇਸ ਭੇਦ ਨੂੰ) ਗੁਰੂ ਦੁਆਰਾ ਕੋਈ (ਵਿਰਲਾ ਮਨੁੱਖ) ਹੀ ਸਮਝਦਾ ਹੈ (ਜਿਸ ਨੇ ਆਪਣੀ) ਹੰਗਤਾ ਨੂੰ ਮਾਰ ਕੇ (ਸੱਚ) ਨੂੰ ਪਛਾਣ ਲਿਆ ਹੋਵੇ। (ਜੋ ਜੀਵ ਇਸਤਰੀ ਗੁਰੂ ਦੀ ਦਸੀ) ਕਰਨ ਜੋਗ ਕਾਰ ਕਮਾਉਂਦੀ ਹੈ (ਉਹ ਗੁਰੂ ਦੇ) ਸ਼ਬਦ ਵਿਚ ਸਮਾਅ ਜਾਂਦੀ ਹੈ (ਅਤੇ ਉਸ ਨੇ ਆਪਣੇ ਹਿਰਦੇ) ਅੰਦਰ ਇਕ ਪ੍ਰਭੂ ਨੂੰ ਜਾਣ-ਪਛਾਣ ਲਿਆ ਹੁੰਦਾ ਹੈ। ਗੁਰੂ ਦੇ ਸਨਮੁਖ ਰਹਿਣ ਵਾਲੀ ਇਸਤਰੀ ਦਿਨ ਰਾਤ ਆਪਣੇ ਪ੍ਰਭੂ ਨੂੰ ਸਿਮਰਦੀ ਹੈ (ਅਤੇ ਉਸ ਦੀ) ਲੋਕ ਪਰਲੋਕ ਵਿਚ ਸਦਾ ਕਾਇਮ ਰਹਿਣ ਵਾਲੀ ਸ਼ੋਭਾ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਜੀਵ-ਇਸਤਰੀ ਉਸ ਪ੍ਰਭੂ-ਪਤੀ ਦਾ ਸੰਜੋਗ ਮਾਣਦੀ ਹੈ, ਜੋ ਪ੍ਰਭੂ ਹਰ ਥਾਂ ਵਿਆਪਕ ਹੋ ਰਿਹਾ ਹੈ।੨।

**ਗੁਰ ਕੀ ਕਾਰ ਕਰੇ ਧਨ ਬਾਲੜੀਏ, ਹਰਿ ਵਰੁ ਦੇਇ ਮਿਲਾਏ ਰਾਮ॥ ਹਰਿ ਕੈ ਰੰਗਿ ਰਤੀ ਹੈ ਕਾਮਣਿ, ਮਿਲਿ ਪ੍ਰੀਤਮ ਸੁਖੁ ਪਾਏ, ਰਾਮ॥ ਮਿਲਿ ਪ੍ਰੀਤਮ ਸੁਖੁ ਪਾਏ ਸਚਿ ਸਮਾਏ, ਸਚੁ ਵਰਤੈ ਸਭ ਥਾਈ॥ ਸਚਾ ਸੀਗਾਰੁ ਕਰੇ ਦਿਨੁ ਰਾਤੀ, ਕਾਮਣਿ ਸਚਿ ਸਮਾਈ॥ ਹਰਿ ਸੁਖਦਾਤਾ ਸਬਦਿ ਪਛਾਤਾ, ਕਾਮਣਿ ਲਇਆ ਕੰਠਿ ਲਾਏ॥ ਨਾਨਕ, ਮਹਲੀ ਮਹਲੁ ਪਛਾਣੈ, ਗੁਰਮਤੀ ਹਰਿ ਪਾਏ॥੩॥ ਸਾਧਨ ਬਾਲੀ ਧੁਰਿ ਮੇਲੀ, ਮੇਰੈ ਪ੍ਰਭਿ ਆਪਿ ਮਿਲਾਈ, ਰਾਮ॥ ਗੁਰਮਤੀ ਘਟਿ ਚਾਨਣੁ ਹੋਆ, ਪ੍ਰਭੁ ਰਵਿ ਰਹਿਆ ਸਭ ਥਾਈ, ਰਾਮ॥ ਪ੍ਰਭੁ ਰਵਿ ਰਹਿਆ ਸਭ ਥਾਈ, ਮੰਨਿ ਵਸਾਈ, ਪੂਰਬਿ ਲਿਖਿਆ ਪਾਇਆ॥ ਸੇਜ ਸੁਖਾਲੀ ਮੇਰੇ ਪ੍ਰਭ ਭਾਣੀ, ਸਚੁ ਸੀਗਾਰੁ ਬਣਾਇਆ॥ ਕਾਮਣਿ ਨਿਰਮਲ ਹਉਮੈ ਮਲੁ ਖੋਈ, ਗੁਰਮਤਿ ਸਚਿ ਸਮਾਈ॥ ਨਾਨਕ, ਆਪਿ ਮਿਲਾਈ ਕਰਤੈ, ਨਾਮੁ ਨਵੈ ਨਿਧਿ ਪਾਈ॥੪॥੩॥੪॥**

ਉਚਾਰਨ ਸੇਧ

**ਬਿੰਦੀ ਸਹਿਤ :** ਥਾਈਂ, ਸੀਂਗਾਰ, ਨਵੈਂ ਨਿਧਿ।

**ਪਦ ਅਰਥ :** ਕਰੇ=ਕਰ। ਪਛਾਤਾ=ਪਛਾਣਿਆ, ਸਾਂਝ ਪਾਈ। ਕੰਠਿ=ਗਲ ਨਾਲ। ਮਹਲੀ=ਜੀਵ ਇਸਤਰੀ। ਮਹਲੁ=ਪ੍ਰਭੂ ਦਾ ਮਹਲ (ਟਿਕਾਣਾ)। ਸਾਧਨ ਬਾਲੀ=ਅੰਞਾਣ ਜੀਵ ਇਸਤਰੀ। ਮੰਨਿ=ਮਨ ਵਿਚ। ਪੂਰਬਿ=ਪਹਿਲੇ ਜਨਮ ਵਿੱਚ। ਸੇਜ=ਹਿਰਦੇ ਰੂਪੀ ਸੇਜ। ਸੁਖਾਲੀ=ਸੁਖੀ। ਭਾਣੀ= ਚੰਗੀ ਲਗੀ। ਖੋਈ=ਦੂਰ ਕੀਤੀ। ਸਚਿ=ਸੱਚ ਵਿੱਚ। ਕਰਤੈ=ਕਰਤਾਰ ਨੇ। ਨਵੈਨਿਧਿ=ਨੌ ਖ਼ਜ਼ਾਨੇ।

**ਅਰਥ :** ਹੇ ਅੰਞਾਣ ਇਸਤਰੀਏ ! ਗੁਰੂ ਦੀ (ਦੱਸੀ ਹੋਈ) ਕਾਰ ਕਰ; (ਗੁਰੂ ਤੈਨੂੰ) ਪ੍ਰਭੂ-ਪਤੀ ਮਿਲਾ ਦੇਵੇਗਾ। (ਜਿਹੜੀ) ਜੀਵ ਇਸਤਰੀ ਹਰੀ ਦੇ ਪ੍ਰੇਮ-ਰੰਗ ਵਿੱਚ ਰੰਗੀ ਰਹਿੰਦੀ ਹੈ, (ਉਹ) ਪਿਆਰੇ ਪ੍ਰੀਤਮ ਨੂੰ ਮਿਲ ਕੇ (ਆਤਮਿਕ) ਸੁਖ ਪਾਉਂਦੀ ਹੈ। ਪ੍ਰਭੂ-ਪ੍ਰੀਤਮ ਨੂੰ ਮਿਲ ਕੇ (ਉਹ ਆਤਮਿਕ) ਸੁਖ ਪਾਉਂਦੀ ਹੋਈ, (ਉਸ) ਸਦਾ ਥਿਰ ਪ੍ਰਭੂ ਵਿਚ ਸਮਾਅ ਜਾਂਦੀ ਹੈ, ਜੋ ਸੱਚ ਸਰੂਪ (ਪ੍ਰਭੂ) ਸਭ ਥਾਵਾਂ ਤੇ ਵਿਆਪਕ ਹੋ ਰਿਹਾ ਹੈ (ਉਹ ਜੀਵ ਇਸਤਰੀ) ਸਦਾ ਰਹਿਣ ਵਾਲਾ ਸ਼ਿੰਗਾਰ ਦਿਨ ਰਾਤੀ ਕਰੀ ਰਖਦੀ ਹੈ (ਅਤੇ) ਸਦਾ ਥਿਰ ਪ੍ਰਭੂ ਵਿਚ ਸਮਾਈ ਰਹਿੰਦੀ ਹੈ। ਜੀਵ ਇਸਤਰੀ ਨੇ ਉਸ ਸੁਖ ਦੇਣ ਵਾਲੇ ਹਰੀ ਨੂੰ ਸ਼ਬਦ ਦੁਆਰਾ ਪਛਾਣ ਲਿਆ ਹੈ (ਅਤੇ ਉਸ ਨੂੰ ਹਰੀ ਨੇ ਆਪਣੇ) ਗਲ ਨਾਲ ਲਾ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ ! ਜੀਵ) ਜੀਵ ਇਸਤਰੀ ਨੇ ਗੁਰੂ ਦੀ ਸਿਖਿਆ ਧਾਰਨ ਕਰਕੇ (ਮਾਲਕ ਦਾ) ਸਰੂਪ ਪਛਾਣਿਆ ਹੈ, (ਉਹ) ਪ੍ਰਭੂ-ਪਤੀ ਦਾ ਮਿਲਾਪ ਪ੍ਰਾਪਤ ਕਰ ਲੈਂਦੀ ਹੈ।੩।

(ਹੇ ਭਾਈ ! ਜਿਹੜੀ ਜੀਵ ਇਸਤਰੀ) ਮੇਰੇ ਪ੍ਰਭੂ ਨੇ ਆਪ (ਆਪਣੇ ਨਾਲ) ਮਿਲਾ ਲਈ ਹੈ (ਉਹ) ਇਆਣੀ ਇਸਤਰੀ ਧੁਰ (ਦਰਗਾਹ) ਤੋਂ (ਉਸ ਨੇ) ਆਪ ਮੇਲੀ ਹੈ। (ਉਸ ਜੀਵ-ਇਸਤਰੀ ਦੇ) ਹਿਰਦੇ ਵਿਚ ਗੁਰਮਤਿ ਦੁਆਰਾ (ਇਹ) ਚਾਨਣ ਹੋ ਗਿਆ ਹੈ, ਕਿ ਪਰਮਾਤਮਾ ਸਭ ਥਾਈਂ ਵਿਆਪਕ ਹੋ ਰਿਹਾ ਹੈ। ਪ੍ਰਭੂ ਸਭ ਥਾਵਾਂ ਤੇ ਵਿਆਪਕ ਹੋ ਰਿਹਾ ਹੈ, (ਉਸ ਜੀਵ-ਇਸਤਰੀ ਨੇ ਇਹ ਸਿਖਿਆ ਆਪਣੇ) ਮਨ ਵਿਚ ਵਸਾ ਲਈ ਹੈ, (ਮਾਨੋ ਉਸਨੇ) ਪੂਰਬ ਲਿਖੇ ਅਨੁਸਾਰ (ਪ੍ਰੀਤਮ-ਮਿਲਾਪ) ਪ੍ਰਾਪਤ ਕਰ ਲਿਆ ਹੈ। (ਉਹ ਜੀਵ ਇਸਤਰੀ ਜਿਸ ਨੇ) ਹਿਰਦੇ ਰੂਪੀ ਸੇਜਾ ਉਤੇ ਸੱਚ ਰੂਪ (ਸ਼ੁਭ ਗੁਣਾਂ ਦਾ) ਸ਼ਿੰਗਾਰ ਬਣਾਇਆ ਹੈ, (ਉਹ ਮੇਰੇ ਪ੍ਰਭੂ ਨੂੰ ਚੰਗੀ ਲਗ ਗਈ ਹੈ)। (ਉਹ) ਜੀਵ ਇਸਤਰੀ ਪਵਿੱਤਰ ਹੈ (ਜਿਸ ਨੇ) ਗੁਰਮਤਿ ਦੁਆਰਾ ਹਉਮੈ ਦੀ ਮੈਲ ਦੂਰ ਕਰ ਦਿੱਤੀ ਹੈ ਅਤੇ ਸੱਚ ਸਰੂਪ ਵਿੱਚ ਸਮਾਅ ਗਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਰਤਾਰ ਨੇ ਆਪ ਹੀ (ਉਹ ਜੀਵ ਇਸਤਰੀ ਆਪਣੇ ਨਾਲ) ਮਿਲਾ ਲਈ ਹੈ (ਅਤੇ ਉਸ ਨੇ ਪ੍ਰਭੂ ਦਾ ਅੰਮ੍ਰਿਤ) ਨਾਮ (ਜੋ) ਨੌ ਨਿਧਾਂ (ਨਾਲੋਂ ਵੀ) ਅਮੋਲਕ ਹੈ, ਪਾ ਲਿਆ ਹੈ।੪।੩।੪।

## ਅਰਥ ਭੇਦ ਅਤੇ ਨਿਰਣੈ

**ਹਰਿ ਸੁਖਦਾਤਾ ਸਬਦਿ ਪਛਾਤਾ, ਕਾਮਣਿ ਲਇਆ ਕੰਠਿ ਲਾਏ॥**

ਵੱਖ ਵੱਖ ਅਰਥ :

1– ਹਰਿ ਜੋ ਸੁਖਦਾਤਾ ਹੈ ਤਿਸ ਕੋ ਜਿਸਨੇ ਗੁਰ ਉਪਦੇਸ਼ ਕਰ ਪਛਾਤਾ ਹੈ ਉਸ ਕਾਮਣ ਨੇ ਪਤੀ ਕੋ ਕੰਠ ਸੇ ਲਗਾ ਲੀਆ ਹੈ। [ਫ. ਸ.

2– ਸੁਖ ਦਾਤੇ ਹਰੀ ਨੂੰ ਜਿਸ ਨੇ ਗੁਰ-ਉਪਦੇਸ਼ ਕਰਕੇ ਪਛਾਣਿਆ ਹੈ, ਉਸ ਕਾਮਣਿ ਇਸਤਰੀ ਨੂੰ ਪਤੀ (ਪਰਮਾਤਮਾ) ਨੇ ਗਲ ਨਾਲ ਲਾ ਲਿਆ ਹੈ। [ਸੰ. ਸ. ਪੰ. ਨਰੈਣ ਸਿੰਘ

3– ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਜੀਵ-ਇਸਤ੍ਰੀ ਸਾਰੇ ਸੁਖ ਦੇਣ ਵਾਲੇ ਪ੍ਰਭੂ ਨਾਲ ਸਾਂਝ ਪਾਂਦੀ ਹੈ, ਉਸ ਨੂੰ ਆਪਣੇ ਗਲੇ ਨਾਲ ਲਾਈ ਰਖਦਾ ਹੈ। ਗਲੇ ਵਿਚ ਪਰੋ ਲੈਂਦੀ ਹੈ, ਹਰ ਵੇਲੇ ਉਸ ਦਾ ਜਾਪ ਕਰਦੀ ਹੈ। [ਦਰਪਣ

4– ਉਸ ਨੇ ਹਰੀ ਸੁਖਾਂ ਦੇ ਦਾਤੇ ਨੂੰ ਗੁਰੂ-ਉਪਦੇਸ਼ ਦੁਆਰਾ ਪਛਾਣਿਆ ਹੈ ਅਤੇ ਉਸ ਨੂੰ ਛਾਤੀ ਨਾਲ ਲਾ ਲਿਆ ਹੈ। (ਸੋ) ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਦੀ ਮਤਿ ਧਾਰਨ ਦੁਆਰਾ,

ਜਿਸ ਇਸਤਰੀ ਨੇ ਸਰੂਪ ਪਛਾਣਿਆ ਹੈ, ਉਹ ਵਾਹਿਗੁਰੂ ਪਤੀ ਨੂੰ ਪਾਉਂਦੀ ਹੈ।

[ਗਿ. ਨਿਹਾਲ ਸਿੰਘ ਸੂਰੀ

**ਨਿਰਣੈ :** ਜੇ ਪਾਠਕ ਨੂੰ ਇਸ ਸ਼ਬਦ ਦੇ ਪਹਿਲੇ ਅਤੇ ਦੂਜੇ ਪਦੇ ਦੀਆਂ ਅੰਤਲੀਆਂ ਪੰਕਤੀਆਂ ਦੇ ਅਰਥਾਂ ਨੂੰ ਵਾਚ ਲੈਣ ਤਾਂ "ਕਾਮਣਿ ਲਇਆ ਕੰਠਿ ਲਾਏ' ਦੇ ਅਰਥਾਂ ਬਾਰੇ ਕਿਸੇ ਪ੍ਰਕਾਰ ਦੀ ਕੋਈ ਸ਼ੰਕਾ ਬਾਕੀ ਨਹੀਂ ਰਹਿ ਜਾਂਦੀ:-

ੳ) **ਨਾਨਕ ਕਾਮਣਿ ਕੰਤੈ ਰਾਵੇ, ਮਨਿ ਮਾਨਿਐ ਸੁਖੁ ਹੋਈ॥** [ਪੰਨਾ ੭੭੦

ਅ) **ਨਾਨਕ ਕਾਮਣਿ ਪਿਰੁ ਰਾਵੇ ਆਪਣਾ, ਰਵਿ ਰਹਿਆ ਪ੍ਰਭੁ ਸੋਈ॥**

[ਪੰਨਾ ੭੭੦

ਜੇ ਸੰਪ੍ਰਦਾਈ ਵਿਦਵਾਨ ਉਪਰੋਕਤ ਪੰਕਤੀਆਂ ਦੇ ਆਪਣੇ ਕੀਤੇ ਹੋਏ ਅਰਥਾਂ ਨੂੰ ਹੀ ਮੁਖ ਰਖਦੇ, ਤਾਂ ਉਹ ਸ੍ਵੈ-ਵਿਰੋਧੀ ਅਰਥ ਨਾ ਕਰਦੇ।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿਚ ਸਭ ਤੋਂ ਵੱਡੀ ਨਿਰਣੈ ਵਾਲੀ ਇਹ ਕੀਤੀ ਗਈ ਹੈ ਕਿ ਜੀਵ-ਇਸਤਰੀ ਜਿਤਨਾ ਜੀਅ ਕਰੇ ਇਧਰ ਉਧਰ ਫਿਰੀ ਜਾਏ, ਪਰ ਸਤਿਗੁਰੂ ਤੋਂ ਬਿਨਾ ਪ੍ਰੇਮਾ-ਭਾਗਤੀ ਪ੍ਰਾਪਤ ਨਹੀਂ ਕਰ ਸਕਦੀ। ਕੇਵਲ ਗੁਰੂ ਹੀ ਇਕ ਅਜੇਹੀ ਹਸਤੀ ਹੈ, ਜੋ ਪਤੀ ਪਰਮੇਸ਼ਰ ਨਾਲ ਮੇਲਣ ਦੇ ਸਮਰਥ ਹੈ।

ਜੀਵ ਰੂਪ ਇਸਤਰੀ ਗਰਮਤਿ ਦੁਆਰਾ ਹੀ ਪਤੀ ਦੇ ਮਹਲੁ (ਸਰੂਪ) ਨੂੰ ਪ੍ਰਾਪਤ ਕਰ ਸਕਦੀ ਹੈ। ਗੁਰੂ ਦੇ ਮਿਲਣ ਨਾਲ ਉਸਦੀ ਹਉਮੈ ਦੂਰ ਹੁੰਦੀ ਹੈ, ਮਨ ਨਿਰਮਲ ਹੋ ਜਾਂਦਾ ਹੈ, ਤਾਂ ਹੀ ਉਸ ਦੀ ਸੱਚ ਸਰੂਪ ਵਿੱਚ ਸਮਾਈ ਹੁੰਦੀ ਹੈ।

**ਸੂਹੀ ਮਹਲਾ ੩॥ ਹਰਿ ਹਰੇ, ਹਰਿ ਗੁਣ ਗਾਵਹੁ, ਹਰਿ ਗੁਰਮੁਖੇ ਪਾਏ, ਰਾਮ॥ ਅਨਦਿਨੋ ਸਬਦਿ ਰਵਹੁ, ਅਨਹਦ ਸਬਦ ਵਜਾਏ, ਰਾਮ॥ ਅਨਹਦ ਸਬਦ ਵਜਾਏ, ਹਰਿ ਜੀਉ ਘਰਿ ਆਏ, ਹਰਿ ਗੁਣ ਗਾਵਹੁ ਨਾਰੀ ਅਨਦਿਨੁ ਭਗਤਿ ਕਰਹਿ ਗੁਰ ਆਗੈ, ਸਾਧਨ ਕੰਤ ਪਿਆਰੀ॥ ਗੁਰ ਕਾ ਸਬਦੁ ਵਸਿਆ ਘਟ ਅੰਤਰਿ, ਸੇ ਜਨ ਸਬਦਿ ਸੁਹਾਏ॥ ਨਾਨਕ, ਤਿਨ ਘਰਿ ਸਦ ਹੀ ਸੋਹਿਲਾ, ਹਰਿ ਕਰਿ ਕਿਰਪਾ ਘਰਿ ਆਏ॥੧॥ ਭਗਤਾ ਮਨਿ ਆਨੰਦੁ ਭਇਆ, ਹਰਿਨਾਮਿ ਰਹੇ ਲਿਵ ਲਾਏ, ਰਾਮ॥ ਗੁਰਮੁਖੇ ਮਨੁ ਨਿਰਮਲੁ ਹੋਆ, ਨਿਰਮਲੁ ਹਰਿ ਗੁਣ ਗਾਏ, ਰਾਮ॥ ਨਿਰਮਲ ਗੁਣ ਗਾਏ ਨਾਮ ਮੰਨਿ ਵਸਾਏ, ਹਰਿ ਕੀ ਅੰਮ੍ਰਿਤ ਬਾਣੀ॥ ਜਿਨ ਮਨਿ ਵਸਿਆ ਸੇਈ ਜਨ ਨਿਸਤਰੇ, ਘਟਿ ਘਟਿ ਸਬਦਿ ਸਮਾਣੀ॥ ਤੇਰੇ ਗੁਣ ਗਾਵਹਿ, ਸਹਜਿ ਸਮਾਵਹਿ, ਸਬਦੇ ਮੇਲਿ ਮਿਲਾਏ॥ ਨਾਨਕ, ਸਫਲ ਜਨਮੁ ਤਿਨ ਕੇਰਾ, ਜਿ ਸਤਿਗੁਰਿ ਹਰਿ ਮਾਰਗਿ ਪਾਏ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਰਹਿੰ, ਭਗਤਾਂ, ਗਾਵਹਿੰ, ਸਮਾਵਹਿੰ।

**ਪਦ ਅਰਥ :** ਗੁਰਮੁਖੇ=ਗੁਰੂ ਦੁਆਰਾ । ਅਨਦਿਨੋ=ਹਰ ਰੋਜ਼ । ਰਵਹੁ=ਸਿਮਰੋ। ਅਨਹਦ

ਸਬਦ=ਇਕ ਰੱਸ ਵਜਣ ਵਾਲੇ ਆਤਮਿਕ ਸੰਗੀਤ। ਘਰਿ=ਹਿਰਦੇ ਅੰਦਰ। ਨਾਰੀ=ਹੇ ਇਸਤਰੀਓ!। ਕਰਹਿ=ਕਰਦੇ ਹਨ। ਸਾਧਨ=ਜੀਵ ਇਸਤਰੀ। ਸੁਹਾਏ=ਸੋਹਣੇ ਬਣਾ ਕੇ। ਨਿਸਤਾਰੇ=ਪਾਰ ਹੋਏ ਹਨ। ਗਾਵਹਿ=ਗਾਉਂਦੇ ਹਨ। ਸਹਜਿ=ਅਡੋਲ ਅਵਸਥਾ ਵਿਚ। ਸਮਾਵਹਿ=ਸਮਾਉਂਦੇ ਹਨ। ਕੇਰਾ=ਦਾ।

**ਅਰਥ :** (ਹੇ ਭਾਈ ! ਹਮੇਸ਼ਾਂ) ਨਿਰੋਲ ਹਰੀ ਦੇ ਗੁਣ ਗਾਇਨ ਕਰੋ, ਉਹ ਹਰੀ ਗੁਰੂ ਦੁਆਰਾ ਪਾਇਆ ਜਾਂਦਾ ਹੈ। (ਗੁਰੂ ਦੇ) ਸ਼ਬਦ ਦੁਆਰਾ ਦਿਨ ਰਾਤ (ਉਸ ਹਰੀ ਦੇ ਗੁਣ) ਉਚਾਰਨ ਕਰੋ, (ਇਸ ਦੇ ਫਲਸਰੂਪ) ਇਕ ਰਸ ਆਤਮ-ਅਨੰਦ ਪ੍ਰਾਪਤ ਹੋ ਜਾਂਦਾ ਹੈ। (ਜਿਹੜਾ ਮਨੁੱਖ) ਪ੍ਰਭੂ ਦੀ ਸਿਫਤਿ ਸਾਲਾਹ ਦੇ ਅਨਹਦ ਸ਼ਬਦ ਦੇ ਵਾਜੇ ਵਜਾਉਂਦਾ ਹੈ, ਪ੍ਰਭੂ ਉਸ ਦੇ ਹਿਰਦੇ ਰੂਪ ਘਰ ਵਿੱਚ ਪ੍ਰਗਟ ਹੋ ਜਾਂਦਾ ਹੈ। (ਇਸ ਲਈ) ਹੇ ਨਾਰੀਓ ! (ਤੁਸੀਂ ਵੀ) ਹਰੀ ਦੇ ਗੁਣ ਗਾਇਨ ਕਰੋ। (ਜਿਹੜੀਆਂ ਜੀਵ-ਇਸਤਰੀਆਂ) ਦਿਨ ਰਾਤ ਗੁਰੂ ਦੇ ਸਨਮੁਖ ਹੋ ਕੇ ਪ੍ਰਭੂ ਦੀ ਪ੍ਰੇਮਾ-ਭਗਤੀ ਕਰਦੀਆਂ ਹਨ, ਉਹ ਇਸਤਰੀਆਂ ਪ੍ਰਭੂ ਪਤੀ ਨੂੰ ਪਿਆਰੀਆਂ ਲਗਦੀਆਂ ਹਨ। (ਜਿਨ੍ਹਾਂ ਦੇ) ਹਿਰਦੇ ਵਿੱਚ ਗੁਰੂ ਦਾ ਸ਼ਬਦ (ਉਪਦੇਸ਼) ਵਸ ਗਿਆ ਹੈ, ਓਹ ਜਨ ਸ਼ਬਦ ਦੁਆਰਾ ਸੋਹਣੇ ਬਣ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਕਿਰਪਾ ਕਰਕੇ (ਜਿਨ੍ਹਾਂ ਹਿਰਦਿਆਂ ਵਿੱਚ) ਆ ਵਸਿਆ ਹੈ, ਉਨ੍ਹਾਂ ਦੇ ਹਿਰਦੇ ਰੂਪੀ ਘਰ ਵਿਚ ਸਦਾ ਹੀ ਪ੍ਰਭੂ ਦੀਆਂ ਸਿਫਤਾਂ ਦਾ ਸੋਹਿਲਾ ਗਾਇਨ ਹੁੰਦਾ ਰਹਿੰਦਾ ਹੈ।੧।

(ਹੇ ਭਾਈ !) ਰਬੀ-ਭਗਤਾਂ ਦੇ ਮਨ ਵਿੱਚ ਅਨੰਦ ਪ੍ਰਾਪਤ ਹੋਇਆ ਹੈ (ਅਤੇ ਉਹ) ਹਰੀ ਦੇ ਨਾਮ ਵਿੱਚ ਲਿਵਲੀਨ ਹੋ ਰਹੇ ਹਨ। ਗੁਰੂ ਦੁਆਰਾ ਹਰੀ ਦੇ ਗੁਣ ਗਾ ਕੇ ਉਨ੍ਹਾਂ ਦਾ ਮਨ ਪਵਿਤਰ ਹੋ ਗਿਆ ਹੈ। ਪ੍ਰਭੂ ਦੀ ਅੰਮ੍ਰਿਤ ਬਾਣੀ ਦੁਆਰਾ ਹਰੀ ਦੇ ਗੁਣ ਗਾ ਕੇ, (ਉਨ੍ਹਾਂ) ਨਾਮ ਆਪਣੇ ਮਨ ਵਿਚ ਵਸਾਇਆ ਹੈ। ਜਿਨ੍ਹਾਂ ਦੇ ਮਨ ਵਿੱਚ (ਨਾਮ) ਵਸ ਗਿਆ ਹੈ ਓਹੀ ਜਨ (ਸੰਸਾਰ ਤੋਂ) ਪਾਰ ਹੋਏ ਹਨ। ਗੁਰੂ-ਸ਼ਬਦ ਦੁਆਰਾ (ਇਹ ਸੋਝੀ ਹੋ ਆਉਂਦੀ ਹੈ ਕਿ) ਘਟਾਂ ਘਟਾਂ ਵਿੱਚ (ਪ੍ਰਭੂ ਦੀ ਅੰਮ੍ਰਿਤ ਬਾਣੀ) ਸਮਾਈ ਹੋਈ ਹੈ। (ਹੇ ਪ੍ਰਭੂ ! ਜੋ) ਤੇਰੇ ਗੁਣ ਗਾਉਂਦੇ ਹਨ ਓਹ ਸਹਜ (ਅਵਸਥਾ) ਵਿੱਚ ਸਮਾਅ ਜਾਂਦੇ ਹਨ, (ਅਜਿਹੇ ਜਨ, ਪ੍ਰਭੂ ਨੇ) ਸ਼ਬਦ ਨਾਲ ਮੇਲ ਕੇ (ਆਪਣੇ ਨਾਲ) ਮਿਲਾਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ (ਮਨੁੱਖਾਂ) ਦਾ ਜਨਮ ਸਫਲ ਹੈ, ਜਿਹੜੇ ਸਤਿਗੁਰੂ ਨੇ ਹਰੀ ਦੇ ਮਾਰਗ ਉਤੇ ਪਾ ਦਿਤੇ ਹਨ।੨।

**ਸੰਤ ਸੰਗਤਿ ਸਿਉ ਮੇਲੁ ਭਇਆ, ਹਰਿ ਹਰਿ ਨਾਮਿ ਸਮਾਏ, ਰਾਮ॥ ਗੁਰ ਕੈ ਸਬਦਿ ਸਦ ਜੀਵਨ ਮੁਕਤ ਭਏ, ਹਰਿ ਕੈ ਨਾਮਿ ਲਿਵ ਲਾਏ, ਰਾਮ॥ ਹਰਿਨਾਮਿ ਚਿਤੁ ਲਾਏ, ਗੁਰਿ ਮੇਲਿ ਮਿਲਾਏ, ਮਨੂਆ ਰਤਾ ਹਰਿ ਨਾਲੇ॥ ਸੁਖਦਾਤਾ ਪਾਇਆ ਮੋਹੁ ਚੁਕਾਇਆ, ਅਨਦਿਨੁ ਨਾਮੁ ਸਮ੍ਾਲੇ॥ ਗੁਰ ਸਬਦੇ ਰਾਤਾ ਸਹਜੇ ਮਾਤਾ, ਨਾਮੁ ਮਨਿ ਵਸਾਏ॥ ਨਾਨਕ, ਤਿਨ ਘਰਿ ਸਦ ਹੀ ਸੋਹਿਲਾ, ਜਿ ਸਤਿਗੁਰ ਸੇਵਿ ਸਮਾਏ॥੩॥ ਬਿਨੁ ਸਤਿਗੁਰ ਜਗੁ ਭਰਮਿ ਭੁਲਾਇਆ, ਹਰਿ ਕਾ ਮਹਲੁ ਨ ਪਾਇਆ, ਰਾਮ॥ ਗੁਰਮੁਖੇ ਇਕਿ ਮੇਲਿ ਮਿਲਾਇਆ, ਤਿਨ ਕੇ ਦੂਖ ਗਵਾਇਆ, ਰਾਮ॥ ਤਿਨ ਕੇ ਦੂਖ ਗਵਾਇਆ ਜਾ ਹਰਿ ਮਨਿ ਭਾਇਆ, ਸਦਾ ਗਾਵਹਿ ਰੰਗਿ ਰਾਤੇ॥ ਹਰਿ ਕੇ ਭਗਤ ਸਦਾ ਜਨ ਨਿਰਮਲ, ਜੁਗਿ ਜੁਗਿ ਸਦ ਹੀ ਜਾਤੇ॥ ਸਾਚੀ ਭਗਤਿ ਕਰਹਿ ਦਰਿ ਜਾਪਹਿ, ਘਰਿ**

**ਦਰਿ ਸਚਾ ਸੋਈ॥ ਨਾਨਕ, ਸਚਾ ਸੋਹਿਲਾ, ਸਚੀ ਸਚੁ ਬਾਣੀ, ਸਬਦੇ ਹੀ ਸੁਖੁ ਹੋਈ॥੪॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਗਾਵਹਿੰ, ਕਰਹਿੰ, ਜਾਪਹਿੰ।

**ਪਦ ਅਰਥ :** ਸਿਉ=ਨਾਲ। ਮੇਲੁ=ਮਿਲਾਪ। ਚੁਕਾਇਆ=ਦੂਰ ਕੀਤੇ। ਮਾਤਾ=ਮਸਤ। ਜਿ=ਜਿਹੜੇ ਮਨੁੱਖ। ਭਰਮਿ=ਭਟਕਣਾ ਵਿਚ। ਮਹਲੁ=ਟਿਕਾਣਾ, ਸਰੂਪ। ਇਕਿ=ਕਈ। ਗਵਾਇਆ= ਦੂਰ ਕੀਤਾ। ਭਾਇਆ=ਚੰਗਾ ਲਗਾ। ਗਾਵਹਿ=ਗਾਉਂਦੇ ਹਨ। ਰੰਗਿ ਰਾਤੇ=ਪ੍ਰੇਮ ਵਿੱਚ ਰੰਗੇ ਹੋਏ। ਜੁਗਿ ਜੁਗਿ=ਹਰੇਕ ਜੁਗ ਵਿੱਚ। ਕਰਹਿ=ਕਰਦੇ ਹਨ। ਦਰਿ=(ਪਰਮੇਸ਼ਰ ਦੇ) ਦਰ ਉਤੇ। ਜਾਪਹਿ=ਵਡਿਆਈ ਪਾਉਂਦ ਹਨ। ਸੋਹਿਲਾ=ਆਤਮਿਕ ਖੁਸ਼ੀ ਦਾ ਗੀਤ।

**ਅਰਥ :** (ਹੇ ਭਾਈ ! ਜਿਨ੍ਹਾਂ ਮਨੁੱਖਾਂ ਦਾ) ਸੰਤਾਂ ਦੀ ਸੰਗਤ ਨਾਲ ਮਿਲਾਪ ਹੋਇਆ ਹੈ (ਓਹ) ਹਰੀ ਦੇ ਨਾਮ ਵਿੱਚ ਲੀਨ ਹੋ ਗਏ ਹਨ। ਗੁਰੂ ਦੇ ਸ਼ਬਦ ਦੁਆਰਾ (ਓਹ) ਹਰੀ ਦੇ ਨਾਮ ਵਿੱਚ ਲਿਵ ਲਾ ਕੇ ਜੀਵਨ-ਮੁਕਤ ਹੋ ਗਏ ਹਨ। (ਜਿਨ੍ਹਾਂ ਨੂੰ) ਗੁਰੂ ਨੇ ਮੇਲ ਮਿਲਾਇਆ ਹੈ, (ਉਨ੍ਹਾਂ ਨੇ ਹੀ) ਹਰੀ ਦੇ ਨਾਮ ਵਿੱਚ (ਆਪਣਾ) ਚਿਤ ਲਾਇਆ ਹੈ (ਅਤੇ ਉਨ੍ਹਾਂ ਦਾ) ਮਨ ਪਰਮਾਤਮਾ ਦੇ (ਪ੍ਰੇਮ ਰੰਗ) ਨਾਲ ਰੰਗਿਆ ਹੋਇਆ ਹੈ। (ਉਨ੍ਹਾਂ ਨੇ) ਦਿਨ ਰਾਤ (ਪ੍ਰਭੂ ਦਾ) ਨਾਮ ਸਿਮਰ ਕੇ (ਮਾਇਆ ਦਾ) ਮੋਹ ਦੂਰ ਕਰ ਦਿੱਤਾ ਹੈ (ਅਤੇ) ਸੁਖਾਂ ਦਾ ਦਾਤਾ ਪ੍ਰਾਪਤ ਕਰ ਲਿਆ ਹੈ। (ਜੋ ਮਨੁੱਖ) ਗੁਰੂ ਦੇ ਸ਼ਬਦ ਵਿੱਚ ਰਤਾ ਹੋਇਆ ਹੈ (ਉਹ) ਸਹਿਜ ਅਵਸਥਾ ਵਿਚ ਮਸਤ ਰਹਿੰਦਾ ਹੈ, ਨਾਮ ਨੂੰ (ਆਪਣੇ) ਮਨ ਵਿਚ ਵਸਾਈ ਰਖਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ (ਮਨੁੱਖ) ਸਤਿਗੁਰੂ ਦੀ ਸੇਵਾ ਵਿਚ ਸਮਾਏ ਹੋਏ ਹਨ, ਉਨ੍ਹਾਂ ਦੇ ਘਰ (ਹਿਰਦੇ) ਵਿੱਚ ਸਦਾ ਹੀ (ਪ੍ਰਭੂ ਦਾ) ਸੋਹਿਲਾ ਭਾਵ ਆਤਮਿਕ ਖੁਸ਼ੀ ਦਾ ਗੀਤ ਗੂੰਜਦਾ ਰਹਿੰਦਾ ਹੈ।੩।

(ਹੇ ਭਾਈ 1) ਸਤਿਗੁਰੂ ਤੋਂ ਬਿਨਾ (ਸਾਰਾ) ਜਗਤ (ਮਾਇਆ ਦੇ) ਭਰਮ ਵਿੱਚ ਭੁੱਲਾ ਪਿਆ ਹੈ (ਜਿਸ ਕਰਕੇ) ਹਰੀ ਦਾ ਮਹਿਲ (ਟਿਕਾਣਾ) ਨਹੀਂ ਪਾ ਸਕਿਆ। ਕਈ (ਐਸੇ ਮਨੁੱਖ ਹਨ ਜੋ) ਗੁਰੂ ਦੇ ਸਨਮੁਖ ਰਹਿੰਦੇ ਹਨ, (ਉਨ੍ਹਾਂ ਨੂੰ ਪ੍ਰਭੂ ਨੇ ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲਿਆ ਹੈ, (ਅਤੇ ਉਨ੍ਹਾਂ ਦੇ) ਸਮੂਹ ਦੁਖਾਂ ਨੂੰ ਦੂਰ ਕਰ ਦਿੱਤਾ ਹੈ। ਜਦੋਂ ਹਰੀ (ਉਨ੍ਹਾਂ ਦੇ) ਮਨ ਵਿੱਚ ਚੰਗਾ ਲਗ ਗਿਆ, ਉਨ੍ਹਾਂ ਦੇ ਦੁਖ ਦੂਰ ਕਰ ਦਿੱਤੇ (ਅਤੇ ਓਹ) ਸਦਾ ਹੀ (ਪ੍ਰਭੂ ਦੇ) ਪ੍ਰੇਮ ਵਿੱਚ ਰੰਗੇ ਹੋਏ (ਹਰੀ ਦੇ) ਗੁਣ ਗਾਉਂਦੇ ਹਨ। (ਹੇ ਭਾਈ !) ਹਰੀ ਦੇ ਭਗਤ ਜਨ ਸਦਾ ਹੀ ਪਵਿੱਤਰ ਹਨ (ਅਤੇ) ਹਰੇਕ ਜੁਗ ਵਿੱਚ ਜਾਣੇ ਜਾਂਦੇ ਹਨ। (ਓਹ ਪਰਮੇਸ਼ਰ ਦੀ) ਸੱਚੀ ਭਗਤੀ ਕਰਦੇ ਹਨ (ਜਿਸ ਦੇ ਫਲਸਰੂਪ ਉਹ ਪ੍ਰਭੂ ਦੇ) ਘਰ ਵਿੱਚ ਉਸ ਦੇ ਦਰ ਉਤੇ ਵਡਿਆਈ ਪਾਉਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹਨਾਂ ਭਗਤਾਂ ਦੇ ਅੰਦਰ) ਆਤਮਿਕ ਅਨੰਦ ਦਾ ਸੱਚਾ ਸੋਹਿਲਾ ਬਣਿਆ ਰਹਿੰਦਾ ਹੈ, ਸੱਚੀ ਸਿਫਤ-ਸਾਲਾਹ ਨਾਲ (ਉਨ੍ਹਾਂ ਦੇ ਹਿਰਦੇ ਵਿੱਚ) ਰਬੀ ਬਾਣੀ ਵਸੀ ਰਹਿੰਦੀ ਹੈ (ਅਤੇ) ਸ਼ਬਦ ਦੁਆਰਾ (ਉਨ੍ਹਾਂ ਨੂੰ ਸੱਚਾ) ਸੁਖ (ਪ੍ਰਾਪਤ) ਹੁੰਦਾ ਹੈ।੪।੪।੫।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿੱਚ "ਗੁਰਮੁਖਿ ਗੁਣ ਵੇਹਾਝੀਅਹਿ.........." ਦੀ ਸੇਧ ਪ੍ਰਦਾਨ ਕੀਤੀ ਗਈ ਹੈ। ਗੁਰੂ ਦੀ ਬਖ਼ਸ਼ਿਸ਼ ਹੋਵੇ, ਤਾਂ ਹੀ ਪਰਮੇਸ਼ਰ ਦੇ ਗੁਣ ਗਾਉਣੇ ਨਸੀਬ ਹੁੰਦੇ ਹਨ ਅਤੇ ਇਸ ਦੇ ਫਲਸਰੂਪ ਆਤਮਿਕ ਅਨੰਦ ਦੀ ਪ੍ਰਾਪਤੀ ਓਦੋਂ ਹੁੰਦੀ ਹੈ, ਜਦੋਂ ਮਨ ਨਿਰਮਲ ਹੁੰਦਾ ਹੈ। ਸਤਿਗੁਰੂ ਹੀ ਸਤਿਸੰਗਤ ਦਾ ਮਿਲਾਪ ਕਰਾਉਂਦੇ ਹਨ, ਜਿਸ ਦੀ ਬਰਕਤ ਨਾਲ ਮਨੁੱਖ ਜੀਵਨ ਮੁਕਤੀ ਪ੍ਰਾਪਤ ਕਰ ਲੈਂਦਾ ਹੈ।

ਗੁਰੂ ਤੋਂ ਬਿਨਾ ਭਰਮ ਤੋਂ ਖਹਿੜਾ ਨਹੀਂ ਛੁਟਦਾ ਅਤੇ ਨਾ ਹੀ ਪ੍ਰੇਮਾ-ਭਗਤੀ ਦੇ ਮਾਰਗ ਬਾਰੇ ਸਹੀ ਗਿਆਨ ਪ੍ਰਾਪਤ ਹੁੰਦਾ ਹੈ।

**ਸੂਹੀ ਮਹਲਾ ੩॥ ਜੇ ਲੋੜਹਿ ਵਰੁ ਬਾਲੜੀਏ, ਤਾ ਗੁਰ ਚਰਣੀ ਚਿਤੁ ਲਾਏ, ਰਾਮ॥ ਸਦਾ ਹੋਵਹਿ ਸੁਹਾਗਣੀ, ਹਰਿ ਜੀਉ ਮਰੈ ਨ ਜਾਏ ਰਾਮ॥ ਹਰਿ ਜੀਉ ਮਰੈ ਨ ਜਾਏ ਗੁਰ ਕੈ ਸਹਿਜ ਸੁਭਾਏ, ਸਾਧਨ ਕੰਤ ਪਿਆਰੀ॥ ਸਚਿ ਸੰਜਮਿ ਸਦਾ ਹੈ ਨਿਰਮਲ, ਗੁਰ ਕੈ ਸਬਦਿ ਸੀਗਾਰੀ॥ ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ, ਜਿਨਿ ਆਪੇ ਆਪੁ ਉਪਾਇਆ॥ ਨਾਨਕ, ਸਦਾ ਪਿਰੁ ਰਾਵੇ ਆਪਣਾ, ਜਿਨਿ ਗੁਰ ਚਰਣੀ ਚਿਤੁ ਲਾਇਆ ॥੧॥ ਪਿਰੁ ਪਾਇਅੜਾ ਬਾਲੜੀਏ, ਅਨਦਿਨੁ ਸਹਜੇ ਮਾਤੀ, ਰਾਮ॥ ਗੁਰਮਤੀ ਮਨਿ ਅਨਦੁ ਭਇਆ ਤਿਤੁ ਤਨਿ ਮੈਲੁ ਨ ਰਾਤੀ, ਰਾਮ॥ ਤਿਤੁ ਤਨਿ ਮੈਲੁ ਨ ਰਾਤੀ ਹਰਿਪ੍ਰਭਿ ਰਾਤੀ, ਮੇਰਾ ਪ੍ਰਭੁ ਮੇਲਿ ਮਿਲਾਏ॥ ਅਨਦਿਨੁ ਰਾਵੇ ਹਰਿਪ੍ਰਭੁ ਅਪਣਾ, ਵਿਚਹੁ ਆਪੁ ਗਵਾਏ॥ ਗੁਰਮਤਿ ਪਾਇਆ ਸਹਜਿ ਮਿਲਾਇਆ॥ ਅਪਣੇ ਪ੍ਰੀਤਮ ਰਾਤੀ॥ ਨਾਨਕ, ਨਾਮੁ ਮਿਲੈ ਵਡਿਆਈ, ਪ੍ਰਭੁ ਰਾਵੇ ਰੰਗਿ ਰਾਤੀ॥੨॥**

ਉਚਾਰਨ ਸੇਧ

**ਬਿੰਦੀ ਸਹਿਤ :** ਲੋੜਹਿਂ, ਹੋਵਹਿਂ, ਵਿਚਹੁਂ, ਸ਼ੀਂਗਾਰੀ।

**ਪਦ ਅਰਥ :** ਵਰੁ=ਖਸਮ। ਬਾਲੜੀਏ=ਹੇ ਅੰਞਾਣ ਜੀਵ ਇਸਤਰੀਏ !। ਹੋਵਹਿ=ਹੋ ਜਾਵੇਂਗੀ। ਹਰਿ ਜੀਉ=ਪ੍ਰਭੂ (ਪਤੀ)। ਨ ਜਾਏ=ਜੰਮਦਾ ਨਹੀਂ ਹੈ। ਸਹਜਿ ਸੁਭਾਏ=ਸਹਜ ਸੁਭਾਵਿਕ ਹੀ। ਸਾਧਨ=ਜੀਵ ਇਸਤਰੀ। ਕੰਤੁ=ਪਤੀ। ਸੰਜਮਿ=ਸੰਜਮ ਦੁਆਰਾ, ਪਰਹੇਜ਼ ਵਿੱਚ। ਜਿਨ=ਜਿਸ (ਪ੍ਰਭੂ) ਨੇ। ਆਪੇ=ਆਪ ਹੀ। ਆਪੁ=ਆਪਣੇ ਆਪ ਨੂੰ। ਉਪਾਇਆ=ਪੈਦਾ ਕੀਤਾ। ਰਾਵੇ=ਭੋਗੇ। ਮਸਤੀ=ਮਸਤ ਰਹਿੰਦੀ ਹੈ। ਗੁਰਮਤੀ=ਗੁਰੂ ਦੀ ਸਿਖਿਆ ਦੁਆਰਾ। ਤਿਤੁ ਤਨਿ=ਉਸ ਸਰੀਰ ਵਿੱਚ। ਮੈਲੁ=(ਵਿਕਾਰਾਂ ਦੀ) ਮੈਲ। ਰਾਤੀ=ਰਤੀ ਭਰ। ਵਿਚਹੁ=ਅੰਦਰੋਂ। ਆਪੁ ਗਵਾਏ=ਹਉਮੈ ਦੂਰ ਕਰੇ। ਰੰਗਿ ਰਾਤੀ=ਪ੍ਰੇਮ ਦੇ ਰੰਗ ਵਿਚ ਰੰਗੀ ਗਈ ਹੈ।

**ਅਰਥ :** ਹੇ ਅੰਞਾਣ ਜੀਵ ਇਸਤਰੀਏ ! ਜੇ ਤੂੰ ਪ੍ਰਭੂ-ਪਤੀ ਦਾ ਮਿਲਾਪ ਚਾਹੁੰਦੀ ਹੈਂ ਤਾਂ (ਤੂੰ) ਹਰੀ ਦੇ ਚਰਨਾਂ ਨਾਲ (ਆਪਣਾ) ਚਿਤ ਜੋੜ ਲੈ। (ਫਿਰ ਤੂੰ) ਸਦਾ ਲਈ ਸੋਹਾਗਵੰਤੀ ਹੋ ਜਾਵੇਗੀ, (ਉਹ) ਪ੍ਰਭੂ ਪਤੀ ਨਾ ਮਰਦਾ ਹੈ ਨਾ ਜੰਮਦਾ ਹੈ। ਹਰਿ ਜੀਉ ਨਾ ਮਰਦਾ ਹੈ ਨਾ ਜੰਮਦਾ ਹੈ, (ਜਿਹੜੀ ਜੀਵ ਇਸਤਰੀ) ਗੁਰੂ ਵਾਲੇ ਸ਼ਾਂਤ ਤੇ ਅਡੋਲ ਸੁਭਾਓ (ਦੁਆਰਾ ਹਰੀ ਪਤੀ ਦੀ ਬਣਦੀ ਹੈ ਉਹ) ਇਸਤਰੀ ਪ੍ਰਭੂ ਪਤੀ ਨੂੰ ਪਿਆਰੀ ਲਗਦੀ ਹੈ। ਸੱਚ ਰੂਪੀ ਸੰਜਮ ਦੁਆਰਾ ਉਹ ਸਦਾ ਨਿਰਮਲ ਹੈ (ਅਤੇ) ਗੁਰ-ਸ਼ਬਦ ਦੁਆਰਾ ਸ਼ਿੰਗਾਰ ਕਰਦੀ ਹੈ। (ਹੇ ਭਾਈ !) ਮੇਰਾ ਪ੍ਰਭੂ ਸੱਚਾ ਹੈ ਸਦਾ ਥਿਰ ਰਹਿਣ ਵਾਲਾ ਹੈ, ਜਿਸ ਨੇ ਆਪ ਹੀ ਆਪਣੇ ਆਪ ਨੂੰ ਪੈਦਾ ਕੀਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਜੀਵ ਇਸਤਰੀ ਸਦਾ ਆਪਣੇ ਪਤੀ-ਪਰਮੇਸ਼ਰ ਦਾ ਅਨੰਦ ਮਾਣਦੀ ਹੈ, ਜਿਸਨੇ ਗੁਰੂ ਦੇ ਚਰਨਾਂ (ਭਾਵ ਸ਼ਬਦ) ਵਿੱਚ (ਆਪਣਾ) ਚਿਤ ਜੋੜਿਆ ਹੈ।੧।

ਹੇ ਅੰਞਾਣ ਜੀਵ-ਇਸਤਰੀਏ ! (ਜਿਸ ਜੀਵ ਇਸਤਰੀ ਨੇ ਆਪਣੇ) ਪਤੀ ਨੂੰ ਪਾ ਲਿਆ ਹੈ,

(ਉਹ) ਦਿਨ ਰਾਤ ਸਹਿਜ (ਅਵਸਥਾ) ਵਿੱਚ ਮਸਤ ਰਹਿੰਦੀ ਹੈ। ਗੁਰੂ ਦੀ ਸਿਖਿਆ (ਲੈ ਕੇ ਉਹ ਆਪਣੇ) ਮਨ ਵਿਚ (ਆਤਮਿਕ) ਖੇੜਾ (ਮਾਣਦੀ) ਹੈ ਅਤੇ ਉਸ ਦੇ ਸਰੀਰ ਵਿਚ ਰਤਾ ਭਰ ਵੀ (ਵਿਕਾਰਾਂ ਦੀ) ਮੈਲ ਨਹੀਂ ਹੁੰਦੀ। ਉਸ ਦੇ ਸਰੀਰ ਵਿਚ (ਹਉਮੈ ਤੇ ਵਿਕਾਰਾਂ ਦੀ) ਮੈਲ ਨਹੀਂ ਰਹਿੰਦੀ, (ਉਹ) ਪ੍ਰਭੂ ਦੇ ਪ੍ਰੇਮ ਵਿਚ ਰੰਗੀ ਰਹਿੰਦੀ ਹੈ ਅਤੇ ਮੇਰਾ ਪ੍ਰਭੂ (ਉਸ ਨੂੰ ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾਉਂਦਾ ਹੈ। (ਉਹ ਜੀਵ ਇਸਤਰੀ ਆਪਣੇ) ਅੰਦਰ ਹਉਮੈ ਨੂੰ ਦੂਰ ਕਰਕੇ ਦਿਨ ਰਾਤ ਆਪਣੇ ਪ੍ਰਭੂ ਨੂੰ ਸਿਮਰਦੀ ਰਹਿੰਦੀ ਹੈ। (ਉਸ ਜੀਵ ਇਸਤਰੀ ਨੇ) ਗੁਰੂ ਦੀ ਮਤਿ ਦੁਆਰਾ (ਪ੍ਰਭੂ ਪਤੀ ਨੂੰ) ਪਾਇਆ ਹੈ ਗੁਰੂ ਨੇ ਸਹਿਜ (ਅਵਸਥਾ) ਵਿੱਚ (ਟਿਕਾ ਕੇ ਉਸ ਦਾ ਪ੍ਰਭੂ ਨਾਲ ਮੇਲ) ਮਿਲਾਇਆ ਹੈ, (ਇਸ ਲਈ ਉਹ ਆਪਣੇ) ਪ੍ਰੀਤਮ ਦੇ (ਪ੍ਰੇਮ ਵਿੱਚ) ਰੰਗੀ ਰਹਿੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਜੀਵ-ਇਸਤ੍ਰੀ ਨੂੰ) ਨਾਮ ਮਿਲ ਜਾਂਦਾ ਹੈ, ਇਜ਼ਤ ਮਿਲ (ਜਾਂਦੀ ਅਤੇ ਉਹ ਪ੍ਰੀਤਮ ਦੇ) ਪ੍ਰੇਮ ਵਿੱਚ ਰੰਗੀ ਹੋਈ ਪ੍ਰਭੂ ਨੂੰ ਸਿਮਰਦੀ ਰਹਿੰਦੀ ਹੈ।੨।

**ਪਿਰੁ ਰਾਵੇ ਰੰਗਿ ਰਾਤੜੀਏ, ਪਿਰ ਕਾ ਮਹਲੁ ਤਿਨਿ ਪਾਇਆ, ਰਾਮ॥ ਸੋ ਸਹੋ ਅਤਿ ਨਿਰਮਲੁ ਦਾਤਾ, ਜਿਨਿ ਵਿਚਹੁ ਆਪੁ ਗਵਾਇਆ, ਰਾਮ॥ ਵਿਚਹੁ ਮੋਹੁ ਚੁਕਾਇਆ ਜਾ ਹਰਿ ਭਾਇਆ, ਹਰਿ ਕਾਮਣਿ ਮਨਿ ਭਾਣੀ॥ ਅਨਦਿਨੁ ਗੁਣ ਗਾਵੈ ਨਿਤ ਸਾਚੇ, ਕਥੇ ਅਕਥ ਕਹਾਣੀ॥ ਜੁਗ ਚਾਰੇ ਸਾਚਾ ਏਕੋ ਵਰਤੈ, ਬਿਨੁ ਗੁਰ ਕਿਨੈ ਨ ਪਾਇਆ॥ ਨਾਨਕ, ਰੰਗਿ ਰਵੈ ਰੰਗਿ ਰਾਤੀ, ਜਿਨਿ ਹਰਿ ਸੇਤੀ ਚਿਤੁ ਲਾਇਆ॥੩॥ ਕਾਮਣਿ ਮਨਿ ਸੋਹਲੜਾ, ਸਾਜਨ ਮਿਲੇ ਪਿਆਰੇ ਰਾਮ॥ ਗੁਰਮਤੀ ਮਨ ਨਿਰਮਲੁ ਹੋਆ, ਹਰਿ ਰਾਖਿਆ ਉਰਿਧਾਰੇ, ਰਾਮ॥ ਹਰਿ ਰਾਖਿਆ ਉਰਿਧਾਰੇ ਅਪਨਾ ਕਾਰਜੁ ਸਵਾਰੇ, ਗੁਰਮਤੀ ਹਰਿ ਜਾਤਾ॥ ਪ੍ਰੀਤਮਿ ਮੋਹਿ ਲਇਆ ਮਨੁ ਮੇਰਾ, ਪਾਇਆ ਕਰਮ ਬਿਧਾਤਾ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ, ਹਰਿ ਵਸਿਆ ਮੰਨਿ ਮੁਰਾਰੇ॥ ਨਾਨਕ, ਮੇਲਿ ਲਈ ਗੁਰਿ ਅਪੁਨੈ, ਗੁਰ ਕੈ ਸਬਦਿ ਸਵਾਰੇ॥੪॥੫॥੬॥**

**ਪਦ ਅਰਥ :** ਰੰਗਿ ਰਾਤੜੀਏ=ਹੇ ਪ੍ਰੇਮ ਵਿੱਚ ਰੰਗੀ ਹੋਈ ਜੀਵ=ਇਸਤਰੀਏ !। ਮਹਲੁ=ਟਿਕਾਣਾ, ਸਰੂਪ। ਸਹੋ=ਸ਼ਹੁ, ਪਤੀ। ਜਿਨਿ=ਜਿਸ (ਜੀਵ ਇਸਤਰੀ) ਨੇ। ਵਿਚਹੁ=(ਦਿਲ) ਅੰਦਰੋਂ। ਆਪੁ=ਆਪਾ ਭਾਵ, ਹੰਕਾਰ। ਚੁਕਾਇਆ=ਦੂਰ ਕੀਤਾ। ਰਵੈ=ਸਿਮਰਦੀ ਹੈ। ਸੇਤੀ=ਨਾਲ। ਕਾਮਣਿ ਮਨਿ=ਜੀਵ ਇਸਤਰੀ ਦੇ ਮਨ ਵਿੱਚ। ਸਾਜਨ=(ਹਰੀ) ਸਜਣ। ਉਰਿਧਾਰੇ=ਹਿਰਦੇ ਵਿੱਚ ਧਾਰ (ਟਿਕਾ) ਕੇ। ਪ੍ਰੀਤਮ=ਪ੍ਰਭੂ ਨੇ। ਬਿਧਾਤਾ=ਕਰਮਾਂ ਦਾ ਫਲ ਦੇਣ ਵਾਲਾ। ਮੁਰਾਰੇ=ਮੁਰ ਰਾਖਸ਼ ਨੂੰ ਮਾਰਨ ਵਾਲਾ ਕ੍ਰਿਸ਼ਨ ਭਾਵ ਵਾਹਿਗੁਰੂ। ਸਵਾਰੇ=ਸੰਵਾਰ ਕੇ।

**ਅਰਥ :** ਹੇ ਪ੍ਰਭੂ ਪ੍ਰੇਮ ਵਿੱਚ ਰੰਗੀ ਹੋਈ ਜੀਵ ਇਸਤਰੀਏ ! (ਜਿਹੜੀ ਇਸਤਰੀ) ਪਤੀ ਨੂੰ ਸਿਮਰਦੀ ਹੈ, ਉਸ (ਜੀਵ ਇਸਤਰੀ) ਨੇ ਹੀ ਪਤੀ (ਪਰਮੇਸ਼ਰ) ਦਾ ਟਿਕਾਣਾ ਪਾਇਆ ਹੈ। ਉਹ ਸ਼ਹੁ (ਪਤੀ) ਅਤਿ ਪਵਿਤਰ ਦਾਤਾ (ਉਸਨੂੰ) ਮਿਲਦਾ ਹੈ ਜਿਸ ਨੇ (ਆਪਣੇ) ਵਿਚੋਂ ਹੰਕਾਰ ਦੂਰ ਕੀਤਾ ਹੈ। ਜਦੋਂ ਹਰੀ ਨੂੰ ਚੰਗਾ ਲਗਾ, ਜੀਵ ਇਸਤਰੀ ਪ੍ਰਭੂ-ਪਤੀ ਦੇ ਮਨ ਵਿੱਚ ਚੰਗੀ ਲਗ ਗਈ, (ਫਿਰ, ਉਸ ਦੇ ਮਨ) ਵਿੱਚੋਂ (ਮਾਇਆ ਦਾ) ਮੋਹ ਦੂਰ ਕਰ ਦਿਤਾ। (ਉਹ) ਦਿਨ ਰਾਤ ਸਚੇ ਪ੍ਰਭੂ ਪਤੀ ਦੇ

ਗੁਣ ਗਾਉਂਦੀ ਹੈ (ਅਤੇ) ਪ੍ਰਭੂ ਦੀ ਅਕਥ ਕਥਾ ਨੂੰ ਕਥਦੀ (ਭਾਵ ਸਿਫਤ ਸਾਲਾਹ ਕਰਦੀ ਰਹਿੰਦੀ) ਹੈ। ਚੌਹਾਂ ਜੁਗਾਂ ਵਿੱਚ ਇਕੋ ਸੱਚਾ (ਪਰਮੇਸ਼ਰ) ਵਰਤ ਰਿਹਾ ਹੈ ਅਤੇ ਗੁਰੂ ਤੋਂ ਬਿਨਾ ਕਿਸੇ (ਮਨੁੱਖ) ਨੇ (ਉਸ ਦਾ) ਮਿਲਾਪ ਪ੍ਰਾਪਤ ਨਹੀਂ ਕੀਤਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਜੀਵ ਇਸਤਰੀ ਪ੍ਰਭੂ ਨੇ) ਪ੍ਰੇਮ ਵਿੱਚ ਰੰਗੀ ਗਈ ਹੈ, (ਜੋ ਪ੍ਰਭੂ ਦਾ) ਸਿਮਰਨ ਕਰਦੀ ਹੈ ਜਿਸ ਨੇ (ਆਪਣੀ) ਚਿਤ (ਬ੍ਰਿਤੀ) ਪਰਮੇਸ਼ਰ ਦੇ ਚਰਨਾ) ਨਾਲ ਜੋੜੀ ਹੈ।੩।

ਜੀਵ-ਇਸਤਰੀ ਨੂੰ ਪਿਆਰੇ ਸਜਨ (ਪ੍ਰਭੂ ਪਤੀ) ਮਿਲ ਪਏ ਹਨ, ਜਿਸ ਕਰਕੇ (ਉਸ ਦੇ) ਮਨ ਵਿਚ (ਪ੍ਰਭੂ ਪਤੀ ਦਾ) ਸੋਹਿਲਾ (ਆਤਮਿਕ ਅਨੰਦ ਬਣਿਆ ਰਹਿੰਦਾ ਹੈ)। ਗੁਰੂ ਦੀ ਮਤਿ ਉਤੇ ਚਲਿਆਂ (ਉਸ ਦਾ) ਮਨ ਪਵਿਤਰ ਹੋਇਆ ਹੈ (ਅਤੇ ਉਸ ਨੇ) ਹਰੀ ਨੂੰ (ਆਪਣੇ) ਹਿਰਦੇ ਵਿਚ ਟਿਕਾ ਕੇ ਰਖਿਆ ਹੈ। (ਜਿਸ ਜੀਵ-ਇਸਤਰੀ ਨੇ) ਹਰੀ ਨੂੰ (ਆਪਣੇ) ਹਿਰਦੇ ਵਿੱਚ ਧਾਰ ਕੇ ਰਖਿਆ ਹੋਇਆ ਹੈ, (ਉਹ ਆਪਣੇ) ਹਿਰਦੇ ਵਿੱਚ ਟਿਕਾ ਕੇ ਰਖਿਆ ਹੈ। (ਜਿਸ ਜੀਵ-ਇਸਤਰੀ ਨੇ) ਹਰੀ ਨੂੰ (ਆਪਣੇ) ਹਿਰਦੇ ਵਿਚ ਧਾਰ ਕੇ ਰਖਿਆ ਹੋਇਆ ਹੈ, (ਉਹ ਆਪਣੇ ਮਨੁੱਖਾ ਜਨਮ ਦਾ) ਕਾਰਜ ਸਵਾਰ ਲਵੇਗੀ, (ਕਿਉਂਕਿ ਉਸ ਨੇ) ਗੁਰੂ ਦੀ ਮਤਿ ਦੁਆਰਾ ਹਰੀ ਨੂੰ ਜਾਣ ਲਿਆ ਹੈ। (ਉਹ ਆਖਦੀ ਹੈ ਕਿ) ਪ੍ਰੀਤਮ ਨੇ ਮੇਰਾ ਮਨ ਮੋਹ ਲਿਆ ਹੈ (ਅਤੇ ਉਸਨੇ) ਕਰਮਾਂ ਦਾ ਫਲ ਦੇਣ ਵਾਲਾ ਵਾਹਿਗੁਰੂ ਪਾ ਲਿਆ ਹੈ। ਸਤਿਗੁਰੂ ਦੀ ਸੇਵਾ ਕਰਕੇ (ਉਸ ਜੀਵ-ਇਸਤਰੀ ਨੇ) ਸਦਾ (ਆਤਮਿਕ) ਸੁਖ ਪਾਇਆ ਹੈ (ਅਤੇ) ਮੁਰਾਰੀ-ਵਾਹਿਗੁਰੂ (ਉਸ ਦੇ) ਮਨ ਵਿਚ ਵਸ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਜੀਵ-ਇਸਤਰੀ ਨੇ) ਗੁਰੂ ਦੇ ਸ਼ਬਦ ਦੁਆਰਾ (ਆਪਣਾ ਜੀਵਨ) ਸਵਾਰ ਲਿਆ ਹੈ, ਆਪਣੇ ਗੁਰੂ ਨੇ (ਉਸ ਇਸਤਰੀ ਨੂੰ ਪ੍ਰਭੂ ਪਤੀ ਨਾਲ) ਮਿਲਾ ਦਿੱਤਾ ਹੈ।੪।੫।੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਵੀ ਵਿਆਹ ਵਾਲੇ ਅਲੰਕਾਰ ਦੁਆਰਾ ਗੁਰੂ ਦੀ ਉਪਮਾ ਕੀਤੀ ਹੈ। ਕੇਵਲ ਗੁਰੂ ਹੀ ਸਿਰਜਣਹਾਰ ਪ੍ਰਭੂ ਨਾਲ ਮੇਲ ਕਰਾਉਣ ਦੇ ਸਮਰਥ ਹੈ। ਇਹ ਮੇਲ ਆਪਾ-ਭਾਵ ਅਤੇ ਮੋਹ ਤੋਂ ਨਿਰਲੇਪ ਹੋ ਕੇ, ਸਾਈਂ ਨਾਲ ਇਕ ਮਨ ਹੋ ਕੇ ਲਿਵ ਲਾਉਣ ਤੇ ਪ੍ਰਾਪਤ ਹੁੰਦਾ ਹੈ। ਗੁਰੂ ਸ਼ਬਦ ਦੀ ਕਮਾਈ ਦਾ ਸਦਕਾ ਹੀ ਨਿਰਮਲ ਪਦਵੀ ਮਿਲਦੀ ਹੈ। ਸਿਧਾਂਤ ਇਹ ਹੈ ਕਿ ਅਸੀਂ ਪ੍ਰਭੂ ਦੇ ਪਿਆਰ ਵਿੱਚ ਰੰਗੀਜ ਜਾਈਏ।

**ਸੂਹੀ ਮਹਲਾ ੩॥ ਸੋਹਿਲੜਾ ਹਰਿ ਰਾਮ ਨਾਮੁ, ਗੁਰ ਸਬਦੀ ਵੀਚਾਰੇ, ਰਾਮ॥ ਹਰਿ ਮਨੁ ਤਨੋ ਗੁਰਮੁਖਿ ਭੀਜੈ, ਰਾਮਨਾਮੁ ਪਿਆਰੇ, ਰਾਮ॥ ਰਾਮ ਨਾਮੁ ਪਿਆਰੇ ਸਭਿ ਕੁਲ ਉਧਾਰੇ, ਰਾਮਨਾਮੁ ਮੁਖਿ ਬਾਣੀ॥ ਆਵਣ ਜਾਣ ਰਹੇ ਸੁਖੁ ਪਾਇਆ, ਘਰਿ ਅਨਹਦ ਸੁਰਤਿ ਸਮਾਣੀ॥ ਹਰਿ ਹਰਿ ਏਕੋ ਪਾਇਆ ਹਰਿ ਪ੍ਰਭੁ, ਨਾਨਕ ਕਿਰਪਾ ਧਾਰੇ ॥ ਸੋਹਿਲੜਾ ਹਰਿ ਰਾਮ ਨਾਮੁ, ਗੁਰ ਸਬਦੀ ਵੀਚਾਰੇ॥੧॥ ਹਮ ਨੀਵੀ ਪ੍ਰਭੁ ਅਤਿ ਊਚਾ, ਕਿਉ ਕਰਿ ਮਿਲਿਆ ਜਾਏ ਰਾਮ॥ ਗੁਰਿ ਮੇਲੀ ਬਹੁ ਕਿਰਪਾ ਧਾਰੀ, ਹਰਿ ਕੈ ਸਬਦਿ ਸੁਭਾਏ, ਰਾਮ॥ ਮਿਲੁ ਸਬਦਿ ਸੁਭਾਏ ਆਪੁ ਗਵਾਏ, ਰੰਗ ਸਿਉ ਰਲੀਆ ਮਾਣੇ॥ ਸੇਜ ਸੁਖਾਲੀ ਜਾ ਪ੍ਰਭੁ ਭਾਇਆ, ਹਰਿ ਹਰਿ ਨਾਮਿ ਸਮਾਣੇ॥ ਨਾਨਕ, ਸੋਹਾਗਣਿ ਸਾ ਵਡਭਾਗੀ, ਜੇ ਚਲੈ ਸਤਿਗੁਰ ਭਾਏ**

**ਹਮ ਨੀਵੀ ਪ੍ਰਭੁ ਅਤਿ ਊਚਾ, ਕਿਉ ਕਰਿ ਮਿਲਿਆ ਜਾਏ ਰਾਮ॥੨॥**

ਉਚਾਰਨ ਸੇਧ

**ਬਿੰਦੀ ਸਹਿਤ :** ਨੀਵੀਂ, ਕਿਉਂਕਰਿ, ਸਿਉਂ, ਰਲੀਆਂ, ਜਾਂ।

**ਪਦ ਅਰਥ :** ਤਨੋ=ਤਨ, ਸਰੀਰ। ਗੁਰਮੁਖਿ=ਗੁਰੂ ਦੁਆਰਾ। ਭੀਜੈ=ਭਿਜ ਜਾਂਦਾ ਹੈ। ਪਿਆਰੇ=ਪਿਆਰ ਕਰਦਾ ਹੈ। ਮੁਖਿ=ਮੂੰਹ ਨਾਲ। ਘਰਿ=ਹਿਰਦੇ ਵਿਚ। ਸਮਾਣੀ=ਲੀਨ ਹੋ ਜਾਂਦੀ ਹੈ। ਹਮ=ਅਸੀਂ ਭਾਵ ਮੈਂ (ਜੀਵ ਇਸਤਰੀ)। ਨੀਵੀ=(ਔਗੁਣਾਂ ਕਰਕੇ) ਨੀਵੀਂ ਹਾਂ। ਅਤਿ ਊਚਾ=ਬਹੁਤ ਉੱਚਾ। ਕਿਉਕਰਿ=ਕਿਵੇਂ?। ਗੁਰਿ=ਗੁਰੂ ਨੇ। ਸੁਭਾਏ=ਸੁਭਾਵਕ ਹੀ। ਆਪੁ=ਆਪਾ, ਹੰਕਾਰ। ਰੰਗ ਸਿਉ=ਪ੍ਰੇਮ ਨਾਲ। ਰਲੀਆ=ਮੌਜਾਂ। ਸੇਜਾ=ਹਿਰਦੇ ਰੂਪੀ ਸੇਜ। ਸੁਖਾਲੀ=ਸੁਖਾਂ ਨਾਲ ਭਰੀ ਹੋਈ। ਜਾਂ=ਜਦੋਂ। ਨਾਮਿ=ਨਾਮ ਵਿੱਚ। ਭਾਏ=ਭਾਣੇ, ਰਜ਼ਾ ਵਿੱਚ।

**ਅਰਥ :** (ਹੇ ਭਾਈ ! ਜੋ ਮਨੁੱਖ) ਗੁਰੂ ਦੇ ਸ਼ਬਦ ਦੁਆਰਾ ਹਰੀ ਪਰਮੇਸ਼ਰ ਦੇ ਨਾਮ ਨੂੰ ਵੀਚਾਰਦਾ ਹੈ, (ਉਸ ਦੇ ਹਿਰਦੇ ਵਿਚ) ਆਤਮਿਕ ਅਨੰਦ ਦਾ ਗੀਤ (ਵਸ ਜਾਂਦਾ ਹੈ)। (ਜੋ ਮਨੁੱਖ) ਹਰੀ-ਪਰਮੇਸ਼ਰ ਦੇ ਨਾਮ ਨੂੰ ਪਿਆਰ ਕਰਦਾ ਹੈ, ਗੁਰੂ ਦੁਆਰਾ (ਉਸ ਦਾ) ਮਨ ਤੇ ਸਰੀਰ (ਨਾਮ ਰੱਸ ਵਿੱਚ) ਭਿੱਜ ਜਾਂਦਾ ਹੈ। (ਜੋ) ਪਰਮੇਸ਼ਰ ਦੇ ਨਾਮ ਨੂੰ ਪਿਆਰਦਾ ਹੈ (ਅਤੇ ਆਪਣੀ) ਰਸਨਾ ਨਾਲ (ਪਰਮੇਸ਼ਰ ਦੀ) ਬਾਣੀ ਦਾ (ਉਚਾਰਨ) ਕਰਦਾ ਹੈ, (ਓਹ ਸੰਸਾਰ ਤੋਂ ਆਪਣੀਆਂ) ਸਾਰੀਆਂ ਕੁਲਾਂ ਦਾ ਉਧਾਰ ਕਰ ਲੈਂਦਾ ਹੈ। (ਜਿਸ ਮਨੁੱਖ ਦੀ) ਸੁਰਤਿ (ਹਿਰਦੇ ਰੂਪੀ) ਘਰ ਅੰਦਰ ਅਨਹਦ (ਸ਼ਬਦ ਵਿੱਚ) ਲੀਨ ਹੋ ਜਾਂਦੀ ਹੈ (ਉਹ) ਜਨਮ ਮਰਣ ਤੋਂ ਰਹਿਤ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਉਤੇ) ਹਰੀ ਪ੍ਰਭੂ ਕਿਰਪਾ ਕਰ ਦੇਵੇ (ਉਸਨੇ ਹੀ) ਇਕ ਹਰੀ-ਪ੍ਰਭੂ ਨੂੰ ਪਾਇਆ ਹੈ। (ਜਿਹੜਾ ਮਨੁੱਖ) ਗੁਰੂ ਦੇ ਸ਼ਬਦ ਦੁਆਰਾ ਹਰੀ ਪਰਮੇਸ਼ਰ ਦੇ ਨਾਮ ਨੂੰ ਵਿਚਾਰਦਾ ਹੈ, (ਉਸਦੇ ਹਿਰਦੇ ਵਿੱਚ) ਆਤਮਿਕ ਅਨੰਦ ਦਾ ਗੀਤ (ਵੱਸ ਜਾਂਦਾ ਹੈ)।੧।

(ਹੇ ਭਾਈ !) ਮੈਂ (ਔਗੁਣਾਂ ਕਰਕੇ) ਨੀਵੀਂ ਹਾਂ (ਅਤੇ) ਪ੍ਰਭੂ (ਗੁਣਾਂ ਕਰਕੇ) ਬਹੁਤ ਉੱਚੀ ਹੈ (ਫਿਰ ਉਸ ਪ੍ਰਭੂ ਨੂੰ) ਕਿਸ ਤਰ੍ਹਾਂ ਮਿਲਿਆ ਜਾਵੇ?, (ਜਿਸ ਉਤੇ) ਗੁਰੂ ਨੇ ਹਰੀ ਦੇ ਸ਼ਬਦ ਦੁਆਰਾ ਸੁਭਾਵਿਕ ਵੱਡੀ ਕਿਰਪਾ ਕੀਤੀ, (ਓਹ ਜੀਵ ਇਸਤਰੀ ਹਰੀ ਨਾਲ) ਮੇਲ ਦਿੱਤੀ। (ਜੋ) ਗੁਰੂ ਦੇ ਸ਼ਬਦ ਦੁਆਰਾ ਸੁਭਾਵਿਕ ਮਿਲ ਕੇ (ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰ ਦੇਵੇ, (ਫਿਰ ਉਹ) ਪ੍ਰੇਮ ਨਾਲ (ਪ੍ਰਭੂ ਮਿਲਾਪ ਦੀਆਂ) ਮੌਜਾਂ ਮਾਣਦੀ ਰਹੇਗੀ। ਹਰਿਨਾਮ (ਹਿਰਦੇ ਵਿੱਚ) ਸਮਾਉਣ ਤੇ ਜਦੋਂ ਪ੍ਰਭੂ ਨੂੰ ਚੰਗਾ ਲਗਾ, ਤਾਂ (ਇਸਤਰੀ ਦੀ) ਹਿਰਦੇ ਰੂਪੀ ਸੇਜ ਸੁਖਦਾਇਕ ਬਣ ਗਈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੀ (ਇਸਤਰੀ) ਸਤਿਗੁਰੂ ਦੇ ਭਾਣੇ ਵਿੱਚ ਚਲਦੀ ਹੈ ਉਹ ਸੋਹਾਗਵੰਤੀ ਵਡੇਭਾਗਾਂ ਵਾਲੀ ਹੈ। (ਹੇ ਭਾਈ !) ਮੈਂ (ਔਗੁਣਾਂ ਕਰਕੇ) ਨੀਵੀਂ ਹਾਂ (ਅਤੇ ਪ੍ਰਭੂ ਗੁਣਾਂ ਕਰਕੇ) ਬਹੁਤ ਉੱਚਾ ਹੈ, ਉਸ ਨੂੰ ਕਿਸ ਤਰ੍ਹ ਮਿਲਿਆ ਜਾਵੇ ? (ਭਾਵ ਅਜੇਹੀ ਹਾਲਤ ਵਿੱਚ ਮੇਲ ਨਹੀਂ ਹੋ ਸਕਦਾ)।੨।

**ਘਟਿ ਘਟੇ ਸਭਨਾ ਵਿਚਿ ਏਕੋ, ਏਕੋ ਰਾਮ ਭਤਾਰੋ, ਰਾਮ॥ ਇਕਨਾ ਪ੍ਰਭੁ ਦੂਰਿ ਵਸੈ, ਇਕਨਾ ਮਨਿ ਆਧਾਰੋ ਰਾਮ॥ ਇਕਨਾ ਮਨ ਆਧਾਰੋ, ਸਿਰਜਣਹਾਰੋ, ਵਡਭਾਗੀ ਗੁਰੁ ਪਾਇਆ॥ ਘਟਿ ਘਟਿ ਹਰਿ ਪ੍ਰਭੁ ਏਕੋ ਸੁਆਮੀ, ਗੁਰਮੁਖਿ ਅਲਖੁ ਲਖਾਇਆ॥ ਸਹਜੇ ਅਨਦੁ ਹੋਆ ਮਨੁ ਮਾਨਿਆ, ਨਾਨਕ, ਬ੍ਰਹਮ ਬੀਚਾਰੋ॥ ਘਟਿ ਘਟੇ ਸਭਨਾ ਵਿਚਿ ਏਕੋ,**

**ਏਕੋ ਰਾਮ ਭਤਾਰੋ, ਰਾਮ॥੩॥ ਗੁਰੁ ਸੇਵਨਿ ਸਤਿਗੁਰੁ ਦਾਤਾ, ਹਰਿ ਹਰਿ ਨਾਮਿ ਸਮਾਇਆ, ਰਾਮ॥ ਹਰ ਧੂੜਿ ਦੇਵਹੁ ਮੈ ਪੂਰੇ ਗੁਰ ਕੀ, ਹਮ ਪਾਪੀ ਮੁਕਤ ਕਰਾਇਆ, ਰਾਮ॥ ਪਾਪੀ ਮੁਕਤੁ ਕਰਾਏ ਆਪੁ ਗਵਾਏ, ਨਿਜ ਘਰਿ ਪਾਇਆ ਵਾਸਾ॥ ਬਿਬੇਕ ਬੁਧਿ ਸੁਖਿ ਰੈਣਿ ਵਿਹਾਣੀ, ਗੁਰਮਤਿ ਨਾਮਿ ਪ੍ਰਗਾਸਾ॥ ਹਰਿ ਹਰਿ ਅਨਦੁ ਭਇਆ ਦਿਨੁ ਰਾਤੀ, ਨਾਨਕ, ਹਰਿ ਮੀਠ ਲਗਾਏ॥ ਗੁਰੁ ਸੇਵਨਿ ਸਤਿਗੁਰੁ ਦਾਤਾ, ਹਰਿ ਹਰਿ ਨਾਮਿ ਸਮਾਏ॥੪॥੬॥੭॥੫॥੭॥੧੨॥**

**ਪਦ ਅਰਥ:** ਘਟਿ ਘਟੇ=ਹਰੇਕ ਸਰੀਰ ਵਿੱਚ। ਭਤਾਰੋ=ਖਸਮ (ਪ੍ਰਭੂ)। ਆਧਾਰੋ=ਆਸਰਾ। ਵਡਭਾਗੀ=ਵੱਡੇਭਾਗਾਂ ਨਾਲ। ਗੁਰਮੁਖਿ=ਗੁਰੂੰ ਦੇ ਸਨਮੁਖ ਰਹਿਣ ਵਾਲੀ। ਸਹਜੇ=ਸਹਿਜ (ਅਵਸਥਾ) ਵਿੱਚ। ਮਨੁ ਮਾਨਿਆ=ਮਨ ਦੀ ਤਸੱਲੀ ਹੋ ਗਈ।੩। ਸੇਵਨਿ=ਸੇਵਦੇ, ਸਿਮਰਦੇ ਹਨ। ਆਪੁ= ਆਪਾ-ਭਾਵ। ਨਿਜ ਘਰ=ਆਪਣੇ ਅਸਲੀ ਘਰ ਆਤਮ ਸਰੂਪ ਵਿੱਚ। ਬਿਬੇਕ ਬੁਧਿ=ਵਿਚਾਰ ਵਾਲੀ ਬੁਧੀ। ਸੁਖ ਰੈਣ ਵਿਹਾਣੀ=ਉਮਰ ਰੂਪੀ ਰਾਤ ਸੁਖ ਨਾਲ ਗੁਜ਼ਰ ਗਈ। ਨਾਮ ਪ੍ਰਗਾਸ=ਨਾਮ ਦੁਆਰਾ ਚਾਨਣਾ ਹੋ ਗਿਆ।੪।

**ਅਰਥ :** (ਹੇ ਭਾਈ !) ਹਰੇਕ ਸਰੀਰ ਵਿੱਚ ਸਭ (ਜੀਵਾਂ !ਵੱਚ) ਇਕੋ ਵਿਆਪਕ ਖਸਮ (ਵਸ ਰਿਹਾ ਹੈ)। ਕਈ (ਜੀਆਂ ਨੂੰ) ਪ੍ਰਭੂ ਦੂਰ ਵਸਦਾ ਜਾਪਦਾ ਹੈ (ਅਤੇ ਕਈ ਜੀਵਾਂ ਦੇ) ਮਨ ਵਿਚ (ਪ੍ਰਭੂ ਆਸਰਾ ਰੂਪ ਹੈ)। ਕਈਆਂ ਦੇ ਮਨ ਦਾ ਆਸਰਾ ਸਿਰਜਣਹਾਰ ਹੈ, (ਕਿਉਂਕਿ ਉਨ੍ਹਾਂ ਨੇ) ਵੱਡੇਭਾਗਾਂ ਨਾਲ ਗੁਰੂ ਨੂੰ ਪ੍ਰਾਪਤ ਕੀਤਾ ਹੈ। ਹਰੇਕ ਸਰੀਰ ਵਿੱਚ ਇਕੋ ਹਰੀ ਮਾਲਕ (ਵਸਦਾ ਹੈ ਅਤੇ) ਗੁਰੂ ਨੇ ਲਖਤਾ ਤੋਂ ਰਹਿਤ ਪ੍ਰਭੂ ਲਖਾ ਦਿਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਬ੍ਰਹਮ ਦੀ ਵੀਚਾਰ (ਕਰਨ ਮਗਰੋਂ) ਮਨ ਦੀ ਤਸੱਲੀ ਹੋ ਗਈ (ਅਤੇ) ਸਹਜ (ਅਵਸਥਾ) ਵਾਲਾ ਅਨੰਦ (ਪ੍ਰਾਪਤ) ਹੋ ਗਿਆ ਹੈ। (ਹੇ ਭਾਈ !) ਹਰੇਕ ਸਰੀਰ ਵਿੱਚ, ਸਭ ਜੀਆਂ ਵਿੱਚ, ਇਕ ਵਿਆਪਕ ਖਸਮ (ਵਸ ਰਿਹਾ ਹੈ)।੩।

(ਹੇ ਭਾਈ !) ਸਤਿਗੁਰੂ ਦਾਤਾ ਹੈ, (ਜਿਹੜੇ ਮਨੁੱਖ) ਸਤਿਗੁਰੂ ਨੂੰ ਸੇਂਵਦੇ ਹਨ, (ਉਨ੍ਹਾਂ ਦਾ ਮਨ) ਹਰੀ ਦੇ ਨਾਮ ਵਿੱਚ ਲੀਨ ਹੋਇਆ ਰਹਿੰਦਾ ਹੈ। ਹੇ ਹਰੀ ! ਮੈਨੂੰ ਉਸ ਪੂਰੇ ਗੁਰੂ ਦੇ (ਚਰਣਾ ਦੀ) ਧੂੜ ਦਿਓ (ਜਿਸਨੇ) ਸਾਡੇ ਵਰਗੇ ਪਾਪੀ ਜੀਆਂ ਨੂੰ (ਮਾਇਆ ਤੋਂ) ਮੁਕਤ ਕਰਾਇਆ ਹੈ। (ਗੁਰੂ) ਜੀ ਨੇ ਉਹ ਪਾਪੀ (ਜੀਵ) ਮੁਕਤ ਕਰ ਦਿਤੇ, (ਜਿਨ੍ਹਾਂ ਨੇ) ਆਪਾ-ਭਾਵ ਦੂਰ ਕਰ ਦਿਤਾ ਅਤੇ ਨਿਜ ਸਰੂਪ ਵਿੱਚ ਵਾਸਾ ਪਾ ਲਿਆ। ਵੀਚਾਰ ਵਾਲੀ ਬੁਧੀ ਕਰਕੇ (ਉਨ੍ਹਾਂ ਮਨੁੱਖਾਂ ਦੀ) ਉਮਰ ਰੂਪੀ ਰਾਤ ਸੁਖ ਨਾਲ ਗੁਜ਼ਰ ਗਈ (ਅਤੇ) ਗੁਰੂ ਦੀ ਮਤਿ ਦੁਆਰਾ ਨਾਮ ਰਾਹੀਂ (ਉਨ੍ਹਾਂ ਦੇ ਅੰਦਰ ਆਤਮਿਕ ਜੀਵਨ ਦਾ) ਚਾਨਣ ਹੋ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਦੇ ਹਿਰਦੇ ਵਿਚ ਸਤਿਗੁਰੂ) ਹਰੀ ਦਾ ਨਾਮ ਮਿੱਠਾ ਲਗਾ ਹੈ, (ਉਨ੍ਹਾਂ ਦੇ ਹਿਰਦੇ ਵਿੱਚ) ਦਿਨ ਰਾਤ ਭਾਵ ਹਰ ਵੇਲੇ ਹਰਿ ਹਰਿ (ਨਾਮ ਦਾ) ਅਨੰਦ ਬਣਿਆ! ਹੋਇਆ ਹੈ। ਸਤਿਗੁਰੂ ਦਾਤਾ ਹੈ, (ਜਿਹੜੇ ਮਨੁੱਖ ਉਸ) ਗੁਰੂ ਨੂੰ ਸੇਂਵਦੇ ਹਨ (ਓਹ) ਪਰਮੇਸ਼ਰ ਦੇ ਨਾਮ ਵਿੱਚ ਅਭੇਦ ਹੋ ਜਾਂਦੇ ਹਨ॥੪॥੬॥੭॥੫॥੭॥੧੨॥

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਸੋਹਿਲੇ ਦੀ ਸੋਝੀ ਗੁਰਬਾਣੀ ਤੋਂ ਅਗਵਾਈ ਲਿਆਂ ਪ੍ਰਾਪਤ ਹੁੰਦੀ ਹੈ। ਜਦੋਂ ਮਨ ਪਤੀਜ ਜਾਂਦਾ ਹੈ, ਸਾਈਂ ਪਿਆਰਾ ਲੱਗਣ ਲਗ ਪੈਂਦਾ ਹੈ। ਇਸ ਨਾਲ ਜਗਿਆਸੂ ਕੇਵਲ ਆਪਣਾ ਹੀ

ਨਹੀਂ ਕੁਲਾਂ ਦਾ ਉਧਾਰ ਕਰ ਲੈਂਦਾ ਹੈ। ਜੀਵ-ਇਸਤਰੀ ਆਪਣੇ ਮਨ !ਵੱਚ ਸੋਚਦੀ ਹੈ ਕਿ ਰੱਬ ਉਚਾ ਹੈ, ਉਹ ਨੀਵੀਂ ਉਸ ਅਤਿ-ਉਚੇ ਨੂੰ ਕਿਵੇਂ ਮਿਲ ਸਕਦੀ ਹੈ? ਪਰ ਗੁਰਬਾਣੀ ਵਿੱਚ ਇਹ ਕਲਾ ਹੈ, ਕਿ ਉਹ ਬ੍ਰਹਮ ਵੀਚਾਰ ਦੁਆਰਾ ਅਲਖ ਹਰੀ ਨੂੰ ਘਟਾਂ ਘਟਾਂ ਵਿਚ ਵਸਿਆ ਪਰਤੱਖ ਵਿਖਾ ਦਿੰਦੀ ਹੈ। ਇਸ ਤਰਾਂ ਜੀਵ-ਇਸਤਰੀ ਦੀ ਨਿਸ਼ਾ ਹੋ ਜਾਂਦੀ ਹੈ। ਗਿਆਨ, ਦ੍ਰਿਸ਼ਟੀ ਨਾਲ ਵੇਖੀਏ, ਤਾਂ ਪਤਾ ਲਗਦਾ ਹੈ ਕਿ ਗੁਰਦੇਵ ਸਾਡੀ ਬੁਧੀ ਨੂੰ ਨਾਮ ਦੁਆਰਾ ਨਿਰਮਲ ਕਰ ਦਿੰਦੇ ਹਨ ਅਤੇ ਪਾਪਾਂ ਤੋਂ ਛਡਾ ਕੇ ਨਿਜ ਸਰੂਪ ਵਿੱਚ ਟਿਕਾ ਕੇ ਪਰਮੇਸ਼ਰ ਵਿੱਚ ਅਭੇਦ ਹੋਣ ਦੀ ਜਾਚ ਸਿਖਾ ਦਿੰਦੇ ਹਨ। ਸਿਧਾਂਤ ਇਹ ਹੈ ਕਿ ਸਤਿਗੁਰੂ ਦਾਤਾਰ ਨੂੰ ਸੇਵੀਏ ਤਾਂ ਹੀ ਹਰੀ-ਨਾਮ ਵਿੱਚ ਅਭੇਦਤਾ ਹੋ ਸਕਦੀ ਹੈ।

## ਰਾਗੁ ਸੂਹੀ ਮਹਲਾ ੪ ਛੰਤ ਘਰੁ ੧

**ੴ ਸਤਿਗੁਰ ਪ੍ਰਸਾਦਿ॥ ਸਤਿਗੁਰੁ ਪੁਰਖੁ ਮਿਲਾਇ, ਅਵਗਣ ਵਿਕਣਾ, ਗੁਣ ਰਵਾ, ਬਲਿ ਰਾਮ ਜੀਉ॥ ਹਰਿ ਹਰਿ ਨਾਮੁ ਧਿਆਇ, ਗੁਰਬਾਣੀ ਨਿਤ ਨਿਤ ਚਵਾ, ਬਲਿ ਰਾਮ ਜੀਉ॥ ਗੁਰਬਾਣੀ ਸਦ ਮੀਠੀ ਲਾਗੀ, ਪਾਪ ਵਿਕਾਰ ਗਵਾਇਆ॥ ਹਉਮੈ ਰੋਗੁ ਗਇਆ ਭਉ ਭਾਗਾ, ਸਹਜੇ ਸਹਜਿ ਮਿਲਾਇਆ॥ ਕਾਇਆ ਸੇਜ ਗੁਰਿ ਸਬਦਿ ਸੁਖਾਲੀ, ਗਿਆਨ ਤਤਿ ਕਰਿ ਭੋਗੋ ॥ ਅਨਦਿਨੁ ਸੁਖਿ ਮਾਣੇ ਨਿਤ ਰਲੀਆ, ਨਾਨਕ ਧੁਰਿ ਸੰਜੋਗੋ॥੧॥ ਸਤੁ ਸੰਤੋਖੁ ਕਰਿ ਭਾਉ, ਕੁੜਮੁ ਕੁੜਮਾਈ ਆਇਆ, ਬਲਿਰਾਮ ਜੀਉ॥ ਸੰਤ ਜਨਾ ਕਰਿ ਮੇਲੁ, ਗੁਰਬਾਣੀ ਗਾਵਾਈਆ, ਬਲਿਰਾਮ ਜੀਉ॥ ਬਾਣੀ ਗੁਰ ਗਾਈ, ਪਰਮ ਗਤਿ ਪਾਈ, ਪੰਚ ਮਿਲੇ ਸੋਹਾਇਆ ॥ ਗਇਆ ਕਰੋਧੁ, ਮਮਤਾ ਤਨਿ ਨਾਠੀ, ਪਾਖੰਡੁ ਭਰਮੁ ਗਵਾਇਆ॥ ਹਉਮੈ ਪੀਰ ਗਈ, ਸੁਖੁ ਪਾਇਆ, ਆਰੋਗਤ ਭਏ ਸਰੀਰਾ ਗੁਰ ਪਰਸਾਦੀ ਬ੍ਰਹਮੁ ਪਛਾਤਾ, ਨਾਨਕ ਗੁਣੀ ਗਹੀਰਾ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਰਵਾਂ, ਚਵਾਂ, ਕਾਇਆਂ, ਰਲੀਆਂ।

**ਪਦ ਅਰਥ :** ਅਵਗਣ ਵਿਕਣਾ=ਔਗਣ ਵੇਚ ਦਿਆਂ। ਬਲਿ=ਸਦਕੇ (ਜਾਵਾਂ)। ਰਾਮ ਜੀਉ=ਹੇ ਰਾਮ ਜੀ!। ਧਿਆਇਆ=ਸਿਮਰਿਆ। ਚਵਾ=ਮੈਂ ਉਚਾਰਨ ਕਰਾਂ। ਸਹਜੇ ਸਹਜਿ=ਸੁਤੇ ਸਿਧ ਹੀ, ਸਹਜ ਅਵਸਥਾ ਵਿੱਚ। ਕਾਇਆ=ਸਰੀਰ। ਸਬਦਿ=ਸ਼ਬਦ ਦੁਆਰਾ। ਸੁਖਾਲੀ=ਸੌਖੀ, ਸੁਖ ਵਾਲੀ। ਕਰਿ=ਕਰਦੀ ਹੈ। ਭੋਗੋ=ਭੁੰਚਿਆ ਹੈ। ਅਨਦਿਨੁ=ਹਰ ਰੋਜ਼। ਰਲੀਆ=ਮੌਜਾਂ। ਧੁਰਿ ਸੰਜਗੋ= ਧੁਰ ਤੋਂ ਮੇਲ। ਸਤੁ=ਦਾਨ। ਸੰਤੋਖੁ=ਧੀਰਜ। ਕਰਿ ਭਾਉ=ਪ੍ਰੇਮ (ਪੈਦਾ) ਕਰਕੇ। ਕੁੜਮੁ=ਜੀਵ ਇਸਤਰੀ ਤੇ ਈਸ਼ਵਰ ਦਾ ਮੇਲ ਕਰਾਉਣ ਵਾਲਾ। ਕੁੜਮਾਈ=ਨਾਤਾ ਜੋੜਨ ਲਈ। ਕਰਿ ਮੇਲੁ=ਮੇਲ ਮਿਲਾਪ ਕਰਕੇ। ਗਾਵਾਈਆ=ਗਾਇਨ ਕਰਾਈ ਗਈ। ਪਰਮਗਤਿ=ਉਚੀ ਆਤਮਿਕ ਅਵਸਥਾ। ਪੰਚ=ਸੰਤ ਜਨ। ਸੋਹਾਇਆ=(ਕਾਰਜ) ਸੋਹਣਾ ਹੋ ਗਿਆ। ਗਇਆ ਕਰੋਧ=ਕ੍ਰੋਧ (ਗੁੱਸਾ) ਦੂਰ ਹੋ ਗਿਆ। ਮਮਤਾ= ਮੈਂ ਮੇਰੀ (ਦੀ ਪਕੜ)। ਤਨਿ=ਸਰੀਰ ਵਿੱਚ। ਨਾਠੀ=ਨੱਸ ਗਈ। ਗਹੀਰਾ=ਡੂੰਘੇ ਗੁਣਾ ਵਾਲਾ।੨।

**ਅਰਥ :** ਹੇ ਰਾਮ ਜੀ ! (ਆਪ ਤੋਂ) ਸਦਕੇ ਜਾਵਾਂ, (ਮੈਨੂੰ) ਸਤਿਗੁਰ-ਪੁਰਖ ਮਿਲਾ ਦਿਓ,

(ਤਾਂ ਜੋ ਮੈਂ ਆਪਣੇ) ਔਗੁਣ ਵੇਚ ਦਿਆਂ (ਭਾਵ ਦੂਰ ਕਰ ਦਿਆਂ ਤੇ) ਗੁਣਾਂ ਨੂੰ ਉਚਾਰਨ ਕਰਾਂ। ਹੇ ਹਰੀ ! (ਤੇਰਾ) ਨਾਮ ਸਿਮਰ ਕੇ ਮੈਂ ਸਦਾ ਗੁਰਬਾਣੀ ਦਾ ਉਚਾਰਨ ਕਰਾਂ। (ਜਿਸ ਜੀਵ-ਇਸਤਰੀ ਨੂੰ) ਗੁਰਬਾਣੀ ਸਦਾ ਮਿੱਠੀ ਲਗੀ ਹੈ (ਉਸ ਨੇ ਆਪਣੇ ਅੰਦਰੋਂ) ਪਾਪਾਂ ਵਿਕਾਰਾਂ ਨੂੰ ਦੂਰ ਕਰ ਲਿਆ ਹੈ। (ਉਸ ਦਾ ਮੇਲ) ਹਉਮੈ ਦਾ ਰੋਗ ਦੂਰ ਹੋ ਗਿਆ ਹੈ, ਡਰ ਨੱਸ ਗਿਆ ਹੈ (ਅਤੇ) ਸੁਤੇ ਸਿਧ ਹੀ ਸਹਜ ਅਵਸਥਾ ਵਿੱਚ (ਉਸਦਾ) ਮਿਲਾਪ ਹੋ ਗਿਆ ਹੈ। ਗੁਰੂ ਦੇ ਸ਼ਬਦ ਦੁਆਰਾ (ਉਸ ਦੀ) ਸਰੀਰ ਰੂਪੀ ਸੇਜ ਸੁੱਖਾਂ ਵਾਲੀ ਹੋ ਗਈ ਹੈ, (ਉਸ ਨੇ ਗੁਰਬਾਣੀ ਤੋਂ) ਤੱਤ ਗਿਆਨ ਪ੍ਰਾਪਤ ਕਰਕੇ (ਉਸਨੂੰ) ਭੁੰਚਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਜੀਵ-ਇਸਤਰੀ ਦਾ) ਧੁਰ ਤੋਂ ਹੀ ਸੰਜੋਗ (ਮਿਲਾਪ ਲਿਖਿਆ ਹੋਇਆ ਸੀ ਉਸ ਅਨੁਸਾਰ ਉਹ) ਦਿਨ ਰਾਤ ਹਰ ਰੋਜ਼ ਹੀ (ਆਤਮਿਕ) ਸੁਖ ਵਿੱਚ (ਟਿਕ ਕੇ) ਆਤਮਿਕ ਅਨੰਦ ਦੀਆਂ ਖੁਸ਼ੀਆਂ ਮਾਣਦੀ ਹੈ।੧।

ਹੇ ਰਾਮ ਜੀ ! ਮੈਂ ਆਪ ਤੋਂ ਸਦਕੇ ਹਾਂ, ਸਤ-ਸੰਤੋਖ ਤੇ ਪ੍ਰੇਮ (ਆਦਿਕ ਗੁਣ ਧਾਰਨ ਕਾਰਣ) ਕੁੜਮ (ਮੈਨੂੰ) ਕੁੜਮਾਈ ਦੇਣ ਲਈ ਆਇਆ ਹੈ। ਸੰਤ ਜਨਾ (ਗੁਰਸਿਖਾਂ) ਦਾ ਜੋੜ ਮੇਲਾ ਕਰਕੇ (ਉਨ੍ਹਾਂ ਤੋਂ) ਗੁਰਬਾਣੀ ਦਾ ਕੀਰਤਨ ਕਰਵਾਇਆ। (ਜਦੋਂ) ਗੁਰੂ ਦੀ ਬਾਣੀ ਗਾਈ ਗਈ, (ਤਾਂ ਜੀਵ-ਇਸਤਰੀ ਨੇ) ਉਚੀ ਆਤਮਿਕ ਅਵਸਥਾ ਪ੍ਰਾਪਤ ਕਰ ਲਈ, ਅਤੇ ਸੰਤ ਜਨਾ ਦੇ ਮਿਲਣ ਨਾਲ (ਕਾਰਜ) ਸ਼ੋਭਨੀਕ ਹੋ ਗਿਆ। (ਜੀਵ-ਇਸਤਰੀ ਦੇ ਅੰਦਰੋਂ) ਕ੍ਰੋਧ ਦੂਰ ਹੋ ਗਿਆ, ਸਰੀਰ ਵਿੱਚ ਜੋ ਮੈਂ-ਮੇਰੀ ਦੀ ਪਕੜ (ਵਸਦੀ ਸੀ, ਉਹ) ਨੱਸ ਗਈ, ਪਾਖੰਡ (ਅਤੇ) ਭਰਮ-ਭਟਕਣਾ ਦੂਰ ਹੋ ਗਏ। (ਉਸ ਦੇ ਅੰਦਰੋਂ) ਹਉਮੈ ਦੀ ਪੀੜਾ ਚਲੀ ਗਈ, (ਮਾਨੋ ਸਾਰਾ) ਸਰੀਰ ਆਰੋਗ ਹੋ ਗਿਆ, (ਕਿਉਂਕਿ ਉਸ ਨੇ ਆਤਮਿਕ) ਸੁਖ ਪ੍ਰਾਪਤ ਕਰ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਕਿਰਪਾ ਸਦਕਾ (ਜੀਵ-ਇਸਤਰੀ ਨੇ) ਡੂੰਘੇ ਗੁਣਾਂ ਵਾਲੇ ਬ੍ਰਹਮ (ਪਰਮਾਤਮਾ) ਨੂੰ ਪਛਾਣ ਲਿਆ।੨।

**ਮਨਮੁਖਿ ਵਿਛੁੜੀ ਦੂਰਿ, ਮਹਲੁ ਨ ਪਾਏ, ਬਲਿ ਗਈ, ਬਲਿਰਾਮ ਜੀਉ॥ ਅੰਤਰਿ ਮਮਤਾ ਕੂਰਿ ਕੂੜੁ ਵਿਹਾਝੇ, ਕੂੜਿ ਲਈ, ਬਲਿਰਾਮ ਜੀਉ॥ ਕੂੜੁ ਕਪਟੁ ਕਮਾਵੈ ਮਹਾ ਦੁਖੁ ਪਾਵੈ, ਵਿਣੁ ਸਤਿਗੁਰ ਮਗੁ ਨ ਪਾਇਆ॥ ਉਝੜ ਪੰਥਿ ਭ੍ਰਮੈ ਗਾਵਾਰੀ, ਖਿਨੁ ਖਿਨੁ ਧਕੇ ਖਾਇਆ॥ ਆਪੇ ਦਇਆ ਕਰੇ ਪ੍ਰਭੁ ਦਾਤਾ, ਸਤਿਗੁਰੁ ਪੁਰਖੁ ਮਿਲਾਏ॥ ਜਨਮ ਜਨਮ ਕੇ ਵਿਛੁੜੇ ਜਨ ਮੇਲੇ, ਨਾਨਕ ਸਹਜਿ ਸੁਭਾਏ॥੩॥ ਆਇਆ ਲਗਨੁ ਗਣਾਇ, ਹਿਰਦੈ ਧਨ ਓਮਾਹੀਆ, ਬਲਿਰਾਮ ਜੀਉ॥ ਪੰਡਿਤ ਪਾਧੇ ਆਣਿ ਪਤੀ ਬਹਿ ਵਾਚਾਈਆ, ਬਲਿਰਾਮ ਜੀਉ॥ ਪਤੀ ਵਾਚਾਂਈ ਮਨਿ ਵਜੀ ਵਧਾਈ, ਜਬ ਸਾਜਨ ਸੁਣੇ ਘਰਿ ਆਏ॥ ਗੁਣੀ ਗਿਆਨੀ ਬਹਿ ਮਤਾ ਪਕਾਇਆ, ਫੇਰੇ ਤਤੁ ਦਿਵਾਏ॥ ਵਰੁ ਪਾਇਆ ਪੁਰਖੁ ਅਗੰਮੁ ਅਗੋਚਰੁ, ਸਦ ਨਵਤਨੁ ਬਾਲ ਸਖਾਈ॥ ਨਾਨਕ, ਕਿਰਪਾ ਕਰਿ ਕੈ ਮੇਲੇ, ਵਿਛੁੜਿ ਕਦੇ ਨ ਜਾਈ॥੪॥੧॥**

ਉਚਾਰਨ ਸੇਧ

**ਬਿੰਦੀ ਸਹਿਤ :** ਮਹਾਂ, ਪਾਂਧੇ।

**ਪਦ ਅਰਥ :** ਮਨਮੁਖਿ=ਮਨ ਦੇ ਸਨਮੁਖ ਰਹਿਣ ਵਾਲੀ, ਆਪ=ਹੁਦਰੀ। ਮਹਲੁ=ਟਿਕਾਣਾ।

ਬਲਿ ਗਈ=ਸੜ ਗਈ। ਮਮਤਾ ਕੂਰਿ=ਕੂੜੀ ਮਮਤਾ ਵਿਹਾਝੈ=ਵਣਜਦੀ ਹੈ। ਕੂੜਿ ਲਈ=ਕੂੜ ਨੇ (ਠੱਗ) ਲਈ। ਕਪਟੁ=ਠੱਗੀ। ਮਗੁ=(ਜੀਵਨ ਦਾ) ਰਸਤਾ। ਉਝੜ ਪੰਥਿ=ਉਜਾੜ ਦੇ ਰਸਤੇ ਉਤੇ। ਭ੍ਰਮੈ=ਭਟਕਦੀ ਹੈ। ਗਾਵਾਰੀ=ਮੂਰਖ ਜੀਵ ਇਸਤਰੀ। ਸਤਿਗੁਰੁ ਪੁਰਖੁ=ਸਮਰਥ ਸਤਿਗੁਰੂ। ਸਹਜਿ= ਸੁਭਾਵਿਕ, ਨਿਰਯਤਨ।੨। ਲਗਨੁ ਗਣਾਇ=ਮਹੂਰਤ ਕਢਾ ਕੇ, ਸਾਹਾ ਸੁਧਾ ਕੇ, ਵਿਆਹ ਦੀ ਤਾਰੀਕ ਨਿਸ਼ਚਿਤ ਕਰਕੇ। ਹਿਰਦੈ=ਹਿਰਦੇ ਵਿੱਚ। ਧਨ=ਜੀਵ ਇਸਤਰੀ। ਓਮਾਹੀਆ=ਚਾਉ ਨਾਲ ਭਰ ਗਈ। ਆਣਿ=ਲਿਆ ਕੇ। ਪਤੀ=ਪੱਤਰੀ। ਬਹਿ=ਬੈਠ ਕੇ। ਵਾਚਾਈਆ=ਵਿਚਾਰੀ, ਪੜ੍ਹਾਈ। ਮਤਾ ਪਕਾਇਆ= ਸਲਾਹ ਕੀਤੀ। ਫੇਰੇ=ਲਾਵਾਂ। ਤਤੁ= ਤੁਰਤ ਹੀ। ਵਰੁ=ਪਤੀ, ਖਸਮ। ਅਗਮ=ਅਪਹੁੰਚ। ਅਗੋਚਰੁ= ਅਦਿੱਖ, ਗਿਆਨ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ। ਨਵ ਤਨੁ=ਨਵਾਂ। ਬਾਲ ਸਖਾਈ=ਬਚਪਨ ਤੋਂ ਜੋ ਮਿੱਤਰ ਹੈ।

**ਅਰਥ :** ਆਪ ਹੁਦਰੀ ਜੀਵ-ਇਸਤਰੀ (ਪ੍ਰਭੂ-ਪਤੀ ਤੋਂ) ਵਿਛੜੀ ਹੋਈ (ਉਸ ਦੇ ਚਰਨਾਂ ਤੋਂ) ਦੂਰ ਰਹਿੰਦੀ ਹੈ, (ਉਹ ਪ੍ਰਭੂ-ਪਤੀ ਦਾ) ਟਿਕਾਣਾ ਨਹੀਂ ਪਾ ਸਕਦੀ, (ਕਿਉਂਕਿ ਉਹ ਤ੍ਰਿਸ਼ਨਾ ਦੀ ਅੱਗ ਵਿੱਚ) ਸੜ ਗਈ ਹੈ। (ਉਸ ਦੇ) ਅੰਦਰ ਕੂੜੀ ਮਮਤਾ ਬਣੀ ਰਹਿੰਦੀ ਹੈ (ਅਤੇ ਓਹ) ਝੂਠ ਵਿਹਾਝਦੀ (ਖ਼ਰੀਦਦੀ) ਹੈ, ਕੂੜ ਨੇ ਹੀ (ਜੀਵ-ਇਸਤਰੀ) ਠੱਗ ਲਈ ਹੈ। (ਉਹ ਜੀਵ ਇਸਤਰੀ) ਕੂੜ, ਫ਼ਰੇਬ ਕਰਦੀ ਹੈ, (ਜਿਸ ਕਰਕੇ) ਬਹੁਤ ਦੁਖ ਪਾਉਂਦੀ ਹੈ, (ਅਤੇ) ਸਤਿਗੁਰੂ ਤੋਂ ਬਿਨਾ (ਉਸਨੇ ਜੀਵਨ ਦਾ ਸਹੀ) ਰਸਤਾ ਨਹੀਂ ਪਾਇਆ। (ਉਹ) ਮੂਰਖ ਜੀਵ-ਇਸਤਰੀ ਉਜਾੜ ਦੇ ਰਸਤੇ ਵਿੱਚ (ਜਿਥੇ ਕਾਮ ਕ੍ਰੋਧ ਠੱਗ ਤੇ ਤ੍ਰਿਸ਼ਨਾਲੂ ਜੀਆਂ ਦੇ ਡਰਾਉਣੇ ਰੂਪ ਹਨ, ਉਥੇ) ਛਿਨ ਛਿਨ ਮਗਰੋਂ ਧੱਕੇ ਖਾਂਦੀ ਹੈ। (ਉਹ) ਦਾਤਾ ਆਪ ਹੀ ਮਿਹਰ ਕਰੇ ਤਾਂ ਸਤਿਗੁਰੂ ਪੁਰਖੁ ਮਿਲਾ ਦੇਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹ ਪ੍ਰਭੂ) ਜਨਮਾਂ ਜਨਮਾਂ ਦੇ ਵਿਛੁੜੇ ਹੋਏ ਸੇਵਕਾਂ ਨੂੰ ਸਹਿਜ ਸੁਭਾਵਿਕ ਹੀ (ਆਪਣੇ ਨਾਲ) ਮੇਲ ਲਏ ਹਨ।੩।

(ਜੋ ਵਿਆਹ ਦਾ) ਲਗਨ (ਮੁਹੂਰਤ) ਕਢਾਇਆ ਸੀ, (ਓਹ ਦਿਨ) ਆ ਗਿਆ, ਇਸਤਰੀ (ਆਪਣੇ) ਹਿਰਦੇ ਵਿਚ ਚਾਉ ਨਾਲ ਭਰ ਗਈ। ਪਾਂਧੇ ਪੰਡਿਤ ਨੇ (ਫੇਰਿਆਂ ਦਾ ਸਮਾਂ ਦਸਣ ਲਈ) ਪੱਤਰੀ ਲਿਆ ਕੇ (ਸਾਰਿਆਂ ਦੇ ਸਾਹਮਣੇ) ਬੈਠ ਕੇ ਵਿਚਾਰੀ, ਪੱਤਰੀ ਵਾਚੀ ਗਈ। (ਜਦੋਂ ਇਸਤਰੀ ਨੇ) ਘਰ ਵਿੱਚ ਸਜਣ (ਕੰਤ ਜੀ) ਆਏ ਸੁਣੇ, ਤਾਂ (ਉਸਦੇ) ਮਨ ਵਿਚ ਵਧਾਈ ਪ੍ਰਗਟ ਹੋਈ। (ਫਿਰ) ਗੁਣੀਆਂ ਗਿਆਨੀਆਂ ਨੇ (ਆਪਸ ਵਿੱਚ) ਬੈਠੇ ਕੇ (ਫੇਰੇ ਦਿਵਾਉਣ ਦੀ) ਸਲਾਹ ਕੀਤੀ (ਅਤੇ) ਤੁਰੰਤ ਫੇਰੇ ਦਿਵਾ ਦਿਤੇ। (ਏਥੋਂ ਤੱਕ ਅਲੰਕਾਰਕ ਵਰਣਨ ਹੈ)। ਇਸ ਦੇ ਅੰਤਰੀਵ ਭਾਵ ਨੂੰ ਗੁਰੂ ਨਾਲ ਜੋੜ ਕੇ ਜੀਵ-ਇਸਤਰੀ ਦਾ ਪ੍ਰਭੂ ਪਤੀ ਨਾਲ ਵਿਆਹ ਕਰਾਉਣਾ ਹੈ। (ਜਿਸ ਜੀਵ ਇਸਤਰੀ) ਨੇ ਅਪਹੁੰਚ ਤੇ ਅਦ੍ਰਿਸ਼ਟ ਅਕਾਲ ਪੁਰਖ ਜੋ ਸਦਾ ਨਵਾਂ, ਬਚਪਨ ਤੋਂ ਸਾਥੀ ਹੈ, ਖਸਮ ਪਾ ਲਿਆ (ਉਹ ਅਨੰਦਤ ਹੋ ਗਈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਜੀਵ ਇਸਤਰੀ ਨੂੰ ਸਤਿਗੁਰੂ ਆਪਣੀ) ਕਿਰਪਾ ਕਰਕੇ ਮੇਲ ਲਵੇ (ਫਿਰ ਉਹ ਪਤੀ ਨਾਲੋਂ) ਕਦੇ ਵੀ ਵਿਛੜ ਕੇ (ਦੂਰ) ਨਹੀਂ ਜਾਂਦੀ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਆਰੰਭ ਵਿਚ ਗੁਰੂ ਮਿਲਾਪ ਲਈ ਜੋਦੜੀ ਕੀਤੀ ਹੈ, ਕਿਉਂਕਿ ਗੁਰੂ ਦੀ ਅੰਮ੍ਰਿਤ ਬਾਣੀ ਨਾਲ ਹੀ ਮਨੁੱਖਾ ਜੀਵਨ ਦਾ ਸੁਧਾਰ ਹੁੰਦਾ ਹੈ। ਜੇ ਗੁਰਬਾਣੀ ਮਿੱਠੀ ਲਗਣ ਲਗ ਜਾਏ, ਤਾਂ ਸਮਝੋ ਮਨ ਜਾਗ ਪਿਆ ਹੈ:-

**ਮਨ ਜਾਗੇ ਕੀ ਇਹੀ ਨਿਸ਼ਾਨੀ। ਪ੍ਰਿਯ ਲਾਗਹਿ ਉਰ ਸਤਗੁਰੁ ਬਾਨੀ।**

**[ਭਾ. ਸੰਤੋਖ ਸਿੰਘ ਜੀ**

ਸ਼ਬਦ ਦੇ ਦੂਜੇ ਅੰਕ ਵਿੱਚ ਕੁੜਮਾਈ ਦਾ ਅਲੰਕਾਰ ਮੁੱਖ ਰਖਿਆ ਹੈ। ਸਤਿਸੰਗ ਕਰਕੇ ਹੀ ਕਾਮ, ਕ੍ਰੋਧ ਮਮਤਾ ਪਾਖੰਡ, ਹੰਕਾਰ ਆਦਿ ਔਗੁਣ ਦੂਰ ਹੁੰਦੇ ਹਨ ਤੇ ਗੁਣਾਂ ਦੇ ਭੰਡਾਰ ਪ੍ਰਭੂ ਪਤੀ

ਨੂੰ ਮਿਲਣ ਲਈ ਹਿਰਦੇ ਵਿਚ ਚਾਉ ਪੈਦਾ ਹੁੰਦਾ ਹੈ। ਤੀਜੇ ਅੰਕ ਵਿੱਚ ਦਸਿਆ ਹੈ ਕਿ ਜਿਨ੍ਹਾਂ ਮਨੁੱਖਾਂ ਦਾ ਗੁਰੂ ਨਾਲ ਮੇਲ ਨਹੀਂ ਹੁੰਦਾ, ਉਹ ਔਗੁਣਾਂ ਕਾਰਨ ਕਈ ਜੂਨਾਂ ਵਿੱਚ ਭਟਕਦੇ ਰਹਿੰਦੇ ਹਨ। ਚੌਥੇ ਅੰਕ ਵਿਚ ਸਾਹਾ ਕਢ ਕੇ ਸੰਤ ਜਨਾ ਦੀ ਜੰਞ ਇਕਠੀ ਕੀਤੀ ਹੈ। "ਗੁਣੀ ਗਿਆਨੀ ਬਹਿ ਮਤਾ ਪਕਾਇਆ, ਫੇਰੇ ਤਤੁ ਦਿਵਾਏ॥" ਇਹ ਅਦ੍ਰਿਸ਼ਟ ਵਿਆਹ ਹੈ, ਜਿਸ ਨੂੰ ਕੇਵਲ ਰਬੀ ਸੰਤ ਹੀ ਅਨੁਭਵ ਕਰ ਸਕਦੇ ਹਨ, ਹਰੇਕ ਮਨੁੱਖ ਨੂੰ ਇਸ ਦੀ ਸੋਝੀ ਨਹੀਂ ਆ ਸਕਦੀ।

## ਕੁੜਮਾਈ (ਸਮਾਜਿਕ ਪ੍ਰਦਰਸ਼ਨੀ)

ਕੁਟੰਬ ਵਿੱਚ ਮਿਲਾਉਣ ਵਾਲੀ ਕ੍ਰਿਆ ਦਾ ਨਾਮ 'ਕੁੜਮਾਈ' ਹੈ। ਇਸੇ ਨੂੰ ਉਰਦੂ ਭਾਸ਼ਾ ਵਿੱਚ 'ਸਗਾਈ' ਕਿਹਾ ਜਾਂਦਾ ਹੈ। ਮਾਨਵੀ ਸਮਾਜ ਵਿੱਚ ਇਹ ਪੁਰਾਣੀ ਰਸਮ ਹੈ। ਇਸ ਰਸਮ ਦਾ ਮੁੱਖ ਦ੍ਰਿਸ਼ਟੀਕੋਨ ਕੰਨਿਆ ਲਈ ਯੋਗ ਵਰ ਲਭ ਪੈਣ ਤੇ ਆਪਣੇ ਘਰੋਗੀ ਭਾਈਚਾਰੇ ਅਤੇ ਹਿਤਕਾਰੀਆਂ ਵਿਚ ਮੁਖੀ ਸਜਣਾਂ ਸੰਬੰਧੀਆਂ ਨੂੰ ਇਕੱਠਾ ਕਰਕੇ ਇਹ ਪ੍ਰਗਟ ਕਰਨਾ ਹੁੰਦਾ ਹੈ ਕਿ ਅਜ ਤੋਂ ਅਸਾਂ ਆਪਣੀ ਬੱਚੀ ਦਾ ਵਰ ਲਭ ਲਿਆ ਹੈ ਅਤੇ ਅਮਕੇ ਲੜਕੇ ਨਾਲ ਰਿਸ਼ਤਾ ਪੱਕਾ ਕਰ ਦਿੱਤਾ ਹੈ। "ਸਿੱਖ ਰਹਿਤ ਮਰਯਾਦਾ" (ਸ਼੍ਰੋ. ਗੁ. ਪ੍ਰ. ਕਮੇਟੀ) ਵਿੱਚ ਦਰਜ ਹੈ ਕਿ "ਅਨੰਦ ਤੋਂ ਪਹਿਲਾਂ ਕੁੜਮਾਈ ਦੀ ਰਸਮ ਜ਼ਰੂਰੀ ਨਹੀਂ, ਪਰ ਜੇ ਕਰਨੀ ਹੋਵੇ ਤਾਂ ਲੜਕੀ ਵਾਲੇ ਕਿਸੇ ਦਿਨ ਸੰਗਤ ਜੋੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਅਰਦਾਸਾ ਸੋਧ ਕੇ ਕਿਰਪਾਨ, ਕੜਾ ਤੇ ਕੁਝ ਮਿੱਠਾ ਲੜਕੇ ਦੇ ਪੱਲੇ ਪਾ ਦੇਣ"।

ਸੰਸਾਰ ਦੇ ਕਿਸੇ ਧਰਮ ਵਿਚ ਕੁੜਮਾਈ ਜਾਂ ਸਗਾਈ ਸਮੇਂ "ਅਰਦਾਸਿ" ਨਹੀਂ ਕੀਤੀ ਜਾਂਦੀ। ਪਰ ਸਿੱਖ ਧਰਮ ਦੀ ਵਿਲੱਖਣਤਾ ਹੈ ਕਿ ਕੋਈ ਕੰਮ ਭਾਵੇਂ ਆਰਥਿਕ, ਸਭਿਆਚਾਰਕ ਜਾਂ ਧਾਰਮਿਕ ਹੋਵੇ, ਬਿਨਾ ਅਰਦਾਸਿ ਕਰਨ ਤੋਂ ਆਰੰਭ ਕਰਨ ਦੀ ਆਗਿਆ ਨਹੀਂ।

ਕੁੜਮਾਈ ਤੋਂ ਪਹਿਲਾਂ ਇਕ ਹੋਰ ਰਸਮ ਦਾ ਰਿਵਾਜ ਆਮ ਚਲ ਪਿਆ ਹੈ, ਉਸ ਨੂੰ "ਠਾਕਾ" ਆਖਦੇ ਹਨ ਭਾਵ ਲੜਕਾ ਰੋਕਣਾ। ਪਰ ਇਹ ਰਸਮ "ਕੁੜਮਾਈ" ਨਾਲੋਂ ਵਧੇਰੇ ਸ਼ਾਨ-ਸ਼ੌਕਤ ਨਾਲ ਕੀਤੀ ਜਾਂਦੀ ਹੈ। ਕੁੜਮਾਂ ਨੂੰ ਖੁਸ਼ ਕਰਨ ਲਈ ਅਤੇ ਆਪਣੀ ਸ਼ੋਭਾ ਖੱਟਣ ਲਈ ਕਈ ਪ੍ਰਕਾਰ ਦੇ ਪ੍ਰੀਤੀ-ਭੋਜਨ ਹੋਟਲਾਂ ਤੇ ਘਰਾਂ ਵਿੱਚ ਦਿਤੇ ਜਾਂਦੇ ਹਨ। ਵੱਡੇ-ਵੱਡੇ ਸ਼ਾਮਿਆਨੇ ਟੈਂਟ, ਟਿਊਬ ਲਾਈਟਾਂ ਤੇ ਲੜੀਆਂ ਸਜਾ ਕੇ ਬੈਂਡ ਵਾਜਿਆਂ ਆਦਿ ਤੇ ਲੱਖਾਂ ਰੁਪਏ ਖ਼ਰਚ ਕੀਤੇ ਜਾਂਦੇ ਹਨ। ਜੇ ਇਹ ਰਸਮਾਂ ਗੁਰਮਤਿ ਅਨੁਸਾਰ ਸਾਦਗੀ ਸਹਿਤ ਕੀਤੀਆਂ ਜਾਣ ਅਤੇ ਲੱਖਾਂ ਰੁਪਏ ਬਚਾਅ ਕੇ ਕੌਮੀ ਫੰਡ ਵਿੱਚ ਜਮ੍ਹਾਂ ਕਰਾਏ ਜਾਣ, ਤਾਂ ਇਸ ਨਾਲ ਕੌਮ ਦੇ ਨੌਜਵਾਨਾਂ ਨੂੰ ਉਸਾਰੂ ਕੰਮਾਂ ਤੇ ਲਾਇਆ ਜਾ ਸਕਦਾ ਹੈ ਅਤੇ ਉਨ੍ਹਾਂ ਦਾ ਭਵਿੱਖ ਉਜਲਾ ਹੋ ਸਕਦਾ ਹੈ। ਪਰ ਇਸ ਪਾਸੇ ਕੋਈ ਪੰਥ ਦਰਦੀ ਧਿਆਨ ਨਹੀਂ ਦਿੰਦਾ, ਸਗੋਂ ਆਪ ਚਾਈਂ-ਚਾਈਂ ਉਸ ਵਿੱਚ ਸ਼ਾਮਲ ਹੋਣਾ, ਇੱਕ ਫ਼ਖ਼ਰ ਵਾਲੀ ਗਲ ਸਮਝਦੇ ਹਨ।

ਅਜ ਕਲ ਕੁੜਮਾਈ ਦੀ ਥਾਂ, ਚੁੰਨੀ ਚੜ੍ਹਾਉਣ ਵਾਲੀ ਰਸਮ ਨੇ ਲੈ ਲਈ ਹੈ। ਇਸ ਰਸਮ ਨੇ ਠਾਕੇ ਵਾਲੀ ਰਸਮ ਨੂੰ ਵੀ ਮਾਤ ਪਾ ਦਿੱਤਾ ਹੈ।

1947 ਤੋਂ ਪਹਿਲਾਂ ਪੋਠੋਹਾਰ, ਸਰਗੋਧਾ, ਰਾਵਲਪਿੰਡੀ ਤੇ ਫਰੰਟੀਅਰ (ਪਾਕਿਸਤਾਨ) ਵਿੱਚ ਕੁੜਮਾਈ ਤੋਂ ਪਹਿਲਾਂ ਦੁੱਧ ਪਿਆਉਣ ਦੀ ਰਸਮ ਕੀਤੀ ਜਾਂਦੀ ਸੀ, ਅਤੇ ਉਹ ਬਹੁਤ ਸਾਧਾਰਨ ਹੁੰਦੀ ਸੀ। ਕਿਸੇ ਪ੍ਰਕਾਰ ਦੀ ਫਜ਼ੂਲ ਖ਼ਰਚੀ ਨਹੀਂ ਸੀ ਕੀਤੀ ਜਾਂਦੀ। ਪੁਤਰੇਤਿਆਂ ਨੂੰ ਗਿਰੀ-ਛੁਹਾਰਿਆਂ ਲਾਚੀਆਂ ਵਾਲਾ ਦੁੱਧ ਪਿਲਾ ਕੇ ਰਿਸ਼ਤਾ ਹੋਣ ਦੀ ਅਰਦਾਸਿ ਕੀਤੀ ਜਾਂਦੀ ਸੀ। ਵੱਧ ਤੋਂ ਵੱਧ ਇਕ ਥਾਲ ਖੰਡ, ਖੋਪੇ ਦੀ ਠੂਠੀ ਤੇ ਕੁਝ ਦਾਣੇ ਸੌਗੀ ਬਦਾਮ ਆਦਿ ਮਿਲਾ ਕੇ ਲੜਕੇ ਦੇ ਪਿਤਾ ਦੇ ਪਲੇ ਵਿਚ ਪਾ ਦਿੰਦੇ ਸਨ। ਅਜ ਕਲ ਇਹ ਰਸਮ ਲਗਪਗ ਸਮਾਪਤ ਹੋ ਚੁੱਕੀ ਹੈ ਅਤੇ ਇਸ ਦੀ ਥਾਂ 'ਠਾਕਾ' ਹੀ ਪਰਧਾਨ ਹੋ ਗਿਆ ਹੈ। ਪਰ ਅਜੇਹੀ ਰਸਮ ਦਾ ਸਿੱਖ ਧਰਮ ਵਿੱਚ ਕੋਈ ਥਾਂ ਨਹੀਂ ਹੈ।

ਅਜ ਕਲ ਦੇ ਪੜ੍ਹੇ ਲਿਖੇ ਅਤੇ ਆਗਾਂਹ-ਵਧੂ ਵਿਚਾਰਾਂ ਵਾਲੇ ਇਨਸਾਨ 'ਵਿਆਹ' ਵਾਲੀ ਰਸਮ ਤੋਂ ਬਿਨਾਂ ਹੋਰ ਸਭ ਸਭ ਰਸਮਾਂ ਦੇ ਕੱਟੜ ਵਿਰੋਧੀ ਹਨ ਪਰ ਸਭਿਆਚਾਰਕ ਤੇ ਧਾਰਮਿਕ

ਖੇਤਰਾਂ ਵਿੱਚ ਉਨ੍ਹਾਂ ਦੀ ਦਾਲ ਨਹੀਂ ਗਲਦੀ।

ਸਿੱਖ ਧਰਮ ਸੁਤੰਤਰ ਅਤੇ ਸਭ ਨਾਲੋਂ ਨਿਆਰਾ ਧਰਮ ਹੈ। ਇਸ ਦਾ ਵਿਧਾਨ ਤੇ ਨਿਸ਼ਾਨ ਆਪਣਾ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਉਤੇ ਨਿਰਧਾਰਤ ਹੈ। ਸਿੱਖਾਂ ਨੂੰ "ਸਤੁ ਸੰਤੋਖੁ, ਕਰਿ ਭਾਉ, ਕੁੜਮੁ ਕੁੜਮਾਈ ਆਇਆ ਬਲਿਰਾਮ ਜੀਉ' ਵਾਲਾ ਸੰਕੇਤ ਪਿਤਾ ਪੁਰਖੀ ਵਿਰਸੇ ਚੋਂ ਮਿਲਿਆ ਹੈ, ਇਸ ਲਈ ਇਸ ਮਰਯਾਦਾ ਦੀ ਪਾਲਨਾ ਕਰਨਾ ਹਰੇਕ ਗੁਰਸਿੱਖ ਦਾ ਫਰਜ਼ ਬਣਦਾ ਹੈ।

ਇਸ ਤੋ ਇਲਾਵਾ ਸਿੱਖ ਇਤਿਹਾਸ ਤੇ ਨਜ਼ਰ ਮਾਰਿਆਂ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਜੀ ਦੀ ਕੁੜਮਾਈ ਆਉਣ ਬਾਰੇ "ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਵਿਚੋਂ ਅਤੇ ਬਾਕੀ ਗੁਰੂ ਸਾਹਿਬਾਨ ਬਾਰੇ ਗੁਰ ਪ੍ਰਤਾਪ ਸੂਰਜ ਵਿਚੋਂ ਹਵਾਲੇ ਮਿਲਦੇ ਹਨ।

ਭਾਵੇਂ ਪੁਰਾਤਨ ਰਹੁਰੀਤੀ ਓਦੋਂ ਤੋਂ ਲੈ ਕੇ ਹੁਣ ਤਕ ਚਲੀ ਆਉਂਦੀ ਹੈ, ਪਰ ਕੁੜਮਾਈ ਦੀਆਂ ਕਦਰਾਂ ਕੀਮਤਾਂ, ਪੁਰਾਤਨ ਸਮੇਂ ਵਿਚ ਜੋ ਸਨ, ਉਨ੍ਹਾਂ ਦਾ ਲਗਪਗ ਭੋਗ ਪੈ ਚੁੱਕਾ ਹੈ। ਹੁਣ ਤਾਂ ਕੇਵਲ ਲੋਕ-ਦਿਖਾਵਾ ਹੀ ਰਹਿ ਗਿਆ ਹੈ। ਸਿਖ ਜਗਤ ਨੂੰ ਗੁਰਮਤਿ ਦੇ ਦਾਇਰੇ ਵਿਚ ਰਹਿ ਕੇ ਸਾਦਗੀ ਸਹਿਤ, ਜਿਸ ਰਹੁਰੀਤੀ ਨੂੰ ਗੁਰੂ ਰਾਮਦਾਸ ਪਾਤਿਸ਼ਾਹ ਜੀ ਨੇ ਆਪ ਵਰਣਨ ਕੀਤਾ ਹੈ, ਉਸ ਤੇ ਅਮਲ ਕਰਕੇ ਆਪਣਾ ਜੀਵਨ ਸਫਲਾਉਣਾ ਚਾਹੀਦਾ ਹੈ:-

**ਸਤੁ ਸੰਤੋਖੁ ਕਰਿ ਭਾਉ, ਕੁੜਮੁ ਕੁੜਮਾਈ ਆਇਆ ਬਲਿਰਾਮ ਜੀਉ॥**

ਜੇ ਅਮਲ ਨਹੀਂ ਕਰਨਾ, ਤਾਂ ਇਹ ਰਸਮ ਵੀ ਆਮ ਸੰਸਾਰੀਆਂ ਵਾਂਗੂੰ ਵਿਕਾਰਾਂ ਵਿਚ ਹੀ ਪਰਵਿਰਤ ਹੋਣ ਵਾਲੀ ਗਲ ਬਣ ਜਾਵੇਗੀ। ਇਸ ਵਿਚ ਸ਼ੱਕ ਨਹੀਂ ਕਿ ਅਜ ਕੱਲ ਕੁੜਮਾਈ ਦੇ ਅਵਸਰ ਤੇ ਘਰਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ ਕਰਕੇ ਕੀਰਤਨ ਸਮਾਗਮ ਕੀਤੇ ਜਾਂਦੇ ਹਨ, ਪਰ ਬਾਕੀ ਸਾਰਾ ਆਂਗਨ ਪਾਖੰਡ, ਭਰਮ, ਕ੍ਰੋਧ ਤੇ ਮਮਤਾ ਆਦਿ ਔਗੁਣਾਂ ਨਾਲ ਭਰਿਆ ਹੋਇਆ ਹੁੰਦਾ ਹੈ। ਕੁੜਮਾਈ, ਟਿੱਕਾ ਲਾਉਣਾ, ਕਪੜਿਆਂ ਉਤੇ ਕੇਸਰੀ ਰੰਗ ਪਾਉਣਾ ਵੀ ਮਨਮਤਿ ਹੈ। ਅਰਦਾਸਿ ਤੋਂ ਬਿਨਾ ਹੋਰ ਕਿਸੇ ਸ਼ਗਨ ਆਦਿ ਤੇ ਵਿਸ਼ਵਾਸ਼ ਨਹੀ ਕਰਨਾ ਚਾਹੀਦਾ। ਭਰਮਾਂ ਵਹਿਮਾਂ ਤੋਂ ਮੁਕਤ ਹੋ ਕੇ ਗੁਰਬਾਣੀ ਦਾ ਜੋ ਰੱਸ ਤੇ ਰਹੱਸ ਮਾਣਨਾ ਹੈ, ਸਹੀ ਅਰਥਾਂ ਵਿਚ ਇਹੀ "ਕੁੜਮਾਈ" ਦੀ ਵਧਾਈ ਹੈ।

# ਕੁੜਮਾਈ ਤੇ ਕੁਰੀਤੀਆਂ

ਅਜ ਕਲ ਸਮਾਜ ਵਿਚ ਸਭ ਤੋਂ ਵੱਡੀ ਬੀਮਾਰੀ ਮੰਗਾਂ ਮੰਗਣ ਦੀ ਚਲ ਪਈ ਹੈ। ਅਮੀਰ ਘਰਾਣਿਆਂ ਦੇ ਫੈਸ਼ਨਦਾਰ ਲੜਕੇ ਜਾਂ, ਉਨ੍ਹਾਂ ਦੇ ਮਾਂ ਪਿਓ ਰਿਸ਼ਤਾ ਕਰਨ ਵੇਲੇ ਬੜੇ ਠਰੰਮੇ ਤੇ ਪਿਆਰ ਨਾਲ ਸਜਣ ਠਗ ਵਾਂਗੂੰ ਮਿੱਠੀਆਂ ਮਿੱਠੀਆਂ ਗਲਾਂ ਕਰਦੇ ਹਨ, ਨਾਲ ਹੀ ਆਖਣ ਲਗ ਜਾਂਦੇ ਹਨ "ਸਾਡਾ ਮੁੰਡਾ ਤਾਂ ਬੜਾ ਸਿਆਣਾ ਹੈ ਤੇ ਉਹ ਪੁਛਦਾ ਹੈ ਕਿ ਸਹੁਰੇ ਉਸ ਨੂੰ ਕੁੜਮਾਈ ਵਿਚ ਕੀ ਦੇਣਗੇ ? ਨੋਟਾਂ ਤੇ ਜ਼ੇਵਰ ਦੀ ਗਲ ਇਕ ਪਾਸੇ ਰਹੀ, ਕਾਰ ਕਿਹੜੀ ਕੰਪਨੀ ਦੀ ਦੇਣਗੇ ? ਫਰਿਜ ਟੀ. ਵੀ. ਇਤਿਆਦਿ ਕਈ ਸੂਚੀਆਂ ਪੇਸ਼ ਕੀਤੀਆਂ ਜਾਂਦੀਆਂ ਹਨ। ਇਹ ਸਮਾਜ ਦੇ ਮੱਥੇ ਤੇ ਕਾਲਖ ਦਾ ਟਿੱਕਾ ਹੈ। ਅਜਿਹੀਆਂ ਗਲਾਂ ਨੇ ਗਰੀਬ ਘਰਾਣਿਆਂ ਦੇ ਲੜਕਿਆਂ ਤੇ ਲੜਕੀਆਂ ਨੂੰ ਵੀ ਵਿਗਾੜ ਦਿਤਾ ਹੈ। ਇਸ ਤਰ੍ਹਾਂ ਦੀ ਕ੍ਰਿਆ ਲੜਕਿਆਂ ਦਾ ਮਾਲ-ਡੰਗਰ ਵਾਂਗੂ ਮੁਲ ਵਟਣਾ ਬਹੁਤ ਹਾਨੀਕਾਰਕ ਹੈ। ਇਸ ਤੋਂ ਇਲਾਵਾ ਜੋ ਅਸਭਿਅਤਾ ਵਾਲੇ ਨਾਚ ਭੰਗੜੇ ਤੇ ਸਾਕਤਾਂ ਵਾਲੇ ਗੰਦੇ ਗੀਤ ਵੀ ਗਾਏ ਜਾਂਦੇ ਹਨ, ਉਹ ਵੀ ਸਿਖ ਘਰਾਣਿਆਂ ਨੂੰ ਕਲੰਕਤ ਕਰਨ ਦਾ ਕਾਰਨ ਬਣਦੇ ਹਨ। ਗੁਰਮਤਿ ਵਿਚ ਅਜੇਹੀਆਂ ਕੁਹਜ਼ੀਆਂ ਮੰਗਾਂ ਮੰਗਣ ਲਈ ਕੋਈ ਥਾਂ ਨਹੀਂ ਹੈ। ਰਿਸ਼ਤਾ ਕਰਨ ਸਮੇਂ ਲੜਕੇ ਵਾਲਿਆਂ ਦੀ ਇਹ ਚੋਣ ਹੋਣੀ ਚਾਹਦੀ ਹੈ ਕਿ ਲੜਕੀ ਹਾਣ ਦੀ ਹੈ ? ਕੋਮਲ, ਮਿੱਠੇ ਸੁਭਾਅ ਵਾਲੀ, ਆਗਿਆਕਾਰੀ ਤੇ ਲਿਖੀ-ਪੜੀ ਹੈ? ਗੁਰਸਿੱਖੀ ਤੇ ਸਦਾਚਾਰਕ ਗੁਣਾਂ ਨੂੰ ਪਰਖਣ ਦੀ ਲੋੜ ਹੁੰਦੀ ਹੈ ਨਾ ਕਿ ਰੁਪਏ, ਕੋਠੀਆਂ ਕਾਰਾਂ ਜਾਂ ਹੋਰ ਪਦਾਰਥਾਂ ਦੀ ਪ੍ਰਾਪਤੀ ਵਾਲੀ ਭੁਖ ਵਿਆਹ ਦਾ ਨਿਸ਼ਾਨਾ ਹੋਣਾ ਚਾਹੀਦਾ ਹੈ ?

**ਸੂਹੀ ਮਹਲਾ ੪॥ ਹਰਿ ਪਹਿਲੜੀ ਲਾਵ, ਪਰਵਿਰਤੀ ਕਰਮ ਦ੍ਰਿੜਾਇਆ ਬਲਿਰਾਮ ਜੀਉ ਬਾਣੀ, ਬ੍ਰਹਮਾ ਵੇਦੁ ਧਰਮੁ ਦ੍ਰਿੜਹੁ, ਪਾਪ ਤਜਾਇਆ, ਬਲਿਰਾਮ ਜੀਉ। ਧਰਮੁ ਦ੍ਰਿੜਹੁ ਹਰਿਨਾਮੁ ਧਿਆਵਹੁ, ਸਿਮ੍ਰਿਤਿ ਨਾਮੁ ਦ੍ਰਿੜਾਇਆ॥ ਸਤਿਗੁਰੁ ਗੁਰੁ ਪੂਰਾ ਆਰਾਧਹੁ, ਸਭਿ ਕਿਲਵਿਖ ਪਾਪ ਗਵਾਇਆ॥ ਸਹਜ ਅਨੰਦੁ ਹੋਆ ਵਡਭਾਗੀ, ਮਨਿ ਹਰਿ ਹਰਿ ਮੀਠਾ ਲਾਇਆ॥ ਜਨੁ ਕਹੈ ਨਾਨਕੁ ਲਾਵ ਪਹਿਲੀ, ਆਰੰਭੁ ਕਾਜੁ ਰਚਾਇਆ ॥੧॥ ਹਰਿ ਦੂਜੜੀ ਲਾਵ, ਸਤਿਗੁਰੁ ਪੁਰਖੁ ਮਿਲਾਇਆ, ਬਲਿਰਾਮ ਜੀਉ॥ ਨਿਰਭਉ ਭੈ ਮਨੁ ਹੋਇ, ਹਉਮੈ ਮੈਲੁ ਗਵਾਇਆ, ਬਲਿਰਾਮ ਜੀਉ॥ ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆਂ, ਹਰਿ ਵੇਖੈ ਰਾਮੁ ਹਦੂਰੇ ॥ ਹਰਿ ਆਤਮ ਰਾਮੁ ਪਸਾਰਿਆ ਸੁਆਮੀ, ਸਰਬ ਰਹਿਆ ਭਰਪੂਰੇ॥ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ, ਮਿਲਿ ਹਰਿ ਜਨ ਮੰਗਲ ਗਾਏ॥ ਜਨ ਨਾਨਕ ਦੂਜੀ ਲਾਵ ਚਲਾਈ, ਅਨਹਦ ਸਬਦ ਵਜਾਏ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਲਾਂਵ, ਬ੍ਰਹਮਾਂ।

**ਪਦ ਅਰਥ :** ਲਾਵ=ਵਿਆਹ ਸਮੇਂ ਫੇਰੇ; ਜਿਸ ਦੁਆਰਾ ਲੜਕੀ ਦਾ ਸੰਬੰਧ ਪੇਕੇ ਘਰ ਤੋਂ ਸਹੁਰੇ ਘਰ (ਭਾਵ ਪਤੀ) ਨਾਲ ਜੋੜਿਆ ਜਾਂਦਾ ਹੈ। ਪਰਵਿਰਤੀ ਕਰਮ=ਵਾਪਸ (ਮੁੜ) ਆਉਣ ਦੀ ਕਿਰਿਆ, ਮਨ ਦੀ ਵਿਹਾਰ ਵਿੱਚ ਲਗਨ। ਇਥੇ ਭਾਵ ਧਰਮ. ਵਿੱਚ ਰੁਝਣ ਦਾ ਕੰਮ। ਦ੍ਰਿੜਾਇਆ=ਨਿਸਚੇ ਕਰਾਇਆ ਹੈ। ਬਾਣੀ=(ਗੁਰੂ ਦੀ) ਬਾਣੀ, ਵਾਕ। ਦ੍ਰਿੜਹੁ=(ਹਿਰਦੇ ਵਿੱਚ) ਪੱਕਾ ਕਰੋ। ਤਜਾਇਆ=ਤਿਆਗ ਕਰਾਇਆ। ਸਿਮ੍ਰਿਤਿ=ਸਿਮ੍ਰਤੀਆਂ। ਕਿਲਵਿਖ=ਪਾਪ। ਵਡਭਾਗੀ= ਵਡੇਭਾਗਾਂ ਵਾਲਾ ਮਨੁੱਖ। ਮਨਿ=ਮਨ ਵਿੱਚ। ਆਰੰਭ=ਮੁੱਢ। ਕਾਜੁ=ਵਿਆਹੁ।੧। ਨਿਰਭਉ ਭੈ=ਭੈ ਤੋਂ ਨਿੱਡਰ। ਹੋਇ=ਹੋ ਜਾਂਦਾ ਹੈ। ਗਵਾਇਆ=ਦੂਰ ਕੀਤਾ। ਨਿਰਮਲ ਭਉ=ਪਵਿੱਤਰ ਡਰ। ਵੇਖੈ=ਵੇਖਦੀ ਹੈ। ਹਦੂਰੇ=ਹਾਜ਼ਰ ਨਾਜ਼ਰ। ਆਤਮ ਰਾਮੁ=ਪ੍ਰਭੂ। ਪਸਾਰਿਆ=ਵਿਆਪਕ ਹੋਇਆ ਹੈ। ਸਰਬ=ਸਭ (ਜੀਆਂ ਵਿੱਚ) ਰਹਿਆ ਭਰਪੂਰੇ=ਭਰਪੂਰ ਹੋ ਰਿਹਾ ਹੈ। ਮੰਗਲ=ਖੁਸ਼ੀ ਦੇ ਗੀਤ। ਚਲਾਈ=ਆਰੰਭੀ, ਟੋਰੀ। ਅਨਹਦ ਸ਼ਬਦ ਵਜਾਏ=ਇਕ ਰੱਸ ਸ਼ਬਦ ਦੇ ਵਾਜੇ ਵਜੇ ਹਨ।

**ਅਰਥ :** (ਹੇ ਭਾਈ!) ਪਰਮੇਸ਼ਰ ਨੇ (ਜੀਵ ਇਸਤਰੀ ਨੂੰ) ਕਰਮਾਂ ਵਿਚ ਪਰਵਿਰਤ ਹੋਣ ਲਈ (ਜੋ) ਦ੍ਰਿੜ੍ਹ ਕਰਵਾਇਆ ਹੈ (ਉਹ ਵਿਆਹ ਦੀ) ਪਹਿਲੀ ਲਾਂਵ ਹੈ (ਜਿਸ ਦਾ ਵੇਰਵਾ ਇਉਂ ਹੈ):-

(ਹੇ ਭਾਈ ! ਤੁਸੀਂ ਇਹ) ਧਰਮ ਦ੍ਰਿੜ ਕਰੋ, ਕਿ (ਤੁਹਾਡੇ ਲਈ ਗੁਰੂ ਦੀ) ਬਾਣੀ ਹੀ ਬ੍ਰਹਮਾ ਦਾ ਵੇਦ ਹੈ (ਜਿਸ ਮਨੁੱਖ ਨੇ ਇਸ ਤੇ ਅਮਲ ਕੀਤਾ ਹੈ ਉਸ ਨੇ) ਪਾਪਾਂ ਦਾ ਤਿਆਗ ਕਰ ਦਿੱਤਾ ਹੈ। (ਤੁਸੀਂ) ਪਰਮੇਸ਼ਰ ਦਾ ਨਾਮ ਸਿਮਰੋ (ਇਹ ਸੱਚਾ) ਧਰਮ ਦ੍ਰਿੜ੍ਹ ਕਰੋ। (ਜੋ ਗੁਰੂ ਨੇ) ਨਾਮ ਦ੍ਰਿੜ੍ਹ ਕਰਵਾਇਆ ਹੈ (ਤੁਹਾਡੇ ਲਈ ਇਹੋ ਹੀ) ਸਿਮ੍ਰਤੀਆਂ (ਦਾ ਪਠਨ ਪਾਠਨ ਹੈ)।

(ਹੇ ਭਾਈ !) ਪੂਰਾ ਗੁਰੂ ਸਤਿਗੁਰੂ (ਸਦਾ) ਸਿਮਰੋ (ਜਿਸ ਨੇ ਸਿਮਰਿਆ ਹੈ, ਉਸ ਨੇ) ਸਾਰੇ

ਛੋਟੇ ਮੋਟੇ ਪਾਪਾਂ ਨੂੰ ਦੂਰ ਕਰ ਦਿਤਾ ਹੈ। ਜਿਸ (ਮਨੁੱਖ) ਦੇ ਮਨ ਵਿਚ (ਗੁਰੂ ਨੇ) ਹਰੀ ਦਾ (ਨਾਮ) ਮਿਠਾ ਲਾ ਦਿਤਾ ਹੈ, ਉਸ ਵੱਡੇਭਾਗਾਂ ਵਾਲੇ ਪੁਰਸ਼ ਨੂੰ ਸੰਹਿਜ (ਅਵਸਥਾ) ਦਾ ਅਨੰਦ (ਪ੍ਰਾਪਤ) ਹੋ ਗਿਆ ਹੈ। ਦਾਸ ਨਾਨਕ ਕਹਿੰਦਾ ਹੈ (ਕਿ ਜੀਵ ਇਸਤਰੀ ਦਾ) ਪਤੀ ਪ੍ਰਭੂ ਵਿਚੁ ਪਰਵਿਰਤ ਹੋਣ ਲਈ ਜੋ ਵਿਆਹ ਰਚਾਇਆ ਹੈ (ਉਸਦਾ) ਆਰੰਭ (ਇਹ) ਪਹਿਲੀ ਲਾਂਵ ਹੈ।੧।

ਦੂਜੀ ਲਾਂਵ (ਇਹ ਹੈ ਕਿ) ਪਰਮਾਤਮਾ (ਜੀਵ ਇਸਤਰੀ ਨੂੰ) ਸਤਿਗੁਰੂ ਪੁਰਖ ਨਾਲ ਮਿਲਾਉਂਦਾ ਹੈ। (ਜੀਵ ਇਸਤਰੀ ਦਾ) ਮਨ (ਦੁਨਿਆਵੀ) ਡਰ ਤੋਂ ਨਿੱਡਰ ਹੋ ਜਾਂਦਾ ਹੈ। (ਜਿਹੜੀ ਜੀਵ ਇਸਤਰੀ ਨਿਰਭਉ ਹੋਈ ਹੈ ਉਸ ਨੇ ਆਪਣੇ ਅੰਦਰੋਂ) ਹਉਮੈ ਦੀ ਮੈਲ ਨੂੰ ਦੂਰ ਕਰ ਦਿਤਾ ਹੈ। (ਜਿਸ ਨੇ ਪਰਮਾਤਮਾ ਦਾ) ਪਵਿੱਤਰ ਡਰ (ਆਪਣੇ ਹਿਰਦੇ ਵਿੱਚ) ਧਾਰ ਲਿਆ ਹੈ, (ਉਸ ਨੇ) ਹਰੀ ਦੇ ਗੁਣਾਂ ਨੂੰ ਗਾਇਨ ਕੀਤਾ ਹੈ (ਅਤੇ ਉਹ) ਪਰਮਾਤਮਾ ਨੂੰ ਹਾਜ਼ਰ-ਹਜ਼ੂਰ (ਅੰਗ-ਸੰਗ) ਵੇਖਦੀ ਹੈ। (ਉਹ) ਪਰਮਾਤਮਾ ਸਭ ਵਿਚ ਰਮਿਆ ਹੋਇਆ ਹੈ, ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ। (ਉਹ) ਅੰਦਰ ਤੇ ਬਾਹਰ ਇਕ ਹਰੀ ਪ੍ਰਭੂ ਨੂੰ ਵੇਖਦੀ ਹੈ (ਅਤੇ) ਹਰੀ ਜਨਾ ਨਾਲ ਮਿਲ ਕੇ (ਪਰਮੇਸ਼ਰ ਦੀਆਂ ਸਿਫਤਾਂ ਦੇ) ਖੁਸ਼ੀ ਭਰੇ ਗੀਤ ਗਾਉਂਦੀ ਹੈ। ਦਾਸ ਨਾਨਕ (ਆਖਦਾ ਹੈ ਕਿ ਹੁਣ ਵਿਆਹ ਦੀ) ਦੂਜੀ ਲਾਂਵ ਸ਼ੁਰੂ ਕੀਤੀ ਹੈ (ਅਤੇ ਜੀਵ-ਇਸਤਰੀ) ਦੇ ਅੰਦਰ ਅੰਨਹਦ ਸ਼ਬਦ ਦੇ (ਵਾਜੇ) ਵਜ ਰਹੇ ਹਨ।੨।

**ਹਰਿ ਤੀਜੜੀ ਲਾਵ, ਮਨਿ ਚਾਉ ਭਇਆ ਬੈਰਾਗੀਆ, ਬਲਿਰਾਮ ਜੀਉ॥ ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ, ਬਲਿਰਾਮ ਜੀਉ॥ ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ, ਮੁਖਿ ਬੋਲੀ ਹਰਿ ਬਾਣੀ॥ ਸੰਤ ਜਨਾ ਵਡਭਾਗੀ ਪਾਇਆ, ਹਰਿ ਕਥੀਐ, ਅਕਥ ਕਹਾਣੀ॥ ਹਿਰਦੈ ਹਰਿ ਹਰਿ ਧੁਨਿ ਉਪਜੀ, ਹਰਿ ਜਪੀਐ ਮਸਤਕਿ ਭਾਗੁ ਜੀਉ॥ ਜਨੁ ਨਾਨਕ, ਬੋਲੇ ਤੀਜੀ ਲਾਵੈ, ਹਰਿ ਉਪਜੈ ਮਨਿ ਬੈਰਾਗੁ ਜੀਉ॥੩॥ ਹਰਿ ਚਉਥੜੀ ਲਾਵ, ਮਨਿ ਸਹਜੁ ਭਇਆ ਹਰਿ ਪਾਇਆ, ਬਲਿਰਾਮ ਜੀਉ॥ ਗੁਰਮੁਖਿ ਮਿਲਿਆ ਸੁਭਾਇ, ਹਰਿ ਮਨਿ ਤਨਿ ਮੀਠਾ ਲਾਇਆ, ਬਲਿਰਾਮ ਜੀਉ॥ ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ, ਅਨਦਿਨੁ ਹਰਿ ਲਿਵ ਲਾਈ ॥ ਮਨ ਚਿੰਦਿਆ ਫਲੁ ਪਾਇਆ ਸੁਆਮੀ, ਹਰਿਨਾਮਿ ਵਜੀ ਵਾਧਾਈ॥ ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ, ਧਨ ਹਿਰਦੈ ਨਾਮਿ ਵਿਗਾਸੀ॥ ਜਨੁ ਨਾਨਕੁ ਬੋਲੇ ਚਉਥੀ ਲਾਵੈ, ਹਰਿ ਪਾਇਆ ਪ੍ਰਭੁ ਅਵਿਨਾਸੀ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਬੈਰਾਗੀਆਂ, ਜਨਾਂ, ਵਡਭਾਗੀਆਂ।

**ਪਦ ਅਰਥ :** ਮਨਿ=ਮਨ ਵਿੱਚ। ਬੈਰਾਗੀਆਂ=ਵੈਰਾਗਵਾਨਾਂ ਦੇ। ਚਾਉ=ਉਤਸ਼ਾਹ। ਮੁਖਿ ਬੋਲੀ=ਮੂੰਹ ਤੋਂ ਉਚਾਰੀ। ਹਰਿ ਬਾਣੀ=ਪ੍ਰਭੂ ਦੀ ਬਾਣੀ। ਅਕਥ ਕਹਾਣੀ=ਅਕਥ ਪ੍ਰਭੂ ਦੀ ਸਿਫਤਿ ਸਾਲਾਹ। ਧੁਨਿ=(ਹਰੀ, ਵਾਹਿਗੁਰੂ ਦੀ) ਧੁਨੀ। ਉਪਜੀ=ਉਠੀ। ਮਸਤਕਿ=ਮੱਥੇ ਉਤੇ। ਭਾਗੁ=(ਚੰਗਾ) ਭਾਗ।੩। ਸਹਜੁ=ਚੌਥਾ ਪਦ। ਗੁਰਮੁਖਿ=ਗੁਰੂ ਦੁਆਰਾ। ਸੁਭਾਇ=ਸ੍ਰੇਸ਼ਟ ਪ੍ਰੇਮ ਵਿੱਚ।

ਭਾਇਆ=ਚੰਗਾ ਲੱਗਾ। ਮਨ ਚਿੰਦਿਆ ਫਲੁ=ਮਾਨ ਦਾ ਚਿਤਵਿਆ ਫਲ। ਸੁਆਮੀ=ਮਾਲਕ। ਨਾਮਿ= ਨਾਮ ਦੁਆਰਾ। ਵਜੀ ਵਾਧਾਈ=ਵਧਾਈ ਮਿਲੀ। ਠਾਕੁਰਿ=ਮਾਲਕ ਨੇ। ਕਾਜੁ=ਵਿਆਹ ਰਚਾਇਆ, ਆਰੰਭਿਆ। ਧਨ=ਇਸਤਰੀ। ਵਿਗਾਸੀ=ਖੁਸ਼ ਹੋਈ। ਅਵਿਨਾਸੀ=ਨਾਸ਼ ਤੋਂ ਰਹਿਤ (ਪ੍ਰਭੂ)।੪।

**ਅਰਥ :** ਤੀਜੀ ਲਾਂਵ ਦਾ (ਸਾਰੰਸ਼ ਇਹ ਹੈ ਕਿ) ਵੈਰਾਗਵਾਨਾਂ ਦੇ ਮਨ ਵਿੱਚ (ਪ੍ਰਭੂ ਦੇ) ਮਿਲਾਪ ਲਈ (ਆਤਮਿਕ) ਉਤਸ਼ਾਹ (ਪੈਦਾ) ਹੁੰਦਾ ਹੈ। (ਜਿਨ੍ਹਾਂ ਨੂੰ) ਹਰੀ ਦੇ ਸੰਤ ਜਨਾ ਦਾ ਮਿਲਾਪ (ਪ੍ਰਾਪਤ ਹੁੰਦਾ ਹੈ, ਉਨ੍ਹਾਂ ਵੱਡੇਭਾਗਾਂ ਵਾਲਿਆਂ ਨੇ ਹਰੀ-ਪਰਮੇਸ਼ਰ ਨੂੰ ਪਾਇਆ ਹੈ))। (ਉਨ੍ਹਾਂ ਨੇ) ਪਵਿਤਰ ਹਰੀ ਨੂੰ ਪਾਇਆ ਹੈ, ਹਰੀ ਦੇ ਗੁਣਾਂ ਨੂੰ ਗਾਇਨ ਕੀਤਾ ਹੈ, (ਅਤੇ ਆਪਣੇ) ਮੂੰਹ ਚੋਂ (ਸਤਿਗੁਰੂ ਦੀ ਅੰਮ੍ਰਿਤ) ਬਾਣੀ ਉਚਾਰੀ ਹੈ। ਵੱਡੇਭਾਗਾਂ ਨਾਲ ਸੰਤ ਜਨਾ ਦਾ (ਸੰਗ) ਪ੍ਰਾਪਤ ਕੀਤਾ ਹੈ (ਇਸ ਲਈ) ਅਕਥ ਪ੍ਰਭੂ ਦੀ (ਪ੍ਰੇਮ) ਕਹਾਣੀ ਵਰਣਨ ਕਰਨੀ ਚਾਹੀਦੀ ਹੈ। (ਇਸ ਦੀ ਬਰਕਤ ਨਾਲ) ਹਿਰਦੇ ਵਿੱਚ ਹਰਿ ਹਰਿ (ਨਾਮ ਜਪਣ ਦੀ) ਧੁਨੀ ਪੈਦਾ ਹੋ ਜਾਂਦੀ ਹੈ, (ਪਰ) ਪਰਮਾਤਮਾ ਦਾ (ਨਾਮ ਓਦੋਂ) ਜਪਿਆ ਜਾਂਦਾ ਹੈ, (ਜਦ) ਮਸਤਕ ਉਤੇ ਭਾਗ (ਲਿਖਿਆ ਹੋਵੇ)। ਦਾਸ ਨਾਨਕ ਤੀਜੀ ਲਾਂਵ ਬੋਲਦਾ ਹੈ, (ਜਿਸ ਨਾਲ ਜੀਵ ਇਸਤਰੀ ਦੇ) ਮਨ ਵਿੱਚ ਵੈਰਾਗ ਪੈਦਾ ਹੋ ਜਾਂਦਾ ਹੈ।੩।

ਚੌਥੀ ਲਾਂਵ ਦੀ (ਇਹ ਅਵਸਥਾ ਹੈ ਕਿ ਜਦੋਂ ਜੀਵ ਇਸਤਰੀ ਦੇ) ਮਨ ਵਿੱਚ ਸਹਿਜ (ਪ੍ਰਭੂ ਦਾ ਤੱਤ ਗਿਆਨ) ਹੋ ਗਿਆ, (ਉਸਨੇ) ਹਰੀ (ਵਰ) ਪਾ ਲਿਆ। ਗੁਰੂ ਰਾਹੀਂ (ਪ੍ਰਭੂ ਪਤੀ ਉਸ ਨੂੰ) ਸੁਭਾਵਿਕ ਮਿਲ ਪਿਆ, (ਜਿਸਨੇ) ਮਨ ਤੇ ਸਰੀਰ ਵਿੱਚ ਹਰੀ ਦਾ (ਨਾਮ) ਮਿੱਠਾ ਲਾ ਦਿੱਤਾ। (ਉਸ ਜੀਵ-ਇਸਤਰੀ ਨੂੰ) ਹਰੀ ਦਾ (ਨਾਮ) ਮਿੱਠਾ ਲਾਇਆ (ਇਉਂ) ਮੇਰੇ ਪ੍ਰਭੂ ਨੂੰ ਚੰਗਾ ਲਗ ਗਿਆ। (ਅਤੇ ਉਸਨੇ) ਦਿਨ ਰਾਤ ਹਰੀ ਦੇ (ਨਾਮ ਵਿੱਚ ਆਪਣੀ) ਸੁਰਤਿ ਜੋੜੀ ਰਖੀ। (ਉਸ ਨੇ) ਮਨ-ਚਿਤਵਿਆ ਫਲ (ਆਪਣਾ) ਸੁਆਮੀ (ਕੰਤ) ਪਾ ਲਿਆ (ਅਤੇ) ਹਰੀ ਦੇ ਨਾਮ ਦੁਆਰਾ (ਉਸ ਨੂੰ ਹਿਰਦੇ ਵਿੱਚ) ਵਧਾਈ ਮਿਲੀ। (ਹੇ ਭਾਈ !) ਹਰੀ ਪ੍ਰਭੂ ਮਾਲਕ ਨੇ (ਜੀਵ ਇਸਤਰੀ ਦਾ) ਵਿਆਹ ਰਚਾਇਆ। (ਅਤੇ ਜਗਿਆਸੂ ਰੂਪ) ਇਸਤਰੀ, ਨਾਮ (ਸਿਮਰਨ) ਦੁਆਰਾ (ਆਪਣੇ) ਹਿਰਦੇ ਵਿੱਖ ਖੁਸ਼ ਹੋਈ। ਦਾਸ ਨਾਨਕ (ਵਿਆਹ ਦੀ) ਚੌਥੀ ਲਾਂਵ ਬੋਲ ਰਿਹਾ ਹੈ (ਜਿਸ ਦੀ ਸਮਾਪਤੀ ਤੇ ਜੀਵ-ਇਸਤਰੀ ਨੇ) ਨਾਸ਼ ਤੋਂ ਰਹਿਤ ਹਰੀ ਮਾਲਕ ਪਾ ਲਿਆ ਹੈ।੪।੨।

# ਸਾਰੰਸ਼ ਅਤੇ ਸਿਧਾਂਤ

## ਲਾਵਾਂ ਦਾ ਰਹੱਸ

'ਲਾਂਵ' ਪਦ 'ਲੂ' ਧਾਤੂ ਤੋਂ ਬਣਿਆ ਹੈ ਜਿਸ ਦੇ ਅਰਥ ਹਨ-ਕੱਟਣਾ। ਉਹ ਕ੍ਰਿਆ ਜਿਸ ਤੋਂ ਦੰਪਤੀ ਦਾ ਵਿਸ਼ੇਸ਼ ਸੰਬੰਧ ਹੋਰਾਂ ਨਾਲੋਂ ਟੁੱਟ ਕੇ ਕੇਵਲ ਪਤੀ ਪਰਮੇਸ਼ਰ ਨਾਲ ਪੱਕਾ ਹੋ ਜਾਵੇ। ਪਰਕਰਮਾ, ਪਰਦਖਣਾ ਜਾਂ ਫੇਰੇ ਲੈਣੇ ਆਪਣੇ ਇਸ਼ਟ ਦੇਵ ਤੋਂ ਕੁਰਬਾਨ ਹੋਣ ਦੀ ਪ੍ਰਤੱਗਿਆ ਦਾ ਪ੍ਰਤੀਕ ਹੈ। ਲਾਵਾਂ ਲੈਣੀਆਂ ਪਰਵਿਰਤੀ ਕਰਮਾਂ ਵਿੱਚ ਪਰਵੇਸ਼ ਕਰਨਾ ਹੈ ਪਰ ਇਸ ਪਰਵਿਰਤੀ ਵਿੱਚ ਨਿਰਵਿਰਤੀ ਵੀ ਲੁੱਕੀ ਹੋਈ ਹੈ। ਇਸ ਪਰਵਿਰਤੀ ਦਾ ਨਿਸ਼ਾਨਾ ਝੂਠ ਤੇ ਬੇਮੁਖਤਾਈ ਤੋਂ ਬਚ ਕੇ ਮਨ ਨੂੰ ਪ੍ਰੇਮ ਦੇ ਮੰਡਲ ਵਿਚ ਟਿਕਾਉਣਾ ਹੈ। ਆਪਣੇ ਆਪ ਨੂੰ ਮਾਇਕ ਪਦਾਰਥਾਂ, ਵਿਕਾਰਾਂ ਦੀ ਰੱਸੀ ਨਾਲ ਬੰਨ੍ਹਾਉਣਾ ਨਹੀਂ ਅਤੇ ਨਾ ਹੀ ਮੋਹ ਤੇ ਤ੍ਰਿਸ਼ਨਾ ਦੀ ਛਪਰੀ ਛੱਤ ਕੇ ਉਸ ਵਿੱਚ ਰਹਿਣਾ ਹੈ। ਮਾਇਆ ਮੋਹ ਤੋਂ ਨਿਰਲੇਪ ਹੋ ਕੇ ਇੱਕ ਅਜੇਹੀ ਮੰਜ਼ਿਲ ਤੇ ਅਪੜਨਾ ਹੈ, ਜਿਥੇ ਗ਼ਮੀ, ਖ਼ੁੱਸ਼ੀ, ਲੋਭ, ਮੋਹ, ਦੁੱਖ-ਸੁੱਖ, ਰੋਗ-ਸੋਗ ਆਦਿ ਪੋਹ ਨਹੀਂ ਸਕਦੇ। ਸਰੀਰਕ ਮੇਲ ਤੋਂ ਉਪਰ ਉਠ ਕੇ ਪਾਪਾਂ ਤੋਂ ਬਚਣਾ ਪ੍ਰੇਮ ਦੇ ਮਹਿਲ ਵਿੱਚ ਵਸਣਾ ਅਤੇ ਇੱਕ ਵਸਤੂ ਤੋਂ ਬਿਨਾ ਹੋਰ ਕੁਝ ਨਹੀਂ ਮੰਗਣਾ :-

**"ਯਕ ਨਿਗਾਹੇ ਜਾਂ ਫ਼ਿਜਾਇਸ਼, ਬਸ ਬਵਦ ਦਰਕਾਰੇ ਮਾ'** **[ਭਾ. ਨੰਦ ਲਾਲ ਜੀ**

ਸੋ, ਅਜਿਹੀ ਜਾਚਨਾ ਮਨੁੱਖੀ ਜੀਵਨ ਨੂੰ ਪ੍ਰਫੁਲਤ ਕਰਦੀ ਹੋਈ ਸਵਾਂਤੀ ਬੂੰਦੀ ਹੋ ਨਿਬੜਦੀ ਹੈ।

ਗੁਰੂ ਨਾਨਕ ਸਾਹਿਬ ਦੇ ਵਿਆਹ ਦਾ ਜ਼ਿਕਰ ਜਨਮ ਸਾਖੀਆਂ ਵਿੱਚ ਮਿਲਦਾ ਹੈ। ਉਸ ਸਮੇਂ ਬਾਕੀ ਸਤਿਗੁਰਾਂ ਅਤੇ ਸਿੱਖਾਂ ਦੇ ਵਿਆਹ ਸਮੇਂ ਕਿਹੜੀਆਂ ਰਹੁਰੀਤੀਆਂ ਅਨੁਸਾਰ ਹੋਏ ? ਇਸ ਪ੍ਰਸ਼ਨ ਦਾ ਉਤਰ ਵਿਦਵਾਨ ਮਿਲ-ਗੋਭਾ ਰੂਪ ਵਿੱਚ ਦਿੰਦੇ ਹਨ। ਪਰ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਨੇਊ ਪਾਉਣ ਤੋਂ ਇਨਕਾਰ ਕਰ ਦਿੱਤਾ ਹੋਰ ਰਹੁਰੀਤੀਆਂ ਨੂੰ ਤਿਲਾਂਜਲੀ ਦੇ ਦਿੱਤੀ, ਤਾਂ ਇਹ ਕਿਵੇਂ ਮੰਨਿਆ ਜਾ ਸਕਦਾ ਹੈ ਕਿ ਆਪ ਜੀ ਨੇ ਵੇਦੀ ਹਵਨ ਦੇ ਗਿਰਦ ਬ੍ਰਾਹਮਣੀ ਲਾਵਾਂ-ਫੇਰੇ ਲਏ ਹੋਣਗੇ?

ਜਦੋਂ ਸ੍ਰੀ ਗੁਰੂ ਰਾਮਦਾਸ ਜੀ ਨੇ "ਲਾਵਾਂ" ਵਾਲੀ ਬਾਣੀ ਰਚੀ ਤਾਂ ਇਹ ਨਿਰਮਲ ਪੰਥ ਲਈ ਦਰਸ਼ਨ ਮਾਰਗ ਬਣ ਗਈ। ਖ਼ਾਲਸਾ ਪੰਥ ਦੀ ਸਾਜਨਾ ਮਗਰੋਂ ਤਾਂ ਲਾਵਾਂ ਦਾ ਪਾਠਕ ਕਰਕੇ "ਅਨੰਦ ਕਾਰਜ" ਕਾਰਨ ਦੀ ਇੱਕ ਪੱਕੀ ਮਰਯਾਦਾ ਬਣ ਗਈ, ਜਿਸ ਉਤੇ ਸਿੱਖ-ਸਮਾਜ ਹੁਣ ਤੱਕ ਦ੍ਰਿੜ੍ਹਤਾ ਨਾਲ ਪਹਿਰਾ ਦੇ ਰਿਹਾ ਹੈ ਅਤੇ ਰਹਿੰਦੀ ਦੁਨੀਆ ਤੱਕ ਇਹ ਬਾਣੀ "ਗੁਰਮਤਿ ਅਨੰਦ ਕਾਰਜ' ਦਾ ਅਨਿਖੜਵਾਂ ਅੰਗ ਬਣੀ ਰਹੇਗੀ।

# ਅਨੰਦ ਸੰਸਕਾਰ ਦੀ ਬਿਧੀ
## (ਸਿੱਖ ਰਿਹਤ ਮਰਯਾਦਾ ਚੋਂ)

ਵਿਆਹ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਦੀਵਾਨ ਲਗਾ ਕੇ, ਸੰਗਤਾਂ ਜਾਂ ਰਾਗੀ ਕੀਰਤਨ ਕਰਨ। ਫਿਰ ਲੜਕੀ ਤੇ ਲੜਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਬਿਠਾਏ ਜਾਣ। ਲੜਕੀ, ਲੜਕੇ ਦੇ ਖੱਬੇ ਪਾਸੇ ਬੈਠੇ। ਸੰਗਤ ਦੀ ਆਗਿਆ ਲੈ ਕੇ "ਅਨੰਦ' ਪੜ੍ਹਾਉਣ ਵਾਲਾ ਸਿੱਖ (ਮਰਦ ਜਾਂ ਇਸਤਰੀ) ਲੜਕੇ ਲੜਕੀ ਤੇ ਉਨ੍ਹਾਂ ਦੇ ਮਾਪਿਆਂ ਜਾਂ ਸਰਬਰਾਹਾਂ ਨੂੰ ਖੜਾ ਕਰਕੇ 'ਅਨੰਦ' ਦੇ ਆਰੰਭ ਦਾ ਅਰਦਾਸਾ ਸੋਧੇ ਫਿਰ ਉਹ ਲੜਕੇ ਲੜਕੀ ਨੂੰ ਗੁਰਮਤਿ ਅਨੁਸਾਰ ਗ੍ਰਿਹਸਤ ਧਰਮ ਦੇ ਫ਼ਰਜ਼ਾਂ ਦਾ ਉਪਦੇਸ਼ ਕਰੇ।

ਪਹਿਲੇ ਦੋਹਾਂ ਨੂੰ ਸਾਂਝਾ ਉਪਦੇਸ਼ ਕਰੇ। ਇਸ ਵਿੱਚ ਸੂਹੀ ਰਾਗ ਦੀਆਂ ਲਾਵਾਂ ਤੇ ਭਾਵ ਅਨੁਸਾਰ ਪਤੀ-ਪਤਨੀ ਦੇ ਸੰਬੰਧ ਨੂੰ ਜੀਵਤ ਪਰਮਾਤਮਾ ਦੇ ਪਿਆਰ ਦੇ ਨਮੂਨੇ ਉਤੇ ਢਾਲਣ ਦੀ ਵਿਧੀ ਦੱਸੇ।

ਆਪਸ ਵਿੱਚ ਪ੍ਰੇਮ ਦੁਆਰਾ "ਏਕ ਜੋਤਿ ਦੁਇ ਮੂਰਤੀ' ਹੋਣਾ ਦੱਸੇ ਤੇ ਇਕੁਰ ਗ੍ਰਿਹਸਤ ਧਰਮ ਨਿਬਾਹੰਦੇ ਹੋਏ ਆਪਣੇ ਸਾਂਝੇ ਭਰਤਾ "ਅਕਾਲ ਪੁਰਖ" ਨਾਲ ਇਕ-ਮਿਕ ਹੋਣਾ ਦ੍ਰਿੜਾਵੇ। ਦੋਹਾਂ ਨੇ ਇਸ ਸੰਜੋਗ ਨੂੰ ਮਨੁਖਾ ਜਨਮ ਦੀ ਯਾਤਰਾ ਨੂੰ ਸਫਲਤਾ ਨਾਲ ਨਿਬਾਹੁਣ ਦਾ ਸਾਧਨ ਬਣਾਉਣਾ ਹੈ। ਦੋਹਾਂ ਨੇ ਇਸ ਸੰਜੋਗ ਦੇ ਰਾਹੀਂ ਪਵਿੱਤਰ ਤੇ ਗੁਰਮੁਖੀ ਜੀਵਨ ਬਿਤਾਉਣਾ ਹੈ। ਫਿਰ ਲੜਕੇ ਤੇ ਲੜਕੀ ਨੂੰ ਆਪੋ ਆਪਣੇ ਵੱਖੋ ਵੱਖਰੇ ਗ੍ਰਿਹਸਤ ਧਰਮ ਦੇ ਫਰਜ਼ ਦਸੇ ਜਾਣ।

ਵਰ ਨੂੰ ਦਸਿਆ ਜਾਵੇ ਕਿ ਲੜਕੀ ਵਾਲਿਆਂ ਨੇ ਤੁਹਾਨੂੰ ਹੀ ਸਭ ਤੋਂ ਵਧੀਕ ਯੋਗ ਜਾਣ ਕੇ ਵਰ ਚੁਣਿਆ ਹੈ। ਆਪ ਨੇ ਆਪਣੀ ਪਤਨੀ ਨੂੰ ਅਰਧੰਗੀ ਜਾਣ ਕੇ ਸਾਰੀਆਂ ਅਵਸਥਾਵਾਂ ਵਿੱਚ ਇਕੋ ਜਿਹਾ ਪਿਆਰ ਕਰਨਾ ਤੇ ਵੰਡ ਕੇ ਛਕਣਾ ਹੈ। ਇਸ ਦੇ ਸਰੀਰ ਤੇ ਇਜ਼ਤ ਦੇ ਰਾਖੇ ਤੁਸੀਂ ਹੋ। ਇਸਤਰੀ-ਬ੍ਰਤ ਧਰਮ ਵਿੱਚ ਪੱਕੇ ਰਹਿਣਾ। ਇਸ ਦੇ ਮਾਤਾ-ਪਿਤਾ ਤੇ ਸੰਬੰਧੀਆਂ ਨੂੰ ਆਪਣੇ ਮਾਤਾ-ਪਿਤਾ ਤੇ ਸੰਬੰਧੀਆਂ ਤੁੱਲ ਆਦਰ ਦੇਣਾ। ਕੰਨਿਆ ਨੂੰ ਦਸਿਆ ਜਾਵੇ, ਕਿ ਆਪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸੰਗਤ ਤੇ ਹਜ਼ੂਰ ਇਸ ਸੱਜਣ ਤੇ ਲੜ ਲਾਇਆ ਜਾਂਦਾ ਹੈ। ਆਪ ਇਨ੍ਹਾਂ ਦੇ "ਨਿਰਮਲ ਭਉ" ਵਿੱਚ ਰਹਿੰਦੇ ਹੋਏ ਇਨ੍ਹਾਂ ਨੂੰ ਹੀ ਆਪਣੇ ਸਾਰੇ ਪ੍ਰੇਮ ਤੇ ਸ਼ਰਧਾ ਦਾ ਮਾਲਕ ਸਮਝਣਾ, ਦੁਖ-ਸੁਖ, ਦੇਸ਼ ਪਰਦੇਸ਼ ਵਿੱਚ ਆਪਣੇ ਪਤੀਬਰਤਾ ਧਰਮ ਵਿੱਚ ਪੱਕੇ ਰਹਿਣਾ, ਸੇਵਾ ਕਰਨੀ। ਇਹਦੇ ਮਾਤਾ-ਪਿਤਾ ਤੇ ਸੰਬੰਧੀਆਂ ਨੂੰ ਆਪਣੇ ਮਾਤਾ-ਪਿਤਾ ਤੇ ਸੰਬੰਧੀਆਂ ਵਾਂਗ ਜਾਣਨਾ।

ਉਪਦੇਸ਼ ਦੀਆਂ ਗੱਲਾਂ ਪਰਵਾਨ ਕਰਦੇ ਹੋਏ ਵਰ ਤੇ ਕੰਨਿਆ ਦੋਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਣ। ਫਿਰ ਲੜਕੀ ਦਾ ਪਿਤਾ ਜਾਂ ਮੁਖੀ ਸੰਬੰਧੀ ਲੜਕੇ ਦਾ ਪੱਲਾ ਲੜਕੀ ਦੇ ਹੱਥ ਫੜਾਵੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆ ਬੈਠਾ ਸੱਜਣ ਸੂਹੀ ਮਹਲਾ ੪ ਵਿਚ ਦਿਤੀਆਂ ਲਾਵਾਂ ਦਾ ਪਾਠ ਸੁਣਾਵੇ। ਹਰੇਕ ਲਾਂਵ ਦਾ ਪਾਠ ਹੋਣ ਮਗਰੋਂ, ਅਗੇ ਵਰ ਤੇ ਪਿਛੇ ਕੰਨਿਆ, ਵਰ ਦਾ ਪੱਲਾ ਫੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਚਾਰ ਪ੍ਰਕਮਾ ਕਰਨ। ਪ੍ਰਕਰਮਾ ਕਰਨ ਸਮੇਂ ਰਾਗੀ ਜਾਂ ਸੰਗਤ ਲਾਵਾਂ ਨੂੰ ਕ੍ਰਮ ਅਨੁਸਾਰ ਸੁਰ ਨਾਲ ਗਾਈ ਜਾਣ ਅਤੇ ਵਰ ਕੰਨਿਆ ਹਰ ਇਕ ਲਾਂਵ ਮਗਰੋਂ ਮੱਥਾ ਟੇਕ ਕੇ ਆਪਣੀ ਥਾਂ ਤੇ ਬੈਠ ਜਾਣ ਤੇ ਰਾਗੀ ਸਿੰਘ ਜਾਂ ਅਨੰਦ ਕਾਰਜ ਕਰਾਉਣ ਵਾਲਾ ਸੱਜਣ ਅਨੰਦ ਸਾਹਿਬ ਦੀਆਂ ਪਹਿਲੀਆਂ ਪੰਜ ਪਉੜੀਆਂ ਤੇ ਅੰਤਲੀ ਇਕ ਪਉੜੀ ਦਾ ਪਾਠ ਕਰੇ। ਫਿਰ "ਅਨੰਦ' ਸਾਹਿਬ ਦੇ ਪਾਠ ਦ ਸਮਾਪਤੀ ਦਾ ਅਰਦਾਸਾ ਸੋਧਿਆ ਜਾਵੇ ਤੇ ਕੜਾਹ ਪ੍ਰਸ਼ਾਦ ਵਰਤਾਇਆ ਜਾਵੇ।

## ਦਾਰਸ਼ਨਿਕ ਵੀਚਾਰ

### *ਪਹਿਲੀ ਲਾਂਵ*

ਪਹਿਲੀ ਲਾਂਵ ਵਿੱਚ "ਪਰਵਿਰਤੀ ਕਰਮ ਦ੍ਰਿੜਾਇਆ" ਨੂੰ ਸਮਝਣ ਦੀ ਲੋੜ ਹੈ। ਬ੍ਰਹਮਾ ਜੀ ਦੀ ਬਾਣੀ ਜੋ ਵੇਦ ਰੂਪ ਹੈ, ਇਸ ਵਿੱਚ ਪਰਵਿਰਤੀ ਕਰਮ ਹਵਨ, ਜਗ, ਆਦਿ ਹਰੇਕ ਕਾਰਜ ਦੇ ਆਰੰਭ ਵਿੱਚ ਕਰਨੇ ਦ੍ਰਿੜ੍ਹ ਕਰਵਾਏ ਗਏ ਹਨ, ਜਿਨ੍ਹਾਂ ਦੁਆਰਾ ਧਰਮ ਦੀ ਦ੍ਰਿੜ੍ਹਤਾ ਤੇ ਪਾਪਾਂ ਦਾ ਤਿਆਗ ਦਸਿਆ ਜਾਂਦਾ ਸੀ। ਪਰ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਜਦੋਂ ਆਪਣੀ ਬੀਬੀ ਭਾਨੀ ਦਾ ਵਿਆਹ ਸ੍ਰੀ ਗੁਰੂ ਰਾਮਦਾਸ ਜੀ ਨਾਲ ਕੀਤਾ ਤਾਂ ਇਹ ਉਪਦੇਸ਼ ਦਿੱਤਾ ਸੀ ਕਿ ਵਾਹਿਗੁਰੂ ਜੀ ਦੇ ਨਾਮ-ਸਿਮਰਨ ਨਾਲ ਅਧਰਮ ਨੂੰ ਤਿਆਗਣਾ ਤੇ ਧਰਮ ਨੂੰ ਦ੍ਰਿੜ੍ਹ ਕਰਨਾ ਹੈ। ਪਰਵਿਰਤੀ ਕਰਮ ਉਸ ਮਰਯਾਦਾ ਦਾ ਨਾਉਂ ਹੈ, ਜਿਸ ਨਾਲ ਪੁਰਖ ਤੇ ਇਸਤਰੀ ਨੇ ਆਪਣੇ ਧਰਮ ਅਨੁਸਾਰ ਪਰਮ ਸੰਜੋਗੀ ਬਣ ਕੇ ਗ੍ਰਿਹਸਤ ਜੀਵਨ ਵਿੱਚ ਵਿਚਰਨਾ ਹੈ। ਕੋਸ਼ ਅਨੁਸਾਰ "ਕਰਮ" ਪਦ ਦੇ ਅਰਥ ਵੀ ਧਾਰਮਿਕ ਮਰਯਾਦਾ ਅਨੁਸਾਰ ਕੀਤੇ ਕਰਮ ਹੀ ਹਨ।

ਲਾਵਾਂ ਦੇ ਬਾਹਰਮੁਖੀ ਦਰਸ਼ਨ ਭਾਵੇਂ ਪ੍ਰਕਰਮਾ ਜਾਂ ਫੇਰਿਆਂ ਦੇ ਰੂਪ ਵਿੱਚ ਲਏ ਜਾਂਦੇ ਹਨ, ਪਰ ਅੰਤਰੀਵ ਦਰਸ਼ਨ ਜੀਵਨ ਖੇਤਰ ਵਿੱਚ ਇਸਤਰੀ ਤੇ ਪਤੀ ਦੀਆਂ ਪੱਕੀਆਂ ਪ੍ਰੇਮ ਗੰਢਾਂ ਹਨ, ਜੋ ਆਚਾਰ ਤੇ ਵਿਹਾਰ ਵਿੱਚ ਖਿਸਕਾਇਆ ਵੀ ਨਹੀਂ ਖੁਲ੍ਹਦੀਆਂ, ਜਿਵੇਂ ਪਰਮਾਰਥ ਵਿੱਚ "ਮੂ ਲਾਲਨ ਸਿਉ ਪ੍ਰੀਤਿ ਬਨੀ॥ ਰਹਾਉ॥ ਤੋਰੀ ਨ ਤੂਟੈ ਛੋਰੀ ਨ ਛੂਟੈ, ਐਸੀ ਮਾਧੋ ਖਿੰਚ ਤਨੀ॥" (ਪੰਨਾ ੮੨੭) ਵਾਲੀ ਬਿਵਸਥਾ ਹੈ, ਤਿਵੇਂ ਗ੍ਰਿਹਸਤੀ ਜੀਵਨ ਵਿੱਚ ਧਾਰਮਿਕ ਤੇ ਸਭਿਆਚਾਰਕ ਦ੍ਰਿੜ੍ਹਤਾ ਹੈ।

ਗੁਰਬਾਣੀ ਵਿਚ ਪਰਵਿਰਤੀ ਕਰਮ ਦ੍ਰਿੜ੍ਹ ਕਰਨ ਵਾਲੀ ਸਿਖਿਆ ਤੋਂ ਭਾਵ ਹੈ, ਕਿ ਸਤਿਗੁਰੂ ਦੇ ਦਸੇ ਧਰਮ-ਉਪਦੇਸ਼ ਦੁਆਰਾ ਵਾਹਿਗੁਰੂ ਜੀ ਦੇ ਗਿਆਂਨ ਤੇ ਧਿਆਨ ਵਿੱਚ ਪਰਵਿਰਤ ਹੋਣਾ ਹੈ। ਗੁਰਬਾਣੀ ਵਿੱਚ ਦਰਸਾਏ ਉਪਦੇਸ਼ਾਂ ਤੇ ਪਹਿਰਾ ਦੇਣਾ ਹੈ, ਉਨ੍ਹਾਂ ਨਿਯਮਾਂ ਅਨੁਸਾਰ ਆਪਣਾ ਜੀਵਨ ਢਾਲਣਾ ਹੈ। ਅਧਰਮ ਦਾ ਤਿਆਗ ਹੀ ਧਰਮ ਦਾ ਧਾਰਨਾ ਹੈ। ਗੁਰਬਾਣੀ ਨੇ ਹੀ ਬ੍ਰਹਮ-ਦਰਸ਼ਨ ਕਰਾਉਣੇ ਹਨ। ਕਰਮ ਤੇ ਧਰਮ ਦੀ ਸਮਝ ਵੀ ਨਿਰੀ ਪੁਸਤਕਾਂ ਪੜ੍ਹਨ ਨਾਲ ਨਹੀਂ ਆਉਂਦੀ ਅਤੇ ਨਾ ਹੀ ਕੇਵਲ ਧਰਮ ਦੇ ਅਰਥ ਸਮਝਿਆਂ ਹੀ ਸਭ ਕੁਝ ਬਣ ਜਾਂਦਾ ਹੈ। ਸ਼ਰਧਾ ਜਾਂ ਅੰਧ-ਵਿਸ਼ਵਾਸ਼ ਕਰਨ ਨਾਲ ਬਾਹਰਮੁਖੀ ਰੂਪ ਵਿਚ ਧਰਮ ਦਾ ਧਾਰਨੀ ਨਹੀਂ ਬਣ ਸਕੀਦਾ, ਧਰਮ ਵਿੱਚ ਪਰਵਿਰਤ ਹੋਇਆਂ, ਇਸ ਨੂੰ ਅਮਲੀ ਜੀਵਨ ਵਿੱਚ ਲਿਆਇਆਂ ਹੀ ਅਸਲੀ ਤੇ ਅਜ਼ਲੀ ਸੋਝੀ ਆਉਂਦੀ ਹੈ।

ਧਰਮ ਜਦੋਂ ਰਸਮਾਂ, ਰੀਤਾਂ, ਰਿਵਾਜਾਂ ਦੇ ਮਾਰੂਥਲਾਂ ਵਿੱਚ ਉਤਰ ਆਉਂਦਾ ਹੈ ਤਾਂ ਆਪਣੇ ਟਿਕਾਣੇ ਤੋਂ ਹਿੱਲ ਜਾਂਦਾ ਹੈ। ਮਨੁੱਖ ਸੁਖ ਦੀ ਲਾਲਸਾ ਰਖੱਦਾ ਹੈ, ਪਰ ਜੋ ਸਾਧਨ ਅਖਤਿਆਰ ਕਰਦਾ

ਹੈ ਉਹ ਠੀਕ ਨਹੀਂ ਹੁੰਦੇ। ਇਹ ਮਾਇਆ ਵਿੱਚ ਸੁਖ ਲਭਣਾ ਚਾਹੁੰਦਾ ਹੈ, ਜਦੋਂ ਕਿ ਪਦਾਰਥਾਂ ਦੇ ਭੋਗ ਇਸ ਨੂੰ ਦੁਖ ਵੱਲ ਖਿੱਚ ਕੇ ਲੈ ਜਾਂਦੇ ਹਨ:-

**ਬਹੁ ਸਾਦਹੁ ਦੂਖੁ ਪ੍ਰਾਪਤਿ ਹੋਵੈ॥ ਭੋਗਹੁ ਰੋਗ ਸੁ ਅੰਤਿ ਵਿਗੋਵੈ॥** [ਪੰਨਾ ੧੦੩੪

ਗੁਰਬਾਣੀ ਤੋਂ, ਪਾਪਾਂ ਨੂੰ ਤਿਆਗਣ ਤੇ ਨਾਮ ਨੂੰ ਦ੍ਰਿੜ੍ਹ ਕਰਨ ਦੀ ਪ੍ਰੇਰਨਾ ਮਿਲਦੀ ਹੈ। ਗੁਰਬਾਣੀ ਵੀਚਾਰਿਆਂ, ਇਸ ਦੇ ਪਾਵਨ ਉਪਦੇਸ਼ਾਂ ਨੂੰ ਅਪਨਾਇਆਂ "ਬ੍ਰਹਮੁ ਦੀਸੈ ਬ੍ਰਹਮੁ ਸੁਣੀਐ, ਏਕੁ ਏਕੁ ਵਖਾਣੀਐ॥ ਆਤਮ ਪਸਾਰਾ ਕਰਣਹਾਰਾ, ਪ੍ਰਭ ਬਿਨਾ ਨਹੀ ਜਾਣੀਐ॥" (ਪੰਨਾ ੮੪੬) ਦਾ ਅਨੁਭਵੀ ਗਿਆਨ ਪ੍ਰਾਪਤ ਹੁੰਦਾ ਹੈ। ਗੁਰਬਾਣੀ ਦੀ ਸਿਖਿਆ ਤੇ ਚਲਣ ਵਾਲਾ ਪਰਮਾਰਥੀ ਸਹਜ ਅਨੰਦ ਵਾਲਾ ਤੇ ਵੱਡੇ ਭਾਗਾਂ ਵਾਲਾ ਬਣ ਜਾਂਦਾ ਹੈ ਕਿਉਂਕਿ ਉਸ ਦੇ ਹਿਰਦੇ ਵਿੱਚ ਨਾਮ ਦਾ ਪ੍ਰਕਾਸ਼ ਹੋ ਜਾਂਦਾ ਹੈ। ਫਿਰ ਕਿਸੇ ਦਾ ਮੁਹਤਾਜ ਨਹੀਂ ਰਹਿੰਦਾ। ਗੁਰਮਤਿ ਵਿੱਚ ਪਰਵਿਰਤੀ ਕਰਮ ਦੀ ਪਰਵੇਸ਼ਕਾ ਚੋਂ ਸਫਲ ਹੋਣਾ ਪ੍ਰਭੂ ਪ੍ਰਾਪਤੀ ਦਾ ਪਹਿਲਾ ਪੜਾਅ ਹੈ।

## ਦੂਜੀ ਲਾਂਵ

ਗੁਰੂ ਦੇ ਆਸਰੇ ਜਦੋਂ ਮਨੁੱਖ ਪਰਵਿਰਤੀ ਕਰਮਾਂ ਵਿਚੋਂ ਸਫਲ ਹੋ ਕੇ ਨਿਕਲਦਾ ਹੈ, ਤਾਂ ਇਸ ਦੇ ਸਾਰੇ ਭਰਮ, ਭਉ ਤੇ ਮਾਇਕੀ ਪਦਾਰਥਾਂ ਦੇ ਝੋਰੇ, ਹੋਰ ਝਗੜੇ-ਝੇਰੇ ਸਭ ਮੁੱਕ ਜਾਂਦੇ ਹਨ। ਬਿਖੈ-ਕਉੜਤਣ ਖਤਮ ਹੋ ਜਾਂਦੀ ਹੈ ਤੇ ਨਾਮ ਮਿੱਠਾ ਲਗਣ ਲਗ ਜਾਂਦਾ ਹੈ। ਸਤਿਗੁਰੂ ਦੇ ਗੁਣ ਗਾਉਣ ਨਾਲ ਨਿਰਮਲ ਭਉ ਦੀ ਬਖ਼ਸ਼ਿਸ਼ ਹੋ ਜਾਂਦੀ ਹੈ, ਜਿਸ ਦਾ ਸਦਕਾ ਇਸ ਦੇ ਜੀਵਨ ਵਿੱਚ ਇਕ ਨਵਾਂ ਪਰਿਵਰਤਨ ਆ ਜਾਂਦਾ ਹੈ। ਭਗਤ ਕਬੀਰ ਜੀ ਦੇ ਪਾਵਨ ਬਚਨ ਹਨ:-

**ਕਬੀਰ ਭਲੀ ਭਈ ਜੋ ਭਉ ਪਰਿਆ, ਦਿਸਾ ਗਈ ਸਭ ਭੂਲਿ॥**
**ਓਰਾ ਗਰਿ ਪਾਨੀ ਭਇਆ, ਜਾਇ ਮਿਲਿਓ ਢਲਿ ਕੂਲਿ॥** [ਪੰਨਾ ੧੩੭੪

ਗੁਰਮਤਿ ਦਾ ਇਹ ਸਿਧਾਂਤ ਹੈ, ਕਿ ਭਉ ਤੋਂ ਭਗਤੀ ਅਤੇ ਭਗਤੀ ਤੋਂ ਸ਼ਾਂਤੀ ਉਤਪੰਨ ਹੁੰਦੀ ਹੈ। ਹਉਮੈ ਦੂਰ ਹੋਣ ਤੇ ਆਤਮਿਕ ਉਤਸ਼ਾਹ ਪੈਦਾ ਹੁੰਦਾ ਹੈ, ਪਰ ਕੁਸੰਗਤ ਦੇ ਮਿਲਿਆਂ ਕਈ ਵਾਰੀ ਇਹ ਉਤਮ-ਉਤਸ਼ਾਹ ਅਹੰਕਾਰ ਵਿੱਚ ਪਲਟ ਜਾਂਦਾ ਹੈ। ਨਿਰਮਲ ਭਉ ਮਨੁੱਖ ਨੂੰ ਜੀਵਨ ਵਿਚ ਹਰ ਪ੍ਰਕਾਰ ਦੇ ਗਿਰਾਉ ਤੋਂ ਬਚਾਉਂਦਾ ਹੈ। ਸਭ ਤੋਂ ਵੱਡੀ ਸਮੱਸਿਆ ਹੀ ਹਉਮੈ ਦੀ ਹੈ। ਹਉਮੈ ਰਹਿਤ ਮਨੁੱਖ ਹੀ ਸਹਿਜ ਅਵਸਥਾ ਨੂੰ ਪ੍ਰਾਪਤ ਕਰ ਸਕਦਾ ਹੈ। ਨਿਰਮਲ ਭਉ ਵਿੱਚ ਵਿੱਚਰ ਕੇ ਪ੍ਰਭੂ ਦੀ ਕੀਰਤੀ ਕਰਨੀ ਹੀ ਵਿਸ਼ੇ-ਵਾਸ਼ਨਾ ਤੇ ਮਾਇਕੀ ਪ੍ਰਭਾਵ ਤੋਂ ਅਛੋਹ ਰਖਦੀ ਹੈ। ਨਿਰਮਲ ਭਉ ਹੀ ਪਤੀ-ਸਤਿਕਾਰ ਦਾ ਮੂਲ ਧੁਰਾ ਹੈ। ਗੁਰਵਾਕ ਹਨ-

**ਮੂਲਾ ਬਿਨਾ, ਸਾਖਾ ਕਤ ਆਹੈ॥** [ਪੰਨਾ ੧੧੫੯

ਜੇ ਜੀਵਨ ਵਿਚ ਨਿਰਮਲ ਭਉ ਦੀ ਪ੍ਰਾਪਤੀ ਨਹੀਂ ਹੁੰਦੀ ਤਾਂ ਹੋਰ ਦੈਵੀ ਗੁਣਾਂ ਦੀ ਆਸ ਰਖਣੀ ਨਿਰਮੂਲ ਹੈ। ਨਿਰਮਲ ਭਉ ਨਾਲ ਹੀ ਨਿਰਭੈ ਤੇ ਨਿਰਵੈਰ ਪੁਰਖ ਨਾਲ ਨਾਤਾ ਜੁੜਦਾ ਹੈ ਨਿਰਮਲ ਭਉ ਨਿਰੰਕਾਰ ਦੀ ਹਜੂਰੀ ਦਾ ਪ੍ਰਤੀਕ ਹੈ। ਸੋ, ਨਾਮ ਜਪ ਕੇ ਨਿਰਮਲ ਭਉ ਨੂੰ ਪ੍ਰਾਪਤ ਕਰਨਾ ਦੂਜੀ ਲਾਂਵ ਦਾ ਮੁਖ ਸੰਕੇਤ ਹੈ। ਹਰ ਵੇਲੇ ਅੰਦਰ ਤੇ ਬਾਹਰ, ਗੁਪਤ ਤੇ ਪ੍ਰਗਟ ਰੂਪ ਵਿੱਚ ਉਸ ਪ੍ਰਭੂ ਨੂੰ ਹਾਜ਼ਰ-ਨਾਜ਼ਰ ਸਮਝ ਕੇ, ਸੰਤ ਜਨਾ ਨਾਲ ਮਿਲ ਕੇ, ਪ੍ਰਭੂ ਦਾ ਮੰਗਲ ਗਾਉਣ ਤੇ ਨਿਰਬਾਣ ਕੀਰਤਨ ਵਿੱਚ ਹੀ ਜੀਵਾਤਮਾ ਦਾ ਭਲਾ ਹੈ। ਸੋ, ਵਾਹਿਗੁਰੂ ਜੀ ਦੀਆਂ ਨਿਰੰਤਰ ਵਡਿਆਈਆਂ ਕਰਨ ਨਾਲ ਅਨਹਦ ਸ਼ਬਦ ਦੇ ਵਾਜੇ ਵਜ ਪੈਂਦੇ ਹਨ। ਇਹ ਜੀਵਨ-ਅਵਸਥਾ ਦਾ ਦੂਜਾ ਪੜਾਅ ਹੈ।

## ਤੀਜੀ ਲਾਂਵ

ਜਦੋਂ ਪੀਰਪੂਰਨ ਪਰਮਾਤਮਾ ਦੇ ਵਿਆਪਕ ਰੂਪ ਵਿਚ ਸੁਰਤਿ ਜੁੜ ਜਾਂਦੀ ਹੈ, ਤਾਂ ਵਾਹਿਗੁਰੂ ਸ਼ਬਦ ਦੀ ਵਿਸਮਾਦਿਕ ਧੁਨੀ ਅੰਤਰ-ਆਤਮੇ ਸੁਣਾਈ ਦੇਣ ਲਗ ਜਾਂਦੀ ਹੈ। ਧੁਨੀ ਦੇ ਧਿਆਨ ਵਿੱਚ ਮਸਤੀ ਆਉਂਦੀ ਹੈ, ਜਿਸ ਨਾਲ ਨਿਰੰਤਰ ਚਾਉ ਦੀ ਲਹਿਰ ਚਲ ਪੈਂਦੀ ਹੈ। ਇਹ ਚਾਉ ਗੁਰਮੁਖ ਬੈਰਾਗੀਆਂ

ਦੀ ਸੰਗਤ ਨਾਲ ਜਾਰੀ ਰਹਿੰਦਾ ਹੈ, ਇਹ ਨਿਰਾਸ਼ਾਵਾਦੀ ਬੈਰਾਗ ਨਹੀਂ ਹੁੰਦਾ। ਜੇ ਬੈਰਾਗ ਚਲਾ ਜਾਵੇਂ ਤਾਂ ਚਾਉ ਨਹੀਂ ਰਹਿੰਦਾ। ਬੈਰਾਗ ਤੇ ਚਾਉ ਦਾ ਸੁਮੇਲ ਹੀ ਅਨੰਦਮਈ ਅਵਸਥਾ ਦਾ ਪ੍ਰਤੀਕ ਹੈ। ਇਹ ਪੂਰੇ ਭਾਗਾਂ ਨਾਲ ਹੀ ਪ੍ਰਾਪਤ ਹੁੰਦਾ ਹੈ। ਵਾਹਿਗੁਰੂ ਜੀ ਦਾ ਭੈ ਮੰਨਣ ਵਾਲੇ ਸੱਚੇ ਵੈਰਾਗਵਾਨਾਂ ਦੇ ਮਨ ਵਿੱਚ ਹੀ ਇਹ ਚਾਉ ਉਠਦਾ ਹੈ, ਜਣੇ ਖਣੇ ਨੂੰ ਇਸ ਬੈਰਾਗ ਦਾ ਗਿਆਨ ਨਹੀਂ ਹੋ ਸਕਦਾ।

ਪਹਿਲਾਂ ਗੁਰਬਾਣੀ ਪੜ੍ਹੀ, ਫਿਰ ਨਿਰਮਲ ਭਉ ਵਿਚ ਪਰਵਿਰਤੀ ਹੋਈ। ਨਿਰਮਲ ਭਉ ਨੇ "ਚਾਉ" ਪੈਦਾ ਕੀਤਾ ਜਿਸ ਨੇ ਬੈਰਾਗ ਲਾ ਦਿੱਤਾ। ਬੈਰਾਗ ਲਗਣ ਨਾਲ "ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ" (ਪੰਨਾ ੧੨੯੯) ਵਾਲੀ ਅਵਸਥਾ ਬਣ ਗਈ। ਜਦੋਂ ਅਨਹਦ ਸ਼ਬਦ ਦਾ ਰਸ ਚਖਿਆ ਤਾਂ "ਸੁਧ ਕੀ ਨਾ ਸੁਧਿ ਰਹੀ, ਬੁਧਿ ਕੀ ਨਾ ਬੁਧਿ ਰਹੀ, ਮਤਿ ਮਹਿ ਨਾ ਮਤਿ ਹੈ' (ਭਾ. ਗੁਰਦਾਸ ਜੀ) ਵਾਲੀ ਪ੍ਰਬਲ ਪ੍ਰੀਤ ਬਣ ਗਈ। ਸੋ, ਤੀਜੇ ਪੜਾਅ ਵਿਚ ਵੀ ਪਤੀ-ਮਿਲਾਪ ਦੀ ਤਾਂਘ ਕਾਇਮ ਰਹਿੰਦੀ ਹੈ। ਪਿਆਰ ਤੇ ਵੈਰਾਗ ਦੀ ਰੁਮਕਦੀ ਰੌਂ ਇਸ ਨੂੰ 'ਚਰਨ ਸਰਨ ਗੁਰ ਏਕ ਪੈਡਾ ਜਾਇ ਚਲ' (ਭਾ. ਗੁ.) ਵਾਲੀ ਆਸ ਦ੍ਰਿੜ੍ਹ ਕਰਾਉਂਦੀ ਹੈ। ਅੰਮ੍ਰਿਤ ਬਾਣੀ ਚੋਂ ਪ੍ਰੇਰਨਾ ਮਿਲਦੀ ਹੈ:-

**ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥** [ਪੰਨਾ ੧੦੯੬

## *ਚੌਥੀ ਲਾਂਵ*

ਪਰਵਿਰਤੀ ਕਰਮਾਂ ਦੇ ਗਿਆਨ ਵਾਲਾ ਮਨੁੱਖ ਝੂਠੀ ਪ੍ਰੀਤ ਵਿੱਚ ਨਹੀਂ ਫਸਦਾ। ਪਰਮੇਸ਼ਰ ਦੇ ਨਿਰਮਲ ਭਉ ਵਿੱਚ ਵਿਚਰਦਾ ਹੋਇਆ ਚਾਅ ਤੇ ਉਮਾਹ ਨਾਲ ਪ੍ਰਭੂ ਦਾ ਨਿਰਬਾਣ ਕੀਰਤਨ ਕਰਦਾ ਹੈ। ਮਾਇਕੀ ਪਦਾਰਥਾਂ, ਵਿਸ਼ੇ-ਵਾਸ਼ਨਾ ਤੋਂ ਅਛੋਹ ਹੋ ਕੇ ਇਆਣਾ ਬਣ ਕੇ ਸਹਿਜ ਅਵਸਥਾ ਵਾਲੇ ਚੌਥੇ ਪਦ ਨੂੰ ਪ੍ਰਾਪਤ ਕਰਦਾ ਹੈ। ਇਥੇ "ਸਭੇ ਵਸਤੂ ਕਉੜੀਆਂ, ਸਚੇ ਨਾਉ ਮਿਠਾ" (ਪੰਨਾ ੩੨੧) ਵਾਲੇ ਅਨੁਭਵੀ ਰਹੱਸ ਨੂੰ ਮਾਣਨ ਦਾ ਸਦੀਵੀ ਅਵਸਰ ਪ੍ਰਾਪਤ ਹੁੰਦਾ ਹੈ। ਦਿਨ ਰਾਤ ਨਿਰੰਤਰ ਨਾਮ-ਰੱਸ ਵਿਚ ਮਗਨ ਹੋਣ ਨਾਲ ਰੰਗਾਵਲੇ ਕੰਤ ਦਾ ਮਿਲਾਪ "ਮਨਿ ਵੀਜਆ ਵਾਧਾਈਆ' ਦਾ ਅਨੰਦ "ਦਿਨੁ ਦਿਨੁ ਚੜੈ ਸਵਾਇਆ, ਨਾਨਕ ਹੋਤ ਨ ਘਾਟਿ" (ਪੰਨਾ ੩00) ਵਾਲਾ ਸਥਿਰ ਰੂਪ ਧਾਰਨ ਕਰਦਾ ਹੈ। ਇਥੋਂ ਹੀ ਜੀਵ-ਇਸਤਰੀ ਨਾਮ ਦੁਆਰਾ ਪ੍ਰਭੂ-ਪਤੀ ਦਾ ਮਿਲਾਪ ਪ੍ਰਾਪਤ ਕਰਕੇ ਵਿਗਸਦੀ ਹੈ। ਲਾਵਾਂ ਦੇ ਪਾਠਕ ਦੀ ਸਮਾਪਤੀ ਉਪਰੰਤ "ਅਨੰਦੁ' ਅਤੇ "ਵੀਆਹੁ ਹੋਆ ਮੇਰੇ ਬਾਬੁਲਾ' ਆਦਿ ਸ਼ਬਦ ਪੜ੍ਹਨੇ ਚਾਹੀਦੇ ਹਨ। ਉਪਰੰਤ ਅਰਦਾਸਿ ਤੇ ਕੜਾਹ ਪ੍ਰਸ਼ਾਦ ਦੀ ਦੇਗ਼ ਵਰਤਾਉਣੀ ਚਾਹੀਦੀ ਹੈ।

"ਏਕ ਜੋਤਿ ਦੂਇ ਮੂਰਤੀ' ਵਾਲੀ ਅਭੇਦਤਾ ਦਾ ਰੱਸ ਤੇ ਰਹੱਸ ਮਾਨਣੀ ਹੈ। ਇਹ ਜੀਵਨ-ਅਵਸਥਾ ਦਾ ਅੰਤਲਾ ਪੜਾਅ ਹੈ- "ਸਹਜੁ"।

# ਲਾਵਾਂ ਵੇਲੇ ਕੁਰੀਤੀਆਂ

1- ਸਿਹਰਾ ਬੰਨ੍ਹ ਕੇ ਗੁਰੂ ਮਹਾਰਾਜ ਦੇ ਦਰਬਾਰ ਵਿਚ ਆਉਣਾ ਸ਼ੋਭਾ ਨਹੀਂ ਦਿੰਦਾ। ਜਦੋਂ ਬਾਅਦ ਵਿਚ ਉਪਦੇਸ਼ਕਾ ਨੇ ਸਿਹਰਾ ਕਲਗੀ ਜਾਂ ਮੁਕਟ ਖੁਲ੍ਹਾ ਹੀ ਦੇਣੇ ਹਨ, ਤਾਂ ਪਹਿਲਾਂ ਹੀ ਕਿਉਂ ਨਾ ਖੋਲ੍ਹ ਕੇ ਗੁਰੂ ਦਰਬਾਰ ਵਿਚ ਅਦਬ ਨਾਲ ਮੱਥਾ ਟੇਕਿਆ ਜਾਵੇ।

2- ਅਤਿ ਦਰਜੇ ਦੀ ਮੇਕ-ਅਪ (ਸਜਾਵਟ) ਕਰਕੇ ਗੁਰੂ ਹਜ਼ੂਰੀ ਵਿਚ ਆਉਣਾ ਸ਼ੋਭਾ ਨਹੀਂ ਦਿੰਦਾ। ਕਪੜੇ ਬੇਸ਼ਕ ਸੋਹਣੇ ਸੁੰਦਰ ਹੋਣ, ਪਰ ਬਨਾਵਟੀ ਸੁਰਖੀਆਂ ਅਤੇ ਭਰਵਟੇ ਬਣਵਾ ਕੇ ਹਾਰ-ਸ਼ਿੰਗਾਰ ਕਰਨਾ, ਜਿਥੇ ਹੋਛੇ ਪਨ ਦਾ ਪ੍ਰਤੀਕ ਹੈ, ਉਥੇ ਗੁਰੂ ਘਰ ਦੀਆਂ ਖੁਸ਼ੀਆਂ ਤੋਂ ਵੰਚਿਤ ਹੋਣ ਦੀ ਨਿਸ਼ਾਨੀ ਹੈ।

3- ਉਚੇਚਾ ਗਦੇਲਾ ਜਾਂ ਚਾਦਰ ਵਿਛਾਉਣੀ ਉਚਿਤ ਨਹੀਂ ਹੈ। "ਗੁਰਮੁਖਿ ਬੈਸਹੁ ਸਫਾ ਵਿਛਾਇ" ਵਾਲਾ ਨਿਯਮ ਹਰ ਸਮੇਂ ਕਾਇਮ ਰਖਣਾ ਚਾਹੀਦਾ ਹੈ।

4- ਕਈ ਥਾਵਾਂ ਤੇ ਕੇਵਲ ਲਾਵਾਂ ਦਾ ਪਾਠਕ ਕਰਕੇ ਅਨੰਦ ਕਾਰਜ ਸੰਪੂਰਨ ਕਰ ਦਿਤਾ ਜਾਂਦਾ ਹੈ, ਲੜਕੀ ਤੇ ਲੜਕਾ ਬੈਠ ਕੇ ਲਾਵਾਂ ਦਾ ਪਾਠ ਸੁਣਦੇ ਰਹਿੰਦੇ ਹਨ। ਪਰ ਇਹ ਮਨਮਤਿ ਹੈ। ਜਦੋਂ ਗੁਰਬਾਣੀ ਵਿਚ ਸਪਸ਼ਟ ਸ਼ਬਦਾਂ ਵਿਚ ਅੰਕਿਤ ਹੈ:- "ਗੁਣੀ ਗਿਆਨੀ ਬਹਿ ਮਤਾ ਪਕਾਇਆ, ਫੇਰੇ ਤਤੁ ਦਿਵਾਏ" (ਪੰਨਾ ੭੭੩) ਤਾਂ ਇਸ ਉਤੇ ਅਮਲ ਕਰਨ ਵਿੱਚ ਹੁੱਜਤ ਕਿਉਂ ਕੀਤੀ ਜਾਵੇ ?

5- ਲਾਵਾਂ ਆਰੰਭ ਹੋਣ ਮਗਰੋਂ ਲੜਕੀ ਨੂੰ ਸਹਾਰਾ ਦੇ ਕੇ ਅਗੇ ਤੋਰਨਾ, ਅਗੋਂ ਦੂਜੇ, ਤੀਜੇ ਸੰਬੰਧੀ ਨੇ ਅਗੇ ਤੋਰਨਾ, ਠੀਕ ਨਹੀਂ ਹੈ। ਲਾਵਾਂ ਬੀਬੀ ਦੀਆਂ ਹੋ ਰਹੀਆਂ ਹੁੰਦੀਆਂ ਹਨ, ਇਸ ਲਈ ਉਨ੍ਹਾਂ ਨੂੰ ਨਾਲ ਨਾਲ ਹੋ ਕੇ ਬੱਚੀ ਨੂੰ ਸਹਾਰਾ ਦੇਣ ਦੀ ਲੋੜ ਨਹੀਂ ਹੁੰਦੀ।

6- ਲੜਕੇ ਤੇ ਲੜਕੀ ਦੀ ਹੌਲੀ ਜਾਂ ਤੇਜ਼ (ਤਿੱਖੀ) ਚਾਲ ਵੇਖ ਕੇ ਕਈ ਰਿਸ਼ਤੇਦਾਰ ਇਸ਼ਾਰੇ ਕਰਨੇ ਸ਼ੁਰੂ ਕਰ ਦਿੰਦੇ ਹਨ, ਅਜੇਹੀਆਂ ਗਲਾਂ ਬਾਰੇ ਲੜਕੀ ਨੂੰ ਪਹਿਲਾਂ ਹੀ ਸੁਚੇਤ ਕਰ ਦੇਣਾ ਚਾਹੀਦਾ ਹੈ।

7- ਕਈ ਥਾਵਾਂ ਤੇ ਰਾਗੀਆਂ ਦੀ ਸਟੇਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜੀ ਹੋਣ ਕਰਕੇ, ਉਨ੍ਹਾਂ ਦੇ ਦੁਆਲੇ ਵੀ ਫੇਰੇ ਹੋ ਜਾਂਦੇ ਹਨ, ਜੋ ਕਿ ਠੀਕ ਨਹੀਂ ਹੈ।

8- ਵੇਖਣ ਵਿੱਚ ਆਇਆ ਹੈ, ਕਿ ਇਕ ਵਾਰੀ ਇਕ ਗੁਰੂ ਤਾਬਿਆ ਤੇ ਲਾਵਾਂ ਪੜ੍ਹ ਰਹੇ ਗ੍ਰੰਥੀ ਸਿੰਘ ਨੂੰ ਫੇਰੇ ਲੈਣ ਸਮੇਂ ਤਾਬਿਆਂ ਚੋਂ ਉਠਣ ਲਈ ਮਜ਼ਬੂਰ ਕੀਤਾ ਗਿਆ, ਪਰ ਏਦਾਂ ਦੀ ਹਰਕਤ ਭੀ ਸ਼ੋਭਾ ਨਹੀਂ ਦਿੰਦੀ।

9- ਲਾਵਾਂ ਦੀ ਸਮਾਪਤੀ ਮਗਰੋਂ ਫੁਲਾਂ ਦੀਆਂ ਪਤੀਆਂ ਦੀ ਵਰਖਾ ਕਰਨੀ ਠੀਕ ਨਹੀਂ। ਉਹ ਮਹਾਰਾਜ ਦੇ ਪਾਵਨ ਸਰੂਪ ਤੇ ਡਿਗਦੀਆਂ ਤੇ ਰਾਗੀਆਂ ਦੇ ਸਾਜ਼ਾਂ ਵਿਚ ਫਸ ਕੇ ਸਾਜ਼ਾਂ ਨੂੰ ਬੇਸੁਰਾ ਕਰ ਦਿੰਦੀਆਂ ਹਨ।

## ਗ੍ਰਿਹਸਤ ਮਾਰਗ

**ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ, ਜਾਂ ਸਹੁ ਮਿਲਿਆ ਤਾਂ ਜਾਨਿਆ॥**
**ਤਿਹੁ ਲੋਕਾ ਮਹਿ ਸਬਦੁ ਰਵਿਆ ਹੈ, ਆਪੁ ਗਇਆ ਮਨੁ ਮਾਨਿਆ॥ [ਪੰ. ੩੫੧**

ਮਨੁੱਖੀ ਇਤਿਹਾਸ ਵਿਚ ਵਿਆਹ ਇਕ ਬਹੁਤ ਪੁਰਾਣੀ ਰਸਮ ਹੈ। ਗੁਰਮਤਿ ਵਿੱਚ ਵਿਆਹ ਦਾ ਪ੍ਰਯੋਜਨ, ਕੇਵਲ ਵਿਸ਼ੇ-ਭੋਗ ਜਾਂ ਵਿਕਾਰਾਂ ਤੇ ਸ਼ਿੰਗਾਰਾਂ ਵਿਚ ਪਰਵਿਰਤ ਹੋਣਾ ਨਹੀਂ, ਸਗੋਂ ਇਸਤਰੀ ਤੇ ਪੁਰਖ ਦੇ ਪਰਸਪਰ ਸੰਜੋਗ ਨਾਲ ਜਿਥੇ ਸਮਾਜ ਦੇ ਵਿਧਾਨ ਵਿਚ ਸੰਤਾਨ-ਉਤਪਤੀ ਦਾ ਰਾਹ ਖੋਲਣਾ ਹੈ, ਉਥੇ ਇਸ ਨਾਲੋਂ ਵੀ ਅਗਾਂਹ-ਵਧੂ ਪ੍ਰਾਪਤੀ ਪਰਮਾਰਥ ਦੇ ਮਾਰਗ ਵਿੱਚ ਇਕ ਦੂਜੇ ਦੇ ਸਹਾਇਕ ਬਣ ਕੇ ਨਾਮ-ਸਿਮਰਨ ਅਤੇ ਗੁਰੂ ਦੀ ਸੇਵਾ ਕਰਕੇ ਜਨਮ ਪਦਾਰਥ ਨੂੰ ਸਫਲਾਉਣਾ ਹੈ। ਸੰਤਾਨ ਨੂੰ ਪਰਮੇਸ਼ਰ ਦੀ ਦਾਤ ਸਮਝ ਕੇ ਉਸ ਦੀ ਪਾਲਣਾ ਪੋਸਣਾ ਪਿਆਰ ਨਾਲ ਕਰਨੀ ਹੈ, ਪਰ ਮੋਹ ਮਾਇਆ ਵਿਚ ਗ੍ਰਕ ਨਹੀਂ ਹੋਣਾ। ਆਪਣੇ ਆਪ ਨੂੰ ਪਰਾਹੁਣਾ ਸਮਝ ਕੇ ਜਗਤ ਵਿਚ ਵਿਚਰਨਾ ਤੇ ਸਰਬਤ ਦਾ ਭਲਾ ਲੋਚਣਾ ਸਰਬ ਨਿਵਾਸੀ ਪ੍ਰਭੂ ਨਾਲ ਇਕਮਿਕ ਹੋਣਾ ਗ੍ਰਿਹਸਤੀ ਜੀਵਨ ਦਾ ਮੁਖ ਨਿਸ਼ਾਨਾ ਹੈ। ਜੇ ਆਪਣੀ ਸੰਤਾਨ ਨਾ ਹੋਵੇ ਤਾਂ ਖਿਝਣਾ ਨਹੀਂ, ਰੱਬ ਨੂੰ ਉਲਾਂਭਾ ਨਹੀਂ ਦੇਣਾ, ਸਗੋਂ ਗੁਆਂਢੀਆਂ ਅਤੇ ਹੋਰ ਸੁਨੇਹੀਆਂ ਸਨਬੰਧੀਆਂ ਦੀ ਸੰਤਾਨ ਨੂੰ ਪਿਆਰ ਕਰਨ, ਨਿਜੀ ਖੇੜੇ ਲਈ ਇਸ ਆਦਰਸ਼ ਨੂੰ ਅਪਨਾਉਣਾ ਹੈ। ਸਾਂਝੀਵਾਲਤਾ ਵਾਲੇ ਗੁਣਾਂ ਦੀ ਰਾਸਿ ਪਲੇ ਬੰਨ੍ਹ ਕੇ ਪਰਮਾਰਥ ਨੂੰ ਸਿੱਧ ਕਰਨਾ ਅਤੇ ਸੰਸਾਰਕ ਲੋੜਾਂ ਦੀ ਪੂਰਤੀ ਜਾਂ ਦੁੱਖ ਸੁੱਖ ਦੇ ਖੇਤਰ ਵਿਚ ਆਪਣੇ ਆਪ ਨੂੰ ਨਿਰਲੇਪ ਰਖਣਾ, ਪਰਉਪਕਾਰੀ ਬਣ ਕੇ ਕਥਾ, ਕੀਰਤਨ ਅਤੇ ਹੋਰ ਗੁਰਮਤਿ ਵੀਚਾਰਾਂ ਨੂੰ ਗ੍ਰਹਿਣ ਕਰਨ ਲਈ ਗੁਰਮਤਿ ਚਾਟਸਾਲ ਦਾ ਦਾਖਲਾ ਪ੍ਰਾਪਤ ਕਰਨਾ ਜ਼ਰੂਰੀ ਹੈ। ਦਾਖਲੇ ਤੋਂ ਭਾਵ "ਪੀਵਹੁ ਪਾਹੁ ਖੰਡ ਧਾਰ ਹੋਵੈ ਜਨਮੁ ਸੁਹੇਲਾ' ਵਾਲੇ ਆਦੇਸ਼ ਨੂੰ ਮੰਨਣਾ ਹੈ। ਇਸ ਤਰ੍ਹਾਂ ਗੁਰਮਤਿ ਸਨੇਹੀਆਂ ਨਾਲ ਆਤਮਿਕ ਸਾਂਝ

ਬਣਾ ਕੇ ਨਾਮ-ਅਭਿਆਸ ਦੀ ਬਰਕਤ ਨਾਲ ਆਤਮ-ਪ੍ਰਕਾਸ਼ ਦੀ ਅਰੂੜਤਾ ਪ੍ਰਾਪਤ ਕਰਨੀ ਹੈ।

ਵਿਆਹ ਕਿਸੇ ਪ੍ਰਕਾਰ ਦੀ ਗੁਲਾਮੀ ਜਾਂ ਕੈਦ ਦਾ ਨਾਂ ਨਹੀਂ ਹੈ ਅਤੇ ਨਾ ਹੀ ਇਹ ਕੰਡਿਆਂ ਦੇ ਸੇਜ਼ ਹੈ। ਗੁਰਵਾਕਾਂ ਅਨੁਸਾਰ ਇਹ ਫੁਲਾਂ ਸੰਦੀ ਵਾੜਿ ਹੈ ਨਾਲ ਹੀ ਗੁਰੂ ਪਾਤਿਸ਼ਾਹ ਇਉਂ ਤਾੜਨਾ ਕਰ ਰਹੇ ਹਨ:-

**ਕਿਆ ਗਾਲਾਇਓ ਭੂਛ, ਪਰ ਵੇਲਿ ਨ ਜੋਹੇ ਕੰਤ ਤੂ॥**
**ਨਾਨਕ, ਫੁਲਾ ਸੰਦੀ ਵਾੜਿ, ਖਿੜਿਆ ਹਭੁ ਸੰਸਾਰੁ ਜੀਉ॥** [ਪੰਨਾ ੧੦੯੫

ਗੁਰੂ ਜੀ ਦੇ ਇਹ ਬਚਨ ਵਿਆਹ ਲਈ ਪ੍ਰਣ ਰੂਪ ਅਤੇ ਉਤਸ਼ਾਹਜਨਕ ਹਨ।

ਵਿਆਹ ਦਾ ਸੰਬੰਧ ਜਿਥੇ ਸੰਸਾਰਕ ਸੁਖਾਂ ਖੁਸ਼ੀਆਂ ਜਾਂ ਗ਼ਮੀਆਂ ਨਾਲ ਹੈ, ਉਥੇ ਇਸ ਦਾ ਵੱਡਾ ਸੰਬੰਧ ਵਾਹਿਗੁਰੂ ਜੀ ਦੇ ਚਰਨ ਕਮਲਾਂ ਨਾਲ ਪ੍ਰੀਤੀ ਕਰਨੀ ਹੈ, ਕਿਉਂਕ ਦੋ ਪਹੀਆਂ ਤੋਂ ਬਿਨਾ ਜੀਵਨ-ਗੱਡੀ ਨਹੀਂ ਚਲ ਸਕਦੀ। ਪ੍ਰਭੂ ਪ੍ਰਾਪਤੀ ਲਈ ਸਤਿਸੰਗ ਦੀ ਅਤਿਅੰਤ ਲੋੜ ਹੈ। ਧਰਮ ਦੇ ਮਾਰਗ ਚੋਂ ਸਫਲ ਹੋਣ ਲਈ ਸਿਮਰਨ ਤੇ ਸੇਵਾ ਦੋਵੇਂ ਮੁਖ ਅੰਗ ਹਨ। ਭਾਈ ਗੁਰਦਾਸ ਜੀ ਦੇ ਸਾਰਥਕ ਬਚਨ ਗੁਰਸਿੱਖਾਂ ਲਈ "ਗਾਡੀ ਰਾਹ" ਹਨ:-

**ਇਕ ਸਿਖ ਦੁਇ ਸਾਧ ਸੰਗ ਪੰਜੀ ਪਰਮੇਸਰ॥** [ਭਾ. ਗੁ. ੧੩(੧੯/੧)

ਗ੍ਰਿਹਸਤੀ ਜੀਵਨ ਵਿਚ ਪਤੀ ਤੇ ਪਤਨੀ ਦਾ ਮੇਲ ਸਤਿਸੰਗ ਦਾ ਰੂਪ ਧਾਰਨ ਕਰਦਾ ਹੈ। ਇਕੱਲਾ ਮਨੁੱਖ ਸੰਸਾਰ ਦੇ ਵਿਕਾਰਾਂ ਦੀ ਗਾਰ ਵਿੱਚ ਫਸ ਜਾਂਦਾ ਹੈ ਅਤੇ ਸ੍ਰੇਸ਼ਟ ਸੰਕਲਪਾਂ ਦੀ ਪੂਰਤੀ ਲਈ ਸਾਂਝੀ ਵਿਚਾਰ ਤੋਂ ਵਾਂਝਿਆਂ ਰਹਿੰਦਾ ਹੈ। ਇਸੇ ਤਰ੍ਹਾਂ ਇਕੱਲੀ ਇਸਤਰੀ ਦੇ ਜੀਵਨ ਵਿੱਚ ਕਈ ਪ੍ਰਕਾਰ ਦੀਆਂ ਰੁਕਾਵਟਾਂ ਆ ਖੜੋਂਦੀਆਂ ਹਨ। ਉਹ ਵੀ ਪਤੀ ਤੋਂ ਬਿਨਾ ਛੁਟੜ ਆਖੀ ਜਾਂਦੀ ਹੈ, ਉਸ ਦੇ ਆਚਰਨ ਤੇ ਕਈ ਪ੍ਰਕਾਰ ਦੀਆਂ ਊਜਾਂ ਲਗਾਈਆਂ ਜਾਂਦੀਆਂ ਹਨ। ਵਿਆਹ ਕੋਈ ਵਪਾਰ ਜਾਂ ਸੌਦੇਬਾਜ਼ੀ ਨਹੀਂ ਅਤੇ ਨਾ ਹੀ ਇਸਤਰੀ ਪਤੀ ਲਈ ਬੱਚੇ ਪੈਦਾ ਕਰਨ ਵਾਲੀ ਮਸ਼ੀਨ ਹੈ। ਇਹ ਤਾਂ ਇਸਤਰੀ ਤੇ ਮਰਦ ਦਾ ਪਰਸਪਰ ਆਤਮਿਕ ਮੇਲ ਹੈ। ਨਿਰਾ ਜਿਨਸੀ ਮੇਲ ਫਜ਼ੂਲ ਤੇ ਨਿਰਮੂਲ ਹੈ। ਅਸਲ ਵਿਚ ਗ੍ਰਿਹਸਤ ਇਸ਼ਕ-ਹਕੀਕੀ ਨੂੰ ਸਿੱਖਣ ਦਾ ਸਕੂਲ ਹੈ। ਇਸ ਲਈ ਅਸਲੀ ਦੰਪਤੀ ਉਹ ਹਨ ਜਿਨ੍ਹਾਂ ਦਾ ਪਰਸਪਰ ਆਤਮਿਕ ਮੇਲ ਹੈ। ਅਖਾਣ ਹੈ:-

**'ਜੋੜੀਆਂ ਜਗ ਥੋੜੀਆਂ ਨਰੜ ਬਥੇਰੇ'**

ਧਰਮ ਨਾਲ ਜੁੜੇ ਹੋਏ ਜੀਵ ਤੇ ਇਸਤਰੀ ਦੋਵੇਂ ਹੀ ਨਿਸ਼ੰਕ ਹੋ ਕੇ ਸਮਾਜ ਵਿਚ ਵਿਚਰ ਸਕਦੇ ਹਨ। ਉਹ ਧਰਮ ਦਾ ਪ੍ਰਚਾਰ ਤੇ ਪਰਉਪਕਾਰ ਵਾਲਾ ਕੰਮ ਖੁਲ੍ਹ ਕੇ ਕਰ ਸਕਦੇ ਹਨ। ਰੱਬ ਨਾ ਕਰੇ ਜੇ ਕਿਸੇ ਵੇਲੇ ਇੱਕ ਦੂਜੇ ਦਾ ਮਨ ਉਦਾਸ ਹੋ ਜਾਵੇ ਜਾਂ ਟਿਕਾਣੇ ਤੋਂ ਹਿਲ ਜਾਏ, ਕੋਈ ਬੀਮਾਰੀ ਆ ਘੇਰੇ, ਇੱਕ ਦੂਜੇ ਦਾ ਸਹਾਰਾ ਬਣ ਕੇ ਵੱਡੀ ਤੋਂ ਵੱਡੀ ਦਲਦਲ ਵਿਚੋਂ ਬਾਹਰ ਨਿਕਲ ਸਕਦੇ ਹਨ। (ਪੋਥੀ ਦੇ ਆਕਾਰ ਵਿਚ ਵਾਧਾ ਹੋਣ ਦੇ ਭੈ ਕਾਰਨ ਇਥੇ ਗ੍ਰਿਹਸਤੀ ਜੀਵਨ ਦੀ ਵਿਸ਼ੇਸ਼ਤਾ ਬਾਰੇ ਸਾਖੀਆਂ ਦੇਣ ਤੋਂ ਸੰਕੋਚ ਕੀਤਾ ਹੈ)।

ਭ. ਸ. ਗੁਰਦਾਸ ਜੀ ਨੇ ਕਬਿਤ ਨੰਬਰ 376 ਵਿਚ ਕਈ ਪ੍ਰਮਾਣ ਦੇ ਕੇ ਗ੍ਰਿਹਸਤੀ ਜੀਵਨ ਨੂੰ ਸਭ ਤੋਂ ਉੱਤਮ ਦਸਿਆ ਹੈ। ਜਿਵੇਂ ਸਰੋਵਰਾਂ ਤੇ ਨਦੀਆਂ ਵਿਚੋਂ ਸਮੁੰਦਰ ਵੱਡਾ ਹੈ, ਸਾਰੇ ਪਰਬਤਾਂ (ਪਹਾੜਾਂ) ਚੋਂ ਸੁਮੇਰ ਪਰਬਤ, ਸਾਰੇ ਬਿਰਛਾਂ ਵਿਚੋਂ ਚੰਦਨ ਦਾ ਬੂਟਾ; ਸਮੂਹ ਧਾਤਾਂ ਵਿਚੋਂ ਸੋਨੇ ਦੀ ਧਾਤ, ਸਾਰੇ ਪੰਛੀਆਂ ਵਿਚੋਂ ਹੰਸ, ਹਿਰਨਾਂ ਵਿਚੋਂ ਰਾਜ-ਹਰਨ, ਸ਼ੇਰਾਂ ਵਿਚੋਂ ਬਬਰ ਸ਼ੇਰ, ਰਾਗਾਂ ਵਿਚੋਂ ਸ੍ਰੀ ਰਾਗ, ਪੱਥਰਾਂ ਵਿਚੋਂ ਪਾਰਸ, ਗਿਆਨਾਂ ਤੇ ਧਿਆਨਾਂ ਵਿਚੋਂ ਗੁਰੂ ਦਾ ਗਿਆਨ ਤੇ ਧਿਆਨ ਸਭ ਤੋਂ ਵੱਡਾ ਮੰਨਿਆ ਜਾਂਦਾ ਹੈ, ਇਸੇ ਤਰ੍ਹਾਂ ਸਾਰੇ ਧਰਮਾਂ ਚੋਂ ਗ੍ਰਿਹਸਤ ਧਰਮ ਦੀ ਪਰਧਾਨਤਾ ਦਰਸਾਈ ਹੈ:-

**ਜੈਸੇ ਸਰ ਸਰਿਤਾ, ਸਕਲ ਮੈਂ ਸਮੁੰਦਰ ਬਡੋ,**
**ਮੇਰ ਮੈਂ ਸੁਮੇਰ ਬਡੋ, ਜਗਤਿ ਬਖਾਨਿ ਹੈ।**

**ਤਰਵਰ ਵਿਖੇ ਜੈਸੇ ਚੰਦਨ ਬਿਰਖ ਬਡੋ, ਧਾਤ ਮੈਂ ਕਨਿਕ ਅਤਿ ਉਤਮ ਕੇ ਮਾਨਿ ਹੈ।**
**ਪੰਛੀਅਨ ਮੈਂ ਹੰਸ, ਮ੍ਰਿਗਰਾਜਨ ਮੈਂ ਸਾਰਦੂਲ,**
**ਰਾਗਨ ਮਹਿ ਸਿਰੀ ਰਾਗੀ ਪਾਰਸ ਪਖਾਨ ਹੈਂ।**
**ਗਿਆਨ ਮੈਂ ਗਿਆਨ ਅਰੁ ਧਿਆਨਨ ਮੈਂ ਧਿਆਨ ਗੁਰ,**
**ਸਕਲ ਧਰਮ ਮਹਿ ਗ੍ਰਿਹਸਤ ਪ੍ਰਧਾਨ ਹੈ।** [ਕਬਿਤ ਨੰਬਰ ੩੭੬

ਸਿੱਖ ਧਰਮ ਵਿੱਚ "ਵਿਆਹ" ਨੂੰ "ਅਨੰਦ-ਕਾਰਜ" ਦਾ ਨਾਂ ਦਿੱਤਾ ਗਿਆ ਹੈ। ਇਸ ਦਾ ਮੁਖ ਮਨੋਰਥ ਇਹ ਹੈ ਕਿ ਗ੍ਰਿਹਸਤੀ ਜੀਵਨ ਸਮੂਹ ਲੋੜਾਂ ਦੀ ਪੂਰਤੀ ਲਈ ਅਨੰਦ ਦਾ ਸੋਮਾ ਬਣੇ। ਇਸਤਰੀ ਤੇ ਪਤੀ ਦਾ ਸੁਮਲੇ ਕੇਵਲ ਸੰਸਾਰੀ ਨਹੀਂ, ਨਿਰੰਕਾਰੀ ਵੀ ਹੈ:-

**ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥**
**ਏਕ ਜੋਤਿ ਦੁਇ ਮੂਰਤੀ, ਧਨ ਪਿਰੁ ਕਹੀਐ ਸੋਇ॥** [ਪੰਨਾ ੭੮੮

ਇਹ ਉਪਦੇਸ਼ਾਤਮਿਕ ਬਚਨ "ਦ੍ਵੈ ਤੇ ਏਕ ਰੂਪ" ਹੋਣ ਵਿੱਚ ਮੀਲ ਪੱਥਰ ਦਾ ਕੰਮ ਦਿੰਦੇ ਹਨ। ਭਗਤ ਕਬੀਰ ਜੀ ਨੇ ਆਪਣੇ ਰਚਿਤ ਸਲੋਕਾਂ ਦੇ ਅੰਤ ਵਿਚ ਇਕੋ ਸਿਰੇ ਦੀ ਗਲ ਕਰ ਦਿਤੀ ਹੈ:-

**ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ, ਨਾਹੀ ਤ ਕਰੁ ਬੈਰਾਗੁ॥**
**ਬੈਰਾਗੀ ਬੰਧਨੁ ਕਰੈ, ਤਾ ਕੋ ਬਡੋ ਅਭਾਗੁ॥** [ਪੰਨਾ ੧੩

## ਗੁਰਬਾਣੀ ਦੇ ਚਾਨਣ ਵਿੱਚ

### ਧਾਰਮਿਕ ਤੇ ਸਮਾਜਿਕ ਰੀਤਾਂ ਰਸਮਾਂ ਬਾਰੇ

1- ਗੁਰਬਾਣੀ ਦੇ ਪਾਵਨ ਵਾਕ ਹਨ:-

**ਸਤਿਗੁਰ ਬਾਝਹੁ ਗੁਰੁ ਨਹੀ ਕੋਈ, ਨਿਗੁਰੇ ਕਾ ਹੈ ਨਾਉ ਬੁਰਾ॥** [ਪੰ. ੪੩੫

ਅੰਮ੍ਰਿਤ ਛਕੇ ਅਤੇ ਰਹਿਤ ਤੋਂ ਬਿਨਾ ਗੁਰੂ ਦਾ ਸਿੱਖ ਨਹੀਂ ਬਣ ਸਕਦਾ। ਇਸ ਲਈ "ਪ੍ਰਥਮ ਰਹਿਤ ਇਹ ਜ੍ਹਾਨ ਖੰਡੇ ਕੀ ਪਹੁਲ ਛਕੇ' ਵਾਲੇ ਆਦੇਸ਼ ਤੇ ਜੋ ਦ੍ਰਿੜ ਨਹੀਂ ਉਹ ਮਨਮਤੀਆ ਹੈ। ਸਹੀ ਅਰਥਾਂ ਵਿਚ ਉਹ ਅਨੰਦ ਕਾਰਜ ਗੁਰਮਤਿ ਮਰਯਾਦਾ ਅਨੁਸਾਰ ਸਮਝਿਆ ਜਾਂਦਾ ਹੈ ਜਿਸ ਵਿੱਚ ਲੜਕੀ ਲੜਕਾ ਹੋਵੇ ਦੋਵੇਂ ਅੰਮ੍ਰਿਤਧਾਰੀ ਹੋਣ।

2- ਰਿਸ਼ਤਾ ਕਰਨ ਵੇਲੇਂ ਜਾਤ-ਪਾਤ ਦੇ ਪਵਾੜਿਆਂ ਵਿਚ ਪਰਵਿਰਤ ਹੋਣਾ ਮਨਮਤਿ ਹੈ। ਅੰਮ੍ਰਿਤ ਛਕਣ ਤੋਂ ਉਪਰੰਤ ਸਿੱਖ ਦੀ ਇਹ ਨੇਸ਼ਟਾ ਪ੍ਰਪੱਕ ਹੋ ਜਾਂਦੀ ਹੈ:-

**ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ, ਹਮ ਵੇਚਿਓ ਸਿਰੁ ਗੁਰ ਕੈ॥** [ਪੰ. ੭੩੧

3- ਗੁਰਸਿੱਖ ਦਾ ਵਿਆਹ ਸਿੱਖ ਨਾਲ ਹੀ ਹੋਣਾ ਚਾਹੀਦਾ ਹੈ। ਅਨੰਦ ਕਾਰਜ ਵੇਲੇ ਸੱਦਾ-ਪੱਤਰਾਂ (ਕਾਰਡਾਂ) ਤੇ ਜਾਤ ਛਪਵਾਉਣ ਦਾ ਬਹੁਤ ਰਿਵਾਜ ਚਲ ਪਿਆ ਹੈ, ਜੋ ਠੀਕ ਨਹੀਂ ਹੈ।

4- ਕਾਰਡਾਂ ਵਿੱਚ ਬੱਚੇ ਤੇ ਬੱਚੀ ਦੇ ਨਾਂ ਨਾਲ ਸਿੰਘ ਅਤੇ ਕੌਰ ਸ਼ਬਦਾਂ ਦੀ ਵਰਤੋਂ ਦਿਨ-ਬ-ਦਿਨ ਘੱਟਦੀ ਜਾ ਰਹੀ ਹੈ। ਇਹ ਸਿੱਖੀ ਨੂੰ ਢਾਹ ਲਾਉਣ ਵਾਲਾ ਕਰਮ ਹੈ, ਇਸ ਤੋਂ ਹਰੇਕ ਸਿੱਖ ਨੂੰ ਸੁਚੇਤ ਹੋਣਾ ਚਾਹੀਦਾ ਹੈ। ਜੇ 'ਸਾਬਤ ਸੂਰਤ ਰੱਬ ਦੀ ਭੰਨੇ ਬੇਈਮਾਨ' ਵਾਲੇ ਦੋਹਰੇ ਨੂੰ ਸਾਹਮਣੇ ਰਖੀਏ ਤਾਂ ਕੀ ਗੁਰੂ ਦਰਬਾਰ ਵਿੱਚ ਰਖੇ ਹੋਏ ਨਾਂਵਾਂ ਨੂੰ ਭੰਨ ਕੇ ਅੱਧਾ ਨਾਉਂ ਲਿਖਣਾ ਗੁਰੂ ਤੋਂ ਬੇਮੁਖ ਹੋਣਾ ਨਹੀਂ ?

5- ਕਿਸੇ ਪੰਡਿਤ ਜਾਂ ਗ੍ਰੰਥੀ ਪਾਸੋਂ ਪੱਤਰੀ ਕਢਵਾ ਕੇ ਵਿਆਹ ਲਈ ਦਿਨ ਮੁੱਕਰਰ ਕਰਨਾ ਠੀਕ ਨਹੀਂ:- "ਸਾਹਾ ਗਣਹਿ ਨ ਕਰਹਿ ਬੀਚਾਰੁ॥" (ਪੰਨਾ ੯੦੪)। ਨੌਰਾਤਿਆਂ, ਸਰਾਧਾਂ ਜਾਂ ਤਾਰਾ ਡੁੱਬਣ ਵਾਲੇ ਦਿਨ ਦਾ ਭਰਮ ਕਰਨਾ ਵੀ ਠੀਕ ਨਹੀਂ। ਦਿਨ ਸਾਰੇ ਚੰਗੇ ਹੁੰਦੇ ਹਨ, ਮਾੜਾ ਕੋਈ ਨਹੀਂ ਹੁੰਦਾ। ਗੁਰਬਾਣੀ ਅਨੁਸਾਰ ਤਾਂ "ਸਾ ਵੇਲਾ, ਸੁ ਮੂਰਤੁ, ਸਾ ਘੜੀ ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ, ਜਿਤੁ ਹਰਿ ਮੇਰਾ ਚਿਤਿ ਆਵੈ ਰਾਮ' (ਪੰਨਾ ਪ੪0) ਵਾਲਾ

ਦਿਨ ਹੀ ਮਹੱਤਵਪੂਰਨ ਗਿਣਿਆ ਜਾਂਦਾ ਹੈ।

6- ਗੁਰਸਿੱਖ ਲਈ ਹੁਕਮ ਹੈ ਕਿ ਉਹ ਹਰ ਕਾਰਜ ਦੀ ਆਰੰਭਤਾ ਵੇਲੇ ਅਰਦਾਸਿ ਕਰੇ ਫਿਰ ਸਾਰੇ ਕਾਰਜ ਸੁਤੇ ਹੀ ਰਾਸਿ ਆ ਜਾਂਦੇ ਹਨ:-

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥**
**ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥** [ਪੰਨਾ ੯੧

7- ਸਗਣਾਂ ਤੇ ਹੋਰ ਦੁਨਿਆਵੀ ਰਸਮਾਂ ਰੀਤਾਂ ਦੇ ਝਗੜਿਆਂ ਵਿਚ ਨਹੀਂ ਪੈਣਾ ਚਾਹੀਦਾ। ਗੁਰਵਾਕ ਹਨ:- ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ॥ (ਪੰ. ੪੦੧)

8- ਅਨੰਦ ਕਾਰਜ ਤੋਂ ਪਹਿਲਾ ਰੋਕਾ, ਠਾਕਾ ਆਦਿ ਬੇ-ਲੋੜੀਆਂ ਰਸਮਾਂ ਛੱਡ ਕੇ ਕੇਵਲ ਕੁੜਮਾਈ ਤੇ ਅਨੰਦ-ਕਾਰਜ ਬੜੇ ਸਾਦੇ ਢੰਗ ਨਾਲ ਕਰਨੇ ਚਾਹੀਦੇ ਹਨ। ਹੋਰ ਅਡੰਬਰਾਂ ਤੋਂ ਖਹਿੜਾ ਛੁਡਾਉਣਾ ਚਾਹੀਦਾ ਹੈ।

9- ਇੱਕ ਹੱਥ ਵਿੱਚ ਗੁਰੂ ਪਾਤਿਸ਼ਾਹ ਦਾ ਬਖ਼ਸ਼ਿਆ ਪਾਵਨ ਕਕਾਰ (ਕੜਾ) ਪਾਇਆ ਹੋਵੇ, ਨਾਲ ਹੀ ਧਾਗੇ ਦਾ ਗਾਨਾ ਬੱਧਾ ਹੋਵੇ ਕਿਤਨੀ ਹਾਸੋ ਹੀਣੀ ਗੱਲ ਹੈ? ਹੱਥ ਵਿੱਚ ਕਿਰਪਾਨ ਦੀ ਥਾਂ ਲੋਹੇ ਦੀ ਖੂੰਡੀ ਫੜਨੀ ਇਸ ਨਾਲੋਂ ਵੀ ਸ਼ਰਮਨਾਕ ਗੱਲ ਹੈ।

10- ਕੱਚੀ ਲੱਸੀ ਵਿੱਚ ਪੈਰ ਪਾਉਣਾ, ਮਹਿੰਦੀ ਲਾਉਣੀ, ਖਾਰੇ ਚੜ੍ਹਨਾ, ਘੜੋਲੀ ਭਰਨੀ, ਮਾਈਆਂ ਪੈਣਾ, ਚੂੜਾ ਚੜ੍ਹਾਉਣਾ, ਰੁਸਣਾ ਤੇ ਮਨੌਣਾ, ਘੋੜੀ ਚੜ੍ਹਨਾ ਤੇ ਜੰਡੀ ਵੱਢਣੀ, ਇਹ ਸਭ ਬ੍ਰਾਹਮਣਵਾਦੀ ਰਸਮਾਂ ਹਨ। ਇਹਨਾਂ ਵਹਿਮਾਂ ਭਰਮਾਂ ਤੋਂ ਉਪਰ ਉਠ ਕੇ ਸੱਚੇ ਸਾਹਿਬ ਦੇ ਮਨ ਨੂੰ ਭਾਉਣ ਵਾਲੀ ਗੁਰਬਾਣੀ ਦਾ ਜਾਪ ਕਰਨਾ ਲਾਜ਼ਮੀ ਹੈ।

11- ਜੰਞ (ਬਰਾਤ) ਦੇ ਢੁਕਾਓ ਸਮੇਂ ਜਦੋਂ ਮਿਲਣੀ ਹੁੰਦੀ ਹੈ ਤਾਂ ਵਾਤਾਵਰਨ ਬਹੁਤ ਹੀ ਸ਼ੋਰ ਸ਼ਰਾਬੇ ਵਾਲਾ ਹੁੰਦਾ ਹੈ। ਸੜਕਾਂ ਉਤੇ ਗੁਰਬਾਣੀ ਦੇ ਸ਼ਬਦ ਤੇ ਅਰਦਾਸਿ ਕਰਨ ਦੀ ਬਜਾਏ ਜੇ ਗੁਰਦੁਆਰਿਆਂ ਵਿੱਚ ਇਹ ਮਿਲਣੀ ਹੋਵੇ, ਤਾਂ ਇਸ ਨਾਲ ਗੁਰਬਾਣੀ ਦੇ ਸਤਿਕਾਰ ਵਿਚ ਹੋਰ ਵਾਧਾ ਹੋ ਸਕਦਾ ਹੈ। ਹੋਟਲਾਂ ਤੇ ਜੰਜ ਘਰਾਂ ਵਿੱਚ ਵੀ ਮਨਮਤਿ ਦਾ ਪਹਿਰਾ ਹੁੰਦਾ ਹੈ। ਅਜਿਹੇ ਪ੍ਰੋਗਰਾਮਾਂ ਤੋਂ ਬਚਣ ਦੀ ਲੋੜ ਹੈ।

12- 'ਜੈ ਮਾਲਾ' ਵਾਲੀ ਰਸਮ ਸੁਅੰਬਰਾਂ ਵਿਚ ਪੂਰੇ ਵਿਆਹ ਦੀ ਪ੍ਰਤੀਕ ਮੰਨੀ ਜਾਂਦੀ ਹੈ। ਜੇ ਬ੍ਰਾਹਮਣ ਦੇ ਮਤ ਮਗਰ ਚਲ ਕੇ 'ਜੈ ਮਾਲਾ' ਪਾ ਲਈ ਫਿਰ ਲਾਵਾਂ ਪੜ੍ਹਨ ਦੀ ਕੀ ਲੋੜ ਰਹਿ ਗਈ? ਸਿੱਖ ਲਈ 'ਜੈ ਮਾਲਾ' ਵਾਲੀ ਰਸਮ ਕਰਨਾ ਮਨਮਤ ਨੂੰ ਮੱਥਾ ਟੇਕਣਾ ਤੇ ਗੁਰੂ ਨੂੰ ਪਿੱਠ ਦੇਣਾ ਸਮਾਨ ਹੈ। ਸਿੱਖ ਭਾਈਚਾਰੇ ਤੇ ਹੋਰ ਜਥੇਬੰਦੀਆਂ ਨੂੰ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

13- ਅਨੰਦ ਕਾਰਜਾਂ ਹੋਰ ਅਵਸਰਾਂ ਤੇ ਸ਼ਰਾਬ ਤੇ ਕਬਾਬ ਦਾ ਸੇਵਨ ਕਰਨਾ ਸਦਾਚਾਰਕ ਗੁਣਾਂ ਦਾ ਦਿਵਾਲਾ ਕੱਢਣਾ ਸਮਾਨ ਹੈ।

14- ਦਾਜ ਵਾਲੀ ਰਸਮ ਤੋਂ ਬਚਣ ਦੀ ਲੋੜ ਹੈ। ਹਰੇਕ ਬੱਚੀ ਦੇ ਮਾਤਾ ਪਿਤਾ ਆਪਣੇ ਵਿੱਤ ਅਨੁਸਾਰ ਦਾਜ ਦਿੰਦੇ ਹਨ, ਪਰ ਕਈ ਸਜ-ਵਿਆਹੀਆਂ ਬੱਚੀਆਂ ਦਾਜ ਦੀ ਬਲੀ ਚੜ੍ਹਾ ਦਿੱਤੀਆਂ ਜਾਂਦੀਆਂ ਹਨ। ਇਹ ਬਹੁਤ ਹੀ ਦੁਖਦਾਈ ਗਲ ਹੈ, ਜੇ ਦਾਜ ਵਿਚ ਦਿਤੇ ਕਪੜੇ ਥੋੜੇ ਜਾਂ ਘਟੀਆਂ ਹੋਣ ਤਾਂ ਬਚੀਆਂ ਨੂੰ ਸਹੁਰੇ ਘਰੋਂ ਮਿਹਣੇ ਤਾਨੇ ਮਿਲਦੇ ਹਨ। ਮਾਤਾ ਪਿਤਾ ਬਾਰੇ ਨਿਰਾਦਰੀ ਦੇ ਸ਼ਬਦ ਨਾ ਸਹਾਰਦੀਆਂ ਹੋਈਆਂ, ਕਈ ਬਚੀਆਂ ਆਤਮਘਾਤ ਕਰ ਲੈਂਦੀਆਂ ਹਨ। ਸ੍ਰੀ ਗੁਰੂ ਅਮਰਦਾਸ ਜੀ ਨੇ ਦਾਜ ਪਾ ਕੇ ਲੋਕਾਂ ਨੂੰ ਵਿਖਾਉਣ ਵਾਲੇ ਮਨੁੱਖ ਨੂੰ ਮਨਮੁਖ ਗਰਦਾਨਿਆ ਹੈ:-

**ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ, ਸੁ ਕੂੜੁ ਅਹੰਕਾਰੁ ਕਚੁ ਪਾਜੋ॥** [ਪੰਨਾ ੭੯

ਇਸ ਲਈ ਅਸਲੀ ਦਾਜ ਮੰਗਣ ਦੀ ਜਾਚ ਪਿਤਾ ਗੁਰੂ ਅਮਰਦਾਸ ਜੀ ਨੇ ਇਉਂ ਸਿਖਾਈ ਹੈ:-

**ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥**
**ਹਰਿ ਕਪੜੋ ਹਰਿ ਸੋਭਾ ਦੇਵਹੁ, ਜਿਤੁ ਸਵਰੈ ਮੇਰਾ ਕਾਜੋ॥** [ਪੰਨਾ ੭੯

ਦਾਜ ਵਿਚ ਪੈਸੇ, ਸੋਨਾ, ਹੋਰ ਪਦਾਰਥ ਮੰਗਣੇ ਕਮੀਨਪੁਣੇ ਦੀ ਨਿਸ਼ਾਨੀ ਹੈ। ਮਾਇਆ-ਧਾਰੀਆਂ ਅੰਨ੍ਹਿਆਂ ਬੋਲਿਆਂ ਨੇ ਹੀ ਸਮਾਜ ਵਿਚ ਅਸ਼ਾਂਤੀ ਦਾ ਵਾਤਾਵਰਣ ਪੈਦਾ ਕੀਤਾ ਹੋਇਆ ਹੈ। ਜਿਵੇਂ ਅੱਗ ਵਿਚ ਜਿਤਨੀਆਂ ਲਕੜਾਂ ਪਾਈ ਜਾਓ ਉਹ ਰਜਦੀ ਨਹੀਂ, ਤਿਵੇਂ ਮਾਇਆ-ਧਾਰੀਆਂ ਨੂੰ ਜਿਤਨਾ ਮਰਜ਼ੀ ਧਨ ਪਦਾਰਥ ਦੇਈ ਚਲੋ ਉਨ੍ਹਾਂ ਦੀ ਤ੍ਰਿਸ਼ਨਾ ਦੀ ਤ੍ਰਿਪਤਿ ਨਹੀਂ ਹੁੰਦੀ।

15- ਅਨੰਦ ਕਾਰਜ ਸਮੇਂ ਕੰਤ ਤੇ ਕੰਤੀ ਨੂੰ ਸਿਖਿਆ ਦੇ ਕੇ ਪ੍ਰਣ ਲੈਣ ਦੀ ਜੋ ਪਰੰਪਰਾ ਚਲੀ ਆਉਂਦੀ ਸੀ, ਉਹ ਅਜ ਕਲ ਅਲੋਪ ਹੋ ਰਹੀ ਹੈ। ਸਾਡੇ ਆਗੂ ਤੇ ਪ੍ਰਚਾਰਕ ਇਹ ਕਹਿਣ ਲਗ ਪਏ ਹਨ, ਕਿ ਅਜੋਕੇ ਵਾਤਾਵਰਣ ਵਿਚ ਵਿਦਿਆ ਦਾ ਪਰਸਾਰ ਜੋਰਾਂ ਤੇ ਹੈ, ਇਸ ਲਈ ਲਾੜੇ ਤੇ ਲਾੜੀ ਨੂੰ ਸਿਖਿਆ ਦੇਣ ਦੀ ਲੋੜ ਨਹੀਂ। ਪਰ ਲਾਵਾਂ ਵੇਲੇ ਸਹਾਰਾ ਦੇਣ ਦੀ ਲੋੜ ਹੈ। ਜਜ਼ਬਾਤੀ ਤੌਰ ਤੇ ਜੇ ਕਿਸੇ ਦੇ ਜੀਅ ਆਵੇ ਕਹੀਂ ਜਾਵੇ ਪਰ ਇਸ ਦੀ ਅਜੇ ਵੀ ਉਤਨੀ ਲੋੜ ਹੈ ਜਿਤਨੀ ਪਹਿਲਾਂ ਸੀ। ਗੁਰੂ ਹਜ਼ੂਰੀ ਵਿਚ ਦਿਤੀ ਸਿਖਿਆ ਨੂੰ ਮੰਨਣ ਦਾ ਪ੍ਰਣ ਲੈ ਕੇ ਮੱਥਾ ਟੇਕਣਾ ਕੇਵਲ ਵਿਖਾਵੇ ਵਾਲਾ ਕਰਮ ਨਹੀਂ, ਸਗੋਂ ਗੁਰੂ ਦੇ ਭੈ ਵਿੱਚ ਜੀਉਣ ਦਾ ਪ੍ਰਤੀਕ ਹੈ।

16- ਸੇਹਰੇ ਤੇ ਸਿਖਿਆ ਜਿਨ੍ਹਾਂ ਵਿਚ ਸਿਵਾਏ ਪਰਵਾਰਾਂ ਦੇ ਨਾਵਾਂ ਦੀ ਸੂਚੀ ਝੂਠੀਆਂ ਖੁਸ਼ਾਮਦਾਂ ਅਤੇ ਕਲਪਿਤ ਉਡਾਰੀ ਹੁੰਦੀ ਹੈ, ਉਨ੍ਹਾਂ ਦਾ ਪੜ੍ਹਨਾ ਸ਼ੋਭਾ ਨਹੀਂ ਦਿੰਦਾ ਕਿਉਂਕਿ ਉਸ ਤੋਂ ਪਹਿਲਾਂ ਗੁਰਬਾਣੀ ਰਾਹੀਂ ਦਿੱਤੀ ਸਿੱਖਿਆ ਤੇ ਸਿਧਾਂਤਾਂ ਤੋਂ ਉਪਰ ਹੋਰ ਕੋਈ ਉਤਮ ਸਿਖਿਆ ਨਹੀਂ ਹੋ ਸਕਦੀ। ਏਦਾਂ ਕਰਨਾ ਆਤਮ-ਰੱਸ ਨੂੰ ਕੁ-ਰੱਸ ਵਿਚ ਬਦਲਣ ਵਾਲੀ ਮੂਰਖਤਾ ਹੈ।

17- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿਚ ਲੜਕੀ ਤੇ ਲੜਕੇ ਦੇ ਗਲ ਵਿਚ ਹਾਰ ਪਾਉਣੇ, ਫੋਟੋ ਖਿਚਾਉਣੇ ਬੇਅਦਬੀ ਵਾਲੇ ਵਾਤਾਵਰਨ ਨੂੰ ਸੱਦਾ ਦੇਣਾ ਹੈ। ਜੇ ਅਜਿਹਾ ਲੋਕ-ਪਚਾਰਾ ਕਰਨਾ ਹੀ ਹੋਵੇ ਤਾਂ ਗੁਰਦੁਆਰੇ ਤੋਂ ਬਾਹਰ ਲਗਾਏ ਗਏ ਪੰਡਾਲ ਵਿੱਚ ਦਿਲੀ ਚਾਅ ਪੂਰੇ ਕੀਤੇ ਜਾ ਸਕਦੇ ਹਨ।

18- ਇਹ ਵਹਿਮ ਆਮ ਪ੍ਰਚਲਤ ਹੈ ਕਿ 12 ਵਜੇ ਤੋਂ ਪਹਿਲਾਂ ਸਮਾਂ ਸ਼ੁਭ ਸ਼ਗਨਾਂ ਵਾਲਾ ਹੁੰਦਾ ਹੈ, ਇਸ ਲਈ ਅਨੰਦ ਕਾਰਜ 12 ਤੋਂ ਬਾਅਦ ਨਹੀਂ ਕਰਨਾ ਚਾਹੀਦਾ। ਗੁਰਮਤਿ ਵਿਚ ਅਜੇਹੇ ਭਰਮਾਂ ਲਈ ਕੋਈ ਥਾਂ ਨਹੀਂ। ਸੋ, ਲੋਕਾਂ ਦੇ ਕਹੇ ਕਹਾਏ ਤੇ ਇਸ ਭਰਮ ਵਿੱਚ ਨਹੀਂ ਫਸਣਾ ਚਾਹੀਦਾ। ਸਿੱਖ ਧਰਮ ਵਿਚ "ਅੰਮ੍ਰਿਤ ਵੇਲੇ" ਦੀ ਮਹੱਤਤਾ ਹੈ। ਅਸਲ ਵਿਚ ਅਨੰਦ ਕਾਰਜ ਆਸਾ ਕੀ ਵਾਰ ਦੇ ਕੀਰਤਨ ਦੇ ਸਮਾਪਤੀ ਮਗਰੋਂ ਹੁੰਦੇ ਆਏ ਹਨ ਤੇ ਇਤਿਹਾਸ ਇਸ ਗਲ ਦੀ ਸਾਖੀ ਭਰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਅਨੰਦ ਕਾਰਜ ਆਸਾ ਕੀ ਵਾਰ ਦੇ ਕੀਰਤਨ ਤੋਂ ਬਾਅਦ ਹੀ ਹੋਇਆ ਸੀ।

19- ਇਸਲਾਮ ਮਤ ਅਨੁਸਾਰ ਪਤੀ ਵਲੋਂ ਇਸਤਰੀ ਦਾ ਤਲਾਕ ਹੋ ਸਕਦਾ ਹੈ, ਪਰ ਇਸਤਰੀ ਪਤੀ ਨੂੰ ਤਲਾਕ ਨਹੀਂ ਦੇ ਸਕਦੀ। ਅੰਗਰੇਜ਼ਾਂ ਵਿਚ ਅਜੇਹਾ ਤਮਾਸ਼ਾ ਹਰ ਰੋਜ਼ ਵੇਖਣ ਨੂੰ ਮਿਲ ਜਾਂਦਾ ਹੈ ਅਤੇ ਇਸ ਦਾ ਪ੍ਰਭਾਵ ਉਥੇ ਰਹਿੰਦੇ ਪੰਜਾਬੀਆਂ ਤੇ ਵੀ ਪੈ ਰਿਹਾ ਹੈ। ਸਿੱਖ ਧਰਮ ਵਿਚ ਤਲਾਕ ਦਾ ਕੋਈ ਵਿਧਾਨ ਨਹੀਂ ਹੈ। ਗੁਰੂ ਹਜ਼ੂਰੀ ਵਿਚ ਜਦ ਪ੍ਰਣ ਕਰਕੇ ਅਰਦਾਸਿ ਕਰ ਲਈ ਅਨੰਦ ਕਾਰਜ ਹੋ ਗਿਆ, ਫਿਰ ਛੱਡਣਾ ਛਡਾਣਾ ਗੁਰੂ ਤੋਂ ਬੇਮੁਖ ਹੋ ਕੇ ਪਾਪਾਂ ਦਾ ਭਾਗੀ ਬਣਨ ਵਾਲੀ ਗਲ ਹੈ। ਹਾਂ, ਪਤੀ ਪਤਨੀ ਦਾ ਆਪਸ ਵਿਚ ਕੋਈ ਬਹੁਤ ਹੀ ਵੱਡਾ

ਝਗੜਾ, ਜੋ ਮਾਤਾ ਪਿਤਾ ਜਾਂ ਕਿਸੇ ਸੰਬੰਧੀ ਦੇ ਨਜਿਠਣ ਤੋਂ ਬਾਹਰ ਹੋਵੇ, ਤਾਂ ਪੰਜਾਂ ਪਿਆਰਿਆਂ ਤੋਂ ਹੁਕਮ ਲੈ ਕੇ ਲੋੜੀਂਦੀ ਕਾਰਵਾਈ ਕਰਨੀ ਯੋਗ ਹੈ।

20- ਪੁਨਰ ਵਿਆਹ ਦੀ ਗੁਰੂ ਘਰ ਵਿਚ ਆਗਿਆ ਹੈ। ਇਸ ਦੀ ਪੁਸ਼ਟੀ ਗੁਰ-ਇਤਿਹਾਸ ਰਾਹੀਂ ਇਸ ਤਰ੍ਹਾਂ ਹੁੰਦੀ ਹੈ:-

"ਟਿਕਾ ਗੁਰਦਿਤਾ ਜੀ ਨੇ ਜੋ ਨਾਗੋਰਾਇ ਦੀ ਬੇਟੀ ਬਿਹਾ ਕੇ ਉਸ ਨਾਲ ਛੋਹੇ ਭੀ ਨਹੀਂ ਸਨ, ਗੁਰੂ ਦਿਆਂ ਨੇ ਉਸ ਦੇ ਬਾਪ ਨੂੰ ਹੁਕਮ ਦਿੱਤਾ ਇਸ ਦਾ ਹੋਰ ਬਿਵਾਹ ਕਰ ਦਿਓ। ਸੋ ਓਸ ਦੇ ਪਿਤਾ ਨੇ ਓਸ ਕੰਨਯਾ ਦਾ ਅਨੰਦ ਗੁਰੂ ਜੀ ਦੀ ਮਰਜ਼ੀ ਨਾਲ ਇਕ ਹੋਰ ਜਗਾ ਤੇ ਕਰ ਦਿੱਤਾ। ਸੋ ਉਸ ਦਿਨ ਤੋਂ ਗੁਰੂ ਜੀ ਦੀ ਆਗਯਾ ਵਿਧਵਾ ਵਿਵਾਹ ਦੀ ਪੰਥ ਵਿਚ ਮੰਨੀ ਜਾਂਦੀ ਹੈ।" [ਤਵਾਰੀਖ ਪੰਥ ਖਾਲਸਾ, ਰਚਿਤ-ਡਾ. ਸੂਰਜ ਸਿੰਘ ਉਪਦੇਸ਼ਕ

21- ਜਿਥੇ ਕਾਜ਼ੀ ਨਿਕਾਹ ਪੜ੍ਹਾਉਣ ਦੀ ਉਜਰਤ ਲੈਂਦੇ ਹਨ, ਉਥੇ ਪੰਡਿਤ ਲਾਵਾਂ ਫੇਰਿਆਂ ਦੀ ਕਰਾਈ ਦੇ ਪੈਸੇ ਲੈਂਦੇ ਹਨ। ਸਿਖ ਧਰਮ ਦੇ ਰਾਗੀਆਂ ਤੇ ਪ੍ਰਚਾਰਕਾਂ ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਬਚਨਾਂ ਦੀ ਸੇਧ ਵਿਚ ਅਨੰਦ ਕਾਰਜ ਬਿਨਾ ਭੇਟਾ ਲਏ ਕਰਾਉਣਾ ਉਚਿਤ ਹੈ:-

**ਸਾਈ ਪੁਤ੍ਰੀ ਜਜਮਾਨ ਕੀ, ਸਾ ਤੇਰੀ,**
**ਏਤੁ ਧਾਨਿ ਖਾਧੈ, ਤੇਰਾ ਜਨਮੁ ਗਇਆ॥**

ਜਜਮਾਨ ਦੀ ਪੁਤਰੀ ਦੇ ਵਿਵਾਹ ਸਮੇਂ ਵਿਆਹ ਕਰਾਈ ਦਾ ਧਨ ਜਦ ਪਾਂਧੇ ਦੇ ਜਨਮ ਨੂੰ ਖੋ ਦਿੰਦਾ ਹੈ, ਤਦ ਉਸ ਪੁਰਸ਼ ਦਾ ਕੀ ਹਾਲ ਹੋਊ, ਜੋ ਆਪਣੀ ਪੁਤਰੀ ਨੂੰ ਪਸ਼ੂਆਂ ਦੀ ਤਰ੍ਹਾਂ ਵੇਚ ਕੇ ਧਨ ਵਟਦਾ ਹੈ ?

22- ਖ਼ਾਲਸਾ ਪੰਥ ਦਾ ਨਿਰਾਲਾ-ਪਨ ਇਸੇ ਵਿਚ ਹੈ ਕਿ ਉਹ ਆਨ ਧਰਮਾਂ ਦੀ ਨਕਲ ਨਹੀਂ ਕਰਦਾ। ਇਸ ਬਾਰੇ "ਪ੍ਰੇਮ ਸੁਮਾਰਗ ਗ੍ਰੰਥ ਵਿਚ ਅੰਕਿਤ ਬਚਨ ਵਿਸ਼ੇਸ਼ ਤੌਰ ਤੇ ਪ੍ਰਚਾਰਨ ਯੋਗ ਹਨ:-

ਜੋ ਕੁਛ ਸਰੰਜਾਮ ਸੰਜੋਗ ਕਰੇ ਸੋ ਯਥਾ ਸ਼ਕਤਿ ਕਰੇ, ਸੰਸਾਰੀ ਅਹੰਕਾਰੀਆਂ ਦੀ ਰੀਸ ਨ ਕਰੇ। ਇਹੀ ਜੁਗਤ ਬੇਟੇ ਵਾਲਾ ਕਰੇ। ਜੋ ਗੁਰਮੁਖ ਸੰਜੋਗ ਵਿਧਿ ਕਰੇ ਅਰੁ ਲਵੇ ਕਿਛੁ ਨਹੀਂ, ਤਾਂ ਉਸ ਨੂੰ ਕੋਟਿ ਗੁਰਪੁਰਬ ਦਾ ਫਲ ਹੋਵੇ, ਕਦਾਂਚ ਕਛ ਲੇਵੈ? ਤਾਂ ਕੋਟਿ ਵਿਘਨ ਲਗਨ।

23- ਅਨੰਦ ਮੈਰਿਜ ਐਕਟ ੨੨ ਅਕਤੂਬਰ ੧੯੦੯ ਨੂੰ ਟਿੱਕਾ ਰਿਪੁਦਮਨ ਸਿੰਘ ਦੇ ਯਤਨਾਂ ਸਦਕਾ ਬਣਿਆ ਸੀ। ਜੇ ਗੁਰਮਤਿ ਪਰਖੋਂ ਸੋਚੀਏ ਤਾਂ ਇਹ ਕੋਈ ਸੁਤੰਤਰਤਾ ਨਹੀਂ ਪਰ-ਅਧੀਨਤਾ ਹੀ ਹੈ, ਭਾਵ ਅਸੀਂ ਧਾਰਮਿਕ ਕਾਰਜਾਂ ਦੀ ਪੂਰਤੀ ਲਈ ਵੀ ਐਕਟ ਬਣਵਾ ਕੇ ਸਰਕਾਰ ਦਾ ਆਸਰਾ ਤੇ ਸ਼ਰਨ ਲੈਂਦੇ ਹਾਂ, ਕਿਉਂ? ਕੀ ਹੁਣ ਸ਼੍ਰੋ. ਗੁ. ਪ੍ਰ. ਕਮੇਟੀ ਦੀਆਂ ਚੋਣਾਂ ਲਈ, ਆਗੂ ਤਰਲੇ ਨਹੀਂ ਕਢ ਰਹੇ?

24- ਰਾਗੀ ਸਿੰਘਾਂ ਨੂੰ ਮਿਲਣੀ ਤੇ ਅਨੰਦ ਸੰਸਕਾਰ ਸਮੇਂ ਸ਼ਬਦਾਂ ਦੀ ਚੋਣ ਬੜੀ ਸੂਝ ਬੂਝ ਨਾਲ ਕਰਨੀ ਚਾਹੀਦੀ ਹੈ। ਹਰ ਥਾਂ ਤੇ "ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ" ਅਤੇ "ਹਰਿ ਪ੍ਰਭਿ ਕਾਜੁ ਰਚਾਇਆ॥ ਗੁਰਮੁਖਿ ਵਿਆਹਣਿ ਆਇਆ" ਆਦਿ ਸ਼ਬਦ ਪੜ੍ਹਨੇ ਠੀਕ ਨਹੀਂ। ਧੇਤਿਆਂ ਤੇ ਪੁਤਰੇਤਿਆਂ ਨੂੰ ਵੇਖ ਕੇ ਉਨ੍ਹਾਂ ਦੀਆਂ ਸ਼ਕਲਾਂ ਸੂਰਤਾਂ ਅਤੇ ਵਾਤਾਵਰਨ ਤੋਂ ਪਤਾ ਲਗ ਹੀ ਜਾਂਦਾ ਹੈ। ਸੱਚ ਪੁੱਛੋ ਤਾਂ ਇਹ ਵੀ ਵਾਧੂ ਰਸਮ ਹੈ। ਮਿਲਣੀ ਤਾਂ ਪਹਿਲਾਂ ਹੀ ਹੋ ਚੁਕੀ ਹੁੰਦੀ ਹੈ।

25- ਹੰਕਾਰੀ ਮਨੁੱਖ ਨਾਲ ਨਾਤਾ ਨਹੀਂ ਕਰਨਾ ਚਾਹੀਦਾ। ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ ਬਿਸੰਭਰ ਦਾਸ ਨੂੰ ਸੰਬੋਧਨ ਕਰਕੇ ਸੰਗਤ ਪ੍ਰਤੀ ਕਿਹਾ ਸੀ:-

**ਆਸ ਗੁਰੂ ਕੀ ਮੰਤ੍ਰਸਿਖ ਕਾਜ ਸੰਸਾਰੀ ਕੀਨ।**

**ਬੋਲ ਗਰੀਬੀ ਸਿੱਖ ਕਰ, ਕੰਨਯਾ ਦੇ ਮਸਕੀਨ।**

ਭਾਵ ਨਿਮਰਤਾ ਵਾਲੇ ਮਨੁੱਖ ਨਾਲ ਹੀ ਲੜਕੀ ਦਾ ਨਾਤਾ ਜੋੜਨਾ ਚਾਹੀਦਾ ਹੈ।

26– ਭਾ. ਸ. ਗੁਰਦਾਸ ਜੀ ਦੇ ਹੇਠ ਲਿਖੇ ਬਚਨ ਪੜ੍ਹਕੇ ਸਪੁਤਰਾਂ ਨੂੰ ਵਿਆਹ ਤੋਂ ਉਪਰੰਤ ਮਾਤਾ ਪਿਤਾ ਦੇ ਉਪਕਾਰ ਭੁਲਾ ਕੇ ਨਮੋਸ਼ੀ ਖਟਣ ਤੋਂ ਬਚਣਾ ਚਾਹੀਦਾ ਹੈ:-

ੳ) **ਨੂੰਹ ਨਿਤ ਕੰਤ ਕੁਮੰਤ ਦੇਇ, ਮਾ ਪਿਓ ਛਡ ਵਡੇ ਹਤਿਆਰੇ॥**
**ਵਖ ਹੋਵੇ ਪੁਤ ਰੰਨ ਲੈ, ਮਾ ਪਿਉ ਦੇ ਉਪਕਾਰ ਵਿਸਾਰੇ॥**
**ਲੋਕਾ ਚਾਰ ਹੋਇ ਵਡੇ ਕੁਚਾਰੇ॥** **[ਵਾਰ ੩੭-੧੨**

ਅ) **ਨੂੰਹ ਨਿਤ ਕੰਤ ਕੁਮੰਤ ਦੇਇ, ਵਿਹਰੇ ਹੋਵਨ ਸੱਸ ਵਿਗੋਈ॥**
**ਲਖ ਉਪਕਾਰ ਵਿਸਾਰ ਕੇ ਪੁਤ ਕਪੁਤ ਚੱਕੀ ਉਠ ਝੋਈ॥**
**ਹੋਵੈ ਸਰਵਣ ਵਿਰਲਾ ਕੋਈ॥** **[ਵਾਰ ੩੭-੧੧(੫)**

27– ਇਕੋ ਦਿਨ, ਇਕੋ ਸਮੇਂ ਜੇ ਕੋਈ ਜੋੜੀਆਂ ਦਾ ਅਨੰਦ ਕਾਰਜ ਹੋਣਾ ਹੋਵੇ, ਤਾਂ ਵਖਰੇ ਵਖਰੇ ਅਰਦਾਸਿ, ਲਾਵਾਂ ਦਾ ਪਾਠ ਅਤੇ ਹੁਕਮਨਾਮਾ ਲੈਣ ਦੀ ਲੋੜ ਨਹੀਂ। ਹਰੇਕ ਲਾੜੀ ਆਪਣੇ ਲਾੜੇ ਦਾ ਪਲਾ ਫੜ ਕੇ ਲਾਵਾਂ-ਫੇਰੇ ਲੈ ਸਕਦੀ ਹੈ। ਅਨੰਦ ਕਾਰਜ ਦਾ ਮੰਤਵ ਤਾਂ ਗੁਰੂ ਹਜੂਰੀ ਵਿੱਚ ਸਤਿ ਸੰਗਤ ਦੇ ਸਾਹਮਣੇ ਪ੍ਰਣ ਲੈਣ ਹੁੰਦਾ ਹੈ।

28– ਜਿਵੇਂ ਅਨੰਦ ਬਾਰਹਮਾਹਾ ਅਤੇ ਹੋਰ ਬਾਣੀਆਂ ਦਾ ਵਿਸ਼ੇਸ਼ ਮਨੋਰਥ ਹੈ, ਉਸੇ ਤਰ੍ਹਾਂ 'ਲਾਵਾਂ' ਦਾ ਜਗਿਆਸੂ ਨਾਲ ਗੂੜ੍ਹਾ ਸੰਬੰਧ ਹੈ। 'ਲਾਵਾਂ' ਨੂੰ ਨਿਰੋਲ ਆਤਮ-ਵਿਕਾਸ ਦੀਆਂ ਪਉੜੀਆਂ ਦਸਣਾ ਠੀਕ ਨਹੀਂ, ਜੀਵਨ ਵਿਕਾਸ ਦੀ ਸਿਖਿਆ ਦੇਣੀ ਉਚਿਤ ਹੈ।

29– ਇਹ ਸਮਾਜ ਵਿਚ ਪੁਰਾਣੀ ਬੀਮਾਰੀ ਹੈ, ਕਿ ਆਪਣੀ ਧੀ ਦੇ ਘਰ ਭੋਜਨ ਨਹੀਂ ਛਕਣਾ। ਸਿੱਖਾਂ ਵਿੱਚ ਰੋਟੀ ਬੇਟੀ ਦੀ ਪੱਕੀ ਸਾਂਝ ਹੈ। ਇਕ ਪਾਸ ਇਹ ਆਖਿਆ ਜਾਵੇ, ਕਿ "ਦਾਣਾ ਪਾਣੀ ਗੁਰੂ ਦਾ' ਦੂਜੇ ਪਾਸੇ ਮਾਤਾ ਪਿਤਾ ਦਾ ਲੜਕੀ ਦੇ ਘਰੋਂ ਪ੍ਰਸ਼ਾਦਾ ਨਾ ਛਕਣ, ਇਸ ਗਲ ਦਾ ਪ੍ਰਤੀਕ ਹੈ, ਕਿ ਦਾਣਾ ਪਾਣੀ ਗੁਰੂ ਦਾ ਨਹੀਂ ਮੰਨਦੇ, ਐਵੇਂ ਉਪਰੋਂ ਉਪਰੋਂ ਆਖਦੇ ਹਨ। ਗੁਰੂ ਪੰਥ ਤੋਂ ਛੇਕਿਆਂ ਹੋਇਆਂ ਦੇ ਘਰ ਪ੍ਰਸ਼ਾਦ ਨਹੀਂ ਛਕਣਾ ਚਾਹੀਦਾ। ਸੋ, ਇਸ ਭਰਮ ਤੋਂ ਮੁਕਤ ਹੋਣ ਦੀ ਡਾਢੀ ਲੋੜ ਹੈ। ਸਿੱਖ ਰਹਿਤਨਾਮਿਆਂ ਵਿੱਚ ਇਸ ਬਾਰੇ ਸੇਧ ਦਿਤੀ ਹੋਈ ਹੈ, ਉਸ ਤੇ ਅਮਲ ਕਰਨਾ ਚਾਹੀਦਾ ਹੈ:- ਧੀਅ ਭੈਣ ਕਾ ਪੈਸਾ ਖਾਇ। ਗੋਬਿੰਦ ਸਿੰਘ, ਧੱਕੇ ਯਮ ਲਾਇ। (ਤਨਖਾਹ-ਨਾਮਾ)

30– ਅੰਮ੍ਰਿਤਧਾਰੀ ਸਿੰਘਾਂ ਤੇ ਸਿੰਘਣੀਆਂ ਨੂੰ ਬਰਾਤਾਂ ਵਿਚ ਭੋਜਨ ਛਕਣ ਸਮੇਂ ਸੁਚੇਤ ਹੋਣ ਦੀ ਲੋੜ ਹੈ। ਬਹੁਤੀਆਂ ਥਾਵਾਂ ਤੇ ਭੋਜਨ ਤਿਆਰ ਕਰਨ ਵਾਲੇ ਹਲਵਾਈ ਤੇ ਛਕਾਉਣ ਵਾਲੇ ਪਤਿਤ, ਭਾਵ ਸਿਰਗੁੰਮ ਤੇ ਨੜੀਮਾਰ ਹੁੰਦੇ ਹਨ। ਕਈ ਥਾਵਾਂ ਤੇ ਪਾਨ ਵੀ ਲਾ ਕੇ ਰਖੇ ਹੁੰਦੇ ਹਨ, ਕਿਉਂਕਿ ਅਜੋਕੇ ਨੌਜਵਾਨਾਂ ਨੂੰ ਪਾਨ ਖਾਣ ਦੀ ਭੈੜੀ ਵਾਦੀ ਪਾਈ ਹੋਈ ਹੈ। ਅਜੇਹੇ ਪਲੀਤੀ-ਭੋਜਨਾ ਤੋਂ ਬਚਣਾ ਚਾਹੀਦਾ ਹੈ। ਇਸੇ ਤਰ੍ਹਾਂ ਕਈ ਵਿਆਹ ਪਾਰਟੀਆਂ ਵਿਚ ਮਾਸ ਸ਼ਰਾਬ ਦੀ ਵਰਤੋਂ ਹੁੰਦੀ ਹੈ ਅਤੇ ਸਾਕਤ ਪੁਰਸ਼ ਕਹਿਣ ਲਗ ਜਾਂਦੇ ਹਨ:- "ਖਾਣਾ ਪੀਣਾ ਪਵਿਤ੍ਰ ਹੈ......' (ਪੰਨਾ ੪੭੨)

31– ਕਈ ਅਗਿਆਨੀ "ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ" (ਪੰਨਾ ੮੦੬) ਵਾਲਾ ਸ਼ਬਦ ਗਾ ਕੇ ਨਾਨਕਿਆਂ ਵਲੋ ਸ਼ਾਂਤ ਕਰਾਉਂਦੇ ਹਨ ਪਰ ਇਹ ਪਾਖੰਡ ਕਰਮ ਹੈ।

32– ਅਨੰਦ ਕਾਰਜ ਦੇ ਸੰਬੰਧ ਵਿਚ ਜੇ ਘਰ ਵਿਚ ਸਹਿਜ ਪਾਠ ਰਖਿਆ ਹੋਵੇ ਤਾਂ ਉਸ ਦਾ ਭੋਗ ਘਰ ਹੀ ਪਾ ਲਿਆ ਜਾਵੇ। ਗੁਰਦੁਆਰੇ ਅੰਦਰ ਦੀਵਾਨ ਹਾਲ ਵਿਚ ਭੋਗ ਪਾਉਣਾ ਜ਼ਰੂਰੀ ਨਹੀਂ ਹੁੰਦਾ। ਲੋਕ ਵਿਖਾਵੇ ਵਾਲੀ ਕ੍ਰਿਆ ਤੋਂ ਜਿਤਨਾ ਬਚਿਆ ਜਾਏ ਉਤਨਾ ਹੀ ਚੰਗਾ ਹੈ।

33- ਸਿੱਖ ਰਾਜ ਸਮੇਂ ਕਈ ਪੁਰਾਤਨ ਰਹੁਰੀਤਾਂ ਨੂੰ 'ਸੁਰਜੀਤ ਕੀਤਾ ਗਿਆ, ਪਰ ਵਿਆਹ ਦੀ ਰਹੁਰੀਤੀ 1809 ਈ: ਵਿਚ ਬਾਬਾ ਦਿਆਲ ਜੀ ਨੇ ਮੁੜ ਪ੍ਰਚਾਰੀ ਅਤੇ ਆਪਣਾ ਅਨੰਦ ਕਾਰਜ ਗੁਰਮਤਿ ਅਨੁਸਾਰ ਕਰਵਾਇਆ। ਇਸ ਵਿਚ ਹਵਨ ਤੇ ਬੇਦੀ ਸ਼ਾਮਲ ਨਹੀਂ ਕੀਤੀ ਗਈ ਸੀ। ਇਸ ਤੋਂ ਬਾਅਦ ਸਿੰਘ ਸਭਾ ਲਹਿਰ ਦੇ ਪ੍ਰਚਾਰ ਨੇ ਤਾਂ ਗੁਰਮਤਿ ਅਨੁਸਾਰ ਅਨੰਦ ਕਾਰਜ ਕਰਨ ਦੀ ਲਹਿਰ ਬਹਿਰ ਹੀ ਲਾ ਦਿੱਤੀ।

ਸਹਜਧਾਰੀ ਸਿੰਘਾਂ ਦੇ ਬੱਚੇ ਬੱਚੀਆਂ ਉਤੇ ਅੰਮ੍ਰਿਤ ਛੱਕ ਕੇ ਅਨੰਦ ਕਾਰਜ ਕਰਨ ਦੀ ਸ਼ਰਤ ਲਾਗੂ ਨਹੀਂ ਹੁੰਦੀ, ਕਿਉਂਕਿ "ਸਿੱਖ ਰਹਿਤ ਮਰਯਾਦਾ" ਵਿੱਚ ਇਹੋ ਜਿਹੀ ਕੋਈ ਧਾਰਾ ਮੌਜੂਦ ਨਹੀਂ ਹੈ। ਪਰ ਇਹ ਵੱਡੇ ਦੁੱਖ ਦੀ ਗੱਲ ਹੈ ਕਿ ਸਿੱਖ ਰਹਿਤ ਮਰਯਾਦਾ ਦੇ ਖਰੜੇ ਵਿੱਚ ਜਿਥੇ ਅਨੰਦ ਸੰਸਕਾਰ ਦੇ ਨਿਯਮ ਅੰਕਿਤ ਹਨ ਉਥੇ ਅੰਮ੍ਰਿਤ ਛਕ ਕੇ ਅਨੰਦ ਕਾਰਜ ਕਰਨ ਕਰਾਉਣ ਦੀ ਕੋਈ ਗਲ ਹੀ ਨਹੀਂ ਕੀਤੀ ਗਈ ਸਗੋਂ, ਅੰਤ ਵਿਚ ਇਉਂ ਅੰਕਿਤ ਕੀਤਾ ਹੈ:-

(ਠ) "ਅੰਮ੍ਰਿਤਧਾਰੀ ਸਿੰਘ ਨੂੰ ਚਾਹੀਦਾ ਹੈ ਕਿ ਆਪਣੀ ਸਿੰਘਣੀ ਨੂੰ ਭੀ ਅੰਮ੍ਰਿਤ ਛਕਾ ਲਵੇ।" ਖ਼ਾਲਸਾ ਪੰਥ ਦੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਹ ਵੱਡੀ ਕਮਜ਼ੋਰੀ ਹੈ।

ਅੰਤ ਵਿੱਚ ਪੰਥ ਦੇ ਮੁਹਾਣਿਆਂ ਅਗੇ ਬੇਨਤੀ ਹੈ ਕਿ ਸਾਨੂੰ "ਬਿਪ੍ਰਨ ਕੀ ਰੀੜ" ਤੋਂ ਬਚਣ ਲਈ ਪੰਥਕ ਪੱਧਰ ਤੇ ਸਾਰੀਆਂ ਸਿਖ ਜਥੇਬੰਦੀਆਂ ਦੇ ਕਾਰਕੁੰਨਾਂ ਦੀ ਇਕਤਰਤਾ ਬੁਲਾ ਕੇ ਕੋਈ ਠੋਸ ਕਦਮ ਚੁਕਣਾ ਚਾਹੀਦਾ ਹੈ। "ਸਿਖ ਰਹਿਤ ਮਰਯਾਦਾ' ਨੂੰ ਤਿਆਰ ਹੋਇਆਂ 60 ਸਾਲ ਤੋਂ ਵੱਧ ਸਮਾਂ ਬੀਤ ਗਿਆ ਹੈ, ਅਤੇ ਸਮੇਂ ਅਨੁਸਾਰ ਕਿਤਨੇ ਉਤਰਾਅ ਚੜ੍ਹਾਅ ਆ ਚੁਕੇ ਹਨ। ਚਾਹੀਦਾ ਇਹ ਹੈ ਕਿ ਹੁਣ ਤੱਕ ਹੋਏ ਸਾਰੇ ਖਰੜਿਆਂ ਨੂੰ ਇਕੱਠਾ ਕਰਕੇ "ਸਿਖ ਰਹਿਤ ਮਰਯਾਦਾ" ਦਾ ਏਕੀਕਰਨ ਕੀਤਾ ਜਾਵੇ। ਜਿਹੜਾ ਸਿੱਖ ਰਹਿਤ ਮਰਯਾਦਾ ਦੀ ਉਲੰਘਣਾ ਕਰੇ, ਉਸ ਨੂੰ ਡੰਡ ਲਾਇਆ ਜਾਵੇ। ਇਸ ਨਾਲ ਸਿੱਖ ਸ਼ਕਤੀ ਵਿੱਚ ਵਾਧਾ ਹੋਵੇਗਾ। ਇਸ ਤਰ੍ਹਾਂ ਸਿੱਖ ਭਾਈਚਾਰਾ ਹੋਰ ਬਲਵਾਨ ਹੋਵੇਗਾ।

## ਰਾਗੁ ਸੂਹੀ ਛੰਤ ਮਹਲਾ ੪ ਘਰੁ ੨॥

**ੴ ਸਤਿਗੁਰ ਪ੍ਰਸਾਦਿ॥ ਗੁਰਮੁਖਿ ਹਰਿ ਗੁਣ ਗਾਏ॥ ਹਿਰਦੈ, ਰਸਨ ਰਸਾਏ ॥ ਹਰਿ ਰਸਨ ਰਸਾਏ ਮੇਰੇ ਪ੍ਰਭ ਭਾਏ, ਮਿਲਿਆ ਸਹਜਿ ਸੁਭਾਏ॥ ਅਨਦਿਨੁ ਭੋਗ ਭੋਗੇ ਸੁਖਿ ਸੋਵੈ, ਸਬਦਿ ਰਹੈ ਲਿਵ ਲਾਏ॥ ਵਡੈ ਭਾਗਿ ਗੁਰੁ ਪੂਰਾ ਪਾਈਐ, ਅਨਦਿਨੁ ਨਾਮੁ ਧਿਆਏ ॥ ਸਹਜੇ ਸਹਜਿ ਮਿਲਿਆ ਜਗ ਜੀਵਨੁ, ਨਾਨਕ ਸੁੰਨਿ ਸਮਾਏ॥੧॥ ਸੰਗਤਿ ਸੰਤ ਮਿਲਾਏ॥ ਹਰਿ ਸਰਿ ਨਿਰਮਲਿ ਨਾਏ ॥ ਨਿਰਮਲਿ ਜਲਿ ਨਾਏ ਮੈਲੁ ਗਵਾਏ, ਭਏ ਪਵਿਤੁ ਸਰੀਰਾ॥ ਦੁਰਮਤਿ ਮੈਲੁ ਗਈ ਭ੍ਰਮੁ ਭਾਗਾ, ਹਉਮੈ ਬਿਨਠੀ ਪੀਰਾ॥ ਨਦਰਿ ਪ੍ਰਭੂ ਸਤ ਸੰਗਤਿ ਪਾਈ, ਨਿਜ ਘਰਿ ਹੋਆ ਵਾਸਾ॥ ਹਰਿ ਮੰਗਲ ਰਸਿ ਰਸਨ ਰਸਾਏ, ਨਾਨਕ ਨਾਮੁ ਪ੍ਰਗਾਸਾ॥੨॥**

**ਪਦ ਅਰਥ :** ਗੁਰਮੁਖਿ=ਗੁਰੂ ਦੇ ਸਨਮੁਖ ਰਹਿਣ ਵਾਲਾ। ਹਿਰਦੈ=ਹਿਰਦੇ ਵਿਚ। ਰਸਨ ਰਸਾਏ=ਜੀਭ ਦੁਆਰਾ ਰਸ ਮਾਣਿਆ। ਸਹਜਿ ਸੁਭਾਏ=ਸੁਭਾਵਿਕ ਹੀ। ਸੁਖਿ=ਸੁਖ ਵਿੱਚ। ਸਹਜੇ ਸਹਜਿ=ਅਫੁਰ ਅਵਸਥਾ ਵਿੱਚ। ਸਰਿ=ਸਰੋਵਰ ਵਿਚ। ਨਾਇ=ਇਸ਼ਨਾਨ ਕੀਤਾ।

ਦੁਰਮਤਿ=ਖੋਟੀ ਮਤਿ। ਬਿਨਠੀ=ਨਾਸ਼ ਹੋ ਗਈ। ਪੀਰਾ=ਪੀੜਾ। ਨਦਰਿ=ਮਿਹਰ ਦੀ ਨਜ਼ਰ ਦੁਆਰਾ। ਨਿਜ ਘਰਿ=ਆਪਣੇ ਘਰ ਵਿੱਚ, ਸੈ-ਸਰੂਪ ਵਿੱਚ। ਰਸਿ=ਸੁਆਦ ਨਾਲ। ਪ੍ਰਗਾਸਾ=ਚਾਨਣ।

**ਅਰਥ :** (ਹੇ ਭਾਈ !) ਜਿਸ ਗੁਰਮੁਖ (ਜੀਉੜੇ ਨੇ) ਪਰਮੇਸ਼ਰ ਦੇ ਗੁਣ ਗਾਇਨ ਕੀਤੇ, (ਉਸ ਨੇ) ਰਸਨਾ ਨਾਲ ਰਸਾ ਕੇ (ਭਾਵ ਰੱਸ ਰੱਸ ਕੇ) ਹਿਰਦੇ ਵਿੱਚ (ਵਸਾਏ)। ਹਰੀ ਦੇ (ਗੁਣ ਜੋ) ਰਸਨਾ ਨਾਲ ਰਸਾਏ (ਉਹ) ਪ੍ਰਭੂ ਜੀ ਨੂੰ ਚੰਗੇ ਲਗ ਗਏ (ਅਤੇ ਹਰੀ ਉਸ ਨੂੰ) ਸਹਿਜ ਸੁਭਾਵਿਕ ਹੀ ਮਿਲ ਪਿਆ। (ਉਹ ਮਨੁੱਖ) ਦਿਨ ਰਾਤ (ਪ੍ਰਭੂ ਦੀਆਂ ਸਿਫਤਾਂ ਦਾ) ਅਨੰਦ ਮਾਣ ਕੇ (ਆਤਮਿਕ) ਸੁਖ ਵਿਚ ਸੌਂਦਾ ਹੈ (ਅਤੇ ਗੁਰੂ ਦੇ) ਸ਼ਬਦ ਦੁਆਰਾ (ਪ੍ਰਭੂ ਨਾਲ ਆਪਣੀ) ਸੁਰਤਿ ਜੋੜੀ ਰਖਦਾ ਹੈ। (ਹੇ ਭਾਈ !) ਵੱਡੇ ਭਾਗਾਂ ਨਾਲ ਪੂਰਾ ਗੁਰੂ ਪਾਈਦਾ ਹੈ। (ਇਸ ਲਈ ਚਾਹੀਦਾ ਹੈ ਕਿ ਮਨੁੱਖ) ਦਿਨਰਾਤ (ਹਰ ਵੇਲੇ ਉਸ ਪਰਮੇਸ਼ਰ ਦਾ ਨਾਮ) ਸਿਮਰਦਾ ਰਹੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਕਿ ਅਜਿਹੇ ਮਨੁੱਖ ਨੂੰ) ਸਹਿਜੇ ਹੀ ਗਿਆਨ ਦੁਆਰਾ ਜਗਤ-ਜੀਵਨ ਪ੍ਰਭੂ ਮਿਲ ਪਿਆ (ਅਤੇ ਉਹ) ਅਫੁਰ ਅਵਸਥਾ ਵਿਚ ਸਮਾਅ ਗਿਆ।੧।

ਹੇ ਭਾਈ ! (ਪ੍ਰਭੂ ਨੇ) ਸੰਤ ਜਨਾ ਦੀ ਸੰਗਤ ਵਿੱਚ (ਜਿਹੜੇ ਮਨੁੱਖ) ਮਿਲਾਏ (ਓਹ) ਹਰੀ (ਨਾਮ ਦੇ) ਪਵਿੱਤਰ ਸਰੋਵਰ ਵਿਚ ਨ੍ਹਾਤੇ। (ਜਿਹੜੇ ਮਨੁੱਖ ਨਾਮ ਰੂਪ) ਪਵਿੱਤਰ ਜਲ ਵਿਚ ਨ੍ਹਾਤੇ (ਇਸ਼ਨਾਨ ਕੀਤਾ, ਪਾਪਾਂ ਰੂਪੀ) ਮੈਲ ਦੂਰ ਹੋਣ ਕਰਕੇ (ਉਨ੍ਹਾਂ ਦੇ) ਸਰੀਰ ਪਵਿੱਤਰ ਹੋ ਗਏ। (ਉਨ੍ਹਾਂ ਦੀ) ਖੋਟੀ ਮਤ ਦੀ ਮੈਲ (ਉਤਰ) ਗਈ, ਭਰਮ ਦੂਰ ਹੋ ਗਿਆ (ਅਤੇ) ਹਉਮੈ ਦੀ ਪੀੜ ਨਾਸ਼ ਹੋ ਗਈ। (ਪ੍ਰਭੂ ਦੀ) ਮਿਹਰ ਦੀ ਨਜ਼ਰ ਨਾਲ (ਜਦੋਂ) ਸਤ ਸੰਗਤ ਪ੍ਰਾਪਤ ਹੋਈ ਤਾਂ ਸੈ-ਸਰੂਪ ਵਿਚ ਨਿਵਾਸ ਹੋ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੇ) ਹਰੀ ਦੀ ਸਿਫਤ ਸਲਾਹ ਵਾਲੇ ਗੀਤ ਰਸਨਾ ਨਾਲ ਰਸਾਏ, (ਭਾਵ ਰੱਸ ਰੱਸ ਕੇ ਗਾਇਨ ਕੀਤੇ, ਉਸ ਦੇ ਹਿਰਦੇ ਵਿੱਚ) ਨਾਮ ਰੂਪੀ ਚਾਨਣ ਹੋ ਗਿਆ।੨।

**ਅੰਤਰਿ ਰਤਨੁ ਬੀਚਾਰੇ॥ ਗੁਰਮੁਖਿ ਨਾਮੁ ਪਿਆਰੇ॥ ਹਰਿਨਾਮੁ ਪਿਆਰੇ ਸਬਦਿ ਨਿਸਤਾਰੇ, ਅਗਿਆਨੁ ਅਧੇਰੁ ਗਵਾਇਆ॥ ਗਿਆਨੁ ਪ੍ਰਚੰਡੁ ਬਲਿਆ ਘਟਿ ਚਾਨਣੁ, ਘਰ ਮੰਦਰ ਸੋਹਾਇਆ॥ ਤਨੁ ਮਨੁ ਅਰਪਿ ਸੀਗਾਰ ਬਣਾਏ, ਹਰਿ ਪ੍ਰਭ ਸਾਚੇ ਭਾਇਆ॥ ਜੋ ਪ੍ਰਭੁ ਕਹੈ ਸੋਈ ਪਰੁ ਕੀਜੈ, ਨਾਨਕ ਅੰਕਿ ਸਮਾਇਆ॥੩॥ ਹਰਿ ਪ੍ਰਭਿ ਕਾਜੁ ਰਚਾਇਆ॥ ਗੁਰਮੁਖਿ ਵੀਆਹਣਿ ਆਇਆ॥ ਵੀਆਹਣਿ ਆਇਆ ਗੁਰਮੁਖਿ ਹਰਿ ਪਾਇਆ, ਸਾਧਨ ਕੰਤ ਪਿਆਰੀ॥ ਸੰਤ ਜਨਾ ਮਿਲਿ ਮੰਗਲ ਗਾਏ, ਹਰਿ ਜੀਉ ਆਪਿ ਸਵਾਰੀ॥ ਸੁਰਿ ਨਰ ਗਣ ਗੰਧਰਬ ਮਿਲਿ ਆਏ, ਅਪੂਰਬ ਜੰਞ ਬਣਾਈ॥ ਨਾਨਕ, ਪ੍ਰਭ ਪਾਇਆ ਮੈ ਸਾਚਾ, ਨਾ ਕਦੇ ਮਰੈ ਨ ਜਾਈ॥੪॥੧॥੩॥**

**ਪਦ ਅਰਥ :** ਅੰਤਰਿ=(ਹਿਰਦੇ) ਵਿੱਚ। ਰਤਨੁ=(ਨਾਮ ਰੂਪੀ) ਰਤਨ। ਬੀਚਾਰੇ=ਵੀਚਾਰ ਕਰੇ। ਗੁਰਮੁਖਿ=ਗੁਰੂ ਦੁਆਰਾ। ਨਾਮੁ ਪਿਆਰੇ=ਨਾਮ ਨੂੰ ਪਿਆਰ ਕਰੇ। ਸਬਦਿ=ਸ਼ਬਦ ਦੁਆਰਾ। ਨਿਸਤਾਰੇ=ਪਾਰ ਉਤਾਰਾ। ਅਗਿਆਨ=ਆਤਮਿਕ ਜੀਵਨ ਵਲੋਂ ਬੇਸਮਝੀ। ਅੰਧੇਰੁ=(ਅਗਿਆਨਤਾ ਹਨੇਰਾ) ਗਵਾਇਆ=ਦੂਰ ਕਰ ਦਿੱਤਾ। ਪ੍ਰਚੰਡੁ=ਤੇਜ਼ ਬਲਿਆ=ਬਲ ਪਿਆ, ਮੱਘ ਗਿਆ। ਸੋਹਾਇਆ=ਸੋਹਣਾ ਲਗਣ ਲਗ ਪਿਆ। ਅਰਪਿ=ਭੇਟਾ ਕਰਕੇ। ਭਾਇਆ=ਚੰਗਾ ਲਗ

ਧਿਆਏ ॥੨॥

## ਉਚਾਰਨ ਸੇਧ

**ਬਿੰਦੀ ਸਹਿਤ :** ਗਾਵਹਂ, ਵਜਾਹਿਂ, ਥਾਈਂ, ਜਪੀਂ, ਸਾਲਾਹੀਂ, ਲਿਵ ਲਾਈਂ, ਮਹਿਂ, ਗਾਵਾਂ, ਭਾਵਾਂ।

**ਪਦ ਅਰਥ :** ਆਵਹੋ=ਆਓ। ਗਾਵਹ=ਅਸੀਂ ਗਾਵੀਏ। ਗੁਰਮੁਖਿ=ਗੁਰੂ ਦੁਆਰਾ। ਘਰਿ=(ਹਿਰਦੇ) ਵਿੱਚ। ਘਨੇਰੇ=ਬੇਅੰਤ, ਬਹੁਤ ਹੀ। ਸਭ ਥਾਈ=ਸਭ ਥਾਵਾਂ ਵਿੱਚ। ਜਪੀ=ਮੈਂ ਜਪਾਂ, ਸਿਮਰਾਂ। ਸਾਲਾਹੀ=ਮੈਂ ਸਾਲਾਹਵਾਂ। ਲਿਵ ਲਾਈ=ਮੈਂ ਲਿਵ ਲਾਵਾਂ। ਸਹਜਿ=ਆਤਮਿਕ ਅਡਲੋਤਾ ਵਿੱਚ। ਰਿਦ ਪੂਜਾ=ਹਿਰਦੇ ਦੀ ਪੂਜਾ।੧। ਰਵਿ ਰਹਿਆ=ਵਿਆਪਕ ਹੋ ਰਿਹਾ ਹੈ। ਸਚੁ=ਸਦਾ ਥਿਰ ਰਹਿਣ ਵਾਲਾ ਪਰਮੇਸ਼ਰ। ਅਹਿਨਿਸਿ=ਦਿਨ ਰਾਤ।੨।

**ਅਰਥ :** ਹੇ ਸੰਤ ਜਨੋ ! ਆਓ (ਅਸੀਂ) ਪਰਮਾਤਮਾ ਦੇ ਗੁਣ ਗਾਈਏ। ਗੁਰੂ ਦੁਆਰਾ ਮਿਲ ਕੇ (ਸਾਨੂੰ ਪ੍ਰਭੂ ਦੇ ਚਰਨਾਂ ਵਿੱਚ) ਰਹਿਣਾ ਚਾਹੀਦਾ ਹੈ, (ਜਿਸ ਦੀ ਬਰਕਤ ਨਾਲ ਹਿਰਦੇ ਰੂਪੀ) ਘਰ ਵਿੱਚ ਬੇਅੰਤ (ਆਤਮਿਕ) ਸ਼ਬਦ ਦੇ ਵਾਜੇ ਵਜਦੇ ਹਨ। ਹੇ ਪ੍ਰਭੂ ! ਤੇਰੇ ਬੇਅੰਤ ਸ਼ਬਦ ਹਨ (ਅਤੇ) ਤੂੰ ਕਰਤਾ (ਪੁਰਖ) ਸਭ ਥਾਵਾਂ ਵਿੱਚ (ਵਿਆਪਕ ਹੈਂ: ਮੇਰੇ ਤੇ ਕਿਰਪਾ ਕਰ ਕਿ) ਮੈਂ ਦਿਨ ਰਾਤ (ਤੇਰਾ ਨਾਮ) ਜੱਪਾਂ, ਸਦਾ ਤੈਨੂੰ ਸਲਾਹੁੰਦਾ ਰਹਾਂ, (ਅਤੇ) ਸਦਾ ਥਿਰ ਰਹਿਣ ਵਾਲੇ ਸ਼ਬਦ ਵਿਚ (ਆਪਣੀ) ਲਿਵ ਲਾਈ ਰਖਾਂ। (ਹੇ ਭਾਈ ! ਜਿਹੜਾ ਮਨੁੱਖ) ਰਾਮ ਨਾਮ (ਸਿਮਰਨ) ਨੂੰ ਹਿਰਦੇ ਦੀ ਪੂਜਾ ਬਣਾਉਂਦਾ ਹੈ, (ਉਹ ਦਿਨ ਰਾਤ (ਪ੍ਰਭੂ ਦੇ) ਪ੍ਰੇਮ ਵਿੱਚ ਰੰਗਿਆ ਹੁੰਦਾ ਹੈ (ਅਤੇ ਸਹਿਜ ਅਵਸਥਾ) ਵਿੱਚ ਟਿਕਿਆ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹ ਮਨੁੱਖ) ਗੁਰੂ ਦੁਆਰਾ ਇੱਕ (ਪਰਮੇਸ਼ਰ) ਨੂੰ ਹੀ ਪਛਾਣਦਾ ਹੈ, ਹੋਰ ਕਿਸੇ ਦੂਜੇ ਨੂੰ ਨਹੀਂ ਜਾਣਦਾ।੧।

(ਹੇ ਭਾਈ !) ਉਹ ਅੰਤਰਜਾਮੀ ਪ੍ਰਭੂ ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ। (ਜੋ ਜੀਵ) ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਨੂੰ) ਸਿਮਰਦਾ ਹੈ, (ਉਸ ਨੂੰ) ਮੇਰਾ ਸੁਆਮੀ ਪ੍ਰਭੂ ਸਭ ਵਿੱਚ ਵਿਆਪਕ ਹੋ ਰਿਹਾ (ਦਿਸਦਾ ਹੈ)। ਮੇਰਾ ਪ੍ਰਭੂ ਜੋ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ, ਉਹ ਹਰੇਕ ਸਰੀਰ ਵਿਚ ਵਿਆਪਕ ਹੈ। ਗੁਰੂ ਦੀ ਸਿਖਿਆ ਰਾਹੀਂ ਸਦਾ ਥਿਰ ਪ੍ਰਭੂ ਨੂੰ ਪ੍ਰਾਪਤ ਕਰੀਦਾ ਹੈ, (ਅਤੇ) ਅਡੋਲ ਅਵਸਥਾ ਵਿਚ ਟਿੱਕ ਜਾਈਦਾ ਹੈ, ਉਸ ਤੋਂ ਬਿਨਾ ਹੋਰ ਕੋਈ (ਭੀ ਅੰਤਰਜਾਮੀ ਅਤੇ ਵਿਆਪਕ) ਨਹੀਂ ਹੈ।

(ਹੇ ਭਾਈ ! ਪ੍ਰਭੂ ਦੀ ਕਿਰਪਾ ਨਾਲ) ਜੇ ਮੈਂ ਉਸ ਮਾਲਕ ਨੂੰ ਚੰਗਾ ਲਗ ਜਾਵਾਂ (ਤਾਂ) ਸਹਿਜ ਵਿੱਚ (ਟਿੱਕ ਕੇ ਉਸ ਪ੍ਰਭੂ ਦੇ) ਗੁਣ ਗਾਇਨ ਕਰਾਂ। (ਫਿਰ ਉਹ) ਆਪੇ ਹੀ (ਆਪਣੇ ਨਾਲ) ਮਿਲਾ ਲਵੇਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਪ੍ਰਭੂ (ਗੁਰੂ ਦੇ) ਸ਼ਬਦ ਦੁਆਰਾ ਜਾਣਿਆ ਜਾ ਸਕਦਾ ਹੈ। (ਜਿਹੜਾ ਮਨੁੱਖ) ਨਾਮ ਨੂੰ ਸਿਮਰੇ (ਉਹ ਇਸ ਭੇਦ ਨੂੰ ਜਾਣ ਸਕਦਾ ਹੈ)।੨।

**ਇਹੁ ਜਗੋ ਦੁਤਰੁ, ਪਾਰਿ ਨ ਪਾਈ, ਰਾਮ॥ ਅੰਤਰੇ ਹਉਮੈ ਮਮਤਾ, ਕਾਮੁ ਕ੍ਰੋਧ ਚਤੁਰਾਈ, ਰਾਮ॥ ਅੰਤਰਿ ਚਤੁਰਾਈ ਥਾਇ ਨ ਪਾਈ, ਬਿਰਥਾ ਜਨਮੁ ਗਵਾਇਆ॥ ਜਮ ਮਗਿ ਦੁਖੁ ਪਾਵੈ ਚੋਟਾ ਖਾਵੈ, ਅੰਤ ਗਇਆ ਪਛੁਤਾਇਆ ॥ ਬਿਨੁ ਨਾਵੈ ਕੋ ਬੇਲੀ ਨਾਹੀ, ਪੁਤੁ ਕੁਟੰਬੁ ਸੁਤੁ ਭਾਈ॥ ਨਾਨਕ, ਮਾਇਆ ਮੋਹ ਪਸਾਰਾ, ਆਗੈ ਸਾਥਿ ਨ ਜਾਈ ॥੩॥ ਹਉ ਪੂਛਉ ਅਪਨਾ ਸਤਿਗੁਰੁ ਦਾਤਾ, ਕਿਨ ਬਿਧਿ ਦੁਤਰੁ ਤਰੀਐ,**

**ਰਾਮ॥ ਸਤਿਗੁਰ ਭਾਇ ਚਲਹੁ, ਜੀਵਤਿਆ ਇਵ ਮਰੀਐ, ਰਾਮ॥ ਜੀਵਤਿਆ ਮਰੀਐ ਭਉਜਲੁ ਤਰੀਐ, ਗੁਰਮੁਖਿ ਨਾਮਿ ਸਮਾਵੈ॥ ਪੂਰਾ ਪੁਰਖੁ ਪਾਇਆ ਵਡਭਾਗੀ, ਸਚਿ ਨਾਮਿ ਲਿਵ ਲਾਵੈ॥ ਮਤਿ ਪਰਗਾਸੁ ਭਈ ਮਨੁ ਮਾਨਿਆ, ਰਾਮਨਾਮਿ ਵਡਿਆਈ॥ ਨਾਨਕ, ਪ੍ਰਭੁ ਪਾਇਆ ਸਬਦਿ ਮਿਲਾਇਆ, ਜੋਤੀ ਜੋਤਿ ਮਿਲਾਈ॥੪॥੧॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਥਾਇਂ, ਚੋਟਾਂ, ਨਾਵੈਂ, ਨਾਹੀਂ, ਹਉਂ, ਪੂਛਉਂ, ਜੀਵਤਿਆਂ, ਵਡਭਾਗੀਂ, ਮਾਨਿਆਂ।

**ਪਦ ਅਰਥ:** ਜੁਗੋ=ਸੰਸਾਰ। ਦੁਤਰੁ=ਜਿਸ ਤੋਂ ਪਾਰ ਲੰਘਣਾ ਔਖਾ ਹੈ। ਅੰਤਰੇ=ਅੰਦਰ। ਮਮਤਾ=ਮੈਂ ਮੇਰੀ ਅਪਣਤ। ਚਤੁਰਾਈ=ਚਾਲਾਕ ਭਰੀ ਸਿਆਣਪ। ਥਾਇ ਨ ਪਾਈ=ਪਰਵਾਨ ਨਹੀਂ ਹੁੰਦੀ। ਬਿਰਥਾ=ਵਿਅਰਥ, ਨਿਸਫਲ। ਜਮ ਮਗਿ=ਜਮ ਰਾਜ ਦੇ ਰਸਤੇ ਉਤੇ। ਚੋਟਾ=ਸੱਟਾਂ। ਬੇਲੀ=ਸਾਥੀ, ਮਦਦਗਾਰ। ਸੁਤੁ=ਪੁਤਰ। ਹਉ ਪੂਛਉ=ਮੈਂ ਪੁਛਦਾ ਹਾਂ। ਕਿਨ ਬਿਧਿ=ਕਿਸ ਤਰੀਕੇ ਨਾਲ। ਭਾਇ=ਭਾਣੇ (ਰਜ਼ਾ) ਵਿੱਚ। ਚਲਹੁ=ਟੁਰੋ। ਇਵ=ਇਸ ਤਰ੍ਹਾਂ। ਗੁਰਮੁਖਿ=ਗੁਰੂ ਰਾਹੀਂ। ਵਡਭਾਗੀ=ਵਡੇਭਾਗਾਂ ਨਾਲ। ਸਚਿ ਨਾਮਿ=ਸਦਾ ਸੱਚ ਵਾਲ਼ੇ ਨਾਮ ਵਿੱਚ। ਮਤਿ ਪਰਗਾਸੁ ਭਈ=ਬੁਧੀ ਰੋਸ਼ਨ ਹੋ ਗਈ। ਮਨੁ ਮਾਨਿਆ=ਮਨ ਪਤੀਜ ਗਿਆ। ਜੋਤੀ=(ਪ੍ਰਭੂ ਦੀ) ਜੋਤ ਵਿੱਚ। ਜੋਤਿ= (ਜੀਵ ਦੀ) ਜੋਤਿ (ਜਿੰਦ)।

**ਅਰਥ :** (ਹੇ ਭਾਈ !) ਇਹ ਸੰਸਾਰ (ਸਮੁੰਦਰ) ਤਰਨਾ ਔਖਾ ਹੈ, ਆਪ-ਹੁਦਰਾ (ਮਨੁੱਖ ਇਸ ਤੋਂ) ਪਾਰ ਨਹੀਂ ਪਹੁੰਚ ਸਕਦਾ (ਕਿਉਂਕਿ ਉਸ ਦੇ ਮਨ) ਅੰਦਰ ਹੰਕਾਰ, ਮੈਂ-ਮੇਰੀ ਕਾਮ-ਕ੍ਰੋਧ (ਅਤੇ) ਚਲਾਕੀ ਵਾਲੀ ਸਿਆਣਪ ਆਦਿ ਅਉਗਣ ਟਿਕੇ ਹੋਏ ਹੁੰਦੇ ਹਨ। (ਹੇ ਭਾਈ ! ਜਿਸ ਦੇ) ਅੰਦਰ ਚਾਲਾਕੀ ਹੈ, (ਉਹ ਪ੍ਰਭੂ ਦੇ ਦਰਬਾਰ ਵਿੱਚ) ਪਰਵਾਨ ਨਹੀਂ ਹੁੰਦਾ, (ਜਾਣੋ, ਉਸ ਨੇ ਆਪਣਾ ਮਨੁੱਖ) ਜਨਮ ਵਿਅਰਥ ਹੀ ਗੁਆ ਲਿਆ। (ਉਹ) ਜਮ ਦੇ ਰਸਤੇ ਜਾਂਦਾ ਹੈ (ਅਤੇ ਮੂੰਹ ਤੇ ਚੋਟਾਂ ਖਾਂਦਾ ਹੈ। (ਅਜਿਹਾ ਮਨੁੱਖ) ਅੰਤ ਸਮੇਂ ਪਛਾਉਂਦਾ ਹੋਇਆ ਹੀ (ਸੰਸਾਰ ਤੋਂ ਚਲਾ) ਗਿਆ। (ਹੇ ਭਾਈ !) ਪੁਤਰ, ਪਰਵਾਰ ਤੇ ਭਰਾ (ਸਭ ਐਵੇਂ ਹੀ ਹਨ, ਅਸਲ ਵਿੱਚ) ਨਾਮ ਤੋਂ ਬਿਨਾ (ਪਰਲੋਕ ਵਿਚ) ਕੋਈ ਬੇਲੀ (ਸਾਥੀ) ਨਹੀਂ (ਬਣਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਕਿ ਇਹ ਸਾਰਾ ਸੰਸਾਰ) ਮਾਇਆ ਦੇ ਮੋਹ ਦਾ ਹੀ ਖਿਲਾਰਾ ਹੈ, ਅੱਗੇ (ਪਰਲੋਕ ਚਲਣ ਵੇਲੇ ਕੁਝ ਵੀ) ਨਾਲ ਨਹੀਂ ਜਾਂਦਾ।੩।

(ਹੇ ਭਾਈ !) ਮੈਂ ਆਪਣੇ ਸਤਿਗੁਰੂ ਤੋਂ, (ਜੋ ਨਾਮ ਦਾ) ਦਾਤਾ ਹੈ, (ਇਹ ਪੁਛਿਆ ਕਿ) ਔਖਾ ਤਰਿਆ ਜਾਣ ਵਾਲਾ ਸੰਸਾਰ ਕਿਸ ਤਰ੍ਹਾਂ ਤਰਿਆ ਜਾ ਸਕਦਾ ਹੈ ? (ਅਗੋਂ ਉਤਰ ਮਿਲਿਆ ਕਿ) ਸਤਿਗੁਰੂ ਦੇ ਭਾਣੇ ਵਿਚ ਚਲੋਂ, ਜੀਉਂਦੇ ਜੀਅ ਇਉਂ ਮਰਿਆ ਜਾਂਦਾ ਹੈ। ਜੀਵਤ-ਭਾਵ ਤੋਂ ਮਰੀਏ ਤਾਂ ਸੰਸਾਰ ਸਮੁੰਦਰ ਤੋਂ ਤਰ ਸਕੀਦਾ ਹੈ। (ਇਸ ਲਈ ਜੋ) ਗੁਰਮੁਖ (ਜੀਉੜਾ ਹੈ, ਉਹ ਪ੍ਰਭੂ ਦੇ) ਨਾਮ ਵਿੱਚ ਲੀਨ ਹੁੰਦਾ ਹੈ। ਵਡੇਭਾਗਾਂ ਨਾਲ (ਜਦੋਂ ਉਸ ਨੂੰ) ਪੂਰਾ ਪੁਰਖ (ਪ੍ਰਭੂ) ਪਾ ਲਿਆ ਹੁੰਦਾ ਹੈ। (ਉਹ) ਸੱਚ ਵਾਲੇ ਨਾਮ ਵਿੱਚ (ਆਪਣੀ) ਸੁਰਤਿ ਜੋੜਦਾ ਹੈ। (ਉਸ ਦੀ) ਬੁੱਧੀ ਰੋਸ਼ਨ ਹੋ ਗਈ (ਅਤੇ ਉਸ ਦਾ) ਮਨ ਪਰਮਾਤਮਾ ਦੇ (ਨਾਮ ਵਿੱਚ) ਪਤੀਜ ਗਿਆ (ਉਸ ਨੂੰ) ਸੱਚੀ ਵਡਿਆਈ (ਮਿਲ ਗਈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਨੇ ਗੁਰੂ ਦੇ) ਸ਼ਬਦ ਦੁਆਰਾ ਪ੍ਰਭੂ ਨੂੰ ਪਾਇਆ, (ਗੁਰੂ ਨੇ ਉਸਨੂੰ ਪ੍ਰਭੂ) ਮਿਲਾਇਆ (ਅਤੇ ਉਸ ਜੀਵ ਦੀ) ਜੋਤਿ (ਪ੍ਰਭੂ ਦੀ ਪਰਮ) ਜੋਤਿ ਵਿੱਚ ਮਿਲਾ ਦਿੱਤੀ।੪।੧।੪।

# ਅਰਥ ਭੇਦ ਅਤੇ ਨਿਰਣੈ

**ਸਹਜੇ ਗੁਣ ਗਾਵਾ ਜੇ ਪ੍ਰਭ ਭਾਵਾ, ਆਪੇ ਲਏ ਮਿਲਾਏ॥**

ਵੱਖ ਵੱਖ ਅਰਥ :

1- ਜੇ ਪ੍ਰਭੂ ਦੇ ਗੁਣ ਗਾਵਾਂ (ਤੇ ਉਸ ਨੂੰ) ਭਾ ਜਾਵਾਂ, (ਤਦ ਫਿਰ ਉਹ) ਸਹਜੇ ਹੀ ਆਪਣੇ ਨਾਲ ਮਿਲਾ ਲਏਗਾ। [ਪੰ. ਨਰੈਣ ਸਿੰਘ

2- ਹੇ ਭਾਈ ! (ਪ੍ਰਭੂ ਦੀ ਆਪਣੀ ਹੀ ਮਿਹਰ ਨਾਲ) ਜੇ ਮੈਂ ਉਸ ਪ੍ਰਭੂ ਨੂੰ ਚੰਗਾ ਲਗ ਪਵਾਂ, ਤਾਂ ਆਤਮਿਕ ਅਡੋਲਤਾ ਵਿਚ ਟਿਕ ਕੇ ਮੈਂ ਉਸ ਦੇ ਗੁਣ ਗਾ ਸਕਦਾ ਹਾਂ। [ਦਰਪਣ

3- ਸਹਜੇ ਸਹਜੇ ਗੁਣਾਂ ਨੂੰ ਗਾਉਣਾ ਕਰ, ਜੇ ਤੂੰ ਪ੍ਰਭੂ ਨੂੰ ਭਾ ਜਾਵੇਂਗਾ ਤਾਂ ਉਹ ਪ੍ਰਭੂ ਆਪ ਹੀ ਆਪਣੇ ਨਾਲ ਮਿਲਾ ਲਏਗਾ। [ਸੰ. ਸ.

**ਨਿਰਣੈ :** ਨੰਬਰ ੩ ਵਾਲੇ ਅਰਥ ਵਿਆਕਰਣਕ ਦੇ ਪਖੋਂ ਬਿਲਕੁਲ ਥੋਥੇ ਹਨ, ਕਿਉਂਕਿ ਉਤਮ ਪੁਰਖ ਦਾ ਖ਼ਿਆਲ ਨਹੀਂ ਰਖਿਆ। ਕੋਈ ਮਨੁੱਖ ਪ੍ਰਭੂ ਦੇ ਗੁਣ ਆਪਣੇ ਆਪ ਨਹੀਂ ਗਾ ਸਕਦਾ, ਜਦੋਂ ਤਕ ਕਿ ਉਹ ਪ੍ਰਭੂ ਨੂੰ ਚੰਗਾ ਨਹੀਂ ਲਗਦਾ। ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਵਾਕ ਹਨ:-

**ਜਾ ਤਿਸੁ ਭਾਵਾ ਤਦ ਹੀ ਗਾਵਾ॥ ਤਾ ਗਾਵੇ ਕਾ ਫਲ ਫਲੁ ਪਾਵਾ॥**
**ਗਾਵੇ ਕਾ ਫਲੁ ਹੋਈ॥ ਜਾ ਆਪੇ ਦੇਵੈ ਸੋਈ॥** [ਪੰਨਾ ੫੬੬

ਪ੍ਰਭੂ ਦੀ ਕਿਰਪਾ ਤੋਂ ਬਿਨਾ ਉਸ ਦੇ ਗੁਣ ਨਹੀ ਗਾਏ ਜਾ ਸਕਦੇ। ਇਸ ਲਈ ਨੰਬਰ ੨ ਵਾਲੇ ਅਰਥ ਹੀ ਗੁਰਮਤਿ ਆਸ਼ੇ ਦੇ ਅਨੁਕੂਲ ਹਨ।

# ਸਾਰੰਸ਼ ਅਤੇ ਸਿਧਾਂਤ

ਗੁਰਮੁਖ ਸੰਤ ਜਨਾ ਦੀ ਸੰਗਤ ਵਿਚ ਪਰਮੇਸ਼ਰ ਦੇ ਗੁਣ ਗਾਉਣ ਦੇ ਫਲ ਸਰੂਪ ਜੀਵ ਰੂਪੀ ਜਗਿਆਸੂ ਨੂੰ ਕਰਤਾ ਪੁਰਖ ਦੇ ਹਰ ਥਾਂ ਤੇ ਦਰਸ਼ਨ ਹੋਣ ਲਗ ਪੈਂਦੇ ਹਨ। ਉਸਦੇ ਜੀਵਨ ਵਿੱਚ ਇਤਨਾ ਪਰਿਵਰਤਨ ਆ ਜਾਂਦਾ ਹੈ, ਕਿ ਉਹ ਰਾਮ ਨਾਮ ਨੂੰ ਹੀ ਆਪਣੇ ਹਿਰਦੇ ਵਿੱਚ ਪੂਜਾ ਦਾ ਅਸਥਾਨ ਬਣਾ ਲੈਂਦਾ ਹੈ।

ਜਗਿਆਸੂ ਨੂੰ ਇਹ ਪਰਤੀਤ ਹੋ ਜਾਂਦੀ ਹੈ, ਕਿ ਪਰਮੇਸ਼ਰ ਨੂੰ ਗੁਰ-ਸ਼ਬਦ ਦੇ ਰਾਹੀਂ ਹੀ ਜਾਣਿਆ ਜਾ ਸਕਦਾ ਹੈ, ਕਿਉਂਕਿ ਗੁਰਮਤਿ ਸਹਿਜ ਗਿਆਨ ਦਾ ਮਾਰਗ ਹੈ। ਗੁਰਮੁਖ ਆਪਣੀ ਮਨ ਤੇ ਮਤ ਗੁਰੂ ਦੇ ਹਵਾਲੇ ਕਰ ਦਿੰਦਾ ਹੈ ਅਤੇ ਉਹ ਉਥੇ ਸੱਚੀ ਟਕਸਾਲ ਵਿਚ ਘੜੇ ਜਾਂਦੇ ਹਨ। ਇਸ ਤਰ੍ਹਾਂ ਨਿਰਮਲ ਬੁਧੀ ਵਾਲਾ ਮਨੁੱਖ ਹੀ ਨਾਮ ਵਿੱਚ ਲੀਨ ਹੋ ਕੇ ਵਾਹਿਗੁਰੂ ਜੀ ਨਾਲ ਇਕ-ਮਿਕ ਹੋ ਜਾਂਦਾ ਹੈ।

## ਸੂਹੀ ਮਹਲਾ ੪ ਘਰੁ ੫॥

**ੴ ਸਤਿਗੁਰ ਪ੍ਰਸਾਦਿ॥ ਗੁਰ ਸੰਤ ਜਨੋ! ਪਿਆਰਾ ਮੈ ਮਿਲਿਆ, ਮੇਰੀ ਤ੍ਰਿਸਨਾ ਬੁਝਿ ਗਈਆਸੇ॥ ਹਉ ਮਨੁ ਤਨੁ ਦੇਵਾ ਸਤਿਗੁਰੈ, ਮੈ ਮੇਲੇ ਪ੍ਰਭੁ ਗੁਣਤਾਸੇ॥ ਧੰਨੁ ਧੰਨੁ ਗੁਰੂ ਵਡ ਪੁਰਖੁ ਹੈ, ਮੈ ਦਸੇ ਹਰਿ ਸਾਬਾਸੇ॥ ਵਡਭਾਗੀ ਹਰਿ ਪਾਇਆ, ਜਨ ਨਾਨਕ ਨਾਮਿ ਵਿਗਾਸੇ॥੧॥ ਗੁਰੁ ਸਜਣੁ ਪਿਆਰਾ ਮੈ ਮਿਲਿਆ, ਹਰਿ ਮਾਰਗੁ ਪੰਥੁ ਦਸਾਹਾ॥ ਘਰਿ ਆਵਹੁ ਚਿਰੀ ਵਿਛੁੰਨਿਆ, ਮਿਲੁ ਸਬਦਿ ਗੁਰੂ ਪ੍ਰਭ ਨਾਹਾ॥ ਹਉ ਤੁਝੁ**

**ਬਾਝਹੁ ਖਰੀ ਉਡੀਣੀਆ, ਜਿਉ ਜਲ ਬਿਨੁ ਮੀਨੁ ਮਰਾਹਾ॥ ਵਡਭਾਗੀ ਹਰਿ ਧਿਆਇਆ, ਜਨ ਨਾਨਕ ਨਾਮਿ ਸਮਾਹਾ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਹਉਂ, ਦੇਵਾਂ, ਦਸਾਹਂ, ਬਾਝਹੁਂ, ਜਿਉਂ, ਵਡਭਾਗੀਂ।

**ਸਾਵਧਾਨੀ :** "ਗਈਆਸੇ" ਨੂੰ "ਗਈ ਆਸੇ" ਪਦ ਛੇਦ ਕਰਨਾ ਅਸ਼ੁੱਧ ਹੈ।

**ਪਦ ਅਰਥ :** ਬੁਝਿ ਗਈਆਸੇ=ਬੁੱਝ ਗਈ ਹੈ। ਗੁਣਤਾਸੇ=ਗੁਣਾਂ ਦਾ ਖ਼ਜ਼ਾਨਾ। ਸਾਬਾਸੇ=ਸਾਬਾਸ਼ ਹੈ। ਵਡਭਾਗੀ=ਵਡੇਭਾਗਾਂ ਨਾਲ। ਨਾਮਿ=ਨਾਮ ਦੁਆਰਾ। ਪੰਥੁ=ਰਸਤਾ। ਦਸਾਹਾ=ਮੈਂ ਪੁਛਦੀ ਹਾਂ। ਵਿਗਸੇ=ਖਿੜਾਉ ਆ ਗਿਆ। ਚਿਰੀਂ ਵਿਛੁੰਨਿਆ=ਹੇ ਚਿਰਾਂ ਦੇ ਵਿਛੁੜੇ ਹੋਏ!। ਮਿਲੁ=ਮਿਲੋ। ਸਬਦਿ ਗੁਰੂ=ਗੁਰੂ ਦੇ ਸ਼ਬਦ ਰਾਹੀਂ। ਨਾਹਾ=ਖਸਮ। ਬਾਝਹੁ=ਬਿਨਾ। ਖਰੀ=ਬਹੁਤ। ਉਡੀਣੀਆ=ਉਦਾਸ। ਮੀਨੁ=ਮੱਛੀ। ਮਰਾਹਾ=ਮਰ ਜਾਂਦੀ ਹੈ। ਨਾਮਿ=ਨਾਮ ਵਿੱਚ।

**ਅਰਥ :** ਹੇ ਸੰਤ ਜਨੋ ! ਮੈਨੂੰ ਪਿਆਰਾ ਗੁਰੂ ਮਿਲਿਆ ਹੈ (ਜਿਸ ਦੀ ਮਿਹਰ ਨਾਲ) ਮੇਰੀ (ਮਾਇਕੀ ਪਦਾਰਥਾਂ ਦੀ) ਤ੍ਰਿਸ਼ਨਾ ਬੁਝ ਗਈ ਹੈ। (ਜਿਹੜਾ ਗੁਰੂ) ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨਾਲ ਮਿਲਾਉਣ ਵਾਲਾ ਹੈ, ਮੈਂ (ਆਪਣਾ) ਮਨ ਤੇ ਤਨ (ਉਸ) ਸਤਿਗੁਰੂ ਅਗੇ ਭੇਟਾ ਕਰਦਾ ਹਾਂ। ਗੁਰੂ ਸਲਾਹੁਣ ਯੋਗ ਮਹਾਂ ਪੁਰਖ ਹੈ, ਉਸ ਗੁਰੂ ਨੂੰ ਸ਼ਾਬਾਸ਼ ਹੈ (ਜਿਹੜਾ) ਮੈਨੂੰ ਹਰੀ ਦੀ ਦਸ ਪਾ ਰਿਹਾ ਹੈ। ਦਾਸ ਨਾਨਕ (ਆਖਦਾ ਹੈ ਕਿ) ਵਡੇਭਾਗਾਂ ਨਾਲ (ਮੈਂ) ਪਰਮਾਤਮਾ ਨੂੰ ਪਾਇਆ ਹੈ (ਅਤੇ) ਨਾਮ ਵਿੱਚ (ਜੁੜਨ ਕਰਕੇ ਮੈਨੂੰ ਆਤਮਿਕ) ਖੇੜਾ (ਪ੍ਰਾਪਤ ਹੋ ਗਿਆ ਹੈ)।੧।

(ਹੇ ਸੰਤ ਜਨੋ !) ਮੈਨੂੰ ਪਿਆਰਾ ਗੁਰੂ ਸਜਣ ਮਿਲਿਆ ਹੈ, ਮੈਂ (ਉਸ ਤੋਂ) ਪਰਮਾਤਮਾ ਦੇ (ਮਿਲਾਪ ਦਾ) ਰਸਤਾ ਪੁੱਛਦੀ ਹਾਂ। (ਪ੍ਰਭੂ ਪਤੀ ਪਾਸ ਬੇਨਤੀ ਕਰਦੀ ਹਾਂ ਕਿ) ਹੇ ਪ੍ਰਭੂ ਪਿਆਰੇ ! ਮੇਰੇ ਘਰ (ਹਿਰਦੇ) ਵਿੱਚ ਆ ਵਸੋ, ਮੈਂ ਚਿਰਾਂ ਤੋਂ ਵਿਛੁੜੀ ਹੋਈ ਨੂੰ ਗੁਰੂ ਸ਼ਬਦ ਰਾਹੀਂ ਆ ਮਿਲੋ। (ਹੇ ਪ੍ਰਭੂ ਪਤੀ !) ਜਿਵੇਂ ਪਾਣੀ ਤੋਂ ਬਿਨਾ ਮੱਛੀ ਮਰ ਜਾਂਦੀ ਹੈ, ਮੈਂ ਤੈਥੋਂ ਬਿਨਾ ਬਹੁਤ ਉਦਾਸ ਰਹਿੰਦੀ ਹਾਂ। ਦਾਸ ਨਾਨਕ (ਆਖਦਾ ਹੈ ਕਿ) ਵਡੇਭਾਗਾਂ ਨਾਲ (ਜਿਨ੍ਹਾਂ ਨੇ) ਪ੍ਰਭੂ ਪਤੀ ਨੂੰ ਸਿਮਰਿਆ ਹੈ, ਉਹ (ਪਰਮਾਤਮਾ ਦੇ) ਨਾਮ ਵਿੱਚ ਹੀ ਲੀਨ ਹੋ ਗਏ ਹਨ।੨।

**ਮਨੁ ਦਹ ਦਿਸਿ ਚਲਿ ਚਲਿ ਭਰਮਿਆ, ਮਨਮੁਖੁ ਭਰਮਿ ਭੁਲਾਇਆ॥ ਨਿਤ ਆਸਾ ਮਨਿ ਚਿਤਵੈ, ਮਨ ਤ੍ਰਿਸਨਾ ਭੁਖ ਲਗਾਇਆ॥ ਜਨ ਅਨਤਾ ਧਨੁ, ਧਰਿ ਦਬਿਆ, ਫਿਰਿ ਬਿਖੁ ਭਾਲਣ ਗਇਆ॥ ਜਨ ਨਾਨਕ ਨਾਮੁ ਸਲਾਹਿ ਤੂੰ, ਬਿਨੁ ਨਾਵੈ ਪਚਿ ਪਚਿ ਮੁਇਆ॥੩॥ ਮੇਰੈ ਗੁਰੁ ਸੁੰਦਰੁ ਮੋਹਨੁ ਪਾਇ ਕਰੇ, ਹਰਿ ਪ੍ਰੇਮ ਬਾਣੀ ਮਨੁ ਮਾਰਿਆ॥ ਮੇਰੈ ਹਿਰਦੈ, ਸੁਧਿ ਬੁਧਿ ਵਿਸਰਿ ਗਈ, ਮਨ ਆਸਾ ਚਿੰਤ ਵਿਸਾਰਿਆ॥ ਮੈ ਅੰਤਰਿ ਵੇਦਨ ਪ੍ਰੇਮ ਕੀ, ਗੁਰ ਦੇਖਤ ਮਨੁ ਸਾਧਾਰਿਆ॥ ਵਡਭਾਗੀ ਪ੍ਰਭ ਆਇ ਮਿਲੁ, ਜਨੁ ਨਾਨਕੁ ਖਿਨੁ ਖਿਨੁ ਵਾਰਿਆ॥੪॥੧॥੫॥**

**ਪਦ ਅਰਥ:** ਦਹਦਿਸਿ=ਦਸਾਂ ਪਾਸੇ। ਚਲਿ ਚਲਿ=ਦੌੜ ਦੌੜ ਕੇ। ਭਰਮਿਆ=ਭਟਕਦਾ ਫਿਰਿਆ। ਭਰਮਿ=ਭਟਕਣਾ ਵਿੱਚ। ਮਨਿ=ਮਨ ਵਿੱਚ। ਚਿਤਵੈ= ਚਿਤਵਦਾ, ਯਾਦ ਕਰਦਾ ਹੈ। ਅਨਤਾ=ਅਨੰਤ, ਬਹੁਤ ਹੀ। ਧਨ=ਮਾਲ, ਦੌਲਤ। ਧਰਿ=ਧਰਤੀ ਵਿੱਚ। ਬਿਖੁ=ਜ਼ਹਿਰ, ਭਾਵ

(ਮਾਇਕੀ ਪਦਾਰਥ)। ਭਾਲਣ=ਲੱਭਣ। ਪਚਿ=ਸੜ ਕੇ। ਸੁੰਦਰੁ=ਸੋਹਣਾ। ਮੋਹਨੁ=ਮਨ ਮੋਹਣਾ। ਪਾਇ ਕਰੇ=ਪਾ ਕੇ। ਪ੍ਰੇਮ ਬਾਣੀ=ਪ੍ਰੇਮ ਦੇ ਬਾਣਾਂ ਨਾਲ। ਮੇਰੈ ਹਿਰਦੈ=ਮੇਰੇ ਹਿਰਦੇ ਵਿੱਚ। ਸੁਧਿ ਬੁਧਿ=ਸੂਝ ਬੂਝ। ਵਿਸਰਿ ਗਈ=ਭੁਲ ਗਈ। ਚਿੰਤ=ਚਿੰਤਾ। ਵੇਦਨ=ਪੀੜ। ਸਾਧਾਰਿਆ=ਆਸਰੇ ਸਹਿਤ। ਖਿਨੁ ਖਿਨੁ=ਛਿਨ ਛਿਨ, ਭਾਵ ਹਰ ਵੇਲੇ।

**ਅਰਥ :** (ਹੇ ਭਾਈ !) ਆਪ-ਹੁਦਰੇ ਮਨੁੱਖ ਦਾ ਮਨ (ਮਾਇਆ ਦੀ ਖ਼ਾਤਰ) ਭਟਕਣਾ ਵਿੱਚ ਪੈ ਕੇ ਦਸਾਂ ਪਾਸੇ ਦੌੜ ਰਿਹਾ ਹੈ, (ਮਾਲਕ ਨੇ ਉਸ ਨੂੰ) ਭਰਮ ਵਿੱਚ ਭੁਲਾਇਆ ਹੋਇਆ ਹੈ। (ਉਹ) ਹਰ ਰੋਜ਼ (ਆਪਣੇ) ਮਨ ਵਿੱਚ (ਮਾਇਆ) ਦੀ ਆਸਾ ਕਰਦਾ ਰਹਿੰਦਾ ਹੈ, (ਉਸ ਨੇ ਆਪਣੇ) ਮਨ ਅੰਦਰ ਤ੍ਰਿਸ਼ਨਾ ਰੂਪੀ ਭੁੱਖ ਨੂੰ ਲਾਇਆ ਹੋਇਆ ਹੈ। (ਮਨੁੱਖ ਨੇ) ਅਨਗਿਣਤ ਧਨ ਧਰਤੀ ਵਿੱਚ ਦੱਬਿਆ, (ਫਿਰ ਵੀ ਤ੍ਰਿਸ਼ਨਾ ਦਾ ਬੱਧਾ ਹੋਇਆ ਹੋਰ) ਮਾਇਆ (ਜ਼ਹਿਰ) ਦੀ ਭਾਲਣ ਲਈ ਟੁਰ ਪਿਆ। ਦਾਸ ਨਾਨਕ (ਆਖਦਾ ਹੈ ਕਿ ਹੇ ਭਾਈ !) ਤੂੰ ਪਰਮਾਤਮਾ ਦੀ ਨਾਮ ਰੂਪੀ ਸਿਫਤਿ-ਸਾਲਾਹ ਕਰ, ਨਾਮ ਤੋਂ ਬਿਨਾ (ਸਾਰਾ ਸੰਸਾਰ ਹੀ) ਤ੍ਰਿਸ਼ਨਾ ਦੀ ਅੱਗ ਵਿੱਚ) ਸੜ ਸੜ ਕੇ ਮਰ ਗਿਆ।੩।

(ਹੇ ਭਾਈ !) ਸੋਹਣੇ ਤੇ ਮਨ-ਮੋਹਣੇ ਗੁਰੂ ਨੂੰ ਪਾ ਕੇ ਮੇਰਾ ਮਨ ਉਸ ਹਰੀ ਦੀ ਪ੍ਰੇਮ ਬਾਣੀ ਰੂਪੀ (ਤੀਰਾਂ ਨਾਲ) ਵਿੰਨ੍ਹ ਦਿੱਤਾ ਹੈ। ਮੇਰੇ ਹਿਰਦੇ ਵਿਚੋਂ ਚਿੰਤਾ ਵਾਲੀ ਸੂਝ ਬੂਝ ਖ਼ਤਮ ਹੋ ਗਈ ਹੈ, (ਭਾਵ ਮਸਤੀ ਆ ਗਈ ਹੈ ਅਤੇ), ਮੈਂ ਮਨ ਦੀ ਆਸਾ ਤੇ ਚਿੰਤਾ ਨੂੰ ਭੁਲਾ ਦਿਤਾ ਹੈ। ਮੇਰੇ ਅੰਦਰ ਪ੍ਰੇਮ ਦੀ ਪੀੜ ਹੈ, (ਪਰ) ਗੁਰੂ ਦਾ ਦਰਸ਼ਨ ਕਰਕੇ ਮੇਰਾ ਮਨ ਆਸਰੇ ਸਹਿਤ (ਧੀਰਜ ਵਾਲਾ) ਹੋ ਗਿਆ ਹੈ। ਹੇ ਪ੍ਰਭੂ ! (ਤੂੰ) ਵੱਡੇਭਾਗਾਂ ਕਰਕੇ (ਮੈਨੂੰ) ਆ ਕੇ ਮਿਲ, ਦਾਸ ਨਾਨਕ (ਤੈਥੋਂ) ਛਿਨ ਛਿਨ (ਭਾਵ ਵਾਰ ਵਾਰ) ਸਦਕੇ ਜਾਂਦਾ ਹੈ।੪।੧।੫।

## ਸਾਰੰਸ਼ ਅਤੇ ਸਿਧਾਂਤ

ਗੁਰੂ ਵਡ-ਪੁਰਖੁ ਧੰਨ ਧੰਨ ਹੈ ਜਿਹੜਾ ਜਗਿਆਸੂ ਨੂੰ ਪਿਆਰੇ ਅਕਾਲ ਪੁਰਖ ਜੀ ਨਾਲ ਮਿਲਾ ਦਿੰਦਾ ਹੈ। ਮਿਲਣ ਦੀ ਜੁਗਤੀ ਨੂੰ ਇਉਂ ਨਿਰੂਪਣ ਕੀਤਾ ਹੈ ਕਿ ਪਹਿਲਾਂ ਗੁਰੂ ਪਾਸੋਂ ਪ੍ਰਭੂ ਦੇ ਮਿਲਣ ਦਾ ਮਾਰਗ ਪੁਛੀਏ, ਫਿਰ ਸ਼ਰਧਾ ਤੇ ਸਬਰ ਨਾਲ ਉਸ ਮਾਰਗ ਤੇ ਚਲੀਏ।

ਮਨਮੁਖ ਦਾ ਮਨ ਚੰਚਲ ਹੋਣ ਕਰਕੇ ਦਸਾਂ ਪਾਸੇ ਦੌੜਦਾ ਰਹਿੰਦਾ ਹੈ, ਆਸਾ ਤੇ ਤ੍ਰਿਸ਼ਨਾ ਕਾਰਨ ਉਸਦੇ ਮਨ ਵਿੱਚ ਭਰਮ ਭੁਲੇਖੇ ਬਣੇ ਰਹਿੰਦੇ ਹਨ। ਉਸ ਦੇ ਅੰਦਰ ਮਾਇਆ ਅਤੇ ਪਦਾਰਥਾਂ ਦੀ ਖਿੱਚ ਬਣੀ ਰਹਿੰਦੀ ਹੈ। ਜਦ ਸੁੰਦਰ ਗੁਰੂ ਦਾ ਮਿਲਾਪ ਹੋ ਜਾਂਦਾ ਹੈ ਤਾਂ ਉਹ ਆਪਣੀ ਪ੍ਰੇਮ ਬਾਣੀ ਦਾ ਅਜਿਹਾ ਬਾਣ ਮਾਰਦਾ ਹੈ ਕਿ ਮਨੁੱਖੀ ਦਿਲ ਵਿੰਨ੍ਹ ਸੁੱਟਦਾ ਹੈ। ਹਿਰਦੇ ਵਿਚੋਂ ਦੁਨਿਆਵੀ ਆਸਾ ਤੇ ਫਿਕਰ ਕੱਟੇ ਜਾਂਦੇ ਹਨ। ਹਿਰਦੇ ਚੋਂ ਪ੍ਰੇਮ ਦੀ ਇਕ ਪੀੜਾ ਉਠਦੀ ਹੈ ਜਿਸ ਦੇ ਫਲਸਰੂਪ ਗੁਰੂ-ਦਰਸ਼ਨ ਪ੍ਰਾਪਤ ਹੁੰਦਾ ਹੈ। ਜਗਿਆਸੂ ਲਈ ਇਹ ਜੀਵਨ ਸ਼ਕਤੀ ਹੈ, ਪਰ ਅਜਿਹੀ ਆਤਮਿਕ ਅਵਸਥਾ ਹਰੇਕ ਜੀਵ ਨੂੰ ਪ੍ਰਾਪਤ ਨਹੀਂ ਹੁੰਦੀ। ਗੁਰੂ ਦੀ ਮਿਹਰ ਨਾਲ ਜਦੋਂ ਗੁਰੂ ਤੋਂ ਵਰੋਸਾਏ ਹੋਏ ਸੰਤ-ਸਜਣਾਂ ਦੀ ਸੰਗਤ ਮਿਲਦੀ ਹੈ,ਓਦੋਂ ਸੋਝੀ ਹੋ ਆਉਂਦੀ ਹੈ। ਫਿਰ ਜਗਿਆਸੂ ਪ੍ਰੇਮ ਵਿੱਚ ਆ ਕੇ ਆਖਦਾ ਹੈ:-

**ਵਡਭਾਗੀ ਪ੍ਰਭ ਆਇ ਮਿਲੁ, ਜਨੁ ਨਾਨਕੁ ਖਿਨੁ ਖਿਨੁ ਵਾਰਿਆ॥**

**ਸੂਹੀ ਛੰਤ ਮਹਲਾ ੪ ॥ ਮਾਰੇਹਿਸੁ ਵੇ ਜਨ ਹਉਮੈ ਬਿਖਿਆ, ਜਿਨਿ ਹਰਿਪ੍ਰਭ ਮਿਲਣ ਨ ਦਿਤੀਆ ॥ ਦੇਹ ਕੰਚਨ ਵੇ ਵੰਨੀਆ, ਇਨਿ ਹਉਮੈ ਮਾਰਿ ਵਿਗੁਤੀਆ ॥ ਮੋਹੁ ਮਾਇਆ ਵੇ ਸਭ ਕਾਲਖਾ, ਇਨਿ ਮਨਮੁਖਿ ਮੂੜਿ ਸਜੁਤੀਆ ॥ ਜਨ ਨਾਨਕ ਗੁਰਮੁਖਿ ਉਬਰੇ, ਗੁਰ ਸਬਦੀ ਹਉਮੈ ਛੁਟੀਆ ॥੧॥ ਵਸਿ ਆਣਿਹੁ, ਵੇ ਜਨ ਇਸੁ ਮਨ ਕਉ, ਮਨੁ**

**ਬਾਸੇ ਜਿਉ ਨਿਤ ਭਉਦਿਆ ॥ ਦੁਖਿ ਰੈਣਿ ਵੇ ਵਿਹਾਣੀਆ, ਨਿਤ ਆਸਾ ਆਸ ਕਰੇਦਿਆ ॥ ਗੁਰੁ ਪਾਇਆ ਵੇ ਸੰਤ ਜਨੋ, ਮਨਿ ਆਸ ਪੂਰੀ ਹਰਿ ਚਉਦਿਆ ॥ ਜਨ ਨਾਨਕ ਪ੍ਰਭ ਦੇਹੁ ਮਤੀ, ਛਡਿ ਆਸਾ ਨਿਤ ਸੁਖਿ ਸਉਦਿਆ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਿਉਂ, ਭਉਂਦਿਆਂ, ਕਰੇਦਿਆਂ, ਚਉਂਦਿਆਂ, ਸਉਂਦਿਆਂ।

**ਪਦ ਅਰਥ:** ਮਾਰੇਹਿਸੁ=ਇਸ ਨੂੰ ਮਾਰ। ਵੇ ਜਨ=ਹੇ ਜਨ!। ਹਉਮੈ ਬਿਖਿਆ=ਮਾਇਆ ਦੀ ਹਉਮੈ। ਜਿਨਿ=ਜਿਸ (ਹਉਮੈ ਮਾਇਆ) ਨੇ। ਨ ਦਿਤੀਆ=ਨਹੀਂ ਦਿੱਤਾ। ਦੇਹ=ਦੇਹੀ, ਕਾਇਆ। ਕੰਚਨ ਵੇ ਵੰਨੀਆ=ਸੋਨੇ ਦੇ ਵੰਨੀ (ਰੰਗ) ਵਾਲੀ ਸੀ। ਇਨਿ=ਇਸ (ਹਉਮੈ) ਨੇ। ਮਾਰਿ=ਮਾਰ ਕੇ। ਵਿਗੁਤੀਆ=ਖ਼ਰਾਬ ਕੀਤੀ ਹੈ। ਕਾਲਖਾ=ਕਾਲਖ। ਇਨਿ ਮਨਮੁਖਿ ਮੂੜਿ=ਇਸ ਮੂਰਖ ਮਨਮੁਖ ਨੇ। ਸਜੁਤੀਆ=ਜੋੜਿਆ ਹੋਇਆ ਹੈ। ਉਬਰੇ=ਬਚ ਗਏ। ਗੁਰ ਸਬਦੀ=ਗੁਰੂ ਦੇ ਸ਼ਬਦ ਦੁਆਰਾ। ਹਉਮੈ ਛੁਟੀਆ=ਹਉਮੈ ਤੋਂ ਛੁੱਟ ਗਈ। ਵਸਿ=ਵਸ ਵਿਚ। ਆਣਿਹੁ ਵੇ=ਲਿਆਉਣਾ ਕਰੋ ਵੇ!। ਬਾਸੇ=ਬਾਸ਼ਾ (ਇਕ ਸ਼ਿਕਾਰੀ ਪੰਛੀ)। ਜਿਉ=ਜਿਵੇਂ, ਵਾਂਗ। ਭਉਦਿਆ=ਭਉਂਦਾ ਰਹਿੰਦਾ ਹੈ।ਦੁਖਿ=ਦੁਖ ਵਿੱਚ। ਵਿਹਾਣੀਆ=ਲੰਘਦੀ, ਗੁਜ਼ਰਦੀ ਹੈ। ਚਉਦਿਆ=ਬੋਲਦਿਆਂ, ਜਪਦਿਆਂ। ਦੇਹੁ ਮਤੀ=ਮਤਿ ਦੇ, ਸੋਝੀ ਦੇ। ਛਡਿ ਆਸਾ=ਆਸਾ ਛੱਡ ਦੇ। ਸੁਖਿ ਸਉਦਿਆ=ਸੁੱਖ ਵਿਚ ਸਉਂਦਾ ਹੈ।

**ਅਰਥ :** ਹੇ (ਭਾਈ) ਜਨ ! (ਇਸ) ਮਾਇਆ ਦੀ ਹਉਮੈ ਨੂੰ ਮਾਰ ਦੇ, ਜਿਸ ਨੇ (ਤੈਨੂੰ) ਹਰੀ ਪ੍ਰਭੂ ਨਾਲ ਮਿਲਣ ਨਹੀਂ ਦਿੱਤਾ। (ਹੇ ਭਾਈ ! ਇਹ ਮਨੁੱਖਾ) ਦੇਹੀ ਸੋਨੇ ਦੇ ਰੰਗ ਵਾਲੀ (ਭਾਵ ਕੀਮਤੀ ਸੀ, ਪਰ ਮਾਇਆ ਰੂਪੀ) ਹਉਮੈ ਨੇ ਮਾਰ ਕੇ ਖਰਾਬ ਕਰ ਦਿੱਤੀ ਹੈ। (ਹੇ ਭਾਈ !) ਮਾਇਆ ਦਾ ਮੋਹ ਸਭ ਕਾਲਖ ਰੂਪ ਹੈ, ਇਸ ਮਨਮੁਖ ਮੂਰਖ ਨੇ (ਆਪਣਾ ਮਨ ਮਾਇਆ ਨਾਲ) ਜੋੜਿਆ ਹੋਇਆ ਹੈ। ਦਾਸ ਨਾਨਕ (ਆਖਦਾ ਹੈ ਕਿ) ਗੁਰਮੁਖਿ (ਜੀਉੜੇ ਇਸ ਮਾਇਆ ਦੇ ਮੋਹ ਤੋਂ) ਬੱਚ ਗਏ ਹਨ (ਅਤੇ) ਗੁਰ-ਸ਼ਬਦ ਦੀ ਸ਼ਕਤੀ ਕਰਕੇ (ਇਹਨਾਂ ਦੀ) ਹਉਮੈ ਛੁੱਟ ਗਈ ਹੈ।੧।

ਹੇ (ਭਾਈ) ਜਨ ! ਇਸ ਮਨ ਨੂੰ (ਆਪਣੇ) ਵੱਸ ਵਿਚ ਲਿਆ ਕੇ ਰਖੋ, (ਕਿਉਂਕਿ ਇਹ) ਮਨ ਬਾਸ਼ੇ ਵਾਂਗ ਨਿਤ ਭਉਂਦਾ ਫਿਰਦਾ ਹੈ। (ਹੇ ਭਾਈ !) ਹਰ ਰੋਜ਼ ਆਸਾ-ਆਸ ਕਰਦਿਆਂ (ਇਸ ਦੀ ਉਮਰ ਰੂਪੀ) ਰਾਤ ਦੁਖ ਵਿਚ ਲੰਘ ਰਹੀ ਹੈ। ਹੇ ਸੰਤ ਜਨੋ ! (ਜਿਸ ਜਗਿਆਸੂ ਨੇ) ਪੂਰਾ ਗੁਰੂ ਪਾ ਲਿਆ ਹੈ, (ਉਸ ਦੇ) ਮਨ ਵਿਚ ਉਠੀ ਆਸ ਹਰੀ ਦਾ (ਨਾਮ) ਜਪਦਿਆਂ ਹੀ ਪੂਰੀ ਹੋ ਜਾਂਦੀ ਹੈ। ਦਾਸ ਨਾਨਕ (ਬੇਨਤੀ ਕਰਦਾ ਹੈ ਕਿ) ਹੇ ਪ੍ਰਭੂ ! (ਮੇਰੇ ਮਨ ਨੂੰ ਨਿਰਮਲ) ਮਤਿ ਬਖਸ਼ੋ (ਤਾਂ ਜੋ ਇਹ ਮਾਇਆ ਦੀ) ਨਿਤ ਆਸ (ਕਰਨੀ) ਛੱਡ ਦੇਵੇ (ਅਤੇ ਇਸ ਦੀ ਉਮਰ ਆਤਮਿਕ) ਸੁਖ ਵਿੱਚ ਸਉਂਦਿਆਂ (ਬਤੀਤ ਹੋਵੇ)।੨।

**ਸਾਧਨ ਆਸਾ ਚਿਤਿ ਕਰੇ ਰਾਮ ਰਾਜਿਆ ! ਹਰਿ ਪ੍ਰਭ ਸੇਜੜੀਐ ਆਈ ॥ ਮੇਰਾ ਠਾਕੁਰ ਅਗਮ ਦਇਆਲੁ ਹੈ, ਰਾਮ ਰਾਜਿਆ! ਕਰਿ ਕਿਰਪਾ ਲੇਹੁ ਮਿਲਾਈ ॥ ਮੇਰੇ ਮਨਿ ਤਨਿ ਲੋਚਾ ਗੁਰਮੁਖੇ ਰਾਮ ਰਾਜਿਆ! ਹਰਿ ਸਰਧਾ ਸੇਜ ਵਿਛਾਈ ॥ ਜਨ ਨਾਨਕ ਹਰਿ ਪ੍ਰਭ ਭਾਣੀਆ ਰਾਮ ਰਾਜਿਆ! ਮਿਲਿਆ ਸਹਜਿ ਸੁਭਾਈ ॥੩॥ ਇਕਤ**

**ਸੇਜੈ ਹਰਿ ਪ੍ਰਭੋ ਰਾਮ ਰਾਜਿਆ! ਗੁਰੁ ਦਸੇ ਹਰਿ ਮੇਲੇਈ ॥ ਮੈ ਮਨਿ ਤਨਿ ਪ੍ਰੇਮ ਬੈਰਾਗੁ ਹੈ, ਰਾਮ ਰਾਜਿਆ! ਗੁਰੁ ਮੇਲੇ ਕਿਰਪਾ ਕਰੇਈ ॥ ਹਉ ਗੁਰ ਵਿਟਹੁ ਘੋਲਿ ਘੁਮਾਇਆ, ਰਾਮ ਰਾਜਿਆ! ਜੀਉ ਸਤਿਗੁਰ ਆਗੈ ਦੇਈ ॥ ਗੁਰੁ ਤੁਠਾ ਜੀਉ ਰਾਮ ਰਾਜਿਆ! ਜਨ ਨਾਨਕ ਹਰਿ ਮੇਲੇਈ ॥੪॥੨॥੬॥੫॥੭॥੬॥੧੮॥**

**ਪਦ ਅਰਥ :** ਸਾਧਨ=ਜੀਵ ਇਸਤਰੀ। ਚਿਤਿ=ਚਿਤ ਵਿੱਚ। ਰਾਮ ਰਾਜਿਆ=ਛੰਦ ਦੀ ਟੇਕ ਅਥਵਾ ਚਾਲ ਹੈ, ਹੇ ਭਾਈ !। ਹਰਿ ਪ੍ਰਭ=ਹੇ ਹਰੀ ਪ੍ਰਭੂ !। ਸੇਜੜੀਐ=ਸੋਹਣੀ ਸੇਜਾ ਉਤੇ। ਆਈ=ਆ ਜਾਵੇ। ਅਗਮ=ਅਪਹੁੰਚ। ਲੇਹੁ ਮਿਲਾਈ= ਮਿਲਾ ਲਵੇ। ਸਰਧਾ ਸੇਜ=ਸ਼ਰਧਾ ਦੀ ਸੇਜ। ਭਾਣੀਆ=ਚੰਗੀ ਲਗ ਗਈ। ਸਹਜਿ ਸੁਭਾਈ=ਸੁਤੇ-ਸਿਧ, ਸੁਭਾਵਿਕ ਹੀ।੩। ਇਕਤੁ ਸੇਜੈ=ਇਕੋ ਹਿਰਦੇ ਰੂਪੀ ਸੇਜਾ ਉਤੇ। ਪ੍ਰਭੋ=ਪ੍ਰਭੂ। ਦਸੇ=ਦਸ ਕੇ। ਮੇਲੇਈ=ਮਿਲਾ ਦਿੰਦਾ ਹੈ। ਕਰੇਈ=ਕਰਦਾ ਹੈ। ਘੋਲਿ ਘੁਮਾਇਆ=ਸਦਕੇ ਕੁਰਬਾਨ ਹਾਂ। ਜੀਉ=ਜਿੰਦ। ਦੇਈ=ਦਿੰਦਾ ਹਾਂ। ਤੁਠਾ=ਪ੍ਰਸੰਨ ਹੋਇਆ। ਜੀਉ=ਹੇ ਜੀ !। ਮੇਲੇਈ=ਮਿਲਦਾ ਹੈ।੪।

**ਅਰਥ :** (ਹੇ ਭਾਈ !) ਜੀਵ-ਇਸਤਰੀ (ਆਪਣੇ) ਚਿੱਤ ਵਿੱਚ (ਪ੍ਰਭੂ ਪਤੀ ਦੇ ਮਿਲਾਪ ਦੀ) ਆਸ ਕਰਦੀ ਹੈ ਕਿ ਹੇ ਹਰੀ ਪ੍ਰਭੂ ! (ਤੂੰ ਮੇਰੀ ਹਿਰਦੇ ਰੂਪੀ) ਸੇਜਾ ਤੇ ਆ ਜਾ। (ਹੇ ਭਾਈ !) ਮੇਰਾ ਮਾਲਕ ਅਪਹੁੰਚ ਤੇ ਦਇਆਲੂ ਹੈ, (ਮੇਰੀ ਉਸ ਪਾਸ ਬੇਨਤੀ ਹੈ ਕਿ ਹੇ ਪ੍ਰਭੂ !) ਕਿਰਪਾ ਕਰਕੇ (ਮੈਨੂੰ ਆਪਣੇ ਨਾਲ) ਮਿਲਾ ਲੈ। ਗੁਰੂ ਦੁਆਰਾ ਮੇਰੇ ਮਨ ਤੇ ਤਨ ਵਿਚ (ਪ੍ਰਭੂ ਦੇ ਮਿਲਣ ਦੀ) ਲੋਚਾ ਲਗੀ ਹੋਈ ਹੈ (ਅਤੇ ਮੈਂ) ਸ਼ਰਧਾ ਦੀ ਸੇਜ ਵਿਛਾਈ ਹੋਈ ਹੈ। ਦਾਸ ਨਾਨਕ (ਆਖਦਾ ਹੈ ਕਿ) ਹੇ ਹਰੀ ਪ੍ਰਭੂ! (ਜਿਹੜੀ ਜੀਵ-ਇਸਤਰੀ ਤੈਨੂੰ) ਚੰਗੀ ਲਗ ਗਈ, (ਤੂੰ ਉਸ ਨੂੰ) ਸਹਿਜ ਸੁਭਾਵਿਕ ਹੀ ਮਿਲ ਪਿਆ।੩।

ਹੇ ਭਾਈ ! ਇਕੋ (ਹਿਰਦੇ ਰੂਪੀ) ਸੇਜ ਉਤੇ ਹਰੀ ਪ੍ਰਭੂ (ਜੀਵ ਨਾਲ ਵਸਦਾ ਹੈ, ਪ੍ਰੰਤੂ ਜੀਵ ਨੂੰ ਮਿਲਾਪ ਨਸੀਬ ਨਹੀਂ ਹੁੰਦਾ, ਹਾਂ !) ਗੁਰੂ (ਭੇਦ) ਦਸੇ (ਤਾਂ) ਹਰੀ ਮਿਲਦਾ ਹੈ। ਮੇਰੇ ਮਨ ਤੇ ਸਰੀਰ ਵਿਚ ਪ੍ਰੇਮ ਤੇ ਵੈਰਾਗ ਹੈ, (ਪਰ ਜਿਸ ਉਤੇ) ਗੁਰੂ ਕਿਰਪਾ ਕਰਦਾ ਹੈ (ਉਸ ਨੂੰ ਹਰੀ ਨਾਲ ਮਿਲਾਉਂਦਾ ਹੈ। ਹੇ ਭਾਈ ! ਮੈਂ ਗੁਰੂ ਤੋਂ ਸਦਕੇ ਤੇ ਕੁਰਬਾਨ ਜਾਂਦਾ ਹਾਂ, (ਅਤੇ ਆਪਣੀ) ਜਿੰਦ ਸਤਿਗੁਰੂ ਅਗੇ (ਭੇਟਾ) ਕਰਦਾ ਹਾਂ। ਦਾਸ ਨਾਨਕ (ਆਖਦਾ ਹੈ ਕਿ ਜਿਸ ਜੀਵ ਉਤੇ) ਗੁਰੂ ਪ੍ਰਸੰਨ ਹੁੰਦਾ ਹੈ, (ਉਸ ਨੂੰ) ਪ੍ਰਭੂ (ਪਤੀ ਨਾਲ) ਮਿਲਾ ਦਿੰਦਾ ਹੈ।੪।੨।੬।੫।੭।੬।੧੮।

## ਅਰਥ ਭੇਦ ਅਤੇ ਨਿਰਣੈ

**ਮੇਰਾ ਠਾਕੁਰੁ ਅਗਮ ਦਇਆਲੁ ਹੈ, ਰਾਮ ਰਾਜ਼ਿਆ !**
**ਕਰਿ ਕਿਰਪਾ ਲੇਹੁ ਮਿਲਾਈ ॥**

ਵੱਖ ਵੱਖ ਅਰਥ :

1. ਹੇ ਭਾਈ ! ਮੇਰਾ ਠਾਕੁਰ ਅਗਮ ਦਇਆਲ ਹੈ ਉਸ ਪਾਸ ਬੇਨਤੀ ਕਰੋ ਜੋ ਕਿਰਪਾ ਕਰਕੇ ਮਿਲਾ ਲੇਹੁ। [ਫ.ਸ.
2. ਹੇ ਪ੍ਰਭੂ-ਪਾਤਿਸ਼ਾਹ ! ਤੂੰ ਮੇਰਾ ਮਾਲਕ ਹੈਂ, ਤੂੰ ਦਇਆ ਦਾ ਸੋਮਾ ਹੈਂ, (ਪਰ ਤੂੰ ਮੇਰੇ ਲਈ) ਅਪਹੁੰਚ ਹੈਂ (ਤੂੰ ਆਪ ਹੀ) ਮਿਹਰ ਕਰਕੇ (ਮੈਨੂੰ ਆਪਣੇ) ਚਰਨਾਂ ਵਿਚ ਮਿਲਾ ਲੈ। [ਦਰਪਣ

**ਨਿਰਣੈ :** 'ਠਾਕੁਰੁ' ਤੇ 'ਦਇਆਲੁ' ਸ਼ਬਦਾਂ ਦਾ ਅੰਤਲਾ ਅਖਰ ਔਂਕੜ ਸਹਤਿ ਹੋਣ ਕਰਕੇ ਇਕਵਚਨ ਪੁਲਿੰਗ ਨਾਂਵ ਦਾ ਸੂਚਕ ਹੈ। ਇਸ ਲਈ ਇਸ ਨੂੰ ਸੰਬੋਧਨ ਰੂਪ ਵਿਚ ਅਰਥਾਉਣਾ ਗੁਰਬਾਣੀ

ਵਿਆਕਰਣ ਦੇ ਨੇਮਾਂ ਦੀ ਉਲੰਘਣਾ ਹੈ। ਸੋ, ਨੰਬਰ 2 ਵਾਲੇ ਅਰਥ ਠੀਕ ਨਹੀਂ ਜਾਪਦੇ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਮਿਲਾਪ-ਮਾਰਗ ਵਿੱਚ ਸਭ ਤੋਂ ਵੱਧ ਜੇ ਕੋਈ ਰੁਕਾਵਟ ਬਣਦੀ ਜਾਂ ਦੁੱਖੀ ਕਰਦੀ ਹੈ ਤਾਂ ਉਹ ਹਉਮੈ-ਬਿਖਿਆ ਹੈ। ਇਸ ਤੋਂ ਛੁਟਕਾਰਾ ਪਾਉਣ ਦਾ ਸਾਧਨ ਗੁਰ-ਸ਼ਬਦ ਦੀ ਕਮਾਈ ਹੈ। ਮਨ ਦਾ ਕਾਬੂ ਆਉਣਾ ਸੌਖਾ ਨਹੀਂ, ਗੁਰੂ ਦੀ ਪੂਰਨ ਕਿਰਪਾ ਹੋਵੇ ਤਾਂ ਮਨ ਸਰੀਰਕ ਲੋੜਾਂ ਵਲ ਨਹੀਂ ਦੌੜਦਾ। ਜਿਉਂ ਜਿਉਂ ਜੀਵ-ਇਸਤ੍ਰੀ ਪ੍ਰਮੇਸ਼ਰ ਅਗੇ ਜੋਦੜੀ ਕਰਦੀ ਹੈ, ਤਿਉਂ ਤਿਉਂ ਇਹ ਪ੍ਰਭੂ ਪਤੀ ਦੇ ਨੇੜੇ ਹੁੰਦੀ ਹੈ। ਸਾਰੀਆਂ ਆਸਾਂ ਛੱਡ ਕੇ, ਜਦੋਂ ਇਕ ਹਰੀ ਨੂੰ ਮਿਲਣ ਦੀ ਆਸ ਬਾਕੀ ਰਹਿ ਜਾਂਦੀ ਹੈ, ਓਦੋਂ ਮਿਲਾਪ ਲਈ ਤਰਲੇ ਕਢਦੀ ਹੈ। ਜਦੋਂ ਬੈਰਾਗ ਵਿੱਚ ਆਉਂਦੀ ਹੈ ਤਾਂ ਗੁਰੂ ਤੋਂ ਸਦਕੇ ਤੇ ਕੁਰਬਾਨ ਜਾਂਦੀ ਹੈ। ਜਦੋਂ ਗੁਰੂ ਤੁਠ ਪੈਂਦਾ ਹੈ ਤਾਂ ਜੀਵ-ਇਸਤਰੀ ਦੀ ਅਗਿਆਨਤਾ ਕੱਟ ਕੇ ਉਸ ਨਾਲ ਵਸਦੇ ਹਰੀ ਨੂੰ ਮਿਲਾ ਦਿੰਦਾ ਹੈ।

## ਰਾਗੁ ਸੂਹੀ ਛੰਤ ਮਹਲਾ ੫ ਘਰੁ ੧ ॥

**ੴ ਸਤਿਗੁਰ ਪ੍ਰਸਾਦਿ ॥ ਸੁਣਿ ਬਾਵਰੇ! ਤੂ ਕਾਏ ਦੇਖਿ ਭੁਲਾਨਾ ॥ ਸੁਣਿ ਬਾਵਰੇ! ਨੇਹੁ ਕੂੜਾ ਲਾਇਓ ਕੁਸੰਭ ਰੰਗਾਨਾ ॥ ਕੂੜੀ ਡੇਖਿ ਭੁਲੋ ਅਢੁ ਲਹੈ ਨ ਮੁਲੋ, ਗੋਵਿਦ ਨਾਮੁ ਮਜੀਠਾ ॥ ਥੀਵਹਿ ਲਾਲਾ ਅਤਿ ਗੁਲਾਲਾ, ਸਬਦੁ ਚੀਨਿ ਗੁਰ ਮੀਠਾ ॥ ਮਿਥਿਆ ਮੋਹਿ ਮਗਨੁ ਥੀ ਰਹਿਆ, ਝੂਠ ਸੰਗਿ ਲਪਟਾਨਾ ॥ ਨਾਨਕ, ਦੀਨ ਸਰਣਿ ਕਿਰਪਾ ਨਿਧਿ, ਰਾਖੁ ਲਾਜ ਭਗਤਾਨਾ ॥੧॥ ਸੁਣਿ ਬਾਵਰੇ! ਸੇਵਿ ਠਾਕੁਰੁ ਨਾਨਕੁ ਪਰਾਣਾ ॥ ਸੁਣਿ ਬਾਵਰੇ! ਜੋ ਆਇਆ ਤਿਸੁ ਜਾਣਾ ॥ ਨਿਹਚਲੁ ਹਭ ਵੈਸੀ ਸੁਣਿ ਪਰਦੇਸੀ, ਸੰਤ ਸੰਗਿ ਮਿਲਿ ਰਹੀਐ ॥ ਹਰਿ ਪਾਈਐ ਭਾਗੀ, ਸੁਣਿ ਬੈਰਾਗੀ, ਚਰਣ ਪ੍ਰਭੂ ਗਹਿ ਰਹੀਐ ॥ ਏਹੁ ਮਨੁ ਦੀਜੈ ਸੰਕ ਨ ਕੀਜੈ, ਗੁਰਮੁਖਿ ਤਜਿ ਬਹੁ ਮਾਣਾ ॥ ਨਾਨਕ, ਦੀਨ ਭਗਤ ਭਵ ਤਾਰਣ, ਤੇਰੇ ਕਿਆ ਗੁਣ ਆਖਿ ਵਖਾਣਾ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਥੀਵਹਿੰ, ਭਾਗੀਂ।

**ਪਦ ਅਰਥ :** ਬਾਵਰੇ=ਕਮਲੇ। ਕਾਏ=ਕਿਉਂ?। ਦੇਖਿ=ਵੇਖ ਕੇ। ਭੁਲਾਨਾ=ਭੁਲ ਗਿਆ ਹੈ। ਕੁਸੰਭ ਰੰਗਾਨਾ=ਕਸੁੰਭੇ (ਮਾਇਆ) ਦੇ ਰੰਗ ਨਾਲ। ਡੇਖਿ=ਵੇਖ ਕੇ। ਭੁਲੋ=ਭੁਲ ਗਿਆ ਹੈ। ਅਢੁ=ਅੱਧੀ ਕੌਡੀ। ਲਹੈ ਨ=ਨਹੀਂ ਲਭਦਾ। ਮੁਲੋ=ਮੁੱਲ, ਕੀਮਤ। ਮਜੀਠਾ=ਪੱਕਾ ਰੰਗ। ਥੀਵਹਿ=ਤੂੰ ਹੋ ਜਾਵੇਂ। ਲਾਲਾ=ਇਕ ਫੁਲ ਦਾ ਨਾਮ। ਅਤਿ ਗੁਲਾਲਾ=ਬਹੁਤ ਗੂੜ੍ਹਾ ਲਾਲ। ਚੀਨਿ=ਪਛਾਣ ਕੇ। ਮਿਥਿਆ ਮੋਹਿ=ਝੂਠੇ ਮੋਹ ਵਿੱਚ। ਮਗਨ ਥੀ ਰਹਿਆ=ਮਸਤ ਹੋ ਰਿਹਾ ਹੈ। ਲਪਟਾਨਾ=ਚਿੰਬੜਿਆ ਹੋਇਆ। ਦੀਨ=ਗਰੀਬ। ਕਿਰਪਾਨਿਧਿ=ਹੇ ਕਿਰਪਾ ਦੇ ਖ਼ਜ਼ਾਨੇ !। ਭਗਤਾਨਾ=ਭਗਤਾਂ ਦੀ।੧। ਨਾਥ ਪਰਾਣਾ=ਪਰਾਣਾਂ (ਸੁਆਸਾਂ) ਦਾ ਮਾਲਕ। ਹਭੁ=ਸਾਰੀ (ਸ੍ਰਿਸ਼ਟੀ)। ਭਾਗੀ=ਭਾਗਾਂ ਨਾਲ। ਗਹਿ ਰਹੀਐ=ਫੜ ਕੇ ਰਖਣਾ ਚਾਹੀਦਾ ਹੈ। ਸੰਕ=ਸ਼ੰਕਾ। ਗੁਰਮੁਖਿ=ਗੁਰੂ ਦੁਆਰਾ। ਮਾਣਾ=ਹੰਕਾਰ। ਭਵ

ਤਾਰਣ=ਹੇ ਸੰਸਾਰ ਤੋਂ ਤਾਰਨ ਵਾਲੇ !। ਵਖਾਣਾ=ਬਿਆਨ ਕਰਾਂ।

**ਅਰਥ :** ਹੇ ਕਮਲੇ ਜੀਵ ! ਤੂੰ ਸੁਣ, (ਮਾਇਆ ਦੇ ਰੰਗ) ਵੇਖ ਕੇ (ਤੂੰ ਆਪਣੇ ਆਪ ਨੂੰ) ਕਿਉਂ ਭੁਲੇਖੇ ਵਿਚ ਪਾ ਰਿਹਾ ਹੈਂ? ਹੇ ਕਮਲੇ ਮਨੁੱਖ ਸੁਣ ! (ਤੂੰ ਕਸੁੰਭੇ (ਮਾਇਆ) ਦੇ ਰੰਗ ਨਾਲ ਝੂਠਾ ਪਿਆਰ ਪਾਇਆ ਹੈ। (ਜਿਸ) ਕੂੜੀ (ਸਮਗਰੀ ਨੂੰ) ਵੇਖ ਕੇ ਤੂੰ ਭੁਲ ਗਿਆ ਹੈਂ (ਉਸ ਦਾ) ਮੁੱਲ ਤਾਂ ਅੱਧੀ ਕੌਡੀ ਵੀ ਨਹੀਂ ਲਭਦਾ, (ਦੂਜੇ ਪਾਸੇ ਝਾਤੀ ਪਾ), ਹਰੀ ਦੇ ਨਾਮ ਦਾ ਪੱਕਾ ਰੰਗ (ਸਦਾ ਨਾਲ ਨਿਭਣ ਵਾਲਾ ਹੈ)। (ਹੇ ਭਾਈ ! ਜੇ ਤੂੰ) ਗੁਰੂ ਦੇ ਮਿੱਠੇ ਸ਼ਬਦ ਨੂੰ ਪਛਾਣ ਕੇ (ਪ੍ਰਭੂ ਦਾ ਨਾਮ ਜਪਦਾ ਰਹੇਂ ਤਾਂ) ਗੂੜ੍ਹੇ ਲਾਲ ਦੇ ਫੁਲ ਵਾਂਗ ਬਹੁਤ ਗੂੜ੍ਹਾ ਲਾਲ ਬਣ ਜਾਵੇਂਗਾ। (ਹੇ ਭਾਈ ! ਮਨੁੱਖ) ਝੂਠੇ ਮੋਹ ਵਿੱਚ ਮਸਤ ਹੋ ਰਿਹਾ ਹੈ ਅਤੇ ਝੂਠ ਨਾਲ ਚੰਬੜਿਆ ਹੋਇਆ ਹੈ। ਹੇ ਕਿਰਪਾ ਦੇ ਖ਼ਜ਼ਾਨੇ ! ਨਾਨਕ ਗਰੀਬ (ਤੇਰੀ) ਸ਼ਰਣ (ਆਇਆ ਹੈ, ਤੂੰ ਆਪਣੇ) ਭਗਤਾਂ ਦੀ ਲਾਜ ਰਖ।੧।

ਹੇ ਕਮਲੇ ਮਨੁੱਖ ! ਸੁਣ (ਤੂੰ ਮਾਲਕ ਪ੍ਰਭੂ ਦੀ ਸੇਵਾ ਕਰ। ਹੇ ਕਮਲੇ ਮਨੁੱਖ ! ਜੋ (ਜਗਤ ਵਿੱਚ) ਆਇਆ ਹੈ, ਉਸ ਨੇ (ਸਰਪਰ ਇਥੋਂ) ਚਲੇ ਜਾਣਾ (ਭਾਵ ਮਰਨਾ) ਹੈ। ਹੇ ਪਰਦੇਸੀ (ਜੀਉੜੇ! ਤੂੰ ਸੁਣ, ਜਿਸ ਨੂੰ ਤੂੰ) ਪੱਕਾ ਸਮਝਦਾ ਹੈਂ (ਉਹ) ਸਭ ਕੁਝ ਨਾਸ਼ ਹੋ ਜਾਵੇਗਾ, (ਇਸ ਲਈ ਤੈਨੂੰ) ਸੰਤਾਂ ਨਾਲ ਮਿਲ ਕੇ ਰਹਿਣਾ ਚਾਹੀਦਾ ਹੈ। ਹੇ ਪਰਦੇਸੀ (ਜੀਉੜੇ !) ਤੂੰ ਸੁਣ, (ਤੈਨੂੰ) ਪ੍ਰਭੂ ਦੇ ਚਰਨ ਪਕੜ ਕੇ ਰਖਣੇ ਚਾਹੀਦੇ ਹਨ (ਭਾਵ ਚਰਨਾ ਨਾਲ ਜੁੜ ਕੇ ਰਹਿਣਾ ਚਾਹੀਦਾ ਹੈ)। (ਹੇ ਭਾਈ ! ਤੈਨੂੰ) ਇਹ ਮਨ (ਗੁਰੂ ਦੇ ਹਵਾਲੇ ਕਰ) ਦੇਣਾ ਚਾਹੀਦਾ ਹੈ, (ਇਸ ਵਿਚ ਰਤਾ ਭਰ) ਸ਼ੰਕਾ ਨਹੀਂ ਕਰਨਾ ਚਾਹੀਦਾ, (ਅਤੇ) ਗੁਰੂ ਦੁਆਰਾ (ਤੂੰ ਆਪਣਾ) ਵੱਡਾ ਅਹੰਕਾਰ ਤਿਆਗ ਦੇ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਦੀਨਾਂ ਤੇ ਭਗਤਾਂ ਨੂੰ ਸੰਸਾਰ ਤੋਂ ਪਾਰ ਲੰਘਾਉਣ ਵਾਲੇ (ਪ੍ਰਭੂ !) ਮੈਂ ਤੇਰੇ ਕਿਹੜੇ ਕਿਹੜੇ ਗੁਣ ਆਖ ਕੇ ਬਿਆਨ ਕਰਾਂ (ਮੈਂ ਗਰੀਬ ਨੂੰ ਵੀ ਸੰਸਾਰ ਸਾਗਰ ਤੋਂ ਪਾਰ ਕਰ ਦੇ)।੨।

**ਸੁਣਿ ਬਾਵਰੇ! ਕਿਆ ਕੀਚੈ ਕੂੜਾ ਮਾਨੋ ॥ ਸੁਣਿ ਬਾਵਰੇ! ਹਭੁ ਵੈਸੀ ਗਰਬੁ ਗੁਮਾਨੋ ॥ ਨਿਹਚਲੁ ਹਭ ਜਾਣਾ ਮਿਥਿਆ ਮਾਣਾ, ਸੰਤ ਪ੍ਰਭੂ ਹੋਇ ਦਾਸਾ ॥ ਜੀਵਤ ਮਰੀਐ ਭਉਜਲੁ ਤਰੀਐ, ਜੇ ਥੀਵੈ ਕਰਮਿ ਲਿਖਿਆਸਾ ॥ ਗੁਰੁ ਸੇਵੀਜੈ ਅੰਮ੍ਰਿਤੁ ਪੀਜੈ, ਜਿਸੁ ਲਾਵਹਿ ਸਹਜਿ ਧਿਆਨੋ ॥ ਨਾਨਕੁ ਸਰਣਿ ਪਇਆ ਹਰਿ ਦੁਆਰੈ, ਹਉ ਬਲਿ ਬਲਿ ਸਦ ਕੁਰਬਾਨੋ ॥੩॥ ਸੁਣਿ ਬਾਵਰੇ! ਮਤੁ ਜਾਣਹਿ, ਪ੍ਰਭੁ ਮੈ ਪਾਇਆ ॥ ਸੁਣਿ ਬਾਵਰੇ! ਥੀਉ ਰੇਣੁ, ਜਿਨੀ ਪ੍ਰਭੁ ਧਿਆਇਆ ॥ ਜਿਨਿ ਪ੍ਰਭੁ ਧਿਆਇਆ, ਤਿਨਿ ਸੁਖੁ ਪਾਇਆ, ਵਡਭਾਗੀ ਦਰਸਨੁ ਪਾਈਐ ॥ ਥੀਉ ਨਿਮਾਣਾ ਸਦ ਕੁਰਬਾਣਾ, ਸਗਲਾ ਆਪੁ ਮਿਟਾਈਐ ॥ ਓਹੁ ਧਨੁ ਭਾਗ ਸੁਧਾ, ਜਿਨਿ ਪ੍ਰਭੁ ਲਧਾ, ਹਮ ਤਿਸੁ ਪਹਿ ਆਪੁ ਵੇਚਾਇਆ ॥ ਨਾਨਕ ਦੀਨ ਸਰਣਿ ਸੁਖ ਸਾਗਰ, ਰਾਖੁ ਲਾਜ ਅਪਨਾਇਆ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਲਾਵਹਿੰ, ਜਾਣਹਿੰ, ਵਡਭਾਗੀਂ।

**ਪਦ ਅਰਥ :** ਹਭੁ=ਸਾਰਾ। ਵੈਸੀ=ਚਲਾ ਜਾਏਗਾ, ਮੁੱਕ ਜਾਏਗਾ। ਮਾਨੋ=ਹੰਕਾਰ। ਨਿਹਚਲੁ=ਪੱਕਾ। ਦਾਸਾ=ਦਾਸ। ਭਉਜਲੁ=ਸੰਸਾਰ ਸਮੁੰਦਰ। ਜੀਵਤ ਮਰੀਐ=ਜੀਵਤ ਭਾਵ ਤੋਂ

ਮਰੀਏ। ਥੀਵੋ=ਹੋਵੇ। ਕਰਮਿ=ਭਾਗਾਂ ਵਿਚ। ਲਾਵਹਿ=ਤੂੰ ਲਾ ਦੇਵੇਂ। ਮਤੁ ਜਾਣਹਿ=ਮਤਾਂ ਤੂੰ ਜਾਣਦਾ ਹੋਵੇਂ (ਭਾਵ ਇਹ ਨਾ ਜਾਣੀ)। ਥੀਉ=ਹੋ ਜਾ। ਰੇਣੁ=(ਚਰਨ) ਧੂੜ। ਵਡਭਾਗੀ=ਵਡੇ ਭਾਗਾਂ ਨਾਲ। ਸਗਲਾ ਆਪੁ=ਸਾਰਾ ਆਪਾ, ਭਾਵ ਹੰਕਾਰ। ਭਾਗ ਸੁਧਾ=ਚੰਗੇ ਭਾਗਾਂ ਵਾਲਾ। ਵੇਚਾਇਆ=ਵੇਚ ਦਿੱਤਾ। ਦੀਨ=ਨਿਮਾਣਾ। ਅਪਨਾਇਆ=ਆਪਣੇ (ਸੇਵਕ) ਹੋਣ ਦਾ ਮਾਣ।

**ਅਰਥ :** ਹੇ ਕਮਲੇ ਮਨੁੱਖ ! ਸੁਣ, (ਤੂੰ ਝੂਠੇ ਪਦਾਰਥਾਂ ਦਾ) ਕਿਉਂ ਕੂੜਾ ਮਾਣ ਕਰਦਾ ਹੈਂ? ਹੇ ਕਮਲੇ ! ਸੁਣ, (ਤੇਰਾ) ਸਾਰਾ ਮਾਣ ਤੇ ਗੁਮਾਨ ਮੁੱਕ ਜਾਵੇਗਾ। (ਜਿਸ ਜਗਤ ਨੂੰ ਤੂੰ) ਪੱਕਾ ਸਮਝਦਾ ਹੈਂ, (ਇਸ) ਸਾਰੀ (ਸ੍ਰਿਸ਼ਟੀ ਨੇ ਨਾਸ਼) ਹੋ ਜਾਣਾ ਹੈ, (ਇਹ ਸਭ) ਝੂਠਾ ਮਾਣਾ ਹੈ (ਇਸ ਲਈ ਤੂੰ) ਪ੍ਰਭੂ ਦੇ ਸੰਤਾਂ ਦਾ ਦਾਸ ਹੋ ਜਾ। ਜੇ ਭਾਗਾਂ ਵਿਚ ਲਿਖਿਆ ਹੋਵੇ ਤਾਂ ਹੀ ਜੀਵਤ ਭਾਵ ਤੋਂ ਮਰ ਕੇ ਸੰਸਾਰ ਸਮੁੰਦਰ ਤੋਂ ਤਰਿਆ ਜਾ ਸਕੀਦਾ ਹੈ। (ਹੇ ਪ੍ਰਭੂ !) ਜਿਸ ਦੀ ਸੁਰਤਿ ਨੂੰ ਤੂੰ ਸਹਿਜ (ਅਵਸਥਾ) ਵਿੱਚ ਲਾ ਦੇਵੇਂ ਓਹੀ ਗੁਰੂ ਨੂੰ ਸੇਵਦਾ ਤੇ ਨਾਮ-ਅੰਮ੍ਰਿਤ ਪੀਂਦਾ ਹੈ। ਨਾਨਕ (ਗੁਰੂ ਜੀ ਆਖਦੇ ਹਨ ਕਿ) ਹੇ ਹਰੀ ! (ਜੋ) ਤੇਰੇ ਦੁਆਰੇ ਤੇ (ਤੇਰੀ) ਸ਼ਰਣ ਆ ਪਿਆ ਹੈ, ਮੈਂ ਉਸ ਤੋਂ ਬਲਿਹਾਰ ਤੇ ਸਦਾ ਕੁਰਬਾਨ ਜਾਂਦਾ ਹਾਂ।੩।

ਹੇ ਕਮਲੇ ਮਨੁੱਖ ! ਮਤਾਂ ਇਹ ਜਾਣਦਾ ਹੋਵੇਂ ਕਿ ਮੈਂ ਪ੍ਰਭੂ ਨੂੰ ਪਾ ਲਿਆ ਹੈ (ਹੰਕਾਰ ਨਾ ਕਰੀਂ)। ਹੇ ਕਮਲੇ ਮਨੁੱਖ ! ਸੁਣ, (ਤੂੰ ਉਸ ਪ੍ਰਭੂ ਪਿਆਰੇ ਦੇ) ਚਰਨਾਂ ਦੀ ਧੂੜ ਹੋ ਜਾ ਜਿਸ ਨੇ (ਉਸ) ਪ੍ਰਭੂ ਨੂੰ ਸਿਮਰਿਆ ਹੈ। ਜਿਸ ਨੇ ਪ੍ਰਭੂ ਨੂੰ ਸਿਮਰਿਆ ਹੈ ਉਸ ਨੇ (ਆਤਮਿਕ) ਸੁਖ ਪਾਇਆ ਹੈ, (ਹੇ ਭਾਈ !) ਵਡੇਭਾਗਾਂ ਨਾਲ (ਉਸ ਪ੍ਰਭੂ ਦਾ) ਦਰਸ਼ਨ ਪ੍ਰਾਪਤ ਹੁੰਦਾ ਹੈ। (ਇਸ ਲਈ) ਤੂੰ ਨਿਮਾਣਾ ਹੋ, (ਉਸ ਪ੍ਰਭੂ ਤੋਂ) ਸਦਾ ਕੁਰਬਾਣ ਹੋ, (ਅਤੇ ਤੈਨੂੰ) ਸਾਰਾ ਆਪਾ-ਭਾਵ (ਹੰਕਾਰ) ਦੂਰ ਕਰ ਦੇਣਾ ਚਾਹੀਦਾ ਹੈ। ਜਿਸ (ਮਨੁੱਖ) ਨੇ ਪ੍ਰਭੂ ਦਾ ਮਿਲਾਪ ਪ੍ਰਾਪਤ ਕਰ ਲਿਆ ਹੈ, ਉਹ ਧੰਨਤਾ ਯੋਗ ਤੇ ਚੰਗੇ ਭਾਗਾਂ ਵਾਲਾ ਹੈ, ਅਸਾਂ ਆਪਣਾ ਆਪ ਉਸ (ਵਡਭਾਗੀ ਮਨੁੱਖ) ਪਾਸ ਵੇਚ ਦਿਤਾ ਹੈ। ਹੇ ਸੁੱਖਾਂ ਦੇ ਸਮੁੰਦਰ (ਹਰੀ!) ਨਾਨਕ ਨਿਮਾਣਾ ਦਾਸ ਆਪ ਦੀ ਸ਼ਰਨ ਆਇਆ ਹੈ, ਆਪਣੇ ਸੇਵਕ ਦੀ ਲਾਜ ਰਖ ਲੈ।੪।੧।

## ਸਾਰੰਸ਼ ਅਤੇਂ ਸਿਧਾਂਤ

ਮਨੁੱਖ ਦੀ ਰੁਚੀ ਇਹ ਹੈ ਕਿ ਸੰਸਾਰ ਦੀ ਐਸ਼ਵਰਜ ਨੂੰ ਸਥਿਰ ਮੰਨ ਕੇ ਉਸ ਦੀ ਪ੍ਰਾਪਤੀ ਲਈ ਆਪਣਾ ਸਾਰਾ ਜੀਵਨ ਲਾ ਦਿੰਦਾ ਹੈ। ਗੁਰਦੇਵ ਪਿਤਾ, ਜੀਵ ਦੀ ਇਹ ਹਾਲਤ ਵੇਖ ਕੇ ਇਸ ਨੂੰ 'ਸੁਣਿ ਬਾਵਰੇ' ਸ਼ਬਦਾਂ ਨਾਲ ਸੰਬੋਧਨ ਕਰਦੇ ਹਨ।

ਇਸ ਸ਼ਬਦ ਰਾਹੀਂ ਜੀਵ ਨੂੰ ਤੱਤ ਗਿਆਨ ਦੀ ਸੋਝੀ ਕਰਾਈ ਹੈ ਕਿ ਹਰੀ ਦਾ ਨਾਮ ਸਦੀਵੀ ਸੁਖ ਦਾ ਪ੍ਰਤੀਕ ਹੈ। ਇਸ ਲਈ ਤੂੰ ਨਾਮ ਸਿਮਰਨ ਰਾਹੀਂ ਆਪਣਾ ਜੀਵਨ ਪ੍ਰਫੁਲਤ ਕਰ, ਮਾਇਆ ਦਾ ਕੂੜਾ ਮਾਣਾ ਛੱਡ ਦੇ, ਕਿਉਂਕਿ ਇਹ ਕਸੁੰਭੜੇ ਦੀ ਨਿਆਈਂ ਨਾਸ਼ਵੰਤ ਹੈ। ਤੂੰ ਇਸ ਵਿੱਚ ਨਾ ਫਸ, ਸਿਆਣਾ ਬਣ, ਨਿਮਾਣਾ ਹੋ ਕੇ ਗੁਰੂ ਦੀ ਸ਼ਰਨ ਵਿਚ ਪੈ ਜਾ, ਸੇਵਾ ਕਰ ਤੇ ਅੰਮ੍ਰਿਤ ਪੀ। ਸਿਧਾਂਤ ਇਹ ਹੈ ਕਿ ਜੋ ਸੇਵਾ ਸਿਮਰਨ ਕਰਕੇ ਪ੍ਰਭੂ ਦੀ ਪ੍ਰਾਪਤੀ ਹੋ ਜਾਵੇ ਤਾਂ ਵੀ ਹੰਕਾਰ ਨਹੀਂ ਕਰਨਾ ਚਾਹੀਦਾ, ਬੇਨਤੀ ਕਰਨੀ ਬਣਦੀ ਹੈ:-

**ਨਾਨਕ ਦੀਨ ਸਰਣਿ ਸੁਖ ਸਾਗਰ ਰਾਖੁ ਲਾਜ ਅਪਨਾਇਆ॥** [ਪੰਨਾ ੭੭੭

**ਸੂਹੀ ਮਹਲਾ ੫ ॥ ਹਰਿ ਚਰਣ ਕਮਲ ਕੀ ਟੇਕ, ਸਤਿਗੁਰਿ ਦਿਤੀ ਤੁਸਿ ਕੈ, ਬਲਿਰਾਮ ਜੀਉ ॥ ਹਰਿ ਅੰਮ੍ਰਿਤਿ ਭਰੇ ਭੰਡਾਰ, ਸਭੁ ਕਿਛੁ ਹੈ ਘਰਿ ਤਿਸ ਕੈ, ਬਲਿਰਾਮ ਜੀਉ ॥ ਬਾਬੁਲੁ ਮੇਰਾ ਵਡ ਸਮਰਥਾ**

**ਕਰਣ ਕਾਰਣ ਪ੍ਰਭ ਹਾਰਾ ॥ ਜਿਸੁ ਸਿਮਰਤ ਦੁਖੁ ਕੋਈ ਨ ਲਾਗੈ, ਭਉਜਲੁ ਪਾਰਿ ਉਤਾਰਾ ॥ ਆਦਿ ਜੁਗਾਦਿ ਭਗਤਨ ਕਾ ਰਾਖਾ, ਉਸਤਤਿ ਕਰਿ ਕਰਿ ਜੀਵਾ ॥ ਨਾਨਕ, ਨਾਮੁ ਮਹਾ ਰਸੁ ਮੀਠਾ, ਅਨਦਿਨੁ ਮਨਿ ਤਨਿ ਪੀਵਾ ॥੧॥ ਹਰਿ ਆਪੇ ਲਏ ਮਿਲਾਇ, ਕਿਉ ਵੇਛੋੜਾ ਥੀਵਈ, ਬਲਿਰਾਮ ਜੀਉ ॥ ਜਿਸ ਨੋ ਤੇਰੀ ਟੇਕ, ਸੋ ਸਦਾ ਸਦ ਜੀਵਈ, ਬਲਿਰਾਮ ਜੀਉ ॥ ਤੇਰੀ ਟੇਕ ਤੁਝੈ ਤੇ ਪਾਈ, ਸਾਚੇ ਸਿਰਜਣਹਾਰਾ ॥ ਜਿਸ ਤੇ ਖਾਲੀ ਕੋਈ ਨਾਹੀ, ਐਸਾ ਪ੍ਰਭੂ ਹਮਾਰਾ ॥ ਸੰਤ ਜਨਾ ਮਿਲਿ ਮੰਗਲੁ ਗਾਇਆ, ਦਿਨੁ ਰੈਨਿ ਆਸ ਤੁਮ੍ਾਰੀ ॥ ਸਫਲੁ ਦਰਸੁ ਭੇਟਿਆ ਗੁਰੁ ਪੂਰਾ, ਨਾਨਕ ਸਦ ਬਲਿਹਾਰੀ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਜੀਵਾਂ, ਮਹਾਂ, ਪੀਵਾਂ, ਕਿਉਂ।

**ਪਦ ਅਰਥ :** ਟੇਕ=ਓਟ, ਆਸਰਾ, ਸਹਾਰਾ। ਤੁਸਿ ਕੈ=ਤੁਠ ਕੇ। ਬਾਬੁਲ=ਪਿਤਾ (ਪ੍ਰਭੂ)। ਸਮਰਥਾ=ਸ਼ਕਤੀਵਾਨ। ਸਿਮਰਤ=ਸਿਮਰਦਿਆਂ। ਭਉਜਲ=ਸੰਸਾਰ ਸਮੁੰਦਰ। ਪਾਰਿ ਉਤਾਰਾ=ਪਾਰ ਕਰਨ ਵਾਲਾ। ਆਦਿ=ਸ੍ਰਿਸ਼ਟੀ ਦੇ ਆਰੰਭ ਤੋਂ। ਰਾਖਾ=ਰਖਵਾਲਾ। ਕਰਿ ਕਰਿ=ਕਰ ਕਰ ਕੇ। ਜੀਵਾ=ਜੀਉਂਦਾ ਹਾਂ। ਮਨਿ ਤਨਿ=ਮਨ ਤੇ ਤਨ ਕਰ ਕੇ। ਪੀਵਾ=ਪੀਂਦਾ ਹਾਂ।੧। ਕਿਉ ਵਿਛੋੜਾ ਥੀਵਈ=ਕਿਵੇਂ ਵਿਛੋੜਾ ਹੋ ਸਕਦਾ ਹੈ?। ਤੁਝਹਿ ਤੇ=ਤੇਰੇ ਤੋਂ। ਸਫਲ=ਹਰੇਕ ਫਲ ਦੇਣ ਵਾਲਾ। ਭੇਟਿਆ=ਮਿਲਿਆ।

**ਅਰਥ :** (ਹੇ ਭਾਈ !) ਸਤਿਗੁਰੂ ਨੇ ਪ੍ਰਸੰਨ ਹੋ ਕੇ (ਮੈਨੂੰ) ਪਰਮੇਸ਼ਰ ਦੇ ਸੋਹਣੇ ਚਰਨਾ ਦੀ ਓਟ ਫੜਾ ਦਿੱਤੀ ਹੈ। ਹਰੀ ਦੇ ਭੰਡਾਰ ਅੰਮ੍ਰਿਤ (ਨਾਮ) ਨਾਲ ਭਰੇ ਪਏ ਹਨ। ਸਾਰੇ ਪਦਾਰਥ ਉਸ (ਪ੍ਰਭੂ ਦੇ) ਘਰ ਵਿਚ ਹਨ। ਮੇਰਾ ਪਿਤਾ (ਪਰਮੇਸ਼ਰ) ਵੱਡਾ ਸ਼ਕਤੀਵਾਨ ਹੈ (ਅਤੇ ਆਪ ਹੀ) ਸਭ ਕਾਰਨਾਂ ਦੇ ਕਰਨ ਵਾਲਾ ਹੈ। ਜਿਸ (ਪ੍ਰਭੂ ਦਾ ਨਾਮ) ਸਿਮਰਦਿਆਂ ਕੋਈ ਦੁਖ ਨਹੀਂ ਲਗਦਾ, (ਓਹ) ਸੰਸਾਰ ਸਾਗਰ ਤੋਂ ਪਾਰ ਲੰਘਾ ਦਿੰਦਾ ਹੈ। (ਹੇ ਭਾਈ ! ਉਹ ਪ੍ਰਭੂ) ਆਦਿ ਜੁਗਾਦਿ ਤੋਂ (ਆਪਣੇ) ਭਗਤਾਂ ਦਾ ਰਖਵਾਲਾ ਹੈ, (ਮੈਂ ਉਸ ਦੀ) ਵਡਿਆਈ ਕਰਕੇ ਜੀਉਂਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪਰਮੇਸ਼ਰ ਦਾ) ਨਾਮ ਬਹੁਤ ਹੀ ਮਿੱਠਾ-ਰਸਦਾਇਕ ਹੈ, (ਜਿਸ ਨੂੰ ਮੈਂ) ਦਿਨ ਰਾਤ ਮਨ ਕਰਕੇ ਤਨ ਕਰਕੇ ਪੀਂਦਾ ਹਾਂ।੧।

(ਹੇ ਭਾਈ ! ਜਦੋਂ) ਹਰੀ ਆਪ ਹੀ (ਜੀਵ ਨੂੰ ਆਪਣੇ ਨਾਲ) ਮਿਲਾ ਲਵੇ, (ਫਿਰ ਉਸ) ਦਾ (ਪ੍ਰਭੂ ਨਾਲੋਂ) ਕਿਵੇਂ ਵਿਛੋੜਾ ਹੋ ਸਕਦਾ ਹੈ? (ਭਾਵ ਸਦੀਵੀ ਮਿਲਾਪ ਬਣਿਆ ਰਹਿੰਦਾ ਹੈ)। (ਹੇ ਪ੍ਰਭੂ!) ਜਿਸ (ਮਨੁੱਖ) ਨੂੰ ਤੇਰੀ ਟੇਕ ਹੈ, ਓਹ ਸਦੀਵ ਕਾਲ ਜੀਉਂਦਾ ਰਹਿੰਦਾ ਹੈ। ਹੇ ਸੱਚੇ ਸਿਰਜਣਹਾਰ ਪ੍ਰਭੂ ! ਤੇਰੀ ਟੇਕ ਤੇਰੇ ਪਾਸੋਂ ਹੀ ਪ੍ਰਾਪਤ ਕੀਤੀ ਹੈ। (ਤੂੰ) ਇਹੋ ਜਿਹਾ ਸਾਡਾ ਮਾਲਕ ਹੈਂ, ਜਿਸ ਪਾਸੋਂ ਕਦੇ ਕੋਈ ਖ਼ਾਲੀ ਨਹੀਂ ਜਾਂਦਾ (ਭਾਵ ਮਨ-ਬਾਂਛਤ ਫਲ ਪ੍ਰਾਪਤ ਕਰਕੇ ਹੀ ਜਾਂਦਾ ਹੈ)। (ਹੇ ਪ੍ਰਭੂ !) ਤੇਰੇ ਸੰਤ ਜਨਾ ਨਾਲ ਮਿਲ ਕੇ (ਅਸਾਂ ਆਪ ਜੀ ਦੀ) ਸਿਫਤਿ ਸਾਲਾਹ ਦਾ ਗੀਤ ਗਾਇਆ ਹੈ, ਜਿਸ ਕਰਕੇ ਦਿਨ ਰਾਤ ਤੁਹਾਡੀ ਆਸ ਹੀ (ਲਗੀ ਰਹਿੰਦੀ ਹੈ)। ਨਾਨਕ (ਦਾਸ ਤੈਥੋਂ ਸਦਾ) ਕੁਰਬਾਨ ਹੈ, (ਹੇ ਪ੍ਰਭੂ! ਤੇਰੀ ਕਿਰਪਾ ਨਾਲ ਹੀ) ਪੂਰਾ ਗੁਰੂ ਮਿਲਿਆ ਹੈ (ਜਿਸ ਦਾ) ਦਰਸ਼ਨ ਸਭ ਫਲ ਦੇਣ ਵਾਲਾ ਹੈ।੨।

**ਸੰਮ੍ਲਿਆ ਸਚੁ ਥਾਨੁ, ਮਾਨੁ ਮਹਤੁ ਸਚੁ ਪਾਇਆ, ਬਲਿਰਾਮ ਜੀਉ ॥ ਸਤਿਗੁਰੁ ਮਿਲਿਆ ਦਇਆਲੁ, ਗੁਣ ਅਬਿਨਾਸੀ ਗਾਇਆ, ਬਲਿਰਾਮ ਜੀਉ ॥ ਗੁਣ ਗੋਵਿੰਦ ਗਾਉ ਨਿਤ ਨਿਤ, ਪ੍ਰਾਣ ਪ੍ਰੀਤਮ ਸੁਆਮੀਆ॥ ਸੁਭ ਦਿਵਸ ਆਏ ਗਹਿ ਕੰਠਿ ਲਾਏ, ਮਿਲੇ ਅੰਤਰਜਾਮੀਆ॥ ਸਤੁ ਸੰਤੋਖੁ ਵਜਹਿ ਵਾਜੇ, ਅਨਹਦਾ ਝੁਣਕਾਰੇ॥ ਸੁਣਿ ਭੈ ਬਿਨਾਸੇ ਸਗਲ ਨਾਨਕ, ਪ੍ਰਭ ਪੁਰਖ ਕਰਣੈ ਹਾਰੇ ॥੩॥ ਉਪਜਿਆ ਤਤੁ ਗਿਆਨੁ, ਸਾਹੁਰੈ ਪੇਈਐ ਇਕੁ ਹਰਿ, ਬਲਿਰਾਮ ਜੀਉ ॥ ਬ੍ਰਹਮੈ ਬ੍ਰਹਮੁ ਮਿਲਿਆ, ਕੋਈ ਨ ਸਾਕੈ ਭਿੰਨ ਕਰਿ, ਬਲਿਰਾਮ ਜੀਉ ॥ ਬਿਸਮੁ ਪੇਖੈ ਬਿਸਮੁ ਸੁਣੀਐ, ਬਿਸਮਾਦੁ ਨਦਰੀ ਆਇਆ ॥ ਜਲਿ ਥਲਿ ਮਹੀਅਲਿ ਪੂਰਨ ਸੁਆਮੀ, ਘਟਿ ਘਟਿ ਰਹਿਆ ਸਮਾਇਆ ॥ ਜਿਸ ਤੇ ਉਪਜਿਆ, ਤਿਸੁ ਮਾਹਿ ਸਮਾਇਆ, ਕੀਮਤਿ ਕਹਣੁ ਨ ਜਾਏ ॥ ਜਿਸ ਕੇ ਚਲਤੁ ਨ ਜਾਹੀ ਲਖਣੇ, ਨਾਨਕ ਤਿਸਹਿ ਧਿਆਏ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਉਂ, ਵਜਹਿਂ, ਮਾਹਿਂ, ਜਾਹੀਂ।

**ਪਦ ਅਰਥ :** ਸੰਮਲਿਆ=ਸੰਮ੍ਹਾਲਿਆ, ਯਾਦ ਕੀਤਾ। ਸਚੁ ਥਾਨੁ=ਅਸਲੀ ਟਿਕਾਣਾ (ਭਾਵ ਪ੍ਰਭੂ)। ਮਹਤੁ=ਵਡਿਆਈ। ਗਾਉ=ਗਾਉਂਦਾ ਹਾਂ। ਪ੍ਰਾਣ ਪ੍ਰੀਤਮ=ਪ੍ਰਾਣਾਂ (ਸੁਆਸਾਂ) ਦਾ ਪਿਆਰਾ। ਸੁਆਮੀ=ਮਾਲਕ। ਸੁਭੁ ਦਿਵਸੁ=ਚੰਗੇ ਦਿਨ। ਗਹਿ=ਪਕੜ ਕੇ। ਕੰਠਿ=ਗਲ ਨਾਲ। ਅੰਤਰਜਾਮੀ=ਦਿਲ ਦੀ ਜਾਣਨ ਵਾਲਾ। ਵਜਹਿ=ਵਜਦੇ ਹਨ। ਅਨਹਦਾ=ਇਕ ਰਸ, ਨਿਰੰਤਰ। ਝੁਣਕਾਰੇ=ਧੁਨੀ, ਮਿਠੀ ਸੁਰ ਨਾਲ। ਸੁਣਿ=ਸੁਣ ਕੇ।੩। ਉਪਜਿਆ=ਪੈਦਾ ਹੋ ਗਿਆ। ਤਤੁ ਗਿਆਨੁ=ਅਸਲੀ ਜੀਵਨ ਦੀ ਸੂਝ ਬੂਝ ਵਾਲਾ ਗਿਆਨ। ਸਾਹੁਰੈ=ਸਹੁਰੇ ਘਰ ਭਾਵ ਪਰਲੋਕ ਵਿਚ। ਪੇਈਐ=ਪੇਕੇ ਘਰ ਭਾਵ ਇਸ ਲੋਕ ਵਿਚ। ਬ੍ਰਹਮੈ ਬ੍ਰਹਮੁ ਮਿਲਿਆ=ਜੀਵਾਤਮਾ ਨੂੰ ਪਰਮਾਤਮਾ ਮਿਲਿਆ। ਭਿੰਨ=ਵੱਖਰਾ। ਬਿਸਮੁ=ਅਸਚਰਜ ਰੂਪ। ਪੇਖੈ=ਵੇਖਦਾ ਹੈ। ਬਿਸਮਾਦੁ=ਅਸਚਰਜ ਰੂਪ ਪਰਮਾਤਮਾ। ਨਦਰੀ ਆਇਆ=ਦਿਸਿਆ। ਜਲਿ=ਪਾਣੀ ਵਿੱਚ। ਥਲਿ=ਸੁੱਕੀ ਧਰਤੀ ਵਿਚ। ਮਹੀਅਲਿ=ਧਰਤੀ ਤੇ ਅਸਮਾਨ ਦੇ ਵਿਚਕਾਰ, ਪੁਲਾੜ ਵਿਚ। ਚਲਤ=ਕੌਤਕ। ਨ ਜਾਹੀ ਲਖਣੇ=ਬਿਆਨ ਨਹੀਂ ਕੀਤੇ ਜਾ ਸਕਦੇ। ਤਿਸਹਿ=ਉਸ (ਪ੍ਰਭੂ) ਨੂੰ।

**ਅਰਥ :** (ਹੇ ਭਾਈ!) ਅਸਲੀ ਟਿਕਾਣਾ (ਭਾਵ ਪ੍ਰਭੂ ਨੂੰ) ਯਾਦ ਕੀਤਾ (ਇਥੋਂ) ਸੱਚਾ ਮਾਣ ਤੇ ਵਡਿਆਈ ਮਿਲੀ। ਦਇਆ ਦਾ ਸੋਮਾ ਸਤਿਗੁਰੂ ਮਿਲਿਆ, ਅਬਿਨਾਸੀ ਪ੍ਰਭੂ ਦੇ ਗੁਣਾਂ ਨੂੰ ਗਾਇਨ ਕੀਤਾ। (ਮੈਂ) ਪ੍ਰਾਣਾਂ (ਸੁਆਸਾਂ) ਦੇ ਪਿਆਰੇ ਮਾਲਕ ਗੋਬਿੰਦ ਦੇ ਗੁਣ ਨਿਤ ਗਾਉਂਦਾ ਹਾਂ। (ਹੇ ਭਾਈ! ਹੁਣ ਜੀਵਨ ਦੇ) ਚੰਗੇ ਦਿਨ ਆਏ ਹਨ ਪ੍ਰਭੂ ਨੇ ਪਕੜ ਕੇ (ਆਪਣੇ) ਗਲ ਨਾਲ ਲਾ ਲਿਆ ਹੈ, ਦਿਲ ਦੀਆਂ ਜਾਣਨ ਵਾਲਾ ਪ੍ਰਭੂ ਮਿਲ ਪਿਆ ਹੈ। (ਹਿਰਦੇ ਅੰਦਰ) ਸਤ ਸੰਤੋਖ (ਪਰਵੇਸ਼ ਕਰ ਗਏ ਹਨ ਅਤੇ ਇਹ ਆਤਮਿਕ ਮੰਡਲ ਵਿਚ) ਇਕ ਰਸ ਵਾਲੇ ਵਾਜੇ ਵਜਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਸਭ ਕੁਝ ਕਰਨਹਾਰ (ਪ੍ਰਭੂ ਪੁਰਖ ਦਾ ਅਨਹਦ ਸ਼ਬਦ) ਸੁਣ ਕੇ ਸਾਰੇ ਡਰ ਦੂਰ ਹੋ ਗਏ ਹਨ।੩।

(ਹੇ ਭਾਈ! ਜਦੋਂ) ਅਸਲੀ ਯਥਾਰਥ ਗਿਆਨ ਪੈਦਾ ਹੋ ਗਿਆ, ਤਾਂ ਲੋਕ-ਪਰਲੋਕ ਵਿਚ ਇਕ

ਪਰਮੇਸ਼ਰ ਨੂੰ (ਵਿਆਪਕ ਹੋਇਆ ਵੇਖਿਆ)। ਬ੍ਰਹਮ (ਜੀਵ, ਜਿਸ ਦਾ ਅਸਲਾ ਬ੍ਰਹਮ ਹੈ) ਨੂੰ ਬ੍ਰਹਮ ਮਿਲ ਪਿਆ (ਭਾਵ ਵਾਹਿਗੁਰੂ) ਮਿਲਿਆ, ਭਾਵ ਜੋਤਿ ਵਿਚ ਜੋਤਿ ਰਲ ਗਈ (ਹੁਣ ਇਸਨੂੰ) ਕੋਈ ਵਖਰਾ ਨਹੀਂ ਕਰ ਸਕਦਾ। (ਜਿਹੜਾ ਮਨੁੱਖ ਹਰ ਥਾਂ) ਅਸਚਰਜ ਰੂਪ ਪ੍ਰਭੂ ਵੇਖਦਾ ਹੈ, ਅਸਚਰਜ ਸੁਣਦਾ ਹੈ, (ਉਸ ਨੂੰ ਹਰ ਪਾਸੇ) ਅਸਚਰਜ ਰੂਪ (ਪ੍ਰਭੂ) ਵਿਖਾਈ ਦਿੱਤਾ ਹੈ। (ਉਹ ਵਾਹਿਗੁਰੂ) ਪਾਣੀ ਵਿਚ, ਸੁੱਕੀ ਧਰਤੀ ਵਿਚ ਅਤੇ ਪੁਲਾੜ ਅਤੇ ਘਟਾਂ ਘਟਾਂ ਵਿਚ ਸਮਾਅ ਰਿਹਾ ਹੈ। ਜਿਸ (ਕਰਤਾ ਪੁਰਖ) ਤੋਂ (ਜੀਵ) ਪੈਦਾ ਹੋਇਆ ਸੀ, ਉਸ ਵਿਚ ਸਮਾਅ ਗਿਆ। (ਉਸ ਪ੍ਰਭੂ ਦੇ ਕੌਤਕਾਂ ਦੀ) ਕੀਮਤ ਨਹੀਂ ਕਹੀ ਜਾ ਸਕਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਜਿਸ (ਪਰਮੇਸ਼ਰ) ਦੇ ਕੌਤਕ ਨਹੀਂ ਬਿਆਨ ਕੀਤੇ ਜਾ ਸਕਦੇ, (ਤੂੰ) ਉਸ ਨੂੰ ਸਿਮਰ।੪।੨।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਚਰਨਾ ਨਾਲ ਜੋੜਨ ਦਾ ਸੰਬੰਧ ਸਤਿਗੁਰੂ ਜਦੋਂ ਤੁਠਦੇ ਹਨ, ਆਪੇ ਬਣਾ ਦਿੰਦੇ ਹਨ, ਹਰੀ ਦੇ ਲੜ ਲਾ ਦਿੰਦੇ ਹਨ। ਜੁਗਾਂ ਦੇ ਆਰੰਭ ਤੋਂ ਹੀ ਪਰਮੇਸ਼ਰ ਆਪਣੇ ਭਗਤਾਂ ਦੀ ਪੈਜ ਅਤੇ ਰਖਿਆ ਕਰਦਾ ਆਇਆ ਹੈ। ਜਦੋਂ ਹਰੀ ਜਗਿਆਸੂ ਨੂੰ ਆਪਣੇ ਨਾਲ ਮੇਲ ਲੈਂਦਾ ਹੈ, ਮੁੜ ਕੇ ਵਿਛੋੜਾ ਨਹੀਂ ਹੋਣ ਦਿੰਦਾ। ਜਦੋਂ ਜਗਿਆਸੂ ਦੇ ਅੰਦਰ ਸਤ ਸੰਤੋਖ ਆਦਿ ਦੈਵੀ ਗੁਣ ਪਰਵੇਸ਼ ਕਰ ਜਾਂਦੇ ਹਨ ਤਾਂ ਸਹੀ ਅਰਥਾਂ ਵਿੱਚ ਜੀਵ ਨੂੰ ਵਡਿਆਈਆਂ ਤੇ ਆਤਮਿਕ ਖੁਸ਼ੀ ਮਿਲਦੀ ਹੈ। ਜਿਸ ਦੇ ਫਲਸਰੂਪ ਮਨੁੱਖ ਹਰ ਪਾਸੇ ਵਾਹਿਗੁਰੂ ਜੀ ਦੇ ਵਿਸਮਾਦੀ ਦਰਸ਼ਨ ਦੀ ਝਲਕ ਹੀ ਨਹੀਂ ਵੇਖਦਾ ਸਗੋਂ ਉਸ ਨਾਲ ਇਕਮਿਕ ਹੋ ਜਾਂਦਾ ਹੈ।

## ਰਾਗੁ ਸੂਹੀ ਛੰਤ ਮਹਲਾ ੫ ਘਰੁ ੨ ॥

**ੴ ਸਤਿਗੁਰ ਪ੍ਰਸਾਦਿ ॥ ਗੋਬਿੰਦ ਗੁਣ ਗਾਵਣ ਲਾਗੇ ॥ ਹਰਿ ਰੰਗਿ ਅਨਦਿਨੁ ਜਾਗੇ ॥ ਹਰਿ ਰੰਗਿ ਜਾਗੇ ਪਾਪ ਭਾਗੇ, ਮਿਲੇ ਸੰਤ ਪਿਆਰਿਆ ॥ ਗੁਰ ਚਰਣ ਲਾਗੇ, ਭਰਮ ਭਾਗੇ, ਕਾਜ ਸਗਲ ਸਵਾਰਿਆ ॥ ਸੁਣਿ ਸ੍ਰਵਣ ਬਾਣੀ ਸਹਜਿ ਜਾਣੀ, ਹਰਿਨਾਮੁ ਜਪਿ ਵਡਭਾਗੈ॥ ਬਿਨਵੰਤਿ ਨਾਨਕ ਸਰਣਿ ਸੁਆਮੀ, ਜੀਉ ਪਿੰਡੁ ਪ੍ਰਭੁ ਆਗੈ ॥੧॥ ਅਨਹਤ ਸਬਦੁ ਸੁਹਾਵਾ ਸਚੁ ਮੰਗਲੁ ਹਰਿ ਜਸੁ ਗਾਵਾ ॥ ਗੁਣ ਗਾਇ ਹਰਿ ਹਰਿ ਦੂਖ ਨਾਸੇ, ਰਹਸੁ ਉਪਜੈ ਮਨਿ ਘਣਾ ॥ ਮਨੁ ਤੰਨੁ ਨਿਰਮਲੁ ਦੇਖਿ ਦਰਸਨੁ, ਨਾਮੁ ਪ੍ਰਭ ਕਾ ਮੁਖਿ ਭਣਾ ॥ ਹੋਇ ਰੇਣ ਸਾਧੂ ਪ੍ਰਭ ਅਰਾਧੂ, ਆਪਣੇ ਪ੍ਰਭ ਭਾਵਾ ॥ ਬਿਨਵੰਤਿ ਨਾਨਕ ਦਇਆ ਧਾਰਹੁ, ਸਦਾ ਹਰਿ ਗੁਣ ਗਾਵਾ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਭਾਵਾਂ, ਗਾਵਾਂ। **ਬਿੰਦੀ ਰਹਿਤ :** ਗਾਵਾ।

**ਪਦ ਅਰਥ :** ਹਰਿ ਰੰਗਿ=ਹਰੀ ਦੇ ਪ੍ਰੇਮ ਵਿਚ। ਅਨਦਿਨੁ=ਹਰ ਰੋਜ਼। ਭਾਗੇ=ਨੱਸ ਗਏ, ਦੂਰ ਹੋ ਗਏ। ਪਿਆਰਿਆ=ਪਿਆਰੇ। ਭਰਮ=ਭਟਕਣਾ। ਸ੍ਰਵਣ=ਕੰਨਾ ਨਾਲ। ਸਹਜਿ ਜਾਣੀ=ਸਹਜੇ ਹੀ ਗਿਆਨ ਹੋ ਗਿਆ। ਜਪਿ=ਜਪ ਕੇ। ਵਡਭਾਗੈ=ਵੱਡੀ ਕਿਸਮਤ ਨਾਲ। ਬਿਨਵੰਤਿ=ਬੇਨਤੀ ਕਰਦਾ ਹੈ। ਜੀਉ=ਜਿੰਦ। ਪਿੰਡੁ=ਸਰੀਰ। ਅਨਹਤ ਸਬਦ=ਇਕ ਰੱਸ ਵਜਣ ਵਾਲਾ ਸ਼ਬਦ। ਸੁਹਾਵਾ=ਸੋਹਣਾ,

ਸੋਭਾ ਵਾਲਾ। ਗਾਵਾ=ਗਾਇਆ। ਰਹਸ=ਖੁਸ਼ੀ, ਅਨੰਦ। ਘਣਾ=ਬਹੁਤ। ਮੁਖਿ ਭਣਾ=ਮੂੰਹ ਨਾਲ ਉਚਾਰਿਆ। ਰੇਣੁ=(ਚਰਨ) ਧੂੜ। ਅਰਾਧੂ=ਅਰਾਧਣ (ਸਿਮਰਨ) ਵਾਲੇ। ਭਾਵਾ=ਚੰਗਾ ਲਗ ਜਾਵਾਂ।

**ਅਰਥ :** (ਹੇ ਭਾਈ ! ਜਿਹੜੇ ਜਗਿਆਸੂ) ਗੋਬਿੰਦ ਦੇ ਗੁਣ ਗਾਉਣ ਲਗ ਪਏ (ਉਹ) ਰਾਤ ਦਿਨ (ਉਸ) ਹਰੀ ਦੇ ਪ੍ਰੇਮ ਵਿਚ ਜਾਗਦੇ ਰਹੇ। (ਜਿਹਨਾਂ ਨੂੰ ਰੱਬ ਦੇ) ਪਿਆਰੇ ਸੰਤ ਜਨ ਮਿਲ ਪਏ (ਉਹ) ਹਰੀ ਦੇ ਪ੍ਰੇਮ ਵਿਚ ਜਾਗੇ, (ਉਨ੍ਹਾਂ ਦੇ) ਪਾਪ ਦੂਰ ਹੋ ਗਏ। (ਜੋ) ਗੁਰੂ ਚਰਨਾਂ ਵਿੱਚ ਜੁੜ ਗਏ (ਉਨ੍ਹਾਂ ਦੇ) ਭਰਮ ਭਜ ਗਏ, (ਉਨ੍ਹਾਂ ਦਾ) ਸਾਰਾ ਕਾਰਜ (ਪਰਮੇਸ਼ਰ ਨੇ) ਸਵਾਰ ਦਿੱਤਾ। ਵਡੇਭਾਗਾਂ ਨਾਲ ਗੁਰੂ ਦੀ ਬਾਣੀ ਕੰਨਾਂ ਨਾਲ ਸੁਣ ਕੇ (ਨਾਮ) ਜਪ ਕੇ ਸਹਿਜੇ ਹੀ (ਉਨ੍ਹਾਂ ਨੂੰ) ਨੂਰੀ-ਗਿਆਨ ਹੋ ਗਿਆ। ਨਾਨਕ ਬੇਨਤੀ ਕਰਦਾ ਹੈ ਕਿ (ਅਜਿਹੇ ਜਗਿਆਸੂ) ਮਾਲਕ ਦੀ ਸ਼ਰਣ ਵਿਚ (ਪੈ ਗਏ, ਉਨ੍ਹਾਂ ਨੇ ਆਪਣਾ) ਮਨ ਤੇ ਸਰੀਰ (ਉਸ) ਪ੍ਰਭੂ ਅੱਗੇ ਭੇਟਾ ਕਰ ਦਿੱਤਾ।੧।

(ਹੇ ਭਾਈ ! ਜਦੋਂ) ਹਰੀ ਦਾ ਜਸ, ਸੱਚ ਰੂਪ (ਖੁਸ਼ੀ ਦਾ ਗੀਤ) ਗਾਇਆ (ਤਾਂ) ਇਕ ਰਸ ਵਜਣ ਵਾਲਾ ਸ਼ਬਦ (ਮਨ ਨੂੰ) ਬਹੁਤ ਸੋਹਣਾ ਲਗਾ। ਹਰੀ ਦੇ ਗੁਣ ਗਾਇਨ ਕਰਕੇ ਦੁਖ ਨਾਸ਼ ਹੋ ਗਏ (ਅਤੇ) ਮਨ ਵਿਚ ਬਹੁਤ ਅਨੰਦ ਪੈਦਾ ਹੋਇਆ। (ਜਦੋਂ) ਰਸਨਾ ਨਾਲ ਪ੍ਰਭੂ ਦਾ (ਨਾਮ ਉਚਾਰਿਆ ਤਾਂ ਇਸ ਦੀ ਬਰਕਤ ਨਾਲ ਪ੍ਰਭੂ ਦਾ) ਦਰਸ਼ਨ ਵੇਖ ਕੇ ਮਨ ਤੇ ਸਰੀਰ ਪਵਿਤਰ ਹੋ ਗਏ। (ਜੋ) ਸਾਧੂ, ਪ੍ਰਭੂ ਨੂੰ ਅਰਾਧਦੇ ਹਨ (ਮੈਂ ਉਨ੍ਹਾਂ ਦੀ) ਚਰਨ-ਧੂੜ ਹੋ ਜਾਵਾਂ (ਅਤੇ) ਆਪਣੇ ਪ੍ਰਭੂ ਨੂੰ ਚੰਗਾ ਲਗ ਜਾਵਾਂ। ਨਾਨਕ ਬੇਨਤੀ ਕਰਦਾ ਹੈ (ਕਿ ਹੇ ਪ੍ਰਭੂ ! ਮੇਰੇ ਉਤੇ) ਦਇਆ-ਦ੍ਰਿਸ਼ਟੀ ਕਰੋ (ਤਾਂ ਜੋ ਮੈਂ) ਸਦਾ (ਤੇਰੇ) ਗੁਣ ਗਾਉਂਦਾ ਰਹਾਂ।੨।

**ਗੁਰ ਮਿਲਿ ਸਾਗਰੁ ਤਰਿਆ ॥ ਹਰਿ ਚਰਣ ਜਪਤ ਨਿਸਤਰਿਆ ॥ ਹਰਿ ਚਰਣ ਧਿਆਏ, ਸਭਿ ਫਲ ਪਾਏ, ਮਿਟੇ ਆਵਣ ਜਾਣਾ ॥ ਭਾਇ ਭਗਤਿ, ਸੁਭਾਇ ਹਰਿ ਜਪਿ, ਆਪਣੇ ਪ੍ਰਭ ਭਾਵਾ ॥ ਜਪਿ ਏਕੁ ਅਲਖ ਅਪਾਰ ਪੂਰਨ, ਤਿਸੁ ਬਿਨਾ ਨਹੀ ਕੋਈ ॥ ਬਿਨਵੰਤਿ ਨਾਨਕ ਗੁਰਿ ਭਰਮੁ ਖੋਇਆ, ਜਤ ਦੇਖਾ ਤਤ ਸੋਈ ॥੩॥ ਪਤਿਤ ਪਾਵਨ ਹਰਿਨਾਮਾ ॥ ਪੂਰਨ ਸੰਤ ਜਨਾ ਕੇ ਕਾਮਾ ॥ ਗੁਰੁ ਸੰਤੁ ਪਾਇਆ ਪ੍ਰਭੂ ਧਿਆਇਆ, ਸਗਲ ਇਛਾ ਪੁੰਨੀਆ ॥ ਹਉ ਤਾਪ ਬਿਨਸੇ ਸਦਾ ਸਰਸੇ, ਪ੍ਰਭ ਮਿਲੇ ਚਿਰੀ ਵਿਛੁੰਨਿਆ ॥ ਮਨਿ ਸਾਤਿ ਆਈ ਵਜੀ ਵਧਾਈ, ਮਨਹੁ ਕਦੇ ਨ ਵੀਸਰੈ ॥ ਬਿਨਵੰਤਿ ਨਾਨਕ ਸਤਿਗੁਰਿ ਦ੍ਰਿੜਾਇਆ, ਸਦਾ ਭਜੁ ਜਗਦੀਸਰੈ॥੪॥੧॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਭਾਵਾਂ, ਦੇਖਾਂ, ਕਾਮਾਂ, ਇਛਾਂ, ਪੁੰਨੀਆਂ, ਹਉਂ ਵਿਛੁੰਨਿਆਂ, ਸ਼ਾਂਤਿ, ਮਨਹੁਂ।

**ਪਦ ਅਰਥ :** ਗੁਰ ਮਿਲਿ=ਗੁਰੂ ਨੂੰ ਮਿਲ ਕੇ। ਸਾਗਰੁ=(ਸੰਸਾਰ) ਸਮੁੰਦਰ। ਜਪਤ=ਜਪਦਿਆਂ। ਨਿਸਤਰਿਆ=ਤਰ ਗਿਆ। ਭਾਇ ਭਗਤਿ=ਪ੍ਰੇਮਾ ਭਗਤੀ ਦੁਆਰਾ। ਸੁਭਾਇ=ਸੁਭਾਵਿਕ ਹੀ। ਜਪਿ=ਜਪ ਕੇ। ਭਾਵਾ=ਚੰਗਾ ਲਗ ਜਾਵਾਂ। ਅਲਖ=ਜੋ ਸਮਝਿਆ ਨਹੀਂ ਜਾ ਸਕਦਾ। ਅਪਾਰ=ਪਾਰ ਤੋਂ ਰਹਿਤ। ਪੂਰਨ=ਹਰ ਥਾਂ ਸਮਾਇਆ ਹੋਇਆ। ਗੁਰਿ=ਗੁਰੂ ਨੇ। ਭਰਮੁ=ਸ਼ੰਕਾ। ਜਤ=ਜਿਧਰ। ਦੇਖਾ=ਮੈਂ ਵੇਖਦਾ ਹਾਂ। ਤਤ=ਉਸ ਪਾਸੇ। ਸੋਈ=ਉਹ (ਪ੍ਰਭੂ)। ਪਤਿਤ

ਪਾਵਨ=ਪਤਿਤਾਂ ਨੂੰ ਪਵਿਤਰ ਕਰਨ ਵਾਲਾ। ਕਾਮਾ=ਕੰਮ। ਗੁਰ ਸੰਤ=ਗੁਰੂ ਰੂਪੀ ਸੰਤ। ਇਛਾ= ਮੁਰਾਦਾਂ। ਪੁੰਨੀਆ=ਪੂਰੀਆਂ ਹੋ ਗਈਆਂ। ਹਉ ਤਾਪ=ਹਉਮੈ ਦਾ ਤਾਪ। ਬਿਨਸੇ=ਨਾਸ਼ ਹੋ ਗਏ। ਸਰਸੇ=ਖਿੜ ਗਏ। ਚਿਰੀ ਵਿਛੁੰਨਿਆ=ਚਿਰਾਂ ਤੋਂ ਵਿਛੜੇ ਹੋਏ। ਮਨਿ=ਮਨ ਵਿਚ। ਸਾਤਿ=ਸ਼ਾਂਤੀ। ਦ੍ਰਿੜਾਇਆ=ਪੱਕਾ ਕਰਾਇਆ।

**ਅਰਥ :** (ਹੇ ਭਾਈ !) ਗੁਰੂ ਨੂੰ ਮਿਲ ਕੇ ਅਸਾਂ (ਸੰਸਾਰ) ਸਮੁੰਦਰ ਨੂੰ ਤਰਿਆ, (ਕਿਵੇਂ?) ਪਰਮਾਤਮਾ ਦੇ (ਸ਼ਬਦ ਰੂਪ) ਚਰਣ ਜਪਦਿਆਂ (ਇਹ ਸਾਗਰ) ਤਰਿਆ। ਪਰਮਾਤਮਾ ਦੇ ਚਰਨ ਸਿਮਰੇ, ਸਾਰੇ ਫਲ ਪ੍ਰਾਪਤ ਕਰ ਲਏ (ਅਤੇ) ਜਨਮ ਮਰਣ ਦੇ ਗੇੜ ਮੁਕ ਗਏ। ਪ੍ਰੇਮਾ ਭਗਤੀ ਦੁਆਰਾ ਸੁਭਾਵਿਕ ਹੀ ਹਰੀ ਦਾ (ਨਾਮ) ਜਪ ਕੇ ਆਪਣੇ ਪ੍ਰਭੂ ਨੂੰ ਚੰਗੇ ਲਗ ਗਏ। ਲਖਤਾ ਤੋਂ ਰਹਿਤ ਤੇ ਬੇਅੰਤ ਪ੍ਰਭੂ ਦਾ (ਨਾਮ) ਜਪ ਕੇ (ਇਹ ਵਿਸ਼ਵਾਸ਼ ਹੋ ਗਿਆ ਹੈ ਕਿ) ਉਸ (ਪ੍ਰਭੂ ਤੋਂ) ਬਿਨਾ ਕੋਈ (ਦੂਜਾ ਸਰਬ ਵਿਆਪਕ) ਨਹੀਂ ਹੈਂ।੩।

(ਹੇ ਭਾਈ !) ਹਰੀ ਦਾ ਨਾਮ ਪਤਿਤਾਂ ਨੂੰ ਪਵਿੱਤਰ ਕਰਨ ਵਾਲਾ ਹੈ (ਅਤੇ ਉਹ ਨਾਮ ਹੀ) ਸੰਤ ਜਨਾ ਦੇ (ਸਾਰੇ) ਕੰਮ ਪੂਰੇ ਕਰਦਾ ਹੈ। (ਜਿਨ੍ਹਾਂ ਨੂੰ) ਗੁਰੂ ਰੂਪ ਸੰਤ ਮਿਲ ਪਿਆ (ਉਨ੍ਹਾਂ ਨੇ) ਪ੍ਰਭੂ (ਦੇ ਨਾਮ) ਨੂੰ ਸਿਮਰਿਆ (ਤੇ ਉਨ੍ਹਾਂ ਦੀਆਂ) ਸਾਰੀਆਂ ਮੁਰਾਦਾਂ ਪੂਰੀਆਂ ਹੋ ਗਈਆਂ। (ਉਨ੍ਹਾਂ ਦੇ) ਹਉਮੈ ਦੇ ਤਾਪ ਨਾਸ਼ ਹੋ ਗਏ (ਉਹ) ਚਿਰਾਂ ਤੋਂ ਵਿਛੜੇ ਹੋਏ (ਮਨੁੱਖ) ਪ੍ਰਭੂ ਨੂੰ ਮਿਲ ਪਏ (ਅਤੇ) ਸਦਾ ਲਈ ਅਨੰਦਤ ਹੋ ਗਏ। (ਹੇ ਭਾਈ ! ਉਨ੍ਹਾਂ ਦੇ) ਮਨ ਵਿਚ (ਨਾਮ-ਸਿਮਰਨ ਕਰਕੇ) ਸ਼ਾਂਤੀ ਆ ਗਈ ਹੈ (ਤੇ ਉਨ੍ਹਾਂ ਨੂੰ) ਵਧਾਈ ਮਿਲੀ ਹੈ, (ਹੁਣ ਉਹ ਪ੍ਰਭੂ ਉਨ੍ਹਾਂ ਦੇ) ਮਨ ਤੋਂ ਕਦੇ ਵੀ ਨਹੀਂ ਵਿਸਰਦਾ ਹੈ। ਨਾਨਕ (ਇਹ) ਆਖਦਾ ਹੈ (ਕਿ) ਸਤਿਗੁਰੂ ਨੇ ਨਾਮ ਦ੍ਰਿੜ ਕਰਵਾਇਆ ਹੈ (ਅਤੇ ਸਮਝਾਇਆ ਹੈ ਕਿ) ਸਦਾ ਜਗਤ ਦੇ ਈਸ਼ਵਰ (ਵਾਹਿਗੁਰੂ ਮਾਲਕ) ਨੂੰ ਭਜੋ।੪।੧।੩।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿਚ ਦਰਸਾਈ ਅਵਸਥਾ ਕਿਸੇ ਵਿਰਲੇ ਗੁਰਮੁਖ ਨੂੰ ਪ੍ਰਾਪਤ ਹੁੰਦੀ ਹੈ। ਹਰੀ ਦੇ ਪਿਆਰ ਵਿਚ ਨਾਮ ਰੰਗ ਵਿਚ ਜਾਗਣਾ ਉਸ ਨੂੰ ਨਸੀਬ ਹੁੰਦਾ ਹੈ ਜਿਹੜਾ ਗੋਬਿੰਦ ਦੇ ਗੁਣ ਗਾਉਂਦਾ ਹੈ। ਗੁਣ ਵੀ ਇਕਲੇ ਨਹੀਂ, (ਗੁਰੂ) ਦੇ ਪਿਆਰਿਆਂ ਸੰਤਾਂ ਨਾਲ ਮਿਲ ਕੇ ਗਾਉਣੇ ਲਾਭਦਾਇਕ ਹੁੰਦੇ ਹਨ। ਗੁਰਬਾਣੀ ਦਾ ਸ੍ਰਵਣ ਇਕ ਅਨੂਠਾ ਵਾਤਾਵਰਨ ਬਣਾਂ ਦਿੰਦਾ ਹੈ। ਉਥੇ ਅਨਹਦ ਸ਼ਬਦ ਦੀ ਧੁਨੀ ਮਨ ਨੂੰ ਮੋਂਹਦੀ ਹੈ ਅਤੇ ਮਨੁੱਖ ਸਭ ਤੋਂ ਉਚਾ ਆਤਮਿਕ ਸੁਖ ਮਾਣਦਾ ਹੈ। ਨੇਤਰਾਂ ਨਾਲ ਦਰਸ਼ਨ ਅਤੇ ਮੂੰਹ ਨਾਲ ਬਾਣੀ ਦਾ ਉਚਾਰਨ, ਇਹ ਸਾਧਨਾ ਤੇ ਅਰਾਧਨਾ ਪ੍ਰਭੂ ਨੂੰ ਚੰਗਾ ਲਗਣ ਵਾਲੀ ਮਨਸਾ ਨਾਲ ਕੀਤੀ ਜਾਂਦੀ ਹੈ। ਪ੍ਰੇਮਾ-ਭਗਤੀ ਨਾਲ ਪ੍ਰਭੂ ਦੇ ਹਰ ਪਾਸੇ ਦਰਸ਼ਨ ਹੋਣ ਲਗ ਪੈਂਦੇ ਹਨ ਅਤੇ ਇਸ ਦੇ ਫਲਸਰੂਪ ਹੀ ਸਾਰੀਆਂ ਇਛਾਵਾਂ ਪੂਰੀਆਂ ਹੋ ਜਾਂਦੀਆਂ ਹਨ। ਇਸ ਤਰ੍ਹਾਂ ਚਿਰੀ-ਵਿਛੁੰਨੇ ਜਗਿਆਸੂਆਂ ਦਾ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਸਾਰੀ ਬਰਕਤ ਨਾਮ ਦੀ ਹੈ ਜੋ ਪਤਿਤਾਂ ਨੂੰ ਪਵਿੱਤਰ ਕਰਨ ਵਾਲਾ ਹੈ। ਨਾਮ ਨਾਲ ਹੀ ਹਉਮੈ ਦਾ ਤਾਪ ਨਾਸ਼ ਹੁੰਦਾ ਹੈ। ਅੰਤਰ ਆਤਮੇ ਸ਼ਾਂਤੀ ਤੇ ਖੇੜਾ ਆ ਜਾਂਦਾ ਹੈ। ਸਤਿਗੁਰਾਂ ਨੇ ਇਹ ਸਿਖਿਆ ਦ੍ਰਿੜ੍ਹ ਕਰਵਾ ਦਿਤੀ ਹੈ ਕਿ ਹੇ ਭਾਈ ! ਸਦਾ ਜਗਤ ਦੇ ਈਸ਼ਵਰ ਨੂੰ ਸਿਮਰਦੇ ਰਹੋ।

## ਰਾਗੁ ਸੂਹੀ ਛੰਤ ਮਹਲਾ ੫ ਘਰੁ ੩ ॥

**ੴ ਸਤਿਗੁਰ ਪ੍ਰਸਾਦਿ ॥ ਤੂ ਠਾਕੁਰੋ ਬੈਰਾਗਰੋ, ਮੈ ਜੇਹੀ ਘਣ ਚੇਰੀ, ਰਾਮ ॥ ਤੂੰ ਸਾਗਰੋ ਰਤਨਾਗਰੋ, ਹਉ ਸਾਰ ਨ ਜਾਣਾ ਤੇਰੀ, ਰਾਮ**

**॥ ਸਾਰ ਨ ਜਾਣਾ, ਤੂ ਵਡ ਦਾਣਾ, ਕਰਿ ਮਿਹਰੰਮਤਿ ਸਾਂਈ ॥ ਕਿਰਪਾ ਕੀਜੈ ਸਾ ਮਤਿ ਦੀਜੈ, ਆਠ ਪਹਰ ਤੁਧੁ ਧਿਆਈ ॥ ਗਰਬੁ ਨ ਕੀਜੈ ਰੇਣ ਹੋਵੀਜੈ, ਤਾ ਗਤਿ ਜੀਅਰੇ ਤੇਰੀ ॥ ਸਭ ਊਪਰਿ ਨਾਨਕ ਕਾ ਠਾਕੁਰੁ, ਮੈ ਜੇਹੀ ਘਣ ਚੇਰੀ, ਰਾਮ ॥੧॥ ਤੁਮ੍ ਗਉਹਰ ਅਤਿ ਗਹਿਰ ਗੰਭੀਰਾ, ਤੁਮ ਪਿਰ ਹਮ ਬਹੁਰੀਆ, ਰਾਮ ॥ ਤੁਮ ਵਡੇ ਵਡੇ ਵਡ ਊਚੇ, ਹਉ ਇਤਨੀਕ ਲਹੁਰੀਆ, ਰਾਮ ॥ ਹਉ ਕਿਛੁ ਨਾਹੀ ਏਕੋ ਤੂਹੈ, ਆਪੇ ਆਪਿ ਸੁਜਾਨਾ ॥ ਅੰਮ੍ਰਿਤ ਦ੍ਰਿਸਟਿ ਨਿਮਖ ਪ੍ਰਭ ਜੀਵਾ, ਸਰਬ ਰੰਗ ਰਸ ਮਾਨਾ ॥ ਚਰਣਹ ਸਰਨੀ ਦਾਸਹ ਦਾਸੀ, ਮਨਿ ਮਉਲੈ ਤਨੁ ਹਰੀਆ ॥ ਨਾਨਕ, ਠਾਕੁਰੁ ਸਰਬ ਸਮਾਣਾ, ਆਪਨ ਭਾਵਨ ਕਰੀਆ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੈਂ ਧਿਆਈਂ, ਜੀਵਾਂ, ਤਾਂ, ਹਉਂ, ਨਾਹੀਂ, ਹੈਂ, ਪੀਵਾਂ, ਚਰਣਹਂ, ਦਾਸਹਂ।

**ਪਦ ਅਰਥ :** ਠਾਕੁਰੋ=ਠਾਕੁਰ, ਮਾਲਕ। ਬੈਰਾਗਰੋ=ਬੈਰਾਗਰ, ਵੈਰਾਗ ਵਾਲਾ। ਮੈ ਜੇਹੀ=ਮੇਰੇ ਵਰਗੀਆਂ। ਘਣ=ਬਹੁਤ, ਅਣਗਿਣਤ। ਚੇਰੀ=ਚੇਲੀਆਂ, ਦਾਸੀਆਂ। ਸਾਗਰੋ=ਸਮੁੰਦਰ। ਰਤਨਾਗਰੋ=ਰਤਨਾਕਰ, ਰਤਨਾਂ ਦੀ ਖਾਣ। ਹਉ=ਮੈਂ। ਸਾਰ=ਕਦਰ। ਵਡ ਦਾਣਾ=ਵੱਡਾ ਸਿਆਣਾ। ਮਿਹਰੰਮਤਿ=ਮਿਹਰ। ਸਾਈ=ਹੇ ਸਾਈਂ! (ਮਾਲਕ)। ਸਾ=ਅਜੇਹੀ। ਧਿਆਈ=ਮੈਂ ਧਿਆਵਾਂ। ਗਰਬੁ=ਅਹੰਕਾਰ। ਰੇਣ ਹੋਵੀਜੈ=(ਚਰਨ) ਧੂੜ ਹੋ ਜਾ। ਗਤਿ=ਗਤੀ, ਮੁਕਤੀ।੧। ਗਹਿਰ=ਗਹਿਰਾ, ਡੂੰਘਾ। ਗੰਭੀਰਾ=ਸਿਆਣਾ, ਸੰਜੀਦਾ। ਪਿਰ=ਪਤੀ। ਬਹੁਰੀਆ=ਵਹੁਟੀ, ਇਸਤਰੀ। ਇਤਨੀਕ ਲਹੁਰੀਆ=ਇਤਨੀ ਛੋਟੀ, ਭਾਵ ਬਹੁਤ ਛੋਟੀ। ਸੁਜਾਨਾ=ਸਿਆਣਾ। ਅੰਮ੍ਰਿਤ ਦ੍ਰਿਸਟਿ=ਅੰਮ੍ਰਿਤ ਦ੍ਰਿਸ਼ਟੀ (ਨਿਗਾਹ)। ਨਿਮਖ=ਅੱਖ ਝਮਕਣ ਜਿਤਨਾ ਸਮਾਂ। ਪ੍ਰਭ=ਹੇ ਪ੍ਰਭੂ !। ਮਾਨਾ=ਮਾਣਾ। ਚਰਣਹ ਸਰਨੀ=ਚਰਨਾਂ ਦੀ ਸ਼ਰਨ ਹਾਂ। ਦਾਸਹ ਦਾਸੀ=ਦਾਸਾਂ ਦੀ ਦਾਸੀ ਹਾਂ। ਮਨਿ ਮਉਲੈ=ਮਨ ਦੇ ਖਿੜਨ ਨਾਲ। ਹਰੀਆ=ਹਰਾ ਭਰਾ। ਭਾਵਨ=ਮਰਜ਼ੀ।

**ਅਰਥ :** (ਹੇ ਪ੍ਰਭੂ !) ਤੂੰ ਮਾਲਕ ਹੈਂ, ਤੂੰ ਵੈਰਾਗ ਵਾਲਾ (ਇਛਾ ਰਹਿਤ ਹੈਂ), ਮੇਰੇ ਵਰਗੀਆਂ ਅਨਗਿਣਤ (ਤੇਰੀਆਂ) ਦਾਸੀਆਂ ਹਨ। ਤੂੰ ਸਮੁੰਦਰ (ਭਾਵ ਅਥਾਹ) ਰਤਨਾਂ ਦੀ ਖਾਣ ਹੈਂ (ਪਰ) ਮੈਂ ਤੇਰੀ ਕਦਰ ਨਹੀਂ ਜਾਣਦੀ। ਮੈਂ ਤੇਰੀ ਕਦਰ ਨਹੀਂ ਜਾਣਦੀ, ਤੂੰ ਵੱਡਾ ਸਿਆਣਾ ਹੈਂ, ਹੇ ਸਾਈ ! (ਮੇਰੇ ਉਤੇ) ਆਪਣੀ ਮਿਹਰ ਕਰ। (ਮੇਰੇ ਤੇ) ਕਿਰਪਾ ਕਰ (ਤੇ) ਅਜਿਹੀ ਮਤ (ਅਕਲ) ਬਖ਼ਸ਼ ਕਿ ਮੈਂ ਅਠੇ ਪਹਿਰ ਤੈਨੂੰ ਧਿਆਉਂਦੀ (ਸਿਮਰਦੀ) ਰਹਾਂ।

ਹੇ ਜਿੰਦੇ ! ਹੰਕਾਰ ਨਹੀਂ ਕਰਨਾ ਚਾਹੀਦਾ (ਸਾਰਿਆਂ ਦੇ ਚਰਨਾਂ ਦੀ) ਧੂੜ ਬਣੇ ਰਹਿਣਾ ਚਾਹੀਦਾ ਹੈ ਤਾਂ ਤੇਰੀ ਗਤੀ ਹੋ ਸੁਕੇਗੀ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਉਹ) ਮਾਲਕ ਸਭ ਤੋਂ ਉਪਰ (ਭਾਵ ਉਚਾ ਹੈ ਅਤੇ) ਮੇਰੇ ਜੇਹੀਆਂ ਅਣਗਿਣਤ (ਉਸ ਦੀਆਂ) ਦਾਸੀਆਂ ਹਨ।੧।

(ਹੇ ਪ੍ਰਭੂ !) ਤੂੰ ਸਿਆਣਾ, ਅਤੀ ਡੂੰਘਾ, ਗੰਭੀਰ, ਪਤੀ (ਵਤਿ) ਹੈਂ (ਅਤੇ) ਮੈਂ ਇਸਤਰੀ (ਵਤ ਮੂਰਖ ਤੇ ਹੋਛੀ ਹਾਂ)। (ਤੁਸੀਂ) ਵੱਡੇ, ਵੱਡਿਆਂ ਨਾਲੋਂ ਭੀ ਵੱਡੇ (ਅਤੇ) ਬਹੁਤ ਉਚੇ ਹੋ (ਅਤੇ) ਮੈਂ ਇਤਨੀ ਜਿਹੀ ਭਾਵ ਬਹੁਤ ਹੀ ਛੋਟੀ ਹਾਂ। (ਹੇ ਪ੍ਰਭੂ !) ਮੈਂ ਕੁਝ ਭੀ ਨਹੀਂ ਹਾਂ, ਇਕੋ ਤੂੰ ਹੀ (ਸਭ ਕੁਝ) ਹੈਂ, (ਤੂੰ) ਆਪ ਹੀ ਆਪ ਸਭ ਕੁਝ ਜਾਣਨ ਵਾਲਾ ਹੈਂ। ਹੇ ਪ੍ਰਭੂ ! ਅੱਖ ਝਮਕਣ ਜਿਤਨੇ ਸਮੇਂ ਲਈ ਭਾਵ ਤੇਰੀ ਥੋੜੀ ਜਿਹੀ ਅੰਮ੍ਰਿਤ-ਦ੍ਰਿਸ਼ਟੀ ਨਾਲ ਮੈਂ ਜੀਉਂਦੀ ਹਾਂ (ਅਤੇ) ਸਾਰੇ (ਆਤਮਿਕ) ਰੰਗ

ਰਸ ਮਾਣਦੀ ਹਾਂ। (ਹੇ ਪ੍ਰਭੂ ! ਮੈਂ ਤੇਰੇ) ਚਰਨਾਂ ਦੀ ਸ਼ਰਣ ਵਿਚ ਹਾਂ, (ਤੇਰੇ) ਦਾਸਾਂ ਦੀ ਦਾਸੀ ਹਾਂ, ਮਨ ਦੇ ਪ੍ਰਫੁਲਤ ਹੋਣ ਨਾਲ (ਮੇਰਾ) ਸਰੀਰ ਭੀ ਹਰਾ-ਭਰਾ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ ! ਉਹ) ਮਾਲਕ ਸਾਰਿਆਂ (ਜੀਵਾਂ) ਵਿੱਚ ਸਮਾਇਆ ਹੋਇਆ ਹੈ (ਅਤੇ) ਆਪਣੀ ਮਰਜ਼ੀ ਕਰਦਾ ਹੈ।੨।

**ਤੁਧੁ ਊਪਰਿ ਮੇਰਾ ਹੈ ਮਾਣਾ, ਤੂਹੈ ਮੇਰਾ ਤਾਣਾ, ਰਾਮ ॥ ਸੁਰਤਿ ਮਤਿ ਚਤੁਰਾਈ ਤੇਰੀ, ਤੂ ਜਾਣਾਇਹਿ ਜਾਣਾ, ਰਾਮ ॥ ਸੋਈ ਜਾਣੈ ਸੋਈ ਪਛਾਣੈ, ਜਾ ਕਉ ਨਦਰਿ ਸਿਰੰਦੇ॥ ਮਨਮੁਖਿ ਭੂਲੀ ਬਹੁਤੀ ਰਾਹੀ, ਫਾਥੀ ਮਾਇਆ ਫੰਦੇ ॥ ਠਾਕੁਰ ਭਾਣੀ ਜਾ ਗੁਣਵੰਤੀ, ਤਿਨ ਹੀ ਸਭ ਰੰਗ ਮਾਣਾ ॥ ਨਾਨਕ ਕੀ ਧਰ ਤੂਹੈ ਠਾਕੁਰ, ਤੂ ਨਾਨਕ ਕਾ ਮਾਣਾ ॥੩॥ ਹਉ ਵਾਰੀ ਵੰਞਾ ਘੋਲੀ ਵੰਞਾ, ਤੂ ਪਰਬਤੁ ਮੇਰਾ ਓਲ੍ਹਾ ਰਾਮ ॥ ਹਉ ਬਲਿ ਜਾਈ, ਲਖ ਲਖ ਲਖ ਬਰੀਆ, ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ ॥ ਮਿਟੇ ਅੰਧਾਰੇ ਤਜੇ ਬਿਕਾਰੇ, ਠਾਕੁਰ ਸਿਉ ਮਨੁ ਮਾਨਾ ॥ ਪ੍ਰਭ ਜੀ ਭਾਣੀ, ਭਈ ਨਿਕਾਣੀ, ਸਫਲ ਜਨਮੁ ਪਰਵਾਨਾ ॥ ਭਈ ਅਮੋਲੀ ਭਾਰਾ ਤੋਲੀ, ਮੁਕਤਿ ਜੁਗਤਿ ਦਰੁ ਖੋਲ੍ਹਾ ॥ ਕਹੁ ਨਾਨਕ, ਹਉ ਨਿਰਭਉ ਹੋਈ, ਸੋ ਪ੍ਰਭੁ ਮੇਰਾ ਓਲ੍ਹਾ ॥੪॥੧॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਣਾਇਹਿਂ, ਰਾਹੀਂ, ਹਉਂ, ਵੰਞਾਂ, ਜਾਈਂ, ਸਿਉਂ।

**ਪਦ ਅਰਥ :** ਮਾਣਾ=ਮਾਣ, ਫ਼ਖ਼ਰ। ਤਾਣਾ=ਤਾਣ, ਜ਼ੋਰ, ਬਲ। ਸੁਰਤਿ=ਸੋਝੀ। ਮਤਿ=ਅਕਲ। ਚਤੁਰਾਈ=ਸਿਆਣਪ। ਤੂੰ ਜਾਣਾਇਹਿ=ਤੂੰ ਜਣਾਉਂਦਾ (ਸਮਝਾਉਂਦਾ) ਹੈਂ। ਜਾਣਾ=ਮੈਂ ਸਮਝ (ਸਕਦੀ ਹਾਂ)। ਸਿਰੰਦੇ=ਸਿਰਜਣਹਾਰ ਦੀ। ਰਾਹੀ=ਰਾਹਾਂ ਵਿਚ। ਫਾਥੀ= ਫਸੀ। ਮਾਇਆ ਫੰਦੇ=ਮਾਇਆ ਦੀ ਫਾਹੀ ਵਿਚ। ਭਾਣੀ=ਚੰਗੀ ਲਗੀ। ਗੁਣਵੰਤੀ=ਗੁਣਾਂ ਵਾਲੀ। ਧਰ=ਟੇਕ, ਆਸਰਾ।੩। ਵਾਰੀ ਵੰਞਾ=ਕੁਰਬਾਨ ਜਾਵਾਂ। ਘੋਲੀ ਵੰਞਾ=ਸਦਕੇ ਜਾਵਾਂ। ਪਰਬਤ=ਪਹਾੜ ਵਰਗਾ। ਓਲ੍ਹਾ=ਪੜਦਾ। ਬਲਿ ਜਾਈ=ਬਲਿਹਾਰ ਜਾਵਾਂ। ਬਰੀਆ=ਵਾਰੀ। ਜਿਨਿ=ਜਿਸ ਨੇ। ਮਿਟੇ ਅੰਧਾਰੇ=(ਮਾਇਆ ਮੋਹ ਦੇ) ਹਨੇਰੇ ਦੂਰ ਹੋ ਗਏ। ਤਜੇ ਵਿਕਾਰੇ=ਵਿਕਾਰ ਛੱਡ ਦਿੱਤੇ। ਮਨੁ ਮਾਨਾ=ਮਨ ਪਤੀਜ ਗਿਆ। ਭਾਣੀ=ਚੰਗੀ ਲਗੀ। ਭਈ ਨਿਕਾਣੀ=ਬੇ-ਮੁਥਾਜ ਹੋ ਗਈ। ਅਮੋਲੀ=ਅਮੋਲਕ। ਭਾਰਾ ਤੋਲੀ=ਭਾਰੇ ਤੋਲ ਵਾਲੀ। ਮੁਕਤੀ=ਛੁਟਕਾਰਾ। ਜੁਗਤਿ=(ਜੀਵਨ) ਜਾਚ। ਦਰੁ=ਦਰਵਾਜਾ। ਖੋਲ੍ਹਾ=ਖੁਲ੍ਹ ਗਿਆ ਹੈ। ਨਿਰਭਉ=ਭੈ ਤੋਂ ਰਹਿਤ। ਓਲ੍ਹਾ=ਪੜ੍ਹਦਾ।੪।

**ਅਰਥ:** ਹੇ ਪ੍ਰਭੂ ! ਮੇਰਾ ਤੇਰੇ ਉਤੇ ਮਾਣ (ਫ਼ਖ਼ਰ) ਹੈ, ਤੂੰ ਹੀ ਮੇਰਾ ਤਾਣ (ਸਹਾਰਾ) ਹੈਂ। (ਜੋ ਮੇਰੇ ਅੰਦਰ) ਸੋਝੀ, ਅਕਲ, ਸਿਆਣਪ ਹੈ (ਓਹ ਸਭ) ਤੇਰੀ (ਬਖ਼ਸ਼ੀ ਹੋਈ ਹੈ), ਤੂੰ ਸਮਝਾਉਂਦਾ ਹੈਂ ਤਾਂ ਕੋਈ ਜਾਣ ਸਕਦਾ ਹੈ। (ਹੇ ਭਾਈ !) ਓਹੀ (ਮਨੁੱਖ ਜੀਵਨ ਦਾ ਸਹੀ ਰਸਤਾ) ਸਮਝਦਾ ਹੈ, ਓਹੀ (ਪ੍ਰਭੂ ਨੂੰ) ਪਛਾਣ ਸਕਦਾ ਹੈ, ਜਿਸ ਉਤੇ ਸਿਰਜਣਹਾਰ (ਦਾਤਾਰ ਦੀ) ਕਿਰਪਾ ਦ੍ਰਿਸ਼ਟੀ ਹੋਵੇ। ਮਨਮੁਖ (ਜੀਵ-ਇਸਤਰੀ) ਬਹੁਤੇ ਰਾਹਾਂ ਤੇ ਭੁਲਦੀ ਫਿਰਦੀ ਹੈ (ਅਤੇ) ਮਾਇਆ ਦੇ ਬੰਧਨਾਂ ਵਿਚ ਫਸੀ ਪਈ ਹੈ। (ਜਿਹੜੀ ਜੀਵ ਇਸਤਰੀ) ਪ੍ਰਭੂ-ਪਤੀ ਨੂੰ ਚੰਗੀ ਲਗ ਗਈ ਹੈ, ਓਹੀ (ਸ੍ਰੇਸ਼ਟ) ਗੁਣਾਂ ਵਾਲੀ ਹੈ

(ਅਤੇ) ਉਸ ਨੇ ਹੀ ਸਾਰੇ (ਆਤਮਿਕ) ਅਨੰਦਾਂ ਨੂੰ ਮਾਣਿਆ ਹੈ। ਹੇ ਮਾਲਕ ! ਤੂੰ ਨਾਨਕ ਦੀ ਟੇਕ ਹੈਂ (ਅਤੇ) ਤੂੰ ਹੀ ਨਾਨਕ ਦਾ ਮਾਣ (ਮਹੱਤ) ਹੈਂ।੩।

(ਹੇ ਪ੍ਰਭੂ !) ਮੈਂ (ਤੇਰੇ ਤੋਂ) ਕੁਰਬਾਨ ਜਾਂਦੀ ਹਾਂ, ਸਦਕੇ ਜਾਂਦੀ ਹਾਂ, ਤੂੰ ਪਰਬਤ (ਵਾਂਗੂੰ ਭਾਰਾ) ਮੇਰਾ ਪੜਦਾ ਹੈਂ। ਮੈਂ ਲੱਖਾਂ ਵਾਰੀ (ਤੇਰੇ ਤੋਂ) ਬਲਿਹਾਰ ਜਾਂਦੀ ਹਾਂ ਜਿਸ ਨੇ (ਮੇਰੇ ਅੰਦਰੋਂ) ਭਰਮ (ਅਗਿਆਨ) ਰੂਪੀ ਪੜਦਾ ਖੋਲ੍ਹ ਦਿਤਾ ਹੈ। (ਮੇਰੇ ਅਗਿਆਨਤਾ ਦੇ) ਹਨੇਰੇ ਦੂਰ ਹੋਏ, (ਮੈਂ) ਵਿਸ਼ੇ-ਵਿਕਾਰ ਤਿਆਗ ਦਿਤੇ ਅਤੇ ਮਾਲਕ ਨਾਲ (ਮੇਰਾ) ਮਨ ਪਤੀਜ ਗਿਆ ਹੈ। ਮੈਂ ਪ੍ਰਭੂ ਜੀ ਨੂੰ ਚੰਗੀ ਲਗ ਗਈ, (ਦੁਨੀਆ ਵਲੋਂ) ਬੇ-ਮੁਥਾਜ ਹੋ ਗਈ ਅਤੇ (ਮਨੁੱਖਾ) ਜਨਮ ਸਫਲ ਹੋ ਗਿਆ, (ਦਰਗਾਹ ਵਿੱਚ) ਪਰਵਾਨ ਹੋ ਗਈ। (ਮੇਰੀ ਜ਼ਿੰਦਗੀ) ਅਮੋਲਕ ਹੋ ਗਈ ਤੇ ਭਾਰੇ ਤੋਲ ਵਾਲੀ ਹੋ ਗਈ ਹਾਂ, (ਭਾਵ ਗੁਣਾਂ ਨਾਲ ਭਰਪੂਰ ਹੋ ਗਈ ਹਾਂ)। (ਸੰਸਾਰ ਦੇ ਬੰਧਨਾਂ ਤੋਂ) ਮੁਕਤ ਹੋ ਗਈ ਹਾਂ, (ਸੰਸਾਰ ਵਿੱਚ ਨਿਰਲੇਪ ਰਹਿਣ ਦੀ) ਜੀਵਨ ਜਾਚ ਦਾ ਦਰਵਾਜਾ (ਮੇਰੇ ਲਈ) ਖੁਲ੍ਹ ਗਿਆ ਹੈ। ਨਾਨਕ ! ਤੂੰ ਆਖ, ਹੇ ਪ੍ਰਭੂ ! (ਦੁੱਖਾਂ ਰੂਪੀ) ਝੱਖੜ ਹਨੇਰੀਆਂ ਤੋਂ ਬਚਾਉਣ ਵਾਲਾ ਤੂੰ) ਮੇਰਾ ਆਸਰਾ ਹੈਂ, (ਇਸ ਲਈ ਮੈਂ ਹੁਣ ਹਰ ਪ੍ਰਕਾਰ ਦੇ) ਭੈ ਤੋਂ ਰਹਿਤ ਹੋ ਗਈ ਹਾਂ।੪।੧।੪।

## ਅਰਥ ਭੇਦ ਅਤੇ ਨਿਰਣੈ

**ਤੁਮ੍ ਗਉਹਰ ਅਤਿ ਗਹਿਰ ਗੰਭੀਰਾ, ਤੁਮ ਪਿਰ ਹਮਾ ਬਹੁਰੀਆ ਰਾਮ ॥**

ਇਸ ਪੰਕਤੀ ਵਿੱਚ 'ਗਉਹਰ' ਪਦ ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਮਤਭੇਦ ਹੈ:-

1. ਤੁਮ ਭਾਵ ਮੋਤੀ ਰੂਪ (ਗਉਹਰ) ਸ਼ੁੱਧ ਹੋ ਔਰ ਅਤੀ ਡੂੰਘੇ ਔ ਨਿਰਹਲ ਹੋ। ਹੇ ਰਾਮ ! ਤੁਮ ਪਤੀ ਹੋ ਹਮ ਜੀਵ ਤੇਰੀ ਇਸਤਰੀਆਂ ਹੈਂ, ਭਾਵ ਹਮ ਸਭ ਤੇਰੇ ਅਧੀਨ ਹੈਂ।[ਫ.ਸ., ਦਰਪਣ
2. ਗਹਿਰਾ, ਗੰਭੀਰਾ, ਸਿਆਣਾ, ਦੇਖੋ ਪੰਨਾ 102 ਨੋਟ 5।
   ਤੂੰ ਸਿਆਣਾ, ਅਤੀ ਡੂੰਘਾ ਅਤੇ ਗੰਭੀਰ ਪਤੀ ਵਤ ਹੈਂ, ਅਤੇ ਮੈਂ ਇਸਤਰੀ ਵਤ (ਮੂਰਖ ਤੇ ਹੋਛੀ) ਹਾਂ। ਬਹੁਰੀਆ-ਵਹੁਟੀ। [ਸ਼ਬਦਾਰਥ

**ਨਿਰਣੈ :** ਸ੍ਰੀਗੁਰੂ ਅਰਜਨ ਦੇਵ ਜੀ ਨੇ 'ਗਉਹਰ' ਪਦ ਹੇਠ ਲਿਖੀ ਪੰਕਤੀ ਵਿਚ ਵੀ ਵਰਤਿਆ ਹੈ:-

**ਅਪੁਨੈ ਠਾਕੁਰਿ ਜੋ ਪਹਿਰਾਇਆ॥ ਬਹੁਰਿ ਨ ਲੇਖਾ ਪੁਛਿ ਬੁਲਾਇਆ॥**

**ਤਿਸੁ ਸੇਵਕ ਕੈ ਨਾਨਕ ਕੁਰਬਾਣੀ ॥ ਸੋ ਗਹਿਰ ਗੰਭੀਰਾ ਗਉਹਰੁ ਜੀਉ॥[ਪੰਨਾ ੧੦੨**

ਸੋ, ਗਉਹਰ ਤੋਂ ਭਾਵ ਗਹਿਰਾ, ਭਾਰਾ, ਉਚੇ ਰੁਤਬੇ ਵਾਲਾ ਹੈ। ਵੇਖੋ ਦੂਜੀ ਪੋਥੀ ਦਾ ਪੰਨਾ ੯੨, ਇਹ ਪਦ ਸਤਿਗੁਰਾਂ ਦੀ ਵਡਿਆਈ ਨੂੰ ਨਿਰੂਪਣ ਕਰਦਾ ਹੈ:-

**ਗੁਰੁ ਗਉਹਰੁ ਦਰੀਆਉ, ਪਲਕ ਡੁਬੰਤਹ ਤਾਰੈ ॥ [ਪੰਨਾ ੧੩੯੫**

ਸੋ, ਸੰਬੰਧਤ ਪੰਕਤੀ ਵਿਚ 'ਗਉਹਰੁ' ਪਦ ਦੇ ਅਰਥ 'ਮੋਤੀ' ਨਾਲੋਂ 'ਗਹਿਰਾ' ਕਰਨੇ ਢੁਕਵੇਂ ਹਨ। ਅਰਥ ਪਿਛੇ ਕਰ ਦਿਤੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿਚ ਪ੍ਰਭੂ ਨੂੰ ਠਾਕੁਰੋ, ਬੈਰਾਗਰੋ, ਸਾਗਰੋ, ਰਤਨਾਗਰੋ, ਆਖ ਕੇ ਆਪਣੀ ਪਿਆਰ ਭਰੀ ਸ਼ਰਧਾਂਜਲੀ ਭੇਟ ਕੀਤੀ ਹੈ। 'ਹਉ ਕਿਛੁ ਨਾਹੀ ਏਕੋ ਤੂਹੈ, ਆਪੇ ਆਪਿ ਸੁਜਾਨਾ' ਆਖ ਕੇ ਨਿਮਰਤਾ ਭਰੀ ਬੇਨਤੀ ਕੀਤੀ ਹੈ ਕਿ ਹੇ ਪ੍ਰੀਤਮ ਜੀਓ! ਤੁਹਾਡੀ ਨਿਮਖ ਭਰ ਅੰਮ੍ਰਿਤ ਦ੍ਰਿਸ਼ਟੀ ਨਾਲ ਮੈਂ ਜੀਉਂਦੀ ਹਾਂ। ਮੇਰਾ ਤਾਣ-ਮਾਣ ਤੂੰ ਹੈਂ, ਬਸ ਮੈਂ ਤਾਂ ਤੇਰੀ ਨਦਰ ਦੀ ਚਾਹਕ ਹਾਂ। ਅਸਲ ਵਿਚ ਜਿਹੜੀ ਜੀਵ-ਇਸਤਰੀ ਠਾਕੁਰ ਨੂੰ ਚੰਗੀ ਲਗ ਜਾਂਦੀ ਹੈ ਉਹੋ ਗੁਣਵੰਤੀ ਹੈ ਅਤੇ ਪ੍ਰੀਤਮ ਦਾ ਰੰਗ ਵੀ ਓਹੀ ਮਾਣਦੀ ਹੈ। ਅਜਿਹੀ ਜੀਵ-ਇਸਤਰੀ ਪ੍ਰਭੂ ਤੋਂ ਵਾਰਨੇ ਤੇ ਬਲਿਹਾਰਨੇ ਜਾਂਦੀ ਹੈ ਕਿਉਂਕਿ ਉਹ ਵਿਕਾਰ ਤਿਆਗ ਦਿੰਦੀ ਹੈ, ਉਸ ਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਸਿਧਾਂਤ ਇਹ ਹੈ ਕਿ

ਪ੍ਰਭੂ ਦਾ ਆਸਰਾ ਲੈਣ ਵਾਲੀ ਜੀਵ-ਇਸਤਰੀ ਨਿਰਭਉ ਹੋ ਜਾਂਦੀ ਹੈ। ਗੁਰ-ਉਪਦੇਸ਼ਾਂ ਤੋਂ ਸਿਧਾਂਤ ਇਹ ਮਿਲਦਾ ਹੈ ਕਿ ਅਮਲ ਕਰਕੇ ਸੰਸਾਰਕ ਬੰਧਨਾਂ ਤੋਂ ਮੁਕਤੀ ਲਈ ਜੀਵਨ-ਜੁਗਤੀ ਦੀ ਲੋੜ ਹੈ।

**ਸੂਹੀ ਮਹਲਾ ੫ ॥ ਸਾਜਨੁ ਪੁਰਖੁ ਸਤਿਗੁਰੁ ਮੇਰਾ ਪੂਰਾ, ਤਿਸੁ ਬਿਨੁ ਅਵਰੁ ਨ ਜਾਣਾ ਰਾਮ ॥ ਮਾਤ ਪਿਤਾ ਭਾਈ ਸੁਤ ਬੰਧਪ, ਜੀਅ ਪ੍ਰਾਣ ਮਨਿ ਭਾਣਾ ਰਾਮ ॥ ਜੀਉ ਪਿੰਡੁ ਸਭੁ ਤਿਸ ਕਾ ਦੀਆ, ਸਰਬ ਗੁਣਾ ਭਰਪੂਰੇ ॥ ਅੰਤਰਜਾਮੀ ਸੋ ਪ੍ਰਭੁ ਮੇਰਾ, ਸਰਬ ਰਹਿਆ ਭਰਪੂਰੇ ॥ ਤਾ ਕੀ ਸਰਣਿ ਸਰਬ ਸੁਖ ਪਾਏ, ਹੋਏ ਸਰਬ ਕਲਿਆਣਾ ॥ ਸਦਾ ਸਦਾ ਪ੍ਰਭ ਕਉ ਬਲਿਹਾਰੈ, ਨਾਨਕ ਸਦ ਕੁਰਬਾਣਾ ॥੧॥ ਐਸਾ ਗੁਰੁ ਵਡਭਾਗੀ ਪਾਈਐ, ਜਿਤੁ ਮਿਲਿਐ ਪ੍ਰਭੁ ਜਾਪੈ ਰਾਮ ॥ ਜਨਮ ਜਨਮ ਕੇ ਕਿਲਵਿਖ ਉਤਰਹਿ, ਹਰਿ ਸੰਤ ਧੂੜੀ ਨਿਤ ਨਾਪੈ ਰਾਮ ॥ ਹਰਿ ਧੂੜੀ ਨਾਈਐ ਪ੍ਰਭੂ ਧਿਆਈਐ, ਬਾਹੁੜਿ ਜੋਨਿ ਆਈਐ ॥ ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ, ਮਨਿ ਚਿੰਦਿਆ ਫਲੁ ਪਾਈਐ ॥ ਹਰਿ ਗੁਣ ਨਿਤ ਗਾਏ ਨਾਮ ਧਿਆਏ, ਫਿਰਿ ਸੋਗੁ ਨਾਹੀ ਸੰਤਾਪੈ ॥ ਨਾਨਕ, ਸੋ ਪ੍ਰਭੁ ਜੀਅ ਕਾ ਦਾਤਾ ਪੂਰਾ ਜਿਸੁ ਪਰਾਤਪੈ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਡਭਾਗੀਂ, ਉਤਰਹਿਂ। **ਫੁਟਕਲ :** ਨ੍ਹਾਈਐ।

**ਪਦ ਅਰਥ :** ਸੁਤ=ਪੁੱਤਰ। ਬੰਧਪ=ਸਨਬੰਧੀ, ਰਿਸ਼ਤੇਦਾਰ। ਜੀਅ=ਜਿੰਦ। ਕਲਿਆਣਾ=ਸੁਖ ਅਨੰਦ। ਵਡਭਾਗੀ=ਵਡੇ ਭਾਗਾਂ ਨਾਲ। ਜਿਤੁ ਮਿਲਿਐ=ਜਿਸ ਦੇ ਮਿਲਿਆਂ। ਜਾਪੈ=ਪਤਾ ਲਗਦਾ ਹੈ। ਕਿਲਵਿਖ=ਪਾਪ। ਉਤਰਹਿ=ਲਹਿ ਜਾਂਦੇ ਹਨ। ਨਾਪੈ=ਇਸ਼ਨਾਨ ਹੁੰਦਾ ਰਹਿੰਦਾ ਹੈ। ਨਾਈਐ=ਨਹਾਉਣਾ, ਇਸ਼ਨਾਨ ਕਰਨਾ ਚਾਹੀਦਾ ਹੈ। ਬਹੁੜਿ=ਮੁੜ ਕੇ। ਮਨਿ ਚਿੰਦਿਆ=ਮਨ ਵਿਚ ਚਿਤਵਿਆ। ਸੋਗ=ਸ਼ੋਕ, ਗ਼ਮ। ਸੰਤਾਪੈ=ਦੁੱਖ। ਪਰਤਾਪੈ=ਤੇਜ।

**ਅਰਥ :** (ਹੇ ਭਾਈ !) ਮੇਰਾ ਪੂਰਾ ਸਤਿਗੁਰੂ (ਅਸਲੀ) ਸਜਣ ਪੁਰਖ ਹੈ, ਉਸ ਤੋਂ ਬਿਨਾ ਮੈਂ ਹੋਰ (ਕਿਸੇ ਨੂੰ) ਨਹੀਂ ਜਾਣਦਾ। (ਹੇ ਭਾਈ ! ਸਤਿਗੁਰੂ ਮੇਰਾ) ਮਾਤਾ, ਪਿਤਾ, ਭਰਾ, ਪੁਤਰ, ਰਿਸ਼ਤੇਦਾਰ ਜਿੰਦ ਪ੍ਰਾਣ (ਤੋਂ ਵੀ ਵੱਧ ਹੈ ਅਤੇ ਮੇਰੇ) ਮਨ ਵਿਚ ਪਿਆਰਾ ਲਗ ਰਿਹਾ ਹੈ। ਜਿੰਦ, ਸਰੀਰ (ਆਦਿ) ਸਭ ਕੁਝ ਉਸ (ਪ੍ਰਭੂ) ਦਾ ਦਿੱਤਾ ਹੋਇਆ ਹੈ (ਜੋ) ਸਚੇ ਗੁਣਾਂ ਨਾਲ ਭਰਪੂਰ ਹੈ, ਉਹ ਮੇਰਾ ਪ੍ਰਭੂ ਹਰੇਕ ਦੇ ਦਿਲ ਦੀ ਜਾਨਣ ਵਾਲਾ, ਸਭ ਵਿਚ ਵਿਆਪਕ ਹੋ ਰਿਹਾ ਹੈ। ਉਸ (ਪ੍ਰਭੂ) ਦੀ ਸ਼ਰਣ ਵਿਚ ਮੈਂ ਸਾਰੇ ਸੁਖ ਪਾਏ ਹਨ ਅਤੇ ਸਭ ਤਰ੍ਹਾਂ ਦੇ ਸੁਖ ਅਨੰਦ ਹੋ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਉਸ) ਪ੍ਰਭੂ ਤੋਂ ਸਦਾ ਬਲਿਹਾਰ ਤੇ ਸਦਾ ਕੁਰਬਾਣ ਜਾਂਦਾ ਹਾਂ।੧।

(ਹੇ ਭਾਈ !) ਇਹੋ ਜਿਹਾ ਗੁਰੂ ਵਡੇਭਾਗਾਂ ਨਾਲ ਪਾਇਆ ਜਾਂਦਾ ਹੈ, ਜਿਸ (ਗੁਰੂ) ਦੇ ਮਿਲਿਆਂ ਪ੍ਰਭੂ ਜਾਣਿਆ ਜਾਂਦਾ ਹੈ। ਜਨਮ ਜਨਮ ਦੇ ਪਾਪ ਦੂਰ ਹੋ ਜਾਂਦੇ ਹਨ, ਹਰੀ ਦੇ ਸੰਤਾਂ ਦੀ ਚਰਨ-ਧੂੜੀ ਵਿਚ ਹਰ ਰੋਜ਼ ਇਸ਼ਨਾਨ ਹੁੰਦਾ ਰਹਿੰਦਾ ਹੈ। ਹਰੀ ਦੇ (ਸੰਤਾਂ ਦੀ) ਧੂੜੀ ਵਿਚ (ਭਾਵ ਸੰਗਤ ਵਿਚ) ਇਸ਼ਨਾਨ ਕਰਨਾ ਚਾਹੀਦਾ ਹੈ, ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ, (ਇਸ ਨਾਲ) ਮੁੜ ਕੇ ਜੂਨੀਆਂ ਵਿਚ ਨਹੀਂ ਆਈਦਾ)। ਗੁਰੂ ਦੇ ਚਰਨਾਂ ਨਾਲ ਲਗ ਕੇ ਭਰਮ ਤੇ ਡਰ ਨਾਸ਼ ਹੋ ਜਾਂਦੇ ਹਨ

ਅਤੇ ਮਨ ਵਿਚ ਚਿਤਵਿਆ ਫਲ ਪਾ ਲਈਦਾ ਹੈ। (ਹੇ ਭਾਈ ! ਜਿਸ ਮਨੁੱਖ ਨੇ) ਹਰ ਰੋਜ਼ ਪਰਮਾਤਮਾ ਦੇ ਗੁਣ ਗਾਏ ਹਨ, ਨਾਮ ਨੂੰ ਸਿਮਰਿਆ ਹੈ, ਉਸ ਨੂੰ ਫਿਰ ਕੋਈ ਗ਼ਮ ਤੇ ਦੁਖ ਨਹੀਂ ਲਗਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਪ੍ਰਭੂ (ਸਭ) ਜੀਆਂ ਦਾ ਦਾਤਾ ਹੈ, ਜਿਸ ਦਾ ਹਰ ਪਾਸੇ ਪੂਰਨ ਤੇਜ-ਪਰਤਾਪ ਹੈ।੨।

**ਹਰਿ ਹਰੇ, ਹਰਿ ਗੁਣਨਿਧੇ, ਹਰਿ ਸੰਤਨ ਕੈ ਵਸਿ ਆਏ, ਰਾਮ ॥ ਸੰਤ ਚਰਣ ਗੁਰ ਸੇਵਾ ਲਾਗੇ, ਤਿਨੀ ਪਰਮ ਪਦ ਪਾਏ, ਰਾਮ ॥ ਪਰਮ ਪਦੁ ਪਾਇਆ, ਆਪੁ ਮਿਟਾਇਆ, ਹਰਿ ਪੂਰਨ ਕਿਰਪਾ ਧਾਰੀ ॥ ਸਫਲ ਜਨਮੁ ਹੋਆ ਭਉ ਭਾਗਾ, ਹਰਿ ਭੇਟਿਆ ਏਕੁ ਮੁਰਾਰੀ ॥ ਜਿਸ ਕਾ ਸਾ ਤਿਨ ਹੀ ਮੇਲਿ ਲੀਆ, ਜੋਤੀ ਜੋਤਿ ਸਮਾਇਆ ॥ ਨਾਨਕ, ਨਾਮੁ ਨਿਰੰਜਨ ਜਪੀਐ, ਮਿਲਿ ਸਤਿਗੁਰ ਸੁਖੁ ਪਾਇਆ ॥੩॥ ਗਾਉ ਮੰਗਲੋ ਨਿਤ ਹਰਿ ਜਨਹੁ, ਪੁੰਨੀ ਇਛ ਸਬਾਈ, ਰਾਮ ॥ ਰੰਗਿ ਰਤੇ ਅਪੁਨੇ ਸੁਆਮੀ ਸੇਤੀ, ਮਰੈ ਨ ਆਵੈ ਜਾਈ, ਰਾਮ ॥ ਅਬਿਨਾਸੀ ਪਾਇਆ ਨਾਮੁ ਧਿਆਇਆ, ਸਗਲ ਮਨੋਰਥ ਪਾਏ ॥ ਸਾਂਤਿ ਸਹਜ ਆਨੰਦ ਘਨੇਰੇ, ਗੁਰ ਚਰਣੀ ਮਨੁ ਲਾਏ ॥ ਪੂਰਿ ਰਹਿਆ ਘਟਿ ਘਟਿ ਅਬਿਨਾਸੀ, ਥਾਨ ਥਨੰਤਰਿ ਸਾਈ ॥ ਕਹੁ ਨਾਨਕ ਕਾਰਜ ਸਗਲੇ ਪੂਰੇ, ਗੁਰ ਚਰਣੀ ਮਨੁ ਲਾਈ ॥੪॥੨॥੫॥**

ਪਦ ਅਰਥ : ਗੁਣ ਨਿਧੇ=ਗੁਣਾਂ ਦਾ ਖ਼ਜ਼ਾਨਾ। ਵਸਿ=ਵਸ ਵਿਚ। ਪਰਮ ਪਦ=ਉਚਾ ਆਤਮਿਕ ਦਰਜਾ। ਆਪੁ ਮਿਟਾਇਆ=ਆਪਾ ਭਾਵ, ਹੰਕਾਰ ਦੂਰ ਕੀਤਾ। ਭਉ ਭਾਗਾ=ਡਰ ਦੂਰ ਹੋ ਗਿਆ। ਮੁਰਾਰੀ=ਮੁਰ ਰਾਖ਼ਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ ਭਾਵ ਵਾਹਿਗੁਰੂ। ਨਾਮੁ ਨਿਰੰਜਨ=ਨਿਰਲੇਪ ਪ੍ਰਭੂ ਦਾ ਨਾਮ। ਮੰਗਲੋ=ਖੁਸ਼ੀ ਦੇ ਗੀਤ। ਪੁੰਨੀ=ਪੂਰੀ ਹੋ ਗਈ। ਸਬਾਈ=ਸਾਰੀ। ਰੰਗਿ=ਪ੍ਰੇਮ ਵਿਚ। ਸੇਤੀ=ਨਾਲ। ਘਨੇਰੇ=ਬਹੁਤ। ਪੂਰਿ ਰਹਿਆ=ਵਿਆਪਕ ਹੋ ਰਿਹਾ ਹੈ। ਥਾਨ ਥਨੰਤਰਿ=ਥਾਵਾਂ ਦੇ ਬਾਹਰ ਤੇ ਅੰਦਰ। ਸਾਈ=ਉਹ (ਪ੍ਰਭੂ)। ਲਾਈ=ਲਾ ਕੇ, ਜੋੜ ਕੇ।

**ਅਰਥ :** (ਹੇ ਭਾਈ !) ਹਰੀ ਪਰਮਾਤਮਾ (ਜੋ) ਸਾਰੇ ਗੁਣਾਂ ਦਾ ਖ਼ਜ਼ਾਨਾ ਹਨ, (ਉਹ) ਹਰੀ ਦੇ ਸੰਤ ਜਨਾ ਦੇ ਵਸ ਵਿਚ ਆਏ ਹਨ। (ਜਿਹੜੇ ਮਨੁੱਖ) ਸੰਤ ਜਨਾ ਦੀ ਚਰਨੀ ਪੈ ਕੇ ਗੁਰੂ ਦੀ ਸੇਵਾ ਵਿਚ ਲਗ ਗਏ, ਉਨ੍ਹਾਂ ਨੇ ਉਚੇ ਆਤਮਿਕ ਦਰਜੇ ਪ੍ਰਾਪਤ ਕਰ ਲਏ। (ਹੇ ਭਾਈ ! ਜਿਨ੍ਹਾਂ ਮਨੁੱਖਾਂ ਉਤੇ) ਪਰਮਾਤਮਾ ਨੇ ਪੂਰੀ ਕਿਰਪਾ ਕੀਤੀ (ਉਨ੍ਹਾਂ ਨੇ) ਆਪਾ-ਭਾਵ ਦੂਰ ਕਰ ਦਿੱਤਾ ਤੇ ਪਰਮਪਦ ਨੂੰ ਪ੍ਰਾਪਤ ਕਰ ਲਿਆ। (ਉਨ੍ਹਾਂ ਦਾ) ਜਨਮ ਸਫਲ ਹੋ ਗਿਆ, (ਹਰ ਤਰ੍ਹਾਂ ਦਾ) ਡਰ ਦੂਰ ਹੋ ਗਿਆ (ਅਤੇ ਉਨ੍ਹਾਂ ਨੂੰ) ਇਕ ਵਾਹਿਗੁਰੂ ਮਿਲ ਪਿਆ। (ਜੀਵ) ਜਿਸ (ਪ੍ਰਭੂ) ਦਾ (ਦਾਸ) ਸੀ, ਉਸ (ਹਰੀ) ਨੇ ਹੀ (ਉਸ ਨੂੰ ਆਪਣੇ ਨਾਲ) ਮੇਲ ਲਿਆ (ਅਤੇ) ਜੋਤਿ ਵਾਲਾ ਜੀਵ (ਪਰਮ) ਜੋਤਿ ਵਿਚ ਸਮਾਅ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਿਰਲੇਪ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ, (ਜਿਸਨੇ) ਸਤਿਗੁਰੂ ਨਾਲ ਮਿਲ ਕੇ (ਨਾਮ ਜਪਿਆ, ਉਸ ਨੇ ਆਤਮਿਕ) ਸੁਖ ਪਾ ਲਿਆ।੩।

ਹੇ ਹਰੀ ਦੇ (ਸੰਤ) ਜਨੋ ! ਸਦਾ (ਵਾਹਿਗੁਰੂ ਦਾ) ਮੰਗਲ ਗਾਉ। (ਜੋ ਗਾਉਂਦੇ ਹਨ ਉਨ੍ਹਾਂ ਦੀ) ਸਾਰੀ ਇਛਾ ਪੂਰੀ ਹੋ ਜਾਂਦੀ ਹੈ। (ਓਹ ਸੰਤ ਜਨ) ਆਪਣੇ ਮਾਲਕ (ਜੋ) ਜਨਮ ਮਰਨ ਤੋਂ ਰਹਿਤ ਹੈ,

(ਉਸ ਦੇ) ਰੰਗ ਵਿਚ ਰਤੇ ਰਹਿੰਦੇ ਹਨ। (ਜਿਸ ਮਨੁੱਖ ਨੇ ਪਰਮਾਤਮਾ ਦਾ) ਨਾਮ ਸਿਮਰਿਆ (ਉਸਨੇ) ਨਾਸ਼-ਰਹਿਤ ਪ੍ਰਭੂ ਪਾ ਲਿਆ, (ਅਤੇ ਉਸ ਨੇ) ਸਾਰੇ ਮਨੋਰਥ ਪ੍ਰਾਪਤ ਕਰ ਲਏ (ਭਾਵ ਉਸ ਦੇ ਸਾਰੇ ਸੰਕਲਪ ਪੂਰੇ ਹੋ ਗਏ)। (ਜੋ) ਗੁਰੂ ਦੇ ਚਰਨਾਂ ਵਿਚ ਮਨ ਲਾਏ (ਭਾਵ ਮਨ ਜੋੜੇ, ਉਸ ਨੇ ਮਾਨੋ) ਸ਼ਾਂਤ, (ਆਤਮਿਕ) ਗਿਆਨ ਅਤੇ ਬਹੁਤ ਅਨੰਦ ਪਾ ਲਏ। ਓਹੀ ਨਾਸ਼ ਰਹਿਤ ਪਰਮਾਤਮਾ ਘੱਟਾਂ ਘਟਾਂ ਵਿਚ ਵਿਆਪਕ ਹੈ, ਥਾਵਾਂ ਦੇ ਅੰਦਰ ਤੇ ਥਾਵਾਂ ਦੇ ਬਾਹਰ ਵੀ ਪੂਰਨ ਹੋ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ) ਗੁਰੂ ਦੇ ਚਰਨਾ ਵਿਚ ਮਨ ਲਾਏ (ਜਾਣੋ ਉਸ ਦੇ) ਸਾਰੇ ਕੰਮ-ਕਾਜ ਪੂਰੇ ਹੋ ਗਏ।੪।੨।੫।

## ਅਰਥ ਭੇਦ ਅਤੇ ਨਿਰਣੈ

**ਗਾਉ ਮੰਗਲੋ ਨਿਤ, ਹਰਿ ਜਨਹੁ, ਪੁੰਨੀ ਇਛ ਸਬਾਈ ਰਾਮ ॥**
**ਰੰਗਿ ਰਤੇ ਅਪੁਨੇ ਸੁਆਮੀ ਸੇਤੀ, ਮਰੈ ਨ ਆਵੈ ਜਾਈ ਰਾਮ ॥**

ਦੂਜੀ ਪੰਕਤੀ ਵਿਚ 'ਮਰੈ ਨ ਆਵੈ ਜਾਈ' ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ:

1. ਹੇ ਭਾਈ ! ਜੋ ਅਪਨੇ ਸਵਾਮੀ ਕੇ ਅਨੰਦ ਸਾਥ ਰਤੇ ਹੈਂ ਨਾ ਵਹੁ ਜਨਮਤੇ ਹੈਂ ਨਾ ਵਹਿ ਮਰਤੇ ਹੀ ਹੈਂ। [ਫ.ਸ., ਸੰ.ਸ.
2. ਜਿਹੜਾ ਪ੍ਰਭੂ ਕਦੇ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦਾ (ਸਿਫਤਿ ਸਾਲਾਹ ਦੀ ਬਰਕਤਿ ਨਾਲ ਮਨੁੱਖ) ਉਸ ਮਾਲਕ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ। [ਦਰਪਣ

ਨਿਰਣੈ : ਗੁਰਬਾਣੀ ਵਿਆਕਰਣ ਦੇ ਆਧਾਰ ਤੇ ਨੰਬਰ 2 ਵਾਲੇ ਅਰਥ ਠੀਕ ਹਨ ਕਿਉਂਕਿ 'ਆਵੈ' ਪਦ ਬਹੁ-ਵਚਨ ਕਿਰਿਆ ਦਾ ਲਖਾਇਕ ਨਹੀਂ ਹੈ। ਇਸ ਲਈ ਇਹ ਵਾਹਿਗੁਰੂ ਜੀ ਨਾਲ ਸਬੰਧਤ ਮੰਨਣਾ ਹੀ ਠੀਕ ਹੈ:-

**ਪੁਰਖੁ ਪੂਰਨ ਸੁਖਹਦਾਤਾ, ਸੰਗਿ ਬਸਤੋ ਨੀਤ ॥**
**ਮਰੈ ਨ ਆਵੈ ਨ ਜਾਇ ਬਿਨਸੈ, ਬਿਆਪਤ ਉਸਨ ਨ ਸੀਤ ॥** [ਪੰਨਾ ੧੦੦੬

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਦੇ ਸਾਰੇ ਪਦਿਆਂ ਵਿਚ ਆਪਣੇ ਸਤਿਗੁਰੂ ਦੀ ਰੱਜ ਕੇ ਸਿਫਤਿ ਕੀਤੀ ਗਈ ਹੈ ਜੋ ਪ੍ਰਭੂ ਨਾਲ ਮੇਲ ਕਰਾਉਂਦਾ ਹੈ। ਮਾਤਾ, ਪਿਤਾ, ਪੁਤਰ, ਸੰਬੰਧੀ, ਸਰੀਰ, ਪ੍ਰਾਣ, ਸਭ ਚੰਗੇ ਲਗਦੇ ਹਨ ਪਰ ਇਹਨਾਂ ਸਾਰਿਆਂ ਨਾਲੋਂ ਵੱਧ ਪਿਆਰਾ ਸਤਿਗੁਰੂ ਹੈ।

ਸਤਿਗੁਰੂ ਦਾ ਮਿਲਾਪ ਵਡੇਭਾਗਾਂ ਦੀ ਨਿਸ਼ਾਨੀ ਹੈ। ਗੁਰੂ ਦੇ ਚਰਨੀ ਲਗਿਆਂ ਸਾਰੇ ਭੈ, ਭਰਮ ਦੂਰ ਹੋ ਜਾਂਦੇ ਹਨ। ਗੁਰੂ ਦੀ ਕਿਰਪਾ ਨਾਲ ਹੰਗਤਾਂ ਮਿੱਟ ਜਾਂਦੀ ਹੈ। ਅੰਤਲੇ ਪਦੇ ਵਿਚ ਅੰਕਿਤ ਹੈ ਕਿ ਸਭ ਇਛਾਵਾਂ ਪੂਰਨ ਹੋਣ ਤੇ ਆਤਮਿਕ ਖੁਸ਼ੀ ਦੇ ਗੀਤ ਗਾਉਣ ਦਾ ਚਾਉ ਉਠਦਾ ਹੈ। ਜੀਵ-ਇਸਤਰੀ ਗੁਰੂ ਦੇ ਚਰਨਾਂ ਵਿਚ ਮਨ ਲਾ ਕੇ ਨਾਮ ਜਪਦੀ ਹੈ, ਜਿਸ ਦਾ ਸਦਕਾ ਸ਼ਾਂਤਿ ਸਹਜ ਅਨੰਦ ਘਨੇਰੇ ਪ੍ਰਾਪਤ ਕਰ ਲੈਂਦੀ ਹੈ।

**ਸੂਹੀ ਮਹਲਾ ੫ ॥ ਕਰਿ ਕਿਰਪਾ ਮੇਰੇ ਪ੍ਰੀਤਮ ਸੁਆਮੀ, ਨੇਤ੍ਰ ਦੇਖਹਿ ਦਰਸੁ ਤੇਰਾ ਰਾਮ ॥ ਲਾਖ ਜਿਹਵਾ ਦੇਹੁ ਮੇਰੇ ਪਿਆਰੇ, ਮੁਖੁ ਹਰਿ ਆਰਾਧੇ ਮੇਰਾ ਰਾਮ ॥ ਹਰਿ ਆਰਾਧੇ ਜਮ ਪੰਥੁ ਸਾਧੇ, ਦੂਖੁ ਨ ਵਿਆਪੈ ਕੋਈ ॥ ਜਲਿ ਥਲਿ ਮਹੀਅਲਿ ਪੂਰਨ ਸੁਆਮੀ, ਜਤ ਦੇਖਾ ਤਤ ਸੋਈ ॥ ਭਰਮ ਮੋਹ ਬਿਕਾਰ ਨਾਠੇ, ਪ੍ਰਭੁ ਨੇਰ ਹੂ ਤੇ ਨੇਰਾ ॥**

**ਨਾਨਕ ਕਉ ਪ੍ਰਭ ਕਿਰਪਾ ਕੀਜੈ, ਨੇਤ੍ਰ ਦੇਖਹਿ ਦਰਸੁ ਤੇਰਾ ॥੧॥ ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ, ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ ॥ ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ, ਕਟੀਐ ਕਾਲ ਕੀ ਫਾਸੀ ਰਾਮ ॥ ਕਟੀਐ ਜਮ ਫਾਸੀ ਸਿਮਰਿ ਅਬਿਨਾਸੀ, ਸਗਲ ਮੰਗਲ ਸੁਗਿਆਨਾ ॥ ਹਰਿ ਹਰਿ ਜਪੁ ਜਪੀਐ ਦਿਨੁ ਰਾਤੀ, ਲਾਗੈ ਸਹਜਿ ਧਿਆਨਾ ॥ ਕਲਮਲ ਦੁਖ ਜਾਰੇ ਪ੍ਰਭੂ ਚਿਤਾਰੇ, ਮਨ ਕੀ ਦੁਰਮਤਿ ਨਾਸੀ ॥ ਕਹੁ ਨਾਨਕ ਪ੍ਰਭ ਕਿਰਪਾ ਕੀਜੈ, ਹਰਿ ਗੁਣ ਸੁਣੀਅਹਿ ਅਵਿਨਾਸੀ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਦੇਖਹਿੰ, ਦੇਖਾਂ, ਨੇਰਹੁੰ, ਦੀਜਹਿੰ, ਸੁਣੀਅਹਿੰ।

**ਪਦ ਅਰਥ :** ਦੇਖਹਿ=ਵੇਖਣ, ਵੇਖਦੇ ਰਹਿਣ। ਜਿਹਵਾ=ਜੀਭਾ। ਮੁਖੁ=ਮੂੰਹ। ਆਰਾਧੇ=ਜਪਦਾ ਰਹੇ। ਜਮ ਪੰਥੁ=ਜਮ ਦਾ ਰਸਤਾ। ਸਾਧੇ=ਸਾਧ ਲਵੇ, ਕਾਬੂ ਪਾ ਲਏ। ਨ ਵਿਆਪੈ=ਨਹੀਂ ਲਗਦਾ। ਦੇਖਾ=ਮੈਂ ਵੇਖਦਾ ਹਾਂ। ਜਤੁ=ਜਿਧਰ। ਤਤ=ਉਧਰ। ਨਾਠੇ=ਨਸ ਗਏ।੧। ਕੋਟਿ=ਕ੍ਰੋੜਾਂ। ਕਰਨ=ਕੰਨ। ਦੀਜਹਿ=ਮੈਨੂੰ ਦਿਓ। ਸੁਣੀਅਹਿ=ਸੁਣੇ ਜਾ ਸਕਣ। ਫਾਸੀ=ਫਾਹੀ। ਸਿਮਰਿ=ਸਿਮਰ ਕੇ। ਸੁਗਿਆਨਾ=ਸ੍ਰੇਸ਼ਟ ਗਿਆਨ। ਸਹਜਿ=ਅਡੋਲ ਅਵਸਥਾ ਵਿਚ। ਕਲਮਲ=ਪਾਪ। ਜਾਰੇ=ਸਾੜੇ ਜਾਂਦੇ ਹਨ। ਚਿਤਾਰੇ=ਯਾਦ ਕਰਕੇ। ਦੁਰਮਤਿ=ਖੋਟੀ ਮਤਿ।

**ਅਰਥ :** ਹੇ ਮੇਰੇ ਪ੍ਰੀਤਮ ਸੁਆਮੀ ! (ਮੇਰੇ ਉਤੇ) ਕਿਰਪਾ ਕਰ, (ਮੇਰੇ) ਨੇਤਰ ਤੇਰਾ ਦਰਸ਼ਨ ਵੇਖਦੇ ਰਹਿਣ। ਹੇ ਮੇਰੇ ਪਿਆਰੇ ! (ਮੈਨੂੰ) ਲੱਖਾਂ ਜੀਭਾਂ ਦੇ (ਤਾਂ ਜੋ ਮੇਰਾ) ਮੂੰਹ (ਤੇਰਾ) ਹਰੀ (ਨਾਮ) ਜਪਦਾ ਰਹੇ। (ਮੇਰਾ ਮੂੰਹ) ਹਰੀ ਹਰੀ ਜਪਦਾ ਰਹੇ (ਤੇ) ਜਮ ਦਾ ਰਸਤਾ ਸਾਧ ਲਏ (ਫਿਰ) ਕੋਈ ਦੁਖ ਨਹੀਂ ਲਗ ਸਕਦਾ। (ਓਹ) ਸੁਆਮੀ, ਪਾਣੀ ਵਿਚ, ਖੁਸ਼ਕੀ ਵਿਚ, ਪੁਲਾੜ ਵਿਚ ਵਿਆਪਕ ਹੋ ਰਿਹਾ ਹੈ, ਜਿਧਰ ਵੇਖਦਾ ਹਾਂ, ਉਧਰ ਓਹੀ ਹੈ। (ਨਾਮ ਜਪਣ ਨਾਲ ਸਾਰੇ) ਭਰਮ, ਮੋਹ ਤੇ ਵਿਕਾਰ ਨੱਸ ਗਏ ਹਨ, ਉਹ ਪ੍ਰਭੂ ਨੇੜੇ ਤੋਂ ਨੇੜੇ (ਦਿਸਦਾ ਹੈ)। (ਹੇ ਸੁਆਮੀ! ਮੈਂ) ਨਾਨਕ ਉਤੇ ਕਿਰਪਾ-ਦ੍ਰਿਸ਼ਟੀ ਕਰ (ਮੇਰੇ) ਨੇਤਰ (ਤੇਰਾ) ਦਰਸ਼ਨ ਵੇਖਦੇ ਰਹਿਣ।੧।

ਹੇ ਮੇਰੇ ਪ੍ਰੀਤਮ ਪ੍ਰਭੂ ! ਮੈਨੂੰ ਕਰੋੜਾਂ ਕੰਨ ਦਿਓ, ਤਾਂ ਜੋ (ਓਹ ਆਪ) ਅਬਿਨਾਸੀ ਹਰੀ ਦੇ ਗੁਣ ਸੁਣਦੇ ਰਹਿਣ। (ਤੇਰੇ ਗੁਣ) ਸੁਣ ਸੁਣ ਕੇ ਇਹ ਮਨ ਪਵਿਤਰ ਹੋ ਜਾਂਦਾ ਹੈ (ਅਤੇ) ਮੌਤ ਦੀ ਫਾਹੀ ਕੱਟੀ ਜਾਂਦੀ ਹੈ। ਅਬਿਨਾਸੀ ਪ੍ਰਭੂ ਦਾ (ਨਾਮ) ਸਿਮਰ ਕੇ ਮੌਤ ਦੀ ਫਾਹੀ ਕੱਟੀ ਜਾਂਦੀ ਹੈ (ਫਿਰ ਹਿਰਦੇ ਅੰਦਰ) ਸਾਰੇ ਮੰਗਲ ਤੇ ਸ੍ਰੇਸ਼ਟ ਗਿਆਨ (ਆ ਵਸਦਾ ਹੈ)। (ਫਿਰ) ਦਿਨ ਰਾਤ ਹਰੀ ਹਰੀ (ਨਾਮ) ਜਪਣਾ ਚਾਹੀਦਾ ਹੈ, (ਜਿਸ ਨਾਲ) ਸਹਜ (ਅਵਸਥਾ) ਵਿੱਚ ਧਿਆਨ ਜੁੜ ਜਾਂਦਾ ਹੈ। ਪ੍ਰਭੂ ਦਾ ਨਾਮ ਯਾਦ ਕਰਕੇ ਮਨ ਦੀ ਖੋਟੀ ਮਤਿ ਨਾਸ਼ ਹੋ ਜਾਂਦੀ ਹੈ, ਪਾਪ ਤੇ ਦੁਖ ਸੜ ਜਾਂਦੇ ਹਨ। ਨਾਨਕ ! ਆਖ (ਭਾਵ ਬੇਨਤੀ ਕਰ ਕਿ) ਹੇ ਪ੍ਰਭੂ ! ਕਿਰਪਾ ਕਰੋ (ਤਾਂ ਜੋ ਕੰਨਾਂ ਨਾਲ ਤੈਂ) ਨਾਸ-ਰਹਿਤ ਹਰੀ ਦੇ ਗੁਣ ਸੁਣਦੇ ਰਹੀਏ।੨।

**ਕਰੋੜਿ ਹਸਤ ਤੇਰੀ ਟਹਲ ਕਮਾਵਹਿ, ਚਰਣ ਚਲਹਿ ਪ੍ਰਭ ਮਾਰਗਿ ਰਾਮ ॥ ਭਵ ਸਾਗਰ ਨਾਵ, ਹਰਿ ਸੇਵਾ, ਜੋ ਚੜੈ ਤਿਸੁ ਤਾਰਗਿ ਰਾਮ ॥ ਭਵਜਲੁ ਤਰਿਆ ਹਰਿ ਹਰਿ ਸਿਮਰਿਆ, ਸਗਲ ਮਨੋਰਥ ਪੂਰੇ**

**॥ ਮਹਾ ਬਿਕਾਰ ਗਏ ਸੁਖ ਉਪਜੇ, ਬਾਜੇ ਅਨਹਦ ਤੂਰੇ ॥ ਮਨ ਬਾਂਛਤ ਫਲ ਪਾਏ ਸਗਲੇ, ਕੁਦਰਤਿ ਕੀਮ ਅਪਾਰਗਿ ॥ ਕਹੁ ਨਾਨਕ ਪ੍ਰਭ ਕਿਰਪਾ ਕੀਜੈ, ਮਨੁ ਸਦਾ ਚਲੈ ਤੇਰੈ ਮਾਰਗਿ ॥੩॥ ਏਹੋ ਵਰੁ ਏਹਾ ਵਡਿਆਈ, ਇਹੁ ਧਨੁ ਹੋਇ ਵਡਭਾਗਾ ਰਾਮ ॥ ਏਹੋ ਰੰਗੁ ਏਹੋ ਰਸ ਭੋਗਾ, ਹਰਿ ਚਰਣੀ ਮਨੁ ਲਾਗਾ ਰਾਮ ॥ ਮਨੁ ਲਾਗਾ ਚਰਣੇ ਪ੍ਰਭ ਕੀ ਸਰਣੇ, ਕਰਣ ਕਾਰਣ ਗੋਪਾਲਾ ॥ ਸਭੁ ਕਿਛੁ ਤੇਰਾ ਤੂ ਪ੍ਰਭੁ ਮੇਰਾ, ਮੇਰੇ ਠਾਕੁਰ ਦੀਨ ਦਇਆਲਾ ॥ ਮੋਹਿ ਨਿਰਗੁਣ ਪ੍ਰੀਤਮ ਸੁਖ ਸਾਗਰ, ਸੰਤ ਸੰਗਿ ਮਨੁ ਜਾਗਾ ॥ ਕਹੁ ਨਾਨਕ ਪ੍ਰਭਿ ਕਿਰਪਾ ਕੀਨ੍ਹੀ, ਚਰਣ ਕਮਲ ਮਨੁ ਲਾਗਾ ॥੪॥੩॥੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਮਾਵਹਿੰ, ਚਲਹਿੰ, ਮਹਾਂ।

**ਪਦ ਅਰਥ :** ਹਸਤ=ਹੱਥ। ਕਮਾਵਹਿ=ਕਮਾਉਣ। ਚਲਹਿ=ਚਲਦ। ਭਵ ਸਾਗਰ=ਸੰਸਾਰ ਸਮੁੰਦਰ। ਨਾਵ=ਬੇੜੀ। ਤਾਰਗਿ=ਤਾਰਦਾ ਹੈ। ਅਨਹਦ ਤੂਰੇ=ਆਤਮ ਮੰਡਲ ਦੇ ਅਨੰਦਮਈ ਸ਼ਬਦ। ਮਨ ਬਾਂਛਤ=ਮਨ ਇਛੇ। ਅਪਾਰਗਿ=ਅਪਾਰ, ਬੇਅੰਤ। ਵਰੁ=ਆਸੀਸ।

**ਅਰਥ :** ਹੇ ਪ੍ਰਭੂ ! (ਮੈਨੂੰ) ਕਰੋੜਾਂ ਹੱਥ ਦੇ (ਜਿਹੜੇ) ਤੇਰੀ ਟਹਲ-ਸੇਵਾ ਕਰਨ, (ਕਰੋੜਾਂ) ਪੈਰ ਦੇ, (ਜਿਹੜੇ ਤੇਰੇ ਧਰਮ ਦੇ) ਰਸਤੇ ਤੇ ਚਲਣ। (ਹੇ ਭਾਈ !) ਸੰਸਾਰ ਸਮੁੰਦਰ ਤੋਂ (ਪਾਰ ਕਰਨ ਵਾਲੀ) ਹਰੀ ਦੀ ਸੇਵਾ ਥੋੜੀ ਹੈ (ਜੋ) ਜੀਵ ਇਸ ਬੇੜੀ ਉਤੇ ਸਵਾਰ ਹੁੰਦਾ ਹੈ ਉਸ ਨੂੰ (ਪ੍ਰਭੂ) ਤਾਰ ਦੇਂਦਾ ਹੈ। ਜਿਸ (ਮਨੁੱਖ) ਨੇ ਪਰਮਾਤਮਾ ਦਾ ਨਾਮ ਸਿਮਰਿਆ ਹੈ ਉਹ ਸੰਸਾਰ ਸਮੁੰਦਰ ਤੋਂ ਤਰ ਗਿਆ ਹੈ (ਉਸ ਦੇ) ਸਾਰੇ ਮਨੋਰਥ ਪੂਰੇ ਹੋ ਗਏ ਹਨ। (ਉਸ ਦੇ) ਵਡੇ ਵਿਕਾਰ (ਕਾਮ, ਕ੍ਰੋਧ ਆਦਿ) ਮੁਕ ਗਏ ਹਨ, (ਆਤਮਿਕ) ਸੁਖ ਪੈਦਾ ਹੋ ਗਿਆ ਹੈ (ਅਤੇ) ਅਨਹਦ ਸ਼ਬਦ ਦੇ ਵਾਜੇ ਵਜ ਪਏ ਹਨ। (ਉਸਨੇ) ਸਾਰੇ ਮਨ-ਇੱਛੇ ਫਲ ਪਾ ਲਏ ਹਨ। ਹੇ ਪ੍ਰਭੂ ! (ਤੇਰੀ) ਕੁਦਰਤ ਦੀ ਕੀਮਤ ਬੇਅੰਤ ਹੈ। ਨਾਨਕ ! (ਇਉਂ) ਆਖ ਕਿ ਹੇ ਪ੍ਰਭੂ ! (ਮੇਰੇ ਉਤੇ) ਕਿਰਪਾ ਕਰ, (ਮੇਰਾ) ਮਨ ਸਦਾ ਤੇਰੇ ਰਸਤੇ ਉਤੇ ਚਲਦਾ ਰਹੇ।੩।

(ਹੇ ਭਾਈ ! ਮੇਰਾ) ਮਨ ਹਰੀ ਦੇ ਚਰਨਾਂ ਵਿਚ ਲਗ ਗਿਆ ਹੈ, (ਮੇਰੇ ਲਈ) ਇਹੋ ਆਸੀਸ ਵਡਿਆਈ, ਧਨ-ਦੌਲਤ, ਰੰਗ, ਵਡੇਭਾਗ (ਅਤੇ) ਰਸ-ਭੋਗ ਹਨ। ਮੇਰਾ ਮਨ (ਪ੍ਰਭੂ) ਚਰਨਾ ਵਿਚ ਲਗ ਗਿਆ ਹੈ, ਪ੍ਰਭੂ ਦੀ ਸ਼ਰਨ ਪੈ ਗਿਆ, ਕਾਰਨਾਂ ਦੇ ਕਰਨ ਵਾਲੇ ਗੋਪਾਲ ਨਾਲ (ਜੁੜ ਗਿਆ ਹੈ)। ਹੇ ਮੇਰੇ ਠਾਕਰ !, ਦੀਨ ਦਇਆਲ !, ਸਭ ਕੁਝ ਤੇਰਾ ਹੈ ਤੂੰ ਮੇਰਾ ਪ੍ਰਭੂ (ਮਾਲਕ) ਹੈਂ। ਹੇ ਸੁਖਾਂ ਦੇ ਸਮੁੰਦਰ !, ਹੇ ਮੇਰੇ ਪ੍ਰੀਤਮ ! ਮੈਂ ਗੁਣਹੀਣ ਦਾ ਮਨ ਸੰਤ ਜਨਾ ਦੀ ਸੰਗਤ ਕਰਕੇ (ਮੋਹ ਮਾਇਆ ਦੀ ਨੀਂਦ ਵਿਚੋਂ) ਜਾਗ ਪਿਆ ਹੈ। ਨਾਨਕ, ਆਖ (ਕਿ ਮੇਰੇ ਉਤੇ) ਪ੍ਰਭੂ ਨੇ ਕਿਰਪਾ ਕੀਤੀ ਹੈ, (ਜਿਸ ਕਰਕੇ) ਮੇਰਾ ਮਨ (ਉਸਦੇ) ਚਰਨ ਕਮਲਾਂ ਵਿਚ ਲਗ ਗਿਆ ਹੈ।੪।੩।੬।

## ਅਰਥ ਭੇਦ ਅਤੇ ਨਿਰਣੈ

**ਕਰੋੜਿ ਹਸਤ ਤੇਰੀ ਟਹਲ ਕਮਾਵਹਿ,**
**ਚਰਣ ਚਲਹਿ ਪ੍ਰਭ ਮਾਰਗ ਰਾਮ ॥**

ਵੱਖ ਵੱਖ ਅਰਥ :

1. ਹੇ ਪ੍ਰਭੂ ! (ਮੇਰੇ) ਕਰੋੜਾਂ ਹਥ (ਹੋਣ, ਜਿਨ੍ਹਾਂ ਨਾਲ) ਤੇਰੀ ਸੇਵਾ ਕਮਾਵਾਂ ਅਤੇ ਪੈਰਾਂ (ਨਾਲ ਤੇਰੇ) ਰਸਤੇ ਵਿਚ ਤੁਰਾਂ। [ਪੰ. ਨਰੈਣ ਸਿੰਘ

2. ਹੇ ਪ੍ਰਭੂ ! (ਜਿਸ ਉਤੇ ਤੇਰੀ ਮਿਹਰ ਹੁੰਦੀ ਹੈ, ਉਨ੍ਹਾਂ ਜੀਵਾਂ ਦੇ ਕਰੋੜਾਂ ਹੱਥ ਤੇਰੀ ਟਹਲ ਕਰ ਰਹੇ ਹਨ, (ਉਨ੍ਹਾਂ ਜੀਵਾਂ ਦੇ ਕਰੋੜਾਂ) ਪੈਰ ਤੇਰੇ ਰਸਤੇ ਉਤੇ ਤੁਰ ਰਹੇ ਹਨ। [ਦਰਪਣ

**ਨਿਰਣੈ :** ਇਸ ਛੰਤ ਦੀ ਆਰੰਭਤਾ ਵਾਲੀ ਪੰਕਤੀ "ਕਰਿ ਕਿਰਪਾ ਮੇਰੇ ਪ੍ਰੀਤਮ ਸੁਆਮੀ" ਨੂੰ ਮੁਖ ਰਖੀਏ ਤਾਂ ਅਰਥ ਸਪਸ਼ਟ ਹੋ ਜਾਂਦੇ ਹਨ। ਇਥੇ ਪ੍ਰਭੂ ਪਾਸੋਂ ਦਰਸ਼ਨ ਤੇ ਸਿਫਤ ਕਰਨ ਤੇ ਸੁਣਨ ਲਈ ਜਿਵੇਂ ਲੱਖਾਂ ਨੇਤਰ, ਜੀਭਾਂ, ਕੰਨ ਮੰਗੇ ਹਨ, ਇਸੇ ਤਰ੍ਹਾਂ ਇਸ ਪੰਕਤੀ ਵਿਚ ਕਰੋੜਾਂ ਹੱਥ ਸੇਵਾ ਕਮਾਉਣ ਲਈ ਅਤੇ ਚਰਨ (ਪਰਮੇਸ਼ਰ ਦੇ) ਰਸਤੇ ਉਤੇ ਚਲਣ ਲਈ ਮੰਗੇ ਹਨ। ਸੋ, 'ਕਰ ਰਹੇ ਹਨ', 'ਤੁਰ ਰਹੇ ਹਨ' ਪੰਕਤੀ ਦੇ ਮੂਲ ਸਰੂਪ ਅਨੁਸਾਰ ਇਹ ਅਰਥ ਨਹੀਂ ਬਣਦੇ, ਜਿਵੇਂ ਕਿ ਨੰਬਰ 2 ਦੇ ਸਾਹਮਣੇ ਦਰਜ ਹਨ ਕਿਉਂਕਿ ਇਥੇ ਪੰਕਤੀਆਂ ਭਾਵਪੂਰਤ ਬੇਨਤੀ ਨਾਲ ਭਰੀਆਂ ਹੋਈਆਂ ਹਨ। ਦਰਪਣ ਵਿਚ ਇਹ ਤੀਜੇ ਤੇ ਚੌਥੇ ਪਦ ਦੇ ਅਰਥ ਅਨਪੁਰਖ ਵਿਚ ਕੀਤੇ ਗਏ ਹਨ ਜਦੋਂ ਕਿ ਸਾਰੇ ਸ਼ਬਦ ਦੇ ਅਰਥ ਉਤਮ ਪੁਰਖ ਦੇ ਲਖਾਇਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਦੇ ਚੌਹਾਂ ਅੰਕਾਂ ਵਿਚ ਐਸੀਆਂ ਅੱਖਾਂ, ਜੀਭ, ਕੰਨ, ਹੱਥ, ਪੈਰ ਅਤੇ ਮੁਖ ਮੰਗੇ ਹਨ, ਜਿਨ੍ਹਾਂ ਦੀ ਪ੍ਰਾਪਤੀ ਨਾਲ ਪਰਮੇਸ਼ਰ ਦੇ ਦਰਸ਼ਨ ਹੋ ਸਕਣ, ਉਸ ਦੇ ਗੁਣ ਗਾਏ ਤੇ ਸੁਣੇ ਜਾ ਸਕਣ, ਹੱਥਾਂ ਨਾਲ ਹਰੀ ਦੀ ਟਹਿਲ-ਸੇਵਾ ਹੋ ਸਕੇ ਅਤੇ ਮਨ ਹਰੀ ਦੇ ਚਰਨਾਂ ਵਿਚ ਜੁੜਿਆ ਰਹੇ। ਪਹਿਲੇ ਅੰਕ ਵਿਚ "ਕਰਿ ਕਿਰਪਾ ਮੇਰੇ ਪ੍ਰੀਤਮ ਸੁਆਮੀ", ਦੂਜੇ ਤੇ ਤੀਜੇ ਅੰਕ ਵਿਚ ਵੀ "ਕਹੁ ਨਾਨਕ ਪ੍ਰਭ ਕਿਰਪਾ ਕੀਜੈ" ਬੇਨਤੀ ਕੀਤੀ ਹੈ ਅਤੇ ਚੌਥੇ ਅੰਕ ਵਿਚ "ਕਹੁ ਨਾਨਕ ਪ੍ਰਭਿ ਕਿਰਪਾ ਕੀਨੀ, ਚਰਣ ਕਮਲੁ ਮਨੁ ਲਾਗਾ" ਤੇ ਸਮਾਪਤੀ ਕੀਤੀ ਹੈ। ਇਸ ਸੰਕੇਤ ਦਾ ਇਹ ਭਾਵ ਹੈ ਕਿ ਜੀਵ ਸਦਾ ਪ੍ਰਭੂ ਦੀ ਕਿਰਪਾ ਦਾ ਪਾਤਰ ਬਣਨ ਲਈ ਇਉਂ ਜੋਦੜੀ ਕਰਦਾ ਰਹੇ। ਗੁਰ-ਪਰਮੇਸ਼ਰ ਜੀ ਦੀ ਕਿਰਪਾ ਤੋਂ ਬਿਨਾ ਮਨੁੱਖ ਦਾ ਜੀਵਨ ਬੇੜਾ ਸੰਸਾਰ ਸਾਗਰ ਤੋਂ ਪਾਰ ਨਹੀਂ ਹੋ ਸਕਦਾ।

**ਸੂਹੀ ਮਹਲਾ ੫ ॥ ਹਰਿ ਜਪੇ, ਹਰਿ ਮੰਦਰੁ ਸਾਜਿਆ, ਸੰਤ ਭਗਤ ਗੁਣ ਗਾਵਹਿ ਰਾਮ ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ, ਸਗਲੇ ਪਾਪ ਤਜਾਵਹਿ ਰਾਮ ॥ ਹਰਿ ਗੁਣ ਗਾਇ ਪਰਮ ਪਦੁ ਪਾਇਆ, ਪ੍ਰਭ ਕੀ ਊਤਮ ਬਾਣੀ ॥ ਸਹਜ ਕਥਾ ਪ੍ਰਭ ਕੀ ਅਤਿ ਮੀਠੀ, ਕਥੀ ਅਕਥ ਕਹਾਣੀ ॥ ਭਲਾ ਸੰਜੋਗੁ, ਮੂਰਤੁ ਪਲੁ ਸਾਚਾ, ਅਬਿਚਲ ਨੀਵ ਰਖਾਈ ॥ ਜਨ ਨਾਨਕ ਪ੍ਰਭ ਭਏ ਦਇਆਲਾ, ਸਰਬ ਕਲਾ ਬਣਿ ਆਈ ॥੧॥ ਆਨੰਦਾ ਵਜਹਿ ਨਿਤ ਵਾਜੇ, ਪਾਰਬ੍ਰਹਮੁ ਮਨਿ ਵੂਠਾ ਰਾਮ ॥ ਗੁਰਮੁਖੇ ਸਚੁ ਕਰਣੀ ਸਾਰੀ, ਬਿਨਸੇ ਭ੍ਰਮ ਭੈ ਝੂਠਾ ਰਾਮ ॥ ਅਨਹਦ ਬਾਣੀ ਗੁਰਮੁਖਿ ਵਖਾਣੀ, ਜਸੁ ਸੁਣਿ ਸੁਣਿ, ਮਨੁ ਤਨੁ ਹਰਿਆ ॥ ਸਰਬ ਸੁਖਾ ਤਿਸ ਹੀ ਬਣਿ ਆਏ, ਜੋ ਪ੍ਰਭਿ ਅਪਨਾ ਕਰਿਆ ॥ ਘਰਿ ਮਹਿ ਨਵਨਿਧਿ ਭਰੇ ਭੰਡਾਰਾ, ਰਾਮਨਾਮਿ ਰੰਗੁ ਲਾਗਾ ॥ ਨਾਨਕ ਜਨ ਪ੍ਰਭੁ**

**ਕਦੇ ਨ ਵਿਸਰੈ, ਪੂਰਨ ਜਾ ਕੇ ਭਾਗਾ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਵਹਿਂ, ਤਜਾਵਹਿਂ, ਵਜਹਿਂ, ਮਹਿਂ।

**ਨੋਟ :** 'ਅਬਿਚਲ' ਦਾ ਸ਼ੁੱਧ ਉਚਾਰਨ 'ਅ-ਬਿਚਲ' ਹੈ। ਵੇਖੋ ਪੰਜਾਬੀ ਮਹਾਨ ਕੋਸ਼, ਭਾ. ਕਾਨ੍ਹ ਸਿੰਘ ਜੀ ਨਾਭਾ।

**ਪਦ ਅਰਥ :** ਹਰਿ ਜਪੇ=ਹਰੀ ਦਾ (ਨਾਮ) ਜਪਣ ਲਈ। ਮੰਦਰੁ=ਹਰੀ ਮੰਦਰ। ਹਰਿ ਸਾਜਿਆ=ਹਰੀ ਨੇ ਬਣਾਇਆ। ਗਾਵਹਿ=ਗਾਉਂਦੇ ਹਨ। ਸਗਲੇ=ਸਾਰੇ। ਤਜਾਵਹਿ=ਦੂਰ ਕਰ ਲੈਂਦੇ ਹਨ। ਸਹਜ ਕਥਾ=ਸਹਿਜ ਦੀ ਅਵਸਥਾ ਵਾਲੀ ਕਥਾ। ਕਥੀ=ਬਿਆਨ ਕੀਤੀ। ਅਕਥ=ਕਥਨ ਤੋਂ ਰਹਿਤ। ਭਲਾ=ਸ਼ੁਭ। ਸੰਜੋਗੁ=ਮਿਲਾਪ (ਦਾ ਸਮਾਂ)। ਮੂਰਤੁ=ਮੁਹੂਰਤ। ਅਬਿਚਲ=ਨਾ ਹਿੱਲਣ ਵਾਲੀ। ਨੀਵ=ਨੀਂਹ। ਕਲਾ=ਸੱਤਾ, ਸ਼ਕਤੀ। ਵਜਹਿ=ਵਜਦੇ ਹਨ। ਵੂਠਾ=ਵਸਿਆ ਹੈ। ਸਾਰੀ=ਸੰਭਾਲੀ। ਬਿਨਸੇ=ਨਾਸ਼ ਹੋ ਗਏ। ਗੁਰਮੁਖਿ=ਗੁਰੂ ਦੁਆਰਾ। ਅਪਨਾ ਕਰਿਆ=ਆਪਣਾ ਬਣਾਇਆ। ਨਵਨਿਧਿ=ਨੌਂ ਨਿਧੀਆਂ। ਭੰਡਾਰੇ=ਖ਼ਜ਼ਾਨੇ। ਨਾਮਿ=ਨਾਮ ਵਿਚ। ਰੰਗੁ ਲਾਗਾ=ਪਿਆਰ ਲਗ ਗਿਆ।

**ਅਰਥ :** (ਹੇ ਭਾਈ !) ਹਰੀ ਦਾ (ਨਾਮ) ਜਪਣ ਲਈ ਹਰੀ ਨੇ ਇਹ ਹਰੀ ਮੰਦਰ ਬਣਾਇਆ ਹੈ, ਜਿਸ ਵਿਚ ਸੰਤ ਤੇ ਭਗਤ (ਜਨ) ਹਰੀ ਦੇ ਗੁਣ ਗਾਉਂਦੇ ਹਨ। ਆਪਣੇ ਮਾਲਕ ਪ੍ਰਭੂ ਦਾ (ਨਾਮ) ਸਿਮਰ ਸਿਮਰ ਕੇ ਸਾਰੇ ਪਾਪ ਦੂਰ ਕਰ ਲੈਂਦੇ ਹਨ। ਪ੍ਰਭੂ ਦੀ (ਸਿਫਤਿ ਸਾਲਾਹ ਵਾਲੀ) ਉਤਮ ਬਾਣੀ ਦੁਆਰਾ ਹਰੀ ਦੇ ਗੁਣ ਗਾ ਕੇ (ਉਨ੍ਹਾਂ ਨੇ) ਪਰਮ-ਪਦ ਪ੍ਰਾਪਤ ਕਰ ਲਿਆ ਹੈ। ਸਹਜ (ਅਵਸਥਾ ਵਾਲੀ) ਪ੍ਰਭੂ ਦੀ ਕਥਾ (ਜੋ) ਬਹੁਤ ਮਿੱਠੀ ਹੈ, (ਉਹ) ਅਕੱਥ ਕਹਾਣੀ ਕਥੀ ਹੈ। ਉਹ ਸੰਜੋਗ ਤੇ ਮੁਹੂਰਤ ਚੰਗਾ ਸੀ, ਉਹ ਪਲ ਵੀ ਸੱਚਾ ਸੀ, (ਜਦੋਂ ਸਿਰਜਣ ਵਾਲੇ ਪਰਮੇਸ਼ਰ ਨੇ) ਨਾ ਹਿਲਣ ਵਾਲੀ ਨੀਂਹ ਰਖਾ ਦਿਤੀ ਹੈ। ਦਾਸ ਨਾਨਕ (ਆਖਦਾ ਹੈ ਕਿ ਜਦੋਂ) ਪ੍ਰਭੂ ਦਇਆਲੂ ਹੋ ਗਏ, ਸਾਰੀ ਸ਼ਕਤੀ ਦੀ ਬਿਧੀ (ਆਪਣੇ ਆਪ ਹੀ) ਬਣ ਗਈ।੧।

(ਹੇ ਭਾਈ ! ਜਿਥੇ) ਪਰਮੇਸ਼ਰ ਮਨ ਵਿਚ ਵਸ ਗਿਆ ਹੈ, (ਉਥੇ) ਹਰ ਰੋਜ਼ ਅਨੰਦ ਦੇ ਵਾਜੇ ਵਜਦੇ ਹਨ। ਗੁਰੂਦੁਆਰਾ (ਉਸ ਨੇ) ਸੱਚੀ ਕਰਣੀ (ਸੇਵਾ) ਸੰਭਾਲੀ ਹੈ, (ਜਿਸ ਕਰਕੇ) ਭਰਮ ਤੇ ਡਰ ਨਾਸ਼ ਹੋ ਗਏ ਹਨ। ਇਕ ਰਸ ਰਹਿਣ ਵਾਲੀ ਪ੍ਰਭੂ ਦੀ ਬਾਣੀ ਗੁਰਮੁਖ ਨੇ ਬਿਆਨ ਕੀਤੀ ਹੈ, (ਪਰਮਾਤਮਾ ਦਾ) ਜਸ ਸੁਣ ਸੁਣ ਕੇ (ਉਸ ਦਾ) ਮਨ ਤੇ ਸਰੀਰ ਹਰਾ-ਭਰਾ ਹੋ ਗਿਆ ਹੈ। ਸਾਰੇ ਸੁਖ ਉਸ (ਮਨੁੱਖ) ਨੂੰ ਹੀ ਪ੍ਰਾਪਤ ਹੋਏ ਹਨ, ਜਿਸ ਨੂੰ (ਪਰਮਾਤਮਾ) ਨੇ ਆਪਣਾ ਬਣਾ ਲਿਆ ਹੈ। ਉਸ ਦੇ ਘਰ ਵਿਚ ਨੌਂ ਨਿਧੀਆਂ ਦੇ ਭੰਡਾਰ ਭਰੇ ਹੋਏ ਹਨ, (ਕਿਉਂਕਿ ਉਸ ਦਾ ਪ੍ਰਭੂ) ਨਾਮ ਵਿਚ ਪਿਆਰ ਲਗ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਦਾਸ ਦੇ ਪੂਰੇ ਭਾਗ ਹਨ (ਉਸ ਨੂੰ, ਉਹ) ਪ੍ਰਭੂ ਕਦੇ ਵੀ ਨਹੀਂ ਵਿਸਰਦਾ।੨।

**ਛਾਇਆ ਪ੍ਰਭਿ, ਛਤ੍ਰਪਤਿ ਕੀਨ੍ਹੀ ਸਗਲੀ ਤਪਤਿ ਬਿਨਾਸੀ ਰਾਮ ॥ ਦੂਖ ਪਾਪ ਕਾ ਡੇਰਾ ਢਾਠਾ, ਕਾਰਜੁ ਆਇਆ ਰਾਸੀ ਰਾਮ ॥ ਹਰਿ ਪ੍ਰਭਿ ਫੁਰਮਾਇਆ ਮਿਟੀ ਬਲਾਇਆ, ਸਾਚੁ ਧਰਮੁ ਪੁੰਨੁ ਫਲਿਆ ॥ ਸੋ ਪ੍ਰਭੁ ਅਪੁਨਾ ਸਦਾ ਧਿਆਈਐ, ਸੋਵਤ ਬੈਸਤ ਖਲਿਆ ॥ ਗੁਣ ਨਿਧਾਨ ਸੁਖ ਸਾਗਰ ਸੁਆਮੀ, ਜਲਿ ਥਲਿ ਮਹੀਅਲਿ ਸੋਈ ॥ ਜਨ ਨਾਨਕ ਪ੍ਰਭ ਕੀ ਸਰਣਾਈ, ਤਿਸੁ ਬਿਨੁ ਅਵਰੁ ਨ ਕੋਈ ॥੩॥ ਮੇਰਾ ਘਰੁ ਬਨਿਆ**

**ਬਨੁ ਤਾਲੁ ਬਨਿਆ, ਪ੍ਰਭ ਪਰਸੇ ਹਰਿ ਰਾਇਆ ਰਾਮ ॥ ਮੇਰਾ ਮਨੁ ਸੋਹਿਆ ਮੀਤ ਸਾਜਨ ਸਰਸੇ, ਗੁਣ ਮੰਗਲ ਹਰਿ ਗਾਇਆ ਰਾਮ ॥ ਗੁਣ ਗਾਇ ਪ੍ਰਭੂ ਧਿਆਇ ਸਾਚਾ, ਸਗਲ ਇਛਾ ਪਾਈਆ ॥ ਗੁਰ ਚਰਣ ਲਾਗੇ ਸਦਾ ਜਾਗੇ, ਮਨਿ ਵਜੀਆ ਵਾਧਾਈਆ ॥ ਕਰੀ ਨਦਰਿ ਸੁਆਮੀ ਸੁਖਹਗਾਮੀ, ਹਲਤੁ ਪਲਤੁ ਸਵਾਰਿਆ ॥ ਬਿਨਵੰਤਿ ਨਾਨਕ ਨਿਤ ਨਾਮੁ ਜਪੀਐ, ਜੀਉ ਪਿੰਡੁ ਜਿਨਿ ਧਾਰਿਆ ॥੪॥੪॥੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਖਲਿਆਂ, ਇਛਾਂ, ਪਾਈਆਂ, ਵਜੀਆਂ, ਵਾਧਾਈਆਂ।

**ਪਦ ਅਰਥ :** ਛਾਇਆ=ਛਾਂ। ਪ੍ਰਭਿ ਛਤ੍ਰਪਤਿ=ਪ੍ਰਭੂ ਛਤਰ ਪਤੀ (ਪਾਤਿਸ਼ਾਹ) ਨੇ। ਸਗਲੀ ਤਪਤਿ=ਸਾਰੀ ਤਪਸ਼, ਸੜਨ। ਬਿਨਾਸੀ=ਨਾਸ਼ ਹੋ ਗਈ। ਢਾਠਾ=ਢਹਿ ਗਿਆ। ਰਾਸੀ=ਰਾਸ, ਠੀਕ। ਮਿਟੀ ਬਲਾਇਆ=ਬਲਾ ਮੁਕ ਗਈ, ਭਾਵ ਦੁਖ ਦੂਰ ਹੋ ਗਏ। ਸਾਚੁ ਧਰਮੁ ਪੁੰਨੁ=ਸਚ ਰੂਪ ਧਰਮ ਤੇ ਪੁੰਨ ਕਰਮ। ਫਲਿਆ=ਵਧਣ ਲਗ ਪਿਆ। ਸੋਵਤ=ਸੁਤਿਆਂ। ਬੈਸਤ=ਬੈਠਿਆਂ। ਖਲਿਆ= ਖਲੋਤਿਆਂ। ਜਲਿ=ਪਾਣੀ ਵਿਚ। ਥਲਿ=ਧਰਤੀ ਵਿਚ। ਮਹੀਅਲਿ=ਪੁਲਾੜ ਵਿਚ। ਸੋਈ=ਓਹੀ (ਪ੍ਰਭੂ)। ਅਵਰੁ=ਹੋਰ। ਘਰੁ=ਰਹਿਣ ਦੀ ਥਾਂ। ਬਨਿਆ=ਬਣਿਆ। ਪਰਸੈ=ਛੋਹੇ, ਭੇਟੇ। ਹਰਿ ਰਾਇਆ=ਹਰੀ ਰਾਜਾ। ਸੋਹਿਆ=ਸੋਹਣਾ ਬਣ ਗਿਆ। ਸਰਸੇ=ਖਿੜ ਗਏ। ਮੰਗਲ=ਖੁਸ਼ੀ ਦੇ ਗੀਤ। ਸਗਲ ਇਛਾ=ਸਾਰੀਆਂ ਇਛਾਂ (ਮੁਰਾਦਾਂ)। ਪਾਈਆ=ਪੂਰੀਆਂ ਹੋ ਗਈਆਂ। ਮਨਿ ਵਜੀਆ ਵਾਧਾਈਆ=ਮਨ ਵਿਚ ਵਧਾਈਆਂ ਦੇ ਵਾਜੇ ਵਜੇ। ਸੁਖਹਗਾਮੀ=ਸੁਖ ਪਹੁੰਚਾਉਣ ਵਾਲੇ ਨੇ। ਹਲਤੁ=ਇਹ ਲੋਕ। ਪਲਤੁ=ਪਰਲੋਕ। ਜਿਨਿ=ਜਿਸ (ਪ੍ਰਭੂ) ਨੇ। ਬਿਨਵੰਤਿ=ਬੇਨਤੀ ਕਰਦਾ ਹੈ। ਜੀਉ ਪਿੰਡ=ਜਿੰਦ ਤੇ ਸਰੀਰ। ਧਾਰਿਆ=ਟਿਕਾ ਕੇ ਰਖਿਆ।

**ਅਰਥ :** (ਹੇ ਭਾਈ !) ਛਤ੍ਰ-ਪਤੀ ਪ੍ਰਭੂ ਪਾਤਿਸ਼ਾਹ ਨੇ (ਆਪ ਹੀ ਸਾਰੇ ਜਗਤ ਉਤੇ) ਛਾਂ ਕੀਤੀ ਹੈ, (ਜਿਸ ਨਾਲ) ਸਾਰੀ ਤਪਤ ਨਾਸ਼ ਹੋ ਗਈ। ਦੁਖਾਂ ਪਾਪਾਂ ਦਾ ਡੇਰਾ ਹੀ ਢਹਿ ਗਿਆ (ਅਤੇ) ਸਾਰਾ ਕਾਰਜ ਰਾਸ ਆ ਗਿਆ। ਹਰੀ ਪ੍ਰਭੂ ਨੇ ਫੁਰਮਾਨ ਕੀਤਾ, (ਮਨੁੱਖ ਨੂੰ ਦੁਖ ਆਦਿ ਚਮੁਟਣ ਵਾਲੀਆਂ) ਬਲਾਵਾਂ ਦੂਰ ਹੋ ਗਈਆਂ। ਸੱਚ ਰੂਪ ਧਰਮ ਤੇ ਪੁੰਨ ਕਰਮ ਵਧਣ ਲਗ ਪਏ। (ਹੇ ਭਾਈ!) ਆਪਣਾ ਪ੍ਰਭੂ ਸੁਤਿਆਂ, ਬੈਠਿਆਂ, ਖਲੋਤਿਆਂ ਸਦਾ ਹੀ ਧਿਆਉਣਾ ਚਾਹੀਦਾ ਹੈ। ਗੁਣਾਂ ਦਾ ਖ਼ਜ਼ਾਨਾ ਸੁੱਖਾਂ ਦਾ ਸਮੁੰਦਰ, (ਸ੍ਰਿਸ਼ਟੀ ਦਾ) ਮਾਲਕ, ਪਾਣੀ ਵਿਚ ਧਰਤੀ ਵਿਚ, ਪੁਲਾੜ ਵਿਚ ਓਹੀ (ਹਰ ਥਾਂ ਪਰੀਪੂਰਨ) ਹੈ। ਦਾਸ ਨਾਨਕ ਉਸ ਪ੍ਰਭੂ ਦੀ ਸ਼ਰਣ ਵਿਚ ਹੈ, ਕਿਉਂਕਿ ਉਸ ਤੋਂ ਬਿਨਾਂ ਹੋਰ ਕੋਈ (ਰਖਵਾਲਾ) ਨਹੀਂ ਹੈ।੩।

(ਹੇ ਭਾਈ ! ਮੈਂ ਜਦੋਂ) ਪ੍ਰਭੂ ਪਾਤਿਸ਼ਾਹ ਦੇ (ਚਰਨ) ਪਰਸੇ, ਮੇਰਾ ਘਰ ਸਜ ਗਿਆ (ਬਨ) ਬਾਗ਼ ਤੇ ਤਾਲਾਬ ਬਣਿਆ। ਮੇਰਾ ਮਨ ਸੋਹਣਾ ਬਣ ਗਿਆ, ਮਿੱਤਰ ਸਜਣ (ਸਾਰੇ) ਪ੍ਰਸੰਨ ਹੋ ਗਏ ਅਤੇ ਹਰੀ ਦੇ ਗੁਣਾਂ ਦੇ ਖੁਸ਼ੀਆਂ ਦੇ ਗੀਤ ਗਾਏ। ਪ੍ਰਭੂ ਦੇ ਗੁਣਾਂ ਨੂੰ ਗਾਇਨ ਕਰਕੇ ਪ੍ਰਭੂ ਨੂੰ ਧਿਆ ਕੇ ਸਾਰੀਆਂ ਮੁਰਾਦਾਂ ਮਿਲ ਗਈਆਂ। ਗੁਰੂ ਦੀ ਚਰਨੀ ਲਗ ਕੇ, (ਮਾਇਆ ਮੋਹ ਦੀ ਨੀਂਦ ਚੋਂ) ਸਦਾ ਲਈ ਜਾਗ ਪਏ। ਮਨ ਵਿਚ ਖੁਸ਼ੀਆਂ ਦੀਆਂ ਵਧਾਈਆਂ ਵਜੀਆਂ। (ਹੇ ਭਾਈ !) ਸੁਖ ਪਹੁੰਚਾਣ ਵਾਲੇ ਮਾਲਕ ਨੇ ਮਿਹਰ ਦੀ ਦ੍ਰਿਸ਼ਟੀ ਕੀਤੀ, ਲੋਕ ਪਰਲੋਕ ਸਵਾਰ ਦਿੱਤਾ। ਨਾਨਕ ਬੇਨਤੀ ਕਰਦਾ ਹੈ (ਕਿ ਹੇ ਭਾਈ !) ਜਿਸ (ਪ੍ਰਭੂ) ਨੇ ਜਿੰਦ ਤੇ ਸਰੀਰ ਨੂੰ ਟਿਕਾ ਕੇ ਰਖਿਆ ਹੈ, ਉਸ ਦਾ ਨਾਮ ਹਰ ਰੋਜ਼ ਜਪਣਾ ਚਾਹੀਦਾ ਹੈ।੪।੪।੭।

# ਅਰਥ ਭੇਦ ਅਤੇ ਨਿਰਣੈ

## ਹਰਿ ਜਪੇ ਹਰਿ ਮੰਦਰੁ ਸਾਜਿਆ, ਸੰਤ ਭਗਤ ਗੁਣ ਗਾਵਹਿ ਰਾਮ ॥

ਵੱਖ ਵੱਖ ਅਰਥ :

1. ਹਰੀ ਜਪਣ ਲਈ ਇਹ ਹਰੀ-ਮੰਦਰ ਬਣਾਇਆ ਗਿਆ ਹੈ, ਜਿਸ ਵਿਚ ਸੰਤ ਅਤੇ ਭਗਤ ਹਰੀ ਦੇ ਗੁਣ ਗਾਉਂਦੇ ਹਨ। [ਸ਼ਬਦਾਰਥ
2. ਹੇ ਭਾਈ ! (ਮਨੁੱਖ ਦਾ) ਇਹ ਸਰੀਰ ਤੇ ਘਰ ਪਰਮਾਤਮਾ ਨੇ ਨਾਮ ਜਪਣ ਲਈ ਬਣਾਇਆ ਹੈ, (ਇਸ ਘਰ ਵਿਚ) ਸੰਤ-ਜਨ, ਭਗਤ-ਜਨ (ਪਰਮਾਤਮਾ ਦੇ) ਗੁਣ ਗਾਂਦੇ ਰਹਿੰਦੇ ਹਨ। [ਦਰਪਣ

**ਨਿਰਣੈ :** ਸ਼ਬਦਾਰਥੀ ਵਿਦਵਾਨਾਂ ਨੇ ਫੁਟ ਨੋਟ ਵਿਚ ਅੰਕਿ ਕੀਤਾ ਹੈ ਕਿ "ਇਹ ਛੰਤ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਜੀ ਬਾਬਤ ਰਚੇ ਗਏ। ਅਗੇ ਜਾ ਕੇ ਕਈ ਛੰਤ ਇਸ ਮੰਦਰ ਦੇ ਨਾਲ ਲਗਦੇ ਤਲਾ ਅਤੇ ਸ਼ਹਿਰ ਬਾਬਤ ਹਨ। ਕਈ ਸਜਣ ਇਨ੍ਹਾਂ ਸ਼ਬਦਾਂ ਨੂੰ ਸਥਾਨਕ ਭਾਵ ਵਾਲੇ ਹੋ ਜਾਣ ਤੋਂ ਬਚਾਉਣ ਲਈ 'ਮੰਦਰ' ਦਾ ਅਰਥ ਸਰੀਰ, ਤਾਲ ਦਾ ਅਰਥ ਹਿਰਦਾ ਆਦਿ ਕਰਦੇ ਹਨ, ਇਹ ਠੀਕ ਨਹੀਂ।

ਦਰਪਣ ਦੇ ਕਰਤਾ ਨੇ ਸ਼ਾਇਦ ਇਸ ਛੰਤ ਦੀ ਅੰਤਲੀ ਪੰਕਤੀ "ਬਿਨਵੰਤਿ ਨਾਨਕ ਨਿਤ ਨਾਮੁ ਜਪੀਐ, ਜੀਉ ਪਿੰਡ ਜਿਨਿ ਧਾਰਿਆ" ਤੋਂ ਸੇਧ ਲੈ ਕੇ 'ਮੰਦਰੁ' ਦੇ ਅਰਥ ਮਨੁੱਖ ਦਾ ਇਹ 'ਸਰੀਰ' ਕੀਤੇ ਹੋਣਗੇ। ਪਰ ਆਪ ਨੇ 'ਭਲਾ ਸੰਜੋਗ ਮੂਰਤੁ ਪਲੁ ਸਾਚਾ, ਅਬਿਚਲ ਨੀਵ ਰਖਾਈ' ਵਾਲੀ ਪੰਕਤੀ ਦੀ ਸ਼ਬਦਾਵਲੀ ਵਲ ਗਹੁ ਨਹੀਂ ਕੀਤਾ। 'ਰਖਾਈ' ਪਦ ਦੇ ਅਰਥ ਜਿਸ ਦੇ ਅੰਦਰ ਇਹ 'ਨੀਂਹ ਰਖੀ ਜਾਂਦੀ ਹੈ' ਕੀਤੇ ਹਨ ਜੋ ਗੁਰਬਾਣੀ ਵਿਆਕਰਣ ਦੇ ਨੇਮਾਂ ਦੇ ਪ੍ਰਤਿਕੂਲ ਹਨ। ਕੀ ਕਿਸੇ ਸਰੀਰ ਘਰ ਵਿਚ ਅਬਿਚਲ ਨੀਵ ਰਖੀ ਜਾ ਸਕਦੀ ਹੈ? ਮੂਰਤੁ, ਪਲੁ ਅਤੇ ਅਬਿਚਲ ਨੀਵ ਸ਼ਬਦਾਂ ਦਾ ਸੰਬੰਧ ਸਰੀਰ ਰੂਪੀ ਮੰਦਰ ਨਾਲ ਕਿਵੇਂ ਹੋ ਸਕਦਾ ਹੈ? ਕੀ ਗੁਰਬਾਣੀ ਵਿਚੋਂ ਕੋਈ ਅਜਿਹਾ ਪ੍ਰਮਾਣ ਮਿਲਦਾ ਹੈ ਜੋ 'ਦਰਪਣ' ਵਿਚ ਦਿਤੇ ਵੀਚਾਰਾਂ ਦੀ ਪੁਸ਼ਟੀ ਕਰਦਾ ਹੋਵੇ? ਜਦੋਂ ਕੋਈ ਮਕਾਨ (ਮੰਦਰ) ਬਣਾਉਂਦਾ ਹੈ, ਉਸ ਸੰਦਰਭ ਵਿਚ ਉਪਰੋਕਤ ਸ਼ਬਦਾਵਲੀ ਦੀ ਵਰਤੋਂ ਆਮ ਤੌਰ ਤੇ ਕੀਤੀ ਜਾਂਦੀ ਹੈ।

ਪੰਜਾਬੀ ਮਹਾਨ ਕੋਸ਼ ਦੇ ਕਰਤਾ ਨੇ 'ਹਰਿ ਮੰਦਰੁ' ਸ਼ਬਦ ਦੀ ਵਰਤੋਂ ਨੂੰ ਵੱਖ ਵੱਖ ਅਰਥਾਂ ਵਿਚ ਇਉਂ ਨਿਰੂਪਣ ਕੀਤਾ ਹੈ:-

1- ਹਰਿਮੰਦਰੁ ਏਹੁ ਜਗਤੁ ਹੈ.... ਵਾਹਿਗੁਰੂ ਦਾ ਮਹਲ

2- ਹਰਿ ਮੰਦਰੁ ਏਹੁ ਸਰੀਰੁ ਹੈ... ਮਨੁੱਖਾ ਦੇਹੀ

3- ਹਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ॥ ਸਤ ਸੰਗ

4- ਗੁਰ ਅਰਜਨ ਸਾਹਿਬ ਜੀ ਦਾ ਰਚਿਆ ਅੰਮ੍ਰਿਤ ਸਰੋਵਰ ਤੇ ਵਿਚਕਾਰ ਕਰਤਾਰ ਦਾ ਮੰਦਰ "ਹਰਿ ਜਪੇ ਹਰਿਮੰਦਰੁ ਸਾਜਿਆ, ਸੰਤ ਭਗਤ ਗੁਣ ਗਾਵਹਿ ਰਾਮ" (ਸੂਹੀ ਛੰਤ ਮ: ੫)

5- ਠਾਕੁਰ ਦੁਆਰਾ-ਦੇਵਾਲਯ-ਕਾਹੂੰ ਕਹਯੋ ਹਰਿ ਮੰਦਰ ਮੈ ਹਰਿ,
ਕਾਹੂ ਮਸੀਤ ਕੇ ਬੀਚ ਪ੍ਰਮਾਨਯੋਂ ॥ (੩੩ ਸਵੱਯੇ)

ਇਥੇ ਵੀ ਓਹੀ ਵਾਦ-ਵਿਵਾਦ ਹੈ ਜੋ "ਮੋਹਨ ਤੇਰੇ ਊਚੇ ਮਹਲ ਅਪਾਰਾ" ਵਾਲੇ ਸ਼ਬਦ ਬਾਰੇ ਪ੍ਰਚਲਤ ਹੈ। ਛਾਇਆਵਾਦੀ ਸ਼ਬਦਾਂ ਵਿਚ ਦੋਵੇਂ ਅਰਥ ਇਕ ਬਾਹਰਮੁਖੀ ਤੇ ਦੂਜਾ ਅੰਤਰਮੁਖੀ ਆਮ ਤੌਰ ਤੇ ਵਿਦਵਾਨ ਕਰਦੇ ਹਨ। ਸੋ, ਅਜੇਹੇ ਸ਼ਬਦਾਂ ਵਿਚ ਅਧਿਆਤਮਿਕ ਤੇ ਇਤਿਹਾਸਕ ਦੋਹਾਂ ਪੱਖਾਂ ਦੀ ਪੂਰਤੀ ਕਰਕੇ ਪਾਠਕਾ ਨੂੰ ਸਹੀ ਸੇਧ ਦੇਣ ਨਾਲ ਹੀ ਗੁਰੂ ਦਾ ਜਸ ਸਾਰੇ ਜਗਤ ਵਿਚ ਫੈਲਾਇਆ ਜਾ ਸਕਦਾ ਹੈ। ਆਪਣੀ ਅਕਲ ਦੇ ਆਸਰੇ ਕੀਤੇ ਅਰਥਾਂ ਦੀ ਬਣਾਵਟ ਹੀ ਦਿਸ ਪੈਂਦੀ ਹੈ ਜਿਨ੍ਹਾਂ ਨੂੰ ਸਿੱਖ ਜਗਤ ਅਪਨਾਉਣ ਲਈ ਤਿਆਰ ਨਹੀਂ ਹੁੰਦਾ।

## ਸਾਰੰਸ਼ ਅਤੇ ਸਿਧਾਂਤ

**ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥**
**ਭਗਤ ਸੋਹਨਿ ਹਰਿ ਕੇ ਗੁਣ ਗਾਵਹਿ, ਸਦਾ ਕਰਹਿ ਜੈਕਾਰਾ ਰਾਮ॥**
**ਗੁਣ ਗਾਇ ਗੋਬਿੰਦ ਅਨਦ ਉਪਜੈ, ਸਾਧ ਸੰਗਤਿ ਸੰਗਿ ਬਨੀ ॥**
**ਜਿਨਿ ਉਦਮੁ ਕੀਆ ਤਾਲ ਕੇਰਾ, ਤਿਸ ਕੀ ਉਪਮਾ ਕਿਆ ਗਨੀ॥**

ਕੀ ਇਨ੍ਹਾਂ ਪੰਕਤੀਆਂ ਵਿਚ 'ਤਾਲ' ਦੇ ਅਰਥ ਸਰੀਰ ਬਣਾਉਣ ਦੇ ਕਰਾਂਗੇ? 'ਦਰਪਣ' ਦੇ ਕਰਤਾ ਨੇ 'ਤਾਲ ਕੇਰਾ' ਦੇ ਅਰਥ (ਹਿਰਦੇ) ਤਾਲ ਵਿਚ ਅੰਮ੍ਰਿਤ ਜਲ (ਭਰਨ) ਦਾ ਕੀਤੇ ਹਨ। ਭਾ. ਸ. ਗੁਰਦਾਸ ਜੀ ਦੇ ਬਚਨ ਹਨ:-

**ਬੈਠਾ ਸੋਢੀ ਪਾਤਿਸਾਹ ਰਾਮਦਾਸ ਸਤਿਗੁਰੂ ਕਹਾਵੈ ॥**
**ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚਿ ਜੋਤਿ ਜਗਾਵੈ॥**

ਕੀ ਹਿਰਦੇ ਨੂੰ ਕਹੀਆਂ ਰੀਤੀਆਂ ਨਾਲ ਖਟਾਇਆ ਜਾ ਸਕਦਾ ਹੈ ਤੇ ਅੰਮ੍ਰਿਤ ਜਲ ਨਾਲ ਭਰਿਆ ਜਾ ਸਕਦਾ ਹੈ? ਜਿਥੋਂ ਤੱਕ ਮਨੁੱਖ ਦੀ ਪਹੁੰਚ ਨਹੀਂ, ਉਸ ਬਾਰੇ ਬਣਾਵਟੀ ਗਲ ਕਰਨ ਨਾਲੋਂ ਚੁਪ ਰਹਿਣਾ ਹੀ ਠੀਕ ਹੁੰਦਾ ਹੈ।

ਪੰਚਮ ਗੁਰਦੇਵ ਜੀ ਨੂੰ ਦ੍ਰਿਸ਼ਟ ਤੇ ਅਨਦ੍ਰਿਸ਼ਟ ਸਭ ਵਸਤੂਆਂ ਵਿਚ ਹਰੀ ਦੇ ਦਰਸ਼ਨ ਹੁੰਦੇ ਹਨ। ਇਸ ਲਈ ਸਤਿਗੁਰੂ ਜੀ ਦੀ ਅੰਮ੍ਰਿਤ ਦ੍ਰਿਸ਼ਟੀ ਨੂੰ ਵਾਹਿਗੁਰੂ ਜੀ ਦੇ ਸਰਬਵਿਆਪੀ ਸਰਗੁਣ ਸਰੂਪ ਨਾਲ ਪਿਓਂਦ ਹੋਈ ਵੇਖਣਾ ਹੀ ਸੋਭਾ ਦਿੰਦਾ ਹੈ। ਪੁਰਾਤਨ ਅਰਥ ਭਾਵਨਾ ਭਰਪੂਰ ਹਨ, ਓਹਨਾਂ ਨੂੰ ਅਪਨਾਉਣ ਵਿਚ ਮਨੁੱਖਾ ਜੀਵਨ ਦੀ ਸਫਲਤਾ ਹੈ। ਹੋਰ, ਚਰਚਾ ਕਰਨ ਦੀ ਲੋੜ ਨਹੀਂ। ਜੇ ਹੋਰ ਜਾਣਕਾਰੀ ਦੀ ਇਛਾ ਹੋਵੇ ਤਾਂ ਵੇਖੋ ਇਸੇ ਸਟੀਕ ਦੀ ਪੋਥੀ ਸਤਵੀਂ ਪੰਨਾ 260 ਤੇ 268 ।

**ਸੂਹੀ ਮਹਲਾ ੫ ॥ ਭੈ ਸਾਗਰੋ, ਭੈ ਸਾਗਰੁ ਤਰਿਆ, ਹਰਿ ਹਰਿ ਨਾਮੁ ਧਿਆਏ ਰਾਮ ॥ ਬੋਹਿਥੜਾ ਹਰਿ ਚਰਣ ਅਰਾਧੇ, ਮਿਲਿ ਸਤਿਗੁਰ ਪਾਰਿ ਲਘਾਏ ਰਾਮ ॥ ਗੁਰ ਸਬਦੀ ਤਰੀਐ, ਬਹੁੜਿ ਨ ਮਰੀਐ, ਚੂਕੈ ਆਵਣ ਜਾਣਾ ॥ ਜੋ ਕਿਛੁ ਕਰੈ ਸੋਈ ਭਲ ਮਾਨਉ, ਤਾ ਮਨੁ ਸਹਜਿ ਸਮਾਣਾ ॥ ਦੂਖ ਨ ਭੂਖ ਨ ਰੋਗੁ ਨ ਬਿਆਪੈ, ਸੁਖ ਸਾਗਰ ਸਰਣੀ ਪਾਏ ॥ ਹਰਿ ਸਿਮਰਿ ਸਿਮਰਿ ਨਾਨਕ ਰੰਗਿ ਰਾਤਾ, ਮਨ ਕੀ ਚਿੰਤ ਮਿਟਾਏ ॥੧॥ ਸੰਤ ਜਨਾ ਹਰਿ ਮੰਤ੍ਰੁ ਦ੍ਰਿੜਾਇਆ, ਹਰਿ ਸਾਜਨ ਵਸਗਤਿ ਕੀਨੇ ਰਾਮ ॥ ਆਪਨੜਾ ਮਨੁ ਆਗੈ ਧਰਿਆ, ਸਰਬਸੁ ਠਾਕੁਰਿ ਦੀਨੇ ਰਾਮ ॥ ਕਰਿ ਅਪੁਨੀ ਦਾਸੀ ਮਿਟੀ ਉਦਾਸੀ ਹਰਿ ਮੰਦਰਿ ਥਿਤਿ ਪਾਈ ॥ ਅਨਦ ਬਿਨੋਦ ਸਿਮਰਹੁ ਪ੍ਰਭੁ ਸਾਚਾ, ਵਿਛੁੜਿ ਕਬਹੂ ਨ ਜਾਈ ॥ ਸਾ ਵਡਭਾਗਣਿ ਸਦਾ ਸੋਹਾਗਣਿ, ਰਾਮਨਾਮ ਗੁਣ ਚੀਨ੍ਹੇ ॥ ਕਹੁ ਨਾਨਕ ਰਵਹਿ ਰੰਗਿ ਰਾਤੇ, ਪ੍ਰੇਮ ਮਹਾ ਰਸਿ ਭੀਨੇ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਾਂ, ਰਵਹਿਂ, ਮਹਾਂ ਰਸਿ। **ਬਿੰਦੀ ਰਹਿਤ :** ਮਾਨਉ।

**ਪਦ ਅਰਥ :** ਭੈ ਸਾਗਰੋ=ਭਵ ਸਾਗਰ। ਬੋਹਿਥੜਾ=ਜਹਾਜ਼। ਅਰਾਧੇ= ਧਿਆਏ। ਬਹੁੜਿ=ਮੁੜ ਕੇ। ਚੂਕੈ=ਮੁਕ ਜਾਂਦਾ ਹੈ। ਭਲ ਮਾਨਉ=ਭੱਲਾ (ਮਿੱਠਾ) ਕਰਕੇ ਮੰਨੋ। ਸਹਜਿ=ਅਡੋਲ ਅਵਸਥਾ ਵਿਚ।੧। ਹਰਿ ਮੰਤ੍ਰ=ਹਰੀ ਦਾ (ਨਾਮ) ਮੰਤਰ। ਵਸਗਤਿ=ਵੱਸ ਵਿਚ। ਆਪਨੜਾ= ਆਪਣਾ। ਸਰਬਸੁ=ਸਭ ਕੁਝ। ਠਾਕੁਰਿ=ਠਾਕੁਰ (ਮਾਲਕ) ਨੇ। ਕਰਿ=ਕਰੀ, ਕੀਤੀ। ਮਿਟੀ ਉਦਾਸੀ=ਉਦਾਸੀਨਤਾ ਮੁਕ ਗਈ। ਹਰਿ ਮੰਦਰਿ=ਹਰੀ ਦੇ ਘਰ ਵਿਚ। ਥਿਤ ਪਾਈ=ਟਿਕ ਗਈ। ਅਨਦ ਬਿਨੋਦ=ਤਮਾਸ਼ਿਆਂ ਦੇ ਅਨੰਦ, ਖੁਸ਼ੀਆਂ। ਚੀਨ੍ਹੈ=ਪਛਾਣੇ। ਰਵਹਿ=ਸਿਮਰਦੇ ਹਨ। ਰੰਗਿ ਰਾਤੇ=ਪਿਆਰ ਵਿਚ, ਰੰਗੇ ਹੋਏ। ਭੀਨੇ=ਭਿੱਜੇ ਹੋਏ।੨।

**ਅਰਥ :** (ਹੇ ਭਾਈ !) ਸੰਸਾਰ ਸਾਗਰ (ਡਰਾਉਣਾ ਹੈ, ਇਸ ਤੋਂ ਉਹ ਮਨੁੱਖ) ਪਾਰ ਹੋ ਸਕਦਾ ਹੈ (ਜੋ) ਹਰੀ ਦਾ ਨਾਮ ਧਿਆਏ। ਹਰੀ ਦੇ ਚਰਨ ਜਹਾਜ਼ ਰੂਪ ਹਨ, (ਇਨ੍ਹਾਂ ਨੂੰ) ਸਿਮਰ ਕੇ, ਸਤਿਗੁਰੂ ਨੂੰ ਮਿਲ ਕੇ, (ਸੰਸਾਰ ਸਮੁੰਦਰ ਤੋਂ) ਪਾਰ ਲੰਘ ਜਾਈਦਾ ਹੈ ਮੁੜ ਕੇ ਨਹੀਂ ਮਰੀਦਾ, ਆਵਣ ਜਾਣਾ (ਜੰਮਣਾ ਮਰਣਾ) ਮੁੱਕ ਜਾਂਦਾ ਹੈ। ਜੋ ਕੁਝ (ਪ੍ਰਭੂ) ਕਰਦਾ ਹੈ (ਉਹ) ਭਲਾ (ਮਿੱਠਾ0 ਕਰਕੇ ਮੰਨੋ ਤਾਂ ਸਹਜ (ਅਵਸਥਾ) ਵਿਚ ਸਮਾਈ ਹੁੰਦੀ ਹੈ। (ਹੇ ਭਾਈ !) ਸੁਖਾਂ ਦੇ ਸਮੁੰਦਰ (ਪ੍ਰਭੂ) ਦੀ ਸ਼ਰਨ ਪ੍ਰਾਪਤ ਕਰਕੇ, ਕੋਈ ਦੁਖ ਰੋਗ ਨਹੀਂ ਲਗਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਹਰੀ ਦਾ ਨਾਮ ਸਿਮਰ ਸਿਮਰ ਕੇ (ਜੋ ਮਨੁੱਖ ਪ੍ਰਭੂ ਦੇ) ਪਿਆਰ ਵਿਚ ਰੰਗਿਆ ਜਾਂਦਾ ਹੈ (ਉਹ ਆਪਣੇ) ਮਨ ਦੀ ਚਿੰਤਾ ਮਿਟਾ ਲੈਂਦਾ ਹੈ।੧।

(ਹੇ ਭਾਈ !) ਸੰਤ ਜਨਾ ਨੇ (ਜਿਸ ਮਨੁੱਖੀ ਮਨ ਵਿਚ) ਹਰੀ ਦਾ (ਨਾਮ) ਪੱਕਾ ਕਰਾ ਦਿੱਤਾ, (ਉਸ ਨਾਲ ਉਸਨੇ) ਹਰੀ ਮਿੱਤਰ ਨੂੰ ਵੱਸ ਵਿਚ ਕਰ ਲਿਆ। ਆਪਣਾ ਮਨ (ਹਰੀ ਸਜਣ ਦੇ) ਅਗੇ ਭੇਟ ਕਰ ਦਿਤਾ (ਅਤੇ) ਠਾਕੁਰ ਨੇ ਸਭ ਕੁਝ (ਉਸ ਜੀਵ ਨੂੰ ਬਖ਼ਸ਼ਿਸ਼) ਵਜੋਂ ਦੇ ਦਿੱਤਾ। ਠਾਕੁਰ ਨੇ ਉਸ (ਜੀਵ ਇਸਤਰੀ ਨੂੰ) ਆਪਣੀ ਦਾਸੀ ਬਣਾ ਲਿਆ, ਉਸ ਦੀ ਉਦਾਸੀਨਤਾ ਮੁਕ ਗਈ। ਹਰੀ ਦੇ ਮੰਦਰ ਵਿਚ (ਉਸ ਨੇ ਆਤਮਿਕ) ਸਥਿਤੀ ਪਾ ਲਈ। (ਹੇ ਭਾਈ !) ਸੱਚਾ ਪ੍ਰਭੂ (ਜੋ) ਅਨਦ ਬਿਨੋਦੀ (ਖੁਸ਼ੀਆਂ ਤੇ ਕੌਤਕ ਕਰਨ ਵਾਲਾ ਹੈ, ਉਸ ਨੂੰ) ਸਿਮਰੋ (ਉਹ) ਕਦੇ ਭੀ ਵਿਛੜ ਕੇ ਕਿਤੇ) ਨਹੀਂ ਜਾਂਦਾ। ਉਹ (ਜੀਵ-ਇਸਤਰੀ) ਸੁਹਾਗਵਤੀ ਵਡੇਭਾਗਾਂ ਵਾਲੀ ਹੈ (ਜੋ) ਰਾਮ ਨਾਮ ਦੇ ਗੁਣਾਂ ਨੂੰ ਪਛਾਣਦੀ ਹੈ। ਨਾਨਕ ! ਆਖ (ਕਿ ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ) ਦੇ ਪਿਆਰ (ਰੰਗ) ਵਿਚ ਰੰਗੀਜ ਕੇ ਨਾਮ ਸਿਮਰਦੇ ਹਨ, (ਉਹ) ਪ੍ਰੇਮ ਦੇ ਵਡੇ ਰੱਸ ਵਿਚ ਭਿੱਜੇ ਰਹਿੰਦੇ ਹਨ।੨।

**ਅਨਦ ਬਿਨੋਦ ਭਏ ਨਿਤ ਸਖੀਏ, ਮੰਗਲ ਸਦਾ ਹਮਾਰੈ ਰਾਮ ॥ ਆਪਨੜੈ ਪ੍ਰਭਿ ਆਪਿ ਸੀਗਾਰੀ, ਸੋਭਾਵੰਤੀ ਨਾਰੇ ਰਾਮ ॥ ਸਹਜ ਸੁਭਾਏ ਭਏ ਕਿਰਪਾਲਾ, ਗੁਣ ਅਵਗਣ ਨ ਬੀਚਾਰਿਆ ॥ ਕੰਠਿ ਲਗਾਇ ਲੀਏ ਜਨ ਅਪੁਨੇ, ਰਾਮਨਾਮ ਉਰਿਧਾਰਿਆ ॥ ਮਾਨ ਮੋਹ ਮਦ ਸਗਲ ਬਿਆਪੀ, ਕਰਿ ਕਿਰਪਾ ਆਪਿ ਨਿਵਾਰੇ ॥ ਕਹੁ ਨਾਨਕ ਭੈ ਸਾਗਰੁ ਤਰਿਆ, ਪੂਰਨ ਕਾਜ ਹਮਾਰੇ ॥੩॥ ਗੁਣ ਗੋਪਾਲ ਗਾਵਹੁ ਨਿਤ ਸਖੀਹੋ, ਸਗਲ ਮਨੋਰਥ ਪਾਏ ਰਾਮ ॥ ਸਫਲ ਜਨਮੁ ਹੋਆ ਮਿਲਿ ਸਾਧੂ, ਏਕੰਕਾਰੁ ਧਿਆਏ ਰਾਮ ॥ ਜਪਿ ਏਕ ਪ੍ਰਭੂ ਅਨੇਕ ਰਵਿਆ, ਸਰਬ ਮੰਡਲਿ ਛਾਇਆ ॥ ਬ੍ਰਹਮੋ ਪਸਾਰਾ ਬ੍ਰਹਮੁ ਪਸਰਿਆ, ਸਭੁ ਬ੍ਰਹਮੁ ਦ੍ਰਿਸਟੀ ਆਇਆ ॥ ਜਲਿ ਥਲਿ ਮਹੀਅਲਿ ਪੂਰਿ ਪੂਰਨ, ਤਿਸੁ**

**ਬਿਨਾ ਨਹੀ ਜਾਏ ॥ ਪੇਖਿ ਦਰਸਨੁ ਨਾਨਕ ਬਿਗਸੇ, ਆਪਿ ਲਏ ਮਿਲਾਏ ॥੪॥੫॥੮॥**

**ਪਦ ਅਰਥ :** ਅਨਦ ਬਿਨੋਦ=ਅਨੰਦੀ ਕੌਤਕ। ਭਏ=ਹੋਏ। ਆਪਨੜੈ ਪ੍ਰਭਿ= ਆਪਣੇ ਪ੍ਰਭੂ ਨੇ। ਸੀਗਾਰੀ=ਸ਼ਿੰਗਾਰੀ। ਸੋਭਾਵੰਤੀ=ਸ਼ੋਭਾ ਵਾਲੀ। ਨਾਰੇ=ਨਾਰੀ, ਇਸਤਰੀ। ਕੰਠਿ=ਗਲ ਨਾਲ। ਉਰਿ ਧਾਰਿਆ=ਹਿਰਦੇ ਵਿਚ ਧਾਰਿਆ (ਟਿਕਾਇਆ) ਹੈ। ਮਦੁ=ਹੰਕਾਰ। ਨਿਵਾਰੇ=ਦੂਰ ਕਰ ਦਿਤੇ। ਭੈ ਸਾਗਰੁ=ਸੰਸਾਰ ਸਮੁੰਦਰ।੩। ਮਿਲਿ ਸਾਧੂ=ਸਾਧੂ (ਗੁਰੂ) ਨੂੰ ਮਿਲ ਕੇ। ਏਕੰਕਾਰੁ=ਇਕ ਰੱਸ ਵਿਆਪਕ ਪ੍ਰਭੂ। ਅਨੇਕ ਰਵਿਆ=(ਜੋ) ਅਨੇਕਾਂ ਵਿਚ ਵਿਆਪਕ ਹੈ। ਸਰਬ ਮੰਡਲਿ=ਸਾਰੇ ਮੰਡਲਾਂ ਵਿਚ। ਛਾਇਆ=ਪਸਰਿਆ ਹੋਇਆ। ਪਸਰਿਆ=ਫੈਲਿਆ ਹੋਇਆ। ਜਾਏ=ਜਗ੍ਹਾ, ਥਾਂ। ਪੇਖਿ=ਵੇਖ ਕੇ। ਬਿਗਸੇ=ਪ੍ਰਸੰਨ ਹੋਏ।

**ਅਰਥ :** ਹੇ ਸਖੀਏ ! (ਹੁਣ) ਹਰ ਰੋਜ਼ ਸਾਡੇ (ਹਿਰਦੇ ਵਿਚ) ਅਨੰਦੀ ਕੌਤਕ ਤੇ ਖੁਸ਼ੀਆਂ ਦੇ ਮੰਗਲ ਹੋ ਰਹੇ ਹਨ, (ਕਿਉਂਕਿ) ਆਪਣੇ ਪ੍ਰਭੂ ਨੇ ਆਪ ਹੀ (ਸ਼ਿੰਗਾਰ) ਸਵਾਰ ਦਿੱਤੀ ਹੈ, (ਇਸ ਤਰ੍ਹਾਂ ਜੀਵ ਇਸਤਰੀ) ਸ਼ੋਭਾ ਵਾਲੀ ਹੋ ਗਈ ਹੈ। ਸਹਿਜ ਸੁਭਾਵਿਕ ਹੀ (ਪ੍ਰਭੂ) ਕਿਰਪਾਲੂ ਹੋ ਗਏ (ਅਤੇ ਸੇਵਕਾਂ ਦੇ) ਗੁਣ ਔਗੁਣਾਂ ਨੂੰ ਨਹੀਂ ਵਿਚਾਰਿਆ। (ਜਿਨ੍ਹਾਂ ਨੇ) ਪਰਮੇਸ਼ਰ ਦਾ ਨਾਮ ਹਿਰਦੇ ਵਿਚ ਧਾਰਿਆ, ਉਹ ਸੇਵਕ (ਪ੍ਰਭੂ ਨੇ) ਆਪਦੇ ਗਲ ਨਾਲ ਲਾ ਲਏ। (ਬਾਕੀ) ਸਾਰੀ ਸ੍ਰਿਸ਼ਟੀ ਮਾਇਆ ਦੇ ਮਾਣ, ਮੋਹ ਤੇ ਹੰਕਾਰ ਵਿਚ ਲਗੀ ਹੋਈ ਹੈ, (ਪਰ ਪ੍ਰਭੂ ਨੇ ਕਿਰਪਾ ਕਰਕੇ ਸਾਡੇ ਕਾਮ, ਕ੍ਰੋਧ ਆਦਿਕ ਵੈਰੀ) ਆਪ ਹੀ ਦੂਰ ਕਰ ਦਿੱਤੇ। ਨਾਨਕ ! ਆਖ ਕਿ (ਅਸੀਂ ਪ੍ਰਭੂ ਦੀ ਕਿਰਪਾ ਦਾ ਸਦਕਾ) ਭੈ-ਦਾਇਕ ਸੰਸਾਰ ਸਮੁੰਦਰ ਤੋਂ ਪਾਰ ਲੰਘ ਗਏ (ਅਤੇ) ਸਾਡੇ ਸਾਰੇ ਕਾਰਜ ਪੂਰੇ ਹੋ ਗਏ।੩।

ਹੇ ਸਖੀਓ ! ਗੋਪਾਲ ਦੇ ਗੁਣ ਹਰ ਰੋਜ਼ ਗਾਓ (ਕਿਉਂਕਿ ਅਸਾਂ ਇਨ੍ਹਾਂ ਦੀ ਬਰਕਤ ਨਾਲ ਹੀ ਮਨ ਚਿੰਦੇ) ਸਾਰੇ ਪਦਾਰਥ ਪਾਏ ਹਨ। ਸਾਧੂ (ਗੁਰੂ) ਨੂੰ ਮਿਲ ਕੇ ਇਕ ਓਅੰਕਾਰ ਦਾ ਸਿਮਰਨ ਕਰਕੇ (ਸਾਡਾ ਮਨੁੱਖਾ) ਜਨਮ ਸਫਲ ਹੋਇਆ ਹੈ। (ਹੇ ਭਾਈ!) ਪਰਮਾਤਮਾ ਇਕ ਤੋਂ ਅਨੇਕ ਹੋ ਕੇ ਸਾਰੇ ਜਗਤ ਵਿਚ ਵਿਆਪਕ ਹੋ ਰਹਿਆ ਹੈ (ਜਿਸ ਦਾ ਜਸ ਸਭ ਪਾਸੇ) ਛਾਇਆ ਹੋਇਆ ਹੈ, (ਤੂੰ ਉਸ ਨੂੰ) ਜਪ। (ਫਿਰ ਤੈਨੂੰ ਸਮਝ ਆ ਜਾਵੇਗੀ ਕਿ ਸਾਰਾ) ਵਿਸ਼ਵ-ਸੰਸਾਰ ਬ੍ਰਹਮ ਰੂਪ ਹੈ, (ਸਭ) ਬ੍ਰਹਮ ਹੀ ਪਸਰ ਰਿਹਾ ਹੈ (ਅਤੇ) ਬ੍ਰਹਮ ਹੀ ਦਿਸ ਰਿਹਾ ਹੈ। (ਹੇ ਸਖੀਓ !) ਜਲ ਵਿਚ, ਧਰਤੀ ਵਿਚ, ਪੁਲਾੜ ਵਿਚ (ਭਾਵ ਹਰਥਾਂ ਤੇ ਉਹ ਪ੍ਰਭੂ) ਪਰੀਪੂਰਨ ਹੈ ਉਸ ਤੋਂ ਬਿਨਾ ਕੋਈ ਜਗ੍ਹਾ ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜੀਵ ਪ੍ਰਭੂ ਨੇ) ਆਪ (ਆਪਣੇ ਨਾਲ) ਮਿਲਾਏ ਹਨ (ਓਹ ਪ੍ਰਭੂ ਦਾ) ਦਰਸ਼ਨ ਵੇਖ ਕੇ ਅਨੰਦ ਹੋ ਗਏ ਹਨ।੪।੫।੮।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਦਾ ਅਧਿਐਨ ਕੀਤਿਆਂ ਪਤਾ ਲਗਦਾ ਹੈ ਕਿ ਇਸ ਡਰਾਉਣੇ ਸੰਸਾਰ ਤੋਂ ਪਾਰ ਹੋਣ ਦਾ ਸਾਧਨ ਗੁਰੂ ਦੀ ਸ਼ਰਨ ਅਤੇ ਗੁਰੂ ਦੇ ਸ਼ਬਦ ਦੀ ਨਿਰੰਤਰ ਅਰਾਧਨਾ ਹੈ। ਸੰਸਾਰ ਸਾਗਰ ਤੋਂ ਪਾਰ ਹੋਣ ਦਾ ਤੋਖਲਾ ਭਗਤ ਰਵਿਦਾਸ ਜੀ ਦੇ ਮਨ ਚੋਂ ਵੀ ਉਠਿਆ ਸੀ। "ਪਾਰੁ ਕੈਸੇ ਪਾਇਬੋ ਰੇ ॥ ਮੋ ਸਉ ਕੋਊ ਨ ਕਹੈ ਸਮਝਾਇ॥ ਜਾ ਤੇ ਆਵਾਗਵਨੁ ਬਿਲਾਇ" (ਪੰਨਾ ੩੪੬)। ਸੋ, ਹਰੀ ਦੇ ਅਗੇ ਆਪਣਾ ਤਨ, ਮਨ ਅਰਪਨ ਕਰ ਦਿਓ, ਉਸ ਦੇ ਬਦਲੇ ਉਹ ਪ੍ਰਭੂ ਬਹੁਤ ਕੁਝ ਦਿੰਦਾ ਹੈ ਜੋ ਜੀਵ ਪਾਸੋਂ ਸੰਭਾਲਿਆ ਨਹੀਂ ਜਾਂਦਾ ਪਰ ਪ੍ਰਭੂ ਮਨੁੱਖ ਦੇ ਸਰੀਰ ਰੂਪੀ ਮੰਦਰ ਵਿਚ ਸਹਜ ਸੁਭਾਵਿਕ ਹੀ ਟਿਕਾਅ ਦਿੰਦਾ ਹੈ। ਜੋ ਮਨੁੱਖ ਪ੍ਰਭੂ ਦਾ ਤਾਣ ਤਕੀਆ ਤਕਦਾ ਹੈ, ਉਸ ਦੇ ਸਾਰੇ ਕਾਰਜ ਸਵਾਰ ਦਿੰਦਾ ਹੈ। ਜਦੋਂ ਪ੍ਰਭੂ ਆਪਣੇ ਕੰਠ ਨਾਲ ਲਾ ਲੈਂਦਾ ਹੈ, ਤਾਂ ਮਨੁੱਖ ਇਸ ਖੁਸ਼ੀ ਵਿਚ ਪ੍ਰਭੂ ਦੇ ਮੰਗਲ ਗਾਉਂਦਾ ਹੈ ਤੇ ਹੋਰਨਾਂ ਨੂੰ ਵੀ ਪ੍ਰੇਰਦਾ ਹੈ। ਪਰਮੇਸ਼ਰ ਨੂੰ ਸਿਮਰ ਕੇ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ। ਇਸ ਤਰ੍ਹਾਂ ਉਹ

ਵਾਹਿਗੁਰੂ ਜੋ ਸਭ ਥਾਵਾਂ ਤੇ ਛਾਇਆ ਹੋਇਆ ਹੈ, ਉਸ ਦੇ ਦਰਸ਼ਨ ਹੋ ਜਾਂਦੇ ਹਨ।

**ਸੂਹੀ ਮਹਲਾ ੫ ॥ ਅਬਿਚਲ ਨਗਰੁ ਗੋਬਿੰਦ ਗੁਰੂ ਕਾ, ਨਾਮੁ ਜਪਤ ਸੁਖੁ ਪਾਇਆ ਰਾਮ ॥ ਮਨ ਇਛੇ ਸੇਈ ਫਲ ਪਾਏ, ਕਰਤੈ ਆਪਿ ਵਸਾਇਆ ਰਾਮ ॥ ਕਰਤੈ ਆਪਿ ਵਸਾਇਆ ਸਰਬ ਸੁਖ ਪਾਇਆ, ਪੁਤ ਭਾਈ ਸਿਖ ਬਿਗਾਸੇ ॥ ਗੁਣ ਗਾਵਹਿ ਪੂਰਨ ਪਰਮੇਸੁਰ ਕਾਰਜੁ ਆਇਆ ਰਾਸੇ ॥ ਪ੍ਰਭੁ ਆਪਿ ਸੁਆਮੀ ਆਪੇ ਰਖਾ, ਆਪਿ ਪਿਤਾ ਆਪਿ ਮਾਇਆ ॥ ਕਹੁ ਨਾਨਕ ਸਤਿਗੁਰ ਬਲਿਹਾਰੀ, ਜਿਨਿ ਏਹੁ ਥਾਨੁ ਸੁਹਾਇਆ ॥੧॥ ਘਰ ਮੰਦਰ ਹਟਨਾਲੇ ਸੋਹੇ, ਜਿਸੁ ਵਿਚਿ ਨਾਮੁ ਨਿਵਾਸੀ ਰਾਮ ॥ ਸੰਤ ਭਗਤ ਹਰਿਨਾਮੁ ਅਰਾਧਹਿ, ਕਟੀਐ ਜਮ ਕੀ ਫਾਸੀ ਰਾਮ ॥ ਕਾਟੀ ਜਮ ਫਾਸੀ, ਪ੍ਰਭਿ ਅਬਿਨਾਸੀ, ਹਰਿ ਹਰਿ ਨਾਮੁ ਧਿਆਏ ॥ ਸਗਲ ਸਮਗ੍ਰੀ ਪੂਰਨ ਹੋਈ, ਮਨ ਇਛੇ ਫਲ ਪਾਏ ॥ ਸੰਤ ਸਜਨ ਸੁਖਿ ਮਾਣਹਿ ਰਲੀਆ, ਦੂਖ ਦਰਦ ਭ੍ਰਮ ਨਾਸੀ ॥ ਸਬਦਿ ਸਵਾਰੇ ਸਤਿਗੁਰਿ ਪੂਰੈ, ਨਾਨਕ ਸਦ ਬਲਿ ਜਾਸੀ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਵਹਿਂ, ਅਰਾਧਹਿਂ, ਮਾਣਹਿਂ; ਰਲੀਆਂ।

**ਫੁਟਕਲ :** ਅਬਿਚਲ ਦਾ ਸ਼ੁੱਧ ਉਚਾਰਨ 'ਅ-ਬਿਚਲ' ਹੈ।

**ਪਦ ਅਰਥ :** ਅਬਿਚਲ ਨਗਰ=ਨਾ ਚਲਾਇਮਾਨ ਸ਼ਹਿਰ, ਬੇਗ਼ਮਪੁਰਾ। ਗੋਬਿੰਦ ਗੁਰੂ ਕਾ=ਗੋਬਿੰਦ ਗੁਰੂ ਵਾਹਿਗੁਰੂ ਜੀ ਦਾ। ਨਗਰ=ਸ੍ਰੀ ਅੰਮ੍ਰਿਤਸਰ (ਪ੍ਰਿਥਵੀ ਦੇ ਮਾਲਕ ਤੇ ਪਾਲਕ ਦਾ ਸੋਹਣਾ ਨਗਰ)। ਮਨ ਇਛੇ=ਮਨ ਚਿਤਵੇ। ਕਰਤੈ=ਕਰਤਾ ਪੁਰਖ ਨੇ। ਬਿਗਾਸੇ=ਖਿੜ ਗਏ, ਪ੍ਰਸੰਨ ਹੋਏ। ਗਾਵਹਿ=ਗਾਉਂਦੇ ਹਨ। ਰਖਾ=ਰਾਖਾ। ਮਾਇਆ=ਮਾਂ। ਸੁਹਾਇਆ=ਸੋਹਣਾ ਬਣਾਇਆ। ਹਟਨਾਲੇ=ਬਾਜ਼ਾਰ। ਸੋਹੇ=ਸ਼ੋਭਨੀਕ। ਨਿਵਾਸੀ=ਵਾਸਾ। ਅਰਾਧਹਿ=ਸਿਮਰਦੇ ਹਨ। ਕਟੀਐ=ਕੱਟੀ ਜਾਂਦੀ ਹੈ। ਜਮ ਕੀ ਫਾਸੀ=ਜਮ੍ਹਾਂ ਦੀ ਫਾਹੀ। ਮਾਣਹਿ=ਮਾਣਦੇ ਹਨ। ਰਲੀਆ=ਆਤਮਿਕ ਮੌਜਾਂ, ਅਨੰਦ। ਸਬਦਿ=ਸ਼ਬਦ ਨੇ। ਸਤਿਗੁਰਿ ਪੂਰੈ=ਪੂਰੇ ਸਤਿਗੁਰੂ ਨੇ। ਬਲ ਜਾਸੀ=ਬਲਿਹਾਰ ਜਾਂਦਾ ਹੈ (ਜਾਵੇਗਾ)।

**ਅਰਥ :** (ਹੇ ਭਾਈ !) ਗੁਰੂ ਗੋਬਿੰਦ (ਵਾਹਿਗੁਰੂ ਜੀ) ਦਾ ਨਗਰ (ਸ੍ਰੀ ਅੰਮ੍ਰਿਤਸਰ) ਸਦਾ ਕਾਇਮ ਰਹਿਣ ਵਾਲਾ ਸ਼ਹਿਰ ਹੈ, (ਜਿਸ ਵਿਚ) ਨਾਮ ਜਪਦਿਆਂ ਨੂੰ (ਆਤਮਿਕ) ਸੁਖ ਪ੍ਰਾਪਤ ਹੋਇਆ ਹੈ। (ਜੋ) ਫਲ ਮਨ ਵਿਚ ਚਿਤਵੇ ਸਨ, ਓਹ ਪ੍ਰਾਪਤ ਹੋ ਗਏ, ਕਰਤਾ ਪੁਰਖ ਨੇ (ਆਪ ਹੀ ਇਹ ਸ਼ਹਿਰ) ਵਸਾਇਆ। ਕਰਤਾਰ ਨੇ ਆਪ (ਹੀ ਇਹ ਸ਼ਹਿਰ) ਵਸਾਇਆ (ਤੇ ਨਗਰ ਵਾਸੀਆਂ) ਨੇ ਸਾਰੇ ਸੁਖਾਂ ਨੂੰ ਪ੍ਰਾਪਤ ਕੀਤਾ, ਪੁਤਰ, ਭਾਈ ਅਤੇ ਸਿੱਖ ਸਭ ਖੁਸ਼ ਹੋ ਗਏ। (ਸਾਰੇ ਜੀਵ) ਪੂਰਨ ਪਰਮੇਸ਼ਰ ਦੇ ਗੁਣ ਗਾਉਂਦੇ ਹਨ (ਕਿਉਂਕਿ ਉਨ੍ਹਾਂ ਦਾ ਹਰੇਕ) ਕੰਮ ਸਵਰ ਗਿਆ ਹੈ। (ਹੇ ਭਾਈ !) ਪ੍ਰਭੂ ਆਪ ਹੀ (ਸ਼ਹਿਰ ਦਾ) ਮਾਲਕ ਹੈ, ਆਪ ਹੀ ਰਖਵਾਲਾ ਹੈ, ਆਪ ਹੀ ਪਿਉ ਤੇ ਆਪ ਹੀ ਮਾਂ (ਬਣਿਆ ਹੈ)। ਨਾਨਕ ! ਆਖ ਕਿ (ਮੈਂ ਉਸ) ਸਤਿਗੁਰੂ ਤੋਂ ਕੁਰਬਾਨ ਹਾਂ, ਜਿਸ ਨੇ ਇਹ ਥਾਂ ਸੋਹਣਾ ਬਣਾਇਆ ਹੈ।੧।

ਹੇ ਭਾਈ ! ਜਿਥੇ ਨਾਮ ਦਾ ਵਾਸਾ ਹੈ, ਉਥੇ ਘਰ, ਮੰਦਰ ਤੇ ਬਾਜ਼ਾਰ (ਸਭ) ਸੋਭਦੇ ਹਨ। ਸੰਤ

ਤੇ ਭਗਤ ਜਨ, ਹਰੀ ਦਾ ਨਾਮ ਸਿਮਰਦੇ ਹਨ (ਅਤੇ ਨਾਮ ਸਿਮਰਨ ਨਾਲ) ਜਮ ਦੀ ਫਾਸੀ ਕੱਟੀ ਜਾਂਦੀ ਹੈ। (ਜਿਨ੍ਹਾਂ ਨੇ) ਹਰੀ ਦਾ ਨਾਮ ਸਿਮਰਿਆ ਹੈ, ਨਾਸ਼-ਰਹਿਤ ਪ੍ਰਭੂ ਨੇ (ਉਨ੍ਹਾਂ ਦੀ) ਜਮ ਦੀ ਫਾਹੀ ਕੱਟ ਦਿੱਤੀ ਹੈ। ਸਾਰੀ ਸਮਗਰੀ (ਜੋ ਲੋੜੀਂਦੀ ਸੀ) ਪੂਰੀ ਹੋ ਗਈ ਹੈ (ਅਤੇ) ਮਨ-ਇਛੇ ਫਲ ਪ੍ਰਾਪਤ ਕਰ ਲਏ ਹਨ। (ਹੁਣ ਇਥੇ) ਸੰਤ ਭਗਤ ਜਨ ਸੁਖ ਵਿਚ ਟਿਕ ਕੇ ਆਤਮਿਕ ਅਨੰਦ ਮਾਣਦੇ ਹਨ, ਸਾਰੇ ਦੁਖ ਦੂਰ ਤੇ ਭਰਮ ਨਾਸ਼ ਹੋ ਗਏ ਹਨ, ਪੂਰੇ ਸਤਿਗੁਰੂ ਦੇ ਸ਼ਬਦ ਨੇ (ਸਭ ਦੇ ਕਾਰਜ) ਸਵਾਰ ਦਿਤੇ ਹਨ, ਨਾਨਕ (ਉਸ ਪ੍ਰਭੂ ਤੋਂ) ਸਦਾ ਬਲਿਹਾਰ ਜਾਂਦਾ ਹੈ।੨।

**ਦਾਤਿ ਖਸਮ ਕੀ ਪੂਰੀ ਹੋਈ, ਨਿਤ ਨਿਤ ਚੜੈ ਸਵਾਈ ਰਾਮ ॥ ਪਾਰਬ੍ਰਹਮਿ ਖਸਮਾਨਾ ਕੀਆ, ਜਿਸ ਦੀ ਵਡੀ ਵਡਿਆਈ ਰਾਮ ॥ ਆਦਿ ਜੁਗਾਦਿ ਭਗਤਨ ਕਾ ਰਾਖਾ, ਸੋ ਪ੍ਰਭੁ ਭਇਆ ਦਇਆਲਾ ॥ ਜੀਅ ਜੰਤ ਸਭਿ ਸੁਖੀ ਵਸਾਏ, ਪ੍ਰਭਿ ਆਪੇ ਕਰਿ ਪ੍ਰਤਿਪਾਲਾ ॥ ਦਹਦਿਸ ਪੂਰਿ ਰਹਿਆ ਜਸੁ ਸੁਆਮੀ, ਕੀਮਤਿ ਕਹਣੁ ਨ ਜਾਈ ॥ ਕਹੁ ਨਾਨਕ ਸਤਿਗੁਰ ਬਲਿਹਾਰੀ, ਜਿਨਿ ਅਬਿਚਲ ਨੀਵ ਰਖਾਈ ॥੩॥ ਗਿਆਨ ਧਿਆਨ ਪੂਰਨ ਪਰਮੇਸੁਰ, ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥ ਅਨਹਦ ਚੋਜ ਭਗਤ ਭਵ ਭੰਜਨ, ਅਨਹਦ ਵਾਜੇ ਧੁਨੀਐ ਰਾਮ ॥ ਅਨਹਦ ਝੁਣਕਾਰੇ ਤਤੁ ਬੀਚਾਰੇ, ਸੰਤ ਗੋਸਟਿ ਨਿਤ ਹੋਵੈ ॥ ਹਰਿ ਨਾਮੁ ਅਰਾਧਹਿ, ਮੈਲੁ ਸਭ ਕਾਟਹਿ, ਕਿਲਵਿਖ ਸਗਲੇ ਖੋਵੈ ॥ ਤਹ ਜਨਮ ਨ ਮਰਣਾ, ਆਵਣ ਜਾਣਾ, ਬਹੁੜਿ ਨ ਪਾਈਐ ਜੋਨੀਐ॥ ਨਾਨਕ ਗੁਰੁ ਪਰਮੇਸਰੁ ਪਾਇਆ, ਜਿਸੁ ਪ੍ਰਸਾਦਿ ਇਛ ਪੁਨੀਐ॥੪॥੬॥੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਅਰਾਧਹਿੰ, ਕਾਟਹਿੰ।

**ਫੁਟਕਲ :** 'ਜੋਨੀਐ' ਦਾ ਉਚਾਰਨ ਪਾਠ-ਚਾਲ ਅਨੁਸਾਰ 'ਜੁਨੀਐ' ਕਰਨਾ ਹੈ।

**ਪਦ ਅਰਥ :** ਚੜੈ ਸਵਾਈ=ਸਵਾਈ ਵਧਦੀ ਰਹਿੰਦੀ ਹੈ। ਪਾਰਬ੍ਰਹਮਿ=ਪਰਮੇਸ਼ਰ ਨੇ। ਖਸਮਾਨਾ=ਮਾਲਕ ਵਾਲਾ ਫਰਜ਼। ਆਦਿ ਜੁਗਾਦਿ=ਮੁਢ ਤੋਂ, ਜੁਗਾਂ ਦੇ ਆਰੰਭ ਤੋਂ। ਪ੍ਰਤਿਪਾਲਾ=ਪਾਲਣਾ। ਦਹ ਦਿਸ=ਦਸਾਂ ਦਿਸ਼ਾਂ ਵਲ (ਚਾਰੇ ਪਾਸੇ, ਚਾਰ ਕੋਨੇ, ਉਪਰ ਤੇ ਹੇਠ)। ਪੂਰਿ ਰਹਿਆ=ਫੈਲ ਰਿਹਾ ਹੈ। ਅਬਿਚਲ=ਕਦੇ ਨਾ ਹਲਣ (ਹਿਲਣ) ਵਾਲੀ। ਨੀਵ=ਨੀਂਹ।੩। ਅਨਹਦ ਚੋਜ=ਇਕ ਰਸ ਸ਼ਬਦ ਵਾਲੇ ਚੋਜ, ਕੌਤਕ। ਭਵ ਭੰਜਨ=(ਸੰਸਾਰ ਦੇ) ਬੰਧਨ ਤੋੜਨ ਵਾਲੇ (ਹਰੀ) ਦੇ। ਅਨਹਦ ਵਾਜੇ=ਆਤਮ ਮੰਡਲ ਦੇ ਸੰਗੀਤ। ਧੁਨੀਐ=ਧੁਨੀ। ਅਨਹਦ ਝੁਣਕਾਰੇ=ਅਨਹਦ ਬਾਣੀ ਦੀ ਰਸ ਭਰੀ ਗੂੰਜ। ਤਤੁ ਵੀਚਾਰੇ=ਤੱਤ ਰੂਪ ਵੀਚਾਰ। ਸੰਤ ਗੋਸਟਿ=ਸੰਤਾਂ ਦੀ ਪਰਸਪਰ ਗਲਬਾਤ (ਕਥਾ)। ਅਰਾਧਹਿ=ਸਿਮਰਦੇ। ਕਾਟਹਿ=ਕਟਦੇ ਹਨ। ਕਿਲਵਿਖ=ਪਾਪ। ਬਹੁੜਿ=ਮੁੜ ਕੇ, ਫਿਰ। ਜੋਨੀਐ=ਜੂਨੀਆਂ ਵਿਚ। ਜਿਸ ਪ੍ਰਸਾਦਿ= ਜਿਸ ਦੀ ਕਿਰਪਾ ਨਾਲ ਪੁਨੀਐ=ਪੂਰੀ ਹੋਈ ਹੈ।

**ਅਰਥ :** ਖਸਮ ਦੀ ਦਿਤੀ (ਬਖ਼ਸ਼ੀ) ਹੋਈ ਪੂਰੀ ਦਾਤ (ਪ੍ਰਾਪਤ ਹੋਈ ਹੈ, ਜੋ) ਨਿਤਾਪ੍ਰਤੀ ਸਵਾਈ ਵਧਦੀ ਰਹਿੰਦੀ ਹੈ। ਜਿਸ (ਪ੍ਰਭੂ) ਦੀ ਵਡੀ ਵਡਿਆਈ ਹੈ, (ਉਸ) ਪਰਮੇਸ਼ਰ ਨੇ (ਆਪ) ਮਾਲਕ ਵਾਲਾ ਫਰਜ਼ ਪੂਰਾ ਕੀਤਾ ਹੈ। ਉਹ (ਪਰਮੇਸ਼ਰ ਜੋ) ਜਗਤ ਦੇ ਮੁੱਢ ਤੋਂ, ਜੁਗਾਂ ਦੇ ਆਰੰਭ ਤੋਂ

ਭਗਤਾਂ ਦਾ ਰਖਵਾਲਾ ਹੈ, (ਜੀਆਂ ਤੇ) ਦਇਆਵਾਨ ਹੋਇਆ ਹੈ। ਸਾਰੇ ਜੀਵ ਜੰਤ ਪ੍ਰਭੂ ਨੇ ਆਪ ਪਾਲਣਾ ਕਰਕੇ ਸੁਖੀ ਵਸਾਏ ਹਨ। ਦਸਾਂ ਦਿਸ਼ਾਂ ਵਿਚ ਸੁਆਮੀ ਦਾ ਜਸ ਫੈਲ ਰਿਹਾ ਹੈ (ਉਸ ਦੀ) ਕੀਮਤਿ ਬਿਆਨ ਨਹੀਂ ਕੀਤੀ ਜਾ ਸਕਦੀ। ਨਾਨਕ ! ਆਖ ਕਿ ਉਸ ਸਤਿਗੁਰੂ ਤੋਂ ਬਲਿਹਾਰ ਜਾਂਦਾ ਹਾਂ, ਜਿਸ ਨੇ (ਪ੍ਰਭੂ ਤੋਂ ਕਦੇ ਵੀ) ਨਾਂਹ ਹਿਲਣ ਵਾਲੀ ਨੀਂਹ ਰਖਵਾਈ ਹੈ।੩।

(ਹੇ ਭਾਈ !) ਪੂਰਨ ਪਰਮੇਸ਼ਰ ਦਾ ਗਿਆਨ ਧਿਆਨ (ਅਤੇ) ਹਰੀ (ਨਾਮ ਦੀ) ਕਥਾ ਨਿਤ-ਪ੍ਰਤਿ ਸੁਣੀ ਜਾਂਦੀ ਹੈ। ਭਵ (ਸੰਸਾਰ) ਦੇ ਬੰਧਨ ਤੋੜਨ ਵਾਲੇ ਹਰੀ ਦੇ ਭਗਤ ਇਕ-ਰੱਸ ਬਿਲਾਸ ਕਰਦੇ ਰਹਿੰਦੇ ਹਨ (ਅਤੇ) ਆਤਮ ਮੰਡਲ ਦੀ ਧੁਨੀ ਦੇ ਵਾਜੇ (ਸੁਣਦੇ ਹਨ)। ਅਨਹਦ ਬਾਣੀ ਦੀ ਗੂੰਜ (ਕੀਰਤਨ) ਤੱਤ ਰੂਪ ਵਾਹਿਗੁਰੂ ਦੀ ਵੀਚਾਰ (ਕਥਾ) ਅਤੇ ਸੰਤਾਂ ਦੀ ਗੋਸ਼ਟੀ (ਪਰਸਪਰ ਆਤਮਿਕ ਵੀਚਾਰ) ਹਰ ਰੋਜ਼ ਹੁੰਦੀ ਹੈ। (ਉਹ) ਹਰੀ ਦਾ ਨਾਮ ਸਿਮਰਦੇ ਹਨ (ਜਿਸ ਨਾਲ ਵਿਕਾਰਾਂ ਦੀ) ਸਾਰੀ ਮੈਲ ਕਟਦੇ ਹਨ, (ਪ੍ਰਭੂ ਦਾ ਨਾਮ ਉਨ੍ਹਾਂ ਦੇ) ਸਾਰੇ ਪਾਪ ਦੂਰ ਕਰ ਦਿੰਦਾ ਹੈ। ਉਥੇ (ਅਬਿਚਲ ਨਗਰ ਵਿੱਚ) ਨਾ ਜਨਮ ਨਾ ਮਰਣਾ, ਨਾ ਆਵਾਗਵਣ ਹੈ (ਉਥੇ) ਮੁੜ ਮੁੜ ਕੇ ਜੂਨਾਂ ਵਿਚ ਨਹੀਂ ਪਾਇਆ ਜਾਂਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਬਿਚਲ ਨਗਰ ਦੇ) ਵਾਸੀ ਨੇ (ਉਸ) ਗੁਰ-ਪਰਮੇਸ਼ਰ ਨੂੰ ਪਾ ਲਿਆ ਹੈ, ਜਿਸ ਦੀ ਕਿਰਪਾ ਨਾਲ (ਹਰ ਪ੍ਰਕਾਰ ਦੀ) ਇਛਾ ਪੂਰੀ ਹੁੰਦੀ ਹੈ।੪।੬।੯।

## ਸਾਰੰਸ਼ ਅਤੇ ਸਿਧਾਂਤ

ਅਬਿਚਲ ਨਗਰ ਗੋਬਿੰਦ ਗੁਰੂ ਤੋਂ ਭਾਵ ਵਾਹਿਗੁਰੂ ਜੀ ਨੇ ਆਪ ਸਦਾ ਕਾਇਮ ਰਹਿਣ ਵਾਲਾ ਸ਼ਹਿਰ ਸ੍ਰੀ ਅੰਮ੍ਰਿਤਸਰ ਵਸਾਇਆ ਹੈ। ਜਿਸ ਅਸਥਾਨ ਦੇ ਦਰਸ਼ਨ ਕਰਕੇ ਸਾਰੇ ਸਿਖ ਪੁਤਰ ਤੇ ਗੁਰ-ਭਾਈ ਆਤਮਿਕ ਤੌਰ ਤੇ ਪ੍ਰਸੰਨ ਹੁੰਦੇ ਹਨ, ਕਿਉਂਕਿ ਇਥੇ ਪਰਮੇਸ਼ਰ ਦਾ ਨਾਮ ਜਪਦਿਆਂ ਉਸ ਪ੍ਰਭੂ ਦੇ ਗੁਣ ਗਾਉਂਦਿਆਂ, ਸਭ ਨੂੰ ਸੱਚਾ ਸੁਖ ਪ੍ਰਾਪਤ ਹੋ ਜਾਂਦਾ ਹੈ। ਇਹ ਨਾਮ-ਨਿਵਾਸੀ ਸ਼ਹਿਰ ਹੈ ਕਿਉਂਕਿ ਸੰਤ ਭਗਤ ਇਕਤਰ ਹੋ ਕੇ ਸਤਿਸੰਗਤ ਰੂਪ ਵਿਚ ਪ੍ਰਭੂ ਦਾ ਨਾਮ ਸਿਮਰਦੇ ਹਨ ਅਤੇ ਉਸ ਦੇ ਗੁਣ ਗਾਉਂਦੇ ਹਨ।

ਗੁਰੂ ਅਰਜਨ ਦੇਵ ਜੀ ਇਸ ਪ੍ਰਾਪਤੀ ਨੂੰ ਖਸਮ ਦੀ ਦਾਤਿ ਸਮਝ ਕੇ ਆਪਣੇ ਗੁਰਦੇਵ ਤੋਂ ਸਦਕੇ ਜਾ ਰਹੇ ਹਨ। ਇਥੇ ਹਰ ਰੋਜ਼ ਪਰਮੇਸ਼ਰ ਦਾ ਗਿਆਨ ਧਿਆਨ ਤੇ ਕਥਾ ਵਖਿਆਨ ਹੁੰਦਾ ਹੈ।

ਹਰਿਮੰਦਰ ਸਾਹਿਬ ਦਾ ਨਾਮੋ ਨਿਸ਼ਾਨ ਮੇਟਣ ਲਈ ਸਿੱਖ ਧਰਮ ਦੇ ਦੋਖੀਆਂ ਨੇ ਅਨੇਕਾਂ ਜਤਨ ਕੀਤੇ ਪਰ ਸਫਲ ਨਹੀਂ ਹੋਏ। "ਸੰਤ ਗੋਸਟਿ ਨਿਤ ਹੋਵੈ" ਦੇ ਦਰਸ਼ਨ ਅਜ ਵੀ ਇਸ ਪਵਿੱਤਰ ਅਸਥਾਨ ਤੇ ਕੀਤੇ ਜਾ ਸਕਦੇ ਹਨ। ਗੁਰੂ ਨਾਨਕ ਪਾਤਿਸ਼ਾਹ ਦੀ ਕਿਰਪਾ ਨਾਲ ਹਰੀ ਦੇ ਭਗਤ ਇਕ ਰਸ ਭਜਨ ਤੇ ਪਰਸਪਰ ਬਚਨ ਬਿਲਾਸ ਕਰਦੇ ਹਨ। ਆਤਮਿਕ ਮੰਡਲ ਦੇ ਸੰਗੀਤੀ ਅਨਹਦ ਸ਼ਬਦ ਦੇ ਵਾਜਿਆਂ ਦੀ ਝੁਨਤਕਾਰ ਸੁਣ ਸੁਣ ਕੇ ਆਤਮਿਕ ਰੰਗ ਮਾਣਦੇ ਹਨ।

**ਸੂਹੀ ਮਹਲਾ ੫ ॥ ਸੰਤਾ ਕੇ ਕਾਰਜਿ ਆਪਿ ਖਲੋਇਆਹਰਿ ਕੰਮੁ ਕਰਾਵਣਿ ਆਇਆ ਰਾਮ ॥ ਧਰਤਿ ਸੁਹਾਵੀ ਤਾਲੁ ਸੁਹਾਵਾ, ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥ ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ, ਸਗਲ ਮਨੋਰਥ ਪੂਰੇ ॥ ਜੈ ਜੈਕਾਰੁ ਭਇਆ ਜਗ ਅੰਤਰਿ, ਲਾਥੇ ਸਗਲ ਵਿਸੂਰੇ ॥ ਪੂਰਨ ਪੁਰਖ ਅਚੁਤ ਅਬਿਨਾਸੀ, ਜਸੁ ਵੇਦ ਪੁਰਾਣੀ ਗਾਇਆ ॥ ਅਪਨਾ ਬਿਰਦੁ ਰਖਿਆ ਪਰਮੇਸਰਿ, ਨਾਨਕ ਨਾਮੁ ਧਿਆਇਆ ॥੧॥ ਨਵਨਿਧਿ ਸਿਧਿ ਰਿਧਿ ਦੀਨੇ ਕਰਤੇ, ਤੋਟਿ ਨ ਆਵੈ**

**ਕਾਈ ਰਾਮ ॥ ਖਾਤ ਖਰਚਤ ਬਿਲਛਤ ਸੁਖੁ ਪਾਇਆ, ਕਰਤੇ ਕੀ ਦਾਤਿ ਸਵਾਈ ਰਾਮ ॥ ਦਾਤਿ ਸਵਾਈ ਨਿਖੁਟਿ ਨ ਜਾਈ, ਅੰਤਰਜਾਮੀ ਪਾਇਆ ॥ ਕੋਟਿ ਬਿਘਨ ਸਗਲੇ ਉਠਿ ਨਾਠੇ, ਦੂਖੁ ਨ ਨੇੜੈ ਆਇਆ ॥ ਸਾਤਿ ਸਹਜ ਆਨੰਦ ਘਨੇਰੇ, ਬਿਨਸੀ ਭੂਖ ਸਬਾਈ ॥ ਨਾਨਕ ਗੁਣ ਗਾਵਹਿ ਸੁਆਮੀ ਕੇ, ਅਚਰਜੁ ਜਿਸੁ ਵਡਿਆਈ ਰਾਮ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਸੰਤਾਂ, ਪੁਰਾਣੀ, ਗਾਵਹਿਂ।

**ਪਦ ਅਰਥ :** ਸੰਤਾ ਕੇ ਕਾਰਜਿ=ਸੰਤ (ਭਾਵ ਗੁਰੂ ਰਾਮਦਾਸ ਜੀ ਦੇ) ਕੰਮ ਲਈ। ਕਰਾਵਣਿ=ਕਰਾਉਣ ਵਾਸਤੇ। ਧਰਤਿ=ਧਰਤੀ। ਸੁਹਾਵੀ=ਸ਼ੋਭਨੀਕ। ਤਾਲੁ= ਅੰਮ੍ਰਿਤ ਸਰੋਵਰ। ਅੰਮ੍ਰਿਤ ਜਲੁ=ਅਮਰ ਕਰਨ ਵਾਲਾ ਨਾਮ-ਜਲ। ਛਾਇਆ=ਭਰਿਆ ਗਿਆ। ਸਾਜੁ=ਉਦਮ। ਜੈ ਜੈਕਾਰੁ=ਸ਼ੋਭਾ, ਵਡਿਆਈ। ਜੁਗ ਅੰਤਰਿ=ਜਗਤ ਵਿਚ। ਲਾਥੇ=ਲਹਿ ਗਏ, ਦੂਰ ਹੋ ਗਏ। ਸਗਲ ਵਿਸੂਰੇ=ਸਾਰੇ ਝੋਰੇ। ਅਚੁਤ=ਕਦੇ ਨਾ ਨਾਸ਼ ਹੋਣ ਵਾਲਾ। ਅਬਿਨਾਸੀ=ਨਾਸ਼ ਤੋਂ ਰਹਿਤ। ਵੇਦ=ਵੇਦਾਂ ਨੇ। ਬਿਰਦੁ=ਕਦੀਮੀ ਸੁਭਾਉ।੧। ਨਵ ਨਿਧਿ=ਨੌ ਨਿਧੀਆਂ। ਸਿਧਿ ਰਿਧਿ=ਸਿਧੀਆਂ ਤੇ ਰਿਧੀਆਂ, ਕਰਾਮਾਤੀ ਸ਼ਕਤੀਆਂ। ਬਿਲਛਤ=ਭੋਗਦਿਆਂ, ਮਾਣਦਿਆਂ। ਦਾਤਿ=ਬਖ਼ਸ਼ਿਸ਼। ਸਵਾਈ=ਵਧਦੀ ਜਾਂਦੀ ਹੈ। ਨਿਖੁਟਿ ਨ ਜਾਈ=ਮੁਕਦੀ ਨਹੀਂ। ਕੋਟਿ ਬਿਘਨ=ਕ੍ਰੋੜਾਂ ਅੜਿਕੇ, ਰੁਕਾਵਟਾਂ। ਉਠਿ ਨਾਠੇ=ਨਸ ਗਏ। ਘਨੇਰੇ=ਬਹੁਤ। ਸਬਾਈ=ਸਾਰੀ। ਗਾਵਹਿ=ਗਾਉਂਦੇ ਹਨ। ਅਚਰਜੁ=ਹੈਰਾਨ ਕਰਨ ਵਾਲੀ।

**ਅਰਥ :** (ਹੇ ਪਿਆਰਿਓ !) ਸੰਤਾਂ ਦੇ ਕੰਮ ਕਰਾਉਣ ਹਿਤ ਹਰੀ ਆਪ (ਆ) ਖਲੋਤਾ ਹੈ (ਮਾਨੋ, ਹਰਿਮੰਦਰ ਤੇ ਸਰੋਵਰ ਦਾ ਆਪਣਾ) ਕੰਮ ਕਰਾਉਣ ਲਈ ਆਇਆ ਹੈ। (ਆਸ ਪਾਸ ਨਗਰ ਦੀ ਸਾਰੀ) ਧਰਤੀ ਸ਼ੋਭਨੀਕ ਬਣ ਗਈ ਹੈ, ਸਰੋਵਰ (ਜਿਸ) ਵਿਚ ਅੰਮ੍ਰਿਤ ਜਲ (ਭਰਿਆ ਹੋਇਆ ਹੈ), ਸੋਹਣਾ ਲਗ ਰਿਹਾ ਹੈ। (ਜਿਹੜਾ) ਅੰਮ੍ਰਿਤ ਜਲ ਭਰਿਆ ਗਿਆ ਹੈ (ਇਹ) ਪੂਰਾ ਸਾਜ ਕਰਾਇਆ ਹੈ (ਭਾਵ ਇਹ ਆਪਣਾ ਪ੍ਰਭਾਵ ਪਾ ਰਿਹਾ ਹੈ ਜਿਸ ਕਰਕੇ ਮਨ ਦੇ) ਸਾਰੇ ਸੰਕਲਪ ਪੂਰੇ ਹੋ ਗਏ ਹਨ। ਸਾਰੇ ਜਗਤ ਵਿਚ ਜੈ ਜੈਕਾਰ ਹੋ ਰਿਹਾ ਹੈ (ਅਤੇ) ਸਾਰੇ ਝੋਰੇ ਉਤਰ ਗਏ ਹਨ। (ਇਹ ਸਾਰਾ ਕੌਤਕ ਉਸ) ਨਾਸ਼ ਨਾ ਹੋਣ ਵਾਲੇ ਸਰਬ ਵਿਆਪਕ ਪੁਰਖ ਦਾ ਹੈ (ਜਿਸ ਦਾ) ਜਸ ਵੇਦਾਂ ਤੇ ਪੁਰਾਣਾਂ ਨੇ ਭੀ ਗਾਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਪਰਮੇਸ਼ਰ ਨੇ ਆਪਣਾ ਕਦੀਮੀ ਸੁਭਾਉ ਕਾਇਮ ਰਖਿਆ ਹੈ (ਅਤੇ ਅਸਾਂ ਉਸ ਦਾ) ਨਾਮ ਸਿਮਰਿਆ ਹੈ।੧।

(ਹੇ ਪਿਆਰਿਓ !) ਨੌ ਨਿਧੀਆਂ, ਸਿਧੀਆਂ ਤੇ ਰਿਧੀਆਂ ਦੇ ਖ਼ਜ਼ਾਨੇ (ਭਾਵ ਸ਼ਕਤੀਆਂ) ਕਰਤੇ ਦੀਆਂ ਦਿੱਤੀਆਂ ਹੋਈਆਂ ਹਨ, (ਲੋੜੀਂਦੇ ਕਾਰਜ ਲਈ ਕਿਸੇ ਪ੍ਰਕਾਰ ਦੀ) ਕੋਈ ਕਮੀ ਨਹੀਂ ਆਉਂਦੀ। (ਇਸ ਦਾਤਿ ਨੂੰ) ਖਾਂਦਿਆਂ, ਖਰਚਦਿਆਂ (ਵੰਡਦਿਆਂ) ਰੱਸ ਮਾਣਦਿਆਂ (ਸੰਤਾਂ ਨੇ) ਸੁਖ ਪਾਇਆ ਹੈ, ਕਰਤਾ (ਪੁਰਖ) ਦੀ (ਦਿਤੀ ਹੋਈ) ਦਾਤਿ (ਦਿਨੋ ਦਿਨ) ਸਵਾਈ ਹੁੰਦੀ ਜਾ ਰਹੀ ਹੈ। (ਇਹ) ਦਾਤਿ ਦਿਨੋ ਦਿਨ ਵਧ ਰਹੀ ਹੈ ਅਤੇ ਮੁਕਦੀ ਨਹੀਂ ਹੈ (ਅਤੇ) ਸੰਤਾਂ ਨੇ ਦਿਲ ਦੀ ਜਾਣਨ ਵਾਲਾ ਪਰਮੇਸ਼ਰ ਪਾ ਲਿਆ ਹੈ। (ਇਸ ਕਾਰਜ ਵਿਚ ਜੋ) ਕਰੋੜਾਂ ਵਿਘਨ (ਅੜਿਕੇ ਪੈ ਰਹੇ ਸਨ) ਸਾਰੇ ਦੂਰ ਹੋ ਗਏ ਹਨ, ਕੋਈ ਦੁਖ (ਸਾਡੇ) ਨੇੜੇ ਨਹੀਂ ਆਇਆ। ਸਾਰੀ ਭੁਖ ਨਾਸ਼ ਹੋ ਗਈ ਹੈ, (ਹੁਣ ਹਿਰਦੇ ਵਿਚ ਪੂਰਨ) ਸ਼ਾਂਤੀ ਤੇ ਅਡੋਲ ਅਵਸਥਾ ਦੇ ਬਹੁਤ ਅਨੰਦ (ਬਣ ਗਏ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਪਰਮੇਸ਼ਰ ਦੀ) ਵਡਿਆਈ ਹੈਰਾਨ ਕਰ ਦੇਣ ਵਾਲੀ ਹੈ, (ਅਸੀਂ ਉਸ) ਮਾਲਕ ਦੇ ਗੁਣ ਗਾਉਂਦੇ ਹਾਂ।੨।

**ਜਿਸ ਕਾ ਕਾਰਜੁ ਤਿਨ ਹੀ ਕੀਆ, ਮਾਣਸੁ ਕਿਆ ਵੇਚਾਰਾ ਰਾਮ ॥ ਭਗਤ ਸੋਹਨਿ ਹਰਿ ਕੇ ਗੁਣ ਗਾਵਹਿ, ਸਦਾ ਕਰਹਿ ਜੈਕਾਰਾ ਰਾਮ ॥ ਗੁਣ ਗਾਇ ਗੋਬਿੰਦ ਅਨਦ ਉਪਜੈ, ਸਾਧ ਸੰਗਤਿ ਸੰਗਿ ਬਨੀ ॥ ਜਿਨਿ ਉਦਮੁ ਕੀਆ ਤਾਲ ਕੇਰਾ, ਤਿਸ ਕੀ ਉਪਜਮਾ ਕਿਆ ਗਨੀ॥ ਅਠਸਠਿ ਤੀਰਥ ਪੁੰਨ ਕਿਰਿਆ, ਮਹਾ ਨਿਰਮਲ ਚਾਰਾ॥ ਪਤਿਤ ਪਾਵਨੁ ਬਿਰਦੁ ਸੁਆਮੀ, ਨਾਨਕ ਸਬਦ ਅਧਾਰਾ ॥੩॥ ਗੁਣ ਨਿਧਾਨ ਮੇਰਾ ਪ੍ਰਭੁ ਕਰਤਾ, ਉਸਤਤਿ ਕਉਨੁ ਕਰੀਜੈ ਰਾਮ ॥ ਸੰਤਾ ਕੀ ਬੇਨੰਤੀ ਸੁਆਮੀ, ਨਾਮੁ ਮਹਾ ਰਸੁ ਦੀਜੈ ਰਾਮ॥ ਨਾਮੁ ਦੀਜੈ ਦਾਨੁ ਕੀਜੈ, ਬਿਸਰੁ ਨਾਹੀ ਇਕ ਖਿਨੋ ॥ ਗੁਣ ਗੋਪਾਲ ਉਚਰੁ ਰਸਨਾ, ਸਦਾ ਗਾਈਐ ਅਨਦਿਨੋ ॥ ਜਿਸੁ ਪ੍ਰੀਤਿ ਲਾਗੀ ਨਾਮ ਸੇਤੀ, ਮਨੁ ਤਨੁ ਅੰਮ੍ਰਿਤ ਭੀਜੈ ॥ ਬਿਨਵੰਤਿ ਨਾਨਕ ਇਛ ਪੁੰਨੀ, ਪੇਖਿ ਦਰਸਨੁ ਜੀਜੈ ॥੪॥੭॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਵਹਿਂ, ਕਰਹਿਂ, ਮਹਾਂ, ਸੰਤਾਂ।

**ਪਦ ਅਰਥ :** ਜਿਸ ਕਾ=ਜਿਸ (ਪਰਮਾਤਮਾ) ਦਾ। ਕਾਰਜੁ=(ਸਰੋਵਰ ਵਾਲਾ) ਕੰਮ। ਤਿਨ ਹੀ=ਉਸ (ਪਰਮਾਤਮਾ) ਨੇ ਹੀ। ਕੀਆ=ਕੀਤਾ ਹੈ। ਕਿਆ ਵੇਚਾਰਾ=ਕੀ ਵਿਚਾਰਾ (ਗਰੀਬ ਜਿਹਾ)। ਸੋਹਨਿ=ਸੋਭਦੇ ਹਨ। ਗਾਵਹਿ=ਗਾਉਂਦੇ ਹਨ। ਕਰਹਿ=ਕਰਦੇ ਹਨ। ਜੈਕਾਰਾ=ਵਡਿਆਈ ਦੀ ਗੂੰਜ। ਗਾਇ=ਗਾ ਕੇ। ਅਨਦ=ਅਨੰਦ ਪੈਦਾ ਹੁੰਦਾ ਹੈ। ਕਿਆ ਗਨੀ=ਕੀ ਗਿਣਾਂ? ਭਾਵ ਮੈਂ ਬਿਆਨ ਨਹੀਂ ਕਰ ਸਕਦਾ। ਅਠਸਠਿ=ਅਠਾਹਠ। ਮਹਾ ਨਿਰਮਲ ਚਾਰਾ=ਵੱਡਾ ਪਵਿਤਰ ਸ੍ਰੇਸ਼ਟ ਕੰਮ। ਬਿਰਦੁ=ਕਦੀਮੀ ਸੁਭਾਉ। ਸਬਦ ਅਧਾਰਾ=ਸ਼ਬਦ ਦਾ ਆਸਰਾ।੩। ਗੁਣ ਨਿਧਾਨ=ਗੁਣਾਂ ਦਾ ਖ਼ਜ਼ਾਨਾ। ਕਰਤਾ=ਕਰਤਾਰ। ਕਉਨੁ=ਕਿਹੜਾ (ਮਨੁੱਖ)। ਕਰੀਜੈ=ਕਰ ਸਕਦਾ ਹੈ। ਇਕ ਖਿਨੋ=ਇਕ ਖਿਨ ਮਾਤਰ, ਰਤਾ ਭਰ। ਉਚਰੁ=ਉਚਾਰ। ਰਸਨਾ=ਜੀਭ ਨਾਲ। ਅਨਦਿਨੋ=ਰਾਤ ਦਿਨ, ਹਰ ਰੋਜ਼। ਸੇਤੀ=ਨਾਲ। ਭੀਜੈ=ਭਿੱਜ ਜਾਂਦਾ ਹੈ। ਇਛ ਪੁੰਨੀ=ਇਛਾ ਪੂਰੀ ਹੋਈ। ਜੀਜੈ=ਜੀਉਂਦਾ ਹੈ।੪।

**ਅਰਥ :** (ਹੇ ਪਿਆਰਿਓ !) ਜਿਸ (ਪਰਮੇਸ਼ਰ) ਦਾ ਕੰਮ ਸੀ, ਉਸ (ਪ੍ਰਭੂ) ਨੇ ਆਪ ਹੀ (ਅੰਮ੍ਰਿਤ ਸਰੋਵਰ ਦਾ ਕੰਮ ਪੂਰਾ) ਕੀਤਾ ਹੈ, ਮਨੁੱਖ ਵਿਚਾਰਾ ਕੀ ਹੈ? (ਭਾਵ ਅਸਮਰਥ ਹੈ)। (ਪਰਮੇਸ਼ਰ ਦੇ) ਭਗਤ (ਹਰਿਮੰਦਰ ਸਾਹਿਬ ਵਿਚ) ਹਰੀ ਦੇ ਗੁਣ ਗਾਉਂਦੇ ਹੋਏ ਸੋਭਦੇ ਹਨ (ਅਤੇ) ਸਦਾ (ਪ੍ਰਭੂ ਦੀਆਂ) ਵਡਿਆਈਆਂ ਦੀ ਗੂੰਜ ਪਾਉਂਦੇ ਹਨ। ਗੋਬਿੰਦ ਦੇ ਗੁਣ ਗਾ ਕੇ (ਉਨ੍ਹਾਂ ਅੰਦਰ ਆਤਮਿਕ) ਚਾਉ ਪੈਦਾ ਹੁੰਦਾ ਹੈ ਅਤੇ ਸਾਧ ਸੰਗਤ ਨਾਲ (ਪ੍ਰੀਤਿ) ਰਹਿੰਦੀ ਹੈ। ਜਿਸ ਨੇ ਤਾਲ (ਬਣਾਉਣ) ਦਾ ਉਦਮ ਕੀਤਾ ਹੈ, ਉਸ ਦੀ ਉਪਮਾ ਕੀ ਗਿਣੀ ਜਾਏ? (ਭਾਵ ਉਹ ਕਥਨ ਤੋਂ ਬਾਹਰ ਹੈ)। (ਇਸ ਅੰਮ੍ਰਿਤ ਸਰੋਵਰ ਵਿਚ) ਅਠਾਹਠ ਤੀਰਥਾਂ ਦਾ (ਇਸ਼ਨਾਨ) ਪੁੰਨ ਅਤੇ ਹੋਰ ਪਵਿੱਤਰ ਕਰਮ ਸਭ ਆ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਮਾਲਕ ਦਾ ਪਤਿਤਾਂ ਨੂੰ ਪਵਿੱਤਰ ਕਰਨ ਵਾਲਾ ਕਦੀਮੀ ਸੁਭਾਉ ਹੈ, (ਅਸਾਂ ਉਸ ਦੇ) ਸ਼ਬਦ ਦਾ ਆਸਰਾ (ਲਿਆ) ਹੈ।੩।

(ਹੇ ਪਿਆਰਿਓ !) ਮੇਰਾ ਪ੍ਰਭੂ ਕਰਤਾ ਪੁਰਖ (ਸਾਰੇ) ਗੁਣਾਂ ਦਾ ਖ਼ਜ਼ਾਨਾ ਹੈ, (ਉਸ ਦੀ ਪੂਰੀ) ਵਡਿਆਈ ਕੌਣ ਕਰ ਸਕਦਾ ਹੈ? (ਭਾਵ ਕੋਈ ਨਹੀਂ ਕਰ ਸਕਦਾ)। (ਪ੍ਰਭੂ ਦੇ) ਸੰਤਾਂ ਦੀ, (ਪਿਆਰੇ

ਪ੍ਰਭੂ ਪਾਸ ਇਹ) ਬੇਨਤੀ ਹੈ ਕਿ ਹੇ ਸੁਆਮੀ! (ਸਾਨੂੰ) ਨਾਮ ਰੂਪੀ ਮਹਾਨ ਰਸ (ਬਖ਼ਸ਼) ਦਿਓ। (ਹੇ ਸੁਆਮੀ!) ਨਾਮ (ਬਖ਼ਸ਼) ਦਿਓ, (ਬਸ ਇਹੀ) ਦਾਨ ਕਰੋ, ਇਕ ਛਿਨ (ਰਤਾ ਭਰ ਸਮਾਂ ਭੀ ਨਾਮ ਸਾਡੇ ਮਨ ਤੋਂ) ਨਾ ਵਿਸਰੇ।

(ਅਸੀਂ ਆਪਣੀ) ਰਸਨਾ ਨਾਲ ਗੋਪਾਲ ਦੇ ਗੁਣਾਂ ਦਾ ਉਚਾਰਨ ਕਰੀਏ, ਰਾਤ ਦਿਨ ਸਦਾ (ਉਸ ਦੇ ਗੁਣ) ਗਾਉਂਦੇ ਰਹੀਏ। (ਹੇ ਪਿਆਰਿਓ !) ਜਿਸ (ਮਨੁੱਖ) ਦੀ ਪ੍ਰੀਤੀ ਨਾਮ ਨਾਲ ਲਗ ਗਈ ਹੈ, (ਉਸ ਦਾ ਮਨ ਤੇ ਤਨ ਨਾਮ) ਅੰਮ੍ਰਿਤ ਨਾਲ ਭਿੱਜ ਗਿਆ ਹੈ। ਨਾਨਕ ਬੇਨਤੀ ਕਰਦਾ ਹੈ (ਕਿ ਪ੍ਰਭੂ ਦਾ) ਦਰਸ਼ਨ ਵੇਖ ਕੇ (ਮੇਰੀ) ਇਛਾ ਪੂਰੀ ਹੋ ਗਈ ਹੈ (ਅਤੇ ਮੈਂ ਉਸ ਪ੍ਰਭੂ ਦਾ) ਦਰਸ਼ਨ ਵੇਖ (ਵੇਖ) ਜੀਉਂਦਾ ਹਾਂ।੪।੨।੧੦।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਛੰਤ ਦੀ ਆਖ਼ਰੀ ਪੰਕਤੀ "ਨਾਨਕ ਗੁਰੁ ਪਰਮੇਸਰੁ ਪਾਇਆ, ਜਿਸ ਪ੍ਰਸਾਦਿ ਇਛ ਪੁਨੀਐ' ਅਤੇ ਇਸ ਛੰਤ ਦੀ ਅੰਤਲੀ ਪੰਕਤੀ 'ਬਿਨਵੰਤਿ ਨਾਨਕ ਇਛ ਪੁੰਨੀ, ਪੇਖਿ ਦਰਸਨੁ ਜੀਜੈ' ਦੋਹਾਂ ਸ਼ਬਦਾਂ ਦੀ ਪਰਸਪਰ ਸਾਂਝ ਨਿਰੂਪਣ ਕਰ ਰਹੀਆਂ ਹਨ। ਜੋ ਇਛਾ ਪੂਰੀ ਹੋਈਂ ਹੈ, ਉਸ ਲਈ ਇਸ ਸ਼ਬਦ ਰਾਹੀਂ ਪਰਮੇਸ਼ਰ ਦਾ ਧੰਨਵਾਦ ਕੀਤਾ ਹੈ। ਗੁਰਦੇਵ ਪਿਤਾ ਜੀ ਨੂੰ ਦੁਨਿਆਵੀ ਪਦਾਰਥਾਂ ਜਾਂ ਮਾਣ ਵਡਿਆਈ ਦੀ ਕੋਈ ਇਛਾ ਨਹੀਂ ਸੀ, ਆਪ ਜੀ ਦੀ ਦਿਲੀ ਚਾਹਨਾ ਅੰਮ੍ਰਿਤ ਸਰੋਵਰ ਦੀ ਸੇਵਾ ਸੀ ਜੋ ਕਰਤਾਪੁਰਖ ਵਲੋਂ ਆਪ ਜੀ ਨੂੰ ਪ੍ਰਾਪਤ ਹੋਈ ਸੀ। ਇਸ ਲਈ ਇਸ ਸ਼ਬਦ ਵਿਚ ਕੇਵਲ ਪਰਮੇਸ਼ਰ ਜੀ ਦਾ ਧੰਨਵਾਦ ਕੀਤਾ ਹੈ:-

**ਜਿਸ ਕਾ ਕਾਰਜੁ ਤਿਨ ਹੀ ਕੀਆ, ਮਾਣਸੁ ਕਿਆ ਵੇਚਾਰਾ ਰਾਮ ॥**

--- --- ---

**ਜਿਨਿ ਉਦਮੁ ਕੀਆ ਤਾਲ ਕੇਰਾ, ਤਿਸ ਕੀ ਉਪਮਾ ਕਿਆ ਗਨੀ ॥**

ਇਸ ਕਾਰਜ ਦੀ ਪੂਰਤੀ ਤੇ ਜੋ ਮੰਗ ਕੀਤੀ ਹੈ, ਉਹ ਹੈ-"ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾਰਸੁ ਦੀਜੈ ਰਾਮੁ" ਅਤੇ "ਪੇਖਿ ਦਰਸਨੁ ਜੀਜੈ" ਵਾਲੀ ਨਿਰਮਲ ਇੱਛਾ, ਇਹ ਮੰਗ ਨਾਮ ਜਪਣ, ਸੇਵਾ ਕਰਨ, ਵੰਡ ਛਕਣ ਅਤੇ ਸਰਬਤ ਦਾ ਭਲਾ ਮੰਗਣ ਦੀ ਪ੍ਰਤੀਕ ਹੈ।

ਨੋਟ : 'ਸੰਤ' ਤੋਂ 'ਸੰਤਾਂ' ਪਦ ਆਦਰਵਾਚੀ ਹੈ ਅਤੇ ਇਹ ਗੁਰੂ ਰਾਮਦਾਸ ਜੀ ਦਾ ਲਖਾਇਕ ਹੈ 'ਤਾਲ' ਨੂੰ ਖਟਾਉਣ ਦਾ ਉਦਮ ਵੀ ਗੁਰੂ ਰਾਮਦਾਸ ਜੀ ਨੇ ਕੀਤਾ- "ਪੂਰਨ ਤਾਲ ਖਟਾਇਆ, ਅੰਮ੍ਰਿਤਸਰ ਵਿਚ ਜੋਤਿ ਜਗਾਵੈ" ਤੋਂ ਉਪਰੋਕਤ ਤੱਥ ਦੀ ਪੁਸ਼ਟੀ ਹੋ ਜਾਂਦੀ ਹੈ।

## ਰਾਗੁ ਸੂਹੀ ਮਹਲਾ ੫ ਛੰਤ ॥

**ੴ ਸਤਿਗੁਰ ਪ੍ਰਸਾਦਿ ॥ ਮਿਠਬੋਲੜਾ ਜੀ, ਹਰਿ ਸਜਣੁ ਸੁਆਮੀ ਮੇਰਾ ॥ ਹਉ ਸੰਮਲਿ ਥਕੀ ਜੀ, ਓਹੁ ਕਦੇ ਨ ਬੋਲੈ ਕਉਰਾ ॥ ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ, ਅਉਗਣੁ ਕੋ ਨ ਚਿਤਾਰੇ ॥ ਪਤਿਤ ਪਾਵਨੁ ਹਰਿ ਬਿਰਦੁ ਸਦਾਏ, ਇਕੁ ਤਿਲੁ ਨਹੀ ਭੰਨੈ ਘਾਲੇ ॥ ਘਟ ਘਟ ਵਾਸੀ ਸਰਬ ਨਿਵਾਸੀ, ਨੇਰੈ ਹੀ ਤੇ ਨੇਰਾ॥ ਨਾਨਕ ਦਾਸੁ ਸਦਾ ਸਰਣਾਗਤਿ, ਹਰਿ ਅੰਮ੍ਰਿਤ ਸਜਣੁ ਮੇਰਾ ॥੧॥ ਹਉ ਬਿਸਮੁ ਭਈ ਜੀ, ਹਰਿ ਦਰਸਨੁ ਦੇਖਿ ਅਪਾਰਾ ॥ ਮੇਰਾ ਸੁੰਦਰੁ ਸੁਆਮੀ ਜੀ, ਹਉ ਚਰਨ ਕਮਲ ਪਗ ਛਾਰਾ ॥ ਪ੍ਰਭ ਪੇਖਤ ਜੀਵਾ ਠੰਡੀ ਥੀਵਾ, ਤਿਸੁ ਜੇਵਡੁ ਅਵਰੁ ਨ ਕੋਈ**

**॥ ਆਦਿ ਅੰਤਿ ਮਧਿ ਪ੍ਰਭੁ ਰਵਿਆ, ਜਲਿ ਥਲਿ ਮਹੀਅਲਿ ਸੋਈ ॥ ਚਰਨ ਕਮਲ ਜਪਿ ਸਾਗਰੁ ਤਰਿਆ, ਭਵਜਲ ਉਤਰੇ ਪਾਰਾ ॥ ਨਾਨਕ ਸਰਣਿ ਪੂਰਨ ਪਰਮੇਸੁਰ, ਤੇਰਾ ਅੰਤੁ ਨ ਪਾਰਾਵਾਰਾ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਜੀਵਾਂ, ਥੀਵਾਂ।

**ਪਦ ਅਰਥ:** ਮਿਠ ਬੋਲੜਾ=ਮਿੱਠੇ ਬੋਲਾਂ ਵਾਲਾ। ਹਉ=ਮੈਂ। ਸੰਮਲਿ=ਸੰਭਾਲ ਕੇ। ਕਉਰਾ= ਕਉੜਾ। ਅਉਗਣੁ ਕੋ ਨ ਚਿਤਾਰੈ=ਕੋਈ ਔਗੁਣ ਚੇਤੇ ਨਹੀਂ ਰਖਦਾ। ਪਤਿਤ ਪਾਵਨੁ=ਆਚੰਰਣ ਹੀਣਾਂ ਨੂੰ ਪਵਿੱਤਰ ਕਰਨ ਵਾਲਾ। ਬਿਰਦੁ=ਕਦੀਮੀ ਸੁਭਾਉ। ਤਿਲੁ=ਰਤਾ ਭਰ। ਨਹੀ ਭੰਨੇ ਘਾਲੇ=ਕੀਤੀ ਮਿਹਨਤ ਨੂੰ ਵਿਅਰਥ ਨਹੀਂ ਗਵਾਂਦਾ। ਘਟ ਘਟ=ਹਰੇਕ ਹਿਰਦੇ ਵਿਚ। ਨੇਰੈ ਹੀ ਤੇ ਨੇਰਾ=ਨੇੜੇ ਤੋਂ ਨੇੜੇ, ਬਹੁਤ ਨਜ਼ਦੀਕ। ਸਰਣਾਗਤਿ=ਸ਼ਰਨ ਵਿਚ ਆਇਆ ਹਾਂ। ਅੰਮ੍ਰਿਤ=ਅਮਰ। ਹਉ=ਮੈਂ। ਬਿਸਮੁ= ਵਿਸਮਾਦ, ਅਸਚਰਜ। ਦੇਖਿ=ਵੇਖ ਕੇ। ਅਪਾਰਾ=ਬੇਅੰਤ। ਚਰਨ ਕਮਲ ਪਗ ਛਾਰਾ=ਕਵਲ ਫੁਲ ਵਰਗੇ ਸੋਹਣੇ ਚਰਨਾਂ ਦੀ ਧੂੜ। ਪੇਖਤ=ਵੇਖਦਿਆਂ। ਜੀਵਾ=ਜੀਉਂਦੀ ਹਾਂ। ਠੰਢੀ ਥੀਵਾ=ਸ਼ਾਂਤ ਚਿਤ, ਸੀਤਲ ਹੋ ਜਾਂਦੀ ਹਾਂ। ਭਵਜਲ=(ਸੰਸਾਰ) ਸਮੁੰਦਰ। ਉਤਰੇ ਪਾਰਾ=ਪਾਰ ਉਤਰ ਗਏ। ਪਾਰਾ ਵਾਰਾ=ਪਾਰ ਉਰਾਰ।

**ਅਰਥ :** (ਹੇ ਭਾਈ !) ਹਰੀ ਸਜਣ (ਜੋ) ਮੇਰਾ ਮਾਲਕ ਹੈ, ਮਿਠੇ ਬੋਲਾਂ ਵਾਲਾ ਹੈ। ਮੈਂ (ਉਸ ਨੂੰ) ਸੰਭਾਲ ਕੇ (ਭਾਵ ਚੇਤੇ ਕਰਕੇ) ਥੱਕ ਗਈ ਹਾਂ, (ਕਿਤੇ ਕਉੜਾ ਨਾ ਬੋਲਿਆ ਗਿਆ ਹੋਵੇ, ਪਰ ਨਹੀਂ ਬੋਲਿਆ)। (ਉਹ ਕਦੇ ਵੀ ਦਿਲ ਦੁਖਾਉਣ ਵਾਲਾ) ਕਉੜਾਂ ਬੋਲਣਾ ਜਾਣਦਾ ਹੀ ਨਹੀਂ, (ਇਥੋਂ ਤੱਕ ਵਿਸ਼ਾਲ ਹਿਰਦੇ ਦਾ ਮਾਲਕ ਹੈ ਕਿ ਉਹ ਸਾਡੇ) ਕੋਈ ਔਗੁਣ ਚੇਤੇ ਨਹੀਂ ਰਖਦਾ। (ਉਹ) ਹਰੀ ਆਚਰਨ ਹੀਣਾਂ ਨੂੰ ਪਵਿਤਰ ਕਰਨ ਵਾਲਾ (ਆਪਣਾ) ਕਦੀਮੀ ਸੁਭਾਉ ਸਦਾਉਂਦਾ ਹੈ (ਅਤੇ ਕਿਸੇ ਦੀ) ਕੀਤੀ ਘਾਲ ਨੂੰ ਰਤਾ ਭਰ ਵੀ ਵਿਅਰਥ ਨਹੀਂ ਜਾਣ ਦਿੰਦਾ। (ਉਹ) ਸਭ (ਜੀਆਂ) ਦੇ ਘਟਾਂ ਘਟਾਂ ਵਿੱਚ ਵਸਦਾ ਹੈ (ਅਤੇ) ਨੇੜੇ ਤੋਂ ਵੀ ਨੇੜੇ (ਬਹੁਤ ਹੀ ਨਜ਼ਦੀਕ) ਹੈ। ਦਾਸ ਨਾਨਕ ਸਦਾ ਹੀ (ਉਸ ਮਿਠ-ਬੋਲੜੇ ਸਜਣ ਦੀ) ਸ਼ਰਨ ਪਿਆ ਰਹਿੰਦਾ ਹੈ, (ਉਹ) ਹਰੀ ਮੇਰਾ ਅੰਮ੍ਰਿਤ (ਅਮਰ) ਸਜਣ ਹੈ।੧।

(ਹੇ ਭਾਈ !) ਮੈਂ (ਉਸ) ਬੇਅੰਤ ਹਰੀ ਦਾ ਦਰਸ਼ਨ ਵੇਖ ਕੇ ਵਿਸਮਾਦ ਹੋ ਰਹੀ ਹਾਂ। ਉਹ ਮੇਰਾ ਸੋਹਣਾ ਸੁਆਮੀ ਹੈ, ਮੈਂ (ਉਸ ਦੇ) ਚਰਨ ਕਮਲਾਂ ਦੀ ਧੂੜ ਹਾਂ। ਪ੍ਰਭੂ ਨੂੰ ਵੇਖਦਿਆਂ ਮੈਂ ਜੀਉ ਪੈਂਦੀ ਹਾਂ (ਅਤੇ) ਠੰਢੀ (ਸ਼ਾਤ-ਚਿਤ) ਹੋ ਜਾਂਦੀ ਹਾਂ, ਉਸ ਵਰਗਾ ਹੋਰ ਕੋਈ ਨਹੀਂ ਹੈ। ਉਹ ਪ੍ਰਭੂ ਆਦਿ, ਮਧ ਤੇ ਅੰਤ (ਤਿੰਨਾਂ ਸਮਿਆਂ ਵਿਚ ਹੀ ਵਿਆਪਕ ਹੋ ਰਿਹਾ ਹੈ) ਜਲ ਵਿਚ, ਧਰਤੀ ਵਿਚ, ਪੁਲਾੜ ਵਿਚ (ਸਭ ਥਾਵਾਂ ਤੇ) ਓਹੀ ਹੈ। (ਹੇ ਭਾਈ ! ਜਿਨ੍ਹਾਂ ਨੇ ਪ੍ਰਭੂ ਦੇ) ਸੋਹਣੇ ਚਰਨ ਕਮਲਾਂ ਦਾ ਧਿਆਨ ਧਰ ਕੇ ਸੰਸਾਰ ਸਮੁੰਦਰ ਤਰਿਆ ਹੈ, (ਉਹ ਅਤੇ ਇਸ ਤਰ੍ਹਾਂ ਦੇ ਅਨੇਕਾਂ) ਨਾਮ ਜਪ ਕੇ ਸੰਸਾਰ ਸਮੁੰਦਰ ਤੋਂ ਪਾਰ ਉਤੇ ਹਨ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਪੂਰਨ ਪਰਮੇਸ਼ਰ ਤੇਰੇ ਉਰਾਰ-ਪਾਰ ਦਾ (ਕੋਈ) ਅੰਤ ਨਹੀਂ (ਪਾ ਸਕਦਾ)।੨।

**ਹਉ ਨਿਮਖ ਨ ਛੋਡਾ ਜੀ, ਹਰਿ ਪ੍ਰੀਤਮ ਪ੍ਰਾਨ ਅਧਾਰੋ ॥ ਗੁਰਿ ਸਤਿਗੁਰ ਕਹਿਆ ਜੀ, ਸਾਚਾ ਅਗਮ ਬੀਚਾਰੋ ॥ ਮਿਲਿ ਸਾਧੂ ਦੀਨਾ ਤਾ ਨਾਮੁ ਲੀਨਾ, ਜਨਮ ਮਰਣ ਦੁਖ ਨਾਠੇ॥ ਸਹਜ ਸੂਖ ਆਨੰਦ ਘਨੇਰੇ, ਹਉਮੈ ਬਿਨਠੀ ਗਾਠੇ ॥ ਸਭ ਕੈ ਮਧਿ ਸਭ ਹੂ ਤੇ ਬਾਹਰਿ, ਰਾਗ ਦੋਖ ਤੇ ਨਿਆਰੋ॥ ਨਾਨਕ ਦਾਸ ਗੋਬਿੰਦ ਸਰਣਾਈ, ਹਰਿ ਪ੍ਰੀਤਮੁ ਮਨਹਿ**

**ਸਧਾਰੋ॥੩॥ ਮੈ ਖੋਜਤ ਖੋਜਤ ਜੀ, ਹਰਿ ਨਿਹਚਲੁ ਸੁ ਘਰੁ ਪਾਇਆ ॥ ਸਭਿ ਅਧ੍ਰੁਵ ਡਿਠੇ ਜੀਉ, ਤਾ ਚਰਨ ਕਮਲ ਚਿਤੁ ਲਾਇਆ ॥ ਪ੍ਰਭੁ ਅਬਿਨਾਸੀ, ਹਉ ਤਿਸ ਕੀ ਦਾਸੀ, ਮਰੈ ਨ ਆਵੈ ਜਾਏ॥ ਧਰਮ ਅਰਥ ਕਾਮ ਸਭਿ ਪੂਰਨ, ਮਨਿ ਚਿੰਦੀ ਇਛ ਪੁਜਾਏ॥ ਸ੍ਰੁਤਿ ਸਿਮ੍ਰਿਤਿ ਗੁਨ ਗਾਵਹਿ ਕਰਤੇ, ਸਿਧ ਸਾਧਿਕ ਮੁਨਿ ਜਨ ਧਿਆਇਆ ॥ ਨਾਨਕ ਸਰਨਿ ਕ੍ਰਿਪਾ ਨਿਧਿ ਸੁਆਮੀ, ਵਡਭਾਗੀ ਹਰਿ ਹਰਿ ਗਾਇਆ ॥੪॥੧॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਛੋਡਾਂ, ਤਾਂ, ਹਉਮੈਂ, ਮਨਹਿਂ, ਮੈਂ, ਗਾਵਹਿਂ, ਵਡਭਾਗੀਂ।

**ਪਦ ਅਰਥ :** ਹਉ=ਮੈਂ। ਨਿਮਖ=ਅੱਖ ਝਮਕਣ ਜਿਤਨਾ ਸਮਾਂ। ਨ ਛੋਡਾ=ਨਹੀਂ ਛੱਡ ਸਕਦਾ। ਪ੍ਰਾਨ ਅਧਾਰੋ=ਪ੍ਰਾਣਾਂ ਦਾ ਆਸਰਾ। ਗੁਰਿ ਸਤਿਗੁਰ=ਮਹਾਨ ਸੱਚੇ ਗੁਰੂ ਨੇ। ਸਾਚਾ=ਸਦਾ ਥਿਰ ਰਹਿਣ ਵਾਲਾ। ਅਗਮ=ਅਪਹੁੰਚ। ਬੀਚਾਰੋ=ਵੀਚਾਰ। ਮਿਲਿ ਸਾਧੂ=ਸਾਧੂ (ਗੁਰੂ) ਨੂੰ ਮਿਲ ਕੇ। ਲੀਨਾ=ਲਿਆ। ਨਾਠੇ=ਨਸ ਗਏ, ਦੂਰ ਹੋ ਗਏ। ਘਨੇਰੇ=ਬਹੁਤ। ਬਿਨਠੀ=ਨਾਸ਼ ਹੋ ਗਈ। ਗਾਠੇ=ਗੰਢ। ਮਧਿ=ਵਿੱਚ। ਰਾਗ=ਮੋਹ। ਦੋਖ=ਈਰਖਾ। ਮਨਹਿ ਸਧਾਰੋ=ਮਨ ਨੂੰ ਆਸਰਾ ਦੇਣ ਵਾਲਾ।੩। ਖੋਜਤ=ਖੋਜਦਿਆਂ। ਨਿਹਚਲੁ=ਪੱਕਾ। ਅਧ੍ਰੁਵ=ਚਲੇ ਜਾਣ ਵਾਲੇ ਨਾਸ਼ਵੰਤ। ਧਰਮ=ਸਦਾ ਥਿਰ ਰਹਿਣ ਵਾਲਾ। ਅਰਥ=ਦੁਨਿਆਵੀ ਲੋੜਾਂ ਦੀ ਪੂਰਨਤਾ। ਕਾਮ=ਕਾਮਯਾਬੀਆਂ। ਮੋਖ=ਮੁਕਤੀ। ਮਨਿ ਚਿੰਦੀ=ਮਨ ਵਿਚ ਚਿਤਵੀ ਹੋਈ। ਸ੍ਰੁਤਿ=ਵੇਦ। ਸਿਮ੍ਰਿਤਿ=ਹਿੰਦੂ ਸਮਾਜ ਦੀ ਅਗਵਾਈ ਲਈ ਹਿੰਦੂ ਰਿਸ਼ੀਆਂ ਵਲੋਂ ਲਿਖੀਆਂ ਹਦਾਇਤਾਂ। ਸਿੰਮ੍ਰਿਤੀਆਂ ਦੀ ਗਿਣਤੀ 27 ਦੇ ਲਗਪਗ ਦਸੀ ਜਾਂਦੀ ਹੈ। ਸਿਧ=ਕਰਾਮਾਤੀ ਜੋਗੀ। ਸਾਧਿਕ=ਸਾਧਨਾਂ ਕਰਨ ਵਾਲੇ। ਮੁਨਿ ਜਨ=ਮੁਨੀ ਜਨ। ਕ੍ਰਿਪਾ ਨਿਧਿ=ਕਿਰਪਾ ਦਾ ਖ਼ਜ਼ਾਨਾ।

**ਅਰਥ :** (ਹੇ ਭਾਈ !) ਹਰੀ ਪ੍ਰੀਤਮ (ਜੋ ਮੇਰੇ) ਪ੍ਰਾਣਾਂ ਦਾ ਆਸਰਾ ਹੈ ਮੈਂ (ਉਸ ਨੂੰ) ਨਿਮਖ ਭਰ ਨਹੀਂ ਛੱਡ ਸਕਦੀ। ਹੇ ਭਾਈ ! (ਜੋ) ਸਦਾ ਥਿਰ ਰਹਿਣ ਵਾਲਾ ਅਪਹੁੰਚ (ਪ੍ਰਭੂ ਹੈ, ਉਸ ਨੂੰ ਮਿਲਣ ਬਾਰੇ) ਵੀਚਾਰ (ਮੈਨੂੰ) ਮਹਾਨ ਸੱਚੇ ਗੁਰੂ ਨੇ ਦਸਿਆ ਹੈ। (ਹੇ ਭਾਈ !) ਸਾਧੂ (ਗੁਰੂ) ਨੂੰ ਮਿਲ ਕੇ (ਜਦੋਂ ਮਨ) ਦਿਤਾ, ਤਾਂ (ਨਾਮ) ਪ੍ਰਾਪਤ ਕੀਤਾ, (ਜਿਸ ਦੀ ਬਰਕਤ ਨਾਲ) ਜਨਮ ਮਰਣ ਦੇ ਦੁਖ ਨਾਸ਼ ਹੋ ਗਏ। ਸਹਜ (ਆਤਮ ਗਿਆਨ ਦੇ) ਘਣੇ ਸੁਖ ਅਨੰਦ (ਪ੍ਰਾਪਿਤ ਹੋ ਗਏ ਅਤੇ) ਹਉਮੈ ਦੀ ਗੰਢ ਖੁਲ੍ਹ ਗਈ। (ਉਹ ਵਿਆਪਕ ਪ੍ਰਭੂ) ਸਾਰਿਆਂ ਵਿਚ, ਅਤੇ (ਸਭ ਤੋਂ ਬਾਹਰ ਵੱਖਰਾ ਭੀ) ਹੈ, ਮੋਹ ਅਤੇ ਈਰਖਾ (ਆਦਿ) ਤੋਂ ਨਿਰਲੇਪ ਹੈ। ਨਾਨਕ ਦਾਸ (ਉਸ) ਗੋਬਿੰਦ (ਪ੍ਰਭੂ) ਦੀ ਸ਼ਰਨ ਵਿਚ ਪਿਆ ਹੈ (ਜੋ) ਹਰੀ ਪ੍ਰੀਤਮ (ਸਭ ਦੇ) ਮਨ ਦਾ ਆਸਰਾ ਹੈ।੩।

ਹੇ ਭਾਈ! ਖੋਜਦਿਆਂ ਖੋਜਦਿਆਂ ਮੈਂ ਉਸ ਹਰੀ ਦਾ ਪੱਕਾ ਅਸਥਾਨ ਪਾ ਲਿਆ ਹੈ। ਹੇ ਭਾਈ! (ਮੈਂ) ਸਾਰੇ (ਜੀਵ ਤੇ ਪਦਾਰਥ) ਨਾਸ਼ਵੰਤ ਵੇਖੇ, ਤਾਂ (ਮੈਂ ਪ੍ਰਭੂ ਦੇ) ਸੋਹਣੇ ਚਰਨਾ ਨਾਲ (ਆਪਣਾ) ਚਿਤ ਜੋੜਿਆ। (ਹੇ ਭਾਈ! ਉਹ) ਪ੍ਰਭੂ ਨਾਸ਼ ਤੋਂ ਰਹਿਤ (ਅਬਿਨਾਸੀ ਪੁਰਖ) ਹੈ ਜੋ ਨਾ ਮਰਦਾ ਹੈ, ਨਾ ਜੰਮਦਾ ਹੈ, ਮੈਂ ਉਸਦੀ ਦਾਸੀ (ਸੇਵਕਾ) ਹਾਂ। ਧਰਮ, ਅਰਥ ਕਾਮ, ਮੋਖ ਆਦਿ ਸਾਰੇ ਪਦਾਰਥ ਉਸ (ਪ੍ਰਭੂ ਵਿੱਚ) ਭਰੇ ਪਏ ਹਨ (ਅਤੇ ਉਹ) ਮਨ-ਮੰਗੀਆਂ ਮੁਰਾਦਾਂ ਪੂਰੀਆਂ ਕਰਦਾ ਹੈ। ਸਿਮ੍ਰਤੀਆਂ, ਵੇਦ (ਪੁਰਾਤਨ ਧਾਰਮਿਕ ਗ੍ਰੰਥ) ਕਰਤਾ ਪੁਰਖ ਦੇ ਗੁਣ ਗਾਉਂਦੇ ਹਨ, ਸਿਧਾਂ ਸਾਧਕਾਂ ਤੇ ਮੁਨੀ ਜਨਾਂ ਨੇ (ਉਸ ਪ੍ਰਭੂ ਨੂੰ ਹੀ) ਸਿਮਰਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ) ਉਸ ਕਿਰਪਾ ਦੇ ਖ਼ਜ਼ਾਨੇ ਦੀ ਸ਼ਰਨ ਪਿਆ ਹੈ (ਉਸ ਨੇ ਹੀ) ਵਡੇ ਭਾਗਾਂ ਨਾਲ ਵਾਹਿਗੁਰੂ ਦਾ ਜਸ ਗਾਇਨ ਕੀਤਾ ਹੈ।੪।੧।੧੧।

# ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿਚ ਮਿਠ-ਬੋਲੜੇ ਹਰੀ ਸਜਣ ਦੇ ਗੁਣ ਦਸ ਕੇ ਜਿਥੇ ਉਸ ਦੀ ਉਸਤਤੀ ਕੀਤੀ ਹੈ, ਉਥੇ ਆਪਣੀ ਨਿਮਰਤਾ ਤੇ ਸ਼ਰਧਾ ਨੂੰ ਵੀ ਬੜੇ ਸੁੰਦਰ ਢੰਗਾਂ ਨਾਲ ਪ੍ਰਗਟਾਇਆ ਹੈ। ਅੰਤਲੇ ਅੰਕਾਂ ਵਿਚ ਇਹ ਦਸਿਆ ਹੈ ਕਿ ਵਾਹਿਗੁਰੂ ਜੀ ਦੇ ਸੱਚੇ ਘਰ ਤੋਂ ਬਿਨਾਂ ਸਾਰੇ ਧਾਮ ਚਲਾਇਮਾਨ ਹਨ, ਇਸ ਲਈ ਅਬਿਨਾਸੀ ਪ੍ਰਭੂ ਦੇ ਚਰਨ ਕਮਲਾਂ ਨਾਲ ਆਪਣਾ ਚਿਤ ਜੋੜਨਾ ਚਾਹੀਦਾ ਹੈ। ਉਹ ਪਰਮੇਸ਼ਰ ਧਰਮ, ਅਰਥ ਕਾਮ ਤੇ ਮੋਖ ਦਾ ਦਾਤਾ ਹੈ। ਇਸ ਲਈ ਸਾਰੇ ਸਾਧਿਕ ਆਦਿ ਵਾਹਿਗੁਰੂ ਜੀ ਦੇ ਹੀ ਗੁਣ ਗਾਉਂਦੇ ਹਨ।

ਸਿਧਾਂਤ ਇਹ ਹੈ ਕਿ ਨਾਸ਼ਵੰਤ ਚੀਜ਼ ਨਾਲ ਪਿਆਰ ਨਹੀਂ ਪਾਉਣਾ ਚਾਹੀਦਾ। ਕੇਵਲ ਸੁਆਮੀ ਦੀ ਸ਼ਰਣ ਵਿੱਚ ਰਹਿ ਕੇ ਉਸ ਦੇ ਗੁਣ ਗਾਉਣੇ ਚਾਹੀਦੇ ਹਨ।

**ੴ ਸਤਿਗੁਰ ਪ੍ਰਸਾਦਿ ॥ ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩ ॥ ਸਲੋਕੁ ਮ: ੩॥ ਸੂਹੈ ਵੇਸਿ ਦੋਹਾਗਣੀ, ਪਰ ਪਿਰੁ ਰਾਵਣ ਜਾਇ॥ ਪਿਰੁ ਛੋਡਿਆ ਘਰਿ ਆਪਣੈ, ਮੋਹੀ ਦੂਜੈ ਭਾਇ॥ ਮਿਠਾ ਕਰਿ ਕੈ ਖਾਇਆ, ਬਹੁ ਸਾਦਹੁ ਵਧਿਆ ਰੋਗੁ॥ ਸੁਧੁ ਭਤਾਰੁ ਹਰਿ ਛੋਡਿਆ, ਫਿਰਿ ਲਗਾ ਜਾਇ ਵਿਜੋਗੁ॥ ਗੁਰਮੁਖਿ ਹੋਵੈ ਸੋ ਪਲਟਿਆ, ਹਰਿ ਰਾਤੀ ਸਾਜਿ ਸੀਗਾਰਿ॥ ਸਹਜਿ ਸਚੁ ਪਿਰੁ ਰਾਵਿਆ, ਹਰਿ ਨਾਮਾ ਉਰ ਧਾਰਿ॥ ਆਗਿਆਕਾਰੀ ਸਦਾ ਸੋੁਹਾਗਣਿ, ਆਪਿ ਮੇਲੀ ਕਰਤਾਰਿ॥ ਨਾਨਕ, ਪਿਰੁ ਪਾਇਆ ਹਰਿ ਸਾਚਾ, ਸਦਾ ਸੋੁਹਾਗਣਿ ਨਾਰਿ॥੧॥ ਮ:੩॥ ਸੂਹਵੀਏ ਨਿਮਾਣੀਏ, ਸੋ ਸਹੁ ਸਦਾ ਸਮੑਾਲਿ॥ ਨਾਨਕ, ਜਨਮੁ ਸਵਾਰਹਿ ਆਪਣਾ, ਕੁਲੁ ਭੀ ਛੁਟੀ ਨਾਲਿ॥੨॥ਪਉੜੀ॥ ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ ॥ ਹੁਕਮੇ ਧਰਤੀ ਸਾਜੀਅਨੁ ਸਚੀ ਧਰਮਸਾਲਾ ॥ ਆਪਿ ਉਪਾਇ ਖਪਾਇਦਾ, ਸਚੇ ਦੀਨ ਦਇਆਲਾ ॥ ਸਭਨਾ ਰਿਜਕੁ ਸੰਬਾਹਿਦਾ, ਤੇਰਾ ਹੁਕਮੁ ਨਿਰਾਲਾ॥ ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਾਦਹੁਂ, ਸ਼ੀਂਗਾਰ, ਸਵਾਰਹਿਂ, ਖਪਾਇਂਦਾ, ਸੰਬਾਹਿਂਦਾ।

**ਨੋਟ :** 'ਸੋੁਹਾਗਣਿ' ਦਾ ਉਚਾਰਨ 'ਸੁਹਾਗਣਿ' ਔਂਕੜ ਦੀ ਮਾਤਰਾ ਨਾਲ ਕਰਨਾ ਹੈ।

**ਪਦ ਅਰਥ :** ਸੂਹੈ ਵੇਸਿ=ਲਾਲ ਰੰਗ ਦੇ ਪਹਿਰਾਵੇ ਵਿਚ। ਪਰ ਪਿਰੁ= ਪਰਾਇਆ ਪਤੀ। ਰਾਵਣ ਜਾਇ=ਭੋਗਣ ਜਾਂਦੀ ਹੈ। ਘਰਿ ਆਪਣੈ=ਆਪਣੇ ਘਰ ਵਿਚ। ਮੋਹੀ=ਠਗੀ ਹੈ। ਦੂਜੈ ਭਾਇ=ਮਾਇਆ ਦੇ ਪਿਆਰ, ਦ੍ਵੈਤ ਵਿੱਚ। ਮਿਠਾ ਕਰਕੇ= ਸੁਆਦਲਾ ਜਾਣ ਕੇ। ਬਹੁ ਸਾਦਹੁ=ਬਹੁਤੇ (ਭੋਗਾਂ ਦੇ) ਸੁਆਦਾਂ ਤੋਂ। ਸੁਧੁ=ਖ਼ਾਲਸ, ਨਿਰੋਲ। ਵਿਜੋਗੁ=ਵਿਛੋੜਾ। ਗੁਰਮੁਖਿ=ਗੁਰੂ ਦਾ ਅਨੁਸਾਰੀ। ਪਲਟਿਆ=(ਮਾਇਆ ਦੇ ਭੋਗਾਂ ਵਲੋਂ) ਪਰਤਿਆ। ਰਾਤੀ=ਰੱਤੀ। ਸਾਜਿ ਸਿੰਗਾਰਿ=ਸੱਜ ਬਣ ਕੇ, ਸ਼ਿੰਗਾਰ ਕਰਕੇ। ਸਹਜਿ=ਸਹਜ ਦੀ ਅਵਸਥਾ ਵਿਚ। ਰਾਵਿਆ=ਅਨੰਦ ਮਾਣਿਆ। ਉਰਧਾਰਿ= ਹਿਰਦੇ ਵਿਚ ਧਾਰ ਕੇ। ਕਰਤਾਰਿ=ਕਰਤਾਰ ਨੇਂ। ਨਾਰਿ=ਇਸਤਰੀ। ਸੂਹਵੀਏ=ਹੇ ਸੂਹੇ ਵੇਸ ਵਾਲੀਏ!। ਸੋ ਸਚੁ=ਉਹ ਸਚ ਸਰੂਪ। ਸਮਾਲਿ=ਯਾਦ ਕਰ। ਸਵਾਰਹਿ=ਤੂੰ ਸਵਾਰ ਲਵੇਂਗੀ।

ਰਚਾਇਓਨੁ=ਉਸਨੇ ਰਚਾਇਆ, ਬਣਾਇਆ। ਆਕਾਸ=ਆਸਮਾਨ। ਪਾਤਾਲ=ਧਰਤੀ ਹੇਠਾਂ। ਸਾਜੀਅਨੁ= ਉਸ ਨੇ ਸਾਜੀ। ਧਰਮਸਾਲਾ=ਧਰਮ ਕਮਾਉਣ ਦੀ ਥਾਂ। ਉਪਾਇ=ਪੈਦਾ ਕਰਕੇ। ਖਪਾਇਦਾ=ਨਾਸ਼ ਕਰਦਾ ਹੈ। ਸੰਬਾਹਿਦਾ=ਪਹੁੰਚਾਉਂਦਾ ਹੈ। ਨਿਰਾਲਾ=ਅਜੀਬ, ਅਨੋਖਾ। ਪ੍ਰਤਿਪਾਲਾ=ਪਾਲਣਾ ਕਰਦਾ ਹੈ।

**ਅਰਥ : ਸਲੋਕ ਮ: ੩॥–** (ਜੋ ਵਿਆਹੀ ਹੋਈ ਇਸਤਰੀ) ਪਰਾਏ ਪਤੀ ਨੂੰ ਭੋਗਣ ਜਾਂਦੀ ਹੈ, ਉਹ ਦੁਹਾਗਣਿ (ਰੰਡੀ) ਹੈ। (ਉਸਨੇ) ਆਪਣੇ ਘਰ ਵਿਚ (ਵਸਦੇ ਹੋਏ) ਖਸਮ ਨੂੰ ਛੱਡ ਦਿਤਾ ਹੈ (ਅਤੇ ਦੂਜੇ ਭਾਵ, ਦ੍ਵੈਤ ਵਿਚ ਠੱਗੀ ਗਈ ਹੈ। (ਜਿਸ ਨੇ ਦੁਨਿਆਵੀ ਪਦਾਰਥਾਂ ਨੂੰ) ਸੁਆਦਲੇ ਜਾਣ ਕੇ ਖਾਧਾ ਹੈ, (ਉਨ੍ਹਾਂ ਪਦਾਰਥਾਂ ਦੇ) ਬਹੁਤੇ ਸੁਆਦਾਂ ਤੋਂ (ਵਿਸ਼ੇ ਭੋਗਾਂ ਦਾ) ਰੋਗ ਹੋਰ ਵਧ ਗਿਆ ਹੈ। (ਜਿਸ ਨੇ) ਅਸਲੀ ਪਤੀ ਪਰਮੇਸ਼ਰ ਨੂੰ ਛੱਡ ਦਿਤਾ, (ਉਸ ਨੂੰ) ਮੁੜ ਕੇ (ਜਨਮ ਮਰਨ ਦਾ ਵੱਡਾ) ਵਿਛੋੜਾ ਲਗ ਗਿਆ। (ਜਿਸ ਇਸਤਰੀ ਦਾ ਮਨ) ਗੁਰੂ ਅਨੁਸਾਰੀ ਹੋਵੇ, ਉਸ ਦਾ (ਮਨ ਮਾਇਆ ਵਲੋਂ) ਪਰਤ ਜਾਂਦਾ ਹੈ (ਉਹ ਪਿਆਰ ਨਾਲ ਸਾਜ-ਸ਼ਿੰਗਾਰੀ ਹੋਈ ਹਰੀ ਵਿਚ ਰਤੀ ਰਹਿੰਦੀ ਹੈ। ਹਿਰਦੇ ਵਿਚ ਹਰੀ ਦਾ ਨਾਮ ਧਾਰ ਕੇ (ਉਸਨੇ) ਨਿਰੋਲ ਪਿਆਰ ਦੁਆਰਾ ਸੱਚ ਰੂਪ ਪਤੀ (ਪਰਮਾਤਮਾ) ਨੂੰ ਮਾਣਿਆ ਹੈ। (ਪ੍ਰਭੂ ਪਤੀ ਦੀ) ਆਗਿਆ ਵਿਚ ਚਲਣ ਵਾਲੀ (ਜੀਵ ਇਸਤਰੀ) ਸਦਾ ਸੁਹਾਗ-ਭਾਗ ਵਾਲੀ ਹੈ (ਅਤੇ ਉਹ) ਕਰਤਾਰ ਨੇ ਆਪ (ਆਪਣੇ ਨਾਲ) ਮੇਲ ਲਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਇਸਤਰੀ ਨੇ) ਸਚਾ ਪ੍ਰਭੂ-ਪਤੀ ਪਾ ਲਿਆ ਹੈ (ਉਹ) ਇਸਤਰੀ ਸਦਾ ਸੁਹਾਗਣਿ ਹੈ।੧।

**ਮ: ੩॥–** ਹੇ ਸੂਹੇ ਵੇਸ ਵਾਲੀਏ ! (ਅੰਦਰੋਂ ਬਾਹਰੋਂ) ਨਿਮਾਣੀ ਬਣੀ ਹੋਈਏ ! ਉਸ ਪ੍ਰਭੂ-ਪਤੀ ਨੂੰ ਸਦਾ ਚੇਤੇ ਕਰ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਤੂੰ) ਆਪਣਾ ਜਨਮ ਸਵਾਰ ਲਵੇਂਗੀ (ਅਤੇ ਤੇਰੀ) ਕੁਲ ਭੀ (ਤੇਰੇ) ਨਾਲ ਹੀ ਮੁਕਤ ਹੋ ਜਾਵੇਗੀ।੨।

**ਪਉੜੀ॥–** (ਪ੍ਰਭੂ) ਨੇ ਆਪ ਹੀ (ਸੰਸਾਰ ਰੂਪੀ) ਤਖ਼ਤ ਬਣਾਇਆ ਹੈ, (ਆਪ ਹੀ) ਆਕਾਸ਼ ਤੇ ਪਾਤਾਲ ਬਣਾਏ ਹਨ)। (ਉਸ ਨੇ ਆਪਣੇ) ਹੁਕਮ ਵਿਚ (ਜੀਵਾਂ ਦੇ ਰਹਿਣ ਲਈ ਧਰਤੀ) ਬਣਾਈ ਹੈ (ਜੋ ਜੀਆਂ ਦੇ) ਧਰਮ ਕਮਾਉਣ ਲਈ ਸਚੀ ਥਾਂ ਹੈ। ਹੇ ਸੱਚੇ ਦੀਨ ਦਇਆਲ ! (ਤੂੰ ਆਪ ਹੀ ਜੀਆਂ ਨੂੰ) ਰਿਜ਼ਕ ਪਹੁੰਚਾਉਂਦਾ ਹੈਂ, ਤੇਰਾ ਹੁਕਮ ਅਨੋਖਾ ਹੈ। (ਤੂੰ) ਆਪ ਹੀ ਆਪ (ਹਰ ਥਾਂ ਤੇ) ਵਰਤਦਾ ਹੈਂ। (ਤੂੰ) ਆਪ ਹੀ (ਜੀਆਂ ਦੀ) ਪਾਲਣਾ ਕਰਦਾ ਹੈਂ।੧।

## ਸਾਰੰਸ਼ ਅਤੇ ਸਿਧਾਂਤ

ਉਪਰੋਕਤ ਸਲੋਕਾਂ ਵਿਚ ਸੁਹਾਗਣਿ ਤੇ ਦੁਹਾਗਣਿ ਦੇ ਲੱਛਣ ਦਸੇ ਹਨ। ਸੁਹਾਗਣਿ ਸਦਾ ਆਪਣੇ ਪਤੀ ਦੀ ਆਗਿਆਕਾਰੀ ਹੁੰਦੀ ਹੈ ਅਤੇ ਪਰਮੇਸ਼ਰ ਦਾ ਨਾਮ ਹਿਰਦੇ ਵਿਚ ਧਾਰੀ ਰਖਦੀ ਹੈ। ਉਹ ਮਾਇਆਵੀ ਭੜਕੀਲਾ ਸ਼ਿੰਗਾਰ ਨਹੀਂ ਕਰਦੀ। ਦੁਹਾਗਣਿ ਛੁਟੜ-ਇਸਤਰੀ ਵਾਂਗੂੰ ਸੂਹਾ ਸ਼ਿੰਗਾਰ ਕਰਕੇ ਪਰਾਏ ਖਸਮ ਨਾਲ ਰੰਗ ਰਲੀਆਂ ਮਨਾਉਂਦੀ ਰਹਿੰਦੀ ਹੈ। ਪਉੜੀ ਵਿਚ ਹਰੀ ਨੂੰ ਸਾਰੀ ਦੁਨੀਆ ਪੈਦਾ ਕਰਨ ਵਾਲਾ, ਪਾਲਣ ਤੇ ਮਾਰਨ ਵਾਲਾ ਦਸਿਆ ਹੈ। ਸ੍ਰਿਸ਼ਟੀ ਦੀ ਰਚਨਾ ਕਰਕੇ, ਆਪ ਇਸ ਵਿਚ ਵਿਆਪਕ ਹੋ ਰਿਹਾ ਹੈ।

**ਸਲੋਕ ਮ: ੩ ॥ ਸੂਹਬ ਤਾ ਸੋਹਾਗਣੀ, ਜਾ ਮੰਨਿ ਲੈਹਿ ਸਚੁ ਨਾਉ ॥ ਸਤਿਗੁਰੁ ਅਪਣਾ ਮਨਾਹਿ ਲੈ, ਰੂਪੁ ਚੜੀ ਤਾ ਅਗਲਾ, ਦੂਜਾ ਨਾਹੀ ਥਾਉ ॥ ਐਸਾ ਸੀਗਾਰੁ ਬਣਾਇ ਤੂ, ਮੈਲਾ ਕਦੇ ਨ ਹੋਵਈ, ਅਹਿਨਿਸਿ ਲਾਗੈ ਭਾਉ ॥ ਨਾਨਕ, ਸੋਹਾਗਣਿ ਕਾ ਕਿਆ ਚਿਹਨੁ ਹੈ, ਅੰਦਰਿ ਸਚੁ, ਮੁਖੁ ਉਜਲਾ, ਖਸਮੈ ਮਾਹਿ ਸਮਾਇ ॥੧॥ ਮ:੩॥ ਲੋਕਾ ਵੇ ਹਉ ਸੂਹਵੀ, ਸੂਹਾ ਵੇਸੁ ਕਰੀ ॥ ਵੇਸੀ ਸਹੁ ਨ ਪਾਈਐ, ਕਰਿ ਕਰਿ**

**ਵੇਸ ਰਹੀ ॥ ਨਾਨਕ, ਤਿਨੀ ਸਹੁ ਪਾਇਆ, ਜਿਨੀ ਗੁਰ ਕੀ ਸਿਖ ਸੁਣੀ ॥ ਜੋ ਤਿਸੁ ਭਾਵੈ ਸੋ ਥੀਐ, ਇਨ ਬਿਧਿ ਕੰਤ ਮਿਲੀ ॥੨॥ ਪਉੜੀ ॥ ਹੁਕਮੀ ਸ੍ਰਿਸਟਿ ਸਾਜੀਅਨੁ, ਬਹੁ ਭਿਤਿ ਸੰਸਾਰਾ ॥ ਤੇਰਾ ਹੁਕਮੁ ਨ ਜਾਪੀ ਕੇਤੜਾ, ਸਚੇ ਅਲਖ ਅਪਾਰਾ ॥ ਇਕਨਾ ਨੋ ਤੂ ਮੇਲਿ ਲੈਹਿ, ਗੁਰ ਸਬਦਿ ਬੀਚਾਰਾ ॥ ਸਚਿ ਰਤੇ ਸੇ ਨਿਰਮਲੇ, ਹਉਮੈ ਤਜਿ ਵਿਕਾਰਾ ॥ ਜਿਸੁ ਤੂ ਮੇਲਹਿ ਸੋ ਤੁਧੁ ਮਿਲੈ, ਸੋਈ ਸਚਿਆਰਾ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ, ਜਾਂ, ਲੈਹਿਂ, ਨਾਉਂ, ਨਾਹੀਂ, ਥਾਉਂ, ਸੀਂਗਾਰ, ਮਾਹਿਂ, ਹਉਂ, ਕਰੀਂ, ਵੇਸੀਂ, ਮੇਲਹਿਂ।

**ਪਦ ਅਰਥ: ਸਲੋਕ ਮ:੩॥–** ਸੂਹਬ=ਹੇ ਸੂਹੇ ਵੇਸ ਵਾਲੀਏ !। ਲੈਹਿ=ਲਏ। ਅਗਲਾ=ਬਹੁਤ। ਮ:੩॥– ਹਉ=ਮੈਂ। ਸੂਹਵੀ=ਸੂਹੇ ਵੇਸ ਵਾਲੀ। ਕਰੀ=ਕਰਦੀ ਹਾਂ। ਵੇਸੀ=ਵੇਸਾਂ ਨਾਲ। ਰਹੀ=ਰਹਿ ਗਈ, ਭਾਵ ਥਕ ਗਈ ਹਾਂ। ਸੋ ਥੀਆ=ਉਹ ਹੁੰਦਾ ਹੈ। ਇਨਿ ਬਿਧਿ=ਇਸ ਤਰੀਕੇ ਨਾਲ। ਕੰਤ=ਖ਼ਸਮ। ਪਉੜੀ॥– ਸਾਜੀਅਨੁ=ਉਸ (ਵਾਹਿਗੁਰੂ) ਨੇ ਬਣਾਈ ਹੈ। ਬਹੁ ਭਿਤਿ=ਬਹੁਤ ਭਾਂਤ ਦਾ। ਕੇਤੜਾ=ਕਿਤਨਾ। ਅਲਖ= ਲਖਤਾ ਤੋਂ ਰਹਿਤ। ਅਪਾਰਾ=ਪਾਰ ਤੋਂ ਰਹਿਤ, ਬੇਅੰਤ। ਤਜਿ ਵਿਕਾਰਾ=ਵਿਕਾਰ ਤਿਆਗ ਕੇ। ਮੇਲਹਿ=ਮੇਲ ਲੈਂਦਾ ਹੈ।

**ਅਰਥ : ਸਲੋਕ ਮ: ੩॥–** ਹੇ ਸੂਹੇ ਵੇਸ ਵਾਲੀਏ ! ਤੂੰ ਤਾਂ ਸੁਹਾਗਣਿ ਹੋ ਸਕਦੀ ਹੈਂ ਜੇ (ਪਰਮੇਸ਼ਰ ਦਾ) ਸੱਚਾ ਨਾਮ ਮੰਨ ਲਵੇਂ। (ਤੂੰ) ਆਪਣੇ ਸਤਿਗੁਰੂ ਨੂੰ ਪ੍ਰਸੰਨ ਕਰ ਲਏਂ ਤਾਂ (ਤੇਰੇ) ਮੁਖੜੇ ਉਤੇ ਨਾਮ ਦਾ ਬਹੁਤ (ਸੁੰਦਰ) ਰੂਪ ਚੜ੍ਹ ਜਾਵੇਗਾ। ਸਤਿਗੁਰੂ ਤੋਂ ਬਿਨਾ (ਹੋਰ) ਕੋਈ ਦੂਜਾ ਥਾਂ (ਵਸੀਲਾ) ਨਹੀਂ ਹੈ (ਜਿਥੋਂ ਤੂੰ ਇਹੋ ਜਿਹਾ ਰੂਪ ਚੜ੍ਹਾ ਸਕੇ)। ਤੂੰ ਇਹੋ ਜਿਹਾ ਸ਼ਿੰਗਾਰ ਬਣਾ (ਜੋ) ਕਦੇ ਮੈਲਾ ਨਾ ਹੋਵੇ, ਦਿਨ ਰਾਤ (ਤੇਰਾ (ਪ੍ਰਭੂ ਨਾਲ) ਪ੍ਰੇਮ ਲਗਾ ਰਹੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੋਹਾਗਣਿ ਇਸਤਰੀ ਦਾ ਕੀ ਲੱਛਣ ਹੈ? (ਉਤਰ- ਉਸ ਦੇ ਹਿਰਦੇ) ਅੰਦਰ ਸੱਚ ਹੋਵੇ, ਮੁਖ ਉਜਲਾ ਹੋਵੇ, ਆਪਣੇ ਖਸਮ ਵਿਚ ਸਮਾਈ ਹੋਵੇ।੧।

**ਮ: ੩॥–** ਹੇ ਲੋਕੋ ! ਮੈਂ ਸੂਹੇ ਵੇਸ ਵਾਲੀ ਹਾਂ (ਅਤੇ ਨਿਰੋਲ) ਸੂਹਾ ਵੇਸ ਹੀ ਕਰਦੀ ਹਾਂ। (ਪਰ) ਪ੍ਰਭੂ-ਪਤੀ ਵੇਸਾਂ ਨਾਲ ਨਹੀਂ ਪਾਇਆ ਜਾ ਸਕਦਾ, ਮੈਂ (ਅਨੇਕ ਪ੍ਰਕਾਰ ਦੇ) ਵੇਸ ਕਰਕੇ ਥੱਕ ਗਈ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ (ਇਸਤਰੀਆਂ) ਨੇ (ਆਪਣਾ) ਖਸਮ ਪਾਇਆ ਹੈ, ਜਿਨ੍ਹਾਂ ਨੇ ਗੁਰੂ ਦੀ ਸਿਖਿਆ ਸੁਣੀ ਹੈ। (ਹੇ ਭਾਈ !) ਜੋ ਉਸ (ਪ੍ਰਭੂ-ਪਤੀ) ਨੂੰ ਭਾਉਂਦਾ ਹੈ, ਓਹੀ ਹੁੰਦਾ ਹੈ, (ਜੇ ਜੀਵ ਇਸਤਰੀ ਇਸ ਅਵਸਥਾ ਤੇ ਅਪੜ ਜਾਏ ਤਾਂ) ਇਸ ਤਰੀਕੇ ਨਾਲ ਖਸਮ ਮਿਲਦਾ ਹੈ।

**ਪਉੜੀ॥–** (ਹੇ ਪ੍ਰਭੂ ! ਤੂੰ ਆਪਣੇ) ਹੁਕਮ ਨਾਲ (ਸਾਰੀ) ਸ੍ਰਿਸ਼ਟੀ ਬਣਾਈ ਹੈ, ਕਈ ਭਾਂਤਾਂ ਦਾ ਸੰਸਾਰ (ਬਣਾਇਆ ਹੈ)। ਹੇ ਸੱਚੇ ਮਾਲਕ ! ਹੇ ਅਪਾਰ ਪ੍ਰਭੂ ! ਤੇਰਾ ਹੁਕਮ ਕਿਤਨਾ ਵੱਡਾ ਹੈ, (ਇਹ ਕਿਸੇ ਨੂੰ) ਨਹੀਂ ਪਤਾ ਲਗ ਸਕਦਾ। ਕਈ (ਜੀਆਂ) ਨੂੰ ਤੂੰ ਗੁਰੂ ਦੇ ਸ਼ਬਦ ਵਿਚ ਜੋੜ ਕੇ (ਆਪਣੇ ਨਾਲ) ਮੇਲ ਲੈਂਦਾ ਹੈ। (ਜਿਹੜੇ ਜੀਵ) ਹਉਮੈ ਰੂਪ ਵਿਕਾਰ ਤਿਆਗ ਕੇ ਸੱਚ ਵਿਚ ਲੀਨ ਹੋ ਗਏ ਹਨ ਓਹ ਪਵਿੱਤਰ ਹੋ ਗਏ ਹਨ। (ਹੇ ਪ੍ਰਭੂ !) ਜਿਸ ਨੂੰ ਤੂੰ (ਆਪਣੇ ਨਾਲ) ਮਿਲਾ ਲੈਂਦਾ ਹੈ, (ਸਹੀ ਅਰਥਾਂ ਵਿਚ) ਓਹੀ ਸਚਿਆਰ (ਪੁਰਸ਼) ਹੈ।੨।

# ਅਰਥ ਭੇਦ ਅਤੇ ਨਿਰਣੈ

**ਹੁਕਮੀ ਸ੍ਰਿਸਟਿ ਸਾਜੀਅਨੁ, ਬਹੁ ਭਿਤਿ ਸੰਸਾਰਾ ॥**

ਵੱਖ ਵੱਖ ਅਰਥ:

1. (ਪੁਨਾ ਸਨਮੁਖ ਬੇਨਤੀ ਕਰਤੇ ਹੈਂ) ਹੇ ਹੁਕਮੀ ਤੈਂ ਨੈ ਅਪਨੇ ਹੁਕਮ ਕਰ ਸਭ ਸ੍ਰਿਸ਼ਟੀ ਰਚੀ ਔਰ ਸੰਸਾਰ ਕੋ (ਬਹੁ ਭਿਤਿ) ਚੋਗ ਦੇ ਰਿਹਾ ਹੈਂ। [ਫ.ਸ., ਬਾਕੀ ਸੰਪ੍ਰਦਾਈ ਟੀਕੇ
2. ਬਹੁ ਭਿਤਿ-ਕਈ ਭਾਂਤ ਦਾ। [ਸ਼ਬਦਾਰਥ
3. ਉਸ ਪ੍ਰਭੂ ਨੇ ਇਹ ਸ੍ਰਿਸ਼ਟੀ ਇਹ ਸੰਸਾਰ ਆਪਣੇ ਹੁਕਮ ਅਨੁਸਾਰ ਕਈ ਕਿਸਮਾਂ ਦਾ ਬਣਾਇਆ ਹੈ। [ਦਰਪਣ
4. ਪੰਜਾਬੀ ਮਹਾਨ ਕੋਸ਼ ਵਿਚ 'ਭਿਤਿ' ਪਦ ਦੇ ਅਰਥ ਇਉਂ ਅੰਕਿਤ ਹਨ:-

ਸੰ. ਭਿੱਤਿ ਸੰਗਯਾ-ਮੌਕਾ, ਅਵਸਰ। 2. ਤੋੜਨਾ, 3. ਬੰਧ-ਦੀਵਾਰ। 4. ਪੜਦਾ। 5. ਵਿ ਭਾਂਤ ਦਾ, ਪ੍ਰਕਾਰ ਦਾ-"ਬਹੁ ਭਿਤਿ ਸੰਸਾਰਾ" (ਮ: ੩ ਵਾਰ ਸੂਹੀ)। 6. ਸਿੰਧੀ-ਸੰਗਯਾ, ਰੀਤੀ 'ਚੋਗਾ ਜੀਵਾ ਦੇ ਫਸਾਉਣ ਲਈ ਖਿੰਡਾਇਆ ਦਾਣਾ ਗੁੰਦਾ ਆਦਿ' ਪਉਦੀ, ਭਿਤਿ ਦੇਖਿ ਕੈ ਸਭਿ ਆਇ ਪਏ ਸਤਿਗੁਰ ਕੀ ਪੈਰੀ" (ਮ:੪ ਵਾਰ ਬਿਲਾਵਲ)

**ਨਿਰਣੈ :** ਇਕ ਪਦ ਦੇ ਕਈ ਅਰਥ ਹੁੰਦੇ ਹਨ, ਪਰ ਸ਼ਹੀ ਅਰਥ ਓਹੀ ਹੁੰਦਾ ਹੈ ਜੋ ਪ੍ਰਕਰਣ ਨਾਲ ਮੇਲ ਖਾਂਦਾ ਹੋਵੇ। ਇਥੇ 'ਬਹੁ ਭਿਤਿ ਸੰਸਾਰਾ' ਤੋਂ ਭਾਵ ਅਨੇਕ ਭਾਂਤ ਦੀ ਸ੍ਰਿਸ਼ਟੀ-ਰਚਨਾ ਠੀਕ ਹਨ, ਚੋਗਾ ਪਾਉਣ ਵਾਲੀ ਕੋਈ ਕਹਾਣੀ ਨਹੀਂ, 'ਬਹੁ ਭਿਤਿ' ਵਾਲੇ ਅਰਥਾਂ ਵਿਚ ਹੀ 'ਬਹੁ ਭਤਿਆ' ਸ਼ਬਦ ਵੀ ਗੁਰਬਾਣੀ ਵਿਚ ਵਰਤਿਆ ਗਿਆ ਹੈ:-

**ਆਪੇ ਹੋਇਓ ਇਕੁ, ਆਪੇ ਬਹੁ ਭਤਿਆ ॥** [ਪੰਨਾ ੯੬੬

# ਸਾਰੰਸ਼ ਅਤੇ ਸਿਧਾਂਤ

ਸਲੋਕਾਂ ਵਿਚ ਸੂਹੇ ਵੇਸ ਵਾਲੀ ਇਸਤਰੀ ਨੂੰ ਇਹੋ ਸਿਖਿਆ ਦਿਤੀ ਹੈ ਕਿ ਜੇ ਤੂੰ ਸੁਹਾਗਣਿ ਬਣਨਾ ਚਾਹੁੰਦੀ ਹੈਂ ਤਾਂ ਪਹਿਲਾਂ ਆਪਣੇ ਸਤਿਗੁਰੂ ਨੂੰ ਮਨਾਅ, ਉਸ ਦੀ ਪੂਜਾ ਕਰੇ ਫਿਰ ਵੇਖੀਂ ਤੇਰਾ ਕਿਤਨਾ ਸੁੰਦਰ ਸ਼ਿੰਗਾਰ ਤੇ ਚਿਹਰੇ ਦਾ ਨਿਖਾਰ ਉਠਦਾ ਹੈ। ਸੁਹਾਗਣਿ ਦੀ ਨਿਸ਼ਾਨੀ ਇਹ ਹੈ ਕਿ ਉਸ ਦੇ ਹਿਰਦੇ ਵਿਚ ਹਰ ਵੇਲੇ ਸੱਚਾ ਹਰੀ ਹੋਵੇ। ਫਿਰ ਸੂਹੇ ਵੇਸ਼ ਵਾਲੀ ਦੇ ਮੂੰਹੋਂ ਹੀ ਕਹਾਇਆ ਹੈ ਕਿ ਵੇਸਾਂ ਨਾਲ ਤਾਂ ਵਾਹਿਗੁਰੂ ਨਹੀਂ ਮਿਲਦਾ। ਵਾਹਿਗੁਰੂ ਦਾ ਮਿਲਾਪ ਉਨ੍ਹਾਂ ਜੀਵ-ਇਸਤਰੀਆਂ ਨੂੰ ਹੁੰਦਾ ਹੈ ਜਿਹੜੀਆਂ ਗੁਰੂ ਦੀ ਸਿਖਿਆ ਸੁਣਦੀਆਂ ਹਨ। ਉਨ੍ਹਾਂ ਦੇ ਚੇਹਰਿਆਂ ਉਤੇ ਹੀ ਨਾਮ ਜਪੰਦੜੀ ਲਾਲੀ ਹੁੰਦੀ ਹੈ।

ਪਉੜੀ ਵਿਚ ਇਹ ਸਿਧਾਂਤ ਨਿਰੂਪਣ ਕੀਤਾ ਹੈ ਕਿ ਸਭ ਕੁਝ ਪ੍ਰਭੂ ਦੇ ਹੁਕਮ ਵਿਚ ਹੋ ਰਿਹਾ ਹੈ। ਜਿਹੜੇ ਹੰਕਾਰ ਦੇ ਵਿਕਾਰਾਂ ਨੂੰ ਛਡ ਕੇ ਪਰਮੇਸ਼ਰ ਨਾਲ ਪ੍ਰੇਮ ਕਰਦੇ ਹਨ ਓਹੀ ਪਵਿਤਰ ਮਨੁੱਖ ਹਨ। ਸਹੀ ਅਰਥਾਂ ਵਿਚ ਸਚਿਆਰ ਉਹ ਹੈ ਜਿਸ ਨੂੰ ਪ੍ਰਭੂ ਆਪਣੇ ਨਾਲ ਮੇਲ ਲੈਂਦਾ ਹੈ।

**ਸਲੋਕੁ ਮ: ੩ ॥ ਸੂਹਵੀਏ, ਸੂਹਾ ਸਭੁ ਸੰਸਾਰੁ ਹੈ, ਜਿਨ ਦੁਰਮਤਿ ਦੂਜਾ ਭਾਉ ॥ ਖਿਨ ਮਹਿ ਝੂਠੁ ਸਭੁ ਬਿਨਸਿ ਜਾਇ, ਜਿਉ ਟਿਕੈ ਨ ਬਿਰਖ ਕੀ ਛਾਉ ॥ ਗੁਰਮੁਖਿ ਲਾਲੋ ਲਾਲ ਹੈ, ਜਿਉ ਰੰਗਿ ਮਜੀਠ ਸਚੜਾਉ ॥ ਉਲਟੀ ਸਕਤਿ ਸਿਵੈ ਘਰਿ ਆਈ, ਮਨਿ ਵਸਿਆ ਹਰਿ ਅੰਮ੍ਰਿਤ ਨਾਉ ॥ ਨਾਨਕ, ਬਲਿਹਾਰੀ ਗੁਰ ਆਪਣੇ, ਜਿਤੁ ਮਿਲਿਐ ਹਰਿ ਗੁਣ ਗਾਉ॥੧॥ ਮ: ੩ ॥ ਸੂਹਾ ਰੰਗੁ ਵਿਕਾਰੁ ਹੈ, ਕੰਤੁ ਨ ਪਾਇਆ**

**ਜਾਹਿ ॥ ਇਸੁ ਲਹਦੇ ਬਿਲਮ ਨ ਹੋਵਈ, ਰੰਡ ਬੈਠੀ ਦੂਜੈ ਭਾਇ ॥ ਮੁੰਧ ਇਆਣੀ ਦੁੰਮਣੀ, ਸੂਹੈ ਵੇਸਿ ਲੋੁਭਾਇ ॥ ਸਬਦਿ ਸਚੈ ਰੰਗੁ ਲਾਲ ਕਰਿ, ਭੈ ਭਾਇ ਸੀਗਾਰੁ ਬਣਾਇ ॥ ਨਾਨਕ, ਸਦਾ ਸੋਹਾਗਣੀ, ਜਿ ਚਲਨਿ ਸਤਿਗੁਰ ਭਾਇ ॥੨॥ ਪਉੜੀ ॥ ਆਪੇ ਆਪਿ ਉਪਾਇਅਨੁ, ਆਪਿ ਕੀਮਤਿ ਪਾਈ ॥ ਤਿਸ ਦਾ ਅੰਤੁ ਨ ਜਾਪਈ, ਗੁਰ ਸਬਦਿ ਬੁਝਾਈ ॥ ਮਾਇਆ ਮੋਹੁ ਗੁਬਾਰੁ ਹੈ, ਦੂਜੈ ਭਰਮਾਈ॥ ਮਨਮੁਖ ਠਉਰ ਨ ਪਾਇਨੀ, ਫਿਰਿ ਆਵੈ ਜਾਈ॥ ਜੋ ਤਿਸੁ ਭਾਵੈ ਸੋ ਥੀਐ, ਸਭ ਚਲੈ ਰਜਾਈ॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ, ਜਿਉਂ, ਛਾਉਂ, ਨਾਉਂ, ਲਹਦੇਂ, ਸੀਂਗਾਰ। **ਬਿੰਦੀ ਰਹਿਤ:** ਗਾਉ।

**ਫੁਟਕਲ :** 'ਲੋੁਭਾਇ' ਪਦ ਦਾ ਉਚਾਰਨ 'ਲੁਭਾਇ' ਔਂਕੜ ਸਹਿਤ ਕਰਨਾ ਹੈ।

**ਪਦ ਅਰਥ : ਸਲੋਕੁ ਮ:੩॥–** ਸੂਹਵੀਏ=ਹੇ ਸੂਹੇ ਵੇਸ ਵਾਲੀਏ!। ਸੂਹਾ=ਕਸੁੰਭੇ ਵਰਗਾ ਸ਼ੋਖ ਰੰਗ। ਦੁਰਮਤਿ=ਖੋਟੀ ਮਤਿ। ਦੂਜਾ ਭਾਉ=ਦ੍ਵੈਤ ਭਾਉ। ਬਿਨਸਿ ਜਾਇ=ਨਾਸ਼ ਹੋ ਜਾਂਦਾ ਹੈ। ਟਿਕੈ ਨ=ਠਹਿਰਦੀ ਨਹੀਂ ਹੈ। ਰੰਗਿ=ਰੰਗ ਵਿਚ। ਗੁਰਮੁਖਿ=ਗੁਰੂ ਦੇ ਸਨਮੁਖ ਰਹਿਣ ਵਾਲਾ। ਲਾਲੋ ਲਾਲੁ= ਨਿਰਾ ਲਾਲ। ਮਜੀਠ=ਪੱਕਾ ਰੰਗ ਭਾਵ ਨਾਮ ਵਿਚ ਰੰਗਿਆ ਹੋਇਆ। ਸਚੜਾਉ=ਸੱਚਾ, ਪੱਕਾ। ਉਲਟੀ ਸਕਤਿ=ਸ਼ਕਤੀ (ਮਾਇਆ ਵਲੋਂ) ਉਲਟ ਕੇ। ਸਿਵੈ ਘਰਿ=ਕਲਿਆਣ ਸਰੂਪ ਵਾਹਿਗੁਰੂ ਦੇ ਘਰ ਵਿੱਚ।

**ਮ:੩॥–** ਇਸ ਲਹਦੇ=ਇਸ ਦੇ ਲਹਿੰਦਿਆਂ। ਬਿਲਮ=ਦੇਰੀ, ਢਿਲ। ਰੰਡ=ਰੰਡੀ। ਮੁੰਧ= ਇਸਤਰੀ। ਦੁੰਮਣੀ=ਦੁਚਿਤੀ। ਲੁਭਾਇ=ਲੁਭਾਇਮਾਨ ਹੁੰਦੀ ਹੈ। ਭੈ ਭਾਇ=ਡਰ ਤੇ ਪ੍ਰੇਮ ਦੁਆਰਾ। ਜਿ=ਜਿਹੜੀਆਂ। ਚਲਨਿ=ਚਲਦੀਆਂ ਹਨ। ਭਾਇ=ਭਾਣੇ ਵਿਚ।੩। ਉਪਾਇਅਨੁ=ਉਸ (ਪ੍ਰਭੂ ਨੇ) ਪੈਦਾ ਕੀਤੇ। ਬੁਝਾਈ=ਸਮਝਾ ਦਿਤੀ ਹੈ। ਨ ਜਾਈ=ਨਹੀਂ ਪਤਾ ਲਗ ਸਕਦਾ। ਗੁਰ ਸਬਦਿ=ਗੁਰੂ ਦੇ ਸ਼ਬਦ ਰਾਹੀਂ। ਗੁਬਾਰੁ=ਹਨੇਰਾ। ਠਉਰ ਨ ਪਾਇਨੀ=ਟਿਕਾਣਾ ਨਹੀਂ ਪਾਉਂਦੇ। ਰਜਾਈ=ਰਜ਼ਾ ਵਿਚ।

**ਅਰਥ : ਸਲੋਕੁ ਮ:੩॥–** ਹੇ ਸੂਹੇ ਰੰਗ ਵਾਲੀਏ ! ਜਿਨ੍ਹਾਂ ਅੰਦਰ ਖੋਟੀ ਮਤ ਕਰਕੇ ਦ੍ਵੈਤ-ਭਾਵ ਹੈ, (ਉਨ੍ਹਾਂ ਨੂੰ) ਸਰਾ ਸੰਸਾਰ (ਜੋ ਪਦਾਰਥਵਾਦੀ ਹੈ) ਸੂਹਾ ਵਿਖਾਈ ਦਿੰਦਾ ਹੈ, (ਪਰ ਇਹ ਸੂਹਾ ਰੰਗ) ਝੂਠਾ ਹੈ ਛਿਨ ਵਿਚ (ਇਸ ਤਰ੍ਹਾਂ) ਨਾਸ਼ ਹੋ ਜਾਂਦਾ ਹੈ ਜਿਵੇਂ ਬ੍ਰਿਛ ਦੀ ਛਾਂ (ਇਕ ਥਾਂ ਤੇ) ਨਹੀਂ ਟਿਕਦੀ। (ਜੋ) ਗੁਰਮੁਖਿ (ਜੀਵ ਇਸਤਰੀ ਹੈ, ਉਹ ਨਾਮ-ਰੰਗ ਨਾਲ) ਨਿਰੋਲ ਲਾਲ ਹੈ, ਜਿਵੇਂ (ਉਸ ਉਤੇ) ਮਜੀਠ ਦਾ (ਪੱਕਾ) ਰੰਗ ਚੜ੍ਹਿਆ ਹੁੰਦਾ ਹੈ, (ਜੋ ਕਦੇ ਉਤਰਦਾ ਨਹੀਂ ਹੈ)। (ਉਸ ਦੀ ਬਿਰਤੀ ਮਾਇਆ ਵਲੋਂ) ਉਲਟ ਕੇ ਪਰਮਾਤਮਾ ਦੇ ਸਰੂਪ ਵਿਚ ਟਿਕ ਗਈ ਹੁੰਦੀ ਹੈ (ਅਤੇ ਉਸ ਦੇ) ਮਨ ਵਿਚ (ਪਰਮੇਸ਼ਰ ਦਾ) ਅੰਮ੍ਰਿਤ ਨਾਮ ਵਸ ਗਿਆ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਆਪਣੇ ਗੁਰੂ ਤੋਂ ਬਲਿਹਾਰ ਜਾਈਏ, ਜਿਸ ਦੇ ਮਿਲਿਆਂ ਹਰੀ ਦੇ ਗੁਣ ਗਾਈਦੇ ਹਨ।੧।

**ਮ:੩॥–** (ਹੇ ਭਾਈ !) ਸੂਹਾ ਰੰਗ ਬੇਕਾਰ (ਫਜ਼ੂਲ, ਵਿਅਰਥ ਹੈ, ਇਸ ਨਾਲ) ਪਤੀ-ਪਰਮਾਤਮਾ ਨਹੀਂ ਪਾਇਆ ਜਾ ਸਕਦਾ। ਇਸ (ਮਾਇਕੀ ਕਚੇ ਰੰਗ) ਦੇ ਲਹਿੰਦਿਆਂ ਦੇਰੀ ਨਹੀਂ ਲਗਦੀ, ਦ੍ਵੈਤ-ਭਾਵ ਵਾਲੀ (ਇਸਤਰੀ) ਰੰਡੀ ਹੋ ਬੈਠਦੀ ਹੈ। (ਜੋ) ਜੀਵ-ਇਸਤਰੀ ਇਆਣੀ ਦੁਚਿਤੀ ਕਮਜ਼ੋਰ ਹਿਰਦੇ ਵਾਲੀ ਹੈ, ਉਹ ਮਾਇਆ ਦੇ (ਰੰਗ ਵਾਲੇ) ਸੂਹੇ ਵੇਸ ਵਿਚ ਲੁਭਾਇਮਾਨ ਹੁੰਦੀ ਹੈ।

(ਜਿਹੜੀ ਇਸਤਰੀ) ਸੱਚੇ ਸ਼ਬਦ ਦੁਆਰਾ (ਨਾਮ ਦਾ) ਲਾਲ ਰੰਗ ਬਣਾ ਕੇ ਹਰੀ ਦੇ ਭੈ ਅਤੇ ਪਿਆਰ ਦੁਆਰਾ ਸ਼ਿੰਗਾਰ ਕਰਦੀ ਹੈ, (ਇਸ ਤਰ੍ਹਾਂ ਦੀਆਂ ਹੋਰ ਇਸਤਰੀਆਂ) ਜਿਹੜੀਆਂ ਸਤਿਗੁਰੂ

ਦੇ ਭਾਣੇ ਵਿਚ ਚਲਦੀਆਂ ਹਨ (ਓਹ) ਸਦਾ ਸੁਹਾਗ-ਵੰਤੀਆਂ ਰਹਿੰਦੀਆਂ ਹਨ।

**ਪਉੜੀ॥**-ਉਸ (ਪ੍ਰਭੂ ਨੇ) ਆਪਣੇ ਆਪ ਤੋਂ ਹੀ (ਜਗਤ ਨੂੰ) ਪੈਦਾ ਕੀਤਾ ਅਤੇ ਆਪ ਹੀ ਉਸ ਦੀ) ਕੀਮਤ (ਕਦਰ) ਪਾਈ ਹੈ। ਉਸ (ਪ੍ਰਭੂ ਦਾ) ਅੰਤ ਨਹੀਂ ਜਾਣਿਆ ਜਾਂਦਾ, ਗੁਰੂ ਦੇ ਸ਼ਬਦ ਦੁਆਰਾ (ਉਹ) ਆਪਣਾ ਆਪ ਸਮਝਾ ਦਿੰਦਾ ਹੈ। ਮਾਇਆ ਦਾ ਮੋਹ ਘੁਪ-ਹਨੇਰਾ ਹੈ, (ਮਨਮੁਖ ਜੀਵ ਪ੍ਰਭੂ ਨੂੰ ਛੱਡ ਕੇ) ਦੂਜੇ ਪਾਸੇ ਭਟਕਣ ਲਗ ਜਾਂਦਾ ਹੈ। ਮਨ ਦੇ ਮਗਰ ਚਲਣ ਵਾਲੇ ਮਨੁੱਖ (ਆਤਮਿਕ) ਟਿਕਾਣਾ ਨਹੀਂ ਪਾਉਂਦੇ, (ਉਨ੍ਹਾਂ ਨੂੰ) ਮੁੜ ਮੁੜ ਕੇ ਜੰਮਣਾ ਮਰਣਾ ਪੈਂਦਾ ਹੈ। (ਅਸਲ ਵਿਚ) ਜੋ ਉਸ (ਪ੍ਰਭੂ ਨੂੰ) ਭਾਉਂਦਾ ਹੈ, ਓਹੀ ਕੁਝ ਹੁੰਦਾ ਹੈ (ਅਤੇ) ਸਾਰੀ (ਸ੍ਰਿਸ਼ਟੀ ਉਸ ਦੀ) ਰਜ਼ਾ ਵਿਚ ਚਲਦੀ ਹੈ।੩।

## ਸਾਰੰਸ਼ ਅਤੇ ਸਿਧਾਂਤ

ਉਪਰੋਕਤ ਸਲੋਕਾਂ ਵਿਚ ਫਿਰ ਸੂਹਵੀ ਨੂੰ ਸਮਝਾ ਰਹੇ ਹਨ ਕਿ ਇਕੱਲੀ ਤੂੰ ਹੀ ਨਹੀਂ ਸਾਰਾ ਸੰਸਾਰ ਹੀ ਸੂਹੇ (ਕਚੇ) ਰੰਗ ਵਾਲਾ ਹੈ, ਕਿਉਂਕਿ ਖੋਟੀ ਮਤ ਕਰਕੇ ਮਾਇਆ ਨਾਲ ਪਿਆਰ ਕਰਦਾ ਹੈ। ਗੁਰਮੁਖਿ ਗੂੜ੍ਹੇ ਲਾਲ ਪੱਕੇ ਰੰਗ ਵਾਲਾ ਹੈ, ਕਿਉਂਕਿ ਉਹ ਸੱਚੇ ਨਾਮ ਵਿਚ ਜੁੜਿਆ ਰਹਿੰਦਾ ਹੈ। ਗੁਰਦੇਵ ਜੀ ਨੇ ਸੂਹੇ ਰੰਗ ਨੂੰ ਨਿਕੰਮਾ ਦਸਿਆ ਹੈ ਕਿਉਂਕਿ ਇਹ ਕਾਮ ਵਾਸ਼ਨਾਵਾਂ ਉਤੇਜਤ ਕਰਨ ਵਾਲਾ ਰੰਗ ਹੈ। ਸੁਹਾਗਣਾਂ ਹਮੇਸ਼ਾਂ ਲਾਲ ਰੰਗ ਨਾਲ ਪਿਆਰ ਕਰਦੀਆਂ ਹਨ। "ਲਾਲ ਰੰਗੁ ਤਿਸ ਕਉ ਲਗਾ, ਜਿਸ ਕੇ ਵਡ ਭਾਗਾ॥ ਮੈਲਾ ਕਦੇ ਨ ਹੋਵਈ, ਨਹ ਲਾਗੈ ਦਾਗਾ" (ਪੰਨਾ ੮੦੮)। ਇਸ ਸੰਦਰਭ ਵਿਚ ਬਹੁਤ ਪ੍ਰਮਾਣ ਮਿਲਦੇ ਹਨ।

ਪਉੜੀ ਦਾ ਭਾਵ ਇਹ ਹੈ ਕਿ ਪ੍ਰਭੂ ਬੇਅੰਤ ਹੈ। ਉਸ ਦਾ ਗਿਆਨ ਗੁਰੂ ਦੇ ਸ਼ਬਦ ਦੁਆਰਾ ਹੁੰਦਾ ਹੈ। ਮਨਮੁਖ ਜੰਮਦੇ ਮਰਦੇ ਰਹਿੰਦੇ ਹਨ ਅਤੇ ਇਹ ਸਭ ਕੁਝ ਉਸ ਪ੍ਰਭੂ ਦੇ ਹੁਕਮ ਵਿਚ ਵਰਤਦਾ ਹੈ।

**ਸਲੋਕੁ ਮ: ੩ ॥ ਸੂਹੈ ਵੇਸਿ ਕਾਮਣਿ ਕੁਲਖਣੀ, ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ ॥ ਓਸੁ ਸੀਲੁ ਨ ਸੰਜਮੁ, ਸਦਾ ਝੂਠੁ ਬੋਲੈ, ਮਨਮੁਖਿ ਕਰਮ ਖੁਆਰੁ ॥ ਜਿਸੁ ਪੂਰਬਿ ਹੋਵੈ ਲਿਖਿਆ, ਤਿਸੁ ਸਤਿਗੁਰੁ ਮਿਲੈ ਭਤਾਰੁ ॥ ਸੂਹਾ ਵੇਸੁ ਸਭੁ ਉਤਾਰਿ ਧਰੇ, ਗਲਿ ਪਹਿਰੈ ਖਿਮਾ ਸੀਗਾਰੁ ॥ ਪੇਈਐ ਸਾਹੁਰੈ, ਬਹੁ ਸੋਭਾ ਪਾਏ, ਤਿਸੁ ਪੂਜ ਕਰੇ ਸਭੁ ਸੈਸਾਰੁ ॥ ਓਹ ਰਲਾਈ ਕਿਸੈ ਦੀ ਨਾ ਰਲੈ, ਜਿਸ ਰਾਵੇ ਸਿਰਜਣਹਾਰੁ ॥ ਨਾਨਕ, ਗੁਰਮੁਖਿ ਸਦਾ ਸੁਹਾਗਣੀ, ਜਿਸ ਅਵਿਨਾਸੀ ਪੁਰਖੁ ਭਰਤਾਰੁ ॥੧॥ ਮ: ੧॥ ਸੂਹਾ ਰੰਗੁ ਸੁਪਨੈ ਨਿਸੀ, ਬਿਨੁ ਤਾਗੇ ਗਲਿ ਹਾਰੁ ॥ ਸਚਾ ਰੰਗੁ ਮਜੀਠ ਕਾ, ਗੁਰਮੁਖਿ ਬ੍ਰਹਮ ਬੀਚਾਰੁ ॥ ਨਾਨਕ, ਪ੍ਰੇਮ ਮਹਾ ਰਸੀ, ਸਭਿ ਬੁਰਿਆਈਆ ਛਾਰੁ ॥੨॥ ਪਉੜੀ ॥ ਇਹੁ ਜਗੁ ਆਪਿ ਉਪਾਇਓਨੁ, ਕਰਿ ਚੋਜ ਵਿਡਾਨੁ ॥ ਪੰਚ ਧਾਤੁ ਵਿਚਿ ਪਾਈਅਨੁ, ਮੋਹ ਝੂਠੁ ਗੁਮਾਨੁ ॥ ਆਵੈ ਜਾਇ ਭਵਾਈਐ, ਮਨਮੁਖੁ ਅਗਿਆਨੁ ॥ ਇਕਨਾ ਆਪਿ ਬੁਝਾਇਓਨੁ, ਗੁਰਮੁਖਿ ਹਰਿ ਗਿਆਨੁ ॥ ਭਗਤਿ ਖਜਾਨਾ ਬਖਸਿਓਨੁ, ਹਰਿਨਾਮੁ ਨਿਧਾਨੁ ॥੪॥**

# ਉਚਾਰਨ ਸੇਧ

**ਬਿੰਦੀ ਸਹਿਤ :** ਸ਼ੀਂਗਾਰ, ਸੈਂਸਾਰ, ਮਹਾਂ, ਬੁਰਿਆਈਆਂ।

**ਪਦ ਅਰਥ : ਸਲੋਕੁ ਮ:੩॥–** ਕਾਮਣਿ=ਇਸਤਰੀ। ਕੁਲਖਣੀ=ਭੈੜੇ ਲਛਣਾਂ ਵਾਲੀ, ਮੰਦੇ ਆਚਰਣ ਵਾਲੀ। ਪਰ ਪੁਰਖ=ਪਰਾਏ (ਬਿਗਾਨੇ) ਪੁਰਖਾਂ ਨਾਲ। ਧਰੇ ਪਿਆਰ=ਪਿਆਰ ਕਰਦੀ ਹੈ। ਸੀਲੁ=ਪਤੀਬ੍ਰਤ ਧਰਮ। ਸੰਜਮ=ਇੰਦ੍ਰਿਆਂ ਤੇ ਕਾਬੂ, ਸੰਕੋਚ। ਭਤਾਰੁ=ਪਤੀ (ਦਰਪਣ ਵਿਚ ਭਤਾਰ ਦਾ ਅਰਥ ਰਾਖਾ ਕੀਤੇ ਗਏ ਹਨ ਜੋ ਠੀਕ ਨਹੀਂ)। ਗਲਿ=ਗਲ ਵਿਚ। ਖਿਮਾ=ਸਹਿਨਸ਼ੀਲਤਾ। ਪੇਈਐ=ਪੇਕੇ ਘਰ (ਭਾਵ ਸੰਸਾਰ ਵਿਚ)। ਸੈਸਾਰ=ਸੰਸਾਰ। ਰਾਵੈ=ਭੋਗਦਾ ਹੈ। ਭਰਤਾਰ=ਭਰਤਾ, ਕੰਤ। ਮ:੧॥– ਨਿਸੀ=ਰਾਤ। ਬਿਨ ਤਾਗੇ=ਧਾਗੇ ਤੋਂ ਬਿਨਾ। ਗਲਿ=ਗਲ ਵਿਚ। ਮਹਾ ਰਸੀ= ਮਹਾਂ ਰਸ ਵਿਚ ਰਸੀ (ਭਿੱਜੀ) ਹੋਈ। ਛਾਰੁ=ਸੁਆਹ। ਚੋਜ ਵਿਡਾਨੁ=ਅਸਚਰਜ ਖੇਡਾਂ। ਪੰਚ ਧਾਤੁ=ਪੰਜ ਤੱਤ। ਅਗਿਆਨੁ=ਗਿਆਨ ਹੀਣ।

**ਅਰਥ : ਸਲੋਕੁ ਮ:੩॥–** (ਮਾਇਆ ਦੇ) ਸੂਹੇ ਵੇਸ ਵਿਚ (ਫੱਸੀ ਹੋਈ) ਇਸਤਰੀ ਮੰਦੇ ਆਚਰਨ ਵਾਲੀ ਹੈ, ਜੋ ਪ੍ਰਭੂ=ਪਤੀ ਨੂੰ ਛੱਡ ਕੇ ਪਰਾਏ ਪੁਰਸ਼ਾਂ ਨਾਲ ਪਿਆਰ ਕਰਦੀ ਹੈ। ਨਾ ਉਸ ਦਾ ਸੀਲ (ਪਤੀ-ਬ੍ਰਤ ਵਾਲਾ ਸੁਭਾਅ) ਹੈ, ਨਾ ਇੰਦ੍ਰਿਆਂ ਤੇ ਕਾਬੂ ਹੈ, ਉਹ ਸਦਾ ਹੀ ਕੂੜ ਬੋਲਦੀ ਹੈ, ਮਨਮੁਖਾਂ ਵਾਲਾ ਕੰਮ ਕਰਕੇ ਖੁਆਰ ਹੁੰਦੀ ਹੈ। ਜਿਸ ਦੇ ਮੱਥੇ ਉਤੇ ਪਹਿਲਾਂ ਤੋਂ ਹਰੀ ਵਲੋਂ ਲਿਖਿਆ ਹੋਵੇ, ਉਸ ਨੂੰ ਸਤਿਗੁਰੂ ਭਤਾਰ ਮਿਲ ਪੈਂਦਾ ਹੈ। (ਫਿਰ ਉਹ) ਸੂਹਾ ਵੇਸ ਲਾਹ ਦਿੰਦੀ ਹੈ (ਅਤੇ ਆਪਣੇ) ਗਲ ਵਿਚ ਸਹਿਨਸ਼ੀਲਤਾਦਾ (ਗਹਿਣਾ) ਸ਼ਿੰਗਾਰ ਪਾਉਂਦੀ ਹੈ। ਪੇਕੇ (ਮਾਤ ਲੋਕ) ਵਿਚ (ਅਤੇ) ਸਾਹੁਰੇ (ਪਰਲੋਕ ਵਿਚ) ਬਹੁਤ ਸ਼ੋਭਾ ਖਟਦੀ ਹੈ, ਸਾਰਾ ਸੰਸਾਰ ਹੀ ਉਸਦੀ ਪੂਜਾ ਕਰਨ ਲਗ ਜਾਂਦਾ ਹੈ। ਜਿਸ (ਜੀਵ-ਇਸਤਰੀ ਨੂੰ) ਸਿਰਜਣਹਾਰ ਪਰਮਾਤਮਾ ਭੋਗਦਾ ਹੈ, (ਉਹ ਕਿਸੇ ਦੀ) ਰਲਾਈ ਹੋਈ (ਦੂਜੇ ਵਿਚ) ਨਹੀਂ ਰਲ ਸਕਦੀ (ਭਾਵ ਉਹ ਨਿਰਾਲੇ ਜੀਵਨ ਵਾਲੀ ਹੋ ਜਾਂਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੇ ਅਨੁਸਾਰ ਚਲਣ ਵਾਲੀ ਇਸਤਰੀ ਜਿਸਦਾ ਭਰਤਾ ਅਬਿਨਾਸ਼ੀ ਪੁਰਖ ਹੁੰਦਾ ਹੈ, ਉਹ ਸਦਾ ਸੁਭਾਗ-ਭਾਗ ਵਾਲੀ ਹੁੰਦੀ ਹੈ।੧।

**ਮ:੧॥–** ਸੂਹਾ (ਮਾਇਕੀ ਰੰਗ) ਰਾਤ ਦੇ ਸੁਪਨੇ ਵਾਂਗੂ ਹੈ, (ਜਾਂ ਉਸ) ਹਾਰ ਵਾਂਗ ਹੈ ਜੋ ਧਾਗੇ ਤੋਂ ਬਿਨਾ ਗਲ ਵਿਚ ਹੋਵੇ। (ਦੂਜੇ ਪਾਸੇ) ਗੁਰੂ ਦੁਆਰਾ ਬ੍ਰਹਮ ਦਾ ਵੀਚਾਰ ਕਰਨਾ ਮਜੀਠ ਦੇ ਪੱਕੇ ਰੰਗ ਵਾਂਗ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੀ ਇਸਤਰੀ) ਪ੍ਰੇਮ ਦੇ ਮਹਾਂ-ਰੱਸ ਵਿੱਚ ਰੱਸੀ ਹੋਈ (ਅਨੰਦਤ) ਹੈ, ਉਸ ਦੀਆਂ ਸਾਰੀਆਂ ਬੁਰਿਆਈਆਂ ਸੜ ਕੇ ਸੁਆਹ ਹੋ ਜਾਂਦੀਆਂ ਹਨ।੨।

**ਪਉੜੀ॥–** ਅਸਚਰਜ ਕਰਨ ਵਾਲੇ ਚੋਜ ਕਰਕੇ ਉਸ (ਪ੍ਰਭੂ ਨੇ) ਆਪ ਹੀ ਇਹ ਜਗਤ ਪੈਦਾ ਕੀਤਾ ਹੈ। ਉਸ ਨੇ ਇਸ ਵਿਚ ਪੰਜ ਤਤ ਪਾ ਦਿਤੇ ਹਨ (ਜੋ) ਮੋਹ, ਝੂਠ, ਗੁਮਾਨ (ਆਦਿਕ ਹਨ)। ਗਿਆਨ ਹੀਣ ਮਨਮੁਖ ਜੰਮਦਾ ਮਰਦਾ ਭਟਕਦਾ ਹੀ ਰਹਿੰਦਾ ਹੈ। ਕਈ ਜੀਵਾਂ ਨੂੰ ਉਸ ਪ੍ਰਭੂ ਨੇ ਗੁਰੂ ਦੀ ਰਾਹੀਂ ਹਰੀ ਦਾ ਗਿਆਨ ਆਪ ਸਮਝਾ ਦਿਤਾ ਹੈ। (ਉਨ੍ਹਾਂ ਨੂੰ) ਪ੍ਰਭੂ ਨੇ ਭਗਤੀ ਤੇ ਨਾਮ ਰੂਪ ਖ਼ਜ਼ਾਨਾ (ਬਖ਼ਸ਼ ਦਿਤਾ ਹੈ)।੪।

**ਸਲੋਕੁ ਮ: ੩ ॥ ਸੂਹਵੀਏ! ਸੂਹਾ ਵੇਸੁ ਛਡਿ ਤੂ, ਤਾ ਪਿਰ ਲਗੀ ਪਿਆਰੁ ॥ ਸੂਹੇ ਵੇਸਿ ਪਿਰੁ ਕਿਨੈ ਨ ਪਾਇਓ, ਮਨਮੁਖਿ ਦਝਿ ਮੁਈ ਗਾਵਾਰਿ ॥ ਸਤਿਗੁਰਿ ਮਿਲਿਐ ਸੂਹਾ ਵੇਸੁ ਗਇਆ, ਹਉਮੈ ਵਿਚਹੁ ਮਾਰਿ ॥ ਮਨੁ ਤਨੁ ਰਤਾ ਲਾਲੁ ਹੋਆ, ਰਸਨਾ ਰਤੀ ਗੁਣ ਸਾਰਿ ॥ ਸਦਾ ਸੋਹਾਗਣਿ ਸਬਦੁ ਮਨਿ, ਭੈ ਭਾਇ ਕਰੇ ਸੀਗਾਰੁ ॥ ਨਾਨਕ,**

**ਕਰਮੀ ਮਹਲੁ ਪਾਇਆ, ਪਿਰੁ ਰਾਖਿਆ ਉਰ ਧਾਰਿ ॥੧॥ ਮ:੩ ॥ ਮੁੰਧੇ ਸੂਹਾ ਪਰਹਰਹੁ, ਲਾਲ ਕਰਹੁ ਸੀਗਾਰੁ ॥ ਆਵਣ ਜਾਣਾ ਵੀਸਰੈ, ਗੁਰ ਸਬਦੀ ਵੀਚਾਰੁ ॥ ਮੁੰਧ ਸੁਹਾਵੀ ਸੋਹਣੀ, ਜਿਸੁ ਘਰਿ ਸਹਜਿ ਭਤਾਰੁ ॥ ਨਾਨਕ, ਸਾਧਨ ਰਾਵੀਐ, ਰਾਵੇ ਰਾਵਣਹਾਰੁ ॥੨॥ ਪਉੜੀ ॥ ਮੋਹੁ ਕੂੜੁ ਕੁਟੰਬੁ ਹੈ, ਮਨਮੁਖੁ ਮੁਗਧੁ ਰਤਾ ॥ ਹਉਮੈ ਮੇਰਾ ਕਰਿ ਮੁਏ, ਕਿਛੁ ਸਾਥਿ ਨ ਲਿਤਾ ॥ ਸਿਰ ਉਪਰਿ ਜਮਕਾਲੁ ਨ ਸੁਝਈ, ਦੂਜੈ ਭਰਮਿਤਾ ॥ ਫਿਰਿ ਵੇਲਾ ਹਥਿ ਨ ਆਵਈ, ਜਮਕਾਲਿ ਵਸਿ ਕਿਤਾ ॥ ਜੇਹਾ ਧੁਰਿ ਲਿਖਿ ਪਾਇਓਨੁ, ਸੇ ਕਰਮ ਕਮਿਤਾ ॥੫॥**

**ਪਦ ਅਰਥ : ਸਲੋਕੁ ਮ: ੩॥–** ਸੂਹਵੀਏ=ਹੇ ਮਾਇਆ ਦੇ ਸੂਹੇ ਰੰਗ ਵਾਲੀ ਇਸਤਰੀਏ!। ਦਝਿ ਮੁਈ=ਸੜ ਕੇ ਮਰ ਗਈ। ਗਾਵਾਰਿ=ਮੂਰਖਤਾ ਕਰਕੇ। ਮਾਰਿ=ਮਾਰ ਕੇ। ਰਸਨਾ ਰਤੀ=ਰਸਨਾ ਲਾਲ ਹੋ ਗਈ। ਗੁਣ ਸਾਰਿ=ਗੁਣ ਸਿਮਰ ਕੇ। ਕਰਮੀ=(ਪ੍ਰਭੂ ਦੀ) ਬਖ਼ਸ਼ਿਸ਼ ਨਾਲ। ਮਹਲੁ=ਸਰੂਪ। ਉਰਧਾਰਿ=ਹਿਰਦੇ ਵਿਚ ਧਾਰ ਕੇ। ਮ:੩॥– ਪਰਹਰਹੁ=ਛੱਡ ਦੇ। ਸੁਹਾਵੀ=ਸੁਹਜ ਵਾਲੀ। ਭਤਾਰੁ= ਪਤੀ। ਰਾਵੀਐ=ਮਾਣਦੀ ਹੈ। ਰਾਵਣਹਾਰੁ=ਭੋਗਣ ਵਾਲਾ (ਹਰੀ)। ਮੁਗਧੁ=ਮੂਰਖ। ਰਤਾ=ਲੱਗਾ ਰਹਿੰਦਾ ਹੈ। ਦੂਜੇ ਭਰਮਿਤਾ=ਦ੍ਵੈਤ ਭਾਵ ਵਿਚ ਭੁਲਿਆ ਰਹਿੰਦਾ ਹੈ। ਵਸਿ=ਵਸ ਵਿਚ। ਧੁਰਿ=ਧੁਰ ਦਰਗਾਹੋਂ। ਕਮਿਤਾ=ਕਮਾਂਦਾ ਹੈ।੫।

**ਅਰਥ : ਸਲੋਕੁ ਮ: ੩ ॥–** ਹੇ ਮਾਇਆ ਦੇ ਸੂਹੇ ਰੰਗ ਵਾਲੀ ਇਸਤਰੀਏ ! (ਇਹ) ਸੂਹਾ (ਨਕਲੀ) ਵੇਸ ਤੂੰ ਛੱਡ ਦੇ, ਤਾਂ ਤੇਰਾ ਪਤੀ-ਪਰਮੇਸ਼ਰ ਨਾਲ ਪਿਆਰ ਲਗੇਗਾ। ਸੂਹੇ ਵੇਸ ਨਾਲ ਕਿਸੇ ਨੇ ਪਤੀ ਨੂੰ ਨਹੀਂ ਪਾਇਆ, ਮਨਮੁਖ (ਜੀਵ-ਇਸਤਰੀ ਆਪਣੀ) ਮੂਰਖਤਾ ਕਰਕੇ ਸੜ ਮੁਈ ਹੈ। ਸਤਿਗੁਰੂ ਦੇ ਮਿਲਣ ਨਾਲ ਹਉਮੈ ਅੰਦਰੋਂ ਮਾਰ ਕੇ ਸੂਹਾ ਵੇਸ ਮੁਕ ਗਿਆ। ਰਸਨਾ ਨਾਲ (ਪ੍ਰਭੂ ਦੇ) ਗੁਣ ਸਿਮਰ ਕੇ ਮਨ ਤੇ ਸਰੀਰ (ਨਾਮ ਰੂਪੀ ਮਜੀਠੀ ਰੰਗ ਨਾਲ) ਰੱਤਾ ਲਾਲ ਹੋ ਗਿਆ। (ਜੋ ਜੀਵ ਇਸਤਰੀ ਆਪਣੇ) ਮਨ ਵਿਚ (ਗੁਰੂ ਦਾ) ਸ਼ਬਦ (ਉਪਦੇਸ਼ ਧਾਰਨ ਕਰਦੀ ਹੈ) ਡਰ ਤੇ ਪ੍ਰੇਮ ਦੁਆਰਾ ਸ਼ਿੰਗਾਰ ਕਰਦੀ ਹੈ, (ਉਹ ਇਸਤਰੀ) ਸਦਾ ਹੀ ਸੁਹਾਗਵੰਤੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਨੇ ਪ੍ਰਭੂ ਦੀ) ਬਖ਼ਸ਼ਿਸ਼ ਨਾਲ (ਪ੍ਰਭੂ ਦਾ) ਮਹਲ ਪ੍ਰਾਪਤ ਕੀਤਾ ਹੈ (ਅਤੇ) ਹਿਰਦੇ ਵਿਚ ਪਤੀ-ਪਰਮੇਸ਼ਰ ਨੂੰ ਟਿਕਾਅ ਕੇ ਰਖਿਆ ਹੈ।੧।

**ਮ: ੩॥–** ਹੇ ਜੀਵ ਇਸਤਰੀ! (ਪਦਾਰਥਵਾਦੀ) ਸੂਹਾ (ਵੇਸ)ਛੱਡ ਦੇ (ਅਤੇ) ਲਾਲ (ਪੱਕਾ ਨਾਮ ਰੂਪੀ ਮਜੀਠ ਰੰਗ ਦਾ) ਸ਼ਿੰਗਾਰ ਕਰ। ਗੁਰੂ ਦੇ ਸ਼ਬਦ ਰਾਹੀਂ (ਪਰਮਾਤਮਾ ਦੇ ਨਾਮ ਨੂੰ) ਵਿਚਾਰ, (ਇਸ ਤਰ੍ਹਾਂ ਤੈਨੂੰ) ਆਉਣਾ ਜਾਣਾ (ਭਾਵ ਜੰਮਣਾ ਮਰਣਾ) ਭੁਲ ਜਾਵੇਗਾ। (ਉਹ) ਇਸਤਰੀ ਸੋਹਜ ਵਾਲੀ ਸੋਹਣੀ ਹੈ (ਜਿਸ ਦੇ) ਹਿਰਦੇ ਰੂਪੀ ਘਰ ਵਿਚ ਪ੍ਰਭੂ-ਪਤੀ ਆ ਵਸਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਡੋਲ ਅਵਸਥਾ ਬਣ ਜਾਣ ਕਰਕੇ ਉਹ ਇਸਤਰੀ ਰਾਵੀ ਜਾਂਦੀ ਹੈ ਜਿਸ ਨੂੰ ਅਸਲੀ ਅਰਥਾਂ ਵਿਚ ਭੋਗਣ ਵਾਲਾ ਪ੍ਰਭੂ-ਪਤੀ (ਆਪ) ਭੋਗਦਾ ਹੈ।੨।

**ਪਉੜੀ ॥–** ਪਰਵਾਰ ਤੇ (ਉਸ ਦਾ) ਮੋਹ ਝੂਠਾ ਹੈ, (ਪਰ) ਮਨਮੁਖ ਮੂਰਖ (ਉਸ ਵਿਚ) ਲੱਗਾ ਰਹਿੰਦਾ ਹੈ। ਮੇਰਾ (ਧਨ ਪਦਾਰਥ) ਕਰ ਕਰ ਕੇ ਮਰ ਗਿਆ, (ਪਰ) ਕੋਈ ਵੀ (ਪਦਾਰਥ) ਨਾਲ ਨਹੀਂ ਲੈ ਗਿਆ। ਉਹ ਦੂਜੇ ਭਾਵ ਵਿਚ ਇਤਨਾ ਭੁਲਿਆ ਰਹਿੰਦਾ ਹੈ ਕਿ ਉਸ ਨੂੰ ਸਿਰ ਉਤੇ ਖੜਾ ਕਾਲ ਵੀ ਦਿਖਾਈ ਨਹੀਂ ਦਿੰਦਾ। (ਪਰ ਜਿਸ ਵੇਲੇ) ਜਮ ਕਾਲ ਨੇ (ਜੀਵ ਨੂੰ ਆਪਣੇ) ਵਸ ਵਿਚ ਕਰ ਲਿਆ,

ਮੁੜ ਕੇ (ਮਨੁੱਖਾ ਜਨਮ ਦਾ) ਵੇਲਾ (ਇਸਦੇ) ਹੱਥ ਨਹੀਂ ਆਉਂਦਾ। ਜਿਹੋ ਜਿਹਾ ਉਸ (ਪ੍ਰਭੂ ਨੇ) ਧੁਰ ਦਰਗਾਹੋਂ ਲਿਖ ਕੇ (ਜੀਵ ਦੇ ਭਾਗਾਂ ਵਿਚ) ਪਾਇਆ ਹੈ, (ਜੀਵ ਨੇ) ਓਹੀ ਕਰਮ ਕਮਾਏ।੫।

## ਸਾਰੰਸ਼ ਅਤੇ ਸਿਧਾਂਤ

ਪੰਜਵੀਂ ਪਉੜੀ ਦੇ ਸਲੋਕਾਂ ਵਿਚ ਸੂਹਵੀ ਨੂੰ ਸੂਹਾ ਵੇਸ ਛੱਡਣ ਦੀ ਇਉਂ ਤਾਕੀਦ ਕੀਤੀ ਹੈ ਕਿ ਇਸ ਵੇਸ ਨਾਲ ਪਤੀ ਦਾ ਮਿਲਾਪ ਨਹੀਂ ਹੋ ਸਕਦਾ। ਸਤਿਗੁਰੂ ਨੂੰ ਮਿਲਿਆਂ ਸੂਹੇ ਵੇਸ ਦਾ ਅਭਾਵ ਹੋ ਜਾਂਦਾ ਹੈ, ਮਨ, ਤਨ, ਨਾਮ ਰੰਗ ਵਿਚ ਲਾਲੋ ਲਾਲ ਹੋ ਜਾਂਦਾ ਹੈ। ਗੁਰ-ਸ਼ਬਦ ਦੀ ਵੀਚਾਰ ਨਾਲ ਜਨਮ ਮਰਣ ਮੁਕ ਜਾਂਦਾ ਹੈ।

ਪਉੜੀ ਵਿਚ ਮਨਮੁਖ ਦੀ ਦਸ਼ਾ ਦਾ ਵਰਣਨ ਹੈ ਕਿ ਉਹ ਕਿਵੇਂ **ਟੱਬਰ ਦੇ** ਮੋਹ ਵਿਚ ਲੱਗ ਕੇ ਆਪਣੀ ਜੀਵਨਬਾਜ਼ੀ ਹਾਰ ਜਾਂਦਾ ਹੈ। ਇਹ ਪਛਤਾਵਾ ਕੀਤਿਆਂ ਕੁਝ ਨਹੀਂ **ਬਣਦਾ**। ਪਰ ਅੰਤ ਵਿਚ ਜੀਵ ਦੀ ਬੇ-ਬਸੀ ਦਸੀ ਹੈ ਕਿਉਂਕਿ ਪ੍ਰਭੂ ਨੇ ਜੋ ਕੁਝ ਇਸ ਦੇ ਕਰਮਾਂ ਵਿਚ ਲਿਖਿਆ ਸੀ ਉਹ ਕੁਝ ਇਸ ਨੇ ਕਮਾਇਆ ਤੇ ਉਸ ਦਾ ਫਲ ਪਾਇਆ।

**ਸਲੋਕੁ ਮ: ੩ ॥ ਸਤੀਆ ਏਹਿ ਨ ਆਖੀਅਨਿ, ਜੋ ਮੜਿਆ ਲਗਿ ਜਲੰਨਿ ॥ ਨਾਨਕ, ਸਤੀਆ ਜਾਣੀਅਨਿ, ਜਿ ਬਿਰਹੇ ਚੋਟ ਮਰੰਨਿ ॥੧॥ ਮ: ੩ ॥ ਭੀ ਸੋ ਸਤੀਆ ਜਾਣੀਅਨਿ, ਸੀਲ ਸੰਤੋਖਿ ਰਹੰਨਿ ॥ ਸੇਵਨਿ ਸਾਈ ਆਪਣਾ, ਨਿਤ ਉਠਿ ਸੰਮ੍ਾਲੰਨਿ ॥੨॥ ਮ: ੩ ॥ ਕੰਤਾ ਨਾਲਿ ਮਹੇਲੀਆ, ਸੇਤੀ ਅਗਿ ਜਲਾਹਿ ॥ ਜੇ ਜਾਣਹਿ ਪਿਰੁ ਆਪਣਾ, ਤਾ ਤਨਿ ਦੁਖ ਸਹਾਹਿ ॥ ਨਾਨਕ, ਕੰਤ ਨ ਜਾਣਨੀ, ਸੇ ਕਿਉ ਅਗਿ ਜਲਾਹਿ॥ ਭਾਵੈ ਜੀਵਉ ਕੈ ਮਰਉ, ਦੂਰਹੁ ਹੀ ਭਜਿ ਜਾਹਿ॥੩॥ ਪਉੜੀ ॥ ਤੁਧੁ ਦੁਖੁ ਸੁਖੁ ਨਾਲਿ ਉਪਾਇਆ, ਲੇਖੁ ਕਰਤੈ ਲਿਖਿਆ॥ ਨਾਵੈ ਜੇਵਡ ਹੋਰ ਦਾਤਿ ਨਾਹੀ, ਤਿਸੁ ਰੂਪੁ ਨ ਰਿਖਿਆ॥ ਨਾਮੁ ਅਖੁਟੁ ਨਿਧਾਨੁ ਹੈ, ਗੁਰਮੁਖਿ ਮਨਿ ਵਸਿਆ॥ ਕਰਿ ਕਿਰਪਾ ਨਾਮੁ ਦੇਵਸੀ, ਫਿਰਿ ਲੇਖੁ ਨ ਲਿਖਿਆ॥ ਸੇਵਕ ਭਾਇ ਸੇ ਜਨ ਮਿਲੇ, ਜਿਨ ਹਰਿ ਜਪੁ ਜਪਿਆ॥੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਤੀਆਂ, ਮੜਿਆਂ, ਸਤੀਆਂ, ਸਾਂਈਂ, ਕੰਤਾਂ, ਮਹੇਲੀਆਂ, ਜਲਾਹਿੰ, ਭਾਵੇਂ, ਜਾਣਹਿ, ਸਹਾਹਿੰ, ਦੂਰਹੂੰ, ਜਾਹਿੰ, ਨਾਵੈਂ, ਨਾਹੀਂ।

**ਪਦ ਅਰਥ : ਸਲੋਕ ਮ:੩॥**– ਸਤੀਆ=ਉਹ ਇਸਤਰੀਆਂ ਜੋ ਪਤੀ ਦੀ ਮੌਤ ਵੇਲੇ ਆਪ ਵੀ ਨਾਲ ਸੜ ਮਰਦੀਆਂ ਹਨ। ਨ ਆਖੀਅਨਿ=ਨਹੀਂ ਆਖੀਆਂ ਜਾਂਦੀਆਂ। ਮੜਿਆ ਲਗਿ=(ਸਰੀਰ ਰੂਪੀ) ਮੁਰਦਿਆਂ ਨਾਲ ਲਗ ਕੇ। ਜਲੰਨਿ=ਸੜ ਜਾਂਦੀਆਂ ਹਨ। ਜਾਣੀਅਹਿ=ਜਾਣੀਆਂ ਜਾਂਦੀਆਂ ਹਨ। ਜਿ=ਜਿਹੜੀਆਂ। ਬਿਰਹੇ ਚੋਟ=ਵਿਛੋੜੇ ਦੀ ਸੱਟ। ਸੀਲ=ਨਰਮ (ਸੁਭਾਅ)। ਸੰਤੋਖਿ=ਸਬਰ ਵਿਚ। ਰਹੰਨਿ=ਰਹਿੰਦੀਆਂ ਹਨ। ਸੇਵਨਿ=ਸੇਵਾ ਕਰਦੀਆਂ ਹਨ। ਸੰਮਾਲੇਨਿ=ਯਾਦ ਕਰਦੀਆਂ ਹਨ। ਕੰਤਾ ਨਾਲ=ਜੀਉਂਦੇ ਖਸਮਾਂ ਨਾਲ। ਮਹੇਲੀਆ=ਇਸਤਰੀਆਂ। ਸੇਤੀ ਅਗਿ=ਅੱਗ ਨਾਲ, ਅੱਗ ਵਿੱਚ। ਜਲਾਹਿ=ਜਲਦੀਆਂ, ਸੜਦੀਆਂ ਹਨ। ਭਾਵੈ ਜੀਵਉ ਕੈ ਮਰਉ=ਚਾਹੇ ਜੀਵੇ ਚਾਹੇ ਮਰੇ (ਭਾਵੇਂ ਸੁਖੀ ਹੋਵੇ ਭਾਵੇਂ ਦੁਖੀ ਹੋਵੇ)। ਦੂਰਹੁ ਹੀ=ਦੂਰ ਤੋਂ ਹੀ। ਭਜਿ ਜਾਹਿ=ਦੌੜ ਜਾਂਦੀਆਂ ਹਨ।੩। ਪਉੜੀ॥–

ਉਪਾਇਆ=ਪੈਦਾ ਕੀਤਾ। ਕਰਤੈ=ਕਰਤੇ ਨੇ। ਰਿਖਿਆ=ਰੇਖਾ। ਅਖੁਟੁ=ਨਾ ਮੁਕਣ ਵਾਲਾ। ਨਿਧਾਨੁ=ਖ਼ਜ਼ਾਨਾ। ਸੇਵਕ ਭਾਇ=ਸੇਵਕ ਭਾਵਨਾ ਨਾਲ।

**ਅਰਥ : ਸਲੋਕੁ ਮ: ੩॥–** (ਹੇ ਭਾਈ !) ਅਜਿਹੀਆਂ (ਇਸਤਰੀਆਂ) ਸਤੀਆਂ ਹੋਈਆਂ ਨਹੀਂ ਆਖੀਆਂ ਜਾਂਦੀਆਂ, ਜੋ (ਪਤੀ ਦੇ) ਮੁਰਦਾ ਸਰੀਰ ਨਾਲ ਲੱਗ ਕੇ ਸੜ ਮਰਦੀਆਂ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੀਆਂ (ਪਤੀ ਦੇ) ਵਿਛੋੜੇ ਦੀ ਸੱਟ ਨਾਲ ਮਰ ਜਾਣ, (ਸਹੀ ਅਰਥਾਂ ਵਿਚ ਉਹ) ਸਤੀ ਹੋਈਆਂ ਜਾਣੀਆਂ ਜਾਂਦੀਆਂ ਹਨ।੧।

**ਮ:੩॥–** ਉਹਨਾਂ (ਇਸਤਰੀਆਂ ਨੂੰ) ਵੀ ਸਤੀ ਹੋਈਆਂ ਸਮਝਣਾ ਚਾਹੀਦਾ ਹੈ ਜੋ ਸੀਲ (ਸੁਭਾਅ ਤੇ) ਸੰਤੋਖ ਵਿਚ ਰਹਿੰਦੀਆਂ ਹਨ। (ਉਹ) ਆਪਣੇ ਖਸਮ ਚੀ ਸੇਵਾ ਕਰਦੀਆਂ ਹਨ (ਅਤੇ) ਨਿਤਾ ਪ੍ਰਤਿ (ਸਵੇਰੇ) ਉਠ ਕੇ (ਪ੍ਰਭੂ-ਪਤੀ ਨੂੰ) ਸਿਮਰਦੀਆਂ ਹਨ।੨।

**ਮ:੩॥–**(ਜੋ) ਇਸਤਰੀਆਂ (ਆਪਣੇ) ਪਤੀਆਂ ਨਾਲ (ਆਪਣਾ ਸਰੀਰ) ਅੱਗ ਵਿਚ ਸਾੜਦੀਆਂ ਹਨ। ਜੇ (ਓਹ) ਇਸਤਰੀਆਂ ਆਪਣਾ ਪਤੀ ਜਾਣਦੀਆਂ ਹਨ ਤਾਂ ਹੀ ਸਰੀਰ ਤੇ ਦੁਖ ਸਹਾਰਦੀਆਂ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਇਸਤਰੀਆਂ ਆਪਣੇ) ਪਤੀ ਨੂੰ ਨਹੀਂ ਜਾਣਦੀਆਂ, ਓਹ (ਆਪਣੇ ਆਪ) ਅੱਗ ਵਿਚ ਕਿਉਂ ਜਲਾਉਣ? ਪਤੀ ਚਾਹੇ ਜੀਵੇ ਜਾਂ ਮਰੇ (ਭਾਵੇਂ ਸੁਖੀ ਹੋਵੇ ਜਾਂ ਦੁਖੀ ਹੋਵੇ, ਉਹ) ਦੂਰੋਂ ਹੀ ਭੱਜ ਜਾਂਦੀਆਂ ਹਨ (ਭਾਵ ਨੇੜੇ ਨਹੀਂ ਢੁਕਦੀਆਂ)।੩।

**ਪਉੜੀ॥–** (ਹੇ ਭਾਈ !) ਕਰਤੇ ਨੇ (ਜਦੋਂ) ਤੈਨੂੰ ਪੈਦਾ ਕੀਤਾ, ਦੁਖ ਤੇ ਸੁਖ ਰੂਪੀ ਲੇਖ (ਉਸ ਨੇ ਤੇਰੇ) ਨਾਲ ਹੀ ਲਿਖ ਦਿਤਾ ਹੈ। (ਪ੍ਰਭੂ ਦੇ) ਨਾਮ ਜਿਤਨੀ (ਸੰਸਾਰ ਵਿਚ ਹੋਰ ਕੋਈ) ਵੱਡੀ ਦਾਤ ਨਹੀਂ ਹੈ, ਉਸ (ਪ੍ਰਭੂ ਦੀ) ਕੋਈ ਰੂਪ ਰੇਖਾ ਨਹੀਂ ਹੈ। (ਪ੍ਰਭੂ ਦਾ ਨਾਮ) ਅਮੁੱਕ ਖ਼ਜ਼ਾਨਾ ਹੈ, (ਉਹ) ਗੁਰੂ ਅਨੁਸਾਰੀ ਜੀਵ ਦੇ ਮਨ ਵਿਚ ਵਸਿਆ ਹੋਇਆ ਹੈ। (ਪ੍ਰਭੂ) ਕਿਰਪਾ ਕਰਕੇ (ਜਿਸ ਨੂੰ) ਨਾਮ ਦੇਵੇਗਾ, ਫਿਰ (ਉਸ ਦੇ ਹਿਸਾਬ ਵਿਚ ਦੁਖ-ਸੁਖ ਦਾ ਲੇਖਾ ਨਹੀਂ ਲਿਖਿਆ ਜਾਵੇਗਾ। ਓਹੀ ਮਨੁੱਖ ਸੇਵਕ-ਭਾਵਨਾ ਨਾਲ (ਪ੍ਰਭੂ ਨੂੰ ਮਿਲਦੇ ਹਨ) ਜਿਨ੍ਹਾਂ ਨੇ ਹਰੀ (ਨਾਮ ਦਾ) ਜਾਪ ਜਪਿਆ ਹੈ।੬।

## ਸਾਰੰਸ਼ ਅਤੇ ਸਿਧਾਂਤ

ਇਨ੍ਹਾਂ ਸਲੋਕਾਂ ਵਿਚ ਇਸਤਰੀ ਦੇ ਮੋਹ ਦਾ ਨਮੂਨਾ ਦਿਤਾ ਹੈ ਕਿ ਪੁਰਾਤਨ ਸਮੇਂ ਉਹ ਕਿਵੇਂ ਪਤੀ ਦੀ ਲੋਥ ਨਾਲ ਸੜ ਕੇ ਮਰ ਜਾਂਦੀ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਭਾਰਤ ਵਿੱਚ ਇਸ ਤਰ੍ਹਾਂ ਦੇ ਆਤਮਘਾਤ ਨੂੰ ਪ੍ਰਭੂ ਦੇ ਭਾਣੇ ਵਿਰੁੱਧ ਸਮਝ ਕੇ ਜ਼ੋਰਦਾਰ ਖੰਡਨ ਕੀਤਾ ਹੈ। ਜਿਹੜੀ ਇਸਤਰੀ ਜੀਉਂਦੇ ਜੀਅ ਪਤੀ ਨਾਲ ਪ੍ਰੇਮ ਨਹੀਂ ਸੀ ਕਰਦੀ ਤੇ ਨਾ ਹੀ ਉਸ ਦਾ ਹੁਕਮ ਮੰਨਦੀ ਸੀ ਪਰ ਉਸਦੇ ਮਰਨ ਉਪਰੰਤ ਉਸ ਝੂਠੀ ਇਸਤਰੀ ਦਾ ਪਤੀ ਨਾਲ ਸੜ ਕੇ ਮਰਨਾ ਕੋਈ ਅਰਥ ਨਹੀਂ ਰਖਦਾ। ਜਿਸ ਇਸਤਰੀ ਦਾ ਪਤੀ ਨਾਲ ਸਦਾ ਹੀ ਪ੍ਰੇਮ ਹੁੰਦਾ ਹੈ, ਉਹ ਵਿਛੋੜੇ ਦੀ ਚੋਟ ਨਾਲ ਜੀਉਂਦਿਆਂ ਹੀ ਮਰ ਜਾਂਦੀ ਹੈ ਪਰ ਸੜ ਕੇ ਨਹੀਂ ਮਰਦੀ, ਉਹ ਸੀਲ ਤੇ ਸੰਜਮ ਵਿਚ ਰਹਿ ਕੇ ਆਪਣਾ ਜਨਮ ਬਤੀਤ ਕਰਦੀ ਹੈ। ਗੁਰਮਤਿ ਅੰਦਰ ਪਰਮੇਸ਼ਰ ਦੇ ਭਾਣੇ ਵਿਚ ਰਹਿਣ ਦਾ ਉਪਦੇਸ਼ ਹੈ:-

**ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥** [ਪੰਨਾ ੫

ਸਤੀ ਰਸਮ ਬ੍ਰਾਹਮਣਵਾਦ ਦੀ ਦੇਣ ਹੈ। ਹਿੰਦੂ ਧਰਮ ਦੇ ਸ਼ਾਸਤਰੀਆਂ ਨੇ ਇਸ ਰਸਮ ਨੂੰ ਨਿੰਦਣ ਦੀ ਬਜਾਏ ਸਤੀ ਹੋਈ ਇਸਤਰੀ ਨੂੰ ਦਾਹ ਕਰਨ ਦੇ ਅਨੇਕ ਤਰੀਕਿਆਂ ਦਾ ਉਲੇਖ ਵੀ ਕੀਤਾ ਹੈ। ਉਹ ਕਹਿੰਦੇ ਹਨ ਕਿ ਸਤੀ ਹੋਣ ਵਾਲੀ ਇਸਤਰੀ ਸਿਧੀ ਸਵਰਗ ਨੂੰ ਜਾਂਦੀ ਹੈ। ਪਰ ਬੜੇ ਦੁੱਖ ਦੀ ਗਲ ਹੈ ਕਿ ਅਜਿਹੇ ਸਵਰਗ ਦੀ ਧਾਰਾ ਪੰਡਤਾਂ ਲਈ ਨਹੀਂ ਰਖੀ ਗਈ। ਉਹ ਸਤੀ ਹੋਣ ਦਾ ਕਾਰਨ ਇਹ ਦਸਦੇ ਹਨ ਕਿ ਉਹ ਵਿਧਵਾ ਵਿਭਚਾਰੀ ਪੁਰਸ਼ਾਂ ਦੀ ਮੈਲੀ ਦ੍ਰਿਸ਼ਟੀ ਤੋਂ ਬਚ ਜਾਂਦੀ ਹੈ। ਇਹ ਤਰਕ ਕਿਤਨਾ ਹਾਸੋ ਹੀਣਾ ਹੈ ਕਿ ਉਹ "ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ" (ਭਾ. ਗੁ. ਵਾਰ ੬(੮)) ਵਾਲਾ ਨਿਯਮ ਆਪਣੇ ਸਮਾਜ ਵਿਚ ਲਾਗੂ ਨਹੀਂ ਕਰ ਸਕੇ ਸਨ।

ਸੜ ਕੇ ਮਰਨਾ ਆਤਮ ਬਲੀਦਾਨ ਨਹੀਂ, ਸਗੋਂ ਆਤਮ-ਹਤਿਆ ਹੈ। ਪੰਜਵੇਂ ਪਾਤਸ਼ਾਹ ਜੀ ਨੇ ਵੀ ਇਸ ਰਸਮ ਨੂੰ ਨਿੰਦਿਆ ਹੈ:-

**ਜਲੈ ਨ ਪਾਈਐ ਰਾਮੁ ਸਨੇਹੀ॥ ਕਿਰਤਿ ਸੰਜੋਗਿ, ਸਤੀ ਉਠਿ ਹੋਈ॥੧॥ ਰਹਾਉ॥**

**ਦੇਖਾ ਦੇਖੀ ਮਨ ਹਠਿ ਜਲਿ ਜਾਈਐ॥ ਪ੍ਰਿਅ ਸੰਗੁ ਨ ਪਾਵੈ, ਬਹੁ ਜੋਨਿ ਭਵਾਈਐ॥** [ਪੰ. ੧੮੫

ਦੁਰਾਚਾਰੀ ਮਨੁੱਖ ਜਾਂ ਇਸਤਰੀ ਜੇ ਸੜਦੇ ਹਨ ਤਾਂ ਪਏ ਸੜਨ, ਉਨ੍ਹਾਂ ਆਪਣੇ ਕੀਤੇ ਦਾ ਫਲ ਭੋਗਣਾ ਹੀ ਹੈ। ਵਰਤਮਾਨ ਸਮੇਂ ਵਿੱਚ ਸਦਾਚਾਰੀ ਮਨੁੱਖੀ ਭਾਈਚਾਰਾ, ਇਸਤਰੀਆਂ ਦੀ ਇਸ ਰਸਮ ਨੂੰ ਸਦਾ ਘਿਰਣਾ ਦੀ ਦ੍ਰਿਸ਼ਟੀ ਨਾਲ ਵੇਖਦੀਆਂ ਹਨ।

**ਸਲੋਕੁ ਮ: ੨ ॥ ਜਿਨੀ ਚਲਣੁ ਜਾਣਿਆ, ਸੇ ਕਿਉ ਕਰਹਿ ਵਿਥਾਰ ॥ ਚਲਣ ਸਾਰ ਨ ਜਾਣਨੀ, ਕਾਜ ਸਵਾਰਣਹਾਰ॥੧॥ ਮ: ੨॥ ਰਾਤਿ ਕਾਰਣਿ ਧਨੁ ਸੰਚੀਐ, ਭਲਕੇ ਚਲਣੁ ਹੋਇ ॥ ਨਾਨਕ, ਨਾਲਿ ਨ ਚਲਈ, ਫਿਰਿ ਪਛੁਤਾਵਾ ਹੋਇ ॥੨॥ ਮ:੨॥ ਬਧਾ ਚਟੀ ਜੋ ਭਰੇ, ਨਾ ਗੁਣੁ ਨਾ ਉਪਕਾਰੁ॥ ਸੇਤੀ ਖੁਸੀ ਸਵਾਰੀਐ, ਨਾਨਕ ਕਾਰਜੁ ਸਾਰੁ॥੩॥ ਮ: ੨॥ ਮਨ ਹਠਿ ਤਰਫ ਨ ਜਿਪਈ, ਜੇ ਬਹੁਤਾ ਘਾਲੇ ॥ ਤਰਫ ਜਿਣੈ ਸਤ ਭਾਉ ਦੇ, ਜਨ ਨਾਨਕ ਸਬਦੁ ਵੀਚਾਰੇ॥੪॥ ਪਉੜੀ॥ ਕਰਤੈ ਕਾਰਣੁ ਜਿਨਿ ਕੀਆ, ਸੋ ਜਾਣੈ ਸੋਈ॥ ਆਪੇ ਸ੍ਰਿਸਟਿ ਉਪਾਈਅਨੁ, ਆਪੇ ਫੁਨਿ ਗੋਈ॥ ਜੁਗ ਚਾਰੇ ਸਭ ਭਵਿ ਥਕੀ, ਕਿਨਿ ਕੀਮਤਿ ਹੋਈ॥ ਸਤਿਗੁਰਿ ਏਕੁ ਵਿਖਾਲਿਆ, ਮਨਿ ਤਨਿ ਸੁਖੁ ਹੋਈ॥ ਗੁਰਮੁਖਿ ਸਦਾ ਸਲਾਹੀਐ, ਕਰਤਾ ਕਰੇ ਸੁ ਹੋਈ॥੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਣਿਆਂ, ਕਿਉਂ, ਕਰਹਿਂ।

**ਪਦ ਅਰਥ:**ਚਲਣੁ=ਮੌਤ। ਕਿਉ ਕਰਹਿ=ਕਿਉਂ, ਕਾਹਦੇ ਲਈ ਕਰਨ?। ਵਿਥਾਰ= ਵਿਸਥਾਰ, ਖਿਲਾਰਾ। ਚਲਣ ਸਾਰ=ਮਰਣ ਦੀ ਖ਼ਬਰ। ਨ ਜਾਣਨੀ=ਨਹੀਂ ਜਾਣਦੇ। ਕਾਜ=ਦੁਨਿਆਵੀ ਕਾਰ ਵਿਹਾਰ। ਸਵਾਰਣਹਾਰ=ਸਵਾਰਨ ਵਾਲੇ।੧। ਕਾਰਣਿ=ਵਾਸਤੇ। ਸੰਚੀਐ=ਇਕੱਠਾ ਕਰੀਦਾ ਹੈ।੨। ਸੇਤੀ ਖੁਸੀ= ਖੁਸ਼ੀ ਨਾਲ।੩। ਹਠਿ=ਹੱਠ ਵਾਲੀ। ਤਰਫ=ਧਿਰ, ਪਾਸਾ। ਨ ਜਿਪਈ=ਨਹੀਂ ਜਿਤ ਸਕਦੀ। ਜੇ ਬਹੁਤਾ ਘਾਲੇ=ਬੇਸ਼ਕ ਬਹੁਤੀ ਮਿਹਨਤ ਕਰਦਾ ਰਹੇ। ਸਤ ਭਾਉ ਦੇ=ਸਦਭਾਵਨਾ ਵਾਲੇ। ਕਰਤੈ=ਕਰਤਾਰ ਨੇ। ਕਾਰਣੁ=ਜਗਤ। ਫੁਨਿ=ਫੇਰ। ਗੋਈ=ਨਾਸ਼ ਕੀਤੀ। ਭਵਿ ਥਕੀ=ਫਿਰ ਕੇ ਥੱਕ ਗਈ। ਕਿਨਿ=ਕਿਸ ਪਾਸੋਂ?

**ਅਰਥ : ਸਲੋਕੁ ਮ: ੧-** ਜਿਨ੍ਹਾਂ (ਮਨੁੱਖਾਂ) ਨੇ ਮੌਤ ਨੂੰ ਜਾਣਿਆ ਹੈ, ਓਹ ਕਾਹਦੇ ਲਈ (ਸੰਸਾਰਕ ਧੰਦਿਆਂ ਦਾ) ਖਿਲਾਰਾ ਖਿਲਾਰਨ? (ਭਾਵ ਓਹ ਅਡੰਬਰਾਂ ਵਿਚ ਨਹੀਂ ਪੈਂਦੇ)। (ਹਾਂ, ਜਿਨ੍ਹਾਂ ਨੂੰ) ਮੌਤ ਦੀ ਖ਼ਬਰ ਨਹੀਂ (ਓਹ ਸੰਸਾਰ ਦੇ) ਕੰਮ ਧੰਧੇ ਸਵਾਰਨ ਵਾਲੇ ਬਣੇ ਹੋਏ ਹਨ।੧।

**ਮ: ੨॥-** (ਕੇਵਲ ਇਕ) ਰਾਤ ਲਈ (ਇਤਨਾ) ਧਨ ਇਕਠਾ ਕਰੀਏ (ਅਤੇ) ਸਵੇਰ ਹੋਣ ਤੇ ਮੌਤ ਹੀ ਹੋ ਜਾਵੇ (ਫਿਰ ਇਹ ਧਨ ਕਿਸ ਕੰਮ?) ਨਾਨਕ (ਗੁਰੂ ਜੀ ਫੁਰਮਾਉਂਦੇ) ਹਨ ਕਿ (ਜੀਵ ਦੇ ਸੰਸਾਰ ਤੋਂ) ਟੁਰਨ ਲਗਿਆਂ (ਖੱਟਿਆ ਹੋਇਆ ਧਨ) ਨਾਲ ਨਹੀਂ ਚਲਦਾ, ਫਿਰ (ਜੀਵ ਨੂੰ ਉਸ ਧਨ ਦੇ ਨਾਲ ਨਾ ਜਾਣ ਦਾ) ਪਛਤਾਵਾ ਹੁੰਦਾ ਹੈ।੨।

**ਮ: ੨॥-** ਜੋ (ਮਨੁੱਖ) ਬੱਧਾ ਚੱਟੀ (ਭਾਵ ਬੇ-ਦਿਲਿਆਂ, ਮਜਬੂਰ ਹੋ ਕੇ ਕੋਈ ਕੰਮ) ਕਰੇ, ਨਾ (ਉਸ ਕੰਮ ਦਾ ਆਪਣੇ ਆਪ ਨੂੰ ਕੋਈ) ਗੁਣ, (ਅਤੇ) ਨਾ (ਕਿਸੇ ਹੋਰ ਉਤੇ ਕੋਈ ਪਰਉਪਕਾਰ

(ਅਥਵਾ ਭਲਾ ਹੁੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਖੁਸ਼ੀ ਨਾਲ ਕੰਮ ਕਰੀਏ, ਤਾਂ ਕੰਮ ਸਵਾਰ ਲਈਦਾ ਹੈ (ਇਸ ਨਾਲ ਗੁਣ ਤੇ ਪਰਉਪਕਾਰ ਦੋਵੇਂ ਹੀ ਪ੍ਰਾਪਤ ਹੋ ਜਾਂਦੇ ਹਨ)।੩।

**ਮ:੨॥-** ਹੇ ਭਾਈ! ਜੇ (ਕੋਈ ਮਨੁੱਖ) ਬਹੁਤੀ ਮਿਹਨਤ ਕਰੇ ਤਾਂ ਵੀ ਮਨ ਦੇ ਹਠ ਕਰਕੇ ਕੰਮ ਕਰਨ ਵਾਲੀ ਧਿਰ, ਨਹੀ ਜਿੱਤ ਸਕਦੀ। ਦਾਸ ਨਾਨਕ (ਇਹ ਕਥਨ ਕਰਦੇ ਹਨ ਕਿ ਜਗਿਆਸੂ ਗੁਰੂ ਦੇ) ਸ਼ਬਦ ਨੂੰ ਵੀਚਾਰ ਕੇ (ਵੇਖ ਲਵੇ, ਹਮੇਸ਼ਾਂ) ਸਦ-ਭਾਵਨਾ ਵਾਲੀ (ਧਿਰ ਹੀ) ਵਿਜੱਈ ਹੁੰਦੀ ਹੈ।੪।

**ਪਉੜੀ॥-**(ਹੇ ਭਾਈ!) ਜਿਸ ਕਰਤਾ ਪੁਰਖ ਨੇ (ਇਹ) ਜਗਤ (ਪੈਦਾ) ਕੀਤਾ ਹੈ, ਇਸ ਨੂੰ ਓਹੀ ਜਾਣਦਾ ਹੈ। (ਉਸ ਨੇ) ਆਪ ਹੀ ਸ੍ਰਿਸ਼ਟੀ ਪੈਦਾ ਕੀਤੀ, ਫਿਰ ਆਪ ਹੀ ਨਾਸ਼ ਕਰ ਦਿੱਤੀ। ਚਾਰੇ ਜੁਗ (ਭਾਵ ਸਾਰੀਆਂ ਦੁਨੀਆ) ਫਿਰ ਫਿਰ ਕੇ ਥੱਕ ਗਈ, ਕਿਸੇ ਤੋਂ (ਉਸ ਪ੍ਰਭੂ ਦੀ) ਕੀਮਤ ਨਹੀਂ ਪਾਈ ਗਈ (ਭਾਵ ਉਹ ਬੇਅੰਤ ਹੈ)। ਸਤਿਗੁਰੂ ਨੇ (ਜਿਸ ਮਨੁੱਖ ਨੂੰ) ਇਕ (ਪ੍ਰਭੂ) ਵਿਖਾਲ ਦਿੱਤਾ ਹੈ (ਉਸ ਦੇ) ਮਨ ਵਿਚ ਤੇ ਤਨ ਵਿਚ (ਸਦੀਵੀ ਆਤਮਿਕ) ਸੁਖ ਹੁੰਦਾ ਹੈ।੭।

## ਸਾਰੰਸ਼ ਅਤੇ ਸਿਧਾਂਤ

ਦੁਨਿਆਵੀ ਧੰਧਿਆਂ ਨੂੰ ਓਹੀ ਸਹੇੜਦੇ ਹਨ, ਜੋ ਮੌਤ ਨੂੰ ਭੁਲਾ ਦਿੰਦੇ ਹਨ। ਹੱਠ ਕਰਨਾ ਗੁਰਮਤਿ ਵਿਚ ਪਰਵਾਨ ਨਹੀਂ ਹੈ; 'ਹਠੁ ਕਰਿ ਮਰੈ, ਨ ਲੇਖੈ ਪਾਵੈ' (ਪੰਨਾ ੨੨੬) ਵਾਲੀ ਪਾਵਨ ਪੰਕਤੀ ਇਸ ਸਿਧਾਂਤ ਦੀ ਪ੍ਰਤੀਕ ਹੈ। ਹੱਠ ਨਾਲ ਕੀਤੇ ਕੰਮ ਦਾ ਲਾਭ ਨਾ ਆਪ ਨੂੰ ਤੇ ਨਾ ਦੂਜੇ ਨੂੰ ਹੁੰਦਾ ਹੈ। ਜੋ ਕੰਮ ਕਰਨਾ ਹੋਵੇ ਓਹ ਖੁਸ਼ੀ ਤੇ ਨੇਕ-ਨੀਤੀ ਨਾਲ ਕਰਨਾ ਸ੍ਰੇਸ਼ਟ ਤੇ ਲਾਭਕਾਰੀ ਹੁੰਦਾ ਹੈ। ਮਨੁੱਖ ਦੇ ਮਨ ਅੰਦਰ ਧਨ ਇਕੱਠਾ ਕਰਨ ਦੀ ਬ੍ਰਿਤੀ ਪਰਬਲ ਹੁੰਦੀ ਹੈ:-

**ਕਬੀਰ, ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ ॥....** [ਪੰਨਾ ੧੩੭੨

ਗੁਰੂ ਅੰਗਦ ਦੇਵ ਜੀ ਉਪਦੇਸ਼ ਦਿੰਦੇ ਹਨ ਕਿ ਉਮਰ ਇਕ ਰਾਤ ਜਿਤਨੀ ਹੈ, ਸਵੇਰ ਹੋਣ ਤੇ ਅਗੇ ਤੁਰ ਪੈਣਾ ਹੈ। ਇਸ ਧਨ ਨੇ ਪਰਲੋਕ ਵਿਚ ਨਾਲ ਨਹੀਂ ਜਾਣਾ, ਪਛਤਾਵਾ ਹੀ ਪਲੇ ਪੈਣਾ ਹੈ।

ਇਸ ਲਈ, "ਸੋ ਧਨੁ ਸੰਚਹੁ, ਜੋ ਚਾਲੇ ਨਾਲੇ"(ਪੰਨਾ ੧੯੧) ਵਾਲੇ ਗੁਰ-ਉਪਦੇਸ਼ ਤੇ ਅਮਲ ਕਰਨ ਦੀ ਲੋੜ ਹੈ। ਪਉੜੀ ਵਿਚ ਇਹ ਦਸਿਆ ਹੈ ਕਿ ਉਸ ਕਰਤਾਰ ਨੇ ਸੰਸਾਰ ਰਚਿਆ ਹੈ। ਉਹ ਆਪ ਹੀ ਸਭ ਕੁਝ ਕਰਦਾ ਕਰਾਉਂਦਾ ਹੈ। ਸੋ, ਮਨੁੱਖ ਗੁਰੂ ਦੁਆਰਾ ਪਰਮੇਸ਼ਰ ਦੀ ਸਿਫਤ ਸਲਾਹ ਕਰਦਾ ਰਹੇ ਅਤੇ ਜਗਤ ਦੇ ਧੰਧਿਆਂ ਤੋਂ ਬਚਿਆ ਰਹੇ।

**ਸਲੋਕ ਮਹਲਾ ੨॥ ਜਿਨਾ ਭਉ ਤਿਨ ਨਾਹਿ ਭਉ, ਮੁਚੁ ਭਉ ਨਿਭਵਿਆਹ॥ ਨਾਨਕ, ਏਹੁ ਪਟੰਤਰਾ, ਤਿਤੁ ਦੀਬਾਣਿ ਗਇਆਹ॥੧॥ ਮ:੨॥ ਤੁਰਦੇ ਕਉ ਤੁਰਦਾ ਮਿਲੈ, ਉਡਤੇ ਕਉ ਉਡਤਾ ॥ ਜੀਵਤੇ ਕਉ ਜੀਵਤਾ ਮਿਲੈ, ਮੂਏ ਕਉ ਮੂਆ॥ ਨਾਨਕ, ਸੋ ਸਾਲਾਹੀਐ, ਜਿਨਿ ਕਾਰਣੁ ਕੀਆ॥੨॥ਪਉੜੀ॥ ਸਚੁ ਧਿਆਇਨਿ ਸੇ ਸਚੇ, ਗੁਰ ਸਬਦਿ ਵੀਚਾਰੀ॥ ਹਉਮੈ ਮਾਰਿ, ਮਨੁ ਨਿਰਮਲਾ, ਹਰਿਨਾਮੁ ਉਰਿ ਧਾਰੀ॥ ਕੋਠੇ ਮੰਡਪ ਮਾੜੀਆ, ਲਗਿ ਪਏ ਗਾਵਾਰੀ॥ ਜਿਨਿ ਕੀਏ ਤਿਸਹਿ ਨ ਜਾਣਨੀ, ਮਨਮੁਖਿ ਗੁਬਾਰੀ॥ ਜਿਸੁ ਬੁਝਾਇਹਿ ਸੋ ਬੁਝਸੀ ਸਚਿਆ, ਕਿਆ ਜੰਤ ਵਿਚਾਰੀ॥੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਹਿੰ, ਨਿਭਵਿਆਂਹ, ਗਇਆਂਹ, ਮਾੜੀਆਂ, ਬੁਝਾਇਹਿੰ।

**ਪਦ ਅਰਥ :** ਮੁਚੁ ਭਉ=ਬਹੁਤ ਡਰ। ਨਿਭਵਿਆਹ=ਨਿਡਰਾਂ ਨੂੰ। ਪਟੰਤਰਾ=ਪੱਟੇ ਦਾ ਭੇਦ, ਭਾਵ ਨਿਰਣਾਇਕ ਗੂੜ੍ਹਾ ਭੇਦ। ਦੀਬਾਣਿ=(ਸਚੀ) ਕਚਹਿਰੀ ਵਿਚ। ਗਇਆਹ=ਗਇਆਂ, ਅਪੜਿਆਂ ਹੀ। ਜਿਨਿ=ਜਿਸ (ਵਾਹਿਗੁਰੂ) ਨੇ। ਧਿਆਇਨਿ=ਧਿਆਉਂਦੇ ਹਨ। ਉਰਿ ਧਾਰੀ=ਹਿਰਦੇ ਵਿਚ ਰਖ ਕੇ। ਗੁਬਾਰੀ=ਹਨੇਰੇ ਵਿੱਚ। ਬੁਝਾਇਹਿ=(ਤੂੰ) ਸਮਝਾਏਂਗਾ।

**ਅਰਥ :** (ਹੇ ਭਾਈ!) ਜਿਨ੍ਹਾਂ (ਮਨੁੱਖਾਂ) ਨੂੰ (ਰੱਬੀ) ਡਰ ਹੈ, ਉਨ੍ਹਾਂ ਨੂੰ ਦੁਨਿਆਵੀ ਡਰ ਨਹੀਂ ਹੈ। (ਰੱਬੀ ਡਰ ਨਾਲੋਂ) ਨਿੱਡਰਾਂ ਨੂੰ (ਦੁਨੀਆਂ ਦਾ) ਬਹੁਤ ਡਰ ਲਗਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਹ ਭੇਦ ਉਸ (ਪ੍ਰਭੂ ਦੀ) ਕਚਿਹਰੀ ਵਿਚ ਅਪੜਿਆਂ (ਹੀ ਪਤਾ ਲਗਦਾ ਹੈ)।੧।

**ਮ:੩॥**–(ਹੇ ਭਾਈ!) ਟੁਰਨ ਵਾਲੇ (ਮਨੁੱਖ) ਨੂੰ ਟੁਰਦਾ (ਮਨੁੱਖ ਹੀ) ਮਿਲਦਾ ਹੈ, ਉਡਣ ਵਾਲੇ (ਪੰਛੀ) ਨੂੰ ਉਡਦਾ (ਪੰਛੀ ਹੀ ਮਿਲਦਾ ਹੈ)। ਜੀਉਂਦੇ (ਮਨੁੱਖ) ਨੂੰ ਜੀਉਂਦਾ (ਮਨੁੱਖ) ਮਿਲਦਾ ਹੈ (ਅਤੇ) ਮੋਏ ਨੂੰ ਮੋਇਆ ਹੋਇਆ (ਮਿਲਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਪ੍ਰਭੂ) ਨੇ (ਇਹ) ਜਗਤ ਰਚਿਆ ਹੈ, ਉਸ ਨੂੰ ਸਲਾਹੁਣਾ ਚਾਹੀਦਾ ਹੈ (ਕਿਉਂਕਿ "ਜੋ ਮਿਲਿਆ ਹਰਿ ਦੀਬਾਣਿ ਸਿਉ, ਸੋ ਸਭਨੀ ਦੀਬਾਣੀ ਮਿਲਿਆ" (ਪੰਨਾ ੮੭), ਇਹ (ਹਰੀ ਨੂੰ) ਮਿਲਣ ਦੀ ਨਿਸ਼ਾਨੀ ਹੈ)।੨।

**ਪਉੜੀ॥**– (ਜੋ) ਵੀਚਾਰਵਾਨ ਗੁਰੂ ਦੇ ਸ਼ਬਦ ਦੁਆਰਾ ਸਦਾ ਥਿਰ ਰਹਿਣ ਵਾਲੇ ਪਰਮੇਸ਼ਰ ਨੂੰ ਧਿਆਉਂਦੇ ਹਨ, ਉਹ ਸੱਚੇ ਹਨ। ਹਰੀ ਦਾ ਨਾਮ ਹਿਰਦੇ ਵਿਚ ਰਖ ਕੇ ਹਉਮੈ ਨੂੰ ਮਾਰ ਕੇ (ਉਨ੍ਹਾਂ ਦਾ) ਮਨ ਪਵਿਤਰ ਹੋ ਗਿਆ ਹੈ। (ਜੋ) ਮੂਰਖ ਹਨ (ਓਹ ਨਾਮ ਨੂੰ ਛੱਡ ਕੇ) ਕੋਠੇ, ਮਹਲਾਂ, ਮਾੜੀਆਂ ਉਸਾਰਨ ਵਿਚ ਲਗੇ ਪਏ ਹਨ।. ਮਨਮੁਖ (ਜੀਵ ਹਉਮੈ ਦੇ) ਘੁੱਪ ਹਨੇਰੇ ਵਿੱਚ (ਫਸ ਕੇ) ਜਿਸ (ਪ੍ਰਭੂ ਨੇ ਪੈਦਾ) ਕੀਤੇ, ਉਸ ਨੂੰ ਨਹੀਂ ਜਾਣਦੇ। ਹੇ ਸਚਿਆ (ਸੱਚੇ ਪਾਤਿਸ਼ਾਹ ! ਇਹ) ਜੰਤ ਵੀਚਾਰੇ ਕੀ (ਕਰ ਸਕਦੇ) ਹਨ? ਜਿਸ ਨੂੰ ਤੂੰ ਸਮਝਾਏਂਗਾ, ਓਹੀ (ਤੈਨੂੰ) ਸਮਝ ਸਕੇਗਾ ('ਜਿਸ ਨੋ ਤੂੰ ਜਾਣਾਇਹਿ ਸੋਈ ਜਨੁ ਜਾਣੈ' ਪੰਨਾ ੩੬੫)।੮।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਭਉ ਨਾਲ ਭਰਿਆ ਪਿਆ ਹੈ। ਗੁਰਵਾਕ ਹਨ:-

**ਸਗਲ ਸਮਗ੍ਰੀ ਡਰਹਿ ਬਿਆਪੀ, ਬਿਨੁ ਡਰ ਕਰਣੈਹਾਰਾ ॥** [ਪੰਨਾ ੮੯੮

ਜੇ ਪਰਮੇਸ਼ਰ ਦਾ ਭਉ ਮਨੁੱਖ ਦੇ ਅੰਦਰ ਟਿਕ ਜਾਏ, ਤਾਂ ਦੂਜੇ ਡਰ ਇਸ ਦਾ ਕੁਝ ਨਹੀਂ ਵਿਗਾੜ ਸਕਦੇ। ਇਸ ਨਿਰਮਲ ਭਉ ਦਾ ਗੁਝਾ ਭੇਦ ਅਗੇ ਰਬੀ ਦਰਗਾਹ ਵਿਚ ਜਾ ਕੇ ਖੁਲ੍ਹੇਗਾ। ਦੂਜੇ ਸਲੋਕ ਵਿਚ ਇਕ ਹੋਰ ਭੇਦ ਨੂੰ ਖੋਲਿਆ ਹੈ; ਜਿਵੇਂ ਟੁਰਨ ਵਾਲਿਆਂ ਨੂੰ ਟੁਰਦੇ ਹੋਏ, ਉਡਣ ਵਾਲਿਆਂ ਨੂੰ ਉਡਦੇ ਹੋਏ ਜੀਵ ਮਿਲਦੇ ਹਨ ਅਥਵਾ ਜਿਵੇਂ ਤੁਰਦਾ ਜਲ, ਜਲ ਵਿਚ ਮਿਲ ਜਾਂਦਾ ਹੈ, ਉਡਦੀ ਪਉਣ, ਪਾਉਣ ਵਿਚ ਅਤੇ ਬਾਕੀ ਤੱਤ ਵੀ ਤੱਤਾਂ ਨਾਲ ਮਿਲ ਜਾਂਦੇ ਹਨ। ਤਿਵੇਂ ਪਰਮਾਰਥੀਆਂ ਨੂੰ ਆਪਾ-ਭਾਵ ਮਾਰਨ ਵਾਲੇ ਸਜਣਾਂ ਦੀ ਸੰਗਤ ਲਭ ਪੈਂਦੀ ਹੈ। ਜਿਥੇ ਹਰੀ ਦਾ ਜੱਸ ਹੋਵੇ ਉਥੇ ਓਹ ਹਰੀ ਨਾਲ ਇਕ-ਮਿਕ ਹੋ ਜਾਂਦੇ ਹਨ। ਸਿਧਾਂਤ ਇਹ ਹੈ ਕਿ ਜਿਨ੍ਹਾਂ ਦੇ ਹਿਰਦੇ ਵਿਚ ਵਾਹਿਗੁਰੂ ਦਾ ਡਰ ਹੈ, ਉਹ ਦੁਨਿਆਵੀ ਡਰ ਤੋਂ ਨਿਰਭਉ ਅਤੇ ਪ੍ਰਭੂ ਨਾਲ ਅਭੇਦ ਹੋ ਜਾਂਦੇ ਹਨ।

ਪਉੜੀ ਵਿਚ ਇਸ ਤੱਥ ਨੂੰ ਉਜਾਗਰ ਕੀਤਾ ਗਿਆ ਹੈ, ਕਿ ਸਦਾ ਰਹਿਣ ਵਾਲੇ ਚਿਰੰਜੀਵੀ ਮਨੁੱਖ ਓਹੀ ਹਨ, ਜੋ ਸੱਚੇ ਹਰੀ ਨੂੰ ਹਿਰਦੇ ਵਿਚ ਵਸਾਉਂਦੇ ਹਨ। ਜਿਹੜੇ ਮਹਲ ਮਾੜੀਆਂ ਭਾਵ ਨਾਸ਼ਵੰਤ ਚੀਜ਼ਾਂ ਨਾਲ ਚਿੱਤ ਲਾਉਂਦੇ ਹਨ, ਓਹ ਮੂਰਖ ਹਨ।

**ਸਲੋਕ ਮ: ੩ ॥ ਕਾਮਣਿ ਤਉ ਸੀਗਾਰ ਕਰਿ, ਜਾ ਪਹਿਲਾਂ ਕੰਤੁ ਮਨਾਇ ॥ ਮਤੁ ਸੇਜੈ ਕੰਤੁ ਨ ਆਵਈ, ਏਵੈ ਬਿਰਥਾ ਜਾਇ ॥ ਕਾਮਣਿ**

**ਪਿਰ ਮਨੁ ਮਾਨਿਆ, ਤਉ ਬਨਿਆ ਸੀਗਾਰੁ॥ ਕੀਆ ਤਉ ਪਰਵਾਣੁ ਹੈ, ਜਾ ਸਹੁ ਧਰੇ ਪਿਆਰੁ॥ ਭਉ ਸੀਗਾਰੁ ਤਬੋਲ ਰਸੁ, ਭੋਜਨੁ ਭਾਉ ਕਰੇਇ ॥ ਤਨੁ ਮਨੁ ਸਉਪੇ ਕੰਤ ਕਉ, ਤਉ ਨਾਨਕ ਭੋਗੁ ਕਰੇਇ ॥ ੧ ॥ ਮ: ੩॥ ਕਾਜਲ ਫੂਲ ਤੰਬੋਲ ਰਸੁ, ਲੇ ਧਨ ਕੀਆ ਸੀਗਾਰੁ ॥ ਸੇਜੈ ਕੰਤੁ ਨ ਆਇਓ, ਏਵੈ ਭਇਆ ਵਿਕਾਰੁ ॥ ੨ ॥ ਮ: ੩ ॥ ਧਨ ਪਿਰੁ ਏਹਿ ਨ ਆਖੀਅਨਿ, ਬਹਨਿ ਇਕਠੇ ਹੋਇ ॥ ਏਕ ਜੋਤਿ ਦੁਇ ਮੂਰਤੀ, ਧਨ ਪਿਰੁ ਕਹੀਐ ਸੋਇ ॥ ੩ ॥ ਪਉੜੀ ॥ ਭੈ ਬਿਨੁ ਭਗਤਿ ਨ ਹੋਵਈ, ਨਾਮਿ ਨ ਲਗੈ ਪਿਆਰੁ ॥ ਸਤਿਗੁਰਿ ਮਿਲਿਐ ਭਉ ਊਪਜੈ, ਭੈ ਭਾਇ ਰੰਗੁ ਸਵਾਰਿ ॥ ਤਨੁ ਮਨੁ ਰਤਾ ਰੰਗ ਸਿਉ, ਹਉਮੈ ਤ੍ਰਿਸਨਾ ਮਾਰਿ ॥ ਮਨੁ ਤਨੁ ਨਿਰਮਲੁ ਅਤਿ ਸੋਹਣਾ, ਭੇਟਿਆ ਕ੍ਰਿਸਨ ਮੁਰਾਰਿ ॥ ਭਉ ਭਾਉ ਸਭੁ ਤਿਸ ਦਾ, ਸੋ ਸਚੁ ਵਰਤੈ ਸੰਸਾਰਿ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ :**ਸੀਂਗਾਰ, ਜਾਂ, ਏਵੈਂ, ਸਉਂਪੈ, ਸਿਉਂ।

**ਪਦ ਅਰਥ :** ਕਾਮਣਿ=ਹੇ ਇਸਤਰੀ !। ਤਉ=ਤਦੋਂ। ਜਾ=ਜਦੋਂ। ਮਤੁ=ਮਤਾਂ। ਬਿਰਥਾ= ਵਿਅਰਥ। ਤੰਬੋਲ ਰਸ=ਪਾਨ ਦਾ ਰਸ। ਭਾਉ=ਪਿਆਰ। ਸਉਪੇ=ਹਵਾਲੇ ਕਰ ਦੇਵੇ। ਭੋਗੁ= ਮਿਲਾਪ। **ਮ:੩॥**- ਕਾਜਲ=ਸੁਰਮਾ। ਫੂਲ=ਫੁਲ। ਧਨ=ਇਸਤਰੀ। ਏਵੈ=ਐਵੇਂ। ਵਿਕਾਰ= ਬੇਕਾਰ, ਫ਼ਜ਼ੂਲ। ਪਉੜੀ॥ ਨਾਮਿ=ਨਾਮ ਵਿੱਚ। ਕ੍ਰਿਸਨੁ ਮੁਰਾਰਿ=ਮੁਰ ਦੈਂਤ ਦਾ ਵੈਰੀ ਕ੍ਰਿਸ਼ਨ ਭਾਵ ਵਾਹਿਗੁਰੂ।

**ਅਰਥ : ਸਲੋਕ ਮ: ੩॥**- ਹੇ ਇਸਤਰੀ ! (ਆਪਣੇ ਸਰੀਰ ਉਤੇ) ਤਦੋਂ ਸ਼ਿੰਗਾਰ ਕਰ ਜਦੋਂ ਪਹਿਲਾਂ (ਆਪਣੇ) ਖਸਮ ਨੂੰ ਮਨਾ ਲੈ। ਮਤਾਂ, ਖਸਮ ਸੇਜ ਤੇ ਆਵੇ ਹੀ ਨਾਹ (ਅਤੇ ਤੇਰਾ ਕੀਤਾ ਸ਼ਿੰਗਾਰ) ਐਵੇਂ ਵਿਅਰਥ ਹੀ ਨਾ ਚਲਾ ਜਾਏ। ਹੇ ਇਸਤਰੀ ! (ਜੇ) ਪਤੀ ਦਾ ਮਨ (ਤੇਰੇ ਉਤੇ) ਪ੍ਰਸੰਨ ਹੋ ਗਿਆ ਤਾਂ (ਤੂੰ ਆਪਣਾ) ਬਣਾਇਆ ਸ਼ਿੰਗਾਰ (ਸਫਲ ਸਮਝੀਂ)। (ਤੇਰਾ ਕੀਤਾ (ਸ਼ਿੰਗਾਰ) ਤਾਂ ਹੀ ਪਰਵਾਣ ਹੈ, ਜੇ ਖਸਮ (ਉਸ ਨੂੰ) ਪਿਆਰ ਕਰੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ ਇਸਤਰੀ ਪ੍ਰਭੂ-ਪਤੀ ਦਾ ਡਰ, ਸ਼ਿੰਗਾਰ (ਬਣਾਏ), ਪ੍ਰੇਮ-ਰਸ ਨੂੰ ਪਾਨ (ਬਣਾਏ ਅਤੇ ਪ੍ਰਭੂ ਦਾ) ਪਿਆਰ ਭੋਜਨ ਬਣਾਏ, (ਫਿਰ ਆਪਣਾ) ਤਨ, ਮਨ ਪ੍ਰਭੂ-ਪਤੀ ਦੇ ਹਵਾਲੇ ਕਰ ਦੇਵੇ, ਤਦੋਂ (ਉਹ ਪ੍ਰਭੂ-ਪਤੀ) ਭੋਗ ਕਰਦਾ ਹੈ (ਭਾਵ ਮਿਲਾਪ ਹੁੰਦਾ ਹੈ)।੧।

**ਮ:੩॥**- ਇਸਤਰੀ ਨੇ ਸੁਰਮਾ, ਫੁਲ ਤੇ ਪਾਨਾਂ ਦਾ ਰੱਸ ਲੈ ਕੇ ਸ਼ਿੰਗਾਰ ਕੀਤਾ (ਪਰ ਜਦੋਂ) ਖਸਮ ਸੇਜਾ ਉਤੇ ਨਾ ਆਇਆ (ਤਾਂ ਇਹ ਸ਼ਿੰਗਾਰ) ਵਿਕਾਰ (ਵਿਅਰਥ) ਹੋ ਗਿਆ।੨।

**ਮ:੩॥**- ਇਸਤਰੀ ਤੇ ਪਤੀ ਇਹ ਨਹੀਂ ਆਖੇ ਜਾਂਦੇ ਜੋ (ਕੇਵਲ ਸਰੀਰਕ ਤੌਰ ਤੇ) ਇਕਠੇ ਹੋ ਕੇ ਬੈਠਣ। ਸ਼ਕਲਾਂ (ਭਾਵੇਂ) ਦੋ ਹੋਣ (ਪਰ ਅੰਦਰਲੀ) ਜੋਤਿ ਇਕ ਹੋਵੇ, (ਸਹੀ ਅਰਥਾਂ ਵਿੱਚ) ਓਹੀ ਇਸਤਰੀ ਤੇ ਪਤੀ ਕਹੇ ਜਾਂਦੇ ਹਨ।੩।

**ਪਉੜੀ॥**- (ਹੇ ਭਾਈ ! ਪਰਮੇਸ਼ਰ ਦਾ) ਡਰ ਧਾਰੇ ਬਿਨਾ (ਪ੍ਰਭੂ ਦੀ) ਭਗਤੀ ਨਹੀਂ ਹੋ ਸਕਦੀ (ਅਤੇ) ਨਾ ਹੀ ਨਾਮ ਵਿਚ ਪਿਆਰ ਲਗ ਸਕਦਾ ਹੈ। ਸਤਿਗੁਰੂ ਦੇ ਮਿਲਣ ਕਰਕੇ (ਈਸ਼ਵਰੀ) ਡਰ ਪੈਦਾ ਹੁੰਦਾ ਹੈ, ਡਰ ਅਤੇ ਪਿਆਰ ਦੇ ਰਾਹੀਂ (ਨਾਮ ਰੂਪੀ) ਰੰਗ (ਜੀਵਨ) ਸਵਾਰ ਦਿੰਦਾ ਹੈ।

ਹਉਮੈ ਤੇ ਤ੍ਰਿਸ਼ਨਾ ਮਾਰ ਕੇ (ਮਨੁੱਖ ਦਾ) ਮਨ ਤੇ ਸਰੀਰ (ਪ੍ਰਭੂ ਦੇ) ਰੰਗ ਨਾਲ ਰੰਗਿਆ ਜਾਂਦਾ ਹੈ। ਜਦੋਂ ਕ੍ਰਿਸ਼ਨ ਮੁਰਾਰੀ (ਵਾਹਿਗੁਰੂ) ਮਿਲ ਪਿਆ ਤਾਂ ਜਾਣੋ, ਮਨ ਨਿਰਮਲ ਹੋ ਗਿਆ (ਅਤੇ) ਸੋਹਣਾ (ਲਗਣ ਲਗ ਪਿਆ)। ਡਰ ਅਤੇ ਪ੍ਰੇਮ ਸਭ ਉਸ (ਪਰਮੇਸ਼ਰ) ਦਾ ਹੈ (ਅਤੇ) ਉਹ ਸਦਾ ਥਿਰ ਰਹਿਣ ਵਾਲਾ ਪਰਮੇਸ਼ਰ (ਸਾਰੇ) ਸੰਸਾਰ ਵਿਚ ਵਰਤ ਰਿਹਾ ਹੈ।੯।

## ਸਾਰੰਸ਼ ਅਤੇ ਸਿਧਾਂਤ

ਇਨ੍ਹਾਂ ਸਲੋਕਾਂ ਵਿਚ ਜੀਵ-ਇਸਤਰੀ ਨੂੰ ਫਾਸ਼ ਫ਼ੈਸ਼ਨ ਤੇ ਹਾਰ-ਸ਼ਿੰਗਾਰ ਵਲੋਂ ਰੋਕਿਆ ਹੈ, ਪ੍ਰੇਮਾ-ਭਗਤੀ ਅਤੇ ਪ੍ਰਭੂ ਪਤੀ ਦੇ ਡਰ ਨੂੰ ਧਾਰਨ ਦਾ ਆਦੇਸ਼ ਦਿੱਤਾ ਹੈ। ਪਤੀ ਤੇ ਇਸਤਰੀ ਦੋਹਾਂ ਦਾ ਮਿਲ ਕੇ ਬੈਠਣਾ, ਪਰਸਪਰ ਆਤਮਿਕ-ਮਿਲਾਪ ਦਾ ਪ੍ਰਤੀਕ ਨਹੀਂ। ਅਸਲ ਵਿਚ ਦੋਹਾਂ ਦੀ ਜੋਤਿ ਦਾ ਮਿਲਾਪ ਹੀ ਆਤਮਿਕ-ਖੇੜੇ ਦਾ ਪ੍ਰਤੀਕ ਹੈ। ਇਸ ਮਿਲਾਪ ਦੀ ਘਾਟ ਕਾਰਨ ਜਗਤ ਵਿਚ ਅਜੋੜ ਜੋੜੀਆਂ ਬਹੁਤ ਹਨ। ਸਮਾਜ ਵਿਚ ਹਾ ਹਾ-ਕਾਰ ਮਚੀ ਹੋਈ ਹੈ। ਅਦਾਲਤਾਂ ਵਿੱਚ ਛੁਟੱੜ ਜੋੜਿਆਂ ਦੇ ਕੇਸਾਂ ਦੀ ਭਰਮਾਰ ਦਾ ਮੂਲ ਕਾਰਨ ਹੀ ਸਮਾਜ ਵਿਚ ਅਸ਼ਲੀਲਤਾ, ਹੀਣਤਾ, ਭੈ ਤੇ ਭਉ ਵਲੋਂ ਅਵੇਸਲਾਪਨ ਹੈ। ਜਦ ਤਕ ਹਿਰਦੇ ਵਿੱਚ ਰੱਬੀ ਭੈ ਨਹੀਂ ਹੁੰਦਾ, ਭਗਤੀ ਨਹੀਂ ਹੋ ਸਕਦੀ। ਭੈ ਤੇ ਭਉ ਦੋਹਾਂ ਦੀ ਜੀਵਨ ਵਿਚ ਅਤਿਅੰਤ ਲੋੜ ਹੈ ਅਤੇ ਇਹ ਦਾਤਿ ਸਤਿਗੁਰੂ ਦੇ ਮਿਲਣ ਨਾਲ ਹੀ ਪ੍ਰਾਪਤ ਹੁੰਦੀ ਹੈ।

**ਸਲੋਕ ਮ: ੧ ॥ ਵਾਹੁ ਖਸਮ ਤੂ ਵਾਹੁ, ਜਿਨਿ ਰਚਿ ਰਚਨਾ ਹਮ ਕੀਏ ॥ ਸਾਗਰ ਲਹਰਿ ਸਮੁੰਦ ਸਰ, ਵੇਲਿ ਵਰਸ ਵਰਾਹੁ॥ ਆਪਿ ਖੜੋਵਹਿ ਆਪਿ ਕਰਿ, ਆਪੀਨੈ ਆਪਾਹੁ॥ ਗੁਰਮੁਖਿ ਸੇਵਾ ਥਾਇ ਪਵੈ, ਉਨਮਨਿ ਤਤੁ ਕਮਾਹੁ॥ ਮਸਕਤਿ ਲਹਹੁ ਮਜੂਰੀਆ, ਮੰਗਿ ਮੰਗਿ ਖਸਮ ਦਰਾਹੁ॥ ਨਾਨਕ, ਪੁਰ ਦਰ ਵੇਪਰਵਾਹ, ਤਉ ਦਰਿ ਊਣਾ ਨਾਹਿ ਕੋ, ਸਚਾ ਵੇਪਰਵਾਹੁ॥੧॥ ਮਹਲਾ ੧ ॥ ਉਜਲ ਮੋਤੀ ਸੋਹਣੇ, ਰਤਨਾ ਨਾਲਿ ਜੁੜੰਨਿ ॥ ਤਿਨ ਜਰੁ ਵੈਰੀ ਨਾਨਕਾ, ਜਿ ਬੁਢੇ ਥੀਇ ਮਰੰਨਿ ॥੨॥ ਪਉੜੀ॥ ਹਰਿ ਸਾਲਾਹੀ ਸਦਾ ਸਦਾ, ਤਨੁ ਮਨੁ ਸਉਪਿ ਸਰੀਰੁ॥ ਗੁਰ ਸਬਦੀ ਸਚੁ ਪਾਇਆ, ਸਚਾ ਗਹਿਰ ਗੰਭੀਰੁ॥ ਮਨਿ ਤਨਿ ਹਿਰਦੈ ਰਵਿ ਰਹਿਆ, ਹਰਿ ਹੀਰਾ ਹੀਰੁ॥ ਜਨਮ ਮਰਣ ਕਾ ਦੁਖੁ ਗਇਆ, ਫਿਰਿ ਪਵੈ ਨ ਫੀਰੁ॥ ਨਾਨਕ, ਨਾਮੁ ਸਲਾਹਿ ਤੂ, ਹਰਿ ਗੁਣੀ ਗਹੀਰੁ॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਖੜੋਵਹਿੰ, ਥਾਇੰ, ਮਜੂਰੀਆਂ, ਦਰਾਹੁੰ, ਨਾਹਿੰ।

**ਸਾਵਧਾਨ :** 'ਸਾਲਾਹੀ' ਦਾ ਉਚਾਰਨ ਬਿੰਦੀ ਸਹਿਤ 'ਸਾਲਾਹੀਂ' ਨਹੀਂ ਕਰਨਾ।

**ਪਦ ਅਰਥ :** ਵਾਹੁ=ਅਸਚਰਜ ਹੈ। ਜਿਨਿ=ਜਿੰਸ ਨੇ। ਰਚਿ ਰਚਨਾ=ਰਚਨਾ ਰਚ ਕੇ। ਹਮ ਕੀਏ=ਸਾਨੂੰ ਪੈਦਾ ਕੀਤਾ। ਸਾਗਰ ਲਹਰਿ ਸਮੁੰਦ ਸਰ=ਸਮੁੰਦਰ ਦੀ ਲਹਿਰ ਅਤੇ ਸਰੋਵਰ (ਅਥਵਾ ਦਰਿਆ)। ਵੇਲਿ ਵਰਸ ਵਰਾਹੁ=ਵੇਲ ਦਾ ਅਤੇ ਬਾਰਸ਼ ਦੇਣ ਵਾਲੇ ਬਦਲ ਦਾ। ਖੜੋਵਹਿ=ਖਲੋਂਦਾ ਹੈ ਭਾਵ ਸਮੁੰਦਰ ਦੀਆਂ (ਲਹਿਰਾਂ)। ਆਪੀਨੈ ਆਪਾਹੁ=ਆਪ ਹੀ ਆਪ। ਉਨਮਨਿ=ਮਨ ਦੀ ਮਸਤੀ ਵਾਲੀ ਹਾਲਤ। ਤਤੁ=ਸਿਧਾਂਤ। ਮਸਕਤਿ=ਮੁਸ਼ਕੱਤ, ਮਿਹਨਤ ਨਾਲ। ਲਹਹੁ ਮਜੂਰੀਆ=ਮਜੂਰੀ ਪ੍ਰਾਪਤਿ ਕਰੋ। ਮੰਗਿ=ਮੰਗ ਕੇ। ਦਰਾਹੁ=ਦਰ ਤੋਂ। ਪੁਰ=ਭਰੇ ਹੋਏ ਹਨ, ਪੂਰਨ। ਦਰ ਵੇਪਰਵਾਹੇ=

**ਆਵਹੀ॥ ਕਿਤੀ ਲਹਾ ਸਹੰਮ, ਜਾ ਬਖਸੇ ਤਾ ਧਕਾ ਨਹੀ॥੨॥ਪਉੜੀ॥ ਸਚਾ ਅਮਰੁ ਚਲਾਇਓਨੁ, ਕਰਿ ਸਚੁ ਫੁਰਮਾਣੁ॥ ਸਦਾ ਨਿਹਚਲੁ ਰਵਿ ਰਹਿਆ, ਸੋ ਪੁਰਖੁ ਸੁਜਾਣੁ॥ ਗੁਰ ਪਰਸਾਦੀ ਸੇਵੀਐ, ਸਚੁ ਸਬਦਿ ਨੀਸਾਣੁ॥ ਪੂਰਾ ਥਾਟੁ ਬਣਾਇਆ, ਰੰਗੁ ਗੁਰਮਤਿ ਮਾਣੁ॥ ਅਗਮ ਅਗੋਚਰੁ ਅਲਖੁ ਹੈ, ਗੁਰਮੁਖਿ ਹਰਿ ਜਾਣੁ ॥ ੧੧ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਉਂਦੀ, ਜਾਂ, ਤਾਂ।

**ਪਦ ਅਰਥ :** ਜਾਲਿ=ਸਾੜ ਦੇ। ਜਿਨਿ ਜਲਿਐ=ਜਿਸ ਸੜੇ ਹੋਏ (ਸਰੀਰ) ਨੇ। ਪਉਦੀ ਜਾਇ ਪਰਾਲਿ=(ਪਾਪਾਂ ਦੀ) ਪਰਾਲੀ, ਪੈਂਦੀ ਜਾ ਰਹੀ ਹੈ। ਪਿਛੈ=ਪਿੱਛੋਂ। ਨ ਅੰਬੜੈ=ਨਹੀਂ ਅਪੜੇਗਾ। ਤਿਤੁ=ਉਸ। ਨਿਵੰਧੈ ਤਾਲਿ=ਨੀਵੇ (ਸਰੀਰ ਰੂਪੀ) ਤਾਲਾਬ ਵਿਚ। ਫਿਟਿਆ=ਫਿੱਟੇ ਹੋਏ, ਵਿਗੜੇ ਹੋਏ। ਗਣਤ ਨ ਆਵਹੀ=ਗਿਣਤੀ ਨਹੀਂ ਹੋ ਸਕਦੀ, ਭਾਵ ਅਨਗਿਣਤ ਹਨ। ਕਿਤੀ=ਕਿਤਨਾ। ਲਹਾ ਸਹੰਮ=ਮੈਂ ਸਹਾਰਾਂਗਾ। ਧਕਾ ਨਹੀ=ਧੱਕਾ ਨਹੀਂ ਲਗ ਸਕਦਾ। ਅਮਰੁ=ਰਾਜ। ਚਲਾਇਓਨੁ=ਉਸ ਪ੍ਰਭੂ ਨੇ ਚਲਾਇਆ ਹੈ। ਫੁਰਮਾਣੁ=ਹੁਕਮ। ਨਿਹਚਲੁ=ਸਦਾ ਕਾਇਮ ਰਹਿਣ ਵਾਲਾ। ਪੂਰਾ ਥਾਟ=(ਜਗਤ ਦਾ) ਪੂਰਾ ਠਾਠ।

**ਅਰਥ :** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ !) ਜਿਸ ਸੜੇ ਹੋਏ (ਸਰੀਰ ਨੇ) ਪਰਮੇਸ਼ਰ ਦਾ ਨਾਮ ਵਿਸਾਰ ਦਿਤਾ ਹੈ, (ਤੂੰ ਉਸ ਸਰੀਰ) ਨੂੰ ਸਾੜ-ਫੂਕ ਦੇ। ਪਾਪਾਂ ਦੀ ਪਰਾਲੀ ਕੱਠੀ ਹੁੰਦੀ ਜਾਂਦੀ ਹੈ (ਅਤੇ ਉਸ ਨੂੰ ਦੂਰ ਕਰਨ ਲਈ) ਉਸ ਨੀਵੇ ਸਰੀਰ ਰੂਪੀ ਤਾਲ ਵਿੱਚ, ਪਿੱਛੋਂ (ਤੇਰਾ) ਹੱਥ ਨਹੀਂ ਅਪੜੇਗਾ।੧।

**ਮ: ੧॥–** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੇਰੇ) ਮਨ ਦੇ (ਇਤਨੇ) ਮੰਦੇ ਕੰਮ ਹਨ ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ। ਪਤਾ ਨਹੀਂ ਕਿਤਨੇ ਕੁ (ਦੁਖ ਮੈਨੂੰ) ਸਹਿਣੇ ਪੈਣੇ ਹਨ? ਹਾਂ, ਜੇ (ਉਹ ਪ੍ਰਭੂ) ਬਖ਼ਸ਼ ਦੇਵੇ ਤਾਂ ਫਿਰ, ਦੁੱਖਾਂ ਦਾ ਧੱਕਾ ਨਹੀਂ (ਲਗਦਾ)।੨।

**ਪਉੜੀ॥–** ਸੱਚ ਰੂਪ ਫੁਰਮਾਨ ਕਰਕੇ ਉਸ (ਪਰਮੇਸ਼ਰ ਨੇ) ਸੱਚਾ ਹੁਕਮ ਚਲਾਇਆ ਹੈ। ਉਹ ਸੁਜਾਣ ਪੁਰਖੁ ਸਦਾ ਥਿਰ ਹੋ ਕੇ ਵਿਆਪਕ ਹੋ ਰਿਹਾ ਹੈ। ਗੁਰੂ ਦੀ ਕਿਰਪਾ ਨਾਲ (ਉਸ ਪ੍ਰਭੂ ਨੂੰ) ਸੇਵਣਾ ਚਾਹੀਦਾ ਹੈ, (ਕਿਉਂਕਿ ਗੁਰੂ ਦੇ) ਸ਼ਬਦ ਦੁਆਰਾ ਸੱਚ ਰੂਪ (ਜੀਵਨ) ਨੀਸ਼ਾਣ (ਪ੍ਰਾਪਤ ਹੁੰਦਾ ਹੈ)। (ਹੇ ਭਾਈ ! ਜਗਤ ਦਾ) ਪੂਰਾ ਠਾਟ (ਉਸ ਪ੍ਰਭੂ ਨੇ) ਬਣਾਇਆ ਹੈ, ਗੁਰਮਤਿ ਵਿੱਚ ਰਹਿ ਕੇ (ਆਤਮਿਕ) ਖੁਸ਼ੀਆਂ ਮਾਣੋ। (ਉਹ ਪ੍ਰਭੂ) ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਅਤੇ ਲਖਤਾ ਤੋਂ ਰਹਿਤ ਹੈ, ਗੁਰੂ ਰਾਹੀਂ (ਉਸ ਨੂੰ) ਜਾਣ (ਭਾਵ ਉਸ ਨਾਲ ਸਾਂਝ ਪਾ) ।੧੧।

## ਸਾਰੰਸ਼ ਅਤੇ ਸਿਧਾਂਤ

ਸਰੀਰਕ ਰੁਝੇਵਿਆਂ ਨੇ ਮਨੁੱਖ ਦੀ ਮਤਿ ਮਾਰ ਦਿੱਤੀ ਹੈ ਜਿਸ ਕਰਕੇ ਵਿਸ਼ੇ ਵਿਕਾਰਾਂ ਵਿੱਚ ਸੜੇ ਹੋਏ ਮਨੁੱਖ ਨੇ ਸਾਈਂ ਦਾ ਨਾਮ ਵਿਸਾਰ ਦਿੱਤਾ ਹੈ। ਜੇ ਸਰੀਰ ਰੂਪੀ ਤਾਲ ਦੀ ਸਫ਼ਾਈ ਨਾ ਕੀਤੀ ਤਾਂ ਇਸ ਵਿਚ ਪਾਪਾਂ ਦੀ ਪਰਾਲੀ ਹੋਰ ਇਕੱਠੀ ਹੁੰਦੀ ਰਹੇਗੀ, ਮਿੱਟੀ ਜਮ੍ਹਾਂ ਹੁੰਦੀ ਰਹੇਗੀ, ਪਿਛੋਂ ਇਸ ਨੂੰ ਸਾਫ਼ ਕਰਨਾ ਔਖਾ ਹੋਵੇਗਾ। ਇਸ ਲਈ, ਪਹਿਲਾਂ ਤੋਂ ਹੀ ਜੀਵਨ ਦਾ ਝੁਕਾਉ ਹਰੀ ਵਲ ਹੋਣਾ ਚਾਹੀਦਾ ਹੈ।

ਮਨੁੱਖ ਲਈ ਜੀਵਨ ਦਾ ਆਦਰਸ਼ ਪਰਮੇਸ਼ਰ ਦਾ ਭਜਨ ਕਰਨਾ ਹੈ। ਮਨ ਦੇ ਵਿਗੜੇ ਹੋਏ ਕੰਮਾਂ ਨੂੰ ਰਾਸਿ ਕਰਨ ਲਈ ਸਾਈਂ ਦੀ ਬਖ਼ਸ਼ਿਸ਼ ਲੋੜੀਂਦੀ ਹੈ। ਗੁਰਮਤਿ ਵਿੱਚ ਰਹਿ ਕੇ ਨਾਮ ਜਪ ਕੇ ਹੀ ਜੀਵਨ-ਲਕਸ਼ ਦੀ ਪੂਰਤੀ ਹੋਣੀ ਹੈ।

**ਸਲੋਕ ਮ: ੧ ॥ ਨਾਨਕ, ਬਦਰਾ ਮਾਲ ਕਾ, ਭੀਤਰਿ ਧਰਿਆ ਆਣਿ ॥ ਖੋਟੇ ਖਰੇ ਪਰਖੀਅਨਿ, ਸਾਹਿਬ ਕੈ ਦੀਬਾਣਿ॥੧॥ ਮ: ੧ ॥ ਨਾਵਣ ਚਲੇ ਤੀਰਥੀ, ਮਨਿ ਖੋਟੈ ਤਨਿ ਚੋਰ॥ ਇਕੁ ਭਾਉ ਲਥੀ ਨਾਤਿਆ, ਦੁਇ ਭਾ ਚੜੀਅਸੁ ਹੋਰ॥ ਬਾਹਰਿ ਧੋਤੀ ਤੂਮੜੀ, ਅੰਦਰਿ ਵਿਸੁ ਨਿਕੋਰ॥ ਸਾਧ ਭਲੇ ਅਣਨਾਤਿਆ, ਚੋਰ ਸਿ ਚੋਰਾ ਚੋਰ॥੨॥ ਪਉੜੀ ॥ ਆਪੇ ਹੁਕਮੁ ਚਲਾਇਦਾ, ਜਗੁ ਧੰਧੈ ਲਾਇਆ॥ ਇਕਿ ਆਪੇ ਹੀ ਆਪਿ ਲਾਇਅਨੁ, ਗੁਰ ਤੇ ਸੁਖੁ ਪਾਇਆ॥ ਦਹਦਿਸ ਇਹੁ ਮਨੁ ਧਾਵਦਾ, ਗੁਰਿ ਠਾਕਿ ਰਹਾਇਆ॥ ਨਾਵੈ ਨੋ ਸਭ ਲੋਚਦੀ, ਗੁਰਮਤੀ ਪਾਇਆ ॥ ਧੁਰਿ ਲਿਖਿਆ ਮੇਟਿ ਨ ਸਕੀਐ, ਜੋ ਹਰਿ ਲਿਖਿ ਪਾਇਆ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਤੀਰਥੀਂ, ਨਾਤਿਆਂ, ਚਲਾਇੰਦਾ, ਧਾਂਵਦਾ, ਨਾਵੈਂ।

**ਸਾਵਧਾਨ :** 'ਚੋਰਾ' ਦਾ ਉਚਾਰਨ 'ਚੋਰਾਂ' ਨਹੀਂ ਕਰਨਾ। **ਉਚਾਰਨ:** ਨ੍ਹਾਵਣ, ਨ੍ਹਾਤਿਆਂ।

**ਪਦ ਅਰਥ :** ਬਦਰਾ=ਥੈਲਾ (ਦਸ ਥੈਲੀਆਂ ਹਜ਼ਾਰ ਹਜ਼ਾਰ ਦੀਆਂ ਬਦਰਾਂ ਕਹਾਉਂਦੀਆਂ ਹਨ)। ਮਾਲ ਕਾ=ਰੁਪਇਆਂ ਦਾ। ਭੀਤਰਿ=ਅੰਦਰ। ਆਣਿ=ਲਿਆ ਕੇ। ਪਰਖੀਅਨਿ=ਪਰਖੇ ਜਾਂਦੇ ਹਨ। ਦੀਬਾਣਿ=ਦਰਬਾਰ ਵਿਚ। ਤੀਰਥੀ=ਤੀਰਥਾਂ ਉਤੇ। ਮਨਿ ਖੋਟੈ=ਖੋਟੇ ਮਨ ਨਾਲ। ਤਨਿ ਚੋਰ=ਸਰੀਰ ਵਿਚ (ਕਾਮ ਆਦਿਕ) ਚੋਰ। ਇਕੁ ਭਾਉ=ਇਕ ਹਿੱਸਾ। ਲਥੀ=(ਮੈਲ) ਲਹਿ ਗਈ। ਦੁਇ ਭਾ=ਦੋ ਹਿੱਸੇ। ਹੋਰ=ਹੋਰ (ਵਾਧੂ ਮੈਲ)। ਚੜੀਅਸੁ=ਚੜ੍ਹ ਗਈ। ਬਾਹਰਿ=ਬਾਹਰੋਂ। ਤੂਮੜੀ=ਤੂੰਮੀ। ਵਿਸੁ=ਜ਼ਹਿਰ। ਨਿਕੋਰ=ਨਿਰੋਲ। ਦਹਦਿਸਿ=ਦਸੀਂ ਪਾਸੀਂ। ਧਾਵਦਾ=ਦੌੜਦਾ। ਗੁਰਿ=ਗੁਰੂ ਨੇ। ਠਾਕਿ ਰਹਾਇਆ=ਰੋਕ ਕੇ ਰਖਿਆ ਹੈ।

**ਅਰਥ :** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਨਫ਼ਰ ਨੇ) ਮਾਲ (ਭਾਵ ਰੁਪਇਆਂ) ਦਾ ਬਦਰਾ (ਥੈਲਾ) ਲਿਆ ਕੇ ਅੰਦਰ ਰਖਿਆ। (ਜਿਵੇਂ ਥੈਲੇ ਵਿੱਚ) ਖੋਟੇ ਤੇ ਖਰੇ (ਰੁਪਏ, ਸਿਕੇ) ਪਾਏ ਜਾਂਦੇ ਹਨ, (ਤਿਵੇਂ) ਸਾਹਿਬ ਦੇ ਦਰਬਾਰ (ਕਚਹਿਰੀ) ਵਿਚ (ਜੀਆਂ ਦੇ ਚੰਗੇ-ਮੰਦੇ ਕਰਮ) ਪਰਖੇ ਜਾਂਦੇ ਹਨ।੧।

**ਮ:੧॥-** (ਹੇ ਭਾਈ ! ਜੇ) ਖੋਟੇ ਮਨ ਨਾਲ ਤੀਰਥਾਂ ਉਤੇ ਇਸ਼ਨਾਨ ਕਰਨ ਲਈ ਚਲ ਪਏ (ਅਤੇ ਸਰੀਰ ਵਿੱਚ ਕਾਮਾਦਿਕ) ਚੋਰ ਭੀ (ਮੌਜੂਦ ਰਹੇ ਤਾਂ ਉਸਦਾ ਕੀ ਲਾਭ ਹੋਇਆ?) ਨਹਾਉਣ ਨਾਲ ਇੱਕ ਹਿੱਸਾ ਮੈਲ (ਸਰੀਰ ਤੋਂ) ਲਹਿ ਗਈ (ਪਰ ਮਨ ਵਿੱਚ ਹੰਕਾਰ ਦੀ) ਦੋ ਹਿੱਸੇ ਹੋਰ (ਮੈਲ) ਚੜ੍ਹ ਗਈ। (ਜਿਵੇਂ) ਤੂੰਮੀ ਬਾਹਰ ਤੋਂ ਧੋ ਦਿਤੀ (ਪਰ ਉਸ) ਦੇ ਅੰਦਰ ਨਿਰੋਲ ਜ਼ਹਿਰ (ਉਸੇ ਤਰ੍ਹਾਂ ਟਿਕੀ ਰਹੀ)। (ਇਸੇ ਤਰ੍ਹਾਂ, ਜੋ) ਸਾਧੂ (ਸ੍ਰੇਸ਼ਟ ਪੁਰਸ਼) ਹਨ, ਓਹ ਬਿਨਾ ਇਸ਼ਨਾਨ ਦੇ ਹੀ ਚੰਗੇ ਹਨ, (ਪਰ ਜੋ) ਚੋਰ ਹਨ ਓਹ (ਨਹਾ ਕੇ ਵੀ) ਚੋਰ ਦੇ ਚੋਰ (ਹੀ ਰਹਿੰਦੇ ਹਨ)।੨।

**ਪਉੜੀ॥-** (ਹੇ ਭਾਈ ! ਉਹ ਪਰਮੇਸ਼ਰ) ਆਪ ਹੀ ਹੁਕਮ ਚਲਾ ਰਿਹਾ ਹੈ (ਅਤੇ ਉਸ ਨੇ ਆਪ ਹੀ) ਜਗਤ ਨੂੰ ਧੰਧੇ ਵਿੱਚ ਲਾ ਰਖਿਆ ਹੈ। ਕਈ (ਜੀਵ) ਉਸ (ਪ੍ਰਭੂ) ਨੇ ਆਪਣੇ (ਨਾਮ) ਨਾਲ, ਆਪ ਹੀ ਲਾਏ (ਭਾਵ ਜੋੜੇ) ਹਨ (ਅਤੇ ਉਨ੍ਹਾਂ ਨੇ) ਗੁਰੂ ਪਾਸੋਂ (ਸੱਚਾ) ਸੁਖ ਪ੍ਰਾਪਤ ਕੀਤਾ ਹੈ। (ਮਨੁੱਖ ਦਾ) ਇਹ (ਚੰਚਲ) ਮਨ ਦਸੀਂ ਪਾਸੀਂ ਦੌੜਦਾ ਸੀ, ਗੁਰੂ ਨੇ ਰੋਕ ਕੇ (ਇਸ ਨੂੰ ਇਕ ਥਾਂ ਤੇ) ਟਿਕਾਅ ਦਿੱਤਾ ਹੈ। ਸਾਰੀ (ਸ੍ਰਿਸ਼ਟੀ) ਨਾਮ ਨੂੰ ਲੋਚਦੀ ਹੈ (ਪਰ ਅੰਮ੍ਰਿਤ ਨਾਮ) ਗੁਰੂ ਦੀ ਮਤਿ ਦੁਆਰਾ ਹੀ ਪਾਇਆ ਜਾਂਦਾ ਹੈ। ਹਰੀ ਨੇ ਜੋ ਧੁਰ (ਦਰਗਾਹ) ਤੋਂ ਲੇਖ ਲਿਖਿਆ ਹੈ (ਉਸ ਨੂੰ) ਕੋਈ (ਮਨੁੱਖ) ਮੇਟ

ਨਹੀਂ ਸਕਦਾ।੧੨।

## ਸਾਰੰਸ਼ ਅਤੇ ਸਿਧਾਂਤ

ਸੱਚੇ ਸਾਹਿਬ ਦੇ ਦਰਬਾਰ ਵਿਚ ਖਰਿਆਂ ਤੇ ਖੋਟਿਆਂ ਦੀ ਪਰਖ ਹੁੰਦੀ ਹੈ। ਤੀਰਥਾਂ ਤੇ ਇਸ਼ਨਾਨ ਨਾਲ ਖੋਟੇ ਮਨੁੱਖ ਦੀ ਦੇਹ ਰੂਪ ਤੂੰਬੀ ਬਾਹਰੋਂ ਤਾਂ ਧੋਤੀ ਜਾਂਦੀ ਹੈ, ਪਰ ਉਸ ਦੇ ਅੰਦਰ ਜ਼ਹਿਰ ਪਹਿਲਾਂ ਵਾਂਗ ਹੀ ਰਹਿੰਦੀ ਹੈ, ਸਗੋਂ ਹੰਕਾਰ ਕਰਕੇ ਉਸ ਉਤੇ ਦੋ ਹਿੱਸੇ ਹੋਰ ਵਧੇਰੇ ਮੈਲ ਚੜ੍ਹ ਜਾਂਦੀ ਹੈ। ਇਸੇ ਤਰ੍ਹਾਂ, ਬਾਹਰੋਂ ਸਾਧੂ ਬਣਨ ਨਾਲ ਚਿੱਟੇ ਕਪੜੇ ਪਾਉਣ ਨਾਲ ਮਨ ਦੀ ਮੈਲ ਦੂਰ ਨਹੀਂ ਹੋ ਸਕਦੀ, ਮਨੁੱਖ ਦੀ ਪਛਾਣ ਉਸ ਦੀ ਕਰਣੀ ਤੋਂ ਹੁੰਦੀ ਹੈ:-

**ਮੂਲੁ ਮਤਿ ਪਰਵਾਣਾ ਏਹੋ, ਨਾਨਕੁ ਆਖਿ ਸੁਣਾਏ ॥**
**ਕਰਣੀ ਉਪਰਿ ਹੋਇ ਤਪਾਵਸੁ, ਜੇ ਕੋ ਕਹੈ ਕਹਾਇ ॥** [ਪੰਨਾ ੧੨੩੮

ਪਉੜੀ ਵਿਚ ਦਸਿਆ ਹੈ ਕਿ ਹਰੀ ਨੇ ਆਪ ਹੀ ਕਿਸੇ ਨੂੰ ਧੰਧੇ ਲਾਇਆ ਹੋਇਆ ਹੈ, ਕਿਸੇ ਨੂੰ ਨਿਰਲੇਪ ਰਖਿਆ ਹੋਇਆ ਹੈ। ਸਾਰੇ ਜਗਤ ਦੀ ਕਾਰ ਉਸ ਦੇ ਹੁਕਮ ਵਿੱਚ ਚਲ ਰਹੀ ਹੈ। ਧੁਰ ਤੋਂ ਜੋ ਜੀਆਂ ਦੇ ਕਰਮਾਂ ਵਿੱਚ ਲਿਖਿਆ ਗਿਆ ਹੈ, ਉਸ ਨੂੰ ਸਿਵਾਏ ਗੁਰ-ਪਰਮੇਸ਼ਰ ਦੇ ਹੋਰ ਕੋਈ ਨਹੀਂ ਮਿਟਾ ਸਕਦਾ।

**ਸਲੋਕ ਮ: ੧ ॥ ਦੁਇ ਦੀਵੇ, ਚਉਦਹ ਹਟਨਾਲੇ ॥ ਜੇਤੇ ਜੀਅ, ਤੇਤੇ ਵਣਜਾਰੇ॥ ਖੁਲ੍ਹੇ ਹਟ, ਹੋਆ ਵਾ੍ਪਾਰ ॥ ਜੋ ਪਹੁਚੈ, ਸੋ ਚਲਣਹਾਰੁ ॥ ਧਰਮੁ ਦਲਾਲੁ, ਪਾਏ ਨੀਸਾਣੁ॥ ਨਾਨਕ, ਨਾਮੁ ਲਾਹਾ ਪਰਵਾਣੁ॥ ਘਰਿ ਆਏ, ਵਜੀ ਵਾਧਾਈ ॥ ਸਚ ਨਾਮ ਕੀ ਮਿਲੀ ਵਡਿਆਈ ॥੧॥ ਮ: ੧ ॥ ਰਾਤੀ ਹੋਵਨਿ ਕਾਲੀਆ, ਸੁਪੇਦਾ ਸੇ ਵੰਨ ॥ ਦਿਹੁ ਬਗਾ ਤਪੈ ਘਣਾ, ਕਾਲਿਆ ਕਾਲੇ ਵੰਨ ॥ ਅੰਧੇ ਅਕਲੀ ਬਾਹਰੇ, ਮੂਰਖ ਅੰਧ ਗਿਆਨੁ॥ ਨਾਨਕ, ਨਦਰੀ ਬਾਹਰੇ, ਕਬਹਿ ਨ ਪਾਵਹਿ ਮਾਨੁ॥੨॥ ਪਉੜੀ॥ ਕਾਇਆ ਕੋਟੁ ਰਚਾਇਆ, ਹਰਿ ਸਚੈ ਆਪੇ ॥ ਇਕਿ, ਦੂਜੈ ਭਾਇ ਖੁਆਇਅਨੁ, ਹਉਮੈ ਵਿਚਿ ਵਿਆਪੇ ॥ ਇਹੁ ਮਾਨਸ ਜਨਮੁ ਦੁਲੰਭੁ ਸਾ, ਮਨਮੁਖ ਸੰਤਾਪੇ ॥ ਜਿਸੁ ਆਪਿ ਬੁਝਾਏ ਸੋ ਬੁਝਸੀ, ਜਿਸੁ ਸਤਿਗੁਰੁ ਥਾਪੇ॥ ਸਭੁ ਜਗੁ ਖੇਲੁ ਰਚਾਇਓਨੁ, ਸਭ ਵਰਤੈ ਆਪੇ ॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਚਉਦਹਂ, ਪਹੁਂਚੈ, ਰਾਤੀਂ, ਸੁਪੇਦਾਂ, ਕਾਲੀਆਂ, ਦਿਹੁਂ, ਕਾਲਿਆਂ, ਪਾਵਹਿਂ।

**ਪਦ ਅਰਥ :** ਦੁਇ ਦੀਵੇ=(ਚੰਦ ਤੇ ਸੂਰਜ) ਦੋ ਦੀਵੇ। ਚਉਦਹ=ਚੌਦਾਂ ਲੋਕ। ਹਟਨਾਲੇ= ਬਜ਼ਾਰ। ਵਣਜਾਰੇ=ਵਾਪਾਰੀ। ਲਾਹਾ=ਲਾਭ, ਨਫ਼ਾ। ਸੁਪੇਦਾ=ਚਿਟਿਆਂ ਦੇ। ਸੇ=ਓਹੀ। ਰਾਤੀ=ਰਾਤਾਂ। ਹੋਵਨਿ=ਹੁੰਦੀਆਂ ਹਨ। ਵੰਨ=ਰੰਗ। ਦਿਹੁ=ਦਿਨ। ਬਗਾ=ਚਿੱਟਾ। ਘਣਾ=ਬਹੁਤ। ਬਾਹਰੇ=ਬਿਨਾ। ਕਬਹਿ=ਕਦੇ ਵੀ। ਮਾਨੁ=ਇਜ਼ਤ, ਵਡਿਆਈ। ਕੋਟੁ=ਕਿਲ੍ਹਾ। ਖੁਆਇਅਨੁ=ਉਸ ਨੇ ਕੁਰਾਹੇ ਪਾਏ ਹਨ। ਦੁਲੰਭੁ=ਦੁਰਲਭ, ਔਖਾ ਲਭਣ ਵਾਲਾ। ਸੰਤਾਪੇ=ਦੁਖ ਪਾਂਦੇ ਹਨ। ਥਾਪੇ=ਥਾਪੀ ਦੇਵੇਗਾ।

**ਅਰਥ : ਸਲੋਕ ਮ: ੧॥**– ਚੰਦ, ਸੂਰਜ (ਜਗਤ ਦੇ ਮਾਨੋ) ਦੋ ਦੀਵੇ ਹਨ (ਅਤੇ) ਚੌਦਾ ਲੋਕ ਬਾਜ਼ਾਰ ਹਨ। ਜਿਤਨੇ ਜੀਵ ਹਨ, ਉਤਨੇ ਹੀ (ਮਾਤ ਲੋਕ ਦੇ) ਵਾਪਾਰੀ ਹਨ। ਜਦੋਂ (ਜਗਤ ਰਚਨਾ

ਵਿੱਚ) ਹੱਟ ਖੁਲ੍ਹੇ, ਵਾਪਾਰ ਹੋਣ ਲਗ ਪਿਆ। ਜੋ (ਵਾਪਾਰੀ ਇਥੇ) ਪਹੁੰਚਦਾ ਹੈ, ਉਹ (ਖੋਟਾ ਖਰਾ ਵਾਪਾਰ ਕਰਕੇ) ਚਲਣ ਵਾਲਾ ਬਣਦਾ ਹੈ। ਧਰਮ ਰੂਪ ਦਲਾਲ (ਅਮਲਾਂ ਅਨੁਸਾਰ ਪਛਾਣ ਰੂਪ) ਨਿਸ਼ਾਨ ਪਾਈ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ ਹੱਟ ਤੇ) ਨਾਮ ਰੂਪ ਲਾਭ ਹੀ ਪਰਵਾਨ ਹੈ। (ਜਿਹੜੇ ਮਨੁੱਖ ਨਾਮ ਦਾ ਲਾਹਾ ਖਟ ਕੇ ਨਿਜ) ਘਰ ਵਿੱਚ ਆਏ (ਉਨ੍ਹਾਂ ਨੂੰ ਸਹੀ ਸਲਾਮਤਿ ਆਉਣ ਦੀ) ਵਾਧਾਈ (ਅਤੇ) ਸੱਚ ਨਾਮ ਦੀ ਵਡਿਆਈ ਮਿਲੀ ਹੈ।੧।

**ਮ : ੧॥–** ਰਾਤਾਂ ਭਾਵੇਂ (ਕਿਤਨੀਆਂ ਹੀ) ਕਾਲੀਆਂ ਹੋਣ, ਚਿੱਟਿਆਂ ਦੇ ਓਹੀ ਰੰਗ (ਰਹਿੰਦੇ ਹਨ, ਭਾਵ ਸਫ਼ੈਦ ਚੀਜ਼ਾਂ ਦੇ ਸਫ਼ੈਦ ਰੰਗ ਹੀ ਰਹਿੰਦੇ ਹਨ, ਉਨ੍ਹਾਂ ਉਤੇ ਕਾਲੀਆਂ ਰਾਤਾਂ ਦਾ ਕੋਈ ਅਸਰ ਨਹੀਂ ਪੈਂਦਾ, ਭਾਵ ਚੰਗੇ ਲੋਕ ਆਪਣਾ ਸੁਭਾਵ ਨਹੀਂ ਬਦਲਦੇ)। (ਇਸੇ ਤਰ੍ਹਾਂ) ਦਿਨ ਭਾਵੇਂ ਚਿੱਟਾ ਹੁੰਦਾ ਹੈ ਬਹੁਤ ਤਪਦਾ ਹੈ (ਪਰ) ਕਾਲਿਆਂ ਦੇ ਰੰਗ ਕਾਲੇ ਹੀ ਰਹਿੰਦੇ ਹਨ (ਭਾਵ ਮਨੁੱਖ ਆਪਣਾ ਸੁਭਾਵ ਨਹੀਂ ਬਦਲਦੇ)। (ਇਸੇ ਤਰ੍ਹਾਂ ਜੋ) ਅੰਨ੍ਹੇ (ਅਗਿਆਨੀ ਮਨੁੱਖ) ਅਕਲ ਤੋਂ ਹੀਣੇ ਹਨ, ਉਨ੍ਹਾਂ ਦੀ ਮਤਿ (ਅੰਨ੍ਹੀ ਹੀ) ਰਹਿੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਕਿ ਜਿਹੜੇ ਮਨੁੱਖ ਪ੍ਰਭੂ ਦੀ) ਨਦਰ ਤੋਂ ਵਿਹੂਣੇ ਹਨ, ਓਹ (ਲੋਕ ਪਰਲੋਕ ਦੋਹਾਂ ਵਿੱਚ) ਕਦੇ ਵੀ ਇਜ਼ਤ ਨਹੀਂ ਪਾਉਂਦੇ।੨।

**ਪਉੜੀ॥–** ਸੱਚੇ ਪਰਮੇਸ਼ਰ ਨੇ ਸਰੀਰ ਰੂਪੀ ਕਿਲ੍ਹਾ ਆਪ ਹੀ ਬਣਾਇਆ ਹੈ। ਕਈ (ਜੀਵ) ਦ੍ਵੈਤ-ਭਾਵ ਵਿੱਚ (ਹੋਣ ਕਾਰਨ ਪ੍ਰਭੂ ਨੇ) ਕੁਰਾਹੇ ਪਾ ਦਿੱਤੇ ਹਨ, (ਓਹ) ਹਉਮੈ ਵਿੱਚ ਫਸੇ ਪਏ ਹਨ। ਇਹ ਮਨੁੱਖਾ ਜਨਮ ਬਹੁਤ ਔਖਾ ਲਭਿਆ ਸੀ, ਪਰ ਮਨਮੁਖ (ਜੀਵ) ਦੁੱਖ ਪਾਂਦੇ ਹਨ। ਜਿਸ ਨੂੰ (ਪਰਮੇਸ਼ਰ) ਆਪ ਸਮਝਾਏ, (ਇਸ ਭੇਦ ਨੂੰ) ਓਹੀ ਸਮਝੇਗਾ (ਜਾਂ) ਜਿਸ ਨੂੰ ਸਤਿਗੁਰੂ ਥਾਪੜੀ ਦੇਵੇਗਾ (ਭਾਵ ਪਿਆਰ ਕਰੇਗਾ ਓਹ ਸਮਝੇਗਾ)। ਸਾਰਾ ਜਗਤ ਉਸ ਪ੍ਰਭੂ ਨੇ (ਇੱਕ) ਖੇਲ ਬਣਾਇਆ ਹੈ (ਅਤੇ) ਸਭ (ਥਾਵਾਂ ਤੇ) ਆਪ ਹੀ ਵਰਤਦਾ ਪਿਆ ਹੈ।੧੩।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿੱਚ ਚੰਦ ਤੇ ਸੂਰਜ ਦਾ ਚਾਨਣਾ ਹੈ ਪਰ ਇਹਨਾਂ ਦੇ ਹੁੰਦਿਆਂ ਵੀ ਖੋਟੇ ਕਰਮ ਹੋ ਰਹੇ ਹਨ। ਜੇ ਕੋਈ ਬਹਾਨਾ ਬਣਾ ਕੇ ਆਖੇ ਕਿ ਉਸ ਦੇ ਹਾਲਾਤ ਹੀ ਇਹੋ ਜਿਹੇ ਸਨ ਉਸ ਨੂੰ ਬੇਵੱਸ ਹੋ ਕੇ ਮਾੜਾ ਕੰਮ ਕਰਨਾ ਪਿਆ, ਇਹ ਸਰਾਸਰ ਝੂਠ ਹੋਵੇਗਾ। ਸਚਾਈ ਇਹ ਹੈ ਕਿ ਹਾਲਾਤ ਬੇਸ਼ਕ ਕਿਤਨੇ ਹੀ ਭੈੜੇ ਤੋਂ ਭੈੜੇ ਕਿਉਂ ਨਾ ਹੋ ਜਾਣ, ਜੋ ਚੰਗੇ ਹਨ ਓਹ ਨਹੀਂ ਬਦਲਦੇ, ਹਮੇਸ਼ਾਂ ਚੰਗੇ ਹੀ ਰਹਿੰਦੇ ਹਨ। ਇਸ ਪ੍ਰਸੰਗ ਵਿੱਚ ਭਗਤ ਕਬੀਰ ਜੀ ਦਾ ਹੇਠ ਲਿਖਿਆ ਸਲੋਕ ਸਾਡੀ ਭਲੀ ਭਾਂਤ ਅਗਵਾਈ ਕਰਦਾ ਹੈ:-

**ਕਬੀਰ ਸੰਤੁ ਨ ਛਾਡੈ ਸੰਤਈ, ਜਉ ਕੋਟਿਕ ਮਿਲਹਿ ਅਸੰਤ ॥**
**ਮਲਿਆਗਰੁ, ਭੁਯੰਗਮ ਬੇਢਿਓ, ਤ ਸੀਤਲਤਾ ਨ ਤਜੰਤ ॥** [ਪੰਨਾ ੧੩੭੩

ਪਰ ਜੋ ਭੈੜਾ ਮਨੁੱਖ (ਅਸੰਤ) ਹੈ, ਉਸ ਨੇ ਕਦੇ ਵੀ ਚੰਗਾ ਕੰਮ ਨਹੀਂ ਕਰਨਾ, ਕਿਉਂਕਿ ਉਸ ਦੀ ਰੁੱਚੀ ਅਥਵਾ ਝੁਕਾਓ ਭੈੜੇ ਪਾਸੇ ਹੁੰਦਾ ਹੈ। ਗੁਰਵਾਕ ਹਨ:-

**ਅਸੰਤੁ ਅਨਾੜੀ, ਕਦੇ ਨ ਬੂਝੈ ॥ ਕਥਨੀ ਕਰੇ, ਤੈ ਮਾਇਆ ਨਾਲਿ ਲੂਝੈ ॥**
**ਅੰਧੁ ਅਗਿਆਨੀ, ਕਦੇ ਨ ਸੀਝੈ ॥** [ਪੰਨਾ ੧੬੦

ਕਾਲੀਆਂ ਰਾਤਾਂ ਅਤੇ ਦਿਨਾਂ ਦਾ ਪ੍ਰਮਾਣ ਦੇ ਕੇ ਤੱਤ ਸਮਝਣ ਲਈ ਸਾਨੂੰ ਅਤਿ ਸੁੰਦਰ ਸੇਧ ਦਿੱਤੀ ਹੈ।

ਪਉੜੀ ਵਿਚ ਦਸਿਆ ਹੈ ਕਿ ਇਹ ਸਭ ਹਰੀ ਦੀ ਖੇਡ ਹੈ, ਕਿਸੇ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ, ਕਿਸੇ ਨੂੰ ਵਿਛੋੜ ਦਿੰਦਾ ਹੈ। ਜਿਵੇਂ ਕਿਸੇ ਨੂੰ ਉਹ ਖੇਡ ਸਮਝਾਉਂਦਾ ਹੈ, ਤਿਵੇਂ ਕੋਈ ਇਸ ਖੇਡ ਨੂੰ ਸਮਝਦਾ ਹੈ।

ਅੰਤ ਵਿੱਚ ਜੋ ਸਿਧਾਂਤ ਕਢਿਆ ਹੈ, ਉਹ ਇਹ ਹੈ, ਕਿ ਜੋ ਮਨੁੱਖ ਪਰਮੇਸ਼ਰ ਦੀ ਕਿਰਪਾ ਦ੍ਰਿਸ਼ਟੀ ਤੋਂ ਬਾਹਰ ਹਨ, ਉਹ ਲੋਕ-ਪਰਲੋਕ ਵਿੱਚ ਕਦੇ ਵੀ ਮਾਣ ਪ੍ਰਾਪਤ ਨਹੀਂ ਕਰ ਸਕਦੇ।

**ਸਲੋਕ ਮ: ੧ ॥ ਚੋਰਾ ਜਾਰਾ ਰੰਡੀਆ, ਕੁਟਣੀਆ ਦੀਬਾਣੁ॥ ਵੇਦੀਨਾ ਕੀ ਦੋਸਤੀ, ਵੇਦੀਨਾ ਕਾ ਖਾਣੁ॥ ਸਿਫਤੀ ਸਾਰ ਨ ਜਾਣਨੀ, ਸਦਾ ਵਸੈ ਸੈਤਾਨੁ॥ ਗਦਹੁ ਚੰਦਨਿ ਖਉਲੀਐ, ਭੀ ਸਾਹੂ ਸਿਉ ਪਾਣੁ॥ ਨਾਨਕ, ਕੂੜੈ ਕਤਿਐ, ਕੂੜਾ ਤਣੀਐ ਤਾਣੁ॥ ਕੂੜਾ ਕਪੜੁ ਕਛੀਐ, ਕੂੜਾ ਪੈਨਣੁ ਮਾਣੁ॥੧॥ ਮ: ੧ ॥ ਬਾਂਗਾ ਬੁਰਗੂ ਸਿੰਙੀਆ, ਨਾਲੇ ਮਿਲੀ ਕਲਾਣ ॥ ਇਕਿ ਦਾਤੇ ਇਕਿ ਮੰਗਤੇ, ਨਾਮੁ ਤੇਰਾ ਪਰਵਾਣੁ॥ ਨਾਨਕ, ਜਿਨੀ ਸੁਣਿ ਕੈ ਮੰਨਿਆ, ਹਉ ਤਿਨਾ ਵਿਟਹੁ ਕੁਰਬਾਣੁ॥੨॥ ਪਉੜੀ ॥ ਮਾਇਆ ਮੋਹੁ ਸਭੁ ਕੂੜੁ ਹੈ, ਕੂੜੋ ਹੋਇ ਗਇਆ ॥ ਹਉਮੈ ਝਗੜਾ ਪਾਇਓਨੁ, ਝਗੜੈ ਜਗੁ ਮੁਇਆ ॥ ਗੁਰਮੁਖਿ ਝਗੜੁ ਚੁਕਾਇਓਨੁ, ਇਕੋ ਰਵਿ ਰਹਿਆ ॥ ਸਭੁ ਆਤਮਰਾਮੁ ਪਛਾਣਿਆ, ਭਉਜਲੁ ਤਰਿ ਗਇਆ ॥ ਜੋਤਿ ਸਮਾਣੀ ਜੋਤਿ ਵਿਚਿ, ਹਰਿ ਨਾਮਿ ਸਮਇਆ ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਚੋਰਾਂ, ਜਾਰਾਂ, ਰੰਡੀਆਂ, ਕੁਟਣੀਆਂ, ਵੇਦੀਨਾਂ, ਸਿਉਂ, ਸਿੰਙੀਆਂ, ਹਉਂ, ਵਿਟਹੁਂ। **ਫੁਟਕਲ :** ਸ਼ੈਤਾਨ।

**ਪਦ ਅਰਥ:**ਜਾਰਾ=ਵਿਭਚਾਰੀ (ਮਨੁੱਖ)। ਰੰਡੀਆ=ਵਿਭਚਾਰਨ ਇਸਤਰੀਆਂ। ਕੁਟਣੀਆ= ਵਿਭਚਾਰਨੀਆਂ, ਪੇਸ਼ਾ ਕਰਾਉਣ ਵਾਲੀਆਂ ਕੰਜਰੀਆਂ। ਦੀਬਾਣੁ=ਮਜਲਸ, ਸਭਾ (ਬੈਠਣ ਉਠਣ ਦੀ ਸਾਂਝ)। ਵੇਦੀਨਾ ਦੀ=ਅਧਰਮੀ ਲੋਕਾਂ ਦੀ। ਸਾਰ=ਖ਼ਬਰ। ਗਦਹੁ=ਖੋਤੇ ਨੂੰ। ਚੰਦਨਿ=ਚੰਦਨ ਨਾਲ। ਖਉਲੀਐ=ਮਲੀਏ। ਭੀ=ਫਿਰ ਵੀ। ਸਾਹੂ=ਸੁਆਹ। ਪਾਣੁ=ਪਾਣ ਦੀ ਵਾਦੀ, ਸੁਭਾਉ। ਕੂੜੈ ਕਤਿਐ= ਕੂੜ ਦਾ (ਸੂਤ) ਕੱਤਣ ਨਾਲ। ਤਣੀਐ ਤਾਣੁ=ਤਾਣੀ ਤਣੀਦੀ ਹੈ। ਕਛੀਐ=ਕਛੀਦਾ, ਮਿਣੀਦਾ ਹੈ। ਬਾਂਗ=ਨਿਮਾਜ਼ ਲਈ ਕੀਤੀ ਪੁਕਾਰ। ਚੁਕਾਇਓਨੁ=ਉਸ (ਪ੍ਰਭੂ) ਨੇ ਮੁਕਾਇਆ। ਨਾਮਿ=ਨਾਮ ਵਿੱਚ। ਸਮਇਆ=ਲੀਨ ਹੋਇਆ।

**ਅਰਥ :** (ਹੇ ਭਾਈ !) ਚੋਰਾਂ, ਵਿਭਚਾਰੀਆਂ, ਰੰਡੀਆਂ, ਵਿਭਚਾਰਨ ਇਸਤਰੀਆਂ ਦੀ (ਆਪਣੀ ਵੱਖਰੀ ਮਜਲਸ ਹੈ ਜਿਸ ਵਿੱਚ) ਬੇਈਮਾਨਾਂ (ਅਧਰਮੀਆਂ) ਦੀ (ਪਰਸਪਰ) ਮਿਤਰਤਾ ਅਤੇ ਬੇ-ਦੀਨਿਆਂ ਦਾ ਖਾਣ-ਪੀਣ (ਹੁੰਦਾ ਹੈ)। (ਇਹ ਲੋਕ ਰੱਬੀ) ਸਿਫ਼ਤਾਂ ਕਰਨੀਆਂ ਨਹੀਂ ਜਾਣਦੇ, (ਕਿਉਂਕਿ ਇਹਨਾਂ ਦੇ ਮਨ ਵਿੱਚ) ਸਦਾ ਸ਼ੈਤਾਨ (ਕਾਮ) ਵਸਦਾ ਹੈ। ਖੋਤੇ ਨੂੰ ਚੰਦਨ (ਸੁਗੰਧੀ) ਮਲੀਏ ਤਾਂ ਭੀ ਉਸ ਦਾ ਸੁਭਾਉ (ਵਾਦੀ) ਸੁਆਹ ਵਿੱਚ ਪੈਣ ਦਾ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕੂੜ ਦੇ ਕੱਤਣ ਨਾਲ ਕੂੜ ਦੀ ਤਾਣੀ ਹੀ ਤਣੀਦੀ ਹੈ। (ਗੁਰਵਾਕ ਹਨ- "ਜੇਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ" ਪੰਨਾ ੨੧੭)। ਕੂੜ ਦਾ ਕਪੜਾ ਕੱਛ (ਮਿਣ) ਕੇ ਉਸ ਦਾ ਪਹਿਨਣਾ (ਤੇ ਪਹਿਨਣ ਦਾ) ਮਾਣ (ਕਰਨਾ ਵੀ) ਕੂੜ ਹੈ।੧।

**ਮ:੧॥-** (ਮੁਲਾਂ) ਬਾਂਗ (ਦੇ ਕੇ, ਫ਼ਕੀਰ) ਤੂਤੀ (ਵਜਾ ਕੇ, ਜੋਗੀ) ਸਿੰਙੀ ਸੁਣਾ ਕੇ, ਮਿਰਾਸੀ (ਜਿਨ੍ਹਾਂ ਨੂੰ) ਕਲਾਣਾ (ਵਡਿਆਈਆਂ ਕਰਨੀਆਂ ਹੀ) ਮਿਲੀਆਂ ਹਨ, (ਲੋਕਾਂ ਦੇ ਘਰਾਂ ਤੋਂ ਮੰਗਦੇ ਹਨ)। ਇਸੇ ਤਰ੍ਹਾਂ ਸੰਸਾਰ ਵਿੱਚ) ਕਈ ਦਾਤੇ, ਕਈ ਮੰਗਤੇ ਹਨ (ਪਰ ਹੇ ਪ੍ਰਭੂ ! ਤੇਰੇ ਦਰ ਉਤੇ, ਕੇਵਲ) ਤੇਰਾ ਨਾਮ ਹੀ ਪਰਵਾਣ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਗੁਰਮੁਖਾਂ) ਨੇ

(ਤੇਰਾ ਨਾਮ) ਸੁਣ ਕੇ ਮੰਨਿਆ ਹੈ ਮੈਂ ਉਨ੍ਹਾਂ ਤੋਂ ਕੁਰਬਾਨ (ਸਦਕੇ ਜਾਂਦਾ ਹਾਂ)।੨।

**ਪਉੜੀ॥-** ਮਾਇਆ ਦਾ ਮੋਹ ਸਭ ਝੂਠਾ ਹੈ। ਜਿਹੜਾ (ਇਸ ਵਿੱਚ ਫਸਿਆ ਉਹ ਭੀ ਝੂਠਾ ਹੋ ਗਿਆ। (ਉਸ) ਪ੍ਰਭੂ ਨੇ ਹੀ ਹਉਮੈ ਦਾ ਝਗੜਾ ਪੈਦਾ ਕੀਤਾ, ਝਗੜੇ ਵਿਚ ਹੀ ਜਗ ਮਰ ਗਿਆ। (ਪਰ ਜੋ) ਗੁਰੂ ਅਨੁਸਾਰੀ ਸਿੱਖ ਹੈ, ਉਸ ਦਾ ਇਹ ਝਗੜਾ ਪ੍ਰਭੂ ਨੇ ਮੁਕਾਅ ਦਿੱਤਾ (ਕਿਉਂਕਿ ਉਸ ਨੂੰ ਸਾਰਿਆਂ ਵਿੱਚ) ਵਿਆਪਕ ਹੋ ਰਿਹਾ ਇੱਕ (ਪ੍ਰਭੂ ਦਿਸ ਪਿਆ)। (ਉਸ ਨੇ) ਸਭ ਪਾਸੇ ਆਤਮ ਰਾਮ (ਪਰਮਾਤਮਾ ਨੂੰ ਪਛਾਣ ਲਿਆ, ਇਸ ਲਈ) ਉਹ ਸੰਸਾਰ ਸਾਗਰ ਤੋਂ ਤਰ ਗਿਆ। (ਉਹ) ਹਰਿ ਨਾਮ ਵਿੱਚ ਸਮਾਅ ਗਿਆ (ਅਤੇ ਉਸ ਜੀਵ ਦੀ) ਜੋਤਿ (ਪਰਮ) ਜੋਤੀ ਵਿੱਚ ਸਮਾਅ ਗਈ।੧੪।

## ਸਾਰੰਸ਼ ਅਤੇ ਸਿਧਾਂਤ

ਚੋਰਾਂ, ਵਿਭਚਾਰੀਆਂ, ਰੰਡੀਆਂ ਤੇ ਫਫਾ-ਕੁਟਣੀਆਂ ਦਾ ਆਪਸ ਵਿੱਚ ਮੇਲ ਹੈ, ਭਾਵ ਮੰਦੇ ਮਨੁੱਖਾਂ ਦਾ ਮੇਲ ਮੰਦਿਆਂ ਨਾਲ ਹੀ ਹੁੰਦਾ ਹੈ। ਉਨ੍ਹਾਂ ਨੂੰ ਪ੍ਰਭੂ ਦੀ ਸਿਫਤਿ ਸਾਲਾਹ ਦਾ ਕੋਈ ਗਿਆਨ ਨਹੀਂ ਹੁੰਦਾ, ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚ ਸਦਾ ਸ਼ੈਤਾਨ ਵਸਦਾ ਹੈ।

ਕਈ ਮਨੁੱਖ ਵੇਖਣ ਵਿੱਚ ਧਾਰਮਿਕ ਲਗਦੇ ਹਨ ਪਰ ਧਰਮ ਨੂੰ ਵੀ ਰੋਟੀ ਕਮਾਉਣ ਦਾ ਧੰਧਾ ਬਣਾ ਲੈਂਦੇ ਹਨ। ਸਹੀ ਅਰਥਾਂ ਵਿੱਚ ਨਾਮ ਦਾ ਪਿਆਰ ਹੀ ਧਰਮ ਹੈ। ਜੋਗੀ, ਮਿਰਾਸੀ, ਕਲਾਣਾ ਗਾ ਕੇ ਪੇਟ ਪੂਰਤੀ ਦਾ ਸਾਧਨ ਬਣਾਉਂਦੇ ਹਨ, ਪਰ ਓਹ ਸੱਚੇ ਹਿਰਦੇ ਨਾਲ ਪ੍ਰਭੂ ਦੀ ਸਿਫਤ ਨਹੀਂ ਕਰਦੇ। ਪ੍ਰਭੂ ਨੂੰ ਰੀਝਾਉਣ ਲਈ ਅਭ-ਭਗਤੀ ਦੀ ਲੋੜ ਹੈ।

ਪਉੜੀ ਵਿੱਚ ਦਸਿਆ ਹੈ ਕਿ ਮਾਇਆ ਦਾ ਮੋਹ ਅੰਤ ਵੇਲੇ ਝੂਠਾ ਹੀ ਸਾਬਤ ਹੁੰਦਾ ਹੈ। ਗੁਰੂ ਰਾਹੀਂ ਜਦੋਂ ਇਹ ਸਮਝ ਆ ਜਾਵੇ ਕਿ ਹਰੀ ਸਭ ਪਾਸੇ ਰਵਿ ਰਿਹਾ ਹੈ, ਤਾਂ ਕਲਿਆਣ ਭਾਵ ਜੀਵਨ ਮੁਕਤੀ ਹੋ ਜਾਂਦੀ ਹੈ।

**ਸਲੋਕ ਮ: ੧ ॥ ਸਤਿਗੁਰ ਭੀਖਿਆ ਦੇਹਿ ਮੈ, ਤੂੰ ਸੰਮ੍ਰਥੁ ਦਾਤਾਰੁ॥ ਹਉਮੈ ਗਰਬੁ ਨਿਵਾਰੀਐ, ਕਾਮੁ ਕ੍ਰੋਧੁ ਅਹੰਕਾਰੁ॥ ਲਬੁ ਲੋਭੁ ਪਰਜਾਲੀਐ, ਨਾਮੁ ਮਿਲੈ ਆਧਾਰੁ॥ ਅਹਿਨਿਸਿ ਨਵਤਨ ਨਿਰਮਲਾ, ਮੈਲਾ ਕਬਹੂੰ ਨ ਹੋਇ ॥ ਨਾਨਕ, ਇਹ ਬਿਧਿ ਛੂਟੀਐ, ਨਦਰਿ ਤੇਰੀ ਸੁਖੁ ਹੋਇ॥੧॥ ਮ:੧॥ ਇਕੋ ਕੰਤ ਸਬਾਈਆ, ਜਿਤੀ ਦਰਿ ਖੜੀਆਹ ॥ ਨਾਨਕ, ਕੰਤੈ ਰਤੀਆ, ਪੁਛਹਿ ਬਾਤੜੀਆਹ ॥੨॥ ਮ: ੧ ॥ ਸਭੇ ਕੰਤੈ ਰਤੀਆ, ਮੈ ਦੋਹਾਗਣਿ ਕਿਤੁ॥ ਮੈ ਤਨਿ ਅਵਗਣ ਏਤੜੇ, ਖਸਮੁ ਨ ਫੇਰੇ ਚਿਤੁ॥੩॥ ਮ: ੧ ॥ ਹਉ ਬਲਿਹਾਰੀ ਤਿਨ ਕਉ, ਸਿਫਤਿ ਜਿਨਾ ਦੈ ਵਾਤਿ ॥ ਸਭਿ ਰਾਤੀ ਸੋਹਾਗਣੀ, ਇਕ ਮੈ ਦੋਹਾਗਣਿ ਰਾਤਿ ॥੪॥ ਪਉੜੀ ॥ ਦਰਿ ਮੰਗਤੁ ਜਾਚੈ ਦਾਨੁ, ਹਰਿ ਦੀਜੈ ਕ੍ਰਿਪਾ ਕਰਿ ॥ ਗੁਰਮੁਖਿ ਲੇਹੁ ਮਿਲਾਇ, ਜਨੁ ਪਾਵੈ ਨਾਮੁ ਹਰਿ ॥ ਅਨਹਦ ਸਬਦੁ ਵਜਾਇ, ਜੋਤੀ ਜੋਤਿ ਧਰਿ ॥ ਹਿਰਦੈ ਹਰਿ ਗੁਣ ਗਾਇ, ਜੈ ਜੈ ਸਬਦੁ ਹਰਿ ॥ ਜਗ ਮਹਿ ਵਰਤੈ ਆਪਿ, ਹਰਿ ਸੇਤੀ ਪ੍ਰੀਤਿ ਕਰਿ ॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਬਾਈਆਂ, ਖੜੀਆਂਹ, ਰਤੀਆਂ, ਪੁਛਹਿੰ, ਬਾਤੜੀਆਂ, ਹਉਂ, ਰਾਤੀਂ।

**ਪਦ ਅਰਥ :** ਭੀਖਿਆ=ਭਿਖਿਆ। ਪਰ ਜਾਲੀਐ=ਚੰਗੀ ਤਰ੍ਹਾਂ ਸਾੜ ਦਿਓ। ਨਵਤਨ= ਨਵਾਂ। ਸਬਾਈਆ=ਸਾਰੀਆਂ ਦਾ। ਜਿਤੀ=ਜਿਤਨੀਆਂ। ਖੜੀਆਹ=ਖੜ੍ਹੀਆਂ ਹਨ। ਰਤੀਆ=ਰੰਗੀਆਂ ਹੋਈਆਂ ਹਨ। ਪੁਛਹਿ=ਪੁਛਦੀਆਂ ਹਨ। ਬਾਤੜੀਆਹ=ਗਲਾਂ ਬਾਤਾਂ। ਕਿਤੁ=ਕਿਸ ਗਿਣਤੀ ਵਿੱਚ। ਰਾਤੀ=ਰਾਤਾਂ। ਦਰਿ=ਦਰ ਉਤੇ। ਧਰਿ=ਧਰ (ਰੱਖ) ਕੇ।

**ਅਰਥ : ਸਲੋਕ ਮ: ੧॥–** ਹੇ ਸਤਿਗੁਰੂ ! ਤੂੰ ਸਮਰਥ (ਸ਼ਕਤੀਵਾਨ) ਦਾਤਾਰ ਹੈਂ, ਮੈਂ (ਭਿਖਾਰੀ ਨੂੰ ਆਪਣੇ ਨਾਮ ਦੀ) ਭਿਖਿਆ ਦਿਓ। (ਮੇਰੇ ਅੰਦਰੋਂ) ਹਉਮੈ, ਗਰਬ, ਕਾਮ, ਕ੍ਰੋਧ, ਅਹੰਕਾਰ (ਆਦਿ) ਦੂਰ ਕਰ ਦਿਓ। (ਮੇਰੇ ਅੰਦਰੋਂ) ਪਦਾਰਥ (ਖਾਣ ਦਾ) ਚਸਕਾ, ਲੋਭ (ਆਦਿ ਵਿਕਾਰ) ਚੰਗੀ ਤਰ੍ਹਾਂ ਸਾੜ ਦਿਓ, (ਅਤੇ ਮੈਨੂੰ) ਨਾਮ ਰੂਪੀ ਆਸਰਾ ਮਿਲੇ, (ਇਹ ਮੇਰੀ ਮੰਗ ਹੈ)। ਹੇ ਪ੍ਰਭੂ ! (ਤੂੰ) ਆਪ ਸਦਾ ਨਵਾਂ ਹੈ, (ਤੇਰਾ ਨਾਮ ਵੀ) ਦਿਨ ਰਾਤ ਨਵਾਂ ਤੇ ਪਵਿੱਤਰ ਹੈ (ਜੋ) ਕਦੇ ਵੀ ਮੈਲਾ ਨਹੀਂ ਹੁੰਦਾ, (ਇਹ ਮੈਨੂੰ ਪ੍ਰਾਪਤ ਹੋ ਜਾਵੇ)। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਇਸ ਤਰੀਕੇ ਨਾਲ (ਹਉਮੈ ਦੇ ਬੰਧਨਾਂ ਤੋਂ) ਛੁੱਟ ਸਕੀਦਾ ਹੈ (ਪਰ ਅਸਲ ਵਿੱਚ ਸਾਰਾ ਆਤਮਿਕ) ਸੁਖ ਤੇਰੀ ਕਿਰਪਾ ਦ੍ਰਿਸ਼ਟੀ ਹੋਵੇ (ਤਾਂ ਹੀ ਮਿਲ ਸਕਦਾ ਹੈ)।੧।

**ਮ: ੧॥–** ਜਿਤਨੀਆਂ (ਜੀਵ ਇਸਤਰੀਆਂ ਪ੍ਰਭੂ ਦੇ) ਦਰ ਉਤੇ ਖੜੀਆਂ ਹਨ ਸਾਰੀਆਂ ਦਾ ਖਸਮ ਇਕੋ (ਪ੍ਰਭੂ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਇਸਤਰੀਆਂ) ਪ੍ਰਭੂ-ਪਤੀ ਦੇ (ਪ੍ਰੇਮ ਵਿੱਚ) ਰੰਗੀਆਂ ਹੋਈਆਂ ਹਨ, (ਓਹ ਇੱਕ ਦੂਜੀ ਤੋਂ ਪਤੀ-ਪ੍ਰਾਪਤੀ ਦੀਆਂ) ਗੱਲਾਂ ਬਾਤਾਂ ਪੁੱਛਦੀਆਂ ਹਨ।੨।

**ਮ: ੧॥–** ਸਭ (ਇਸਤਰੀਆਂ) ਹੀ ਪਤੀ ਦੇ (ਪ੍ਰੇਮ ਵਿੱਚ) ਰੰਗੀਆਂ ਹੋਈਆਂ ਹਨ, ਮੈਂ ਦੋਹਾਗਣ ਕਿਸ਼ (ਗਿਣਤੀ ਵਿੱਚ ਹਾਂ?)। ਮੇਰੇ ਸਰੀਰ ਵਿੱਚ ਇਤਨੇ ਅਉਗਣੰ ਹਨ (ਜਿਨ੍ਹਾਂ ਨੂੰ ਵੇਖ ਕੇ) ਖਸਮ (ਮੇਰੇ ਵੱਲ) ਚਿਤ ਹੀ ਨਹੀਂ ਫੇਰਦਾ (ਭਾਵ ਵੇਖਦਾ ਹੀ ਨਹੀਂ)।੩।

**ਮ: ੧॥–** ਮੈਂ ਉਨ੍ਹਾਂ (ਜੀਵ-ਇਸਤਰੀਆਂ ਤੋਂ) ਬਲਿਹਾਰ ਜਾਂਦੀ ਹਾਂ, ਜਿਨ੍ਹਾਂ ਦੇ ਮੂੰਹ ਵਿੱਚ (ਸਾਈਂ ਦੀ) ਸਿਫਤਿ ਹੈ। (ਹੇ ਪ੍ਰਭੂ ! ਤੂੰ) ਸਾਰੀਆਂ ਰਾਤਾਂ ਸੁਹਾਗਣਾਂ (ਨੂੰ ਬਖ਼ਸ਼ਿਸ਼ ਕਰ ਰਿਹਾ ਹੈ) ਮੈਂ ਦੁਹਾਗਣ ਨੂੰ ਵੀ ਇੱਕ ਰਾਤ (ਮਿਲਾਪ ਦੀ ਬਖ਼ਸ਼ ਦਿਓ)।੪।

**ਪਉੜੀ॥–** ਹੇ ਹਰੀ ! ਮੰਗਤਾ (ਤੇਰੇ) ਦਰ ਉਤੇ (ਖੜਾ ਹੋਇਆ ਦਾਨ) ਮੰਗਦਾ ਹੈ, ਕਿਰਪਾ ਕਰਕੇ (ਦਾਨ) ਦਿਓ। ਗੁਰੂ ਦੁਆਰਾ (ਇਸ਼ ਮੰਗਤੇ ਨੂੰ ਆਪਣੇ ਨਾਲ) ਮਿਲਾ ਲਵੋ, (ਤਾਂ ਜੋ ਤੇਰਾ) ਸੇਵਕ ਹਰੀ ਨਾਮ (ਪ੍ਰਾਪਤ ਕਰ ਸਕੇ)। (ਜੀਵ ਦੀ) ਜੋਤੀ ਵਿੱਚ (ਆਪ ਪਰਮ) ਜੋਤਿ ਟਿਕਾ ਕੇ (ਅਨਹਦ ਸ਼ਬਦ) ਵਜਾ ਦਿਓ, (ਤਾਂ ਜੋ ਤੇਰਾ ਸੇਵਕ ਆਤਮਿਕ ਸ਼ਕਤੀ ਦਾ ਅਨੰਦ ਮਾਣ ਸਕੇ)। (ਆਪਣੇ) ਹਿਰਦੇ ਵਿੱਚ ਹਰੀ ਦੇ ਗੁਣ ਗਾਵੇ (ਅਤੇ ਮੂੰਹੋਂ) ਹਰੀ ਦੀ "ਜੈ ਜੈ" ਦਾ ਸ਼ਬਦ ਕਰੇ, (ਭਾਵ 'ਜੈ ਹਰੀ, ਜੈ ਹਰੀ' ਉਚਾਰਨ ਕਰਦਾ ਰਹੇ ਅਤੇ ਇਸ ਨੂੰ ਨਿਸਚਾ ਹੋ ਜਾਵੇ ਕਿ) ਸਾਰੇ ਜਗਤ ਵਿੱਚ (ਹਰੀ) ਆਪ ਵਰਤ ਰਿਹਾ ਹੈ (ਅਤੇ) ਹਰੀ ਨਾਲ (ਇਹ) ਪ੍ਰੀਤਿ ਕਰੇ।੧੫।

## ਅਰਥ ਭੇਦ ਅਤੇ ਨਿਰਣੈ

**ਮੈ ਤਨਿ ਅਵਗਣ ਏਤੜੇ, ਖਸਮੁ ਨ ਫੇਰੇ ਚਿਤੁ ॥**

ਵੱਖ ਵੱਖ ਅਰਥ :

1) ਮੇਰੇ ਸਰੀਰ ਮੇਂ ਔਗਣ ਇਤਨੇ ਬੜੇ ਹੈਂ ਜਿਨੋਂ ਕੋ ਦੇਖ ਕੇ ਮੇਰੀ ਓਰ ਕੰਤ ਚਿਤ ਨਹੀਂ ਫੇਰਤਾ ਭਾਵ ਮੇਰੀ ਤਰਫ਼ ਕਿਰਪਾ ਕੀ ਨਿਗਾਹ ਨਹੀਂ ਕਰਤਾ। [ਫ.ਸ.

2) ਮੇਰੇ ਤਨ ਵਿੱਚ ਇਤਨੇ ਔਗੁਣ ਹਨ, ਫਿਰ ਭੀ ਉਹ ਮਾਲਕ ਮੈਥੋਂ ਚਿਤ ਨਹੀਂ ਫੇਰਦਾ। [ਸ਼ਬਦਾਰਥ

3) ਮੇਰੇ ਸਰੀਰ ਵਿੱਚ ਇਤਨੇ ਔਗਣ ਹਨ ਕਿ ਖਸਮ ਮੇਰੇ ਵੱਲ ਧਿਆਨ ਭੀ ਨਹੀਂ ਕਰਦਾ। [ਦਰਪਣ

**ਨਿਰਣੈ :** ਨੰਬਰ ੨ ਅਤੇ ੧-੩ ਵਾਲੇ ਅਰਥ ਇੱਕ ਦੂਜੇ ਦੇ ਉਲਟ ਹਨ। "ਮਾਲਕ ਮੈਥੋਂ ਚਿਤ ਨਹੀਂ ਫੇਰਦਾ" ਇਹ ਵੀ ਇੱਕ ਪ੍ਰਕਾਰ ਆਪਣੇ ਮਾਲਕ ਦੀ ਵਡਿਆਈ ਕਰਨੀ ਹੈ, ਪਰ ਇਥੇ ਇਹ ਭਾਵ ਨਹੀਂ ਕਿਉਂਕਿ ਦੂਜੇ ਤੇ ਤੀਜੇ ਸਲੋਕ ਵਿੱਚ 'ਕੰਤੈ ਰਤੀਆਂ' ਵਲ ਵੇਖ ਕੇ ਪਤੀ ਪਾਸ ਵਿਛੋੜੇ ਦਾ ਨਿਜੀ ਦੁੱਖ ਪ੍ਰਗਟ ਕੀਤਾ ਜਾ ਰਿਹਾ ਹੈ। ਇਸ ਲਈ ਪਰਮੇਸ਼ਰ ਮੇਰੇ ਵਲ ਬਿਲਕੁਲ ਚਿਤ ਨਹੀਂ ਫੇਰਦਾ, ਭਾਵ ਮੇਰੇ ਵਲ ਵੇਖਦਾ ਹੀ ਨਹੀਂ ਕਿਉਂਕਿ ਮੇਰੇ ਵਿੱਚ ਅਵਗੁਣ ਬਹੁਤ ਹਨ; ਇਹ ਅਰਥ ਵਿਸ਼ਾ ਵਸਤੂ ਦੇ ਅਨੁਕੂਲ ਹਨ। ਸੋ, ਨੰਬਰ ੨ ਵਾਲੇ ਅਰਥ ਠੀਕ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਤੋਂ ਪਹਿਲੇ ਸਲੋਕਾਂ ਵਿੱਚ ਮਾਇਆ ਮੋਹ ਤੇ ਮੰਗਤਿਆਂ ਦਾ ਜ਼ਿਕਰ ਕੀਤਾ ਸੀ। ਇਹਨਾਂ ਸਲੋਕਾਂ ਵਿੱਚ ਅਸਲ ਮੰਗਣ ਦੀ ਜਾਚ ਸਿਖਾਂਦੇ ਹਨ। ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਵਿੱਚੋਂ ਕੱਢਣ ਲਈ ਦਾਤੇ ਤੋਂ ਨਾਮ ਦਾ ਪਿਆਰ ਮੰਗਣਾ ਚਾਹੀਦਾ ਹੈ। ਪਰਮੇਸ਼ਰ ਦੇ ਨਾਮ ਵਿੱਚ ਰਤਿਆਂ ਦੀ ਸੰਗਤ ਕਰਨੀ ਚਾਹੀਦੀ ਹੈ। ਉਥੋਂ ਸਾਨੂੰ ਪਤਾ ਲਗੇਗਾ ਕਿ ਅਸੀਂ ਕਿਤਨੇ ਪਾਪੀ, ਅਕ੍ਰਿਤਘਣ ਹਾਂ ਤੇ ਹਰੀ ਸਜਣ ਕਿਤਨੇ ਚਾਉ ਵਾਲਾ ਹੈ- "ਸਜਣੁ ਮੈਡਾ ਚਾਈਆ, ਹਭ ਕਹੀ ਦਾ ਮਿਤੁ॥ ਹਭੇ ਜਾਣਨਿ ਆਪਣਾ ਕਹੀ ਨ ਠਾਹੇ ਚਿਤੁ" (ਪੰ.੧੦੯੬)। ਜੇ ਅਸੀਂ ਭਿਖਾਰੀ ਬਣ ਕੇ ਉਸ ਦੇ ਚਰਨਾ ਵਿੱਚ ਸਦਾ ਅਰਦਾਸਿ ਜੋਦੜੀ ਕਰਦੇ ਰਹੀਏ "ਮੈ ਤਨਿ ਅਵਗਣ ਏਤੜੇ" ਤਾਂ ਹੋ ਸਕਦਾ ਹੈ ਇੱਕ ਦਿਨ ਇਸ ਪਛਤਾਵੇ ਨਾਲ ਜੀਵਨ ਵਿੱਚ ਪਲਟਾ ਆ ਜਾਵੇ, ਬਖ਼ਸ਼ਿਸ਼ ਹੋ ਜਾਵੇ। ਪਉੜੀ ਵਿੱਚ ਮੰਗਤ-ਜਨ ਬਣ ਕੇ ਦਾਨ ਮੰਗਣ ਦੀ ਜਾਚ ਸਿਖਾਈ ਹੈ।

**ਸਲੋਕ ਮ: ੧ ॥ ਜਿਨੀ ਨ ਪਾਇਓ ਪ੍ਰੇਮ ਰਸੁ, ਕੰਤ ਨ ਪਾਇਓ ਸਾਉ॥ ਸੁੰਞੇ ਘਰ ਕਾ ਪਾਹੁਣਾ, ਜਿਉ ਆਇਆ ਤਿਉ ਜਾਉ॥੧॥ ਮ: ੧ ॥ ਸਉ ਓਲਾਮ੍ਹੇ ਦਿਨੈ ਕੇ, ਰਾਤੀ ਮਿਲਨ੍ਹਿ ਸਹੰਸ ॥ ਸਿਫਤਿ ਸਲਾਹਣੁ ਛਡਿ ਕੈ, ਕਰੰਗੀ ਲਗਾ ਹੰਸੁ ॥ ਫਿਟੁ ਇਵੇਹਾ ਜੀਵਿਆ, ਜਿਤੁ ਖਾਇ ਵਧਾਇਆ ਪੇਟੁ॥ ਨਾਨਕ, ਸਚੇ ਨਾਮ ਵਿਣ, ਸਭੋ ਦੁਸਮਨੁ ਹੇਤੁ॥ਪਉੜੀ॥ ਢਾਢੀ ਗੁਣ ਗਾਵੈ ਨਿਤ, ਜਨਮੁ ਸਵਾਰਿਆ ॥ ਗੁਰਮੁਖਿ ਸੇਵਿ ਸਲਾਹਿ, ਸਚਾ ਉਰ ਧਾਰਿਆ ॥ ਘਰੁ ਦਰੁ ਪਾਵੈ ਮਹਲੁ, ਨਾਮੁ ਪਿਆਰਿਆ ॥ ਗੁਰਮੁਖਿ ਪਾਇਆ ਨਾਮੁ, ਹਉ ਗੁਰ ਕਉ ਵਾਰਿਆ ॥ ਤੂ ਆਪਿ ਸਵਾਰਹਿ ਆਪਿ, ਸਿਰਜਨਹਾਰਿਆ ॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਿਉਂ, ਤਿਉਂ, ਸਵਾਰਹਿਂ।

**ਪਦ ਅਰਥ :** ਸਾਉ=ਸੁਆਦ। ਸੁੰਞੇ=ਖ਼ਾਲੀ। ਪਾਹੁਣਾ=ਪ੍ਰਾਹੁਣਾ। ਸਉ=ਸੈਂਕੜੇ। ਓਲਾਮੇ= ਉਲਾਂਭੇ, ਗਿਲੇ। ਸਹੰਸ=ਹਜ਼ਾਰਾਂ। ਕਰੰਗੀ=ਹੱਡੀਆਂ ਦੇਂ ਪਿੰਜਰ। ਹੰਸੁ=ਜੀਵ ਰੂਪੀ ਹੰਸ। ਫਿਟੁ= ਫਿਟਕਾਰ ਜੋਗ, ਫਿਟੇ ਮੂੰਹ। ਇਵੇਹਾ=ਇਹੋ ਜਿਹਾ। ਸਭੋ ਦੁਸਮਨ ਹੇਤੁ=ਸਭ ਮੋਹ ਵੈਰੀ ਰੂਪ ਹੈ।

**ਅਰਥ :** ਜਿਨ੍ਹਾਂ (ਜੀਵ ਇਸਤਰੀਆਂ) ਨੇ (ਪ੍ਰਭੂ ਪਤੀ ਦਾ) ਪ੍ਰੇਮ-ਰੱਸ ਪ੍ਰਾਪਤ ਨਹੀਂ ਕੀਤਾ (ਅਤੇ) ਕੰਤ ਦੇ (ਮਿਲਾਪ ਦਾ) ਸੁਆਦ ਨਹੀਂ ਚਖਿਆ, (ਉਨ੍ਹਾਂ ਦੀ ਅਜੇਹੀ ਹਾਲਤ ਹੈ ਜਿਵੇਂ) ਖ਼ਾਲੀ ਘਰ ਦਾ ਪ੍ਰਾਹੁਣਾ ਜਿਸ ਤਰ੍ਹਾਂ ਆਇਆ ਉਸੇ ਤਰ੍ਹਾਂ (ਖ਼ਾਲੀ) ਚਲਾ ਜਾਂਦਾ ਹੈ (ਪ੍ਰਾਪਤ ਕੁਝ ਨਹੀਂ ਹੁੰਦਾ)।੧।

**ਮ: ੧॥**-(ਪਰਮੇਸ਼ਰ ਦੇ ਨਾਮ-ਸਿਮਰਨ ਤੋਂ ਬਿਨਾ ਪਾਪੀ ਜੀਵ ਨੂੰ) ਦਿਨ ਦੇ ਵੇਲੇ ਸੈਂਕੜੇ (ਅਤੇ) ਰਾਤ ਵੇਲੇ ਹਜ਼ਾਰਾਂ ਉਲਾਂਭੇ ਮਿਲਦੇ ਹਨ (ਕਿਉਂਕਿ ਇਹ) ਜੀਵ-ਹੰਸ (ਪ੍ਰਭੂ ਦੀ) ਸਿਫਤ ਸਲਾਹ ਰੂਪੀ (ਮੋਤੀ ਖਾਣੇ) ਛੱਡ ਕੇ (ਵਿਸ਼ੇ ਰੂਪੀ) ਹੱਡੀਆਂ ਦੇ ਪਿੰਜਰ ਖਾਣ ਵਿੱਚ ਲਗ ਗਿਆ ਹੈ। ਅਜੇਹੇ ਜੀਵਨ ਨੂੰ ਫਿਟੇ ਮੂੰਹ, ਜਿਸ ਵਿੱਚ (ਪਦਾਰਥ) ਖਾ ਖਾ ਕੇ ਢਿੱਡ ਮੋਟਾ ਕਰ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਸੱਚੇ ਨਾਮ ਤੋਂ ਬਿਨਾ (ਇਉਂ ਜਾਣੋ ਕਿ) ਸਾਰਾ (ਮਾਇਆ) ਮੋਹ ਵੈਰੀ ਰੂਪ ਹੈ।੨।

**ਪਉੜੀ॥**- (ਜੋ) ਢਾਢੀ (ਹਰੀ ਦੇ) ਗੁਣ ਨਿਤ ਗਾਉਂਦਾ ਹੈ (ਉਸ ਨੇ ਆਪਣਾ ਮਨੁੱਖਾ) ਜਨਮ ਸਵਾਰ ਲਿਆ ਹੈ (ਉਸਨੇ) ਗੁਰੂ ਦੁਆਰਾ (ਪ੍ਰਭੂ ਦੀ) ਸਿਫਤ ਸਲਾਹ ਕਰਕੇ ਸੱਚਾ (ਪ੍ਰਭੂ ਆਪਣੇ) ਹਿਰਦੇ ਵਿੱਚ ਵਸਾ ਲਿਆ ਹੈ। (ਜਿਹੜਾ ਢਾਢੀ) ਨਾਮ ਨੂੰ ਪਿਆਰ ਕਰਨ ਵਾਲਾ ਹੈ (ਉਹ ਪ੍ਰਭੂ ਦਾ ਸੱਚਾ) ਘਰ, ਦਰ ਅਤੇ ਮਹਲੁ (ਸਰੂਪ) ਪਾ ਲੈਂਦਾ ਹੈ। (ਜਿਸ) ਗੁਰੂ ਦੁਆਰਾ (ਸੇਵਕ ਨੇ) ਨਾਮ ਪ੍ਰਾਪਤ ਕੀਤਾ ਹੈ, ਮੈਂ (ਉਸ) ਗੁਰੂ ਤੋਂ ਵਾਰਨੇ ਜਾਂਦਾ ਹਾਂ। ਹੇ ਸਿਰਜਣਹਾਰ! ਤੂੰ (ਸਭ ਕੁਝ) ਆਪ ਹੀ ਆਪ ਹੈਂ (ਭਾਵ ਆਪਣੇ ਸੇਵਕ ਦਾ ਜੀਵਨ ਸਿਰਜਦਾ ਵੀ ਹੈਂ ਤੇ) ਸਵਾਰਦਾ ਵੀ ਹੈਂ।੧੬।

## ਸਾਰੰਸ਼ ਅਤੇ ਸਿਧਾਂਤ

ਜੇ ਜੀਵਨ ਵਿੱਚ ਹਰੀ ਦੇ ਨਾਮ ਦਾ ਪ੍ਰੇਮ ਅਤੇ ਰੱਸ ਪ੍ਰਾਪਤ ਨਹੀਂ ਹੋਇਆ ਤਾਂ ਮਨੁੱਖ ਦਾ ਹਾਲ ਉਸ ਪ੍ਰਾਹੁਣੇ ਵਰਗਾ ਹੈ ਜੋ ਖ਼ਾਲੀ ਘਰ ਵਿੱਚ ਆਉਂਦਾ ਹੈ ਤੇ ਖ਼ਾਲੀ ਹੱਥ ਚਲਾ ਜਾਂਦਾ ਹੈ। ਜੋ ਮਨੁੱਖ ਪ੍ਰਭੂ ਦੀ ਸਿਫਤਿ ਸਾਲਾਹ ਤੋਂ ਬਿਨਾ ਜੀਉਂਦਾ ਹੈ, ਉਹ ਜੀਵਨ ਉਸ ਦੀ ਆਤਮਾ ਦਾ ਵੈਰੀ ਬਣ ਜਾਂਦਾ ਹੈ। ਗੁਰਬਾਣੀ ਵਿੱਚ ਅੰਕਿਤ ਹੈ:-

**ਧ੍ਰਿਗੁ ਜੀਵਣੁ ਸੰਸਾਰ, ਸਚੇ ਨਾਮ ਬਿਨੁ ॥**
**ਪ੍ਰਭੁ ਦਾਤਾ ਦਾਤਾਰ, ਨਿਹਚਲੁ ਏਹੁ ਧਨੁ ॥** [ਪੰਨਾ ੯੫੬

ਪਉੜੀ ਤੋਂ ਇਹ ਸੰਕੇਤ ਮਿਲਦਾ ਹੈ ਕਿ ਜਿਹੜਾ ਮਨੁੱਖ ਢਾਢੀ ਦੇ ਰੂਪ ਵਿੱਚ ਪਰਮੇਰ ਦੇ ਗੁਣ ਗਾਉਂਦਾ ਹੈ ਉਹ ਆਪਣਾ ਮਨੁੱਖਾ-ਜਨਮ ਸਵਾਰ ਲੈਂਦਾ ਹੈ।

**ਸਲੋਕ ਮ: ੧ ॥ ਦੀਵਾ ਬਲੈ, ਅੰਧੇਰਾ ਜਾਇ ॥ ਬੇਦ ਪਾਠ, ਮਤਿ ਪਾਪਾ ਖਾਇ ॥ ਉਗਵੈ ਸੂਰੁ, ਨ ਜਾਪੈ ਚੰਦੁ॥ ਜਹ ਗਿਆਨ ਪ੍ਰਗਾਸੁ, ਅਗਿਆਨੁ ਮਿਟੰਤੁ॥ ਬੇਦ ਪਾਠ ਸੰਸਾਰ ਕੀ ਕਾਰ ॥ ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ ॥ ਬਿਨੁ ਬੂਝੇ, ਸਭ ਹੋਇ ਖੁਆਰ ॥ ਨਾਨਕ, ਗੁਰਮੁਖਿ ਉਤਰਸਿ ਪਾਰਿ ॥੧॥ ਮ: ੧ ॥ ਸਬਦੈ ਸਾਦੁ ਨ ਆਇਓ, ਨਾਮਿ ਨ ਲਗੋ ਪਿਆਰੁ ॥ ਰਸਨਾ ਫਿਕਾ ਬੋਲਣਾ, ਨਿਤ ਨਿਤ ਹੋਇ ਖੁਆਰੁ॥ ਨਾਨਕ, ਪਇਐ ਕਿਰਤਿ ਕਮਾਵਣਾ, ਕੋਇ ਨ ਮੇਟਣਹਾਰੁ॥੨॥ ਪਉੜੀ ॥ ਜਿ ਪ੍ਰਭੁ ਸਾਲਾਹੇ ਆਪਣਾ, ਸੋ ਸੋਭਾ ਪਾਏ ॥ ਹਉਮੈ ਵਿਚਹੁ ਦੂਰਿ ਕਰਿ, ਸਚੁ ਮੰਨਿ ਵਸਾਏ ॥ ਸਚੁ ਬਾਣੀ ਗੁਣ ਉਚਰੈ, ਸਚਾ ਸੁਖੁ ਪਾਏ ॥ ਮੇਲੁ ਭਇਆ ਚਿਰੀ ਵਿਛੁੰਨਿਆ, ਗੁਰ ਪੁਰਖਿ ਮਿਲਾਏ ॥ ਮਨੁ ਮੈਲਾ ਇਵ ਸੁਧੁ ਹੈ, ਹਰਿ ਨਾਮੁ ਧਿਆਏ ॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਪਾਂ, ਜਹੰ, ਕਰਹਿੰ, ਵਿਚਹੁੰ। **ਬਿੰਦੀ ਰਹਿਤ:** ਵਿਛੁੰਨਿਆ।

**ਪਦ ਅਰਥ :** ਮਤਿ=ਬੁਧੀ। ਪਾਪਾ ਖਾਇ=ਪਾਪਾਂ ਨੂੰ ਖਾ ਜਾਂਦੀ ਹੈ। ਉਗਵੈ ਸੂਰੁ=(ਜਦੋਂ) ਸੂਰਜ ਚੜ੍ਹਦਾ ਹੈ। ਨਾ ਜਾਪੈ=ਨਹੀਂ ਜਾਣਿਆ ਜਾਂਦਾ। ਚੰਦੁ=ਚੰਦਰਮਾ। ਮਿਟੰਤ=ਮਿੱਟ ਜਾਂਦਾ ਹੈ। ਪਇਐ ਕਿਰਤ=ਪਿਛਲੇ ਕੀਤੇ ਕੰਮਾਂ ਦੇ ਇਕਠੇ ਹੋਏ ਸੰਸਕਾਰਾਂ ਅਨੁਸਾਰ। ਮੇਟਣਹਾਰੁ=ਮਿਟਾਉਣ ਵਾਲਾ। ਜਿ=ਜਿਹੜਾ (ਮਨੁੱਖ)। ਵਿਚਹੁ=ਅੰਦਰੋਂ। ਮੰਨਿ=ਮਨ ਵਿੱਚ। ਚਿਰੀ ਵਿਛੁੰਨਿਆ=ਚਿਰ ਤੋਂ ਵਿਛੋੜ ਹੋਏ ਦਾ। ਗੁਰਪੁਰਖਿ=ਗੁਰੂ ਪੁਰਖ ਨੇ। ਸੁਧੁ=ਪਵਿੱਤਰ।

**ਅਰਥ :** (ਹੇ ਭਾਈ ! ਜਿਵੇਂ) ਦੀਵਾ ਬਲਦਾ (ਜਗਦਾ) ਹੈ (ਤਾਂ) ਹਨੇਰਾ ਦੂਰ ਹੋ ਜਾਂਦਾ ਹੈ (ਤਿਵੇਂ) ਵੇਦਾਂ ਦੇ ਪਾਠ ਵਾਲੀ ਬੁਧੀ (ਭਾਵ ਧਾਰਮਿਕ ਗ੍ਰੰਥਾਂ ਦੇ ਅਭਿਆਸ ਵਾਲੀ ਸੁਰਤਿ), ਪਾਪਾਂ ਨੂੰ ਖਾ ਜਾਂਦੀ ਹੈ। (ਜਿਵੇਂ ਜਦੋਂ) ਸੂਰਜ ਚੜ੍ਹਦਾ ਹੈ (ਤਾਂ) ਚੰਦਰਮਾ (ਚੜ੍ਹਿਆ ਹੋਇਆ) ਪਤਾ ਨਹੀਂ ਲਗਦਾ (ਤਿਵੇਂ) ਜਿਥੇ (ਗੁਰੂ ਦੇ) ਗਿਆਨ ਦਾ ਪ੍ਰਕਾਸ਼ (ਹੋ ਜਾਂਦਾ ਹੈ, ਉਥੇ) ਅਗਿਆਨ ਨਾਸ਼ ਹੋ ਜਾਂਦਾ ਹੈ।

(ਹੇ ਭਾਈ ! ਜੇ ਸਿਧਾਂਤਕ ਪੱਖੋਂ ਵੇਖੀਏ ਤਾਂ) ਵੇਦਾਂ ਦਾ ਪਾਠ ਵੀ ਸੰਸਾਰਕ ਕਾਰ-ਵਿਹਾਰ ਵਾਂਙੂ ਹੈ। ਪੰਡਿਤ (ਲੋਕ, ਵੇਦ ਬਾਣੀ) ਪੜ੍ਹ ਪੜ੍ਹ ਕੇ (ਇਹਨਾਂ ਦੇ ਅਰਥਾਂ ਦਾ) ਵੀਚਾਰ ਕਰਦੇ ਹਨ। (ਪਰ ਸੱਚ) ਸਮਝੇ ਬਿਨਾ ਸਾਰੀ (ਸ੍ਰਿਸ਼ਟੀ) ਖੁਆਰ ਹੁੰਦੀ ਰਹਿੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ ਹੀ (ਸੰਸਾਰ ਸਾਗਰ ਤੋਂ) ਪਾਰ ਉਤਰਿਆ ਜਾ ਸਕਦਾ ਹੈ।੧।

**ਮ: ੧॥-** (ਜਿਸ ਨੂੰ ਗੁਰੂ ਦੇ) ਸ਼ਬਦ ਤੋਂ ਰੱਸ ਪ੍ਰਾਪਤ ਨਹੀਂ ਹੋਇਆ, ਨਾਮ ਵਿੱਚ (ਉਸ ਦਾ) ਪਿਆਰ ਨਹੀਂ ਲੱਗਾ, (ਉਹ) ਰਸਨਾ ਨਾਲ ਫਿਕਾ ਬੋਲਦਾ (ਅਤੇ) ਨਿਤਾ ਪ੍ਰਤਿ ਖਜਲ-ਖੁਆਰ ਹੁੰਦਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਿੱਛੇਂ ਕੀਤੇ ਕਰਮਾਂ ਕਰਕੇ ਜੋ ਕਿਰਤ (ਸੁਭਾਵ) ਬਣ ਜਾਂਦਾ ਹੈ, ਉਸ ਅਨੁਸਾਰ (ਜੀਵ) ਕਰਮ ਕਮਾਉਂਦਾ ਹੈ, (ਉਨ੍ਹਾਂ ਕਰਮਾਂ ਨੂੰ) ਕੋਈ ਮੇਟਣ ਵਾਲਾ ਨਹੀਂ ਹੈ (ਭਾਵ ਉਹ ਚੰਗੇ ਮੰਦੇ ਕਰਮ ਭੋਗਣੇ ਪੈਂਦੇ ਹਨ)।੨।

**ਪਉੜੀ॥-**ਜਿਹੜਾ (ਮਨੁੱਖ) ਆਪਣੇ ਪ੍ਰਭੂ ਨੂੰ ਸਲਾਹੁੰਦਾ ਹੈ ਉਹ ਸ਼ੋਭਾ ਪਾਉਂਦਾ ਹੈ। (ਉਹ ਆਪਣੇ ਹਿਰਦੇ) ਵਿੱਚੋਂ ਹਉਮੈ ਨੂੰ ਦੂਰ ਕਰਕੇ ਸਦਾ ਥਿਰ ਪ੍ਰਭੂ ਨੂੰ ਮਨ ਵਿੱਚ ਵਸਾਉਂਦਾ ਹੈ। (ਉਹ ਪਰਮੇਸ਼ਰ ਦੀ) ਸੱਚ ਰੂਪ ਬਾਣੀ ਦੇ ਗੁਣ ਉਚਾਰਦਾ ਹੈ ਅਤੇ ਸੱਚਾ ਸੁਖ ਪ੍ਰਾਪਤ ਕਰਦਾ ਹੈ। ਚਿਰ ਤੋਂ ਵਿਛੜੇ ਹੋਏ (ਜਿਸ ਮਨੁੱਖ) ਦਾ (ਪਰਮੇਸ਼ਰ ਨਾਲ) ਮੇਲ ਹੋ ਗਿਆ (ਉਹ ਮੇਲ) ਗੁਰੂ ਪੁਰਖ ਨੇ ਮਿਲਾ ਦਿੱਤਾ। (ਹੇ ਭਾਈ !) ਹਰੀ ਦਾ ਨਾਮ ਸਿਮਰ ਕੇ, (ਇਸ ਜੁਗਤੀ ਨਾਲ ਮਨੁੱਖ ਦਾ) ਮੈਲਾ ਮਨ ਪਵਿੱਤਰ ਹੋ ਜਾਂਦਾ ਹੈ।੧੭।

## ਸਾਰੰਸ਼ ਅਤੇ ਸਿਧਾਂਤ

ਇਨ੍ਹਾਂ ਸਲੋਕਾਂ ਵਿੱਚ ਬ੍ਰਾਹਮਣ ਲੋਕ ਜੋ ਵੇਦਾਂ ਦਾ ਰਸਮੀ ਪਾਠ ਕਰਦੇ ਹਨ, ਉਨ੍ਹਾਂ ਨੂੰ ਸਾਹਮਣੇ ਰਖ ਕੇ ਇਹ ਚਾਨਣ ਪਾਇਆ ਹੈ ਕਿ ਇਹਨਾਂ ਲੋਕਾਂ ਨੇ ਵੇਦ ਪਾਠਾਂ ਨੂੰ ਇੱਕ ਪ੍ਰਕਾਰ ਸੰਸਾਰਕ ਕਾਰ-ਵਿਹਾਰ (ਧੰਧਾ) ਬਣਾਇਆ ਹੋਇਆ ਹੈ। ਜਿਵੇਂ ਮਨੁੱਖ ਦੁਨਿਆਵੀ ਕੰਮ ਕਰਕੇ ਉਸਦੇ ਬਦਲੇ ਪੈਸੇ ਲੈਂਦੇ ਹਨ, ਇਸੇ ਤਰ੍ਹਾਂ ਇਹ ਪੰਡਿਤ ਪਾਠ ਕਰਕੇ ਪੈਸ਼ੇ ਲੈਂਦੇ ਹਨ। ਇਹਨਾਂ ਨੇ ਪੇਟ-ਪੂਰਤੀ ਦਾ ਮਾਨੋ ਇੱਕ ਸਾਧਨ ਹੀ ਬਣਾ ਲਿਆ ਹੈ। ਧਾਰਮਿਕ ਗ੍ਰੰਥਾਂ ਦੇ ਪੜ੍ਹਨ ਤੋਂ ਜੋ ਗਿਆਨ ਪ੍ਰਾਪਤ ਹੋਣਾ ਸੀ ਉਸ ਤੋਂ ਇਹ ਆਪ ਵੰਚਿਤ ਹਨ ਅਤੇ ਸੰਸਾਰ ਦੇ ਲੋਕ ਵੀ ਇਨ੍ਹਾਂ ਪਿਛੇ ਲਗ ਕੇ ਖਜਲ ਖੁਆਰ ਹੋ ਰਹੇ ਹਨ। ਜਦੋਂ ਆਗੂ ਹੀ ਅੰਨ੍ਹੇ ਹੋਣ ਤਾਂ ਗਿਆਨ ਦੀ ਕਿਰਨ ਕੌਣ ਵਿਖਾ ਸਕਦਾ ਹੈ? ਸਹੀ ਗਿਆਨ ਸਤਿਗੁਰੂ ਤੋਂ ਮਿਲਦਾ ਹੈ ਪਰ ਜੋ ਲੋਕ ਗੁਰੂ ਤੋਂ ਬੇਮੁਖ ਹਨ ਉਨ੍ਹਾਂ ਨੂੰ ਗੁਰਬਾਣੀ ਦਾ ਸੁਆਦ ਹੀ ਨਹੀਂ ਆਉਂਦਾ। ਇਸ ਲਈ ਉਹ ਦੇਵਵਾਦ ਦੀ ਪੂਜਾ ਵਿੱਚ ਇਧਰ ਉਧਰ ਭਟਕ ਰਹੇ ਹਨ। ਭਾਵ ਵੇਦਾਂ/ਗ੍ਰੰਥਾਂ ਦੇ ਪਾਠੀਆਂ ਤੇ ਗ੍ਰੰਥੀਆਂ ਨੂੰ ਪਾਪਾਂ ਦੀ ਕਮਾਈ ਨਹੀਂ ਖਾਣੀ ਚਾਹੀਦੀ।

ਪਉੜੀ ਵਿੱਚ ਅੰਕਿਤ ਹੈ ਕਿ ਜਿਹੜਾ ਮਨੁੱਖ ਪ੍ਰਭੂ ਦੀ ਸਿਫਤਿ ਸਲਾਹ ਕਰਦਾ ਹੈ, ਸਚੀ ਬਾਣੀ ਰਾਹੀਂ ਹਰੀ ਦੇ ਗੁਣ ਗਾਉਂਦਾ ਹੈ, ਉਹ ਇਥੇ ਉਥੇ ਭਾਵ ਲੋਕ=ਪਰਲੋਕ ਵਿੱਚ ਸੋਭਾ ਪਾਉਂਦਾ ਹੈ।

ਮੈਲਾ ਮਨ ਨਾਮ ਜਪ ਕੇ ਸ਼ੁੱਧ ਹੁੰਦਾ ਹੈ ਅਤੇ ਗੁਰੂ ਨਾਮ ਦੀ ਦਾਤਿ ਬਖ਼ਸ਼ ਕੇ ਆਪਣੀ ਬਾਣੀ ਰਾਹੀਂ ਜਗਿਆਸੂ ਨੂੰ ਹਰੀ ਨਾਲ ਮਿਲਾ ਦਿੰਦਾ ਹੈ।

**ਸਲੋਕ ਮ: ੧ ॥ ਕਾਇਆ ਕੂਮਲ ਫੁਲ ਗੁਣ, ਨਾਨਕ ਗੁਪਸਿ ਮਾਲ ॥ ਏਨੀ ਫੁਲੀ ਰਉ ਕਰੇ, ਅਵਰ ਕਿ ਚੁਣੀਅਹਿ ਡਾਲ ॥੧॥ ਮਹਲਾ ੨ ॥ ਨਾਨਕ, ਤਿਨਾ ਬਸੰਤੁ ਹੈ, ਜਿਨਿ ਘਰਿ ਵਸਿਆ ਕੰਤੁ॥ ਜਿਨ੍ ਕੇ ਕੰਤ ਦਿਸਾਪੁਰੀ, ਸੇ ਅਹਿਨਿਸਿ ਫਿਰਹਿ ਜਲੰਤ ॥੨॥ ਪਉੜੀ ॥ ਆਪੇ ਬਖਸੇ ਦਇਆ ਕਰਿ, ਗੁਰ ਸਤਿਗੁਰ ਬਚਨੀ ॥ ਅਨਦਿਨੁ ਸੇਵੀ ਗੁਣ ਰਵਾ, ਮਨੁ ਸਚੈ ਰਚਨੀ ॥ ਪ੍ਰਭੁ ਮੇਰਾ ਬੇਅੰਤੁ ਹੈ, ਅੰਤੁ ਕਿਨੈ ਨ ਲਖਨੀ ॥ ਸਤਿਗੁਰ ਚਰਣੀ ਲਗਿਆ, ਹਰਿ ਨਾਮੁ ਨਿਤ ਜਪਨੀ ॥ ਜੋ ਇਛੈ ਸੋ ਫਲੁ ਪਾਇਸੀ, ਸਭਿ ਘਰੈ ਵਿਚਿ ਜਚਨੀ ॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਾਇਆਂ, ਫੁਲੀਂ, ਰਉਂ, ਚੁਣੀਅੰਹਿਂ, ਫਿਰਹਿਂ, ਸੇਵੀਂ, ਰਵਾਂ, ਲਗਿਆਂ।

**ਪਦ ਅਰਥ :** ਕੂਮਲ=ਕਰੂੰਬਲ, ਕੋਮਲ ਪਤੀਆਂ। ਗੁਪਸਿ=ਗੁੰਦਦਾ ਹੈ। ਮਾਲ=ਮਾਲਾ। ਰਉ=ਰੁੱਖ। ਅਵਰ=ਹੋਰ। ਕਿ ਚੁਣੀਅਹਿ=ਕੀ ਚੁਣੀਏ? ਡਾਲ=ਡਾਲੀਆਂ।੧। ਦਿਸਾਪੁਰੀ=ਪਰਦੇਸ। ਅਹਿਨਿਸਿ=ਦਿਨ ਰਾਤ। ਫਿਰਹਿ ਜਲੰਤ=ਸੜਦੇ ਫਿਰਦੇ ਹਨ।੨। ਸੇਵੀ=ਮੈਂ ਸੇਵਾਂ। ਰਵਾ=ਮੈਂ ਉਚਾਰਨ ਕਰਾਂ। ਸਚੈ ਰਚਨੀ=ਸਚੇ ਵਿੱਚ ਜੁੜ ਕੇ। ਕਿਨੈ=ਕਿਸ ਤੋਂ। ਸਭਿ ਜਚਨੀ=ਸਾਰੀਆਂ ਮੰਗਾਂ।

**ਅਰਥ :** ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਇਹ) ਸਰੀਰ (ਮਾਨੋ) ਫੁਲਾਂ ਦੀ ਕਰੂੰਬਲ ਹੈ (ਇਸ ਕਰੂੰਬਲ, ਟਾਹਣੀ ਦੀਆਂ ਕੋਮਲ ਪਤੀਆਂ ਨੂੰ ਸਤਿ ਸੰਤੋਖ ਆਦਿ) ਗੁਣ ਫੁੱਲ ਲੱਗੇ ਹਨ, (ਪਰ ਕੋਈ ਕਰਮਾਂ ਵਾਲਾ ਪੁਰਸ਼ ਇਹਨਾਂ ਗੁਣਾਂ ਰੂਪੀ ਫੁੱਲਾਂ ਦੀ) ਮਾਲਾ ਗੁੰਦਦਾ ਹੈ। ਇਹਨਾਂ ਫੁਲਾਂ ਨਾਲ (ਗੁੰਦੀ ਹੋਈ ਸੁਗੰਧਤ ਮਾਲਾ ਵਲ, ਪਤੀ ਪਰਮਾਤਮਾ) ਰੁੱਖ ਕਰਦਾ ਹੈ, (ਇਸ ਲਈ) ਹੋਰ ਡਾਲੀਆਂ ਨਾਲੋਂ (ਫੁੱਲ) ਕੀ ਚੁਣਨੇ ਹੋਏ? (ਭਾਵ ਕਿਤੇ ਜਾਣ ਦੀ ਕੋਈ ਲੋੜ ਨਹੀਂ ਹੈ)।੧।

**ਮ: ੧॥-** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਇਸਤਰੀਆਂ) ਦਾ ਖਸਮ ਘਰ ਵਿੱਚ ਵਸ ਰਿਹਾ ਹੈ ਉਨ੍ਹਾਂ (ਲਈ ਸਦਾ ਹੀ) ਬਸੰਤ (ਬਹਾਰ) ਹੈ। ਜਿਨ੍ਹਾਂ ਦੇ ਖ਼ਸਮ ਪਰਦੇਸ ਵਿੱਚ (ਗਏ ਹੋਏ ਹਨ) ਓਹ ਦਿਨ ਰਾਤ ਸੜਦੀਆਂ ਫਿਰਦੀਆਂ ਹਨ (ਭਾਵ ਜੇ ਹਿਰਦੇ ਵਿੱਚ ਪਰਮੇਸ਼ਰ ਵਸ ਗਿਆ ਹੈ ਤਾਂ ਆਤਮਿਕ ਖੇੜਾ ਹੈ,) ਜਿਨ੍ਹਾਂ ਦੇ ਹਿਰਦੇ ਵਿੱਚ ਪਰਮਾਤਮਾ ਪ੍ਰਗਟ ਨਹੀਂ ਹੋਇਆ, ਉਹ ਆਤਮਾਵਾਂ ਦਿਨ ਰਾਤ ਦੁਖੀ ਰਹਿੰਦੀਆਂ ਹਨ)।੨।

**ਪਉੜੀ॥-** (ਪ੍ਰਭੂ) ਆਪ ਦਇਆ ਕਰੇ, ਗੁਰੂ ਸਤਿਗੁਰੂ ਦੇ ਬਚਨਾਂ ਵਿੱਚ (ਜੋੜਨ ਦੀ) ਬਖ਼ਸ਼ਿਸ਼ ਕਰੇ (ਤਾਂ ਮੈਂ) ਦਿਨ ਰਾਤ (ਗੁਰੂ ਦੀ) ਸੇਵਾ (ਕਰਦਾ ਰਹਾਂ)। ਮੇਰਾ ਪ੍ਰਭੂ ਬੇਅੰਤ ਹੈ, (ਉਸ ਦਾ) ਅੰਤ ਕਿਸੇ (ਜੀਵ) ਤੋਂ ਨਹੀਂ ਪਾਇਆ ਜਾ ਸਕਦਾ ਹੈ। ਸਤਿਗੁਰੂ ਦੀ ਚਰਨੀ ਲਗਿਆਂ ਹੀ ਨਿਤ ਹਰੀ ਦਾ ਨਾਮ ਜਪਿਆ ਜਾ ਸਕਦਾ ਹੈ। (ਫਿਰ ਮਨੁੱਖ) ਜੋ ਵੀ ਇਛਦਾ ਹੈ ਉਹੀ ਫਲ ਪ੍ਰਾਪਤ ਕਰ ਲੈਂਦਾ ਹੈ, ਸਾਰੀਆਂ ਮੰਗਾਂ (ਹਿਰਦੇ ਰੂਪੀ) ਘਰ ਵਿੱਚ (ਹੀ ਪੂਰੀਆਂ ਹੋ ਜਾਂਦੀਆਂ ਹਨ)।੧੮।

## ਅਰਥ ਭੇਦ ਅਤੇ ਨਿਰਣੈ

**ਕਾਇਆ ਕੂਮਲ ਫੁਲ ਗੁਣ, ਨਾਨਕ ਗੁਪਸਿ ਮਾਲ ॥**
**ਏਨੀ ਫੁਲੀ ਰਉ ਕਰੇ, ਅਵਰ ਕਿ ਚੁਣੀਅਹਿ ਡਾਲ ॥**

ਪਹਿਲੀ ਪੰਕਤੀ ਦੇ ਅਰਥਾਂ ਵਿੱਚ ਸਭ ਟੀਕਾਕਾਰਾਂ ਦੀ ਏਕਤਾ ਹੈ, ਪਰ ਦੂਜੀ ਪੰਕਤੀ ਦੇ ਹੇਠ ਲਿਖੇ ਵੱਖ ਵੱਖ ਅਰਥ ਕੀਤੇ ਹੋਏ ਮਿਲਦੇ ਹਨ:-

1) ਏਨੀ ਫੂਲੀਂ ਰਉ ਭਾਵ ਕਿਰਪਾ ਕਰਤਾ ਹੈ ਅਵਰ ਬਿਰਛਾਂ ਕੀਆਂ ਡਾਲੀਆਂ ਤੇ ਕਿਆ ਫੂਲ ਚੁਗਣੇ ਹੈ? [ਫ.ਸ.

2) ਰਉਂ ਕਰਦਾ ਹੈ, ਚਾਹੁੰਦਾ ਹੈ, ਪਸੰਦ ਕਰਦਾ ਹੈ। [ਸ਼ਬਦਾਰਥ

3) ਜੇ ਮਨੁੱਖ ਇਹਨਾਂ ਫੁਲਾਂ ਵਿੱਚ ਲਗਨ ਲਾਏ ਤਾਂ (ਮੂਰਤੀਆਂ ਅਗੇ ਭੇਟ ਰਖਣ ਲਈ) ਹੋਰ ਡਾਲੀਆਂ ਚੁਣਨ ਦੀ ਕੀ ਲੋੜ? [ਦਰਪਣ

4) ਰਉ ਕਰੇ-ਉਚਾਰਨ ਕਰੇ। [ਗੁਰਬਾਣੀ ਪਾਠ ਦਰਸ਼ਨ

**ਨਿਰਣੈ :** ਪੰਜਾਬੀ ਵਿੱਚ ਆਮ ਤੌਰ ਤੇ ਆਖਦੇ ਹਨ ਕਿ ਅਮਕੇ ਮਨੁੱਖ ਦਾ ਮੇਰੇ ਵਲ ਰਉ (ਰੁਖ) ਨਹੀਂ ਹੈ। "ਏਨੀ ਫੁਲੀ ਰਉ ਕਰੇ" ਤੋਂ ਭਾਵ ਇਨ੍ਹਾਂ ਰੱਬੀ ਗੁਣ ਗ੍ਰਹਿਣ ਕਰਨ ਵਾਲੇ ਫੁਲਾਂ ਵਲ ਰੁਖ ਕਰੇ ਫਿਰ ਹੋਰ ਡਾਲੀਆਂ ਚੁਣਨ ਦੀ ਕੀ ਲੋੜ ਰਹਿ ਜਾਂਦੀ ਹੈ? ਸੋ, ਪਤੀ ਪਰਮਾਤਮਾ ਦਾ ਰੁਖ ਮੋੜਨ ਲਈ ਗੁਣਾਂ ਰੂਪੀ ਭੇਟ ਦੀ ਲੋੜ ਹੈ। ਇਥੇ 'ਰਉ' ਪਦ ਦੇ ਅਰਥ 'ਉਚਾਰਨ ਕਰੇ' ਢੁਕਵੇਂ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਮਨੁੱਖ ਹਰੀ ਦੇ ਗੁਣਾਂ ਦੀ ਮਾਲਾ ਗੁੰਦਦਾ ਹੈ ਅਰਥਾਤ ਪ੍ਰਭੂ ਪਤੀ ਨੂੰ ਪ੍ਰਸੰਨ ਕਰਨ ਲਈ ਗੁਣਾਂ ਦਾ ਹਾਰ ਪ੍ਰੋਂਦਾ ਹੈ, ਉਹ ਪਤੀ-ਪਰਮਾਤਮਾ ਨੂੰ ਰੀਝਾਉਂਦਾ ਹੈ ਕਿਉਂਕਿ ਪਤੀ ਪਰਮੇਸ਼ਰ ਅਜੇਹੀ ਮਾਲਾ ਨੂੰ ਪਸੰਦ ਕਰਦਾ ਹੈ।

ਅਜ ਕਲ ਆਮ ਰਿਵਾਜ ਹੋ ਗਿਆ ਹੈ ਕਿ ਫੁਲਾਂ ਦੇ ਹਾਰ ਦੁਕਾਨਾਂ ਤੋਂ ਲੈ ਕੇ ਮੂਰਤਾਂ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਉਤੇ ਚੜ੍ਹਾਏ ਜਾਂਦੇ ਹਨ। ਅਜਿਹੀ ਵੇਖਾ-ਵੇਖੀ ਦੀ ਪੂਜਾ ਕਰਮ-ਕਾਂਡ ਹੈ। ਜਿਸ ਜੀਵ-ਇਸਤਰੀ ਦੇ ਹਿਰਦੇ ਵਿੱਚ ਪਤੀ ਪਰਮੇਸ਼ਰ ਪ੍ਰਗਟ ਹੋ ਜਾਂਦਾ ਹੈ, ਸਹੀ ਅਰਥਾਂ ਵਿੱਚ ਉਸ ਦੇ ਹਿਰਦੇ ਵਿੱਚ ਸਦਾ ਹੀ ਫੁਲਾਂ ਦੀ ਸੁਗੰਧੀ ਤੇ ਬਸੰਤ ਦਾ ਖੇੜਾ ਬਣਿਆ ਰਹਿੰਦਾ ਹੈ। ਜਿਹੜੀ ਕੰਤ ਤੋਂ ਵਿਛੁੜੀ ਹੋਈ ਹੈ, ਉਹ ਸਦੀਵ ਕਾਲ ਦੁਖੀ ਰਹਿੰਦੀ ਹੈ।

ਪਉੜੀ ਰਾਹੀਂ ਇਹ ਦਸਿਆ ਕਿ ਪਰਮੇਸ਼ਰ ਬੇਅੰਤ ਹੈ। ਉਹ ਆਪਣੀ ਮਿਹਰ ਨਾਲ ਗੁਰੂ ਦਾ ਮਿਲਾਪ ਕਰਾ ਦਿੰਦਾ ਹੈ। ਉਹ ਮੇਲ ਇਸ ਤਰ੍ਹਾਂ ਹੁੰਦਾ ਹੈ ਕਿ ਸਤਿਗੁਰੂ, ਜਗਿਆਸੂ ਪਾਸੋਂ ਹਰੀ ਦੇ ਗੁਣਾਂ ਦਾ ਗਾਇਨ ਕਰਵਾ ਕੇ ਨਿਤ ਨਾਮ ਜਪਾਉਂਦਾ ਹੈ ਅਤੇ ਸ਼ਬਦ ਸੁਰਤਿ ਦਾ ਸੰਜੋਗ ਹੀ ਇਸ ਮੇਲ ਦਾ ਪ੍ਰਤੀਕ ਬਣ ਜਾਂਦਾ ਹੈ।

**ਸਲੋਕ ਮ: ੧ ॥ ਪਹਿਲ ਬਸੰਤੈ ਆਗਮਨਿ, ਪਹਿਲਾ ਮਉਲਿਓ ਸੋਇ ॥ ਜਿਤੁ ਮਉਲਿਐ ਸਭ ਮਉਲੀਐ, ਤਿਸਹਿ ਨ ਮਉਲਿਹੁ ਕੋਇ ॥੧॥ ਮ: ੨ ॥ ਪਹਿਲ ਬਸੰਤੈ ਆਗਮਨਿ, ਤਿਸ ਕਾ ਕਰਹੁ ਬੀਚਾਰ ॥ ਨਾਨਕ, ਸੋ ਸਾਲਾਹੀਐ, ਜਿ ਸਭਸੈ ਦੇ ਆਧਾਰ ॥੨॥ ਮ: ੨ ॥ ਮਿਲਿਐ ਮਿਲਿਆ ਨਾ ਮਿਲੈ, ਮਿਲੈ ਮਿਲਿਆ ਜੇ ਹੋਇ ॥ ਅੰਤਰ ਆਤਮੈ ਜੋ ਮਿਲੈ, ਮਿਲਿਆ ਕਹੀਐ ਸੋਇ ॥੩॥ ਪਉੜੀ॥ ਹਰਿ ਹਰਿ ਨਾਮੁ ਸਲਾਹੀਐ, ਸਚੁ ਕਾਰ ਕਮਾਵੈ ॥ ਦੂਜੀ ਕਾਰੈ ਲਗਿਆ, ਫਿਰਿ ਜੋਨੀ ਪਾਵੈ ॥ ਨਾਮਿ ਰਤਿਆ, ਨਾਮੁ ਪਾਈਐ, ਨਾਮੇ ਗੁਣ ਗਾਵੈ ॥ ਗੁਰ ਕੈ ਸਬਦਿ ਸਲਾਹੀਐ, ਹਰਿ ਨਾਮਿ ਸਮਾਵੈ ॥ ਸਤਿਗੁਰ ਸੇਵਾ ਸਫਲ ਹੈ,**

**ਸੇਵਿਐ ਫਲ ਪਾਵੈ ॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਹਿਲਾਂ, ਲਗਿਆਂ, ਰਤਿਆਂ।

**ਪਦ ਅਰਥ :** ਪਹਿਲ=(ਸਭ ਤੋਂ) ਪਹਿਲਾਂ। ਬਸ਼ੰਤੈ ਆਗਮਨਿ=ਬਸੰਤ (ਰੁੱਤ) ਦਾ ਆਉਣਾ। ਪਹਿਲਾ=(ਬਸੰਤ ਰੁਤ ਤੋਂ) ਪਹਿਲਾਂ। ਮਉਲਿਓ=ਖਿੜਿਆ ਹੋਇਆ। ਸੋਇ=ਉਹ (ਪ੍ਰਭੂ)। ਜਿਤੁ ਮਉਲਿਐ=ਜਿਸ ਦੇ ਖਿੜਨ ਨਾਲ। ਸਭ=ਸਾਰੀ (ਸ੍ਰਿਸ਼ਟੀ)। ਤਿਸਹਿ=ਉਸ ਨੂੰ। ਨ ਮਉਲਿਹੁ ਕੋਇ= ਕੋਈ ਨਹੀਂ ਖਿੜਾਉਂਦਾ। ਪਹਿਲ ਬਸੰਤੈ=ਬਸੰਤ ਦੇ ਆਉਣ ਤੋਂ ਪਹਿਲਾਂ। ਆਗਮਨਿ=ਆਉਣਾ। ਆਧਾਰੁ=ਆਸਰਾ। ਮਿਲਿਐ=ਮਿਲਣ ਨਾਲ। ਮਿਲੈ=ਮਿਲਦਾ ਹੈ। ਅੰਤਰ ਆਤਮੈ=ਦਿਲ ਤੋਂ। ਜੋ ਮਿਲੈ=ਜੋ ਮਿਲਦਾ ਹੈ। ਸੋਇ=ਓਹ।

**ਅਰਥ :** ਸਭ ਤੋਂ ਪਹਿਲਾਂ ਬਸੰਤ (ਰੁੱਤ ਦਾ) ਆਉਣਾ ਹੈ, (ਪਰ ਇਸ ਤੋਂ ਭੀ) ਪਹਿਲਾਂ ਓਹ ਪ੍ਰਭੂ ਮੌਲਿਆ ਹੈ। ਜਿਸ (ਹਰੀ) ਦੇ ਖਿੜਨ ਨਾਲ ਸਾਰੀ (ਸ੍ਰਿਸ਼ਟੀ) ਖਿੜਦੀ ਹੈ, ਉਸ ਨੂੰ ਖਿੜਾਉਣ ਵਾਲਾ ਕੋਈ ਨਹੀਂ।੧।

**ਮ: ੨॥–** ਜਿਸ (ਵਾਹਿਗੁਰੂ ਦਾ ਆਉਣਾ ਬਸੰਤ ਦੇ ਆਉਣ ਤੋਂ ਪਹਿਲਾਂ ਦਾ ਹੈ, ਉਸ ਦਾ ਵੀਚਾਰ ਕਰੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਵਾਹਿਗੁਰੂ ਨੂੰ) ਸਾਲਾਹੁਣਾ ਚਾਹੀਦਾ ਹੈ ਜਿਹੜਾ ਹਰੇਕ ਨੂੰ ਆਸਰਾ ਦਿੰਦਾ ਹੈ।੨।

**ਮ: ੨॥–** (ਨਿਰਾ ਉਤੋਂ ਉਤੋਂ ਬਾਹਰਮੁਖੀ) ਮਿਲਣ ਨਾਲ ਮਿਲਿਆ (ਹੋਇਆ) ਨਹੀਂ ਮਿਲ ਸਕਦਾ (ਭਾਵ ਕਿਸੇ ਦਾ ਪਰਸਪਰ ਮੇਲ ਨਹੀਂ ਹੋ ਸਕਦਾ, ਜਦੋਂ ਤੱਕ ਸੱਚੀ ਮੁੱਚੀ) ਮਿਲਿਆ (ਨਾ) ਹੋਵੇ, ਜੋ (ਮਨੁੱਖ) ਅੰਤਰ ਆਤਮੇ ਤੋਂ (ਦਿਲੋਂ) ਮਿਲਿਆ ਹੋਵੇ (ਉਸਨੂੰ ਸਹੀ ਰੂਪ ਵਿੱਚ) ਮਿਲਿਆ ਹੋਇਆ ਕਿਹਾ ਜਾ ਸਕਦਾ ਹੈ।੩।

**ਪਉੜੀ ॥–** (ਹੇ ਭਾਈ !) ਹਰੀ ਦੇ ਨਾਮ ਨੂੰ ਸਲਾਹੁਣਾ ਚਾਹੀਦਾ ਹੈ, (ਜਿਹੜਾ ਮਨੁੱਖ ਇਉਂ ਕਰਦਾ ਹੈ ਉਹ) ਸਚ ਰੂਪ ਕਾਰ ਕਮਾਉਂਦਾ ਹੈ। (ਨਾਮ-ਸਿਮਰਨ ਤੋਂ) ਬਿਨਾ ਦੂਜੀ ਕਾਰੇ ਲਗਿਆਂ (ਮਨੁੱਖ) ਮੁੜ ਕੇ ਜੂਨਾਂ ਵਿੱਚ ਪੈਂਦਾ ਹੈ। ਨਾਮ ਵਿੱਚ ਰੰਗਿਆਂ ਹੀ ਨਾਮ ਪਾਈਦਾ ਹੈ, (ਨਾਮੀ ਪੁਰਸ਼) ਨਾਮ ਦੇ ਹੀ ਗੁਣ ਗਾਉਂਦਾ ਹੈ। ਗੁਰੂ ਦੇ ਸ਼ਬਦ ਦੁਆਰਾ ਸਿਫਤਿ ਸਾਲਾਹ ਕੀਤਿਆਂ, (ਮਨੁੱਖ) ਹਰੀ ਦੇ ਨਾਮ ਵਿੱਚ ਸਮਾਉਂਦਾ ਹੈ। ਸਤਿਗੁਰੂ (ਸੱਚੇ ਪਾਤਿਸ਼ਾਹ ਦੀ) ਸੇਵਾ ਕਰਨ ਨਾਲ ਹੀ (ਮਨੁੱਖ ਮਨ-ਬਾਂਛਤ) ਫਲ ਪਾਉਂਦਾ ਹੈ।੧੯।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੀ ਸੁਭਾਵਿਕ ਬਿਰਤੀ ਹੈ ਕਿ ਉਹ ਹਰੇ-ਭਰੇ ਸੰਸਾਰ ਨੂੰ ਵੇਖ ਕੇ ਇਸੇ ਵਿੱਚ ਮਗਨ ਹੋ ਜਾਂਦਾ ਹੈ। ਪਰ ਚਾਹੀਦਾ ਹੈ ਕਿ ਜਿਸ ਪ੍ਰਭੂ ਤੋਂ ਇਹ ਸਾਰਾ ਖੇੜਾ ਹੋਂਦ ਵਿੱਚ ਆਇਆ ਹੈ, ਉਸ ਨੂੰ ਸਿਮਰੇ। ਗੁਰੂ ਅੰਗਦ ਦੇਵ ਜੀ ਦੇ ਰਚਿਤ ਸਲੋਕਾਂ ਤੋਂ ਇਹ ਗਿਆਨ ਪ੍ਰਾਪਤ ਹੁੰਦਾ ਹੈ ਕਿ ਸਰੀਰਕ ਮੇਲ ਸਦੀਵੀ ਮੇਲ ਨਹੀਂ, ਅਸਲੀ ਮੇਲ ਆਤਮਿਕ ਮੇਲ ਹੈ। ਤਾਂ ਹੀ ਗੁਰੂ ਸਾਹਿਬ ਜੀ ਨੇ ਕਿਹਾ ਹੈ– 'ਕਲਉ ਮਸਾਜਨੀ ਕਿਆ ਸਦਾਈਐ, ਹਿਰਦੈ ਹੀ ਲਿਖੁ ਲੇਹੁ' (ਪੰਨਾ ੮੪)। ਸੋ, ਲੋੜ ਅੰਦਰੋਂ ਜੁੜਨ ਦੀ ਹੈ।

ਪਉੜੀ ਵਿੱਚ ਇਸ ਤੱਥ ਨੂੰ ਉਜਾਗਰ ਕੀਤਾ ਹੈ ਕਿ ਉਪਰੋਕਤ ਮੇਲ ਗੁਰ-ਸ਼ਬਦ ਰਾਹੀਂ ਨਾਮ ਵਿੱਚ ਰੱਤੇ ਰਹਿਣ ਅਤੇ ਸਤਿਗੁਰੂ ਦੀ ਸੇਵਾ ਕਰਨ ਨਾਲ ਪ੍ਰਾਪਤ ਹੁੰਦਾ ਹੈ।

**ਸਲੋਕ ਮ: ੨ ॥ ਕਿਸ ਹੀ ਕੋਈ ਕੋਇ, ਮੰਞੁ ਨਿਮਾਣੀ ਇਕੁ ਤੂ ॥ ਕਿਉ ਨ ਮਰੀਜੈ ਰੋਇ, ਜਾ ਲਗੁ ਚਿਤਿ ਨ ਆਵਹੀ ॥੧॥ ਮ: ੨॥**

**ਜਾਂ ਸੁਖੁ, ਤਾ ਸਹੁ ਰਾਵਿਓ, ਦੁਖਿ ਭੀ ਸੰਮ੍ਾਲਿਓਇ ॥ ਨਾਨਕੁ ਕਹੈ ਸਿਆਣੀਏ, ਇਉ ਕੰਤ ਮਿਲਾਵਾ ਹੋਇ ॥੨॥ ਪਉੜੀ ॥ ਹਉ ਕਿਆ ਸਾਲਾਹੀ ਕਿਰਮ ਜੰਤੁ, ਵਡੀ ਤੇਰੀ ਵਡਿਆਈ ॥ ਤੂ ਅਗਮ ਦਇਆਲੁ ਅਗੰਮੁ ਹੈ, ਆਪਿ ਲੈਹਿ ਮਿਲਾਈ ॥ ਮੈ ਤੁਝ ਬਿਨੁ ਬੇਲੀ ਕੋ ਨਹੀ, ਤੂ ਅੰਤਿ ਸਖਾਈ ॥ ਜੋ ਤੇਰੀ ਸਰਣਾਗਤੀ, ਤਿਨ ਲੈਹਿ ਛਡਾਈ ॥ ਨਾਨਕ, ਵੇਪਰਵਾਹੁ ਹੈ, ਤਿਸੁ ਤਿਲੁ ਨ ਤਮਾਈ ॥੨੦॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਿਉਂ, ਜਾਂ, ਆਵਹੀਂ, ਇਉਂ, ਹਉਂ, ਸਾਲਾਹੀਂ, ਹੈਂ, ਲੈਹਿੰ, ਮੈਂ, ਨਹੀਂ।

**ਪਦ ਅਰਥ :** ਮੰਞੁ ਨਿਮਾਣੀ=ਮੈਂ ਨਿਮਾਣੀ ਦਾ। ਜਾ ਲਗੁ=ਜਦ ਤੱਕ। ਚਿਤਿ ਨ ਆਵਹੀ=(ਤੂੰ) ਯਾਦ ਨਹੀਂ ਆਉਂਦਾ ਹੈਂ। ਸਹੁ=ਖਸਮ। ਰਾਵਿਓ=ਸਿਮਰਦੀ ਰਹੀ। ਦੁਖਿ ਭੀ=ਦੁੱਖ ਵਿੱਚ ਭੀ। ਸੰਮ੍ਾਲਿਓਇ=ਯਾਦ ਕਰਦੇ ਰਹੋ। ਮਿਲਾਵਾ=ਮਿਲਾਪ। ਕਿਰਮ ਜੰਤੁ=ਛੋਟਾ ਜਿਹਾ ਕੀੜਾ, ਨਿਮਾਣਾ ਜੀਵ। ਅਗੰਮੁ=ਅਪਹੁੰਚ। ਲੈਹਿ ਮਿਲਾਈ=ਮਿਲਾ ਲੈਂਦਾ ਹੈਂ। ਬੇਲੀ=ਮਦਦਗਾਰ। ਅੰਤਿ= ਅੰਤ ਸਮੇਂ। ਸਖਾਈ=ਸਾਥੀ। ਸਰਣਾਗਤੀ=ਸ਼ਰਨ ਆਇਆ ਹਾਂ।

**ਅਰਥ :** (ਹੇ ਪ੍ਰਭੂ !) ਕਿਸੇ ਦਾ ਕੋਈ (ਆਸਰਾ ਹੈਂ) ਕਿਸੇ ਦਾ ਕੋਈ, ਮੈਂ ਨਿਮਾਣੀ ਦਾ (ਕੇਵਲ) ਇੱਕ ਤੂੰ (ਹੀ ਆਸਰਾ ਹੈਂ) ਜਦ ਤੱਕ (ਤੂੰ ਮੈਨੂੰ) ਚਿਤ ਵਿੱਚ ਯਾਦ ਨਹੀਂ ਆਉਂਦਾ, ਤਦ ਤੱਕ ਮੈਂ ਕਿਉਂ ਨਾ ਰੋ ਰੋ ਕੇ ਮਰ ਜਾਵਾਂ।੧।

ਨਾਨਕ (ਗੁਰੂ ਜੀ ਜੀਵ-ਇਸਤਰੀ ਨੂੰ ਸਿਖਿਆ ਦੇ ਰਹੇ ਹਨ ਕਿ) ਹੇ ਸਿਆਣੀ ਜੀਵ-ਇਸਤਰੀਏ ! ਜਦੋਂ (ਸਰੀਰਕ) ਸੁੱਖ ਹੈ ਤਾਂ (ਭੀ) ਪਤੀ-ਪਰਮਾਤਮਾ ਨੂੰ ਸਿਮਰ (ਅਤੇ) ਦੁੱਖ ਵਿੱਚ ਭੀ ਯਾਦ ਕਰ, ਇਸ ਤਰ੍ਹਾਂ ਪਤੀ-ਪਰਮਾਤਮਾ ਨਾਲ ਮਿਲਾਪ ਹੁੰਦਾ ਹੈ।੨।

**ਪਉੜੀ** ॥- (ਹੇ ਪ੍ਰਭੂ !) ਮੈਂ ਕਿਰਮ ਜੰਤ (ਛੋਟਾ ਜਿਹਾ ਕੀੜਾ ਤੇਰੀ) ਕਿਹੜੀ ਸ਼ਲਾਘਾ ਕਰਾਂ, (ਕਿਉਂਕਿ) ਤੇਰੀ ਵਡਿਆਈ (ਬਹੁਤ ਹੀ) ਵੱਡੀ ਹੈ। ਤੂੰ ਦਿਆਲੂ, ਅਪਹੁੰਚ ਹੈਂ, (ਤੂੰ) ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈਂ। ਮੈਨੂੰ ਤੇਰੇ ਬਿਨਾ (ਹੋਰ) ਕੋਈ ਬੇਲੀ ਨਹੀਂ ਦਿਸਦਾ, ਅੰਤ ਸਮੇਂ ਤੂੰ ਹੀ ਸਾਥੀ (ਹੋ ਕੇ ਬਹੁੜਦਾ ਹੈਂ)। (ਹੇ ਪ੍ਰਭੂ !) ਜੋ ਤੇਰੀ ਸ਼ਰਨ ਵਿੱਚ ਆਉਂਦੇ ਹਨ ਉਨ੍ਹਾਂ ਨੂੰ ਤੂੰ (ਜਮ ਤੋਂ) ਛੁੜਾ ਲੈਂਦਾ ਹੈਂ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਉਹ ਪ੍ਰਭੂ) ਵੇਪਰਵਾਹ ਹੈ, ਉਸ ਨੂੰ ਤਿਲ ਮਾਤਰ ਵੀ ਲਾਲਚ ਨਹੀਂ ਹੈ।੨੦।੧।

## ਸਾਰੰਸ਼ ਅਤੇ ਸਿਧਾਂਤ

ਇਨ੍ਹਾਂ ਸਲੋਕਾਂ ਵਿੱਚ ਹੋਰ ਸਾਰੇ ਪਾਸੇ ਛੱਡ ਕੇ ਇੱਕ ਪ੍ਰਭੂ ਦੀ ਸ਼ਰਧਾ ਵਧਾਉਣ ਤੇ ਜ਼ੋਰ ਦਿੱਤਾ ਹੈ। ਸੁਖ ਤੇ ਦੁਖ ਦੋਹਾਂ ਹਾਲਤਾਂ ਵਿੱਚ ਪ੍ਰਭੂ ਨੂੰ ਯਾਦ ਕਰਨਾ ਚਾਹੀਦਾ ਹੈ, ਪਰ ਉਸ ਤੇ ਅਮਲ ਤਾਂ ਹੀ ਹੁੰਦਾ ਹੈ ਜਦੋਂ "ਮੰਞੁ ਨਿਮਾਣੀ ਇਕੁ ਤੂ" ਵਾਲੀ ਭਾਵਨਾ ਪ੍ਰਾਪਤ ਹੋਵੇ।

ਇਹ ਵਾਰ ੨੦ ਪਉੜੀਆਂ ਅਤੇ ੪੭ ਸਲੋਕਾਂ ਤੇ ਨਿਰਧਾਰਤ ਹੈ। ਸਾਰੀਆਂ ਪਉੜੀਆਂ ਵਿੱਚ ੧੫ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੀ ਰਚਨਾ ਹਨ ਜਦੋਂ ਕਿ ੩੨ ਸਲੋਕਾਂ ਦੇ ਰਚਿਤਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਹਨ। "ਵਾਰ ਸਲੋਕਾ ਨਾਲਿ" ਲਿਖਣ ਦਾ ਮੰਤਵ ਵੀ ਇਹੋ ਹੈ।

ਇਸ ਵਾਰ ਦੇ ਸਲੋਕਾਂ ਵਿੱਚ ਵਿਸ਼ੇਸ਼ ਤੌਰ ਤੇ ਸੁਹਾਗਣਿ-ਦੁਹਾਗਣਿ, ਸਤੀ ਰਸਮ ਦੀ ਵਿਰੋਧਤਾ, ਪਤੀ-ਬ੍ਰਤ ਧਰਮ ਦੀਆਂ ਕਦਰਾਂ-ਕੀਮਤਾਂ ਉਜਾਗਰ ਕਰਨ ਤੋਂ ਇਲਾਵਾ ਸੱਚੇ ਅਸਲੀ ਤੀਰਥ ਇਸ਼ਨਾਨ

ਨਹੀਂ ਕੀਤਾ? (ਹੁਣ ਪਛਤਾਵਾ ਕਰਨ ਦਾ ਕੀ ਲਾਭ?)।੩।੧।

## ਅਰਥ ਭੇਦ ਅਤੇ ਨਿਰਣੈ

**ਮਰਤੀ ਬਾਰ ਇਕਸਰ ਦੁਖੁ ਪਾਇਆ ॥**

ਵੱਖ ਵੱਖ ਅਰਥ :

1) ਮਰਨ ਕਾਲ ਮੈਂ (ਇਕ ਸਰ) ਇਕ ਰੱਸ ਵਾ ਏਕਤਾ ਵਾ ਏਕ ਅਪਨੇ ਸਿਰ ਪਰ ਤੇ ਦੁਖ ਪਾਇਆ ਹੈ। [ਫ.ਸ.

2) ਮਰਨ ਵੇਲੇ ਤੈਨੂੰ ਇਕੱਲਿਆਂ ਹੀ (ਆਪਣੀਆਂ ਗਲਤੀਆਂ ਬਦਲੇ) ਦੁੱਖ ਸਹਾਰਨਾ ਪਿਆ (ਭਾਵ ਪਏਗਾ)। [ਦਰਪਣ

3) ਵਿ. ਯਕਸਾਂ, ਸਮਾਨ, ਤੁਲ, ਇਕੋ ਜਿਹਾ। [ਮਹਾਨ ਕੋਸ਼

**ਨਿਰਣੈ :** 'ਇਕ ਸਾਰ' ਦੇ ਅਰਥ ਇਕਲਿਆਂ ਜਾਂ ਇਕੱਠਾ ਕਰਨੇ ਠੀਕ ਨਹੀਂ। ਇਥੇ ਭਾਵ ਹੈ ਜਿਵੇਂ ਜੰਮਣ ਵੇਲੇ ਦੁਖ ਪਾਇਆ ਤਿਵੇਂ ਮਰਨ ਸਮੇਂ ਵੀ ਇਕ ਸਾਰ (ਇਕੋ ਜਿਹਾ) ਲਗਾਤਾਰ ਦੁਖ ਪਾਇਆ।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਨੇ ਮਨੁੱਖ ਨੂੰ ਮਰਨ ਸਮੇਂ ਦਾ ਦੁਖਦਾਈ ਦ੍ਰਿਸ਼ "ਕੰਠ ਗਹਨ, ਤਬ ਕਰਨ ਪੁਕਾਰਾ" ਸਾਹਮਣੇ ਰੱਖ ਕੇ ਟੁੰਬਿਆ ਹੈ ਕਿ ਮਨੁੱਖਾ ਜਨਮ ਪਾ ਕੇ ਤੇਰੇ ਲਈ ਨਾਮ-ਸਿਮਰਨ ਕਰਨਾ ਜ਼ਰੂਰੀ ਹੈ। ਮੌਤ ਤੋਂ ਪਹਿਲਾਂ ਮਨੁੱਖ ਨੂੰ ਆਪਣੇ ਜੀਵਨ ਦਾ ਚਿਠਾ ਤਿਆਰ ਰਖਣਾ ਚਾਹੀਦਾ ਹੈ ਕਿਉਂਕਿ "ਧਰਮ ਰਾਇ ਜਬ ਪਕਰਸਿ ਬਵਰੇ, ਤਉ ਕਾਲ ਮੁਖਾ ਉਠਿ ਜਾਹੀ॥" (ਪੰਨਾ ੧੨੦੭)। ਜੇ ਜੀਵ ਵੇਲੇ ਸਿਰ ਚੇਤੰਨ ਨਾ ਹੋਇਆ, ਫਿਰ ਪਿਛੋਂ ਪਛਤਾਏ ਦਾ ਕੀ ਲਾਭ?

**ਸੂਹੀ ਕਬੀਰ ਜੀ ॥ ਥਰਹਰ ਕੰਪੈ ਬਾਲਾ ਜੀਉ॥ ਨਾ ਜਾਨਉ, ਕਿਆ ਕਰਸੀ ਪੀਉ॥੧॥ ਰੈਨਿ ਗਈ, ਮਤ ਦਿਨੁ ਭੀ ਜਾਇ ॥ ਭਵਰ ਗਏ, ਬਗ ਬੈਠੇ ਆਇ ॥੧॥ ਰਹਾਉ॥ ਕਾਚੈ ਕਰਵੈ, ਰਹੈ ਨ ਪਾਨੀ ॥ ਹੰਸੁ ਚਲਿਆ, ਕਾਇਆ ਕੁਮਲਾਨੀ॥੨॥ ਕੁਆਰ ਕੰਨਿਆ, ਜੈਸੇ ਕਰਤ ਸੀਗਾਰਾ॥ ਕਿਉ ਰਲੀਆ ਮਾਨੈ, ਬਾਝੁ ਭਤਾਰਾ ॥੩॥ ਕਾਗ ਉਡਾਵਤ, ਭੁਜਾ ਪਿਰਾਨੀ ॥ ਕਹਿ ਕਬੀਰ, ਇਹ ਕਥਾ ਸਿਰਾਨੀ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਨਉਂ, ਕਾਂਇਆਂ, ਕੰਨਿਆਂ, ਸੀਂਗਾਰਾ, ਰਲੀਆਂ।

**ਪਦ ਅਰਥ:** ਥਰਹਰ ਕੰਪੈ=ਥਰ ਥਰ ਕੰਬਦਾ ਹੈ। ਬਾਲਾ ਜੀਉ=ਨਿਕਾ ਜਿਹਾ ਦਿਲ। ਰੈਨਿ=ਰਾਤ, ਭਾਵ ਜੁਆਨੀ। ਦਿਨੁ=ਬੁਢੇਪਾ। ਭਵਰ=(ਕਾਲੇ ਕੇਸ) ਭਾਵ ਜੁਆਨੀ। ਗਏ=ਚਲੇ ਗਏ (ਭਾਵ ਜੁਆਨੀ ਦੇ ਦਿਨ ਚਲੇ ਗਏ)। ਬਗ=ਬਗਲੇ ਵਰਗੇ ਚਿਟੇ ਕੇਸ (ਭਾਵ ਬੁਢੇਪਾ)।੧।ਰਹਾਉ। ਕਾਚੈ ਕਰਵੈ=ਕੱਚੇ ਕੁਜੇ ਵਿੱਚ। ਹੰਸੁ=ਜੀਵਾਤਮਾ। ਕੁਆਰ ਕੰਨਿਆ=ਕੁਆਰੀ ਲੜਕੀ। ਕਿਉ ਰਲੀਆ ਮਾਨੈ=ਕਿਵੇਂ ਅਨੰਦ ਮਾਣ ਸਕਦੀ ਹੈ?। ਬਾਝੁ ਭਤਾਰਾ=ਬਿਨਾ ਪਤੀ ਦੇ। ਕਾਗ ਉਡਾਵਤ=ਕਾਂ ਉਡਾਂਦਿਆਂ। ਭੁਜਾ=ਬਾਂਹ। ਪਿਰਾਨੀ=ਥੱਕ ਗਈ ਹੈ। ਕਥਾ=(ਜੀਵਨ ਦੀ) ਕਹਾਣੀ। ਸਿਰਾਨੀ=ਮੁੱਕ ਗਈ ਹੈ।

**ਅਰਥ :** (ਮੇਰਾ) ਨਿੱਕਾ ਜਿਹਾ ਦਿਲ ਥਰ ਥਰ ਕੰਬ ਰਿਹਾ ਹੈ, ਮੈਂ ਨਹੀਂ ਜਾਣਦੀ (ਮੇਰੇ ਨਾਲ) ਪ੍ਰਭੂ ਪਤੀ ਕੀ (ਸਲੂਕ) ਕਰੇਗਾ?।੧।

(ਮੇਰੀ ਜੁਆਨੀ ਰੂਪੀ) ਰਾਤ (ਨਾਮ ਜਪੇ ਬਿਨਾ) ਲੰਘ ਗਈ, (ਹੁਣ ਇਹ ਡਰ ਹੈ) ਮਤਾਂ ਦਿਨ

ਬਾਰੇ ਸੋਝੀ ਕਰਾਈ ਹੈ।

ਵਾਰ ਦੀਆਂ ਸਾਰੀਆਂ ਪਉੜੀਆਂ ਵਿੱਚ ਪ੍ਰਭੂ ਦੀਆਂ ਵਡਿਆਈਆਂ ਪੇਸ਼ ਕਰਨ ਮਗਰੋਂ ਅੰਤਲੀ ਪਉੜੀ ਵਿੱਚ ਜੋ ਸਿੱਟਾ ਕਢਿਆ ਹੈ, ਉਹ ਇਹ ਹੈ:-

**ਹਉ ਕਿਆ ਸਾਲਾਹੀ ਕਿਰਮ ਜੰਤੁ, ਵਡੀ ਤੇਰੀ ਵਡਿਆਈ ॥**

ਜੋ ਜੀਵ ਪ੍ਰਭੂ ਦੀ ਸ਼ਰਣ ਲੈਂਦੇ ਹਨ, ਅੰਤ ਸਮੇਂ ਗੁਰੂ ਉਨ੍ਹਾਂ ਨੂੰ ਜਮਾਂ ਤੋਂ ਛੁਡਾ ਲੈਂਦਾ ਹੈ। ਇਸ ਭਾਵਨਾ ਨੂੰ ਮੁਖ ਰਖਦੇ ਹੋਏ ਹੀ ਪ੍ਰਭੂ ਚਰਨਾਂ ਵਿੱਚ ਅਰਦਾਸਿ ਕੀਤੀ ਹੈ:-

**ਮੈ ਤੁਝ ਬਿਨੁ ਬੇਲੀ ਕੋ ਨਹੀ, ਤੂ ਅੰਤਿ ਸਖਾਈ ॥**

ਸਾਰੀ ਵਾਰ ਦਾ ਸਾਰੰਸ਼ ਇਹ ਹੈ ਕਿ ਜੀਵ-ਇਸਤਰੀ ਬਾਹਰਲਾ ਹਾਰ-ਸ਼ਿੰਗਾਰ ਛੱਡ ਕੇ ਪਰਮੇਸ਼ਰ ਦੇ ਗੁਣਾਂ ਦੀ ਮਾਲਾ ਪਰੋਵੇ। ਸਭ ਪਾਸੇ ਉਸ ਦੇ ਦਰਸ਼ਨ ਕਰੇ। ਅੰਤਰ ਆਤਮੇ ਸ਼ਬਦ ਦਾ ਸ਼ਿੰਗਾਰ ਕਰਕੇ ਪਤੀ-ਮਿਲਾਪ ਦਾ ਰੰਗ ਮਾਣ ਕੇ ਆਪਣਾ ਲੋਕ ਪਰਲੋਕ ਸੁਹੇਲਾ ਕਰੇ।

# ਰਾਗੁ ਸੂਹੀ, ਬਾਣੀ ਸ੍ਰੀ ਕਬੀਰ ਜੀਉ, ਤਥਾ ਸਭਨਾ ਭਗਤਾਂ ਕੀ ਕਬੀਰ ਕੇ

**ੴ ਸਤਿਗੁਰ ਪ੍ਰਸਾਦਿ ॥ ਅਵਤਰਿ ਆਇ, ਕਹਾ ਤੁਮ ਕੀਨਾ ॥ ਰਾਮ ਕੋ ਨਾਮੁ, ਨ ਕਬਹੂ ਲੀਨਾ ॥੧॥ ਰਾਮ ਨ ਜਪਹੁ, ਕਵਨ ਮਤਿ ਲਾਗੇ॥ ਮਰਿ ਜਇਬੇ ਕਉ, ਕਿਆ ਕਰਹੁ ਅਭਾਗੇ॥੧॥ ਰਹਾਉ॥ ਦੁਖ ਸੁਖ ਕਰਿ ਕੈ, ਕੁਟੰਬੁ ਜੀਵਾਇਆ॥ ਮਰਤੀ ਬਾਰ, ਇਕਸਰ ਦੁਖੁ ਪਾਇਆ ॥੨॥ ਕੰਠ ਗਹਨ, ਤਬ ਕਰਨ ਪੁਕਾਰਾ॥ ਕਹਿ ਕਬੀਰ, ਆਗੇ ਤੇ ਨ ਸੰਮਾਰਾ॥੩॥੧॥**

## ਉਚਾਰਨ ਸੇਧ

**ਬਿੰਦੀ ਰਹਿਤ :** ਕਹਾ।

**ਪਦ ਅਰਥ :** ਅਵਤਰਿ=ਅਵ੍ਤਾਰ (ਜਨਮ) ਲੈ ਕੇ। ਕਬਹੂ=ਕਦੇ ਵੀ। ਮਰਿ ਜਇਬੇ ਕਉ=ਮਰ ਜਾਣ ਦੇ ਸਮੇਂ ਲਈ। ਕਿਆ ਕਰਹੁ=ਕੀ ਕਰ ਰਹੇ ਹੋ। ਅਭਾਗੇ=ਹੇ ਭਾਗਹੀਣ !। ਕੁਟੰਬੁ=ਪਰਵਾਰ। ਇਕਸਰ=ਇਕ ਸਾਰ, ਨਿਰੰਤਰ, ਇਕੋ ਜਿਹਾ। ਕੰਠ ਗਹਨ=ਗਲੋਂ ਫੜਨ (ਸਮੇਂ)। ਤਬ=ਤਦੋਂ। ਕਰਨ ਪੁਕਾਰਾ=ਕੂਕ ਪੁਕਾਰ ਕਰਨਾ, ਰੋਣਾ ਪਿਟਣਾ। ਆਗੇ ਤੇ=(ਮਰਨ) ਤੋਂ ਪਹਿਲਾਂ। ਨ ਸੰਮਾਰਾ=ਯਾਦ ਨਹੀਂ ਕੀਤਾ।

**ਅਰਥ :** (ਹੇ ਭਾਈ ! ਮਨੁੱਖਾ) ਜਨਮ ਵਿੱਚ ਆ ਕੇ ਤੁਸਾਂ ਕੀ ਕੀਤਾ (ਕੀ ਸਵਾਰਿਆ ਹੈ? ਜਦੋਂ ਕਿ) ਪ੍ਰਭੂ ਦਾ ਨਾਮ ਕਦੇ ਵੀ ਨਹੀਂ ਲਿਆ (ਭਾਵ ਸਿਮਰਿਆ ਨਹੀਂ)।੧।

(ਹੇ ਭਾਈ ! ਤੁਸੀਂ) ਪਰਮਾਤਮਾ ਦਾ ਨਾਮ ਸਿਮਰਦੇ ਨਹੀਂ, ਕਿਹੜੀ (ਭੈੜੀ) ਮੱਤ ਵਿੱਚ ਲਗੇ ਹੋਏ ਹੋ? ਹੇ ਅਭਾਗੇ ਜਨੋ ! ਮਰ ਕੇ ਜਾਣ ਦੇ ਸਮੇਂ ਲਈ ਤੁਸੀਂ ਕੀ (ਤਿਆਰੀ) ਕਰ ਰਹੇ ਹੋ?।੧।ਰਹਾਉ।

(ਹੇ ਜੀਵ ! ਤੂੰ) ਦੁੱਖ ਸੁੱਖ ਸਹਾਰ ਕੇ ਪਰਵਾਰ ਨੂੰ ਪਾਲਿਆ ਪੋਸਿਆ (ਇਸ ਦੇ ਫਲਸਰੂਪ ਤੂੰ) ਮਰਨ ਵੇਲੇ ਇਕਸਾਰ ਲਗਾਤਾਰ ਦੁੱਖ ਪਾਇਆ।੨।

(ਜਦ ਜਮਦੂਤ) ਗਲਾ ਘੁਟਦੇ ਹਨ ਤਦ (ਤੇਰੀ) ਕੂਕ ਪੁਕਾਰ ਕਰਨ ਦਾ (ਕੀ ਲਾਭ?)। ਕਬੀਰ ਜੀ ਆਖਦੇ ਹਨ (ਕਿ ਹੇ ਭਾਈ !) ਤੂੰ (ਮਰਨ ਤੋਂ) ਪਹਿਲਾਂ (ਪਰਮਾਤਮਾ ਨੂੰ) ਯਾਦ ਕਿਉਂ

(ਭਾਵ ਬੁਢੇਪਾ) ਵੀ (ਏਦਾਂ ਹੀਂ ਨਾ ਲੰਘ ਜਾਏ। ਕਾਲੇ (ਕੇਸ) ਚਲੇ ਗਏ ਹਨ (ਤੇ ਉਸ ਦੀ ਥਾਂ) ਚਿਟੇ ਕੇਸ ਆ ਗਏ ਹਨ।੧।ਰਹਾਉ।

ਜਿਵੇਂ ਕੱਚੇ ਕੁਜੇ (ਲੋਟੇ) ਵਿੱਚ ਪਾਣੀ ਟਿਕਿਆ ਨਹੀਂ ਰਹਿ ਸਕਦਾ, (ਤਿਵੇਂ) ਹੰਸ (ਜੀਵਾਤਮਾ) ਚਲਦਾ ਹੈ ਤਾਂ ਕਾਇਆ ਮੁਰਝਾ ਜਾਂਦੀ ਹੈ।੨।

ਜਿਵੇਂ ਕੁਆਰੀ ਲੜਕੀ ਸ਼ਿੰਗਾਰ ਕਰਦੀ ਰਹੇ (ਪਰ) ਪਤੀ ਦੇ ਮਿਲਣ ਤੋਂ ਬਿਨਾ ਓਹ ਕਿਵੇਂ ਰੰਗ ਰਲੀਆਂ (ਖੁਸ਼ੀਆਂ) ਮਨਾ ਸਕਦੀ ਹੈ? (ਇਹੋ ਜਿਹਾ ਹਾਲ ਮੇਰਾ ਹੈ)। ਕਬੀਰ ਜੀ (ਆਖਦੇ ਹਨ ਹੇ ਪ੍ਰਭੂ ਪਤੀ ! ਤੇਰੀ ਉਡੀਕ ਵਿੱਚ) ਕਾਂ ਉਡਾਂਦਿਆਂ ਮੇਰੀ ਬਾਂਹ ਵੀ ਥੱਕ ਗਈ ਹੈ (ਹੁਣ ਤਾਂ ਮਿਲ ਪਉ, ਮੇਰੇ ਜੀਵਨ ਦੀ) ਕਹਾਣੀ ਵੀ ਮੁਕ ਗਈ ਹੈ।੪।੨।

## ਸਾਰੰਸ਼ ਅਤੇ ਸਿਧਾਂਤ

ਗੁਰਵਾਕ ਹਨ-'ਜੋਬਨੁ ਗਇਆ ਬਿਤੀਤਿ, ਜਰੁ ਮਲਿ ਬੈਠੀਆ॥ ਕਰ ਕੰਪਹਿ ਸਿਰੁ ਡੋਲ, ਨੈਣ ਨ ਡੀਠਿਆ॥' (ਪੰ. ੭੦੫)। ਬੱਸ ਜੁਆਨੀ ਜਾਣ ਤੋਂ ਉਪਰੰਤ ਬੁਢੇਪੇ ਨੇ ਅਵੱਸ਼ ਆਉਣਾ ਹੈ ਅਤੇ ਸਰੀਰ ਦੇ ਢਾਂਚੇ ਨੇ ਲੜਖੜਾਉਣਾ ਹੈ। ਜਦੋਂ ਮੌਤ ਨੇ ਆਉਣਾ ਹੈ, ਜੀਵਨ ਦੀ ਕਥਾ ਸਮਾਪਤ ਹੋ ਜਾਣੀ ਹੈ।

ਜੇ ਜੀਵਨ ਵਿੱਚ ਭਜਨ ਬੰਦਗੀ ਨਹੀਂ ਕੀਤੀ, ਤਾਂ ਕੁਆਰੀ ਕੰਨਿਆ ਵਰਗਾ ਹਸ਼ਰ ਹੋਣਾ ਹੈ। ਓਹ ਜਿਤਨਾ ਜੀਅ ਚਾਹੇ ਸ਼ਿੰਗਾਰ ਕਰ ਲਵੇ, ਕਾਂਵਾਂ ਨੂੰ ਉਡਾਂਦਿਆਂ ਆਪਣੀਆਂ ਬਾਹਵਾਂ ਥਕਾਈ ਜਾਵੇ, ਪਰ ਉਹ ਪਤੀ ਵਾਲਾ ਅਨੰਦ ਨਹੀਂ ਮਾਣ ਸਕਦੀ। ਤਿਵੇਂ ਨਿਗੁਰਾ ਮਨੁੱਖ ਜਿਤਨੇ ਮਰਜ਼ੀ ਜਪ ਤਪ ਤੇ ਹੋਰ ਨਿਸਫਲ ਕਰਮ ਕਰੀ ਜਾਵੇ ਉਸ ਨੂੰ ਨਾਮ ਦੀ ਕਣੀ ਪ੍ਰਾਪਤ ਨਹੀਂ ਹੁੰਦੀ। ਨਾਮ ਸਿਮਰਨ ਤੋਂ ਬਿਨਾ ਅੰਤ ਨੂੰ ਪਛਤਾਵਾ ਹੀ ਉਸਦੇ ਪਲੇ ਪੈਂਦਾ ਹੈ। ਸੋ, ਸਿਮਰਨ ਲਈ ਚੇਤੰਨ ਹੋਣ ਦੀ ਲੋੜ ਹੈ।

**ਸੂਹੀ ਕਬੀਰ ਜੀਉ॥ ਅਮਲੁ ਸਿਰਾਨੋ ਲੇਖਾ ਦੇਨਾ ॥ ਆਏ ਕਠਿਨ ਦੂਤ ਜਮ ਲੇਨਾ ॥ ਕਿਆ ਤੈ ਖਟਿਆ, ਕਹਾ ਗਵਾਇਆ ॥ ਚਲਹੁ ਸਿਤਾਬ, ਦੀਬਾਨਿ ਬੁਲਾਇਆ ॥੧॥ ਚਲੁ ਦਰਹਾਲੁ, ਦੀਵਾਨਿ ਬੁਲਾਇਆ ॥ ਹਰਿ ਫੁਰਮਾਨੁ ਦਰਗਹ ਕਾ ਆਇਆ ॥੧॥ ਰਹਾਉ॥ ਕਰਉ ਅਰਦਾਸਿ, ਗਾਵ ਕਿਛੁ ਬਾਕੀ ॥ ਲੇਉ ਨਿਬੇਰਿ, ਆਜੁ ਕੀ ਰਾਤੀ ॥ ਕਿਛੁ ਭੀ ਖਰਚੁ ਤੁਮ੍ਹਾਰਾ ਸਾਰਉ॥ ਸੁਬਹ ਨਿਵਾਜ ਸਰਾਇ ਗੁਜਾਰਉ॥੨॥ ਸਾਧਸੰਗਿ, ਜਾ ਕਉ ਹਰਿ ਰੰਗੁ ਲਾਗਾ ॥ ਧਨੁ ਧਨੁ ਸੋ ਜਨੁ, ਪੁਰਖੁ ਸਭਾਗਾ ॥ ਈਤ ਊਤ, ਜਨ ਸਦਾ ਸੁਹੇਲੇ ॥ ਜਨਮੁ ਪਦਾਰਥੁ, ਜੀਤਿ ਅਮੋਲੇ ॥੩॥ ਜਾਗਤੁ ਸੋਇਆ, ਜਨਮੁ ਗਵਾਇਆ ॥ ਮਾਲੁ ਧਨੁ ਜੋਰਿਆ, ਭਇਆ ਪਰਾਇਆ ॥ ਕਹੁ ਕਬੀਰ, ਤੇਈ ਨਰ ਭੂਲੇ ॥ ਖਸਮੁ ਬਿਸਾਰਿ ਮਾਟੀ ਸੰਗਿ ਰੂਲੇ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਤੈਂ, ਕਰਉਂ, ਲੇਉਂ, ਗਾਂਵ, ਸਾਰਉਂ, ਗੁਜਾਰਉਂ, ਸ਼ਿਤਾਬ।

**ਬਿੰਦੀ ਰਹਿਤ :** ਕਹਾ।

**ਪਦ ਅਰਥ:** ਅਮਲੁ=ਜੀਵਨ ਰੂਪ ਨੌਕਰੀ। ਸਿਰਾਨੋ=ਬੀਤ ਗਿਆ। ਕਠਿਨ=ਕਰੜੇ, ਨਿਰਦਈ। ਲੇਨਾ=ਲੈਣਾ। ਕਿਆ=ਕੀ?। ਕਹਾ=ਕੀ?। ਸਿਤਾਬ=ਛੇਤੀ। ਦੀਵਾਨਿ=ਧਰਮ ਰਾਜ ਨੇ। ਦਰ

ਹਾਲੁ=ਹੁਣੇ, ਇਸੇ ਹਾਲ। ਫੁਰਮਾਨੁ=ਹੁਕਮ। ਕਰਉ=ਮੈਂ ਕਰਦਾ ਹਾਂ। ਗਾਵ=ਪਿੰਡ। ਲੇਉ ਨਿਬੇਰਿ= ਨਿਬੇੜ (ਮੁਕਾ) ਲਵਾਂਗਾ। ਸਾਰਉ=ਮੈਂ ਸਾਰਾਂਗਾ (ਭਾਵ ਭੇਟਾ ਕਰਾਂਗਾ)।੨। ਸੁਬਹ ਨਿਵਾਜ=ਸਵੇਰ ਦੀ ਨਿਮਾਜ਼। ਸਰਾਇ=ਭਾਵ ਰਸਤੇ ਵਿੱਚ। ਗੁਜਾਰਉ=ਅਦਾਅ ਕਰ ਲਵਾਂਗਾ। ਬਾਕੀ=ਬਕਾਇਆ। ਰੰਗੁ=ਪਿਆਰ। ਸਭਾਗਾ=ਭਾਗਾਂ ਵਾਲਾ। ਈਤ ਊਤ=ਇਥੇ ਉਥੇ (ਲੋਕ, ਪਰਲੋਕ)। ਰੂਲੇ=ਰੁਲ ਗਏ।

**ਅਰਥ :** (ਹੇ ਭਾਈ ! ਜਦੋਂ ਸੰਸਾਰੀ ਜੀਵਨ ਦਾ) ਅਮਲ (ਆਚਰਨ) ਸਮਾਂ ਬੀਤ ਗਿਆ, (ਓਦੋਂ ਤੈਨੂੰ) ਲੇਖਾ ਦੇਣਾ ਪਵੇਗਾ। ਨਿਰਦਈ ਜਮਦੂਤ (ਤੈਨੂੰ) ਲੈਣ ਆਏ ਹਨ। ਛੇਤੀ ਚਲ, ਧਰਮ ਰਾਜ ਨੇ (ਤੈਨੂੰ) ਬੁਲਾਇਆ ਹੈ। (ਇਸ ਜੀਵਨ ਵਿੱਚ) ਤੂੰ ਕੀ ਖਟਿਆ ਤੇ ਕੀ ਗਵਾਇਆ ਹੈ?।੧।

ਇਸੇ ਹਾਲਤ ਵਿੱਚ ਚਲ (ਭਾਵ ਛੇਤੀ ਚਲ) ਧਰਮਰਾਜ ਨੇ ਸਦਿਆ ਹੈ। ਪ੍ਰਭੂ ਦੀ ਦਰਗਾਹ ਦਾ (ਇਹ) ਹੁਕਮ ਆਇਆ ਹੈ (ਇਸ ਲਈ ਹੋਰ ਦੇਰ ਨ ਕਰ)।੧।ਰਹਾਉ।

(ਹੇ ਧਰਮਰਾਜੇ ਦੇ ਦੂਤੋ !) ਮੈਂ ਬੇਨਤੀ ਕਰਦਾ ਹਾਂ ਕਿ ਅਜੇ ਕੁਝ ਪਿੰਡਾਂ ਵਿਚੋਂ (ਉਗਰਾਹੀ) ਲੈਣੀ ਹੈ। (ਇਹ ਕੰਮ) ਮੈਂ ਅਜ ਦੀ ਰਾਤ ਨਿਬੇੜ ਲਵਾਂਗਾ (ਦੇਰੀ ਦੀ ਵਜ੍ਹਾ ਕਰਕੇ) ਥੋੜਾ ਜਿਹਾ ਤੁਹਾਡਾ ਖਰਚਾ ਭੀ ਭੇਟਾ ਕਰ ਦਿਆਂਗਾ। ਸਵੇਰ ਦੀ ਨਿਮਾਜ਼ ਸਰਾਂ ਵਿੱਚ (ਰਸਤੇ ਵਿੱਚ ਠਹਿਰਨ ਵਾਲੀ ਜਗ੍ਹਾ ਤੇ ਪਹੁੰਚ ਕੇ) ਅਦਾਅ ਕਰ ਲਵਾਂਗਾ, (ਭਾਵ ਦੇਰੀ ਨਾਲ ਜਾਣ ਲਈ ਇਹ ਬਹਾਨੇ ਘੜਦਾ ਹੈ)।੨।

(ਹੇ ਭਾਈ !) ਜਿਸ (ਮਨੁੱਖ) ਨੂੰ ਅਕਾਲ ਪੁਰਖ ਨਾਲ ਸਤਿਸੰਗ ਦੁਆਰਾ ਪਿਆਰ ਲਗਾ ਹੈ, ਉਹ ਪੁਰਸ਼ ਧੰਨਤਾ ਯੋਗ ਤੇ ਸ੍ਰੇਸ਼ਟ ਭਾਗਾਂ ਵਾਲਾ ਹੈ। (ਪ੍ਰਭੂ ਦੇ) ਸੇਵਕ, ਲੋਕ ਪਰਲੋਕ ਵਿੱਚ ਸੁਖੀ ਰਹਿੰਦੇ ਹਨ (ਕਿਉਂਕਿ ਉਹ ਆਪਣਾ) ਅਮੋਲਕ ਜਨਮ-ਪਦਾਰਥ (ਸਤਿਸੰਗਤ ਦੁਆਰਾ) ਜਿੱਤ ਲੈਂਦੇ ਹਨ।੩।

(ਹੇ ਭਾਈ ! ਜਿਹੜਾ ਮਨੁੱਖ) ਜਾਗਦਾ ਹੋਇਆ ਵੀ (ਮੋਹ ਮਾਇਆ ਦੀ ਨੀਂਦ ਵਿੱਚ) ਸੌਂ ਗਿਆ (ਉਸ ਨੇ ਜਾਣੋ ਮਨੁੱਖਾ) ਜਨਮ ਵਿਅਰਥ ਹੀ ਗੁਆ ਲਿਆ। (ਉਸ ਨੇ ਜਿਹੜਾ) ਮਾਲ ਧਨ ਜੋੜਿਆ ਸੀ (ਅੰਤ ਨੂੰ ਓਹ ਵੀ,) ਪਰਾਇਆ ਹੋ ਗਿਆ।

ਹੇ ਕਬੀਰ ! (ਤੂੰ) ਆਖ ਕਿ ਓਹ ਮਨੁੱਖ (ਜੀਵਨ ਦੇ ਸਹੀ ਰਾਹ) ਤੋਂ ਖੁੰਝ ਗਏ ਹਨ (ਜੋ) ਮਾਲਕ ਨੂੰ ਵਿਸਾਰ ਕੇ (ਮਾਨੋ) ਮਿੱਟੀ ਵਿੱਚ ਰੁਲ ਗਏ ਹਨ।੪।੩।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਨੇ ਮਨੁੱਖ ਨੂੰ ਇਕ ਸਿਰੇ ਦੀ ਗੱਲ ਦਾ ਗਿਆਨ ਬਖ਼ਸ਼ਿਸ਼ ਕੀਤਾ ਹੈ, ਉਹ ਇਹ ਕਿ ਸਮਾਂ ਬਤੀਤ ਹੋ ਜਾਵੇਗਾ, ਸਰੀਰ ਛੱਡਣ ਮਗਰੋਂ ਮਨੁੱਖ ਪਾਸੋਂ ਕੀਤੇ ਕਰਮਾਂ ਦਾ ਹਿਸਾਬ ਪੁਛਿਆ ਜਾਵੇਗਾ "ਕਿਆ ਤੈ ਖਟਿਆ ਕਹਾ ਗਵਾਇਆ"। ਮਨੁੱਖ ਸੰਸਾਰਕ ਧੰਧਿਆਂ ਵਿੱਚ ਇਤਨਾ ਖੁਭਿਆ ਪਿਆ ਹੈ ਕਿ ਆਖ਼ਰੀ ਦਮ ਤੱਕ ਕੱਚੇ ਧਨ ਦੀ ਆਸਾ ਨਹੀਂ ਛੱਡਦਾ। ਜੇ ਜੀਵਨ ਕਾਲ ਵਿੱਚ ਪਰਮੇਸ਼ਰ ਦਾ ਸਿਮਰਨ ਕਰ ਲਵੇ ਤਾਂ ਇਸ ਨੂੰ ਲੇਖਾ ਦੇਣਾ ਸੌਖਾ ਹੋ ਜਾਵੇ:-

**ਕਬੀਰ, ਲੇਖਾ ਦੇਨਾ ਸੁਹੇਲਾ, ਜਉ ਦਿਲ ਸੂਚੀ ਹੋਇ ॥**
**ਉਸੁ ਸਾਚੇ ਦੀਬਾਨ ਮਹਿ, ਪਲਾ ਨ ਪਕਰੈ ਕੋਇ ॥** [ਪੰਨਾ ੧੩੬੫

ਸਿਧਾਂਤ ਇਹ ਹੈ ਕਿ ਲਾ-ਪਰਵਾਹੀ ਨਾਲ ਅਮੋਲਕ ਜੀਵਨ ਬਰਬਾਦ ਨਹੀਂ ਕਰਨਾ ਚਾਹੀਦਾ। ਵਾਹਿਗੁਰੂ ਜੀ ਦਾ ਨਾਮ ਰੂਪ ਜਪ-ਤਪ, ਭੋਜਨ ਆਦਿ ਬਣਾ ਕੇ ਛੱਕਣਾ, ਆਤਮਾ ਨੂੰ ਬਲਵਾਨ ਕਰਨਾ ਹੈ।

**ਸੂਹੀ, ਕਬੀਰ ਜੀਉ, ਲਲਿਤ ॥ ਥਾਕੇ ਨੈਨ, ਸ੍ਰਵਨ ਸੁਨਿ ਥਾਕੇ, ਥਾਕੀ ਸੁੰਦਰਿ ਕਾਇਆ ॥ ਜਰਾ ਹਾਕ ਦੀ, ਸਭ ਮਤਿ ਥਾਕੀ, ਏਕ ਨ ਥਾਕਸਿ ਮਾਇਆ ॥੧॥ ਬਾਵਰੇ! ਤੈ ਗਿਆਨ ਬੀਚਾਰੁ ਨ ਪਾਇਆ ॥ ਬਿਰਥਾ ਜਨਮੁ ਗਵਾਇਆ ॥੧॥ ਰਹਾਉ॥ ਤਬ ਲਗੁ ਪ੍ਰਾਨੀ ਤਿਸੈ**

**ਸਰੇਵਹੁ, ਜਬ ਲਗੁ ਘਟ ਮਹਿ ਸਾਸਾ ॥ ਜੇ ਘਟੁ ਜਾਇ ਤ ਭਾਉ ਨ ਜਾਸੀ, ਹਰਿ ਕੇ ਚਰਨ ਨਿਵਾਸਾ ॥੨॥ ਜਿਸ ਕਉ ਸਬਦੁ ਬਸਾਵੈ ਅੰਤਰਿ, ਚੂਕੈ ਤਿਸਹਿ ਪਿਆਸਾ ॥ ਹੁਕਮੈ ਬੂਝੈ ਚਉਪੜਿ ਖੇਲੈ, ਮਨੁ ਜਿਣਿ ਢਾਲੇ ਪਾਸਾ ॥੩॥ ਜੋ ਜਨ, ਜਾਨਿ ਭਜਹਿ ਅਬਿਗਤ ਕਉ, ਤਿਨ ਕਾ ਕਛੂ ਨ ਨਾਸਾ ॥ ਕਹੁ ਕਬੀਰ, ਤੇ ਜਨ ਕਬਹੁ ਨ ਹਾਰਹਿ, ਢਾਲਿ ਜੁ ਜਾਨਹਿ ਪਾਸਾ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਾਇਆਂ, ਤੈਂ, ਭਜਹਿਂ, ਹਾਰਹਿਂ, ਜਾਨਹਿਂ।

**ਪਦ ਅਰਥ :** ਨੈਨ=ਨੇਤਰ। ਸ੍ਰਵਨ=ਕੰਨ। ਸੁਨਿ ਥਾਕੇ=ਸੁਣ ਕੇ ਥਕ ਗਏ। ਥਾਕੀ=ਥੱਕ ਗਈ। ਜਰਾ=ਬੁਢੇਪਾ। ਹਾਕ=ਆਵਾਜ਼, ਸੱਦਾ। ਦੀ=ਦਿਤੀ। ਥਾਕਸਿ=ਥਕੇਗੀ। ਬਾਵਰੇ=ਹੇ ਕਮਲੇ !। ਬਿਰਥਾ=ਵਿਅਰਥ। ਸਰੇਵਹੁ=ਸਿਮਰੋ। ਘਟ=ਸਰੀਰ। ਜਾਇ=ਨਾ ਹੋ ਜਾਵੇਗਾ। ਭਾਉ=(ਪ੍ਰਭੂ ਦਾ) ਪਿਆਰ। ਚਉਪੜਿ=(ਜੀਵਨ ਰੂਪ) ਚਉਪੜ ਦੀ ਖੇਡ। ਜਿਣਿ=ਜਿੱਤ ਕੇ। ਢਾਲੇ ਪਾਸਾ=ਪਾਸਾ ਸੁਟਦਾ ਹੈ (ਭਾਵ ਪਰਿਵਰਤਨ ਲਿਆਉਂਦਾ ਹੈ)।੩। ਜਾਨਿ=ਜਾਣ ਕੇ (ਸਮਝ ਕੇ)। ਭਜਹਿ=ਸਿਮਰਦੇ ਹਨ। ਅਬਿਗਤ ਕਉ=ਅਵਿਅਕਤ (ਪ੍ਰਭੂ) ਨੂੰ। ਨ ਹਾਰਹਿ=ਨਹੀਂ ਹਾਰਦੇ ਹਨ। ਢਾਲਿ ਜੁ ਜਾਨਹਿ ਪਾਸਾ=ਜੋ ਪਾਸਾ ਸੁਟਣਾ ਜਾਣਦੇ ਹਨ।

**ਅਰਥ:** (ਹੇ ਜੀਵ! ਤੇਰੇ) ਨੇਤਰ ਥਕ ਗਏ (ਭਾਵ ਵੇਖਣੋ ਰਹਿ ਗਏ), ਕੰਨ (ਸੁਣਨੋ) ਰਹਿ ਗਏ (ਅਤੇ) ਸੋਹਣੀ ਦੇਹੀ ਵੀ ਨਿਤਾਣੀ ਹੋ ਗਈ। (ਜਦੋਂ) ਬੁਢੇਪੇ ਨੇ ਆਵਾਜ਼ ਦਿੱਤੀ (ਤੇਰੀ) ਸਾਰੀ ਅਕਲ ਵੀ ਮਾਰੀ ਗਈ, (ਪਰ ਤੇਰੀ) ਇੱਕ ਮਾਇਆ ਦੀ (ਪ੍ਰੀਤਿ) ਨਹੀਂ ਥੱਕੀ (ਭਾਵ ਖ਼ਤਮ ਨਾ ਹੋਈ)।੧।

ਹੇ ਕਮਲੇ ! ਤੂੰ (ਪ੍ਰਭੂ ਦਾ ਨਾਮ ਜਪਣ ਲਈ) ਗਿਆਨ ਦਾ ਵੀਚਾਰ ਪ੍ਰਾਪਤ ਨਾ ਕੀਤਾ, (ਆਪਣਾ ਅਮੋਲਕ) ਜਨਮ ਵਿਅਰਥ ਗੁਆ ਲਿਆ।੧। ਰਹਾਉ।

ਹੇ ਪ੍ਰਾਣੀ ! ਓਦੋਂ ਤੱਕ ਉਸ (ਪ੍ਰਭੂ ਨੂੰ) ਸੇਂਵਦਾ (ਸਿਮਰਦਾ ਰਹੁ) ਜਦੋਂ ਤੱਕ (ਤੇਰੇ) ਸਰੀਰ ਵਿੱਚ ਸੁਆਸ ਹਨ। ਜੇ ਸਰੀਰ (ਨਾਸ਼ ਵੀ ਹੋ) ਜਾਵੇ ਤਾਂ ਵੀ (ਹਰੀ ਦੀ) ਪ੍ਰੀਤਿ ਨਹੀਂ ਜਾਵੇਗੀ (ਅਤੇ) ਹਰੀ ਦੇ ਚਰਨਾ ਵਿੱਚ (ਤੇਰਾ) ਵਾਸਾ ਹੋ ਜਾਵੇਗਾ।੨।

(ਹੇ ਭਾਈ !) ਜਿਸ (ਮਨੁੱਖ) ਦੇ ਹਿਰਦੇ ਵਿੱਚ (ਪ੍ਰਭੂ ਆਪਣਾ) ਸ਼ਬਦ ਵਸਾਅ ਦਿੰਦਾ ਹੈ, ਉਸ ਦੇ (ਅੰਦਰੋਂ ਪਦਾਰਥਾਂ ਦੀ) ਤ੍ਰੇਹ ਦੂਰ ਹੋ ਜਾਂਦੀ ਹੈ। (ਉਹ ਪ੍ਰਭੂ ਦੇ) ਹੁਕਮ ਨੂੰ ਬੁਝਦਾ ਹੈ, (ਫਿਰ ਉਹ ਜੀਵਨ ਰੂਪ) ਚੌਪੜ ਖੇਡਦਾ ਹੈ, (ਅਤੇ) ਮਨ ਨੂੰ ਜਿੱਤ ਕੇ ਪਾਸਾ ਸੁੱਟਦਾ ਹੈ (ਅਰਥਾਤ ਪਰਿਵਰਤਨ ਲਿਆਉਂਦਾ ਹੈ) ।੩।

(ਹੇ ਭਾਈ !) ਜੋ ਮਨੁੱਖ ਅਬਿਨਾਸ਼ੀ ਹਰੀ ਨਾਲ ਜਾਣ-ਪਛਾਣ ਪਾ ਕੇ (ਨਾਮ) ਜਪਦੇ ਹਨ ਉਨ੍ਹਾਂ ਦਾ (ਜੀਵਨ ਵਿਚ) ਕੁਝ ਭੀ ਨਾਸ਼ ਨਹੀਂ ਹੁੰਦਾ। ਹੇ ਕਬੀਰ ! ਆਖ ਕਿ ਜੋ ਮਨੁੱਖ ਜੀਵਨ (ਬਾਜ਼ੀ ਦਾ)ਪਾਸਾ ਢਾਲਣਾ ਜਾਣਦੇ ਹਨ, ਓਹ ਮਨੁੱਖ (ਜੀਵਨ ਬ਼ਾਜ਼ੀ) ਕਦੇ ਵੀ ਨਹੀਂ ਹਾਰਦੇ।੪।੪।

## ਅਰਥ ਭੇਦ ਅਤੇ ਨਿਰਣੈ

**ਜਰਾ ਹਾਕ ਦੀ, ਸਭ ਮਤਿ ਥਾਕੀ, ਏਕ ਨ ਥਾਕਸਿ ਮਾਇਆ ॥**

ਵੱਖ ਵੱਖ ਅਰਥ :

੧. ਬੁਢੇਪੇ ਦੇ ਧੱਕਣ (ਜੋਰ ਪਾਉਣ) ਕਰਕੇ ਸਭ ਸੁਧ ਬੁਧ ਰਹਿ ਗਈ; ਪਰ ਇਕ ਤੇਰੀ ਮਾਇਆ

(ਦੀ ਪ੍ਰੀਤ) ਨਾ ਥਕੀ। [ਸ਼ਬਦਾਰਥ

੨. ਬੁਢੇਪੇ ਨੇ ਆ ਸੱਟ ਮਾਰੀ ਹੈ ਤੇ (ਤੇਰੀ) ਸਾਰੀ ਅਕਲ ਭੀ (ਠੀਕ) ਕੰਮ ਨਹੀਂ ਕ਼ਰਦੀ ਪਰ (ਤੇਰੀ) ਮਾਇਆ ਦੀ ਖਿੱਚ (ਅਜੇ ਤੱਕ) ਨਹੀਂ ਮੁਕੀ। [ਦਰਪਣ

**ਨਿਰਣੈ :** 'ਜਰਾ ਹਾਕ ਦੀ' ਪ੍ਰਚਲਤ ਪਾਠ ਹੈ। 'ਹਾਕ' ਦੇ ਅਰਥ ਆਵਾਜ਼ ਠੀਕ ਹਨ। ਇਥੇ 'ਹਾਕਦੀ' ਜੁੜਤ ਪਦ ਠੀਕ ਨਹੀਂ ਹੈ ਜਿਵੇਂ ਕਿ ਸ਼ਬਦਾਰਥੀ ਵਿਦਵਾਨਾਂ ਨੇ 'ਹਾਂਕਣ' ਧੱਕਣ (ਜ਼ੋਰ ਪਾਣ) ਕਰਕੇ ਅਰਥ ਕੀਤੇ ਹਨ।

ਸੋ, ਪਾਠ ਉਚਾਰਨਾਂ ਵੇਲੇ ਵੀ 'ਜਰਾ ਹਾਕ ਦੀ' ਕਰਨਾ ਚਾਹੀਦਾ ਹੈ। ਮਹਾਨ ਕੋਸ਼ ਵਿੱਚ ਇਸ ਪੰਕਤੀ ਦੇ ਅਰਥ ਇਉਂ ਦਰਜ ਹਨ, "ਜਦ ਬੁਢੇਪੇ ਨੇ ਹਾਕ ਮਾਰੀ, ਤਦ ਸਾਰੀ ਬੁਧ ਥੱਕ ਗਈ।"

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੇ ਸਾਰੇ ਇੰਦ੍ਰੇ ਭਾਵੇਂ ਕੰਮ ਕਰਨੋਂ ਜਵਾਬ ਦੇ ਦਿੰਦੇ ਹਨ ਪਰ ਇਹ ਮਰਦੇ ਦਮ ਤੱਕ ਫਿਰ ਵੀ ਮਾਇਆ ਹੀ ਮਾਇਆ ਮੰਗਦਾ ਹੈ ਅਤੇ ਇਸੇ ਵਿੱਚ ਹੀ ਗਲਤਾਨ ਰਹਿੰਦਾ ਹੈ। ਜਦੋਂ ਤੱਕ ਜੀਵ ਪ੍ਰਭੂ ਦੇ ਸਿਮਰਨ ਨਾਲ ਸਾਂਝ ਨਹੀਂ ਬਣਾਉਂਦਾ ਜੀਵਨ ਕਾਰਜ ਚੋਜ ਸਫਲ ਨਹੀਂ ਹੋ ਸਕਦਾ। ਜਦੋਂ ਤੱਕ ਸੁਆਸ ਹਨ, ਓਦੋਂ ਤੱਕ ਰਸਨਾ 'ਤੂੰ ਹੀ ਤੂੰ ਹੀ' ਜਪਦੀ ਰਹੇ, ਪ੍ਰਭੂ ਨਾਲ ਪਿਆਰ ਨਾ ਘਟੇ। ਸਹੀ ਅਰਥਾਂ ਵਿੱਚ ਜੀਵਨ ਦੀ ਬਾਜੀ ਓਹੀ ਜਿੱਤਦਾ ਹੈ ਜੋ ਖੇਲ ਵਿੱਚ ਪਾਸਾ ਢਾਲਣ ਦਾ ਗੁਰ (ਭਾਵ ਦਾਉ-ਪੇਚ) ਜਾਣਦਾ ਹੋਵੇ, ਅਰਥਾਤ ਦੁੱਖ ਸੁੱਖ ਵਿੱਚ ਸਾਈਂ ਨਾਲ ਨਿਰੰਤਰ ਜੁੜਿਆ ਰਹੇ। ਜਿਨ੍ਹਾਂ ਗੁਰਮੁਖ ਨਾਮ-ਰੱਸੀਆਂ ਦੇ ਹਿਰਦੇ ਅੰਦਰ ਕਾਮ, ਕ੍ਰੋਧ ਆਦਿ ਵੈਰੀਆਂ ਨੂੰ ਮਾਰਨ ਦੀ ਚੇਤਨਤਾ ਹੈ, ਉਹ ਜੀਵਨ ਦੀ ਬਾਜ਼ੀ ਜਿੱਤ ਕੇ ਜਾਂਦੇ ਹਨ। ਜਿਹੜੇ ਮਾਇਆ ਮੋਹ ਵਿੱਚ ਫਸੇ ਰਹਿੰਦੇ ਹਨ, ਉਹ ਆਪਣੀ ਜੀਵਨ ਬਾਜ਼ੀ ਹਾਰ ਜਾਂਦੇ ਹਨ।

**ਸੂਹੀ ਲਲਿਤ, ਕਬੀਰ ਜੀਉ॥ ਏਕੁ ਕੋਟੁ, ਪੰਚ ਸਿਕਦਾਰਾ, ਪੰਚੇ ਮਾਗਹਿ ਹਾਲਾ॥ ਜਿਮੀ, ਨਾਹੀ ਮੈ ਕਿਸੀ ਕੀ ਬੋਈ, ਐਸਾ ਦੇਨੁ ਦੁਖਾਲਾ ॥੧॥ ਹਰਿ ਕੇ ਲੋਗਾ, ਮੋ ਕਉ ਨੀਤਿ ਡਸੈ ਪਟਵਾਰੀ ॥ ਊਪਰਿ ਭੁਜਾ ਕਰਿ, ਮੈ ਗੁਰ ਪਹਿ ਪੁਕਾਰਿਆ, ਤਿਨਿ ਹਉ ਲੀਆ ਉਬਾਰੀ ॥੧॥ਰਹਾਉ॥ ਨਉ ਡਾਡੀ, ਦਸ ਮੁੰਸਫ ਧਾਵਹਿ, ਰਈਅਤਿ ਬਸਨ ਨ ਦੇਹੀ॥ ਡੋਰੀ ਪੂਰੀ ਮਾਪਹਿ ਨਾਹੀ, ਬਹੁ ਬਿਸਟਾਲਾ ਲੇਹੀ॥੨॥ ਬਹਤਰਿ ਘਰ, ਇਕੁ ਪੁਰਖੁ ਸਮਾਇਆ, ਉਨਿ ਦੀਆ ਨਾਮੁ ਲਿਖਾਈ ॥ ਧਰਮਰਾਇ ਕਾ ਦਫਤਰੁ ਸੋਧਿਆ, ਬਾਕੀ ਰਿਜਮ ਨ ਕਾਈ ॥੩॥ ਸੰਤਾ ਕਉ, ਮਤਿ ਕੋਈ ਨਿੰਦਹੁ, ਸੰਤ ਰਾਮ ਹੈ ਏਕੋ॥ ਕਹੁ ਕਬੀਰ; ਮੈ ਸੋ ਗੁਰੁ ਪਾਇਆ, ਜਾ ਕਾ ਨਾਉ ਬਿਬੇਕੋ॥ ੪ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਾਂਗਹਿਂ, ਜ਼ਿਮੀਂ, ਨਾਹੀਂ, ਮੈਂ, ਹਉਂ, ਨਾਉਂ, ਡਾਂਡੀ, ਧਾਵਹਿਂ, ਦੇਹੀਂ, ਮਾਪਹਿਂ, ਮਾਹੀਂ, ਲੇਹੀਂ, ਨਾਉਂ। **ਫੁਟਕਲ:** ਏਕੁ ਤੇ ਬਿਬੇਕੁ, ਇਕਵਚਨ ਦੇ ਸੂਚਕ ਹਨ, ਪਰ ਕਾਵਿ ਦੇ ਤੋਲ ਨੂੰ ਪੂਰਾ ਕਰਨ ਲਈ ਉਚਾਰਨ 'ਏਕੋ' ਤੇ 'ਬਿਬੇਕੋ' ਕਰਨਾ ਹੈ। 'ਮਤਿ' ਦਾ ਸਰੂਪ 'ਮਤੁ' ਠੀਕ ਹੈ।

**ਪਦ ਅਰਥ :** ਕੋਟੁ=ਕਿਲ੍ਹਾ। ਸਿਕਦਾਰਾ=ਚੌਧਰੀ। ਮਾਗਹਿ=ਮੰਗਦੇ ਹਨ। ਹਾਲਾ=ਮਾਮਲਾ, ਟੈਕਸ। ਜਿਮੀ=ਜ਼ਮੀਨ। ਬੋਈ=ਬੀਜੀ। ਦੁਖਾਲਾ=ਔਖਾ, ਦੁੱਖੀ। ਹਰਿ ਕੇ ਲੋਗਾ=ਹੇ ਹਰੀ ਦੇ (ਸੰਤ) ਲੋਕੋ!। ਨੀਤਿ=ਸਦਾ। ਡਸੈ=ਡੰਗਦਾ ਹੈ। ਪਟਵਾਰੀ=ਮਾਮਲੇ ਦਾ ਹਿਸਾਬ ਰਖਣ ਵਾਲਾ। ਭੁਜਾ=ਬਾਂਹਵਾਂ। ਤਿਨਿ=ਉਸ (ਗੁਰੂ) ਨੇ। ਉਬਾਰੀ=ਬਚਾਅ ਲਿਆ। ਨਉ=ਸਰੀਰ ਦੇ ਨੌ ਦਰਵਾਜ਼ੇ। ਡਾਡੀ=ਜਰੀਬ ਕਸ਼, ਜ਼ਮੀਨ ਮਾਪਣ ਵਾਲੇ। ਦਸ ਮੁੰਸਫ=ਗਿਆਨ ਇੰਦਰੇ, ਨਿਆਂ ਕਰਨ ਵਾਲੇ। ਧਾਵਹਿ=ਦੌੜ ਕੇ ਆਉਂਦੇ ਹਨ। ਰਈਅਤਿ=ਪਰਜਾ, ਭਾਵ ~~ਸ੍ਰੇਸ਼ਟ ਗੁਣ~~। ਡੋਰੀ=ਜ਼ਰੀਬ। ਮਾਪਹਿ ਨਾਹੀ=ਕਛਦੇ (ਮਿਣਦੇ) ਨਹੀਂ ਹਨ। ਬਹੁ=ਬਹੁਤੀ। ਬਿਸਟਾਲਾ=ਵਢੀ, ਰਿਸ਼ਵਤ। ਲੇਹੀ=ਲੈਂਦੇ ਹਨ।੨। ਬਹਤਰਿ ਘਰ=ਬਹਤਰ ਕੋਠੀਆਂ ਵਾਲਾ ਸਰੀਰ। ਸੋਧਿਆ=ਪੜਤਾਲ ਕੀਤੀ ਹੈ। ਬਾਕੀ= ਬਕਾਇਆ, ਦੇਣ ਵਾਲੀ ਰਕਮ। ਰਿਜਮ=ਤਨਿਕ ਮਾਤ੍ਰ, ਰਤਾ ਭਰ। ਬਿਬੇਕੋ=ਪੂਰਨ, ਗਿਆਨ।

**ਅਰਥ :** (ਹੇ ਭਾਈ ! ਇਹ ਸਰੀਰ) ਇੱਕ ਕਿਲ੍ਹਾ ਹੈ (ਜਿਸ ਵਿੱਚ) ਪੰਜ (ਕਾਮ, ਕ੍ਰੋਧ ਆਦਿ) ਚੌਧਰੀ (ਰਹਿੰਦੇ ਹਨ ਅਤੇ) ਪੰਜੇ ਹੀ ਮਾਮਲਾ ਮੰਗਦੇ ਹਨ। ਮੈਂ ਕਿਸੇ ਦੀ ਜ਼ਮੀਨ ਨਹੀਂ ਬੀਜੀ, (ਮੈਨੂੰ) ਬਿਨਾ ਵਜ੍ਹਾ ਤੋਂ (ਇਹ) ਮਾਮਲਾ ਦੇਣਾ ਔਖਾ ਲਗਦਾ ਹੈ।੧।

ਹੇ ਹਰੀ ਦੇ ਲੋਕੋ ! (ਸੰਤ ਜਨੋ !) ਮੈਨੂੰ (ਇਹ ਪਟਵਾਰੀ ਭਾਵ ਮੌਤ ਦਾ ਡਰ) ਨਿਤ ਸਤਾਉਂਦਾ ਹੈ। (ਪਰ ਜਦੋਂ) ਮੈਂ ਬਾਹਵਾਂ ਉਚੀਆਂ ਕਰਕੇ ਗੁਰੂ ਪਾਸ ਦੁਹਾਈ ਪਾਈ (ਤਾਂ) ਉਸ ਨੇ (ਮੈਨੂੰ) ਬਚਾਅ ਲਿਆ।੧। ਰਹਾਉ।

ਨੌਂ ਜਰੀਬ-ਕੱਸ਼ (ਭਾਵ ਸਰੀਰ ਦੇ ਨੌ ਦਰਵਾਜੇ, ਅੱਖਾਂ ਕੰਨ, ਨੱਕ ਆਦਿਕ ਅਤੇ) ਦੱਸ ਨਿਆਂ ਕਰਨ ਵਾਲੇ (ਪੰਜ ਗਿਆਨ ਇੰਦ੍ਰੇ ਪੰਜ ਕਰਮ ਇੰਦ੍ਰੇ) ਦੌੜਦੇ ਆਉਂਦੇ ਹਨ (ਅਤੇ ਇਹ ਭਲੇ ਗੁਣਾਂ ਦੀ) ਪਰਜਾ ਨੂੰ ਵਸਣ ਨਹੀਂ ਦਿੰਦੇ। ਇਹ ਜਰੀਬ ਪੂਰੀ ਨਹੀਂ ਮਾਪਦੇ, ਬਹੁਤ ਵੱਢੀ ਲੈਂਦੇ ਹਨ।੨।

(ਹੇ ਭਾਈ ! ਸਰੀਰ ਦੀਆਂ) ਬਹੱਤਰ (ਕੋਠੜੀਆਂ ਵਾਲੇ) ਘਰ ਵਿੱਚ ਇੱਕ ਕਰਤਾ ਪੁਰਖ ਸਮਾਇਆ ਹੋਇਆ ਹੈ, ਉਸ (ਗੁਰੂ) ਨੇ (ਮੁਕਤੀ ਲਈ ਮੇਰਾ) ਨਾਮ ਲਿਖਾ ਦਿੱਤਾ। ਜਦੋਂ ਧਰਮ ਰਾਜੇ ਨੇ ਲੇਖਾ ਪੜਤਾਲਿਆ, ਮੇਰੇ (ਨਾਮ ਤੇ ਰਤਾ ਭਰ ਵੀ ਬਾਕੀ ਦੇਣੀ ਨਹੀਂ ਨਿਕਲੀ।੩।

(ਹੇ ਭਾਈ !) ਸੰਤ ਜਨਾ ਨੂੰ ਨਾ ਨਿੰਦੋ ਕਿਉਂਕਿ ਸੰਤ ਤੇ ਪਰਮਾਤਮਾ ਇਕੋ ਰੂਪ ਹਨ। ਹੇ ਕਬੀਰ ! (ਤੂੰ) ਆਖ ਕਿ ਮੈਂ ਉਹ ਗੁਰੂ ਪਾਇਆ ਹੈ ਜਿਸ ਦਾ ਨਾਮ ਪੂਰਨ ਗਿਆਨ ਹੈ (ਇਸ ਲਈ, ਮੈਨੂੰ ਇਨ੍ਹਾਂ ਪੰਜ ਵੈਰੀਆਂ ਦਾ ਕੋਈ ਡਰ ਨਹੀਂ ਹੈ)।੪।੫।

## ਅਰਥ ਭੇਦ ਅਤੇ ਨਿਰਣੈ

### ਜਿਮੀ, ਨਾਹੀ ਮੈ ਕਿਸੀ ਕੀ ਬੋਈ, ਐਸਾ ਦੇਨੁ ਦੁਖਾਲਾ ॥

ਵੱਖ ਵੱਖ ਅਰਥ :

੧) ਮੈਂ ਜਿਮੀ ਕਿਸੇ ਕੀ ਨਹੀ ਬੀਜੀ ਭਾਵ ਕਿਸੇ ਦੀ ਇਛਾ ਭੀ ਨਹੀਂ ਲਈ ਐਸਾ ਮਾਮਲਾ ਦੇਣਾ (ਦੁਖਾਲਾ) ਕਠਨ ਹੈ ਭਾਵ ਦੁਖਦਾਇਕ ਹੈ। [ਫ.ਸ.

੨) ਕਿਸੇ ਦੀ ਜ਼ਮੀਨ ਮੈਂ ਬੋਈ (ਵਾਹੀ) ਨਹੀਂ, ਭਾਵ ਕਿਸੇ ਵਿਸ਼ੇ ਵਲ ਮੈਂ ਬਿਰਤੀ ਨਹੀਂ ਲਗਾਈ, ਪਰੰਤੂ ਇਹ ਕਾਮ ਆਦਿਕ ਐਸਾ ਐਹੋ ਜਿਹਾ ਦੁਖ ਦੇਂਦੇ ਹਨ ਜੋ ਮੈਂ ਕਹਿ ਨਹੀਂ ਸਕਦਾ। [ਸੰ.ਸ.

**ਨਿਰਣੈ :** 'ਦੁਖਾਲਾ' ਪਦ ਦੇ ਅਰਥ 'ਦੁਖ' ਜਾਂ ਦੁਖਦਾਈ ਨਹੀਂ ਕਰਨੇ। 'ਦੇਨੁ' ਪਦ ਦਾ ਭਾਵ ਅਰਥ 'ਹਾਲਾ' ਜਾਂ ਮਾਮਲਾ (ਟੈਕਸ) ਹੈ, ਕਿਉਂਕਿ ਇਥੇ 'ਦੇਨੁ' ਪਦ ਨੰਨੇ ਔਂਕੜ ਸਹਿਤ ਹੈ। ਇਹਨਾਂ ਪੰਜਾਂ ਚੌਧਰੀਆਂ ਵਿੱਚੋਂ ਕਿਸੇ ਦੀ ਜ਼ਿਮੀ ਨਹੀਂ ਬੋਈ ਭਾਵ ਇਨ੍ਹਾਂ ਦਾ ਮੁਜ਼ਾਰਾ ਨਹੀਂ ਬਣਿਆ, ਇਸ ਲਈ ਮੇਰੇ ਪਾਸੋਂ ਇਹੋ ਜਿਹਾ ਮਾਮਲਾ ਦੇਣਾ ਔਖਾ ਹੈ।

## ਸਾਰੰਸ਼ ਅਤੇ ਸਿਧਾਂਤ

ਸਰੀਰ ਰੂਪੀ ਕਿਲ੍ਹੇ ਵਿੱਚ ਇੱਕ ਪਾਸੇ ਪੰਜ ਵੈਰੀ ਪੁਜੇ ਹੋਣ ਤੇ ਦੂਜੇ ਪਾਸੇ ਜੀਵ ਦਾ ਵਾਸਾ ਹੋਵੇ ਤਾਂ ਤੁਸੀਂ ਸੋਚੋ ਕਿ ਮਨੁੱਖ ਕਿਵੇਂ ਸੁਖਾਲਾ ਜੀਵਨ ਗੁਜ਼ਾਰ ਸਕਦਾ ਹੈ? ਗੁਰਦੇਵ ਫੁਰਮਾਉਂਦੇ ਹਨ:-

**ੳ) ਪੰਚ ਚੋਰ ਮਿਲਿ ਲਾਗੇ ਨਗਰੀਆ, ਰਾਮ ਨਾਮ ਧਨੁ ਹਿਰਿਆ ॥** [ਪੰਨਾ ੧੧੭੮

**ਅ) ਸੁੰਦਰ ਸੁਘਰ ਸਰੂਪ ਸਿਆਨੇ, ਪੰਚਹੁ ਹੀ ਮੋਹਿ ਛਲੀ ਰੇ ॥** [ਪੰਨਾ ੪੦੪

ਸ਼ਤਰੂ ਤਾਂ ਇੱਕ ਵੀ ਮਾੜਾ ਹੈ, ਪਰ ਇਥੇ ਪੰਜ ਹੀ ਨਹੀਂ ਸਗੋਂ ਇਨ੍ਹਾਂ ਦੀਆਂ ਵੀ ਅਗੋਂ ਕਈ ਬਰਾਂਚਾਂ ਹਨ। ਇਹ ਜੀਵ ਨੂੰ ਫਸਾਉਣ ਲਈ ਹਰ ਵੇਲੇ ਫੰਧਾ ਲਾਈ ਰਖਦੇ ਹਨ। ਜੇ ਕੋਈ ਇਨ੍ਹਾਂ ਦਾ ਮੁਜ਼ਾਰਾ ਹੋਵੇ ਤਾਂ ਇਨ੍ਹਾਂ ਦੀ ਅਧੀਨਗੀ ਕਬੂਲ ਕਰੀ ਰਖੇ, ਪਰ ਜਿਹੜਾ ਮਨੁੱਖ ਭਗਤੀ ਕਰਨ ਵਾਲਾ ਹੈ, ਉਹ ਇਨ੍ਹਾਂ ਦੀ ਪਰਵਾਹ ਨਹੀਂ ਕਰਦਾ। ਹਾਂ, ਉਹ ਇਨ੍ਹਾਂ ਤੋਂ ਬਚਣ ਲਈ ਗੁਰੂ ਦੀ ਸ਼ਰਨ ਲੈਂਦਾ ਹੈ। ਸੋ, ਇਸ ਸ਼ਬਦ ਵਿੱਚ ਵੀ ਸਿਧਾਂਤ ਇਹੋ ਹੈ ਕਿ ਗੁਰੂ ਪਾਸ ਪੁਕਾਰ ਕਰੋ, ਗੁਰੂ ਤੁਹਾਡੀ ਬਹੁੜੀ ਕਰੇਗਾ। ਗੁਰੂ ਦੀ ਕਿਰਪਾ ਨਾਲ ਹੀ ਇਹਨਾਂ ਵੈਰੀਆਂ ਉਤੇ ਕਾਬੂ ਪਾਇਆ ਜਾ ਸਕਦਾ ਹੈ। ਇਸ ਲਈ ਸੰਤ=ਜਨਾ ਦੀ ਸੰਗਤ ਕਰੋ ਉਹ ਵੀ ਤੁਹਾਡੀ ਸਹਾਇਤਾ ਕਰ ਸਕਦੇ ਹਨ। ਸੰਤ ਜਨ ਇਨ੍ਹਾਂ ਦੀ ਸੰਗਤ ਤੋਂ ਛੁੜਾ ਕੇ ਪ੍ਰਭੂ ਦੇ ਸਿਮਰਨ ਵਲ ਲਾ ਸਕਦੇ ਹਨ। ਇਸ ਤਰ੍ਹਾਂ ਜਮ ਦਾ ਸਾਰਾ ਲੇਖਾ ਛੁੱਟ ਜਾਂਦਾ ਹੈ। ਸਿਰੇ ਦੀ ਗਲ ਇਹ ਹੈ:-

**ਤਜਿ ਅਭਿਮਾਨੁ, ਛੁਟੈ ਤੇਰੀ ਬਾਕੀ ॥** [ਪੰਨਾ ੨੫੯

**ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ ॥**

**ੴ ਸਤਿਗੁਰ ਪ੍ਰਸਾਦਿ ॥ ਸਹ ਕੀ ਸਾਰ, ਸੁਹਾਗਨਿ ਜਾਨੈ ॥ ਤਜਿ ਅਭਿਮਾਨੁ, ਸੁਖ ਰਲੀਆ ਮਾਨੈ ॥ ਤਨੁ ਮਨੁ ਦੇਇ, ਨ ਅੰਤਰੁ ਰਾਖੈ ॥ ਅਵਰਾ ਦੇਖਿ, ਨ ਸੁਨੈ ਅਭਾਖੈ ॥੧॥ ਸੋ ਕਤ ਜਾਨੈ, ਪੀਰ ਪਰਾਈ ॥ ਜਾ ਕੈ ਅੰਤਰਿ, ਦਰਦੁ ਨ ਪਾਈ ॥੧॥ ਰਹਾਉ॥ ਦੁਖੀ ਦੁਹਾਗਨਿ, ਦੁਇ ਪਖ ਹੀਨੀ ॥ ਜਿਨਿ ਨਾਹ ਨਿਰੰਤਰਿ, ਭਗਤਿ ਨ ਕੀਨੀ ॥ ਪੁਰਸਲਾਤ ਕਾ ਪੰਥੁ, ਦੁਹੇਲਾ ॥ ਸੰਗਿ ਨ ਸਾਥੀ, ਗਵਨੁ ਇਕੇਲਾ ॥੨॥ ਦੁਖੀਆ ਦਰਦਵੰਦੁ, ਦਰਿ ਆਇਆ ॥ ਬਹੁਤੁ ਪਿਆਸ, ਜਬਾਬੁ ਨ ਪਾਇਆ॥ ਕਹਿ ਰਵਿਦਾਸ, ਸਰਨਿ ਪ੍ਰਭ ਤੇਰੀ ॥ ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥੩॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਰਲੀਆਂ, ਅਵਰਾਂ, ਜਾਨਹੁਂ ।

**ਪਦ ਅਰਥ :** ਸਹ ਕੀ=(ਪ੍ਰਭੂ) ਪਤੀ ਦੀ। ਸਾਰ=ਕਦਰ। ਤਜਿ ਅਭਿਮਾਨ=ਹੰਕਾਰ ਛੱਡ ਕੇ। ਰਲੀਆ ਮਾਨੈ=ਖੁਸ਼ੀਆਂ ਮਾਣਦੀ ਹੈ। ਕਤੁ=ਕਿਵੇਂ। ਪੀਰ ਪਰਾਈ=ਹੋਰਨਾਂ ਦੀ (ਵਿਛੋੜੇ ਦੀ) ਪੀੜ। ਦਰਦੁ=ਪੀੜ। ਪੁਰ ਸਲਾਤ=ਪੁਲ ਸਿਰਾਤ, ਨਰਕ (ਦੋਜ਼ਖ਼) ਦਾ ਸਿਰਾਤ ਨਾਮਕ ਪੁਲ। ਦੁਹੇਲਾ=ਔਖਾ। ਗਵਨ=ਜਾਣਾ। ਦੁਖੀਆ ਦਰਦਵੰਦੁ=ਦਰਦਾਂ-ਦੁਖਾਂ ਵਾਲਾ। ਦਰਿ=(ਤੇਰੇ) ਦਰ ਉਤੇ। ਗਤਿ=ਗਤੀ, ਮੁਕਤੀ।

**ਅਰਥ :** ਪਤੀ ਦੀ ਕਦਰ ਸੁਹਾਗਣਿ ਇਸਤਰੀ ਹੀ ਜਾਣਦੀ ਹੈ (ਉਹ ਆਪਣੀ ਸੁੰਦਰਤਾ ਜਾਂ ਗੁਣਾਂ ਦਾ) ਹੰਕਾਰ ਛੱਡ ਕੇ (ਪਤੀ ਦੇ ਮਿਲਾਪ ਦਾ) ਅਨੰਦ ਮਾਣਦੀ ਹੈ। (ਉਹ ਆਪਣਾ) ਤਨ ਤੇ ਮਨ (ਪਤੀ ਦੇ) ਹਵਾਲੇ ਕਰ ਦਿੰਦੀ ਹੈ, ਕੋਈ ਭੇਦ ਨਹੀਂ ਰਖਦੀ ਭਾਵ (ਪ੍ਰਭੂ) ਤੋਂ (ਲੁਕਾ ਕੇ ਕੁਝ ਨਹੀਂ ਰਖਦੀ)। (ਪਤੀ ਤੋਂ ਬਿਨਾ) ਹੋਰਨਾਂ ਨੂੰ ਨਾ (ਅਖੀਂ) ਦੇਖਦੀ ਹੈ ਨਾ (ਕੰਨੀਂ) ਸੁਣਦੀ ਹੈ, ਨਾ (ਮੂੰਹੋਂ ਕਿਸੇ ਹੋਰ ਨਾਲ ਕੋਈ) ਗਲ ਕਰਦੀ ਹੈ।੧।

(ਹੇ ਭਾਈ !) ਜਿਸ ਦੇ (ਮਨ) ਵਿੱਚ (ਹਰੀ ਨੇ ਵਿਛੋੜੇ ਦੀ) ਪੀੜ ਨਹੀਂ ਪਾਈ ਉਹ (ਮਨੁੱਖ) ਕਿਸ ਤਰ੍ਹਾਂ ਹੋਰਨਾਂ (ਦੇ ਵਿਛੋੜੇ ਦੀ) ਤਕਲੀਫ ਨੂੰ ਸਮਝ ਸਕਦਾ ਹੈ?।੧।ਰਹਾਉ।

ਜਿਸ (ਇਸਤਰੀ) ਨੇ ਮਨ ਵਿੱਚ ਪਤੀ (ਪਰਮੇਸ਼ਰ) ਦੀ ਭਗਤੀ ਨਹੀਂ ਕੀਤੀ (ਉਹ) ਦੁਹਾਗਣ (ਇਸਤਰੀ ਵਾਂਗੂੰ) ਦੁਖੀ ਹੁੰਦੀ ਹੈ (ਅਤੇ ਆਪਣੇ) ਦੋਵੇਂ ਪਾਸੇ (ਲੋਕ ਪਰਲੋਕ) ਗਵਾ ਲੈਂਦੀ ਹੈ। ਨਰਕ ਦੇ ਸਿਰਾਤ ਨਾਮਕ ਪੁਲ ਵਾਲਾ ਰਸਤਾ ਬੜਾ ਔਖਾ ਹੈ। (ਉਥੇ ਜੀਵ ਦਾ) ਕੋਈ ਸਾਥੀ ਨਹੀਂ ਹੋਵੇਗਾ, ਇਕਲਾ ਹੀ ਜਾਣਾ ਪਵੇਗਾ।੨।

(ਹੇ ਪ੍ਰਭੂ ! ਮੈਂ) ਦੁਖੀਆ, ਦਰਦਾਂ ਦਾ ਭਰਿਆ ਹੋਇਆ (ਤੇਰੇ) ਦਰ ਉਤੇ ਆਇਆ ਹਾਂ। (ਮੈਨੂੰ ਤੇਰੇ ਦਰਸ਼ਨ ਦੀ) ਬਹੁਤ ਪਿਆਸ ਹੈ ਪਰ (ਆਪ ਪਾਸੋਂ ਕੋਈ ਢਾਰਸ ਬੰਨ੍ਹਾਉਣ ਵਾਲਾ) ਉਤਰ ਨਹੀਂ ਮਿਲਿਆ। ਰਵਿਦਾਸ ਆਖਦਾ ਹੈ ਕਿ ਹੇ ਪ੍ਰਭੂ ! (ਮੈਂ) ਤੇਰੀ ਸ਼ਰਨ ਆਇਆ ਹਾਂ। ਜਿਵੇਂ ਜਾਣੋ ਤਿਵੇਂ ਮੇਰੀ ਗਤੀ (ਮੁਕਤੀ) ਕਰ ਦਿਓ।੩।੧।

## ਅਰਥ ਭੇਦ ਅਤੇ ਨਿਰਣੈ

**ਦੁਖੀਆ ਦਰਦਵੰਦੁ ਦਰਿ ਆਇਆ ॥**

ਵੱਖ ਵੱਖ ਅਰਥ :

1) ਐ (ਦਰਦਵੰਦੁ) ਦਿਆਲ ਪਰਮੇਰ ਮੈਂ ਦੁਖੀ ਹੋ ਕੇ ਤੇਰੇ (ਦਰਿ) ਸਤਸੰਗ ਮੈਂ ਆਯਾਂ ਹੂੰ। [ਫ.ਸ. ਅਤੇ ਪੰ. ਨਰੈਣ ਸਿੰਘ
2) ਦੁਖੀਆ ਜੀਵ ਐਸੇ ਪ੍ਰਾਰਥਨਾ ਕਰੇ ਹੇ ਪਰਮੇਸ਼ਰ ਮੈਂ ਦਰਦਵੰਦੁ, ਆਦਿ ਦਰਦਵਾਲਾ ਤੇਰੇ ਮਿਲਨੇ ਕੇ ਦਰ, ਦਰਵੱਜੇ ਮਨੁੱਖ ਦੇਹੀ ਮੇ ਆਇਆ। [ਨਰੋਤਮ
3) ਦਾਰਿਦ ਵੰਤ=ਦਰਦਵੰਤ ਨਿਰਧਨ 'ਦੁਖੀਆ ਦਰਦਵੰਦੁ ਦਰਿ ਆਇਆ'। [ਮ.ਕੋਸ਼
4) ਹੇ ਪ੍ਰਭੂ ! ਮੈਂ ਦੁਖੀ ਦਰਦਵੰਦਾ ਤੇਰੇ ਦਰ ਤੇ ਆਇਆ ਹਾਂ। [ਦਰਪਣ

**ਨਿਰਣੈ :** 'ਦਰਦਮੰਦੁ' ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਕਰੀਮੁਲ ਲੁਗਾਇਤ ਵਿੱਚ ਇਸ ਦੇ ਅਰਥ 'ਦੁਖੀ, ਦੁੱਖ ਵਾਲਾ' ਹੀ ਦਿੱਤੇ ਹਨ। ਸੋ, ਇਥੇ 'ਦਰਦਵੰਦੁ' ਦੇ ਅਰਥ 'ਦਇਆਵਾਨ' ਨਹੀਂ ਹੋ ਸਕਦੇ। ਫਿਰ 'ਦਰਦਵੰਦੁ' ਸੰਬੋਧਨ ਰੂਪ ਵਿੱਚ ਤਾਂ ਅਰਥਾਇਆ ਹੀ ਨਹੀਂ ਜਾ ਸਕਦਾ ਕਿਉਂਕਿ ਇਸ ਦਾ 'ਦ' ਅੱਖਰ ਔਂਕੜ ਸਹਿਤ ਹੈ। ਗੁਰਬਾਣੀ ਵਿਆਕਰਣ ਦੇ ਆਧਾਰ ਤੇ ਸੰਬੋਧਨ ਸ਼ਬਦ ਦਾ ਅੰਤਲਾ ਅੱਖਰ ਹਮੇਸ਼ਾਂ ਮੁਕਤਾ ਹੁੰਦਾ ਹੈ। ਇਸ ਲਈ ਨੰਬਰ ੧ ਵਾਲੇ ਅਰਥ ਠੀਕ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਜੇ ਕੋਈ ਸਰੀਰਕ ਦਰਦ ਹੋਵੇ, ਬੀਮਾਰੀ ਹੋਵੇ, ਉਸਦਾ ਇਲਾਜ ਤਾਂ ਕੋਈ ਹਕੀਮ ਨਬਜ਼ ਵੇਖ ਕੇ ਦਾਰੂ ਦਰਮਲ ਨਾਲ ਠੀਕ ਕਰਨ ਵਿੱਚ ਸਫਲ ਹੋ ਜਾਂਦਾ ਹੈ। ਪਰ ਆਤਮਿਕ ਖੇਤਰ ਵਿੱਚ ਜੀਵ-ਇਸਤਰੀ ਦੇ ਵਿਛੋੜੇ ਵਾਲੀ ਪੀੜਾ ਦਾ ਬੋਧ ਉਸ ਦੇ ਪ੍ਰੀਤਮ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਹੋ ਸਕਦਾ।

ਪਤੀ ਪ੍ਰੇਮ ਦੀ ਕਦਰ ਸੁਹਾਗਣਿ ਹੀ ਜਾਣਦੀ ਹੈ ਜੋ ਹਰ ਵੇਲੇ ਆਪਣਾ ਸਭ ਕੁਝ ਪਤੀ-ਪਰਮੇਸ਼ਰ ਦੇ ਅਰਪਨ ਕਰੀ ਰਖਦੀ ਹੈ। ਹੋਰ ਉਹ ਕਿਸੇ ਨੂੰ ਵੇਖਣਾ ਤੇ ਸੁਣਨਾ ਪਸੰਦ ਹੀ ਨਹੀਂ ਕਰਦੀ। ਪ੍ਰਭੂ ਤੋਂ ਬੇਮੁਖ ਹੋਈ ਛੁਟੜ ਜੀਵ-ਇਸਤਰੀ ਸਦੀਵ ਕਾਲ ਦੁਖੀ ਰਹਿੰਦੀ ਹੈ।

ਇਸ ਲਈ ਭਗਤ ਰਵਿਦਾਸ ਜੀ ਨੇ ਇਸ ਸ਼ਬਦ ਵਿੱਚ ਆਪਣੇ ਪ੍ਰਭੂ ਅੱਗੇ "ਜਿਉ ਜਾਨਹੁ ਤਿਉ ਕਰੁ ਗਤਿ ਮੇਰੀ" ਆਖ ਕੇ ਵੱਡਾ ਤਰਲਾ ਲਿਆ ਹੈ। ਸਿਧਾਂਤ ਇਹ ਹੈ, ਕਿ ਪ੍ਰਭੂ ਦੀ ਸ਼ਰਨ ਪਿਆਂ ਹੀ ਗਤੀ ਹੁੰਦੀ ਹੈ।

**ਸੂਹੀ ॥ ਜੋ ਦਿਨ ਆਵਹਿ, ਸੋ ਦਿਨ ਜਾਹੀ ॥ ਕਰਨਾ ਕੂਚੁ, ਰਹਨ ਥਿਰੁ ਨਾਹੀ ॥ ਸੰਗੁ ਚਲਤ ਹੈ, ਹਮ ਭੀ ਚਲਨਾ ॥ ਦੂਰਿ ਗਵਨੁ, ਸਿਰ ਊਪਰਿ ਮਰਨਾ ॥੧॥ ਕਿਆ ਤੂ ਸੋਇਆ, ਜਾਗੁ ਇਆਨਾ ॥ ਤੈ ਜੀਵਨੁ ਜਗਿ, ਸਚੁ ਕਰਿ ਜਾਨਾ ॥੧॥ ਰਹਾਉ॥ ਜਿਨਿ ਜੀਉ ਦੀਆ, ਸੁ ਰਿਜਕੁ ਅੰਬਰਾਵੈ ॥ ਸਭ ਘਟ ਭੀਤਰਿ ਹਾਟੁ ਚਲਾਵੈ ॥ ਕਰਿ ਬੰਦਿਗੀ ਛਾਡਿ ਮੈ ਮੇਰਾ ॥ ਹਿਰਦੈ ਨਾਮੁ ਸਮਾਰਿ ਸਵੇਰਾ ॥੨॥ ਜਨਮੁ ਸਿਰਾਨੋ, ਪੰਥੁ ਨ ਸਵਾਰਾ॥ ਸਾਂਝ ਪਰੀ, ਦਹਦਿਸ ਅੰਧਿਆਰਾ॥ ਕਹਿ ਰਵਿਦਾਸ, ਨਿਦਾਨਿ ਦਿਵਾਨੇ ॥ ਚੇਤਸਿ ਨਾਹੀ, ਦੁਨੀਆ ਫਨ ਖਾਨੇ ॥੩॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਆਵਹਿੰ, ਜਾਹੀਂ, ਨਾਹੀਂ, ਤੈਂ, ਮੈਂ, ਦੁਨੀਆਂ। **ਫੁਟਕਲ :** ਫ਼ਨ ਖ਼ਾਨੇ।

**ਪਦ ਅਰਥ :** ਆਵਹਿ=ਆਉਂਦੇ ਹਨ। ਜਾਹੀ=ਚਲੇ ਜਾਂਦੇ ਹਨ। ਕੂਚੁ=ਚਲਾ ਜਾਣਾ ਹੈ। ਰਹਨੁ=ਟਿਕਾਣਾ। ਥਿਰ=ਪੱਕਾ। ਸੰਗੁ=ਸਾਥ। ਚਲਤ ਹੈ=ਜਾਂਦਾ ਪਿਆ ਹੈ। ਗਵਨੁ=ਪੈਂਡਾ। ਜਗਿ=ਜਗ ਵਿੱਚ। ਜੀਉ=ਜਿੰਦ। ਅੰਬਰਾਵੈ=ਅਪੜਾਉਂਦਾ ਹੈ। ਘਟ ਭੀਤਰਿ=ਸਭ ਹਿਰਦਿਆਂ ਅੰਦਰ। ਸਮਾਰਿ ਸਵੇਰਾ=ਵੇਲੇ ਸਿਰ ਯਾਦ ਕਰ। ਸਿਰਾਨੋ=ਗੁਜਰ ਰਿਹਾ ਹੈ। ਪੰਥੁ=ਜੀਵਨ ਦਾ ਰਸਤਾ। ਸਵਾਰਾ= ਸਵਾਰਿਆ ਭਾਵ ਸੋਹਣਾ ਨਹੀਂ ਬਣਾਇਆ। ਸਾਂਝ ਪਰੀ=ਸ਼ਾਮ ਪੈ ਗਈ। ਦਹ ਦਿਸਿ=ਦਸੀਂ ਪਾਸੀ। ਨਿਦਾਨਿ=ਅੰਤ ਸਮੇਂ। ਦੀਵਾਨੇ=ਹੇ ਕਮਲੇ !। ਫਨਖਾਨੇ=ਫ਼ਨਾਹ ਦਾ ਘਰ ਹੈ।

**ਅਰਥ :** (ਜੀਵਨ ਦੇ) ਜੋ ਦਿਨ ਆਉਂਦੇ ਹਨ, ਓਹ ਦਿਨ (ਨਾਲੋ ਨਾਲ) ਗੁਜ਼ਰ ਜਾਂਦੇ ਹਨ। (ਇਸ ਤਰ੍ਹਾਂ, ਇਥੇ) ਪੱਕਾ ਟਿਕਾਣਾ ਨਹੀਂ, (ਇੱਕ ਦਿਨ ਇਥੋਂ ਅਵੱਸ਼) ਕੂਚ ਕਰਨਾ ਹੈ (ਚਾਲੇ ਪਾ ਜਾਣੇ ਹਨ)। (ਸਾਡਾ) ਸਾਥ ਜਾ ਰਿਹਾ ਹੈ, (ਹੇ ਭਾਈ !) ਅਸਾਂ ਭੀ ਚਲੇ ਜਾਣਾ ਹੈ। ਅਸਾਂ ਦੂਰ ਜਾਣਾ ਹੈ (ਭਾਵ ਲੰਮਾ ਸਫ਼ਰ ਹੈ ਪਰ) ਮੌਤ ਸਿਰ ਉਤੇ (ਖੜ੍ਹੋਤੀ ਹੋਈ ਹੱਸ ਰਹੀ ਹੈ)।੧।

ਹੇ ਇਆਣੇ ਜੀਵ ! ਤੂੰ ਕਿਉਂ (ਅਵਿਦਿਆ ਦੀ ਨੀਂਦ ਵਿੱਚ) ਸੌਂ ਰਿਹਾ ਹੈਂ, (ਉਠ) ਜਾਗ (ਪਓ, ਜਗਤ ਨੂੰ ਝੂਠਾ ਜਾਣ ਕੇ ਸਿਮਰਨ ਵਿੱਚ ਜੁੱਟ ਜਾ)। ਤੂੰ ਜਗਤ ਵਿੱਚ (ਝੂਠੇ) ਜੀਵਨ ਨੂੰ ਸੱਚ ਕਰਕੇ ਮੰਨੀ ਬੈਠਾ ਹੈਂ।੧।ਰਹਾਉ।

(ਹੇ ਭਾਈ ! ਰਿਜ਼ਕ ਦਾ ਫ਼ਿਕਰ ਛੱਡ ਦੇ) ਜਿਸ (ਪਰਮੇਸ਼ਰ) ਨੇ ਜਿੰਦ ਦਿੱਤੀ ਹੈ ਉਹ (ਸਾਰਿਆਂ ਨੂੰ ਹੀ) ਰਿਜ਼ਕ ਅਪੜਾਉਂਦਾ ਹੈ। ਸਭ ਸਰੀਰਾਂ ਵਿੱਚ (ਬੈਠਾ ਹੋਇਆ ਆਪ ਸਰੀਰ ਰੂਪੀ) ਦੁਕਾਨ ਚਲਾ ਰਿਹਾ ਹੈ (ਭਾਵ ਜਿੰਦ ਦੀਆਂ ਲੋੜਾਂ ਪੂਰੀਆਂ ਕਰਨ ਲਈ ਆਪ ਹੀ ਮਨੁੱਖ ਦੇ ਅੰਦਰ ਬੈਠਾ ਪ੍ਰਬੰਧ ਕਰ ਰਿਹਾ ਹੈ)।

(ਹੇ ਭਾਈ ! ਤੂੰ) ਮੈਂ-ਮੇਰੀ (ਮੇਰ-ਤੇਰ) ਨੂੰ ਛੱਡ ਕੇ (ਪ੍ਰਭੂ ਦੀਂ) ਬੰਦਗੀ ਕਰ। (ਆਪਣੇ) ਹਿਰਦੇ ਵਿੱਚ (ਪ੍ਰਭੂ ਦਾ) ਨਾਮ ਸਵਖਤੇ ਹੀ ਸਿਮਰ ਲੈ।੨।

(ਹੇ ਭਾਈ ! ਤੇਰਾ) ਜਨਮ (ਵਿਅਰਥ ਹੀ) ਗੁਜ਼ਰ ਰਿਹਾ ਹੈ (ਪਰ ਤੂੰ ਆਪਣਾ ਜੀਵਨ) ਮਾਰਗ (ਅਜੇ ਤੀਕ) ਨਹੀਂ ਸਵਾਰਿਆ (ਭਾਵ ਸੱਚ ਦੇ ਰਸਤੇ ਤੇ ਨਹੀਂ ਟੁਰਿਆ)। (ਜਿਸ ਵੇਲੇ ਜੀਵਨ

ਦੀ) ਸ਼ਾਮ ਪੈ ਜਾਵੇਗੀ, ਦਸੀਂ ਪਾਸੇ ਹਨੇਰਾ ਹੋ ਜਾਵੇਗਾ (ਫਿਰ ਕੀ ਕਰੇਂਗਾ?)।

ਰਵਿਦਾਸ ਆਖਦਾ ਹੈ ਕਿ ਹੇ ਕਮਲੇ ! (ਤੂੰ ਪਰਮੇਸ਼ਰ ਨੂੰ) ਕਿਉਂ ਨਹੀਂ ਸਿਮਰਦਾ? (ਇਹ) ਦੁਨੀਆ ਨਾਸ਼ ਭਾਵ ਫ਼ਨਾਹ ਹੋ ਜਾਣ ਵਾਲਾ ਘਰ ਹੈ।੩।੨।

## ਅਰਥ ਭੇਦ ਅਤੇ ਨਿਰਣੈ

**ਕਹਿ ਰਵਿਦਾਸ, ਨਿਦਾਨਿ ਦਿਵਾਨੇ ॥**
**ਚੇਤਸਿ ਨਾਹੀ, ਦੁਨੀਆ ਫਨਖਾਨੇ॥**

ਵੱਖ ਵੱਖ ਅਰਥ :

1- ਰਵਿਦਾਸ ਜੀ ਕਹਿਤੇ ਹੈਂ ਹੇ (ਨਿਦਾਨ) ਮੂਰਖ ਬਾਵਰੇ ! (ਦੁਨੀਆ ਫ਼ਨਖ਼ਾਨੇ) ਸੰਸਾਰ ਰੂਪ ਘਰ ਨਾਸ ਰੂਪ ਮੈਂ ਰਹ ਕੇ ਪਰਮੇਸਰ ਕੋ ਕਿਉਂ ਨਹੀਂ ਚੇਤਤਾ। [ਫ.ਸ.

2- ਰਵਿਦਾਸ ਜੀ ਕਹਿੰਦੇ ਹਨ ਹੇ ਮੂਰਖ ਦੀਵਾਨੇ ! (ਕੀ ਤੂੰ) (ਚੇਤਸਿ) ਜਾਣਦਾ ਹੈਂ? (ਜੋ) ਦੁਨੀਆ ਫਨਾਹ ਦਾ (ਖਾਨੇ) ਘਰ ਹੈ। [ਪੰ. ਨਰੈਣ ਸਿੰਘ

3- ਰਵਿਦਾਸ ਆਖਦਾ ਹੈ ਹੇ ਕਮਲੇ ਮਨੁੱਖ ! ਤੂੰ ਪ੍ਰਭੂ ਨੂੰ ਯਾਦ ਨਹੀਂ ਕਰਦਾ, ਦੁਨੀਆ (ਜਿਸ ਦੇ ਨਾਲ ਤੂੰ ਮਨ ਜੋੜੀ ਬੈਠਾ ਹੈਂ) ਅੰਤ ਨੂੰ ਨਾਸ਼ ਹੋ ਜਾਣ ਵਾਲੀ ਹੈ। [ਦਰਪਣ

**ਨਿਰਣੈ :** 'ਨਾਦਾਨ' ਤੇ 'ਨਿਦਾਨਿ' ਦੋਹਾਂ ਸ਼ਬਦਾਂ ਦੇ ਅਰਥਾਂ ਵਿੱਚ ਅੰਤਰਿ ਹੈ। 'ਨਾਦਾਨ' ਫ਼ਾਰਸੀ ਦਾ ਸ਼ਬਦ ਹੈ ਜਿਸ ਦੇ ਅਰਥ ਹਨ 'ਅਨਜਾਣ' ਅਤੇ 'ਨਿਦਾਨਿ' ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਹਨ- ਅੰਤ, ਆਖ਼ਰ।

ਗੁਰਬਾਣੀ ਵਿੱਚ 'ਨਿਦਾਨਿ' ਸ਼ਬਦ ਕਈ ਪੰਕਤੀਆਂ ਅੰਦਰ ਵਰਤਿਆ ਹੋਇਆ ਮਿਲਦਾ ਹੈ ਅਤੇ ਇਸ ਦੇ ਅਰਥ ਇਕੋ ਹਨ- ਅੰਤ। ਜਿਵੇਂ:-

**ਬਿਨੁ ਨਾਵੈ ਪਾਜੁ ਲਹਗੁ ਨਿਦਾਨਿ ॥** **[ਪੰਨਾ ੮੩੨**

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦਾ ਰੰਗ ਮੰਚ ਵੇਖ ਕੇ ਮਨੁੱਖ ਇਸ ਵਿੱਚ ਹੀ ਖਚਿਤ ਹੋ ਰਿਹਾ ਹੈ। ਰੋਜ਼ੀ ਤੇ ਰਿਜ਼ਕ ਦੀ ਚਿੰਤਾ ਵਿੱਚ ਹੀ ਖਪਦਾ ਤਰੁੱਟਦਾ ਰਹਿੰਦਾ ਹੈ। ਮੌਤ ਦੇ ਬਦੱਲ ਹਰ ਵੇਲੇ ਇਸ ਦੇ ਸਿਰ ਤੇ ਮੰਡਲਾਅ ਰਹੇ ਹਨ ਪਰ ਮੌਤ ਵਲ ਇਸ ਦਾ ਖ਼ਿਆਲ ਹੀ ਨਹੀਂ ਜਾਂਦਾ। ਭਗਤ ਜੀ ਮੂਰਖ ਜੀਵ ਨੂੰ ਟੁੰਬ ਰਹੇ ਹਨ ਕਿ ਹੇ ਜੀਵ ! ਤੇਰੀ ਆਰਬਲਾ ਘੱਟ ਰਹੀ ਹੈ- "ਦਿਨ ਤੇ ਪਹਰ, ਪਹਰ ਤੇ ਘਰੀਆ, ਆਵ ਘਟੈ ਤਨੁ ਛੀਜੈ" (ਪੰਨਾ ੬੯੧)। ਓਇ ਮੂਰਖਾ ! ਤੇਰੀ ਹਾਲਤ "ਦਿਨੁ ਨੇੜੈ ਆਇਆ ਸੋਇ" (ਪੰਨਾ ੭੮) ਵਾਲੀ ਬਣੀ ਹੋਈ ਹੈ। ਤੂੰ ਇਸ ਨਾਸ਼ਵੰਤ ਸੰਸਾਰ ਦੇ ਮੋਹ ਚੋਂ ਨਿਕਲ ਤੇ ਪਰਮੇਸ਼ਰ ਦਾ ਨਾਮ ਚੇਤੇ ਕਰ। ਸਿਧਾਂਤ ਇਹ ਹੈ ਕਿ ਨਾਮ-ਸਿਮਰਨ ਤੇ ਸ਼ੁਕਰਾਨੇ ਵਿੱਚ ਹੀ ਸਦੀਵੀ ਸੁੱਖ ਹੈ।

**ਸੂਹੀ ॥ ਊਚੇ ਮੰਦਰ, ਸਾਲ ਰਸੋਈ ॥ ਏਕ ਘਰੀ ਫੁਨਿ ਰਹਨੁ ਨ ਹੋਈ ॥੧॥ ਇਹੁ ਤਨੁ ਐਸਾ, ਜੈਸੇ ਘਾਸ ਕੀ ਟਾਟੀ ॥ ਜਲਿ ਗਇਓ ਘਾਸੁ, ਰਲਿ ਗਇਓ ਮਾਟੀ ॥੧॥ ਰਹਾਉ॥ ਭਾਈ ਬੰਧ ਕੁਟੰਬ ਸਹੇਰਾ ॥ ਓਇ ਭੀ ਲਾਗੇ ਕਾਢੁ ਸਵੇਰਾ ॥੨॥ ਘਰ ਕੀ ਨਾਰਿ, ਉਰਹਿ ਤਨ ਲਾਗੀ ॥ ਉਹ ਤਉ, ਭੂਤੁ ਭੂਤੁ ਕਰਿ ਭਾਗੀ ॥ ਕਹਿ ਰਵਿਦਾਸ, ਸਭੈ ਜਗੁ ਲੂਟਿਆ ॥ ਹਮ ਤਉ, ਏਕ ਰਾਮੁ ਕਹਿ ਛੂਟਿਆ ॥੪ ॥੩ ॥**

**ਪਦ ਅਰਥ :** ਸਾਲ ਰਸੋਈ=ਰਸੋਈ ਘਰ। ਰਹਨੁ=ਟਿਕਾਣਾ। ਫੁਨਿ=ਫਿਰ, ਮੁੜ। ਟਾਟੀ=ਛੱਪਰੀ। ਜਲਿ ਗਇਓ=ਸੜ ਗਿਆ। ਮਾਟੀ=ਮਿੱਟੀ। ਭਾਈਬੰਧ=ਰਿਸ਼ਤੇਦਾਰ। ਸਹੇਰਾ=ਸਾਥੀ। ਸਵੇਰਾ=ਸੁਵੱਖਤੇ, ਭਾਵ ਛੇਤੀ। ਘਰ ਕੀ ਨਾਰਿ=ਆਪਣੀ ਵਹੁਟੀ। ਉਰਹਿ=ਹਿਰਦੇ (ਛਾਤੀ) ਨਾਲ। ਭੂਤ=ਪ੍ਰੇਤ। ਭਾਗੀ=ਭਜ ਗਈ। ਲੂਟਿਆ=ਠੱਗਿਆ।

**ਅਰਥ :** (ਹੇ ਭਾਈ ! ਭਾਵੇਂ) ਉੱਚੇ ਮਹਿਲ (ਅਤੇ ਉਚੇ) ਰਸੋਈ ਘਰ ਭੀ ਹੋਣ, (ਪਰ ਮਰਨ ਪਿਛੋਂ) ਫਿਰ ਇੱਕ ਘੜੀ ਭਰ ਵੀ ਉਥੇ ਟਿਕਾਣਾ ਨਹੀਂ ਹੁੰਦਾ। ਇਹ ਸਰੀਰ ਇਸ ਤਰ੍ਹਾਂ ਹੈ ਜਿਵੇਂ ਘਾਹ-ਕਾਨਿਆਂ ਦੀ ਛੱਪਰੀ ਹੁੰਦੀ ਹੈ। ਘਾਹ ਸੜ ਜਾਂਦਾ ਹੈ ਮਿੱਟੀ ਵਿੱਚ ਰਲ ਜਾਂਦਾ ਹੈ (ਭਾਵ ਮਰਨ ਪਿਛੋਂ ਮਨੁੱਖੀ ਸਰੀਰ ਦੀ ਇਹੋ ਜਿਹੀ ਦਸ਼ਾ ਹੁੰਦੀ ਹੈ)।੧।ਰਹਾਉ।

ਹੇ ਭਾਈ ! ਮਰਨ ਮਗਰੋਂ ਸਾਰੇ) ਰਿਸ਼ਤੇਦਾਰ, ਪਰਵਾਰ ਅਤੇ ਮਿੱਤਰ ਵੀ (ਇਹ) ਕਹਿਣ ਲਗ ਜਾਂਦੇ ਹਨ ਕਿ (ਹੁਣ ਮੁਰਦੇ ਨੂੰ) ਛੇਤੀ (ਘਰੋਂ) ਬਾਹਰ ਕੱਢੋ।੨।

(ਹੇ ਭਾਈ !) ਘਰ ਦੀ ਇਸਤਰੀ ਜੋ (ਜੀਵਨ ਭਰ) ਹਿਰਦੇ (ਅਥਵਾ ਸਰੀਰ ਨਾਲ) ਲਗੀ ਰਹਿੰਦੀ ਸੀ, (ਸਰੀਰ ਛੱਡਣ ਮਗਰੋਂ) ਉਹ ਵੀ ਭੂਤ ਭੂਤ ਆਖ ਕੇ (ਕੋਲੋਂ) ਭਜ ਗਈ।੩।

ਰਵਿਦਾਸ ਆਖਦਾ ਹੈ ਕਿ ਸਾਰਾ (ਸੰਸਾਰ ਮੋਹ ਮਾਇਆ ਤੇ ਅਗਿਆਨਤਾ ਵਿੱਚ ਲਗ ਕੇ) ਲੁੱਟਿਆ ਜਾ ਰਿਹਾ ਹੈ (ਪਰ) ਮੈਂ ਤਾਂ (ਇੱਕ) ਪਰਮਾਤਮਾ ਦਾ ਨਾਮ ਸਿਮਰ ਕੇ (ਇਸ ਬੰਧਨ ਵਿੱਚੋਂ) ਛੁੱਟ ਗਿਆ ਹਾਂ (ਭਾਵ ਬੱਚ ਨਿਕਲਿਆ ਹਾਂ)।੪।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਮੰਦਰ, ਘਰ, ਭਾਈ ਅਤੇ ਕੁਟੰਬ ਦੇ ਮੋਹ ਨੂੰ ਸਾਹਮਣੇ ਰੱਖ ਕੇ ਮਨ ਨੂੰ ਸਮਝਾਇਆ ਹੈ ਕਿ ਇਹ ਸਰੀਰ ਅਤੇ ਹੋਰ ਸਾਜ਼ੋ-ਸਾਮਾਨ ਸਭ ਨਾਸ਼ਵੰਤ ਹੈ। ਘਰ ਦੇ ਸਬੰਧੀਆਂ ਤੋਂ ਇਲਾਵਾ ਇਸਤਰੀ, ਜੋ ਹਰ ਵੇਲੇ ਤੇਰੇ ਦਿਲ ਵਿੱਚ ਵਸੀ ਰਹਿੰਦੀ ਹੈ, ਉਹ ਵੀ ਮੁਰਦਾ ਦੇਹ ਵੇਖ ਕੇ ਭੂਤ ਭੂਤ ਕਹਿ ਕੇ ਭੱਜ ਜਾਂਦੀ ਹੈ। ਭਾਵ ਨੇੜੇ ਤੋਂ ਨੇੜੇ ਦੇ ਰਿਸ਼ਤੇ ਵੀ ਟੁੱਟ ਜਾਂਦੇ ਹਨ। ਇਸ ਮੋਹ ਵਿੱਚ ਸਾਰਾ ਜਗਤ ਹੀ ਲੁਟੀਂਦਾ ਜਾ ਰਿਹਾ ਹੈ। ਇਸ ਤੋਂ ਛੁਟਕਾਰਾ ਪਾਉਣ ਦਾ ਇਕੋ ਸਾਧਨ ਹੈ= ਵਾਹਿਗੁਰੂ ਸਿਮਰਨ।

## ਰਾਗੁ ਸੂਹੀ, ਬਾਣੀ ਸੇਖ ਫਰੀਦ ਜੀ ਕੀ ॥

**ੴ ਸਤਿਗੁਰ ਪ੍ਰਸਾਦਿ ॥ ਤਪਿ ਤਪਿ, ਲੁਹਿ ਲੁਹਿ, ਹਾਥ ਮਰੋਰਉ॥ ਬਾਵਲਿ ਹੋਈ, ਸੋ ਸਹੁ ਲੋਰਉ॥ ਤੈ ਸਹਿ, ਮਨ ਮਹਿ ਕੀਆ ਰੋਸੁ ॥ ਮੁਝੁ ਅਵਗਨ, ਸਹ ਨਾਹੀ ਦੋਸੁ ॥੧॥ ਤੈ ਸਾਹਿਬ ਕੀ, ਮੈ ਸਾਰ ਨ ਜਾਨੀ ॥ ਜੋਬਨੁ ਖੋਇ, ਪਾਛੈ ਪਛੁਤਾਨੀ ॥੧॥ਰਹਾਉ॥ ਕਾਲੀ ਕੋਇਲ, ਤੂ ਕਿਤ ਗੁਨ ਕਾਲੀ ॥ ਅਪਨੇ ਪ੍ਰੀਤਮ ਕੇ, ਹਉ ਬਿਰਹੈ ਜਾਲੀ ॥ ਪਿਰਹਿ ਬਿਹੂਨ, ਕਤਹਿ ਸੁਖੁ ਪਾਏ ॥ ਜਾ ਹੋਇ ਕ੍ਰਿਪਾਲੁ, ਤਾ ਪ੍ਰਭੂ ਮਿਲਾਏ ॥੨॥ ਵਿਧਣ ਖੂਹੀ, ਮੁੰਧ ਇਕੇਲੀ ॥ ਨਾ ਕੋ ਸਾਥੀ, ਨਾ ਕੋ ਬੇਲੀ ॥ ਕਰਿ ਕਿਰਪਾ ਪ੍ਰਭਿ, ਸਾਧ ਸੰਗਿ ਮੇਲੀ ॥ ਜਾ ਫਿਰਿ ਦੇਖਾ, ਤਾ ਮੇਰਾ ਅਲਹੁ ਬੇਲੀ ॥੩॥ ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ, ਬਹੁਤ ਪਿਈਣੀ ॥ ਉਸੁ ਊਪਰਿ ਹੈ ਮਾਰਗੁ ਮੇਰਾ ॥ ਸੇਖ**

**ਫਰੀਦਾ, ਪੰਥੁ ਸਮ੍ਾਰਿ ਸਵੇਰਾ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਰੋਰਉਂ, ਲੋਰਉਂ, ਤੈਂ, ਮਹਿਂ, ਨਾਹੀਂ, ਜਾਂ, ਦੇਖਾਂ, ਤਾਂ।

**ਪਦ ਅਰਥ :** ਤਪਿ ਤਪਿ=ਸੜ ਸੜ ਕੇ, ਦੁਖੀ ਹੋ ਕੇ। ਹਾਥ ਮਰੋਰਉ=ਹੱਥ ਮਰੋੜਦੀ ਹਾਂ। ਬਾਵਲਿ ਹੋਈ=ਪਾਗਲ ਹੋਈ। ਲੋਰਉ=ਲੋੜਦੀ, ਲਭ ਰਹੀ ਹਾਂ। ਸਹਿ=ਪਤੀ ਨੇ। ਰੋਸੁ=ਗੁੱਸਾ। ਸਾਰ=ਕਦਰ। ਜੋਬਨੁ ਖੋਇ=ਜੁਆਨੀ ਗੁਆ ਕੇ। ਕਿਤ ਗੁਨ=ਕਿਹੜੇ ਗੁਣਾਂ ਕਰਕੇ?। ਬਿਰਹੈ=ਵਿਛੋੜੇ ਵਿੱਚ। ਜਾਲੀ=ਸੜੀ। ਪਿਰਹਿ ਬਿਹੂਨ=ਪਤੀ ਤੋਂ ਵਿਹੂਣੀ। ਕਤਹਿ=ਕਦੋਂ। ਵਿਧਣ ਖੂਹੀ=ਡਰਾਉਣੀ ਸੁੰਨਸਾਨ ਖੂਹੀ। ਮੁੰਧ=ਇਸਤਰੀ। ਬੇਲੀ=ਮਦਦਗਾਰ। ਅਲਹੁ=ਅੱਲਾ, ਖ਼ੁਦਾ। ਵਾਟ=ਸਫ਼ਰ, ਪਗਡੰਡੀ। ਉਡੀਣੀ=ਉਦਾਸ ਕਰਨ ਵਾਲੀ। ਖੰਨਿਅਹੁ ਤਿਖੀ=ਖੰਡੇ ਨਾਲੋਂ ਬਹੁਤ ਤੇਜ। ਪਿਈਣੀ=ਤੇਜ ਧਾਰ ਵਾਲੀ, ਪਤਲੀ। ਸਮਾਰਿ ਸਵੇਰਾ=ਵੇਲੇ ਸਿਰ ਸੰਭਾਲ।

**ਅਰਥ :** (ਮੈਂ ਪ੍ਰਭੂ ਪਤੀ ਤੋਂ ਬਿਨਾ ਸ਼ੋਕ ਨਾਲ) ਸੜ ਸੜ ਕੇ ਲੁਛ ਲੁਛ ਕੇ ਹੱਥ ਮਲਦੀ ਹਾਂ, ਸੁਦੈਣ ਹੋਈ ਉਸ ਪਤੀ ਨੂੰ ਲਭ ਰਹੀ ਹਾਂ। ਹੇ ਪਤੀ! (ਤੂੰ ਆਪਣੇ) ਮਨ ਵਿੱਚ ਰੋਸ (ਗੁੱਸਾ) ਕੀਤਾ ਹੈ, (ਪਰ ਇਸ ਵਿੱਚ ਸਾਰੇ) ਅਵਗੁਣ ਮੇਰੇ ਹਨ, ਹੇ ਪਤੀ! ਤੇਰਾ (ਕੋਈ) ਕਸੂਰ ਨਹੀਂ ਹੈ।੧।

ਹੇ ਮਾਲਕ ! ਮੈਂ ਤੇਰੀ ਕਦਰ ਨਹੀਂ ਜਾਤੀ। ਜੁਆਨੀ ਗੁਆ ਕੇ ਹੁਣ ਮੈਂ ਪਿਛੋਂ ਪਛੁਤਾਵਾ ਕਰ ਰਹੀ ਹਾਂ।ਰਹਾਉ।

ਹੇ ਕਾਲੀ ਕੋਇਲ ! ਤੂੰ ਕਿਹੜੇ ਗੁਣਾਂ ਕਾਰਨ ਕਾਲੀ ਹੋ ਗਈ ਹੈਂ? (ਕੋਇਲ ਉਤਰ ਦੇਂਦੀ ਹੈ) ਮੈਂ ਆਪਣੇ ਪਿਆਰੇ ਦੇ ਵਿਛੋੜੇ ਕਰਕੇ ਸੜ ਗਈ ਹਾਂ। (ਹੇ ਭਾਈ !) ਪਿਆਰੇ ਪਤੀ ਤੋਂ ਬਿਨਾ (ਇਸਤਰੀ) ਕਿਵੇਂ ਸੁੱਖ ਪਾ ਸਕਦੀ ਹੈ? (ਭਾਵ ਨਹੀਂ ਪਾ ਸਕਦੀ)। ਜਦੋਂ (ਪ੍ਰਭੂ) ਮਿਹਰਬਾਨ ਹੁੰਦਾ ਹੈ ਤਾਂ (ਉਹ) ਆਪ ਹੀ ਮਿਲਾ ਲੈਂਦਾ ਹੈ।੨।

(ਜਗਤ ਰੂਪ) ਖੂਹੀ ਸੁੰਨੀ ਹੈ (ਜਿਸ ਵਿੱਚ) ਜੀਵ-ਇਸਤਰੀ ਇਕੱਲੀ (ਡਿੱਗੀ ਪਈ ਹੈ) ਨਾ ਇਥੇ ਕੋਈ ਸਾਥੀ ਹੈ, ਨਾ ਕੋਈ (ਦੁੱਖ ਵਿੱਚ) ਮਦਦਗਾਰ ਹੈ। ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਕਰਕੇ (ਮੈਨੂੰ) ਸਤਿਸੰਗ ਵਿੱਚ ਮਿਲਾ ਲਿਆ ਹੈ। (ਹੁਣ) ਜਦ ਮੈਂ ਦੇਖਦੀ ਹਾਂ ਤਾਂ (ਮੈਨੂੰ) ਮੇਰਾ ਪ੍ਰਭੂ ਹੀ ਮਿੱਤਰ (ਦਿਸਦਾ ਹੈ, ਜਿਸ ਕਰਕੇ ਮੈਨੂੰ ਇਕੱਲ ਮਹਿਸੂਸ ਨਹੀਂ ਹੁੰਦਾ)।੩।

(ਹੇ ਭਾਈ !) ਸਾਡੇ (ਜੀਵਨ ਦੀ) ਪਗਡੰਡੀ ਬੜੀ ਉਦਾਸ ਕਰਨ ਵਾਲੀ ਹੈ। ਖੰਡੇ ਨਾਲੋਂ ਤੇਜ਼ ਧਾਰ ਵਾਲੀ ਅਤੇ ਬਹੁਤ ਹੀ ਪਤਲੀ ਹੈ। ਉਸ ਉਤੇ ਮੇਰਾ ਰਸਤਾ ਹੈ (ਭਾਵ ਮੈਂ ਉਥੋਂ ਦੀ ਟੁਰ ਕੇ ਜਾਣਾ ਹੈ)। (ਇਸ ਵਾਸਤੇ) ਸ਼ੇਖ ਫਰੀਦ ਜੀ (ਮਨ ਨੂੰ ਕਹਿ ਰਹੇ ਹਨ) ਹੇ ਮਨ ! ਤੂੰ ਸਵੱਖਤੇ ਹੀ ਰਸਤੇ ਨੂੰ ਸੰਭਾਲ (ਭਾਵ ਸਿਮਰਨ ਕਰ)।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਜੀਵ-ਇਸਤਰੀ ਜਿਥੇ ਆਪਣੇ ਪ੍ਰਭੂ-ਪਤੀ ਅੱਗੇ ਅਉਗਣਾਂ ਦਾ ਇਕਬਾਲ ਕਰ ਰਹੀ ਹੈ, ਉਥੇ ਵਿਛੋੜੇ ਕਾਰਨ ਆਪਣੇ ਆਪ ਨੂੰ ਇਕੱਲੀ ਤੇ ਦੁੱਖੀ ਮਹਿਸੂਸ ਕਰ ਰਹੀ ਹੈ। ਜੀਵਨ ਪੰਧ ਵੱਲ ਜਦੋਂ ਝਾਤ ਮਾਰਦੀ ਹੈ ਤਾਂ ਜੀਵ-ਇਸਤ੍ਰੀ ਨੂੰ ਬੜਾ ਭਿਆਨਕ ਰਸਤਾ ਦਿਖਾਈ ਦਿੰਦਾ ਹੈ। ਸਚਾਈ ਇਹ ਹੈ ਕਿ ਸਿਮਰਨ ਨਾਲ ਹੀ ਸੰਸਾਰ ਦਾ ਜੀਵਨ ਸੌਖਾ ਬਤੀਤ ਹੋ ਸਕਦਾ ਹੈ। ਸਿਧਾਂਤ ਇਹ ਹੈ ਕਿ ਜੀਵ-ਇਸਤਰੀ ਦਾ ਪਤੀ-ਪਰਮੇਸ਼ਰ ਤੋਂ ਬਿਨਾ ਕੋਈ ਬੇਲੀ ਨਹੀਂ ਹੈ। ਗੁਰਬਾਣੀ ਵਿੱਚ ਜੀਵ-ਇਸਤਰੀ ਦੀ ਕੁਰਲਾਹਟ ਨੂੰ ਇਉਂ ਨਿਰੂਪਣ ਕੀਤਾ ਹੈ:-

**ਸੁਣਿ ਨਾਹ ਪ੍ਰਭੂ ਜੀਉ ! ਏਕਲੜੀ ਬਨ ਮਾਹੇ ॥** [ਪੰਨਾ ੨੪੩

**ਸੂਹੀ ਲਲਿਤ ॥ ਬੇੜਾ ਬੰਧਿ ਨ ਸਕਿਓ, ਬੰਧਨ ਕੀ ਵੇਲਾ॥ ਭਰਿ ਸਰਵਰੁ ਜਬ ਊਛਲੈ, ਤਬ ਤਰਣੁ ਦੁਹੇਲਾ ॥੧॥ ਹਥੁ ਨ ਲਾਇ ਕਸੁੰਭੜੈ, ਜਲਿ ਜਾਸੀ ਢੋਲਾ ॥੧॥ਰਹਾਉ॥ ਇਕ ਆਪੀਨੈ ਪਤਲੀ, ਸਹ ਕੇਰੇ ਬੋਲਾ॥ ਦੁਧਾ ਥਣੀ ਨ ਆਵਈ, ਫਿਰਿ ਹੋਇ ਨ ਮੇਲਾ ॥੨॥ ਕਹੈ ਫਰੀਦੁ ਸਹੇਲੀਹੋ, ਸਹੁ ਅਲਾਏਸੀ ॥ ਹੰਸੁ ਚਲਸੀ ਡੁੰਮਣਾ, ਅਹਿ ਤਨੁ ਢੇਰੀ ਥੀਸੀ ॥੩॥੨॥**

**ਪਦ ਅਰਥ :** ਬੇੜਾ=(ਜਪ ਤਪ ਦਾ) ਬੇੜਾ। ਬੰਧਿ ਨ ਸਕਿਓ=ਨਹੀਂ ਬਣਾ ਸਕਿਆ। ਬੰਧਨ ਕੀ ਵੇਲਾ=ਜਦੋਂ ਬਨ੍ਹਾਣ ਦਾ ਵੇਲਾ ਸੀ। ਭਰਿ=ਭਰ ਕੇ। ਸਰਵਰੁ=ਸਮੁੰਦਰ। ਜਬ ਉਛਲੈ=ਜਦੋਂ ਉਛਾਲੇ ਖਾਏਗਾ। ਦੁਹੇਲਾ=ਔਖਾ। ਕਸੁੰਭੜੈ=ਗੂੜੇ ਲਾਲ ਰੰਗ ਦਾ ਫੁਲ ਜੋ ਛੇਤੀ ਮੁਰਝਾ ਜਾਂਦਾ ਹੈ। ਜਲ ਜਾਸੀ=ਸੜ ਜਾਏਗਾ। ਢੋਲਾ=ਹੇ ਪਿਆਰੇ !। ਬੋਲਾ=ਬੋਲ, ਬਚਨ। ਆਪੀਨੈ=ਆਪਣੇ ਆਪ ਵਿੱਚ। ਪਤਲੀ=ਕਮਜ਼ੋਰ, ਦੁਬਲੀ। ਸਹ ਕੇਰੇ=ਪ੍ਰੀਤਮ ਦੇ। ਦੁਧਾ ਥਣੀ=ਥਣਾਂ ਚੋਂ ਚੋਇਆ ਹੋਇਆ ਦੁੱਧ। ਅਲਾਏਸੀ=ਬੁਲਾਏਗਾ। ਹੰਸੁ=ਜੀਵਾਤਮਾ। ਡੁੰਮਣਾ=ਦੁਚਿਤਾ। ਥੀਸੀ=ਹੋ ਜਾਏਗਾ।

**ਅਰਥ :** (ਹੇ ਭਾਈ ! ਜਦੋਂ) ਬੇੜਾ ਬਨਾਣ ਦਾ ਵੇਲਾ ਸੀ (ਓਦੋਂ ਤੂੰ ਬੇੜਾ) ਨਾ ਬਣਾ ਸਕਿਆ (ਭਾਵ ਭਜਨ ਨਾ ਕੀਤਾ)। ਜਦੋਂ ਸਮੁੰਦਰ ਭਰ ਕੇ ਉਛਾਲੇ ਖਾਏਗਾ, (ਭਾਵ ਜਦੋਂ ਵਿਸ਼ੇ-ਵਿਕਾਰਾਂ ਦੀ ਕਾਂਗ ਜੋਰਾਂ ਤੇ ਹੋਵੇਗੀ) ਤਦੋਂ ਤਰਨਾ ਔਖਾ ਹੋ ਜਾਵੇਗਾ। ਹੇ ਪਿਆਰੇ ! ਕਸੁੰਭੇ ਨੂੰ ਹੱਥ ਨਾ ਲਾਈਂ, (ਹੱਥ) ਸੜ ਜਾਵੇਗਾ (ਭਾਵ ਮਾਇਆ ਅਤੇ ਵਿਸ਼ੇ ਫੁਲ ਵਾਂਗ ਉਪਰੋਂ ਸੋਹਣੇ ਦਿਸਦੇ ਹਨ ਪਰ ਵਿੱਚੋਂ ਅੱਗ ਵਾਂਗ ਭੜਕੀਲੇ ਹੁੰਦੇ ਹਨ, ਜੋ ਨੇੜੇ ਜਾਣ ਸਾਰ ਹੀ ਸਾੜ ਦਿੰਦੇ ਹਨ, ਇਸ ਲਈ ਇਨ੍ਹਾਂ ਦੇ ਪ੍ਰਭਾਵ ਤੋਂ ਬੱਚ ਕੇ ਰਹੀਂ)।੧।ਰਹਾਉ।

ਇਕ (ਤਾਂ ਜੀਵ ਰੂਪ ਇਸਤਰੀ ਆਪ) ਪਤਲੀ (ਕਮਜ਼ੋਰ) ਹੈ, (ਦੂਜਾ) ਮਾਲਕ ਦੇ ਬੋਲ (ਡਾਢੇ ਹਨ)। (ਜਿਵੇਂ) ਥਣਾਂ ਵਿਚੋਂ ਚੋਇਆ ਹੋਇਆ ਦੁਧ ਮੁੜ ਥਣਾਂ ਵਿੱਚ ਨਹੀਂ ਆਉਂਦਾ (ਇਸੇ ਤਰ੍ਹਾਂ, ਇਹ ਮਨੁੱਖਾ ਜਨਮ ਅਜਾਈਂ ਚਲਾ ਗਿਆ ਤਾਂ) ਮੁੜ ਕੇ (ਤੇਰਾ ਪ੍ਰਭੂ-ਪਤੀ ਨਾਲ) ਮਿਲਾਪ ਨਹੀਂ ਹੋਣਾ।੨।

(ਸ਼ੇਖ) ਫ਼ਰੀਦ ਆਖਦਾ ਹੈ ਕਿ ਹੇ ਸਹੇਲੀਓ ! (ਜਦੋਂ) ਪਰਮੇਸ਼ਰ (ਸਾਨੂੰ ਇਸ ਜਗਤ ਚੋਂ) ਬੁਲਾ ਲਵੇਗਾ, ਹੰਸ (ਜੀਵਾਤਮਾ) ਦੁਚਿਤਾ (ਉਦਾਸ) ਹੋ ਕੇ ਟੁਰ ਪਵੇਗਾ (ਓਦੋਂ) ਇਹ ਸਰੀਰ (ਇਥੇ ਹੀ) ਮਿੱਟੀ ਦੀ ਢੇਰੀ ਹੋ ਜਾਏਗਾ।੩।੨।

## ਅਰਥ ਭੇਦ ਅਤੇ ਨਿਰਣੈ

### ੳ) ਇਕ ਆਪੀਨੈ ਪਤਲੀ, ਸਹ ਕੇਰੇ ਬੋਲਾ ॥

ਵੱਖ ਵੱਖ ਅਰਥ :

੧) ਇਕ ਦਾ ਅਰਥ ਕਈ ਨਹੀਂ ਹੋ ਸਕਦਾ, ਕਿਉਂਕਿ ਇਸਦੇ ਅੰਤ ਨੇਮ ੧੮ ਵਾਲੀ ਸਿਹਾਰੀ ਨਹੀਂ। ਠੀਕ ਅਰਥ ਇਹ ਹਨ:-
(ਜੀਵ ਰੂਪ ਇਸਤਰੀ) ਇਕ ਤਾਂ ਆਪ ਪਤਲੀ (ਕਮਜੋਰ) ਹੈ, ਉਤੋਂ ਮਾਲਕ ਦੇ ਬੋਲ ਕਰੜੇ ਹਨ, ਭਾਵ ਇੱਕ ਤਾਂ ਮਨੁੱਖ ਦੀ ਪ੍ਰਕ੍ਰਿਤੀ ਹੀ ਕਮਜੋਰ ਹੈ, ਉਤੋਂ ਹੁਕਮ ਡਾਢੇ ਚੜ੍ਹੇ ਹੋਏ ਹਨ।
ਇਨ੍ਹਾਂ ਅਰਥਾਂ ਦੀ ਪੁਸ਼ਟੀ ਵਲਾਇਤ ਵਾਲੀ ਸਾਖੀ ਭੀ ਕਰਦੀ ਹੈ, ਜਿਸ ਵਿੱਚ ਇਸ ਤੁੱਕ ਦਾ ਗਲਤ ਪਾਠ ਇਉਂ ਦਿੱਤਾ ਹੈ:"ਇਕ ਆਪ ਧਨ ਪਤਲੀ ਬਿਆ ਸਹ ਕੇ ਬੋਲਾ" [ਸ਼ਬਦਾਰਥ

੨) ਜਿਨ੍ਹਾਂ ਕਸੁੰਭੇ ਨੂੰ ਹੱਥ ਲਾਇਆ ਉਹ 'ਆਪੀਨੈ ਪਤਲੀ' ਰਹੀਆਂ ਤੇ ਉਹਨ੍ਹਾਂ ਨੂੰ ਪ੍ਰਾਪਤ ਹੋਇਆ 'ਸਹ ਕੇ ਰੇ ਬੋਲਾ'। ਪਰ ਜਿਨ੍ਹਾਂ ਦਾ ਚੋਲਾ ਨਾਮ-ਮਜੀਠ ਨਾਲ ਰੰਗਿਆ ਗਿਆ,

ਉਨ੍ਹਾਂ ਨੇ ਫਲ ਪਾਇਆ 'ਸਹ, ਕੇ, ਬੋਲਾ'। ਇਨ੍ਹਾਂ ਦੋਹਾਂ ਤੁਕਾਂ ਦੇ ਸਾਰੇ ਲਫਜ਼ਾਂ ਨੂੰ ਆਪੋ ਵਿੱਚ ਟਕਰਾ ਕੇ ਵੇਖੋ। ਲਫਜ਼ 'ਸਹ ਕੇ ਬੋਲਾ' ਇਹ ਤਿੰਨੇ ਹੀ ਦੋਹਾਂ ਵਿੱਚ ਸਾਂਝੇ ਹਨ। ਗੁਰੂ ਨਾਨਕ ਸਾਹਿਬ ਵਾਲੇ ਸ਼ਬਦ ਦੀ ਤੁਕ ਵਿੱਚ ਲਫਜ਼ 'ਅੰਮ੍ਰਿਤ' ਦੇ ਟਾਕਰੇ ਤੇ ਫਰੀਦ ਜੀ ਦਾ ਲਫਜ਼ 'ਰੇ' ਰਹਿ ਗਿਆ।

ਤਾਂ ਤੇ ਪਾਠ 'ਸਹ ਕੇ ਰੇ ਬੋਲਾ' ਹੈ, ਭਾਵ 'ਕੇ' ਅਤੇ 'ਰੇ' ਵੱਖ ਵੱਖ ਹਨ। ਰੇ-ਅਨਾਦਰੀ ਦੇ ਬਚਨ ਹਨ। ਜਿਵੇਂ:- ਰੇ ਰੇ ਦਰਗਹ ਕਹੈ ਨ ਕੋਊ ॥

ਅਰਥ= ਕਈ ਜੀਵ ਇਸਤਰੀਆਂ (ਜਿਨ੍ਹਾਂ ਕਸੁੰਭੇ ਨੂੰ ਹੱਥ ਲਾਇਆ ਹੈ) ਆਪਣੇ ਆਪ ਵਿੱਚ ਪਤਲੀਆਂ ਹਨ ਉਨ੍ਹਾਂ ਨੂੰ ਪਤੀ ਦੇ ਅਨਾਦਰੀ ਦੇ ਬਚਨ ਹੀ ਮਿਲਦੇ ਹਨ।

ਪਤਲੀਆਂ=ਨਾਜ਼ਕ, ਅਹੰਕਾਰਣਾ, ਚਤਰ-ਬੁਧ, ਕਮਜ਼ੋਰ ਆਤਮਿਕ ਜੀਵਨ ਵਾਲੀਆਂ। [ਦਰਪਣ

੩) ਇਕਨਾਂ ਨੇ (ਸਹ ਕੇਰੇ) ਪਤੀ ਦੇ ਬਚਨ ਨੂੰ ਸਹ ਕਰਕੇ ਆਪਨੀ (ਪਤਲੀ) ਇਜ਼ਤ (ਜਮਾਂ ਤੋਂ) ਰੱਖ ਲਈ ਹੈ, ਤਾਂ ਤੇ ਤੂੰ ਭੀ ਰਖ ਲੈ। [ਪੰ. ਨਰੈਣ ਸਿੰਘ

**ਨਿਰਣੈ :** 'ਸਹ ਕੇ ਅੰਮ੍ਰਿਤ ਬੋਲਾ' ਵਾਲਾ ਪ੍ਰਮਾਣ ਤਾਂ 'ਸਹ ਕੇਰੇ ਬੋਲਾ' ਦੀ ਪੁਸ਼ਟੀ ਕਰਦਾ ਹੈ ਨਾ ਕਿ 'ਸਹ ਕੇ ਰੇ ਬੋਲਾ' ਦੀ? 'ਕੇ' ਤੇ 'ਕੇਰੇ' ਦੋਵੇਂ ਪਦ ਸਮਾਨਾਰਥਕ ਹਨ। ਇਹ ਜਰੂਰੀ ਨਹੀਂ ਕਿ 'ਰੇ' ਪਦ ਹਰ ਥਾਂ ਤੇ ਹੀ ਅਨਾਦਰੀ ਵਾਲੇ ਬਚਨਾਂ ਦਾ ਸੂਚਕ ਹੋਵੇ ਜਿਵੇਂ ਕਿ ਗੁਰਬਾਣੀ ਵਿੱਚ 'ਰੇ ਮਨ ਤੇਰੋ ਕੋਇ ਨਹੀ...', (ਪੰ. ੩੩੨) 'ਹਰਿ ਹਰਿ ਗੁਰੁ ਗੁਰੁ ਕਰਤਾ ਰੇ' (ਪੰ. ੬੧੨) ਵਾਕ ਹਨ। ਸੋ, 'ਦਰਪਣ' ਦੇ ਕਰਤਾ ਦੀ 'ਸਹ ਕੇ ਰੇ ਬੋਲਾ' ਪਾਠ ਪਦ ਛੇਦ ਕਰਨ ਦੀ ਦਲੀਲ ਵਿੱਚ ਕੋਈ ਵਜ਼ਨ ਨਹੀਂ।

ਪੰ. ਨਰੈਣ ਸਿੰਘ ਜੀ ਨੇ ਜੋ 'ਪਤਲੀ' ਸੰਧੀ ਕੀਤੀ ਹੈ, ਉਹ ਨਿਰੀ ਕਲਪਨਾ ਹੈ।

ਸ਼ਬਦਾਰਥੀ ਵਿਦਵਾਨਾਂ ਨੇ ਵਲੈਤ ਵਾਲੀ ਸਾਖੀ ਦਾ ਜੋ ਹਵਾਲਾ ਦਿੱਤਾ ਹੈ ਠੋਸ ਤੇ ਪ੍ਰਮਾਣੀਕ ਹੈ। ਇਸ ਲਈ 'ਸਹ ਕੇਰੇ ਬੋਲਾ' ਪ੍ਰਚਲਤ ਪਾਠ ਹੀ ਠੀਕ ਸਮਝਣਾ ਚਾਹੀਦਾ ਹੈ।

## ਅ) ਦੁਧਾ ਥਣੀ ਨ ਆਵਈ, ਫਿਰਿ ਹੋਇ ਨ ਮੇਲਾ ॥

ਵੱਖ ਵੱਖ ਅਰਥ :

1) ਜੈਸੇ ਗਊ ਆਦਿਕੋਂ ਕਾ ਦੂਧ ਜਿਨ ਛੇਕੋਂ ਦੁਆਰੇ ਚੋਇਆ ਹੈ ਉਹ ਦੁਧ ਉਨ ਅਸਥਾਨੋ ਮੇਂ ਉਨ ਛੇਕ ਦੁਆਰੇ ਫੇਰ ਉਲਟਾ ਹੋ ਕਰ ਨਹੀਂ ਆਵਤਾ ਤੈਸੇ ਹੀ ਫੇਰ ਇਸ ਸਰੀਰ ਮੇ ਜੁਬਾ ਅਵਸਥਾ ਕਾ ਮੇਲ, ਨਹੀਂ ਹੋਤਾ, ਵਾ ਏਕ ਵਾਰ ਜੁਦਾ ਹੋ ਕੇ ਜੀਉ ਇਸ ਦੇਹ ਮੈਂ ਨਹੀਂ ਆਵਤਾ। [ਫ. ਸ.

2) ਦੁਧਾ=ਦੋਹਨ ਕੀਤਾ ਚੋਇਆ 'ਦੁਧਾ ਥਣੀ ਨ ਆਵਈ' (ਸੂਹੀ ਫਰੀਦ) ਦੋਹਨ ਕੀਤਾ ਦੁਧ ਮੁੜ ਥਣਾਂ ਵਿੱਚ ਨਹੀਂ ਆਉਂਦਾ। [ਮਹਾਨ ਕੋਸ਼

3) (ਜਿਵੇਂ ਥਣਾਂ ਵਿਚੋਂ ਨਿਕਲ ਚੁੱਕਾ) ਦੁਧ (ਮੁੜ ਕੇ) ਥਣਾਂ ਵਿੱਚ ਨਹੀਂ ਆਉਂਦਾ, (ਇਵੇਂ) ਮੁੜ ਕੇ (ਇਸ ਮਨੁੱਖਾ ਜਨਮ ਦਾ) ਮੇਲ ਨਹੀਂ ਹੋਵੇਗਾ। [ਪੰ. ਨਰੈਣ ਸਿੰਘ

4) ਉਹਨਾਂ ਉਤੇ ਪਤੀ ਮਿਲਾਪ ਦੀ ਅਵਸਥਾ ਨਹੀਂ ਆਉਂਦੀ ਤੇ ਮਨੁੱਖਾ ਜਨਮ ਦਾ ਸਮਾਂ ਖੁੰਝਣ ਤੇ (ਜਦੋਂ ਨਾਮ-ਸਿਮਰਨ ਦਾ ਬੇੜਾ ਤਿਆਰ ਹੋ ਸਕਦਾ ਸੀ) ਪ੍ਰਭੂ ਨਾਲ ਮੇਲ ਨਹੀਂ ਹੋ ਸਕਦਾ। ਬਾਕੀ ਰਹਿ ਗਈ ਅੱਧੀ ਤੁਕ 'ਦੁਧਾ ਥਣੀ ਨ ਆਵਈ' ਇਸਤਰੀ ਦੇ ਥਣਾਂ ਵਿਚੋਂ ਦੁੱਧ ਕਦੋਂ ਆਉਂਦਾ ਹੈ? ਉਹ ਕੁਦਰਤਿ ਦੇ ਨਿਯਮ ਅਨੁਸਾਰ ਜਦੋਂ ਉਸ ਦਾ ਆਪਣੇ ਪਤੀ ਨਾਲ ਮਿਲਾਪ ਹੁੰਦਾ ਹੈ ਤੇ ਪੁਤਰ ਵਤੀ ਬਣਦੀ ਹੈ, ਜਦੋਂ ਸੁਹਾਗ ਭਾਗ ਵਾਲੀ ਹੁੰਦੀ ਹੈ। ਉਸ ਸਾਰੀ ਤੁਕ ਦਾ ਅਰਥ ਇਉਂ ਹੈ- ਜੇ ਕਸੁੰਭ ਨੂੰ ਹੱਥ ਲਾਇਆ ਤਾਂ ਇਸਤਰੀ ਸੁਹਾਗਵਤੀ ਨਹੀਂ ਹੋ ਸਕੇਗੀ, ਤੇ ਪਤੀ ਨਾਲ ਮਿਲਾਪ ਨਹੀਂ ਹੋ ਸਕੇਗਾ। [ਦਰਪਣ

**ਨਿਰਣੈ :** 'ਦੁਧਾ' ਦੇ ਅਰਥ ਹਨ- ਦੋਹਿਆ, ਚੋਇਆ ਹੋਇਆ ਦੁੱਧ। (ਜਿਵੇਂ) ਚੋਇਆ ਹੋਇਆ ਦੁੱਧ ਉਨ੍ਹਾਂ ਥਣਾਂ ਵਿੱਚ ਫਿਰ ਨਹੀਂ ਆ ਸਕਦਾ (ਇਸੇ ਤਰ੍ਹਾਂ ਮਨੁੱਖਾ ਜਨਮ ਚਲਾ ਗਿਆ ਤਾਂ) ਮੁੜ ਕੇ ਇਸ ਦਾ ਮੇਲ ਨਹੀਂ ਹੋਣਾ। ਗੁਰੂ ਨਾਨਕ ਦੇਵ ਜੀ ਨੇ "ਦੁਧਾ ਥਣੀ ਨ ਆਵਏ" ਸ਼ਬਦਾਵਲੀ ਦੀ ਵਰਤੋਂ ਇਉਂ ਕੀਤੀ ਹੈ:-

**ਮੈ ਮਤ ਜੋਬਨਿ ਗਰਬਿ ਗਾਲੀ, ਦੁਧਾ ਥਣੀ ਨ ਆਵਏ ॥** [ਪੰਨਾ ੭੪੨

ਭਾਵ ਜੁਆਨੀ ਦੇ ਹੰਕਾਰ ਵਿੱਚ ਪਈ ਹੋਈ ਜੀਵ-ਇਸਤਰੀ ਨੇ (ਆਪਣੀ ਜੁਆਨੀ) ਗਾਲ ਦਿੱਤੀ, ਜਿਵੇਂ ਚੋਇਆ ਹੋਇਆ ਦੁੱਧ ਮੁੜ ਕੇ ਥਣਾਂ ਵਿੱਚ ਨਹੀਂ ਆ ਸਕਦਾ, (ਤਿਵੇਂ ਮਨੁੱਖਾ ਜਨਮ ਫਿਰ ਨਹੀਂ ਮਿਲਦਾ)।

ਦਰਪਣ ਦੇ ਕਰਤਾ ਜੀ ਲਿਖਦੇ ਹਨ ਕਿ "ਇਸ ਛੰਤ ਵਿੱਚ ਕੇਵਲ ਜੀਵ-ਇਸਤਰੀ ਤੇ ਪਤੀ-ਪਰਮਾਤਮਾ ਦੇ ਮਿਲਾਪ ਦਾ ਹੀ ਜ਼ਿਕਰ ਹੈ, ਮਨੁੱਖਾ ਜਨਮ ਵਲ ਕਿਤੇ ਇਸ਼ਾਰਾ ਨਹੀਂ ਹੈ। ਕੀ ਇਹ ਅਨੁਮਾਨ ਲੱਗ ਸਕਦਾ ਹੈ ਕਿ ਫ਼ਰੀਦ ਜੀ ਨੇ ਅਤੇ ਸਾਹਿਬ ਗੁਰੂ ਨਾਨਕ ਦੇਵ ਜੀ ਨੇ ਇਕੋ ਹੀ ਮੁਹਾਵਰਾ ਜੀਵ-ਇਸਤਰੀ ਦੇ ਸੁਹਾਗਵਤੀ ਹੋਣ ਸਬੰਧੀ ਵਰਤਿਆ ਹੈ?। ਰਹਾਉ ਦੀ ਤੁਕ ਨੂੰ ਸਾਹਮਣੇ ਰਖ ਕੇ ਸਾਰੇ ਸ਼ਬਦ ਨੂੰ ਪੜ੍ਹਿਆਂ ਇਹੀ ਪ੍ਰਤੱਖ ਦਿਸਦਾ ਹੈ ਕਿ ਕਸੁੰਭੇ ਨੂੰ ਹੱਥ ਲਾਉਣ ਦਾ ਭਿਆਨਕ ਸਿੱਟਾ ਦਸਿਆ ਗਿਆ ਹੈ।

ਉਪਰੋਕਤ ਵਿਆਖਿਆ ਦੇ ਉਤਰ ਵਿੱਚ ਪਾਠਕ ਆਪ ਹੀ ਨਿਰਣਾ ਕਰ ਲੈਣ ਕਿ ਕੀ ਇਸ ਸ਼ਬਦ ਦੀ ਅੰਤਲੀ ਪੰਕਤੀ "ਹੰਸ ਚਲਸੀ ਡੁੰਮਣਾ ਅਹਿ ਤਨ ਢੇਰੀ ਥੀਸੀ" ਦਾ ਭਾਵ ਮਨੁੱਖਾ ਜਨਮ ਦੇ ਵਿਅਰਥ ਜਾਣ ਵੱਲ ਇਸ਼ਾਰਾ ਨਹੀਂ? ਜੇ ਮਨੁੱਖਾ ਜਨਮ ਦੀ ਵਾਰੀ ਆਵੇਗੀ ਤਾਂ ਹੀ ਪਤੀ ਨਾਲ ਮਿਲਾਪ ਹੋਵੇਗਾ। ਸੋ, "ਦੁਧਾ ਥਣੀ" ਸ਼ਬਦ ਪ੍ਰਮਾਣ ਵਜੋਂ ਸਹੀ ਰੂਪ ਵਿੱਚ ਵਰਤੇ ਗਏ ਹਨ ਅਤੇ ਪ੍ਰਚਲਤ ਅਰਥ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਜੀ ਦੇ ਬਚਨ ਹਨ:-

**ਨਹ ਬਾਰਿਕ ਨਹ ਜੋਬਨੈ, ਨਹ ਬਿਰਧੀ ਕਿਛੁ ਬੰਧੁ ॥**
**ਓਹ ਬੇਰਾ ਨਹ ਬੂਝੀਐ, ਜਉ ਆਇ ਪਰੈ ਜਮ ਫੰਧੁ ॥** [ਪੰਨਾ ੨੫੪

ਮਨੁੱਖਾ ਜਨਮ ਪਰਮੇਸ਼ਰ ਦੀ ਭਗਤੀ ਕਰਕੇ ਗੋਬਿੰਦ ਨੂੰ ਮਿਲਣ ਲਈ ਪ੍ਰਾਪਤ ਹੋਇਆ ਹੈ। ਜੇ ਅਮੋਲਕ ਜੀਵਨ ਮਾਇਆ ਅਤੇ ਵਿਸ਼ੇ ਵਿਕਾਰਾਂ ਦੀ ਅੱਗ ਵਿੱਚ ਹੀ ਸਾੜ ਦਿੱਤਾ, ਤਾਂ ਕੀ ਹਾਸਲ ਹੋਇਆ? ਇਸ ਲਈ ਜੀਵ ਨੂੰ ਚੇਤੰਨ ਕੀਤਾ ਹੈ:-

**ਫਰੀਦਾ ਮੰਡਪ ਮਾਲੁ ਨ ਲਾਇ, ਮਰਗ ਸਤਾਣੀ ਚਿਤਿ ਧਰਿ ॥**
**ਸਾਈ ਜਾਹਿ ਸਮਾਲਿ, ਜਿਥੈ ਹੀ ਤਉ ਵੰਞਣਾ ॥੫੮॥** [ਪੰਨਾ ੧੩੮੧

ਹੇ ਭਾਈ ! ਜਦੋਂ ਤੇਰਾ ਸਰੀਰ ਰੂਪੀ ਸਰੋਵਰ ਸੁਆਸਾਂ ਰੂਪੀ ਪੂੰਜੀ ਨਾਲ ਭਰਿਆ ਹੋਇਆ ਹੈ, ਤੂੰ ਨਾਮ-ਸਿਮਰਨ ਦੇ ਬੇੜੇ ਤੇ ਚੜ੍ਹ ਕੇ ਸੰਸਾਰ ਸਾਗਰ ਤੋਂ ਪਾਰ ਹੋ ਜਾ। ਜੇ ਅਵੇਸਲਾ ਰਹਿਓਂ ਤਾਂ ਤੈਨੂੰ ਸਾਹਿਬ ਦੇ ਦਰਬਾਰ ਵਿੱਚ ਜਾ ਕੇ ਸ਼ਰਮਿੰਦਾ ਹੋਣਾ ਪਵੇਗਾ:-

**ਫਰੀਦਾ ਜਿਨੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ ॥**
**ਮਤੁ ਸਰਮਿੰਦਾ ਥੀਵਹੀ, ਸਾਂਈ ਦੈ ਦਰਬਾਰਿ ॥** [ਪੰਨਾ ੧੩੮੧

ਸੋ, ਵਿਸ਼ੇ ਵਿਕਾਰਾਂ ਤੇ ਮਾਇਆ ਰੂਪੀ ਅੱਗ ਨੂੰ ਹੱਥ ਨਾ ਲਾ। ਜੇ ਲਾਵੇਂਗਾ ਤਾਂ ਸੜ ਜਾਵੇਂਗਾ।



# ਰਾਗੁ ਬਿਲਾਵਲੁ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਬਿਲਾਵਲੁ ਰਾਗ ਦਾ ੧੬ਵਾਂ ਨੰਬਰ ਹੈ। ਗੁਰਮਤਿ ਸੰਗੀਤ ਵਿੱਚ ਇਹ ਭੈਰਵ ਦਾ ਪੁਤਰ ਹੈ ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੪੩੦:-

**ਲਲਤ ਬਿਲਾਵਲੁ ਗਾਵਹੀ ਅਪੁਨੀ ਅਪੁਨੀ ਭਾਂਤਿ ॥**
**ਅਸਟ ਪੁਤ੍ਰ ਭੈਰਵ ਕੇ ਗਾਵਹਿ ਗਾਇਨ ਪਾਤ੍ਰ ॥** [ਪੰਨਾ ੧੪੩੦

ਇਹ ਬਿਲਾਵਲ ਠਾਠ ਦਾ ਪ੍ਰਮੁੱਖ ਰਾਗ ਹੈ। ਇਸ ਦੀ ਜਾਤ ਸੰਪੂਰਣ ਮੰਨੀ ਜਾਂਦੀ ਹੈ। ਨਿਯਾਦ ਅਤੇ ਗੰਧਾਰ ਸਵੱਰ ਬੱਕਰ ਰੂਪ ਵਿੱਚ ਲਾਏ ਜਾਂਦੇ ਹਨ। ਇਹ ਸੰਪੂਰਣ ਜਾਤੀ ਦਾ ਰਾਗ ਅੱਤੀ ਮਧੁਰ ਮਨੋਹਰ ਰਾਗ ਹੈ। ਵਾਦੀ ਸਵੱਰ ਧੈਵਤ ਅਤੇ ਸੰਵਾਦੀ ਗੰਧਾਰ ਹੈ। ਗਾਉਣ ਦਾ ਸਮਾਂ ਦਿਨ ਦਾ ਪਹਿਲਾ ਪਹਿਰ ਹੈ। ਇਸ ਰਾਗ ਦੇ ਆਰੋਹ ਵਿੱਚ ਜਦੋਂ ਮਧਮ ਵਰਜਿਤ ਕਰ ਦਿੱਤਾ ਜਾਂਦਾ ਹੈ ਅਤੇ ਅਵਰੋਹ ਵਿੱਚ ਕੋਮਲ ਨੀ ਲਾਈ ਜਾਂਦੀ ਹੈ ਤਾਂ ਇਸੇ (ਧ ਨੀ ਧ ਪ) ਨੂੰ ਅਲੱਹੀਆ ਬਿਲਾਵਲੁ ਕਿਹਾ ਜਾਂਦਾ ਹੈ।

ਆਰਹੋ=ਸਾ, ਰੇ, ਗ, ਮ, ਪ, ਧ, ਨੀ ਸਾ।
ਅਵਰੋਹ=ਸਾਂ ਨੀ ਧ, ਪ ਮ ਗ, ਰੇ ਸਾ।
ਪਕੜ= ਗ ਰੇ, ਗ ਪ, ਧ ਨੀ ਸਾਂ।

ਬਿਲਾਵਲ ਰਾਗ ਦੇ ਹੋਰ ਭੀ ਕਈ ਸਰੂਪ ਹਨ ਜਿਵੇਂ ਯਮਨੀ ਬਿਲਾਵਲ, ਸ਼ੁਕਲ ਬਿਲਾਵਲ, ਸਰਪਰਦਾ ਬਿਲਾਵਲ, ਦਕੁੰਭ ਬਿਲਾਵਲ, ਦੇਵ ਗਿਰੀ ਬਿਲਾਵਲ, ਨੱਟ ਬਿਲਾਵਲ ਆਦਿ। ਇਸ ਦੀ ਪ੍ਰਕਿਰਤੀ ਸ਼ਾਂਤ ਹੈ ਅਤੇ ਖੁਸ਼ੀ ਪੈਦਾ ਕਰਦਾ ਹੈ। ਸੰਗੀਤਕਾਰਾਂ ਨੇ ਇਸ ਰਾਗ ਦੇ ਗਾਇਨ ਦਾ ਸਮਾਂ ਦਿਨ ਦਾ ਦੂਜਾ ਪਹਿਰ ਦਾ ਆਰੰਭ ਮਿਥਿਆ ਹੈ। ਗੁਰਬਾਣੀ ਅੰਦਰ ਬਿਲਾਵਲ ਰਾਗ ਦਾ ਨਾਮ ਹੇਠ ਲਿਖੀਆਂ ਪੰਕਤੀਆਂ ਵਿੱਚ ਵਰਤਿਆ ਹੋਇਆ ਮਿਲਦਾ ਹੈ:-

**ੳ) ਗੁਰਮੁਖਿ ਪ੍ਰੀਤਿ ਜਿਸਨੋ ਆਪੇ ਲਾਏ ॥**
**ਤਿਤੁ ਘਰਿ ਬਿਲਾਵਲੁ, ਗੁਰ ਸਬਦਿ ਸੁਹਾਏ ॥** [ਪੰਨਾ ੭੯੮

**ਅ) ਹਰਿ ਉਤਮੁ ਹਰਿ ਪ੍ਰਭੁ ਗਾਵਿਆ, ਕਰਿ ਨਾਦੁ ਬਿਲਾਵਲੁ ਰਾਗੁ ॥**
**ਉਪਦੇਸੁ ਗੁਰੂ ਸੁਣਿ ਮੰਨਿਆ, ਧੁਰਿ ਮਸਤਕਿ ਪੂਰਾ ਭਾਗੁ ॥** [ਪੰਨਾ ੮੪੯

**ੲ) ਬਿਲਾਵਲੁ ਤਬਹੀ ਕੀਜੀਐ, ਜਬ ਮੁਖਿ ਹੋਵੈ ਨਾਮੁ ॥**
**ਰਾਗ ਨਾਦ ਸਬਦਿ ਸੋਹਣੇ, ਜਾ ਲਾਗੈ ਸਹਜਿ ਧਿਆਨੁ ॥** [ਪੰਨਾ ੮੪੯

**ਸ) ਬਿਲਾਵਲੁ ਕਰਿਹੁ ਤੁਮ ਪਿਆਰਿਹੋ, ਏਕਸੁ ਸਿਉ ਲਿਵਲਾਇ ॥**
**ਜਨਮ ਮਰਣ ਦੁਖੁ ਕਟੀਐ, ਸਚੇ ਰਹੈ ਸਮਾਇ ॥**
**ਸਦਾ ਬਿਲਾਵਲੁ ਅਨੰਦੁ ਹੈ, ਜੇ ਚਲਹਿ ਸਤਿਗੁਰ ਭਾਇ ॥**
**ਸਤਸੰਗਤੀ ਬਹਿ ਭਾਉ ਕਰਿ, ਸਦਾ ਹਰਿ ਕੇ ਗੁਣ ਗਾਇ ॥**
**ਨਾਨਕ ਸੇ ਜਨ ਸੋਹਣੇ, ਜਿ ਗੁਰਮੁਖਿ ਮੇਲਿ ਮਿਲਾਇ॥੨॥** [ਪੰਨਾ ੮੪੯

**ਹ) ਦੂਜੈ ਭਾਇ ਬਿਲਾਵਲੁ ਨ ਹੋਵਈ, ਮਨਮੁਖਿ ਥਾਇ ਨ ਪਾਇ ॥** [ਪੰਨਾ ੮੪੯

**ਕ) ਵੁਠੈ ਹੋਇਐ ਹੋਇ ਬਿਲਾਵਲੁ, ਜੀਆ ਜੁਗਤਿ ਸਮਾਣੀ ॥** [ਪੰਨਾ ੧੫੦

ਹੋਰ ਜਾਣਕਾਰੀ ਲਈ ਪੜ੍ਹੋ ਇਸੇ ਕਲਮ ਤੋਂ ਲਿਖੀ ਹੋਈ ਪੁਸਤਕ 'ਨਿਰਬਾਣ ਕੀਰਤਨੁ'।



# ੧ੳ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧ ॥ ਤੂ ਸੁਲਤਾਨੁ, ਕਹਾ ਹਉ ਮੀਆ, ਤੇਰੀ ਕਵਨ ਵਡਾਈ॥ ਜੋ ਤੂ ਦੇਹਿ ਸੁ ਕਹਾ ਸੁਆਮੀ, ਮੈ ਮੂਰਖ ਕਹਣੁ ਨ ਜਾਈ ॥੧॥ ਤੇਰੇ ਗੁਣ ਗਾਵਾ, ਦੇਹਿ ਬੁਝਾਈ ॥ ਜੈਸੇ, ਸਚ ਮਹਿ ਰਹਉ ਰਜਾਈ॥੧॥ਰਹਾਉ॥ ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ, ਤੇਰੀ ਸਭ ਅਸਨਾਈ॥ ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ, ਮੈ ਅੰਧੁਲੇ ਕਿਆ ਚਤੁਰਾਈ ॥੨॥ ਕਿਆ ਹਉ ਕਥੀ ਕਥੇ ਕਥਿ ਦੇਖਾ, ਮੈ ਅਕਥੁ ਨ ਕਥਨਾ ਜਾਈ ॥ ਜੋ ਤੁਧੁ ਭਾਵੈ ਸੋਈ ਆਖਾ, ਤਿਲੁ ਤੇਰੀ ਵਡਿਆਈ ॥੩॥ ਏਤੇ ਕੂਕਰ ਹਉ ਬੇਗਾਨਾ, ਭਉਕਾ ਇਸੁ ਤਨ ਤਾਈ ॥ ਭਗਤਿ ਹੀਣੁ ਨਾਨਕੁ ਜੇ ਹੋਇਗਾ, ਤਾ ਖਸਮੈ ਨਾਉ ਨ ਜਾਈ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਹਾਂ, ਹਉਂ, ਮੀਆਂ, ਦੇਹਿਂ, ਮੈਂ, ਗਾਵਾਂ, ਮਹਿਂ, ਰਹਉਂ, ਕਥੀਂ, ਆਖਾਂ, ਭਉਂਕਾ, ਤਾਈਂ, ਨਾਉਂ। **ਬਿੰਦੀ ਰਹਿਤ :** ਦੇਖਾ। **ਫੁਟਕਲ :** ਅਸ਼ਨਾਈ।

**ਪਦ ਅਰਥ:** ਸੁਲਤਾਨੁ=ਪਾਤਿਸ਼ਾਹ। ਕਹਾ=ਮੈਂ ਆਖਾਂ। ਮੀਆ=ਚੌਧਰੀ। ਕਵਨ=ਕਿਹੜੀ?। ਦੇਹਿ=ਦੇਵੇਂ। ਸਚ ਮਹਿ=ਸੱਚ ਵਿੱਚ। ਰਹਉ ਰਜਾਈ=ਰਜ਼ਾ ਅਨੁਸਾਰ, ਟਿਕਿਆ ਭਾਵ ਤ੍ਰਿਪਤ ਹੋਇਆ ਰਹਾਂ। ਅਸਨਾਈ=ਵਾਕਫੀ। ਅੰਧੁਲੇ=ਅਗਿਆਨੀ ਦੀ। ਕਿਆ ਚਤੁਰਾਈ=ਕੀ ਸਿਆਣਪ ਹੈ?। ਕਥੀ=ਮੈਂ ਕੱਥਾਂ, ਆਖਾਂ। ਕਥੇ ਕਥਿ ਦੇਖਾ=ਮੈਂ ਆਖ ਆਖ ਕੇ ਵੇਖ ਲਿਆ ਹੈ। ਮੈ=ਮੈਥੋਂ। ਤਿਲੁ=ਤਿਲ ਭਰ, ਥੋੜੀ ਜਿਹੀ। ਕੂਕਰ=ਭਉਂਕਣ ਵਾਲੇ ਕੁੱਤੇ, ਭਾਵਕ ਅਰਥਾਂ ਲਈ ਵੇਖੋ ਸ਼ਬਦ "ਏਕੁ ਸੁਆਨੁ ਦੁਇ ਸੁਆਨੀ ਨਾਲਿ" (ਪੋਥੀ ਪਹਿਲੀ, ਪੰਨਾ ੩੧੯)। ਬੇਗਾਨਾ=ਓਪਰਾ। ਭਉਕਾ=ਮੈਂ ਭੌਂਕਦਾ ਹਾਂ। ਇਸ ਤਨ ਤਾਈ=ਇਸ ਸਰੀਰ ਦੀ ਖ਼ਾਤਰ। ਭਗਤਿ ਹੀਣ=ਭਗਤੀ ਤੋਂ ਖ਼ਾਲੀ।

**ਅਰਥ :** (ਹੇ ਪ੍ਰਭੂ !) ਤੂੰ (ਵੱਡਾ) ਪਾਤਿਸ਼ਾਹ ਹੈਂ, ਜੇ ਮੈਂ ਤੈਨੂੰ ਮੀਆਂ (ਜਾਂ ਚੌਧਰੀ ਕਰਕੇ) ਬੁਲਾਵਾਂ (ਤਾਂ ਇਸ ਵਿੱਚ) ਤੇਰੀ ਕਿਹੜੀ ਵਡਿਆਈ (ਹੈ? ਇਹ ਤਾਂ ਸਗੋਂ ਮੇਰੀ ਮੂਰਖਤਾ ਹੋਵੇਗੀ, ਇਸ ਲਈ) ਹੇ ਸੁਆਮੀ ! ਜੋ ਤੂੰ (ਮੈਨੂੰ) ਆਖਣ ਲਈ ਸ਼ਬਦ) ਦੇਵੇਂ ਮੈਂ ਓਹ (ਸ਼ਬਦ) ਆਖਾਂ, (ਸਚਾਈ ਇਹ ਹੈ ਕਿ) ਮੈਂ ਮੂਰਖ ਤੋਂ (ਤੇਰੀ ਵਡਿਆਈ) ਕਥਨ ਨਹੀਂ ਹੋ ਸਕਦੀ।੧।

(ਹੇ ਸੁਆਮੀ ! ਮੈਨੂੰ ਇਸ ਤਰ੍ਹਾਂ ਦੀ) ਸੋਝੀ ਦੇ ਕਿ (ਮੈਂ) ਤੇਰੇ ਗੁਣ ਗਾਵਾਂ। ਜਿਸ ਤਰ੍ਹਾਂ (ਤੇਰੀ) ਰਜ਼ਾ (ਅਤੇ) ਸੱਚ ਵਿੱਚ ਟਿਕਿਆ ਰਹਾਂ ਭਾਵ ਤ੍ਰਿਪਤ ਹੋਇਆ ਰਹਾਂ।੧।ਰਹਾਉ।

(ਹੇ ਪ੍ਰਭੂ !) ਜੋ ਕੁਝ (ਪਸਾਰਾ) ਹੋਇਆ ਹੈ ਸਭ ਕੁਝ ਤੇਰੇ ਤੋਂ ਹੀ (ਹੋਇਆ ਹੈ ਅਤੇ ਕੁਦਰਤਿ ਤੋਂ) ਸਾਰੀ ਤੇਰੀ ਅਸ਼ਨਾਈ (ਭਾਵ ਵਾਕਫ਼ੀਅਤ ਜਾਣੀ ਜਾਂਦੀ ਹੈ)। ਹੇ ਮੇਰੇ ਸਾਹਿਬ ! ਮੈਂ ਤੇਰਾ ਅੰਤ ਨਹੀਂ ਜਾਣ ਸਕਦਾ, ਮੈਂ ਅੰਨ੍ਹੇ (ਅਗਿਆਨੀ) ਦੀ (ਤੇਰੀ ਕੁਦਰਤ ਨੂੰ ਸਮਝਣ ਦੀ) ਕੀ ਸਿਆਣਪ ਹੈ? (ਭਾਵ ਮੈਂ ਅਸਮਝ ਹਾਂ)।੨।

ਮੈਂ (ਤੇਰੀ) ਕਿਹੜੀ ਕਿਹੜੀ (ਵਡਿਆਈ ਦਾ ਕਥਨ) ਬਿਆਨ ਕਰਾਂ? ਮੈਂ ਆਖ ਆਖ ਕੇ

ਵੇਖਿਆ ਹੈ (ਕਿ ਤੂੰ) ਅੱਕਥ ਹੈਂ, ਮੈਥੋਂ ਨਹੀਂ ਕਥਿਆ ਜਾ ਸਕਦਾ। (ਇਸ ਲਈ) ਜੋ ਤੈਨੂੰ ਭਾਉਂਦਾ ਹੈ (ਮੈਂ) ਓਹੀ ਆਖਦਾ ਹਾਂ (ਪਰ ਉਹ ਵੀ ਜਿਵੇਂ) ਰੱਤਾ ਭਰ ਹੀ ਤੇਰੀ ਵਡਿਆਈ (ਆਖਦਾ ਹਾਂ, ਕਿਉਂਕਿ ਪੂਰੀ ਵਡਿਆਈ ਮੈਥੋਂ ਨਹੀਂ ਕਹੀ ਜਾ ਸਕਦੀ)।੩।

(ਹੇ ਪ੍ਰਭੂ ! ਤੇਰੇ ਦਰ ਉਤੇ) ਭੌਂਕਣ ਵਾਲੇ ਅਨਗਿਣਤ ਕੁੱਤੇ ਹਨ ਮੈਂ (ਉਹਨਾਂ ਵਿੱਚੋਂ ਇੱਕ) ਓਪਰਾ ਜਿਹਾ ਕੁੱਤਾ ਹਾਂ (ਅਤੇ) ਮੈਂ ਇਸ ਸਰੀਰ ਦੀ (ਮੁੱਕਤੀ) ਖ਼ਾਤਰ ਭੌਂਕਦਾ ਹਾਂ। (ਤੇਰਾ) ਨਾਨਕ ਜੇ ਭਗਤੀ ਤੋਂ ਖ਼ਾਲੀ ਹੋਵੇਗਾ ਤਾਂ (ਤੈਂ) ਮਾਲਕ ਦਾ ਨਾਮ (ਜੋ ਮੇਰੇ ਨਾਲ ਲੱਗਾ ਹੋਇਆ ਹੈ ਉਹ ਤਾਂ) ਨਹੀਂ (ਲਹਿ) ਜਾਵੇਗਾ? (ਭਾਵ ਉਹ ਸਦਾ ਕਾਇਮ ਰਹੇਗਾ)।੪।੧।

## ਅਰਥ ਭੇਦ ਅਤੇ ਨਿਰਣੈ

### ੳ) ਤੇਰੇ ਗੁਣ ਗਾਵਾ, ਦੇਹਿ ਬੁਝਾਈ॥ ਜੈਸੇ, ਸਚ ਮਹਿ ਰਹਉ ਰਜਾਈ॥

ਪਹਿਲੀ ਪੰਕਤੀ ਦੇ ਅਰਥਾਂ ਬਾਰੇ ਟੀਕਾਕਾਰਾਂ ਦੀ ਸੰਮਤੀ ਹੈ, ਪਰ ਦੂਜੀ ਪੰਕਤੀ ਵਿੱਚ 'ਰਹਉ ਰਜਾਈ' ਦੇ ਅਰਥਾਂ ਬਾਰੇ ਮਤ-ਭੇਦ ਹੈ। ਵੱਖ ਵੱਖ ਅਰਥ ਇਉਂ ਹਨ:-

1) ਹੇ (ਰਜਾਈ) ਹੁਕਮ ਕਰਨੇ ਵਾਲੇ ਪਾਤਸ਼ਾਹ ਐਸੀ ਕਿਰਪਾ ਕਰੋ ਜਿਸ ਤੇ ਤੇਰੇ ਸੱਚ ਸਰੂਪ ਮੇਂ ਸਦਾ ਹੀ ਇਸਥਿਤਿ ਰਹੂੰ। [ਫ.ਸ., ਪੰ. ਨਰੈਣ ਸਿੰਘ ਤੇ ਦਰਪਣ

੨) ਐਸੀ ਸੋਝੀ (ਮਤਿ) ਦਿਓ ਕਿ ਜਿਸ ਨਾਲ ਰਜਾਈ (ਹੁਕਮੀ ਬੰਦਾ) ਹੋ ਕੇ ਸੱਚ ਵਿੱਚ ਟਿਕਿਆ ਰਹਾਂ। [ਸ਼ਬਦਾਰਥ

੩) ਰਜਾਈ=ਤ੍ਰਿਪਤ ਹੋਇਆ, ਅਨੰਦ, ਸੰਤੁਸ਼ਟ, 'ਜੈਸੇ ਸਚ ਮਹਿ ਰਹਉ ਰਜਾਈ' (ਬਿਲਾਵਲ ਮਹਲਾ ੧)। [ਮਹਾਨ ਕੋਸ਼

**ਨਿਰਣੈ:** ਗੁਰਬਾਣੀ ਵਿੱਚ 'ਰਹਉ ਰਜਾਈ' ਪਦ ਇਸ ਰੂਪ ਵਿੱਚ ਕਿਤੇ ਨਹੀਂ ਵਰਤੇ ਗਏ। ਹਾਂ, 'ਨਾਨਕ ਰਹਣੁ ਰਜਾਈ' ਪੰਕਤੀ 'ਜਪੁ' ਬਾਣੀ ਵਿੱਚ ਵਰਤੀ ਹੋਈ ਮਿਲਦੀ ਹੈ, ਜਿਸ ਦਾ ਭਾਵ ਹੈ ਰਜ਼ਾ ਵਿੱਚ ਹੀ (ਰਹਿਣ) ਟਿਕਾਉ ਹੈ। 'ਰਹਉ' ਪਦ ਦੇ ਅਰਥ ਸਪਸ਼ਟ ਹਨ- ਰਹਾਂ, ਰਵਾਂ। ਜੇ ਹੇ (ਰਜਾਈ) ਹੁਕਮ ਕਰਨ ਵਾਲੇ ਪਾਤਸ਼ਾਹ ! ਅਰਥ ਕਰੀਏ ਤਾਂ ਇਹ ਠੀਕ ਨਹੀਂ ਜਾਪਦੇ ਕਿਉਂਕਿ ਰਜਾਈ ਪਦ ਨੂੰ ਸੰਬੋਧਨ ਰੂਪ ਵਿੱਚ ਅਰਥਾਉਣ ਲਈ ਬਿਸਰਾਮ, "ਜੈਸੇ ਸਚ ਮਹਿ ਰਹਉ" ਤੋਂ ਬਾਅਦ ਲਗੇ, ਤਾਂ ਹੀ ਪਾਠਕਾਂ ਨੂੰ 'ਰਜਾਈ' ਪਦ ਸੰਬੋਧਨ ਰੂਪ ਵਿੱਚ ਵਰਤਿਆ ਪ੍ਰਤੀਤ ਹੋਵੇਗਾ। ਪਰ ਆਮ ਪ੍ਰੇਮੀ "ਜੈਸੇ ਸਚ ਮਹਿ, ਰਹਉ ਰਜਾਈ" ਪਾਠ ਕਰਦੇ ਹਨ ਅਤੇ ਵਿਦਵਾਨਾਂ ਨੇ ਅਰਥ ਵੀ ਇਸ ਬਿਸਰਾਮ ਅਨੁਸਾਰ ਕੀਤੇ ਹਨ। ਗੁਰਬਾਣੀ ਵਿੱਚ 'ਰਜਾਈ' ਪਦ ਦੇ ਅਰਥ 'ਹੁਕਮੀ ਬੰਦਾ' ਭਾਵ ਰਜ਼ਾ ਵਿੱਚ ਚਲਣ ਵਾਲਾ ਮਨੁੱਖ ਕਿਤੇ ਨਹੀਂ ਦਿਸੇ ਜਿਵੇਂ ਕਿ ਸ਼ਬਦਾਰਥੀ ਵਿਦਵਾਨਾਂ ਨੇ ਕੀਤੇ ਹਨ।

ਰਜਾ ਤੇ ਰਜ਼ਾ ਦੋਵੇਂ ਪਦ ਅਰਬੀ ਦੇ ਹਨ। ਕਰੀਮੁਲ ਲੁਗਾਤ (ਮੌਲਵੀ ਕਰੀਮੁਲ ਦੀਨ) ਵਿੱਚ ਇਨ੍ਹਾਂ ਦੋ ਪਦਾਂ ਦੇ ਅਰਥ ਇਉਂ ਦਿੱਤੇ ਹਨ:-

ਰਜਾ=ਉਮੀਦ, ਭਰੋਸਾ, ਉਮੀਦ ਰਖਣਾ।

ਰਜ਼ਾ=ਖ਼ੁਸ਼ਨੂਦੀ, ਖੁਸ਼ੀ, ਖ਼ੁੱਸ਼ ਹੋਣਾ।

ਭਾਈ ਕਾਨ੍ਹ ਸਿੰਘ ਜੀ ਨੇ ਜੋ ਮਹਾਨ ਕੋਸ਼ ਵਿੱਚ ਅਰਥ ਦਿੱਤੇ ਹਨ, ਓਹ ਭਾਸ਼ਾਈ ਤੌਰ ਤੇ ਠੀਕ ਹਨ ਅਤੇ ਪ੍ਰਸੰਗਕ ਹਨ, ਪਰ ਗੁਰਬਾਣੀ ਵਿਚੋਂ 'ਰਜਾਈ' ਦੇ ਅਰਥ 'ਰਜਿਆ ਹੋਇਆ' ਅਥਵਾ 'ਤ੍ਰਿਪਤਿ ਹੋਇਆ' ਕਿਤੇ ਨਹੀਂ ਮਿਲਦੇ ਜਿਸ ਨਾਲ ਕਿ ਉਪਰੋਕਤ ਅਰਥ ਦੀ ਪੁਸ਼ਟੀ ਹੋ ਸਕੇ। ਜੇ 'ਰਜਾਈ' ਦੇ ਅਰਥ 'ਰਜ਼ਾ ਅਨੁਸਾਰ' ਕਰੀਏ ਤਾਂ ਅਰਥ ਸਪਸ਼ਟ ਬਣਨਗੇ-

ਜਿਸ ਤਰ੍ਹਾਂ (ਤੇਰੀ) ਰਜ਼ਾ ਅਨੁਸਾਰ (ਮੈਂ) ਸੱਚ ਵਿੱਚ ਟਿਕਿਆ ਰਹਾਂ। ਇਸ ਸ਼ਬਦ ਵਿੱਚ "ਸੁਆਮੀ ਅਤੇ ਸਾਹਿਬ" ਦੋਵੇਂ ਪਦ ਸੰਬੋਧਨ ਰੂਪ ਵਿੱਚ ਵਰਤੇ ਗਏ ਹਨ:-

**ਜੋ ਤੂ ਦੇਹਿ ਸੁ ਕਹਾ ਸੁਆਮੀ...**

ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ...

ਇਸ ਲਈ 'ਰਜਾਈ' ਪਦ ਇਥੇ ਸੰਬੋਧਨ ਰੂਪ ਦਾ ਲਖਾਇਕ ਨਹੀਂ ਹੈ।

## ਅ) ਏਤੇ ਕੂਕਰ ਹਉ ਬੇਗਾਨਾ, ਭਉਕਾ ਇਸੁ ਤਨ ਤਾਈ ॥

ਵੱਖ ਵੱਖ ਅਰਥ :

1) (ਜੇਕਰ) ਏਨੇ (ਹਉ) ਹੰਕਾਰ (ਕੂ) ਨੂੰ ਬੇਗਾਨਾ ਕਰ (ਦੇਵਾਂ ਅਰਥਾਤ ਤਿਆਗ ਦੇਵਾਂ ਤਾਂ (ਫਿਰ) ਇਸ ਸਰੀਰ (ਤਾਈਂ) ਨੂੰ (ਭਉ ਕਾ) ਕਿਸ ਦਾ ਡਰ ਹੈ? (੨) ਅਥਵਾ ਮੇਰੇ ਸਰੀਰ ਵਿੱਚ) ਏਨੇ (ਸੰਕਲਪਾਂ ਰੂਪ) ਕੁੱਤੇ ਹਨ (ਜਿਨ੍ਹਾਂ ਨੇ ਮੈਨੂੰ ਬੇਗਿਆਨ) ਕਰ ਦਿੱਤਾ ਹੈ, ਅਰਥਾਤ ਕੁੱਤਿਆਂ ਨੇ ਭੌਂਕ ਭੌਂਕ ਕੇ ਮੇਰੀ ਮੱਤ ਮਾਰ ਦਿੱਤੀ ਹੈ) ਇਸ ਲਈ ਮੈਂ ਤਨ ਦੇ ਵਾਸਤੇ ਭੌਂਕਦਾ ਹਾਂ। (੩) ਅਥਵਾ- ਏਨੇ (ਵਿਕਾਰਾਂ ਰੂਪ) ਕੁੱਤੇ ਹਨ, (ਉਨ੍ਹਾਂ ਵਿੱਚ) ਮੈਂ (ਇਕ) (ਬੇਗਾਨਾ) ਓਪਰਾ ਹਾਂ, (ਇਸ ਲਈ ਇਸ ਸਾਰੇ)• (ਤਨ ਤਾਈਂ) ਮੈਨੂੰ ਭੌਂਕਦੇ ਹਨ, (ਅਰਥਾਤ ਮੈਂ ਈਸ਼ਵਰ ਪ੍ਰਾਇਣ ਹੁੰਦਾ ਹਾਂ, ਅਤੇ ਉਹ ਵਿਚਾਲੇ ਵਿਘਨ ਪਾਂਦੇ ਹਨ)। (੪) ਅਥਵਾ-ਏਨੇ ਕੂ (ਤੇਰੇ ਜਸ ਨੂੰ) ਕਰ ਰਹੇ ਹਨ, ਜੋ ਮੈਥੋਂ (ਬੇਗਾਨਾ ਗਿਣੇ ਨਹੀਂ ਜਾਂਦੇ, ਇਸ ਨੂੰ ਜਾਣ ਕੇ ਭੀ) ਭਉਕਾ ਹੰਕਾਰ ਨਾਲ ਬੋਲਾਂ, ਤਾਂ ਇਹ (ਤਨੁਤਾ) ਨੀਚਤਾ ਹੈ, (ਅਰਥਾਤ ਜਦ ਮੈਂ ਜਾਣਦਾ ਹਾਂ, ਤੇਰਾ ਅੰਤ ਕਿਸੇ ਨਹੀਂ ਪਾਯਾ) ਅਤੇ ਮੈਂ ਕਹਾਂ ਤੇਰਾ ਅੰਤ ਇਥੇ ਬੱਸ ਹੈ, ਤਾਂ ਇਹ ਭੌਂਕਣਾ ਨੀਚਤਾ ਦਾ ਸਬੂਤ ਦੇਣਾ ਹੈ)। [ਪੰਡਿਤ ਨਰੈਣ ਸਿੰਘ

2) ਏਨੇ (ਬਹੁਤ ਸਾਰੇ) ਭੌਂਕਣ ਵਾਲੇ ਕੁੱਤੇ (ਨਿਮਾਣੇ ਨਿਰਗੁਣ ਮਨੁੱਖ) ਹਨ, ਮੈਂ ਉਨ੍ਹਾਂ ਵਿਚੋਂ ਇੱਕ ਓਪਰਾ ਜਿਹਾ ਕੁੱਤਾ ਹਾਂ ਅਤੇ ਮੈਂ ਇਸ ਸਰੀਰ ਦੀ ਖ਼ਾਤਰ ਭੌਂਕਦਾ ਹਾਂ। [ਸ਼ਬਦਾਰਥ

3) ਬਹੁਤੇ ਹਨ ਕੂਕਰ ਮੈਂ ਹਾਂ ਓਪਰਾ, ਇਸ ਤਨ ਨੂੰ ਭਉਂਕ ਰਿਹਾ ਹਾਂ ਕਿ (ਇਹ ਆਪਣੀਆਂ ਲੋੜਾਂ ਵਲ ਮੈਨੂੰ ਨਾ ਖਿਚੋ ਤੇ ਵਾਹਿਗੁਰੂ ਦੀ ਉਸਤਤਿ ਕਰਨ ਦੇਵੋ)। ਭਾਵ ਹੈ-ਏਹ ਸਰੀਰਕ ਲੋੜਾਂ ਰੂਪੀ ਕੂਕਰ ਮੈਨੂੰ ਹਰੀ ਜਸ ਵਲ ਜਾਂਦਿਆਂ ਰੋਕਦੇ ਹਨ। ਕੂਕਰ ਦਾ ਭਾਵ ਹੈ-ਸਰੀਰਕ ਲੋੜਾਂ, ਕਾਮਾਦਿ ਵਿਸ਼ੇ। ਯਥਾ-ਇਹੁ ਤਨੁ ਭਉਕਣਾ। ੧. ਪੁਨਾ-ਭੁਖ ਤਿਖਾ ਦੁਇ ਭਉਕੀਆ। [ਪੰਜ ਗ੍ਰੰਥੀ ਸਟੀਕ, ਭਾ. ਵੀਰ ਸਿੰਘ ਜੀ

4) (ਹੇ ਪ੍ਰਭੂ ! ਇਥੇ ਕਾਮਾਦਿਕ) ਅਨੇਕਾਂ ਕੁੱਤੇ ਹਨ (ਇਨ੍ਹਾਂ ਵਿੱਚ) ਓਪਰਾ (ਆ ਫਸਿਆ) ਹਾਂ, (ਜਿਤਨੀ ਕੁ ਤੇਰੀ) ਸਿਫਤਿ ਸਾਲਾਹ ਕਰਦਾ ਹਾਂ (ਉਹ ਭੀ ਮੈਂ) ਇਸ ਸਰੀਰ ਨੂੰ (ਕਾਮਾਦਿਕ ਕੁੱਤਿਆਂ ਤੋਂ ਬਚਾਉਣ ਲਈ ਭੌਂਕਦਾ ਹੀ ਹਾਂ, ਜਿਵੇਂ ਓਪਰਾ ਕੁੱਤਾ ਵੈਰੀ ਕੁੱਤਿਆਂ ਤੋਂ ਬਚਣ ਲਈ ਭੌਂਕਦਾ ਹੈ)। [ਦਰਪਣ

**ਨਿਰਣੈ :** ਆਮ ਪਾਠ ਜੋ ਗੁਟਕਿਆਂ ਵਿੱਚ ਛਪਿਆ ਹੋਇਆ ਹੈ, ਓਹ "ਏਤੇ ਕੂਕਰ ਹਉ ਬੇਗਾਨਾ, ਭਉਕਾ ਇਸ ਤਨ ਤਾਈ" ਹੈ, ਪਰ ਗੁਰਬਾਣੀ ਲਗ ਮਾਤਰਾਂ ਦੀ ਵਿਲਖਣਤਾ ਰਚਿਤ ਭਾ. ਸਾਹਿਬ ਰਣਧੀਰ ਸਿੰਘ ਜੀ ਨਾਰੰਗਵਾਲ, ਦੇ ਆਧਾਰ ਤੇ ਗੁਟਕਿਆਂ ਵਿੱਚ "ਏਤੇ ਕੂਕ ਰਹਉ ਬੇਗਾਨਾ" ਪਾਠ ਵੀ ਛਾਪ ਦਿੱਤਾ ਗਿਆ ਹੈ, ਜੋ ਬਿਨਾ ਨਿਰਣੈ ਤੋਂ ਛਾਪਣਾ ਯੋਗ ਨਹੀਂ ਸੀ। ਭਾਈ ਸਾਹਿਬ ਨੇ ਆਪਣੀ ਪੁਸਤਕ ਵਿੱਚ ਉਪਰੋਕਤ ਪਾਠ ਪਦ ਛੇਦ ਦੇ ਪੱਖ ਵਿੱਚ ਇਉਂ ਲਿਖਿਆ ਹੈ:-

(ਏਤੇ-ਕਿਤਨੇ) (ਕੂਕਣੇ) ਕੂਕਦਾ ਰਹਾਂ (ਫੇਰ ਭੀ) ਬਿਗਾਨਾ ਹੀ ਰਹਿੰਦਾ ਹਾਂ (ਵਾਹਿਗੁਰੂ ਦੇ ਨਾਲਿ ਆਸ਼ਨਾ ਨਹੀਂ ਹੁੰਦਾ) ਕਿਉਂਕਿ ਜੋ ਕੂਕਣੇ ਮੈਂ ਕੂਕਦਾ ਹਾਂ (ਜੋ ਭਉਂਕਣੇ ਮੈਂ ਭਉਂਕਦਾ ਹਾਂ) ਉਹ ਸਭ ਕੁਛ ਸਰੀਰ ਦੀ ਖ਼ਾਤਰ ਹੀ ਭਉਂਕਣਾ ਕੂਕਣਾ ਹੈ ਇਸ ਕਰਕੇ ਮੇਰਾ ਭਉਂਕਣਾ ਸਭ ਓਪਰਾ ਹੈ। 'ਰਹਉ' ਪਦ ਏਥੇ ਦੇਹੁਰੀ ਦੀਪਕ ਹੈ। ਅਕਸਰ ਪਾਠੀ ਗਿਆਨੀ ਲੋਕ ਆਮ ਤੌਰ ਤੇ "ਏਤੇ ਕੂਕਰ ਹਉ ਬੇਗਾਨਾ" ਪਾਠ ਕਰਕੇ ਕਥਦੇ ਹਨ। ਕੂਕਰ ਪਦ ਉਹ ਪ੍ਰਭੂ ਦੇ ਕੀਤੇ ਅਰਥਾਂ ਵਿੱਚ ਬਹੁ ਬਚਨਕ ਨਾਵ ਤਾਂ ਜਰੂਰ ਠੀਕ ਹੈ ਕਿਉਂਕਿ ਇਸ ਦਾ ਰਾਰਾ ਅਖਰ ਮੁਕਤਾ ਹੈ ਪਰ ਇਸ ਜਮਾ ਗਾਇਬ ਫਾਇਲ

(ਅੰਨਯ ਪੁਰਖ ਬਹੁ ਵਚਨ ਕਰਤਾ) ਦਾ ਜਮਾਂ ਗੈਬੀ ਸੀਗੇ ਵਾਲਾ (ਅੰਨ ਪੁਰਖ ਬਹੁ ਵਚਨ ਰੂਪ) ਇਸ ਸਾਰੇ ਫਿਕਰੇ ਅੰਦਰ ਕੋਈ ਨਾ ਆਉਣ ਕਰਕੇ ਇਹ ਫਿਕਰਾ ਹੀ ਨਾ ਮੁਕੰਮਲ ਰਹਿੰਦਾ ਹੈ। ਕਿਰਿਆ ਦਾ ਹੋਣਾ ਅਤਿ ਜ਼ਰੂਰੀ ਹੈ।....

ਗੁਰਬਾਣੀ ਅੰਦਰ 'ਕੂਕ' ਪਦ ਦਾ ਦੂਜਾ ਕਕਾ ਅਖਰ ਮੁਕਤੇ ਨਾਲ ਹੀ ਆਉਂਦਾ ਹੈ। ਕਿਰਿਆਵੀ ਪਦ ਭੀ ਕਕੇ ਮੁਕਤੇ ਨਾਲ ਹੀ ਆਏ ਹਨ, ਜੈਸੇ:-

**ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ ॥**

ਯਥਾ- "ਜੇ ਦਰਿ ਮਾਗਤੁ ਕੂਕ ਕਰੇ" ਨਾਵ (ਇਸਮ) ਭੀ ਤੇ ਫੇਅਲ (ਕ੍ਰਿਆ) ਭੀ। ਗੁਰਬਾਣੀ ਅੰਦਰ ਭੀ 'ਕੂਕ' ਪਦ ਕਕੇ ਮੁਕਤੇ ਨਾਲ ਹੀ ਆਉਂਦਾ ਹੈ ਤੇ ਏਤਰਾਜ਼ੀਆਂ ਦਾ ਇਹ ਏਅਤਰਾਜ਼ ਹੈ ਕਿ 'ਕੂਕ ਰਹਉ' ਦੋ ਪਦ ਹੁੰਦੇ ਤਾਂ ਕਕੇ ਨੂੰ ਸਿਹਾਰੀ ਲਾਉਣੀ ਸੀ, ਬਿਰਥਾ ਹੈ।

ਭਾਈ ਸਾਹਿਬ ਜੀ ਨੇ "ਏਤੇ ਕੂਕ ਰਹਉ ਬੇਗਾਨਾ" ਪਾਠ ਦੀ ਪੁਸ਼ਟੀ ਲਈ ਦੋ ਨੁਕਤੇ ਪਾਠਕਾਂ ਸਾਹਮਣੇ ਰਖੇ ਹਨ:-

1) (ਪੰਕਤੀ ਅੰਦਰ) ਕਿਰਿਆ ਦਾ ਹੋਣਾ ਅਤਿ ਜ਼ਰੂਰੀ ਹੈ।

2) ਗੁਰਬਾਣੀ ਅੰਦਰ ਜਿਥੇ ਭੀ ਕੂਕ ਪਦ ਆਉਂਦਾ ਹੈ, ਕਕੇ ਮੁਕਤੇ ਨਾਲ ਹੀ ਆਉਂਦਾ ਹੈ।

ਇਸ ਲਈ ਏਅਤਰਾਜ਼ੀਆਂ ਦਾ ਕਕੇ ਨੂੰ ਸਿਹਾਰੀ ਲਾਉਣ ਵਾਲਾ ਏਅਤਰਾਜ਼ ਬਿਰਥਾ ਹੈ।

ਗੁਰਬਾਣੀ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਇਸ ਪੰਕਤੀ ਵਿੱਚ 'ਭਉਕਣਾ' ਪਦ ਕਿਰਿਆ ਵਾਚੀ ਹੈ ਅਤੇ 'ਕੂਕਿ' ਪਦ ਕਕੇ ਸਿਹਾਰੀ ਵਾਲਾ ਗੁਰਬਾਣੀ ਵਿੱਚ ਤਿੰਨ ਪੰਕਤੀਆਂ ਵਿੱਚ ਵਰਤਿਆ ਹੋਇਆ ਕ੍ਰਿਆ ਵਿਸ਼ੇਸ਼ ਰੂਪ ਵਿੱਚ ਮਿਲਦਾ ਹੈ:-

1) **ਨਾਨਕ ਨਾਮਿ ਰਤੇ ਤਿਨ ਸਦਾ ਸੁਖੁ ਪਾਇਆ,**
**ਹੋਰ ਮੂਰਖ ਕੂਕਿ ਮੁਏ ਗਾਵਾਰਾ ॥** **[ਪੰਨਾ ੫੭੧**

2) **ਹਰਿ ਜੀਉ ਅਹੰਕਾਰੁ ਨ ਭਾਵਈ, ਵੇਦ ਕੂਕਿ ਸੁਣਾਵਹਿ ॥** **[ਪੰਨਾ ੧੦੮੯**

3) **ਅੰਧਾ ਲੋਗੁ ਨ ਜਾਨਈ, ਰਹਿਓ ਕਬੀਰਾ ਕੂਕਿ ॥** **[ਪੰਨਾ ੧੩੬੮**

ਜਿਥੇ ਇੱਕ ਪੰਕਤੀ ਦੇ ਇਤਨੇ ਪਾਠ ਤੇ ਅਰਥ ਭੇਦ ਹੋਣ ਉਥੇ ਪਾਠਕ ਜਨ ਆਪ ਹੀ ਅਨੁਮਾਨ ਲਾ ਲੈਣ ਕਿ ਉਹ ਅਜੇਹੇ ਭੰਬਲ ਭੂਸਿਆਂ ਵਿੱਚੋਂ ਬਿਨਾ ਤੁਲਨਾਤਮਿਕ ਅਧਿਐਨ ਦੇ ਕਿਵੇਂ ਬਾਹਰ ਨਿਕਲ ਸਕਦੇ ਹਨ।

ਸੋ, ਨਿਰਣੈ ਦੀ ਪਰਖ ਕਸਵੱਟੀ ਤੇ 'ਕੂਕ ਰਹਉ ਬੇਗਾਨਾ' ਪਾਠ ਪਦ ਛੇਦ ਕਰਨਾ ਠੀਕ ਨਹੀਂ ਹੈ। ਇਸ ਲਈ ਪ੍ਰਚਲਤ ਪਾਠ 'ਏਤੇ ਕੂਕਰ ਹਉ ਬੇਗਾਨਾ' ਨੂੰ ਹੀ ਸ਼ੁੱਧ ਪਾਠ ਸਮਝਣਾ ਚਾਹੀਦਾ ਹੈ।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੀ ਵਡਿਆਈ ਦਾ ਸਹੀ ਅਰਥਾਂ ਵਿੱਚ ਵਿਸਥਾਰ ਕਰਨਾ ਸੰਭਵ ਨਹੀਂ ਹੈ। ਇਸ ਸੰਦਰਭ ਵਿੱਚ ਜੇ ਗੁਰੂ ਬਾਬਾ ਜੀ ਦੇ ਅੰਮ੍ਰਿਤ ਬਚਨ 'ਤੂ ਸੁਲਤਾਨ ਕਹਾ ਹਉ ਮੀਆ, ਤੇਰੀ ਕਵਨ ਵਡਾਈ' ਨੂੰ ਸਾਹਮਣੇ ਰਖੀਏ ਤਾਂ ਭਾਈ ਸਾਹਿਬ ਗੁਰਦਾਸ ਜੀ ਦਾ ਹੇਠ ਲਿਖਿਆ ਕਬਿਤ ਚੇਤੇ ਆ ਜਾਂਦਾ ਹੈ:-

**ਜਾ ਕੇ ਏਕ ਛਨ ਪੈ ਧਰਨਿ ਹੈ ਸੋ ਧਰਨੀ ਧਰ,**
**ਤਾਹਿ ਗਿਰਧਰ ਕਹੈ ਕੌਨ ਬਡਿਆਈ ਹੈ ॥**
**ਜਾਕੋ ਏਕ ਬਾਵਰੋ ਕਹਾਵਤ ਹੈ ਬਿਸ੍ਵਨਾਥ,**
**ਤਾਹਿ ਬ੍ਰਿਜਨਾਥ ਕਹੈ, ਕੌਨ ਅਧਿਕਾਈ ਹੈ॥**
**ਸਗਲ ਅਕਾਰ ਓਅੰਕਾਰ ਕੇ ਬਿਥਾਰੇ ਜਿਨ,**
**ਤਾਹਿ ਨੰਦ ਨੰਦ ਕਹੈ, ਕਉਨ ਠਕੁਰਾਈ ਹੈ ॥**
**ਉਸਤਤਿ ਜਾਨਿ ਨਿੰਦਾ ਕਰਤ ਅਗਿਆਨ ਅੰਧ,**
**ਐਸੇ ਹੀ ਅਰਾਧਨ ਤੇ ਮੋਨ ਸੁਖਦਾਈ ਹੈ ॥** **[ਭਾ. ਗੁ. ਕਬਿਤ ਨੰ: ੬੭੦**

ਸਿਧਾਂਤ ਇਹ ਹੈ ਕਿ-

**ਤੇਰੀ ਅਕਥ ਕਥਾ, ਕਥਨੁ ਨ ਜਾਈ ॥**

ਇਸ ਸ਼ਬਦ ਦੀ ਪੰਕਤੀ "ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ, ਤੇਰੀ ਸਭ ਅਸਨਾਈ" ਦਾ ਜੇ ਸਿੱਖ ਸ਼ੁਕਰਾਨੇ ਵਿਚ ਆ ਕੇ ਨਿਰੰਤਰ ਜਾਪ ਕਰੇ ਤਾਂ ਅਜਿਹੀ ਕਲਾ ਵਰਤਦੀ ਹੈ ਜੋ 'ਅਨਬੋਲਤ ਕਉ ਤੂਹੀ ਪਛਾਨੈ' ਵਾਲੀ ਅਵਸਥਾ ਦੀ ਪ੍ਰਤੀਕ ਹੋ ਨਿਬੜਦੀ ਹੈ।

**ਬਿਲਾਵਲੁ ਮਹਲਾ ੧ ॥ ਮਨੁ ਮੰਦਰੁ, ਤਨੁ ਵੇਸ ਕਲੰਦਰੁ, ਘਟ ਹੀ ਤੀਰਥਿ ਨਾਵਾ ॥ ਏਕੁ ਸਬਦੁ, ਮੇਰੈ ਪ੍ਰਾਨਿ ਬਸਤੁ ਹੈ, ਬਾਹੁੜਿ ਜਨਮਿ ਨ ਆਵਾ ॥੧॥ ਮਨੁ ਬੇਧਿਆ ਦਇਆਲ ਸੇਤੀ, ਮੇਰੀ ਮਾਈ ॥ ਕਉਣੁ ਜਾਣੈ, ਪੀਰ ਪਰਾਈ ॥ ਹਮ ਨਾਹੀ ਚਿੰਤ ਪਰਾਈ ॥੧॥ਰਹਾਉ॥ ਅਗਮ ਅਗੋਚਰ ਅਲਖ ਅਪਾਰਾ, ਚਿੰਤਾ ਕਰਹੁ ਹਮਾਰੀ ॥ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ, ਘਟਿ ਘਟਿ ਜੋਤਿ ਤੁਮ੍ਾਰੀ ॥੨॥ ਸਿਖ ਮਤਿ ਸਭ ਬੁਧਿ ਤੁਮ੍ਾਰੀ, ਮੰਦਰਿ ਛਾਵਾ ਤੇਰੇ ॥ ਤੁਝ ਬਿਨੁ ਅਵਰੁ ਨ ਜਾਣਾ ਮੇਰੇ ਸਾਹਿਬਾ, ਗੁਣ ਗਾਵਾ ਨਿਤ ਤੇਰੇ ॥੩॥ ਜੀਅ ਜੰਤ ਸਭਿ ਸਰਣਿ ਤੁਮ੍ਾਰੀ, ਸਰਬ ਚਿੰਤ ਤੁਧੁ ਪਾਸੇ ॥ ਜੁ ਤੁਧੁ ਭਾਵੈ ਸੋਈ ਚੰਗਾ, ਇਕ ਨਾਨਕ ਕੀ ਅਰਦਾਸੇ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਨ੍ਹਾਵਾਂ, ਆਵਾਂ, ਨਾਹੀਂ, ਛਾਵਾਂ, ਗਾਵਾਂ।

**ਪਦ ਅਰਥ :** ਵੇਸ=(ਕਲੰਦਰੀ) ਭੇਸ। ਕਲੰਦਰ=ਰਮਤਾ ਫਕੀਰ। ਘਟ ਹੀ=ਹਿਰਦੇ ਵਿਚ ਹੀ। ਤੀਰਥਿ=ਤੀਰਥ ਉਤੇ। ਨਾਵਾ=ਮੈਂ ਨਹਾਉਂਦਾ ਹਾਂ। ਏਕੁ ਸਬਦੁ=ਇਕ ਬ੍ਰਹਮ। ਪ੍ਰਾਨਿ=ਪ੍ਰਾਣਾਂ (ਸੁਆਸਾਂ) ਵਿਚ।। ਬਹੁੜਿ=ਮੁੜ ਕੇ। ਜਨਮਿ=ਜਨਮ ਵਿਚ। ਬੇਧਿਆ=ਵਿੰਨ੍ਹਿਆ ਗਿਆ ਹੈ। ਸੇਤੀ= ਨਾਲ। ਮੇਰੀ ਮਾਈ=ਮੇਰੀ (ਮਤਿ ਰੂਪੀ) ਮਾਤਾ, "ਮਾਤਾ ਮਤਿ, ਪਿਤਾ ਸੰਤੋਖੁ" (ਪੰਨਾ ੧੫੧)। ਪੀਰ ਪਰਾਈ=ਦੂਜੇ ਦੀ ਪੀੜ। ਅਗਮ=ਹੇ ਅਪਹੁੰਚ!। ਅਗੋਚਰ=ਹੇ ਅਦ੍ਰਿਸ਼ਟ!। ਅਲਖ=ਲਖਤਾ ਤੋਂ ਰਹਿਤ!। ਅਪਾਰਾ=ਹੇ ਬੇਅੰਤ !। ਸਿਖ=ਸਿਖਿਆ । ਮਤਿ=ਅਕਲ। ਮੰਦਰਿ=ਘਰ।

**ਅਰਥ :** (ਮੇਰੇ ਲਈ) ਮਨ ਮੰਦਰ ਹੈ, ਸਰੀਰ ਕਲੰਦਰ (ਵਿਰੱਕਤ ਫਕੀਰੀ ਭੇਸ ਵਾਲਾ) ਹੈ ਅਤੇ ਮੈਂ (ਆਪਣੇ) ਹਿਰਦੇ ਰੂਪ ਤੀਰਥ ਉਤੇ (ਨਿਤ ਆਤਮਿਕ) ਇਸ਼ਨਾਨ ਕਰਦਾ ਹਾਂ। ਇਕ ਸ਼ਬਦ (ਬ੍ਰਹਮ) ਮੇਰੇ ਸੁਆਸਾਂ ਵਿਚ ਵਸਦਾ ਹੈ (ਇਸ ਲਈ) ਮੈਂ ਮੁੜ ਕੇ ਜਨਮ ਵਿਚ ਨਹੀਂ ਆਵਾਂਗਾ।੧।

ਹੇ ਮੇਰੀ (ਮਤਿ ਰੂਪੀ) ਮਾਤਾ ! (ਮੇਰਾ ਮਨ ਉਸ) ਦਇਆ ਕਰਨ ਵਾਲੇ (ਪਰਮਾਤਮਾ) ਨਾਲ ਵਿੰਨ੍ਹਿਆ ਹੋਇਆ ਹੈ (ਭਾਵ ਉਸ ਦੇ ਪ੍ਰੇਮ-ਵਸ ਹੋ ਗਿਆ ਹੈ)। ਪਰਾਈ ਪੀੜਾ ਨੂੰ ਕੌਣ ਜਾਣਦਾ ਹੈ? (ਭਾਵ ਮੇਰੀ ਵਿਆਕੁਲਤਾ ਨੂੰ ਪ੍ਰਭੂ ਤੋਂ ਬਿਨ੍ਹਾਂ ਹੋਰ ਕੋਈ ਨਹੀਂ ਜਾਣਦਾ)। ਮੈਨੂੰ (ਹਰੀ ਦੇ ਮਿਲਣ ਤੋਂ ਬਿਨ੍ਹਾਂ) ਹੋਰ ਕਿਸੇ ਪ੍ਰਕਾਰ ਦੀ ਪਰਾਈ ਚਿੰਤਾ ਦੀ (ਲੋੜ) ਨਹੀਂ ਹੈ ।੧।ਰਹਾਉ।

ਹੇ ਅਪਹੁੰਚ ! ਹੇ ਲਖਤਾ-ਰਹਿਤ ! ਹੇ ਬੇਅੰਤ ਪ੍ਰਭੂ ! (ਤੁਸੀਂ ਮਾਤਾ ਪਿਤਾ ਵਾਂਗੂ) ਮੇਰੀ ਚਿੰਤਾ ਕਰੋ। (ਹੇ ਪ੍ਰਭੂ!) ਤੂੰ ਪਾਣੀ ਵਿਚ, ਧਰਤੀ ਵਿਚ, ਪੁਲਾੜ ਵਿਚ, ਸਭ ਥਾਵਾਂ ਤੇ ਭਰਪੂਰ ਭਾਵ ਵਿਆਪਕ ਹੈਂ, (ਸਾਰੇ ਜੀਵਾਂ ਦੇ ਹਿਰਦਿਆਂ ਵਿਚ ਤੇਰੀ ਜੋਤਿ (ਚੇਤਨ-ਸਤਾ ਆਦਿ ਮੌਜੂਦ) ਹੈ।੨।

(ਹੇ ਪ੍ਰਭੂ !) ਸਿਖਿਆ, ਅਕਲ ਤੇ ਸਭ (ਪ੍ਰਕਾਰ ਦੀ) ਬੁਧੀ (ਜੋ ਜੀਆਂ ਦੇ ਅੰਦਰ ਹੈ ਓਹ) ਤੇਰੀ (ਬਖ਼ਸ਼ਿਸ਼ ਹੈ ਅਤੇ ਉਨ੍ਹਾਂ ਦੇ ਸਰੀਰ ਰੂਪੀ) ਘਰ ਤੇਰੇ ਆਸਰੇ ਹਨ। ਹੇ ਮੇਰੇ ਸਾਹਿਬਾ! (ਮੈਂ) ਤੇਰੇ ਤੋਂ ਬਿਨਾ (ਕਿਸੇ) ਹੋਰ ਨੂੰ (ਕੁਝ) ਨਹੀਂ ਜਾਣਦਾ (ਮੈਂ ਤਾਂ) ਨਿਤ ਤੇਰੇ ਹੀ ਗੁਣ ਗਾਉਂਦਾ ਹਾਂ।੩।

(ਹੇ ਪ੍ਰਭੂ !) ਸਾਰੇ ਜੀਵ ਜੰਤ ਤੇਰੀ ਸ਼ਰਨ ਵਿਚ ਹਨ (ਅਤੇ) ਸਾਰਿਆਂ ਦੀ ਚਿੰਤਾ ਤੇਰੇ ਪਾਸ ਹੈ (ਭਾਵ ਤੈਨੂੰ ਸਭ ਦੀ ਪਾਲਨਾ ਸੰਭਾਲਨਾ ਦਾ ਫ਼ਿਕਰ ਹੈ)। (ਮੈਂ) ਨਾਨਕ ਦੀ ਇਕੋ ਅਰਦਾਸਿ ਹੈ ਕਿ ਜੋ ਤੈਨੂੰ ਭਾਉਂਦਾ ਹੋਵੇ, ਓਹੀ (ਮੈਨੂੰ) ਚੰਗਾ ਲਗੇ ।੪।੨।

## ਅਰਥ ਭੇਦ ਅਤੇ ਨਿਰਣੈ

### ੳ) ਮਨੁ ਮੰਦਰੁ, ਤਨੁ ਵੇਸ ਕਲੰਦਰੁ, ਘਟ ਹੀ ਤੀਰਥਿ ਨਾਵਾ ॥

ਵਖ ਵਖ ਅਰਥ :

੧. ਹੇ ਹਰੀ ਮਨ ਰੂਪੀ (ਮੰਦਰੁ) ਬਾਂਦਰ ਕੋ ਵਸ ਕਰਨ ਵਾਸਤੇ ਸਰੀਰ ਪਰ (ਕਲੰਦਰ) ਵਿਰਕਤ ਫਕੀਰੋਂ ਕਾ ਭੇਖ ਮੈ ਨੇ ਧਾਰਨ ਕੀਆ ਹੈ।

ਵਾ ਤਨ ਕੇ ਮੰਦਰ ਅੰਦਰ ਮਨ ਕੋ ਕੀਆ ਹੈ ਅਰਥਾਤ ਅੰਤਰਮੁਖੀ ਕੀਆ ਹੈ ਇਹੀ (ਕਲੰਦਰੁ) ਸੰਤ ਕਾ ਭੇਖ ਕੀਆ ਹੈ ਔਰ ਵਹੁ ਕਲੰਦਰੀ ਭੇਖ ਵਾਲੇ ਸੰਤ ਤੀਰਥੋਂ ਕੀ ਜਾਤ੍ਰਾ ਕੋ ਜਾਤੇ ਈਹਾਂ ਅੰਤਸ਼ਕਰਣ ਰੂਪੀ ਘਟ ਮੈਂ ਜੋਂ ਤੇਰੇ ਸਰੂਪ ਕਾ ਨਿਸਚਾ ਕਰਨਾ ਹੈ ਤਿਨੀ ਪਵਿਤ੍ਰ ਤੀਰਥ ਬੀਚ ਇਸ਼ਨਾਨ ਕਰਤਾ ਹੂੰ ਵਾ ਮਨ ਦੇ ਅੰਦਰ ਤਨ ਦੇ ਵੇਸ ਹੈਂ ਅਰ ਕਲ ਕਲੇਸ ਭੀ ਮਨ ਕੇ ਅੰਦਰ ਹੈਂ ਜੇ ਇਸ ਮਨ ਕੋ ਵਸ ਕਰ ਲੇਵਾਂ ਤੋਂ (ਘਰ) ਸਰੀਰ ਕੇ ਬੀਚ ਹੀ ਆਤਮ ਤੀਰਥ ਮੈਂ ਇਸ਼ਨਾਨ ਕਰਾਂ ਭਾਵ ਆਤਮ ਅਨੰਦੀ ਹੋਵਾਂ। [ਫ.ਸ., ਸੰ. ਸ.

੨. ਜੋ ਮਨ ਨੂੰ (ਮੰਦਰ) ਅਚੱਲ (ਕੀਤਾ ਹੈ, ਏਹੋ ਸਾਡਾ) ਮੰਦਰ ਹੈ, (ਜੋ) ਤਨ (ਨੂੰ ਨਾਸਵੰਤ ਜਾਣਿਆ ਹੈ, ਏਹੋ) ਕਲੰਦਰ (ਫਕੀਰੀ ਭੇਖ ਹੈ, ਹਿਰਦਾ ਹੀ ਤੀਰਥ ਹੈ, (ਜਿਥੇ) ਇਸ਼ਨਾਨ ਕਰਦਾ ਹੈ। [ਪੰ. ਨਰੈਣ ਸਿੰਘ

੩. ਮੇਰਾ ਮਨ (ਪ੍ਰਭੂ-ਦੇਵ ਮੰਦਰ ਦੀ ਜਾਤ੍ਰਾ ਕਰਨ ਵਾਲਾ ਰਮਤਾ ਸਾਧੂ ਬਣ ਗਿਆ ਹੈ (ਭਾਵ, ਮੇਰੇ ਗਿਆਨ-ਇੰਦ੍ਰੇ ਭਟਕਣ ਦੇ ਥਾਂ ਅੰਦਰ-ਵਸੰਦੇ ਪਰਮਾਤਮਾ ਵਲ ਪਰਤ ਪਏ ਹਨ), ਹੁਣ ਮੈਂ ਹਿਰਦੇ ਤੀਰਥ ਉਤੇ ਹੀ ਇਸ਼ਨਾਨ ਕਰਦਾ ਹਾਂ। [ਦਰਪਣ

**ਨਿਰਣੈ :** ਨੰ ੧ ਅਤੇ ੨ ਵਾਲੇ ਅਰਥ ਗੁਰਬਾਣੀ ਲਗ-ਮਾਤ੍ਰਾਂ ਦੇ ਨੇਮ ਉਤੇ ਆਧਾਰਤ ਨਹੀਂ ਹਨ। ਪੰ. ਨਰੈਣ ਸਿੰਘ ਜੀ ਨੇ ਫੁਟ ਨੋਟ ਵਿਚ ਇਉਂ ਲਿਖਿਆ ਹੈ ਕਿ ਮੰਦਰ ਵਿਚ ਸਲੇਸ ਹੋਣ ਕਰਕੇ ਪਰਕਰਣ ਦੇ ਵਿਰੁਧ ਹੈ, ਕਈ 'ਮੰਦਰ'ਦਾ ਅਰਥ ਅੰਦਰ ਕਰਦੇ ਹਨ, ਓਹ ਭੀ ਅਸੰਗਤ ਹੈ ਪਰ ਆਪ ਜੀ ਨੇ ਪ੍ਰਕਰਣ ਦੇ ਵਿਰੁਧ ਹੋਣ ਦਾ ਕੋਈ ਉਲੇਖ ਨਹੀਂ ਦਿਤਾ।

ਸਰਲ ਅਰਥ ਇਹੋ ਬਣਦੇ ਹਨ ਕਿ (ਮੇਰੇ ਲਈਂ ਮਨ ਮੰਦਰ (ਭਾਵ ਰਹਿਣ ਦਾ ਟਿਕਾਣਾ) ਹੈ, ਸਰੀਰ ਕਲੰਦਰ (ਭਾਵ ਫਕੀਰੀ) ਵੇਸ ਹੈ, (ਅਤੇ ਮੈਂ ਆਪਣੇ) ਹਿਰਦੇ ਰੂਪ ਤੀਰਥ ਉਤੇ (ਆਤਮਿਕ) ਇਸ਼ਨਾਨ ਕਰਦਾ ਹਾਂ।

### ਅ) ਸਿਖ ਮਤਿ ਸਭ ਬੁਧਿ ਤੁਮਾਰੀ, ਮੰਦਰਿ ਛਾਵਾ ਤੇਰੇ ॥

ਵਖ ਵਖ ਅਰਥ :

ਇਸ ਪੰਕਤੀ ਵਿਚ 'ਮੰਦਰਿ ਛਾਵਾ ਤੇਰੇ' ਦੇ ਕਈ ਅਰਥ ਕੀਤੇ ਗਏ ਹਨ।

੧. ਹੇ ਮੇਰੇ (ਮੰਦਰ) ਆਸਰਾ ਰੂਪ ਵਾਹਿਗੁਰੂ ਤੇਰੇ ਸਵਰੂਪ ਵਿਖੇ ਮੈਂ ਸਦਾ ਆਪਨੇ ਮਨ ਕੋ (ਛਾਵਾ) ਇਥਿਤ ਕਰਤਾ ਹੂੰ। [ਫ.ਸ.

੨. (ਇਹ (ਮੰਦਰਿ) ਸਰੀਰ ਭੀ ਤੇਰੇ (ਛਾਵਾ) ਟਿਕਾਏ ਹੋਏ ਹਨ। [ਪੰ. ਨਰੈਣ ਸਿੰਘ

੩. ਧਰਮਸ਼ਾਲਾ ਤੇ ਮੰਦਰਾਂ ਦੇ ਬਨਾਉਣ ਦਾ ਬਹੁਤ ਹੀ ਮਹਾਤਮ ਹੈ। ਇਸ ਕਰਕੇ ਉਦਮ ਦਿਓ ਕਿ ਮੈਂ ਆਪ ਜੀ ਦੇ ਹੀ ਮੰਦਰਾਂ ਨੂੰ ਗਾਵਾਂ-ਬਣਾਵਾਂ।

ਵਾ=ਹੇ ਮੰਦਰਿ-ਅਧਿਸ਼ਠਾਨ ਰੂਪ ਪਰਮਾਤਮਾ, ਸਾਰੇ ਲੋਕ ਤੇਰੇ ਹੀ ਛਾਵਾ ਆਸਰੇ ਹਨ। [ਸੰ.ਸ

੪. ਸਭ ਘਰ ਅਤੇ ਬਿਸਰਾਮ (ਰਖਿਆ) ਦੇ ਥਾਂ ਤੇਰੇ (ਦਿਤੇ ਹੋਏ ਹਨ)। [ਸ਼ਬਦਾਰਥ

੫. ਹੇ ਮੇਰੇ ਮਾਲਕ ਪ੍ਰਭੂ! ਸਭ ਜੀਵਾਂ ਦੇ ਮਨ ਤੇ ਸਰੀਰ ਤੇਰੇ ਹੀ ਰਚੇ ਹੋਏ ਹਨ। [ਦਰਪਣ

**ਨਿਰਣੈ :** ਨੰਬਰ ੧ ਵਿਚ ਮੰਦਰਿ ਪਦ ਦੇ ਅਰਥ ਹੇ ਮੇਰੇ (ਮੰਦਰਿ) ਰੂਪ ਵਾਹਿਗੁਰੂ ਕੀਤੇ ਹਨ ਜਿਨ੍ਹਾਂ ਦੀ ਪੰਕਤੀ ਦੇ ਅਰਥਾਂ ਨਾਲ ਕੋਈ ਸਬੰਧ ਨਹੀਂ ਭਾਵ ਅਪ੍ਰਸੰਗਕ ਹਨ।

ਇਸ ਸ਼ਬਦ ਦੇ ਆਰੰਭ ਵਿਚ 'ਮਨੁ ਮੰਦਰੁ ਤਨੁ ਵੇਸ ਕਲੰਦਰੁ' ਨੂੰ ਮੁਖ ਰਖੀਏ ਤਾਂ ਹਰੇਕ ਮਨੁਖ ਦਾ ਮਨ ਤੇ ਸਰੀਰ ਸਭ ਪ੍ਰਭੂ ਦੇ ਬਣਾਏ ਹੋਏ ਹਨ। ਇਸ ਲਈ "ਮੰਦਰਿ ਛਾਵਾ ਤੇਰੇ" ਦਾ ਇਹ ਭਾਵ ਹੈ ਕਿ (ਹੇ ਪ੍ਰਭੂ ! ਸਾਡੇ ਸਰੀਰ ਰੂਪੀ ਮੰਦਰ ਤੇਰੇ ਬਣਾਏ ਹੋਏ ਹਨ, ਅਤੇ ਤੇਰੀਂ ਛਤ੍ਰ- ਛਾਇਆ ਹੇਠ ਹੀ ਵਿਚਰ ਰਹੇ ਹਨ)।

## ਸਾਰੰਸ਼ ਅਤੇ ਸਿਧਾਂਤ

ਜਦੋਂ ਸਾਧਾਰਨ ਪਾਠਕ ਇਸ ਸ਼ਬਦ ਵਿਚ ਦੋ ਪੰਕਤੀਆਂ "ਹਮ ਨਾਹੀ ਚਿੰਤ ਪਰਾਈ" ਅਤੇ "...ਚਿੰਤਾ ਕਰਹੁ ਹਮਾਰੀ" ਦਾ ਪਾਠ ਕਰਦੇ ਹਨ ਤਾਂ ਉਨ੍ਹਾਂ ਦੇ ਮਨਾਂ ਵਿਚੋਂ ਇਹ ਸ਼ੰਕਾ ਉਤਪੰਨ ਹੁੰਦੀ ਹੈ ਕਿ ਕੀ ਇਹ ਦੋਵੇਂ ਪੰਕਤੀਆਂ ਅਪਸੁਆਰਥੀ ਅੰਸ ਨਾਲ ਭਰੀਆਂ ਹੋਈਆਂ ਨਹੀਂ? ਗੁਰੂ ਬਾਬਾ ਜੀ ਤਾਂ ਸਾਰੇ ਜਗਤ ਜਲੰਦੇ ਨੂੰ ਠਾਰਨ ਦੀ ਤੜਪ ਰਖਦੇ ਸਨ, ਕੀ ਇਹ ਵਿਰੋਧੀ ਭਾਵ ਨਹੀਂ? ਇਸ ਬਾਰੇ ਨੁਕਤਾ ਇਹ ਹੈ ਕਿ ਆਮ ਜਿਗਿਆਸੂਆਂ ਨੂੰ ਅਵਸਥਾ ਭੇਦ ਬਾਰੇ ਗਿਆਨ ਨਹੀਂ ਹੁੰਦਾ ਜਿਸ ਕਰਕੇ ਅਜਿਹੇ ਪ੍ਰਸ਼ਨ ਤੇ ਸ਼ੰਕੇ ਉਨ੍ਹਾਂ ਦੇ ਮਨਾਂ ਵਿਚੋਂ ਉਠਣੇ ਸੁਭਾਵਿਕ ਹਨ । ਜਿਸ ਮਨੁੱਖ ਦਾ ਮਨ ਪਰਮੇਸ਼ਰ ਦੇ ਪ੍ਰੇਮ-ਬਾਣਾ ਨਾਲ ਵਿੰਨ੍ਹਿਆ ਜਾਂਦਾ ਹੈ, ਉਸ ਨੂੰ ਸਿਵਾਏ ਪ੍ਰਭੂ ਦੇ ਦਰਸ਼ਨਾਂ ਤੋਂ ਹੋਰ ਕੋਈ ਸੁਧ ਬੁੱਧ ਨਹੀਂ ਰਹਿੰਦੀ। ਉਹ "ਮੰਦਿਰ ਛਾਵਾ ਤੇਰੇ" ਅਤੇ "ਜੋ ਤੁਧੁ ਭਾਵੈ ਸੋਈ ਚੰਗਾ, ਇਕ ਨਾਨਕ ਕੀ ਅਰਦਾਸੇ" ਵਿਚ ਹੀ ਸਮਾਇਆ ਰਹਿੰਦਾ ਹੈ।

ਜਿਹੜਾ ਪਰਮੇਸ਼ਰ ਨੂੰ ਚਿਤਵਦਾ ਹੈ, ਉਸ ਦੀਆਂ ਸਭ ਸੰਸਾਰਕ ਚਿੰਤਾਵਾਂ ਦੂਰ ਹੋ ਜਾਂਦੀਆਂ ਹਨ । ਓਹ "ਸੋਇ ਅਚਿੰਤਾ, ਜਾਗਿ ਅਚਿੰਤਾ॥ ਜਹਾ ਕਹਾਂ ਪ੍ਰਭੁ ਤੂੰ ਵਰਤੰਤਾ" (ਪੰਨਾ ੧੧੩੬) ਦੇ ਭਾਵ ਵਿਚ ਭਿਜਿਆ ਰਹਿੰਦਾ ਹੈ।

ਜੇ ਮਨ ਫ਼ਕੀਰੀ ਭੇਸ ਧਾਰੇ, ਸਰੀਰ ਰੂਪੀ ਮੰਦਰ ਵਿਚ ਟਿਕ ਜਾਵੇ, ਤਾਂ ਇਹ ਦੁਨਿਆਵੀ ਆਸਾ ਮਨਸਾ ਮਾਇਆ ਦੀ ਮਮਤਾ ਤੋਂ ਛੁਟਕਾਰਾ ਪਾ ਸਕਦਾ ਹੈ। ਉਦਾਸੀ ਕੇਵਲ ਬਾਣੇ ਜਾਂ ਬਨਾ ਵਿਚ ਵਾਸਾ ਕਰਨ ਨਾਲ ਨਹੀਂ ਆਉਂਦੀ। ਗੁਰਬਾਣੀ ਨਾਲ ਜਦੋਂ ਮਨ ਵਿੰਨ੍ਹਿਆ ਜਾਂਦਾ ਹੈ ਓਦੋਂ ਮਾਇਆ ਮੋਹ ਦਾ ਅਭਾਵ ਹੋ ਜਾਂਦਾ ਹੈ, ਸੁਰਤਿ ਨੀਂਦ ਚੋਂ ਜਾਗ ਪੈਂਦੀ ਹੈ; ਜੀਵ ਆਪਣੇ ਹਿਰਦੇ ਰੂਪੀ ਤੀਰਥ ਉਤੇ ਹੀ ਨਾਮ ਸਿਮਰਨ ਦੁਆਰਾ "ਆਠ ਪਹਰ ਉਦਕ ਇਸਨਾਨੀ" ਬਣ ਜਾਂਦਾ ਹੈ। ਨਾਮ ਸਿਮਰਨ ਰੂਪੀ ਵਸਤੂ ਪ੍ਰੇਮਾ-ਭਗਤੀ ਸਦਕੇ ਹੀ ਪ੍ਰਾਪਤ ਹੁੰਦੀ ਹੈ। ਤਪ ਤੋਂ ਰਾਜ ਤਾਂ ਮਿਲ ਸਕਦਾ ਹੈ ਪਰ ਪਰਮੇਸ਼ਰ ਦਾ ਮਿਲਾਪ ਨਹੀਂ ਹੋ ਸਕਦਾ। ਨਾਮੀ ਪੁਰਸ਼ ਕੇਵਲ ਨਾਮ ਦੀ ਕਾਮਨਾ ਰਖਦਾ ਹੈ, ਉਹ ਪਰਵਾਰ ਦੀ ਪਾਲਨਾ ਲਈ ਚਿੰਤਤ ਨਹੀਂ ਹੁੰਦਾ ਕਿਉਂਕਿ ਉਸ ਨੂੰ 'ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ' ਵਾਲੇ ਬਚਨਾ ਤੇ ਵਿਸ਼ਵਾਸ਼ ਹੁੰਦਾ ਹੈ ਕਿ ਸਭ ਕੁਝ ਸਾਹਿਬ ਦਾ ਹੈ, ਜਿਸ ਨੇ ਪ੍ਰਾਣ ਦਿਤੇ ਹਨ, ਘਰ ਤੇ ਪਰਵਾਰ ਦਿਤਾ ਹੈ, ਉਸ ਦੀ ਛਤਰ ਛਾਇਆ ਹੇਠ ਹੀ ਸਭ ਦੀ ਪਾਲਨਾ ਹੋ ਰਹੀ ਹੈ।

ਅੰਤ ਵਿਚ 'ਜੋ ਤੁਧੁ ਭਾਵੈ ਸੋਈ ਚੰਗਾ, ਇਕ ਨਾਨਕ ਕੀ ਅਰਦਾਸੇ' ਤੋਂ ਇਹ ਜੀਵਨ ਸੇਧ ਮਿਲਦੀ ਹੈ ਕਿ ਜੀਵ ਆਪਾ-ਭਾਵ ਤਿਆਗ ਕੇ ਦ੍ਰਿੜਤਾ ਨਾਲ ਅਰਦਾਸਿ ਵਿਚ ਜੁਟਿਆ ਰਹੇ ਅਤੇ ਇਉਂ ਆਖਦਾ ਰਹੇ, ਹੇ ਪ੍ਰਭੂ ! ਜੋ ਤੈਨੂੰ ਭਾਉਂਦਾ ਹੈ, ਓਹੀ ਚੰਗਾ ਹੈ।

**ਬਿਲਾਵਲੁ ਮਹਲਾ ੧ ॥ ਆਪੇ ਸਬਦੁ, ਆਪੇ ਨੀਸਾਨੁ ॥ ਆਪੇ ਸੁਰਤਾ, ਆਪੇ ਜਾਨੁ ॥ ਆਪੇ ਕਰਿ ਕਰਿ ਵੇਖੈ ਤਾਣੁ ॥ ਤੂ ਦਾਤਾ, ਨਾਮੁ ਪਰਵਾਣੁ ॥੧॥ ਐਸਾ ਨਾਮੁ, ਨਿਰੰਜਨ ਦੇਉ ॥ ਹਉ ਜਾਚਿਕ, ਤੂ ਅਲਖ ਅਭੇਉ ॥੧॥ ਰਹਾਉ॥ ਮਾਇਆ ਮੋਹ, ਧਰਕਟੀ ਨਾਰਿ ॥ ਭੂੰਡੀ ਕਾਮਣਿ, ਕਾਮਣਿਆਰਿ ॥ ਰਾਜੁ ਰੂਪੁ ਝੂਠਾ, ਦਿਨ ਚਾਰਿ ॥ ਨਾਮੁ ਮਿਲੈ, ਚਾਨਣੁ ਅੰਧਿਆਰਿ ॥੨॥ ਚਖਿ ਛੋਡੀ, ਸਹਸਾ ਨਹੀ ਕੋਇ ॥ ਬਾਪੁ ਦਿਸੈ, ਵੇਜਾਤਿ ਨ ਹੋਇ ॥ ਏਕੇ ਕਉ, ਨਾਹੀ ਭਉ ਕੋਇ ॥ ਕਰਤਾ ਕਰੇ, ਕਰਾਵੈ ਸੋਇ ॥੩॥ ਸਬਦਿ ਮੁਏ, ਮਨੁ ਮਨ ਤੇ ਮਾਰਿਆ ॥ ਠਾਕਿ ਰਹੇ ਮਨ, ਸਾਚੈ ਧਾਰਿਆ ॥ ਅਵਰੁ ਨ ਸੂਝੈ, ਗੁਰ ਕਉ ਵਾਰਿਆ ॥ ਨਾਨਕ, ਨਾਮਿ ਰਤੇ ਨਿਸਤਾਰਿਆ ॥੪॥੩॥**

## ਉਚਾਰਨ ਸੇਧ

**ਫੁਟਕਲ :** ਕਈ ਅਨਜਾਣ ਪਾਠੀ 'ਧਰ ਕਟੀ' ਪਾਠ ਕਰਦੇ ਹਨ ਜੋ ਕਿ ਅਸ਼ੁੱਧ ਹੈ, ਸ਼ੁੱਧ ਪਾਠ 'ਧਰੱਕਟੀ' ਹੈ।

**ਪਦ ਅਰਥ:** ਸਬਦੁ=ਸਬਦ (ਬ੍ਰਹਮ) ਰੂਪ। ਨੀਸਾਨੁ=ਪਰਵਾਨਾ। ਸੁਰਤਾ=ਸੁਣਨ ਵਾਲਾ। ਜਾਨੁ= ਸਮਝਣ ਵਾਲਾ, ਗਿਆਤਾ। ਤਾਣੁ=ਤਾਕਤ, ਬਲ। ਪਰਵਾਣੁ=ਕਬੂਲ। ਨਿਰੰਜਨ ਦੇਉ=ਮਾਇਆ ਤੋਂ ਨਿਰਲੇਪ ਪ੍ਰਕਾਸ਼ ਰੂਪ ਪ੍ਰਭੂ। ਜਾਚਿਕ=ਮੰਗਤਾ। ਅਲਖ=ਲਖਤਾ ਤੋਂ ਰਹਿਤ। ਅਭੇਉ=ਭੇਦ ਤੋਂ ਰਹਿਤ। ਧਰਕਟੀ ਨਾਰਿ=ਧਿਰਕਾਰੀ ਹੋਈ ਵਿਭਚਾਰਨ ਇਸਤ੍ਰੀ। ਭੂੰਡੀ=ਭੈੜੀ। ਕਾਮਣਿ=ਇਸਤ੍ਰੀ। ਕਾਮਣਿਆਰਿ= ਟੂਣੇ ਕਰਨ ਵਾਲੀ, ਜਾਦੂਗਰਨੀ। ਦਿਨ ਚਾਰਿ=ਥੋੜੇ ਦਿਨ ਰਹਿਣ ਵਾਲੀ।੨। ਚਖਿ ਛੋਡੀ=(ਮਾਇਆ) ਚਖ ਕੇ ਛਡੀ ਦਿਤੀ ਹੈ (ਭਾਵ ਪਰਖ ਲਈ ਹੈ)। ਸਹਸਾ=ਭਰਮ। ਦਿਸੈ=ਦਿਸਦਾ ਹੋਵੇ। ਵੇਜਾਤਿ=ਹਰਾਮੀ। ਏਕੈ ਕਉ=ਇਕ ਦੀ ਪ੍ਰਾਪਤੀ ਵਾਲੇ ਨੂੰ। ਭਉ=ਡਰ। ਸਬਦਿ=(ਗੁਰੂ ਦੇ) ਸ਼ਬਦ ਦੁਆਰਾ। ਠਾਕਿ ਰਹੇ= ਰੋਕ ਕੇ ਰਖਿਆ। ਸਾਚੈ=ਸਚੇ (ਪ੍ਰਭੂ) ਨੇ। ਧਾਰਿਆ=ਆਸਰਾ ਦਿਤਾ ਹੈ। ਅਵਰੁ=ਹੋਰ। ਨਾਮਿ=ਨਾਮ ਵਿਚ।

**ਅਰਥ :** (ਹੇ ਭਾਈ !) ਹਰੀ ਆਪ ਹੀ ਸ਼ਬਦ ਰੂਪ (ਅਤੇ) ਹੀ ਪਰਵਾਨਾ (ਲਿਖਤ ਰੂਪ) ਹੈ। ਆਪ ਹੀ ਸੁਣਨ ਵਾਲਾ (ਅਤੇ) ਆਪ ਹੀ ਸਮਝਣ ਵਾਲਾ, (ਗਿਆਤਾ) ਹੈ। ਪ੍ਰਭੂ ਆਪ ਹੀ (ਸ੍ਰਿਸ਼ਟੀ ਪੈਦਾ) ਕਰ ਕਰ ਕੇ (ਉਸ ਦੀ) ਦੇਖ ਭਾਲ ਕਰਦਾ ਹੈ (ਇਹ ਉਸ ਦਾ ਮਹਾਨ) ਬਲ ਹੈ। (ਹੇ ਪ੍ਰਭੂ !) ਤੂੰ (ਸਭਨਾਂ ਜੀਆਂ ਦਾ) ਦਾਤਾ ਹੈਂ (ਸੰਸਾਰ ਵਿੱਚ ਕੇਵਲ) ਤੇਰਾ ਨਾਮ ਹੀ ਪ੍ਰਮਾਣੀਕ ਹੈ।੧।

ਹੇ ਮਾਇਅ ਤੋਂ ਰਹਿਤ ਪ੍ਰਕਾਸ਼ ਰੂਪ ਪ੍ਰਭੂ ! (ਤੇਰਾ) ਨਾਮ ਇਹੋ ਜਿਹਾ ਹੈ (ਜਿਹੋ ਜਿਹਾ ਤੂੰ ਆਪ ਹੈਂ)। ਮੈਂ (ਤੇਰਾ) ਮੰਗਤਾ ਹਾਂ ਤੂੰ ਲਖ਼ਤਾ ਤੋਂ ਪਰੇ ਅਤੇ ਭੇਦ ਤੋਂ ਰਹਿਤ ਹੈਂ।੧। ਰਹਾਉ।

(ਨਾਮ ਰਸੀਆ ਜਾਣਦਾ ਹੈ ਕਿ) ਮਾਇਆ ਦਾ ਮੋਹ (ਇਕ) ਵਿਭਚਾਰਣ, ਭੈੜੀ ਅਤੇ ਜਾਦੂ ਟੂਣੇ ਕਰਨ ਵਾਲੀ ਇਸਤ੍ਰੀ ਨਾਲ (ਮੋਹ ਕਰਨ ਵਾਂਗ ਹੈ)। (ਦੁਨੀਆ ਦਾ) ਰਾਜ ਤੇ ਰੂਪ ਝੂਠਾ ਥੋੜੇ ਦਿਨ ਰਹਿਣ ਵਾਲਾ ਹੈ। (ਜੇ ਹਰੀ ਦਾ) ਨਾਮ ਮਿਲ ਜਾਏ (ਤਾਂ ਮਾਇਆ ਦੇ) ਹਨੇਰੇ ਵਿਚ ਚਾਨਣ (ਭਾਵ ਰਬੀ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ) ਹੈ।੨।

(ਹੇ ਭਾਈ ! ਜਿਸ ਮਨ ਨੇ ਮਾਇਆ) ਚਖ ਕੇ (ਭਾਵ ਪਰਖ) ਕੇ ਤਿਆਗ ਦਿਤੀ ਹੈ) ਉਸ ਮਨ ਵਿਚ ਹੁਣ) ਕੋਈ ਸ਼ੱਕ ਨਹੀਂ ਰਿਹਾ। (ਜਿਸ ਦਾ) ਪਿਤਾ ਦਿਸਦਾ ਹੋਵੇ, ਉਹ ਹਰਾਮੀ ਨਹੀਂ ਹੁੰਦਾ।

ਇਕੋ (ਹਰੀ ਦੇ ਬਣ ਜਾਣ ਵਾਲੇ) ਨੂੰ ਕੋਈ ਦੁਖ ਨਹੀਂ ਹੁੰਦਾ (ਕਿਉਂਕਿ ਉਸ ਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ ਉਹ ਕਰਤਾ ਪੁਰਖ (ਆਪ ਹੀ) ਸਭ ਕੁਝ ਕਰਦਾ (ਤੇ ਜੀਆਂ ਪਾਸੋਂ) ਕਰਾਉਂਦਾ ਹੈ।੩।

(ਹੇ ਭਾਈ ! ਗੁਰ) ਸ਼ਬਦ ਦੁਆਰਾ (ਜਿਹੜੇ ਮਨੁੱਖ ਜੀਵਤ-ਭਾਵ ਤੋਂ) ਮਰੇ ਹਨ, (ਉਨ੍ਹਾਂ ਨੇ ਆਪਣੇ) ਮਨ ਦੀ (ਮਨੌਤ ਨੂੰ) ਮਾਰਿਆ (ਭਾਵ ਜਿਤਿਆ) ਹੈ। (ਉਹਨਾਂ, ਮਨ ਨੂੰ ਮਾਇਆ ਦੇ ਸੰਕਲਪਾਂ ਵਲੋਂ) ਰੋਕ ਕੇ ਰਖਿਆ ਤੇ ਸਚੇ (ਹਰੀ) ਵਿਚ ਟਿਕਾਇਆ ਹੈ। (ਉਨ੍ਹਾਂ ਨੂੰ ਗੁਰੂ ਤੋਂ ਬਿਨਾ ਸੰਸਾਰ ਸਾਗਰ ਤੋਂ ਤਾਰਨ ਵਾਲਾ) ਹੋਰ ਕੋਈ ਨਹੀਂ ਦਿਸਦਾ (ਇਸ ਲਈ ਓਹ) ਗੁਰੂ ਤੋਂ ਬਲਿਹਾਰ (ਜਾਂਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਪ੍ਰਭੂ ਦੇ) ਨਾਮ ਵਿਚ ਰੰਗੇ ਗਏ, (ਉਨ੍ਹਾਂ ਮਨੁੱਖਾਂ) ਨੂੰ (ਪ੍ਰਭੂ ਨੇ ਸੰਸਾਰ ਸਾਗਰ ਤੋਂ) ਤਾਰ ਦਿਤਾ।੪।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਭ ਕੁਝ 'ਆਪਿ ਹੀ ਆਪਿ' ਦਾ ਵਰਣਨ ਹੈ। ਹਰੀ ਆਪ ਹੀ ਨਾਮ ਹੈ ਅਤੇ ਆਪ ਹੀ ਮਨੁਖ ਦੇ ਅੰਦਰ ਕਲਾ ਵਰਤਾ ਕੇ ਨਾਮ ਜਪਣ ਦੀ ਸਮਰਥਾ ਦੇਣ ਵਾਲਾ ਹੈ। ਪਰਮੇਸ਼ਰ ਦੇ ਨਾਮ ਦੀ ਵਡਿਆਈ ਦਾ ਜਿਤਨਾ ਜੀਅ ਚਾਹੇ ਵਿਸਥਾਰ ਕਰੀ ਚਲੋ, ਹਾਰ ਕੇ 'ਨੇਤਿ ਨੇਤਿ' ਹੀ ਕਹਿਣਾ ਪੈਂਦਾ ਹੈ । ਨਾਮ ਜਪ ਕੇ ਮਨੁਖ ਨਾਮ ਵਿਚ ਓਤਿ ਪੋਤਿ ਹੋ ਜਾਂਦਾ ਹੈ ਅਤੇ ਛਲ-ਨਾਗਨਿ ਮਾਇਆ ਦੇ ਮੋਹ ਤੋਂ ਉਪਰ ਉਠ ਜ਼ਾਂਦਾ ਹੈ। ਮਾਇਆ ਦਾ ਪੁਤਰ ਬਣਨ ਵਾਲੇ ਨੂੰ ਵੇਸ਼ਵਾ ਦੇ ਪੁਤਰ ਨਾਲ ਤਸ਼ਬੀਹ ਦਿਤੀ ਹੈ ਭਾਵ ਹਰਾਮੀ ਕਿਹਾ ਹੈ।

ਜਿਹੜਾ ਇਕ ਹਰੀ ਦਾ ਪੁਤਰ ਬਣ ਜਾਂਦਾ ਹੈ, ਉਸ ਨੂੰ ਕਿਸੇ ਦਾ ਭੈ ਨਹੀਂ ਰਹਿੰਦਾ। ਉਸ ਨੂੰ ਗੁਰੂ ਤੋਂ ਬਿਨਾ ਹੋਰ ਦੂਜਾ ਕੋਈ ਨਹੀਂ ਸੁਝਦਾ, ਓਹ ਗੁਰੂ ਤੋਂ ਹੀ ਸਦਕੇ ਤੇ ਕੁਰਬਾਨ ਜਾਂਦਾ ਹੈ।

**ਬਿਲਾਵਲੁ ਮਹਲਾ ੧ ॥ ਗੁਰ ਬਚਨੀ, ਮਨੁ ਸਹਜ ਧਿਆਨੇ ॥ ਹਰਿ ਕੈ ਰੰਗਿ ਰਤਾ, ਮਨ ਮਾਨੇ ॥ ਮਨਮੁਖ ਭਰਮਿ ਭੁਲੇ, ਬਉਰਾਨੇ ॥ ਹਰਿ ਬਿਨੁ ਕਿਉ ਰਹੀਐ, ਗੁਰ ਸਬਦਿ ਪਛਾਨੇ ॥੧॥ ਬਿਨੁ ਦਰਸਨ, ਕੈਸੇ ਜੀਵਉ, ਮੇਰੀ ਮਾਈ ॥ ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ, ਸਤਿਗੁਰਿ ਬੂਝ ਬੁਝਾਈ ॥੧॥ ਰਹਾਉ॥ ਮੇਰਾ ਪ੍ਰਭੁ ਬਿਸਰੈ, ਹਉ ਮਰਉ ਦੁਖਾਲੀ॥ ਸਾਸਿ ਗਿਰਾਸਿ ਜਪਉ, ਅਪੁਨੇ ਹਰਿ ਭਾਲੀ॥ ਸਦ ਬੈਰਾਗਨਿ, ਹਰਿ ਨਾਮੁ ਨਿਹਾਲੀ॥ ਅਬ ਜਾਨੇ, ਗੁਰਮੁਖਿ ਹਰਿ ਨਾਲੀ ॥੨॥ ਅਕਥ ਕਥਾ ਕਹੀਐ, ਗੁਰ ਭਾਇ ॥ ਪ੍ਰਭੁ ਅਗਮ ਅਗੋਚਰੁ ਦੇਇ ਦਿਖਾਇ ॥ ਬਿਨੁ ਗਰ ਕਰਣੀ, ਕਿਆ ਕਾਰ ਕਮਾਇ ॥ ਹਉਮੈ ਮੇਟਿ ਚਲੈ, ਗੁਰ ਸਬਦਿ ਸਮਾਇ ॥੩॥ ਮਨਮੁਖੁ ਵਿਛੁੜੇ ਖੋਟੀ ਰਾਸਿ॥ ਗੁਰਮੁਖਿ ਨਾਮਿ ਮਿਲੈ, ਸਾਬਾਸਿ॥ ਹਰਿ ਕਿਰਪਾ ਧਾਰੀ, ਦਾਸਨਿ ਦਾਸ॥ ਜਨ ਨਾਨਕ ਹਰਿਨਾਮ ਧਨੁ ਰਾਸਿ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਿਉਂ, ਜੀਵਉਂ, ਹਉਂ, ਮਰਉਂ, ਜਪਉਂ, ਭਾਲੀਂ, ਨਿਹਾਲੀਂ।

**ਪਦ ਅਰਥ :** ਸਹਜ ਧਿਆਨੇ=ਸਹਜ ਧਿਆਨ ਵਾਲਾ। ਰੰਗਿ=ਪਿਆਰ ਵਿਚ। ਮਨੁ ਮਾਨੇ=

ਮਨ ਪਤੀਜ ਗਿਆ ਹੈ, ਬਉਰਾਨੇ=ਕਮਲੇ। ਕਿਉ=ਕਿਸ ਤਰ੍ਹਾਂ? ਗੁਰ ਸਬਦਿ=ਗੁਰੂ ਦੇ ਉਪਦੇਸ਼ ਰਾਹੀਂ। ਕੈਸੇ ਜੀਵਉ=ਮੈਂ ਕਿਸ ਤਰ੍ਹਾਂ ਜੀਉਂਦੀ ਰਹਿ ਸਕਦੀ ਹਾਂ? ਜੀਅਰਾ=ਜਿੰਦ (ਭਾਵ ਚਿਤ) । ਖਿਨੁ=ਛਿਨ ਭਰ, ਰਤਾ ਕੁ, ਦੁਖਾਲੀ=ਦੁਖ ਹੋ ਕੇ। ਸਾਸਿ ਗਿਰਾਸਿ=ਹਰੇਕ ਸਾਹ ਲੈਂਦਿਆਂ ਤੇ ਗਿਰਾਹੀ ਖਾਦਿਆਂ, ਭਾਵ ਹਰ ਵੇਲੇ। ਭਾਲੀ=ਮੈਂ ਭਾਲਦੀ, ਲਭਦੀ ਹਾਂ। ਨਿਹਾਲੀ=ਮੈਂ ਵੇਖਦੀ ਹਾਂ। ਨਾਲੀ=ਨਾਲ ਹੀ, ਅੰਗ=ਸੰਗ। ਅਕਥ ਕਥਾ=ਕਥਨ ਤੋਂ ਰਹਿਤ (ਪ੍ਰਭੂ ਦੀ) ਕਥਾ। ਗੁਰ ਭਾਇ=ਗੁਰ ਦੇ ਪ੍ਰੇਮ ਵਿਚ। ਗੁਰ ਕਰਣੀ=ਗੁਰੂ ਦੀ ਦਸੀ ਹੋਈ ਜੀਵਨ=ਜੁਗਤੀ। ਮੇਟਿ=ਮਿਟਾ ਕੇ। ਖੋਟੀ ਰਾਸਿ=ਨਿਕੰਮ੍ਹੀ ਪੂੰਜੀ। ਦਾਸਨਿ ਦਾਸ=ਦਾਸਾਂ ਦਾ ਦਾਸ।

**ਅਰਥ :** (ਹੇ ਭਾਈ !) ਗੁਰੂ ਦੇ ਉਪਦੇਸ਼ ਨਾਲ ਮਨ ਸਹਜ ਧਿਆਨ ਵਾਲਾ ਹੋ ਗਿਆ ਹੈ। ਹਰੀ ਦੇ ਪਿਆਰ ਵਿਚ ਰੱਤਾ ਹੋਇਆ ਮਨ ਪਤੀਜ ਗਿਆ ਹੈ। ਮਨਮੁਖ ਭਰਮ ਭਟਕਣਾ ਵਿਚ ਭੁਲੇ ਹੋਏ ਪਾਗਲ ਹੋ ਗਏ ਹਨ। (ਹੇ ਭਾਈ !) ਗੁਰੂ ਦੇ ਉਪਦੇਸ਼ ਦੁਆਰਾ ਹਰੀ ਨੂੰ ਪਛਾਣੇ ਬਿਨਾ ਕਿਸ ਤਰ੍ਹਾਂ ਰਹਿਆ ਜਾ ਸਕਦਾ ਹੈ? (ਭਾਵ ਨਹੀਂ ਰਹਿਆ ਜਾ ਸਕਦਾ)।੧।

ਹੇ ਮੇਰੀ ਮਾਂ ! (ਮੈਂ ਪ੍ਰਭੂ ਦੇ) ਦਰਸ਼ਨ ਤੋਂ ਬਿਨਾ ਕਿਵੇਂ ਜੀਊਂਦੀ ਰਹਿ ਸਕਦੀ ਹਾਂ ? (ਭਾਵ ਜ਼ਿੰਦਾ ਨਹੀਂ ਰਹਿ ਸਕਦੀ)। ਹਰੀ (ਪਤੀ ਤੋਂ) ਬਿਨਾ ਮੇਰਾ ਜੀਉੜਾ ਇਕ ਛਿਨ ਮਾਤਰ ਭੀ ਨਹੀਂ ਰਹਿ (ਟਿੱਕ) ਸਕਦਾ, (ਮਿਲਣ ਦੀ ਇਹ) ਸਮਝ (ਮੈਨੂੰ) ਸਤਿਗੁਰੂ ਨੇ ਸਮਝਾਈ ਹੈ।੧। ਰਹਾਉ।

ਜੇ (ਮੈਨੂੰ) ਪ੍ਰਭੂ ਭੁਲ ਜਾਵੇ ਤਾਂ ਮੈਂ ਦੁਖੀ ਹੋ ਕੇ ਮਰਦੀ ਹਾਂ। ਹਰ ਇਕ ਸਾਹ ਲੈਂਦਿਆਂ ਅਤੇ ਗਿਰਾਹੀ ਖਾਂਦਿਆਂ (ਭਾਵ ਹਰ ਵੇਲੇ ਮੈਂ) ਆਪਣੇ ਹਰੀ ਨੂੰ ਯਾਦ ਕਰਦੀ ਹਾਂ ਤੇ ਉਸ ਨੂੰ ਭਾਲਦੀ ਹਾਂ। (ਮੈਂ) ਸਦਾ ਬੈਰਾਗਣਿ (ਉਦਾਸੀਨ) ਹੋ ਕੇ ਹਰੀ ਦੇ ਨਾਮ ਨੂੰ (ਆਪਣੇ ਅੰਤਰ-ਆਤਮੇ ਨਾਲ) ਵੇਖਦੀ ਹਾਂ। ਗੁਰੂ ਦੁਆਰਾ ਹੁਣ ਮੈਂ ਜਾਣਿਆ ਹੈ ਕਿ ਹਰੀ-ਪਰਮਾਤਮਾ ਮੇਰੇ ਨਾਲ (ਭਾਵ ਅੰਗ-ਸੰਗ ਵਸਦਾ) ਹੈ।੨।

ਅਕਥ (ਪ੍ਰਭੂ ਦੀ) ਕਥਾ, ਗੁਰੂ ਦੇ ਪਿਆਰ ਵਿਚ ਕਥਨ ਕਰੀਏ ਤਾਂ (ਗੁਰੂ ਉਸ) ਅਗਮ ਅਗੋਚਰ (ਪਰਮੇਸ਼ਰ ਨੂੰ) ਵਿਖਾ ਦਿੰਦਾ ਹੈ। ਗੁਰੂ ਦੀ ਦਸੀ ਹੋਈ ਜੀਵਨ-ਜੁਗਤੀ ਤੋਂ ਬਿਨਾ (ਹੋਰ) ਕੀ ਕਾਰ ਕਮਾਉਣੀ ਹੋਈ? (ਭਾਵ ਹੋਰ ਸਭ ਕਾਰ ਵਿਕਾਰ ਹੈ)। (ਜਿਹੜਾ ਮਨੁਖ) ਗੁਰੂ ਦੇ ਸ਼ਬਦ ਵਿਚ ਸਮਾਉਂਦਾ ਹੈ (ਉਹ ਆਪਣੀ) ਹਉਮੈਂ ਨੂੰ ਮਿਟਾ ਕੇ (ਗੁਰੂ ਦੇ ਦਸੇ ਮਾਰਗ ਉਤੇ) ਚਲਦਾ ਹੈ।੩।

ਮਨਮੁਖ (ਜੀਵ) ਖੋਟੀ ਪੂੰਜੀ ਹੋਣ ਕਰਕੇ (ਉਹ ਪ੍ਰਭੂ ਤੋਂ) ਵਿਛੁੜ ਗਏ (ਪਰ) ਗੁਰਮੁਖ ਨਾਮ ਵਿਚ (ਜੁੜਿਆ ਰਹਿੰਦਾ ਹੈ) ਅਤੇ ਉਸ ਨੂੰ (ਪ੍ਰਭੂ ਵਲੋਂ) ਸ਼ਾਬਾਸ ਮਿਲਦੀ ਹੈ। (ਜਿਸ ਉਤੇ) ਹਰੀ ਨੇ (ਆਪਣੀ) ਕਿਰਪਾ ਕੀਤੀ ਹੈ (ਉਸ ਨੂੰ) ਦਾਸਾਂ ਦਾ ਦਾਸ (ਬਣਾ ਦਿੱਤਾ ਹੈ)। ਦਾਸ ਨਾਨਕ (ਆਖਦਾ ਹੈ ਕਿ ਉਸ ਸੇਵਕ ਨੂੰ ਹਰੀ ਨੇ) ਨਾਮ ਧਨ ਦੀ ਪੂੰਜੀ (ਬਖ਼ਸ਼ੀ ਹੈ)।੪।੪।

## ਸਾਰੰਸ਼ ਅਤੇ ਸਿਧਾਂਤ

ਆਤਮ-ਗਿਆਨ ਅਤੇ ਸਹਜ-ਧਿਆਨ ਵਾਲੀ ਅਵਸਥਾ ਗੁਰੂ ਦੇ ਬਚਨਾਂ ਨਾਲ ਪ੍ਰਾਪਤ ਹੁੰਦੀ ਹੈ, ਨਿਰੀ ਆਪਣੀ ਕਮਾਈ ਕੁਝ ਨਹੀਂ ਕਰ ਸਕਦੀ। ਜਦੋਂ ਤਕ ਜੀਵ ਰੂਪ ਜਿਗਿਆਸੂ ਨੂੰ ਗੁਰੂ ਦੇ ਬਚਨਾ ਤੇ ਪਰਤੀਤ ਨਹੀਂ ਆਉਂਦੀ ਓਦੋਂ ਤਕ ਇਹ ਭ੍ਰਮ ਵਿਚ ਗ੍ਰਸਿਆ ਰਹਿੰਦਾ ਹੈ।

ਅਸਲੀ ਜੀਵਨ ਪਰਮੇਸ਼ਰ ਦੀ ਯਾਦ ਹੈ। ਜਦੋਂ ਤਕ ਹਿਰਦੇ ਵਿਚ 'ਸਾਸਿ ਗਿਰਾਸਿ ਜਪਉ' ਵਾਲੀ ਉਤਕੰਠਤਾ ਪੈਦਾ ਨਹੀਂ ਹੁੰਦੀ, ਓਦੋਂ ਤਕ ਜੀਵ ਦਾ ਆਪਣੀ ਮੰਜ਼ਿਲ ਤੇ ਪਹੁੰਚਣਾ ਕਠਿਨ ਹੈ। ਇਸ ਸ਼ਬਦ ਵਿਚ ਜੋ ਸਿਧਾਂਤਕ ਗਲ ਹੈ, ਉਹ ਤੀਰ ਵਾਂਗੂੰ ਵਜਦੀ ਹੈ :-

**"ਬਿਨੁ ਗੁਰ ਕਰਣੀ, ਕਿਆ ਕਾਰ ਕਮਾਇ"**

ਗੁਰਬਾਣੀ ਵਿਚ ਸਚ ਕਰਣੀ ਦਾ ਸਿਧਾਂਤ ਇਹ ਹੈ:-

**ਸਚੁ ਕਰਣੀ ਸਾਚਿ ਲਿਵ ਲਾਏ ॥** [ਪੰਨਾ ੮੪੧

ਲੋੜ ਹੈ ਗੁਰੂ ਦੀ ਦਸੀ ਹੋਈ ਜੀਵਨ ਜੁਗਤੀ ਅਨੁਸਾਰ ਹਉਮੈ ਦੂਰ ਕਰਕੇ ਗੁਰੂ ਸ਼ਬਦ ਵਿਚ

ਸਮਾਉਣ ਦੀ। ਅਜੇਹੀ ਕਰਣੀ ਵੇਖ ਕੇ ਗੁਰੂ ਪਾਤਿਸ਼ਾਹ ਆਪਣੇ ਦਾਸ ਨੂੰ ਹਰਿਨਾਮ ਧਨ ਰੂਪੀ ਰਾਸਿ ਬਖ਼ਸ਼ਦੇ ਹਨ।

**ਬਿਲਾਵਲੁ ਮਹਲਾ ੩ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ ਧ੍ਰਿਗੁ ਧ੍ਰਿਗੁ ਖਾਇਆ ਧ੍ਰਿਗੁ ਧ੍ਰਿਗੁ ਸੋਇਆ ॥ ਧ੍ਰਿਗੁ ਧ੍ਰਿਗੁ ਕਾਪੜੁ ਅੰਗਿ ਚੜਾਇਆ ॥ ਧ੍ਰਿਗੁ ਸਰੀਰੁ ਕੁਟੰਬ ਸਹਿਤ ਸਿਉ, ਜਿਤੁ ਹੁਣਿ ਖਸਮੁ ਨ ਪਾਇਆ ॥ ਪਉੜੀ ਛੁੜਕੀ ਫਿਰਿ ਹਾਥਿ ਨ ਆਵੈ, ਅਹਿਲਾ ਜਨਮੁ ਗਵਾਇਆ ॥੧॥ ਦੂਜਾ ਭਾਉ ਨ ਦੇਈ ਲਿਵ ਲਾਗਣਿ, ਜਿਨਿ ਹਰਿ ਕੇ ਚਰਣ ਵਿਸਾਰੇ ॥ ਜਗ ਜੀਵਨ ਦਾਤਾ, ਜਨ ਸੇਵਕ ਤੇਰੇ, ਤਿਨ ਕੇ, ਤੈ ਦੂਖ ਨਿਵਾਰੇ ॥੧॥ਰਹਾਉ॥ ਤੂ ਦਇਆਲ ਦਇਆ ਪਤਿ ਦਾਤਾ, ਕਿਆ ਏਹਿ ਜੰਤ ਵਿਚਾਰੇ ॥ ਮੁਕਤ ਬੰਧ ਸਭਿ ਤੁਝ ਤੇ ਹੋਏ, ਐਸਾ ਆਖਿ ਵਖਾਣੇ ॥ ਗੁਰਮੁਖਿ ਹੋਵੈ, ਸੋ ਮੁਕਤੁ ਕਹੀਐ, ਮਨਮੁਖ ਬੰਧ ਵਿਚਾਰੇ ॥੨॥ ਸੋ ਜਨੁ ਮੁਕਤੁ, ਜਿਸੁ ਏਕ ਲਿਵਲਾਗੀ, ਸਦਾ ਰਹੈ ਹਰਿ ਨਾਲੇ ॥ ਤਿਨ ਕੀ ਗਹਣ ਗਤਿ ਕਹੀ ਨ ਜਾਈ, ਸਚੈ ਆਪਿ ਸਵਾਰੇ॥ ਭਰਮਿ ਭੁਲਾਣੇ, ਸਿ ਮਨਮੁਖ ਕਹੀਅਹਿ, ਨਾ ਉਰਵਾਰਿ ਨ ਪਾਰੇ ॥੩॥ ਜਿਸ ਨੋ ਨਦਰਿ ਕਰੇ ਸੋਈ ਜਨੁ ਪਾਏ, ਗੁਰ ਕਾ ਸਬਦੁ ਸਮ੍ਾਲੇ ॥ ਹਰਿ ਜਨੁ, ਮਾਇਆ ਮਾਹਿ ਨਿਸਤਾਰੇ ॥ ਨਾਨਕ, ਭਾਗੁ ਹੋਵੈ ਜਿਸੁ ਮਸਤਕਿ, ਕਾਲਹਿ ਮਾਰਿ ਬਿਦਾਰੇ ॥੪॥੧॥**

ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਤੈਂ, ਕਹੀਅਹਿਂ, ਮਾਹਿਂ, ਚਾਲਹਿਂ।

**ਪਦ ਅਰਥ :** ਧ੍ਰਿਗੁ ਧ੍ਰਿਗੁ=ਬਾਰ ਬਾਰ ਫਿਟਕਾਰ ਯੋਗ। ਕਾਪੜੁ=ਕਪੜਾ। ਅੰਗਿ ਚੜ੍ਹਾਇਆ=ਸਰੀਰ ਉਤੇ ਪਾਇਆ। ਸਹਿਤ=ਹਿਤੂ। ਸਿਉ=ਸਮੇਤ। ਹੁਣਿ=ਇਸ ਜਨਮ ਵਿਚ। ਛੁੜਕੀ=(ਸਰੀਰ ਰੂਪੀ) ਪਉੜੀ ਛੁਟ ਗਈ। ਹਾਥਿ=ਹੱਥ ਵਿਚ। ਅਹਿਲਾ ਜਨਮੁ=ਸੁੰਦਰ ਜਨਮ।੧। ਦੂਜਾ ਭਾਉ=ਦ੍ਵੈਤ ਵਾਲਾ ਭਾਉ। ਤੈ=ਤੂੰ।੧। ਦਇਆਪਤਿ=ਦਇਆ ਦਾ ਮਾਲਕ। ਜੰਤ=ਜੀਵ। ਮੁਕਤ=ਆਜ਼ਾਦ। ਬੰਧ=ਬੰਧਨ।੨। ਆਖਿ ਵਖਾਣੇ=ਆਖ ਕੇ ਬਿਆਨ ਕਰਦਾ ਹੈ। ਮਰਣ ਗਤਿ=ਡੂੰਘੀ ਆਤਮਿਕ ਅਵਸਥਾ। ਸਚੈ=ਸਚੇ (ਪ੍ਰਭੂ ਨੇ)। ਕਹੀਅਹਿ=ਕਹੇ ਜਾਂਦੇ ਹਨ। ਸਮ੍ਾਲੇ=ਯਾਦ ਕਰਕੇ। ਨਿਸਤਾਰੇ=ਤਾਰ ਦਿਤੇ ਹਨ। ਕਾਲਹਿ=ਮੌਤ ਨੂੰ। ਮਾਰਿ ਬਿਦਾਰੇ=ਮਾਰ ਕੇ ਨਸ਼ਟ ਕਰ ਦਿੰਦਾ ਹੈ।

**ਅਰਥ :** (ਹੇ ਭਾਈ ! ਨਾਮ ਤੋਂ ਬਿਨਾ ਜੋ ਭੋਜਨ) ਖਾਧਾ (ਉਸ ਨੂੰ) ਬਾਰ ਬਾਰ ਫਿਟਕਾਰ ਹੈ, (ਜੋ ਆਰਾਮ ਨਾਲ) ਸੁਤਾ ਰਿਹਾ (ਉਹ ਵੀ) ਫਿਟਕਾਰ ਜੋਗ ਹੈ, (ਅਤੇ ਜੋ) ਕਪੜਾ ਸਰੀਰ ਉਤੇ ਪਾਇਆ (ਉਹ ਵੀ) ਫਿਟਕਾਰ ਯੋਗ ਹੈ। ਲਾਹਨਤ ਹੈ ਐਸੇ ਸਰੀਰ (ਭਾਵ ਜੀਵ) ਨੂੰ, ਸਮੇਤ ਟਬਰ ਅਤੇ ਚੰਗੇ ਹਿਤੂਆਂ ਦੇ, ਜਿਸ ਨਾਲ ਹੁਣ (ਇਸ ਜਨਮ ਵਿਚ ਵੀ) ਮਾਲਕ ਨੂੰ ਪ੍ਰਾਪਤ ਨਹੀਂ ਕੀਤਾ। (ਜਦੋਂ ਮਨੁਖਾ ਜਨਮ ਰੂਪ) ਪਉੜੀ ਹਥੋਂ ਛੁੱਟ ਗਈ ਮੁੜ ਕੇ ਹਥ ਵਿਚ ਨਹੀਂ ਆਵੇਗੀ, (ਇਉਂ ਸਮਝੋ ਕਿ ਮਨੁੱਖੀ) ਸੁੰਦਰ ਜਨਮ ਨਿਸਫਲ ਗੁਆ ਲਿਆ ।੧।

(ਹੇ ਭਾਈ !) ਦ੍ਵੈਤ-ਭਾਵ (ਮਾਇਆ ਦਾ ਮੋਹ ਪ੍ਰਭੂ ਨਾਲ) ਲਿਵ ਨਹੀਂ ਲਗਣ ਦਿੰਦਾ, ਜਿਸ (ਦ੍ਵੈਤ-ਭਾਵ ਨੇ) ਹਰੀ ਦੇ ਚਰਨ ਭੁਲਾ ਦਿਤੇ ਹਨ। (ਹੇ ਪ੍ਰਭੂ! ਤੂੰ ਆਪ ਹੀ) ਜਗਤ ਨੂੰ ਜੀਵਨ ਦੇਣ ਵਾਲਾ ਹੈਂ (ਜਿਹੜੇ) ਤੇਰੇ ਸੇਵਕ ਬਣਦੇ ਹਨ, ਉਨ੍ਹਾਂ ਦੇ ਤੂੰ (ਸਾਰੇ) ਦੁਖ ਦੂਰ ਕਰ ਦਿਤੇ ਹਨ ।੧।ਰਹਾਉ।

(ਹੇ ਪ੍ਰਭੂ !) ਤੂੰ ਦਇਆ ਦਾ ਘਰ, ਦਇਆ ਦਾ ਮਾਲਕ (ਦਾਤਾਂ ਦੇਣ ਵਾਲਾ) ਹੈਂ, ਇਹ ਜੀਵ ਵਿਚਾਰੇ ਕੀ ਹਨ ? (ਭਾਵ ਇਹਨਾਂ ਦੇ ਵਸ ਵਿਚ ਕੁਝ ਨਹੀਂ ਹੈ)। (ਕਈ ਜੀਵ) ਬੰਧਨ-ਰਹਿਤ (ਤੇ ਕਈ) ਬੰਧਨ (ਵਿਚ ਪਏ ਹੋਏ ਇਹ) ਸਾਰੇ ਤੈਥੋਂ ਹੀ ਹੋਏ ਹਨ। (ਜਿਹੜਾ) ਗੁਰਮੁਖ ਬਣ ਜਾਂਦਾ ਹੈ, ਉਸ ਨੂੰ ਬੰਧਨ-ਰਹਿਤ ਕਿਹਾ ਜਾਂਦਾ ਹੈ, (ਜੋ ਮੋਹ ਵਿਚ) ਬੱਧੇ ਰਹਿੰਦੇ ਹਨ (ਉਹ) ਵਿਚਾਰੇ ਮਨਮੁਖ ਕਹੇ ਜਾਂਦੇ ਹਨ।੨।

ਉਹ ਮਨੁਖ (ਦੁਨਿਆਵੀ ਬੰਧਨਾ ਤੋਂ) ਮੁਕਤ ਹੈ ਜਿਸ ਦੀ ਸੁਰਤਿ ਇਕ ਪ੍ਰਭੂ ਵਿਚ ਜੁੜੀ ਰਹਿੰਦੀ ਹੈ, (ਉਹ) ਸਦਾ ਹਰੀ ਦੇ ਨਾਲ (ਅਭੇਦ) ਰਹਿੰਦਾ ਹੈ। ਉਨ੍ਹਾਂ (ਸੁਰਤਿਆਂ) ਦੀ ਡੂੰਘੀ ਤੇ ਉਚੀ ਆਤਮਿਕ ਅਵਸਥਾ ਬਿਆਨ ਨਹੀਂ ਕੀਤੀ ਜਾ ਸਕਦੀ, (ਉਹ ਸੇਵਕ) ਸਚੇ (ਪ੍ਰਭੂ) ਨੇ ਆਪ ਹੀ ਸਵਾਰ ਦਿਤੇ ਹਨ।(ਜੋ) ਭਰਮ ਵਿਚ ਭੁਲੇ ਹੋਏ ਹਨ ਓਹ ਮਨਮੁਖ ਕਹੇ ਜਾਂਦੇ ਹਨ, ਨਾ ਉਹ ਉਰਲੇ (ਪਾਸੇ ਭਾਵ ਸੰਸਾਰ ਜੋਗੇ ਅਤੇ) ਨਾ ਪਾਰਲੇ (ਭਾਵ ਪਰਲੋਕ ਜੋਗੇ ਰਹਿੰਦੇ ਹਨ)।੩।

ਜਿਸ ਉਤੇ (ਪ੍ਰਭੂ ਆਪਣੀ) ਮਿਹਰ ਦੀ ਨਜ਼ਰ ਕਰੇ, ਉਹੀ ਮਨੁਖ ਗੁਰੂ ਦਾ ਸਬਦ ਸੰਮ੍ਹਾਲ ਕੇ (ਭਾਵ ਯਾਦ ਕਰ) ਕੇ (ਪ੍ਰਭੂ ਨੂੰ ਪਾ ਲੈਂਦਾ ਹੈ। (ਪ੍ਰਭੂ ਨੇ ਆਪਣੇ) ਸੇਵਕ ਮਾਇਆ ਵਿਚ (ਨਿਰਲੇਪ ਰਖ ਕੇ, ਸੰਸਾਰ ਸਮੁੰਦਰ ਤੋਂ) ਤਾਰ ਲਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁਖ ਦੇ) ਮਥੇ ਉਤੇ (ਚੰਗਾ) ਭਾਗ ਹੁੰਦਾ ਹੈ ਉਹ ਮੌਤ ਨੂੰ ਮਾਰ ਕੇ ਪਰੇ ਸੁਟਦਾ ਹੈ (ਭਾਵ ਮੌਤ ਤੋਂ ਨਿਡਰ ਹੋ ਜਾਂਦਾ ਹੈ)।੪।੧।

## ਸਾਰੰਸ਼ ਅਤੇ ਸਿਧਾਂਤ

ਮਨੁੱਖਾ ਜਨਮ ਪ੍ਰਭੂ ਸਿਮਰਨ ਲਈ ਮਿਲਿਆ ਹੈ। ਜੇ ਇਸ ਅਮੋਲਕ ਅਵਸਰ ਨੂੰ ਖਾਣ, ਪੀਣ, ਸੌਣ ਆਦਿ ਵਿਚ ਜਾਇਆ ਕਰ ਦਿਤਾ ਤਾਂ "ਅੰਧੁਲੇ ਕਿਆ ਪਾਇਆ ਜਗਿ ਆਇ" (ਪੰਨਾ ੧੧੨੬) ਵਾਲੀ ਦਸ਼ਾ ਬਣ ਜਾਵੇਗੀ।

ਪਿਤਾ ਗੁਰੂ ਅਮਰਦਾਸ ਜੀ ਸਾਨੂੰ ਚੇਤੰਨ ਕਰ ਰਹੇ ਹਨ ਕਿ ਨਾਮ-ਸਿਮਰਨ ਵਿਚ ਲਿਵ ਨ ਲਗਣ ਦਾ ਕਾਰਨ ਮਾਇਆ ਦਾ ਮੋਹ ਹੈ, ਜਿਸ ਨੂੰ 'ਦੂਜਾ ਭਾਉ' ਕਿਹਾ ਜਾਂਦਾ ਹੈ, ਪਰ ਮਨਮੁਖਿ ਜੀਵ ਦੇ ਮਨ ਤੋਂ ਮਾਇਆ ਵਿਸਰਦੀ ਹੀ ਨਹੀਂ। ਇਹ ਹਰ ਵੇਲੇ ਮਾਇਆ ਦੀ ਪ੍ਰਾਪਤੀ ਲਈ ਲਿਲਕੜੀਆਂ ਲੈਂਦਾ ਰਹਿੰਦਾ ਹੈ। ਮਾਇਆ ਤੋਂ ਮੁਕਤ ਕਿਹੜਾ ਹੈ? ਗੁਰਦੇਵ ਫੁਰਮਾਉਂਦੇ ਹਨ :-

**ਸੋ ਜਨ ਮੁਕਤੁ, ਜਿਸੁ ਏਕ ਲਿਵ ਲਾਗੀ, ਸਦਾ ਰਹੈ ਹਰਿ ਨਾਲੇ ॥**

ਸਾਰੀ ਗਲ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਤੇ ਮੁਕਦੀ ਹੈ। ਜਦੋਂ ਗੁਰੂ ਆਪਣੇ ਦਾਸਾਂ ਉਤੇ ਮਿਹਰ ਦੀ ਨਜ਼ਰ ਕਰਦਾ ਹੈ ਤਾਂ ਉਨ੍ਹਾਂ ਨੂੰ ਮਾਇਆ ਵਿਚ ਨਿਰਲੇਪ ਰਖ ਕੇ ਸੰਸਾਰ ਸਾਗਰ ਤੋਂ ਪਾਰ ਕਰ ਦਿੰਦਾ ਹੈ।

**ਬਿਲਾਵਲੁ ਮਹਲਾ ੩ ॥ ਅਤੁਲੁ, ਕਿਉ ਤੋਲਿਆ ਜਾਇ ॥ ਦੂਜਾ ਹੋਇ, ਤ ਸੋਝੀ ਪਾਇ ॥ ਤਿਸ ਤੇ ਦੂਜਾ ਨਾਹੀ ਕੋਇ ॥ ਤਿਸ ਦੀ ਕੀਮਤਿ, ਕਿਕੂ ਹੋਇ ॥੧॥ ਗੁਰ ਪਰਸਾਦਿ, ਵਸੈ ਮਨਿ ਆਇ ॥ ਤਾ ਕੋ ਜਾਣੈ, ਦੁਬਿਧਾ ਜਾਇ ॥੧॥ਰਹਾਉ॥ ਆਪਿ ਸਰਾਫੁ, ਕਸਵਟੀ ਲਾਇ ॥ ਆਪੇ ਪਰਖੇ, ਆਪਿ ਚਲਾਇ ॥ ਆਪੇ ਤੋਲੇ, ਪੂਰਾ ਹੋਇ ॥**

**ਆਪੇ ਜਾਣੈ, ਏਕੋ ਸੋਇ ॥੨॥ ਮਾਇਆ ਕਾ ਰੂਪੁ, ਸਭੁ ਤਿਸ ਤੇ ਹੋਇ ॥ ਜਿਸ ਨੋ ਮੇਲੇ, ਸੁ ਨਿਰਮਲੁ ਹੋਇ ॥ ਜਿਸ ਨੋ ਲਾਇ, ਲਗੈ ਤਿਸੁ ਆਇ ॥ ਸਭੁ ਸਚੁ ਦਿਖਾਲੇ, ਤਾ ਸਚਿ ਸਮਾਇ ॥੩॥ ਆਪੇ ਲਿਵ, ਧਾਤੁ ਹੈ ਆਪੇ ॥ ਆਪਿ ਬੁਝਾਏ, ਆਪੇ ਜਾਪੇ ॥ ਆਪੇ ਸਤਿਗੁਰੁ, ਸਬਦੁ ਹੈ ਆਪੇ ॥ ਨਾਨਕ, ਆਖਿ ਸੁਣਾਏ ਆਪੇ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਿਉਂ, ਨਾਹੀਂ, ਕਿਕੂੰ।

**ਪਦ ਅਰਥ :** ਅਤੁਲੁ=ਤੋਲ, ਮਾਪ ਅੰਦਾਜ਼ੇ ਤੋਂ ਬਾਹਰ। ਕਿਕੂ=ਕਿਸ ਤਰ੍ਹਾਂ? ਦੁਬਿਧਾ=ਦੁਚਿਤਾ ਪਨ। ਸਰਾਫ=ਪਰਖਣ ਵਾਲਾ। ਕਸਵਟੀ=ਉਹ ਵੱਟੀ ਜਿਸ ਉਤੇ ਸੋਨਾ ਪਰਖਿਆ ਜਾਂਦਾ ਹੈ। ਚਲਾਏ=ਚਲਾਉਂਦਾ, ਪ੍ਰਚਲਤ ਕਰਦਾ ਹੈ। ਤਿਸ ਤੇ=ਉਸ (ਪਰਮਾਤਮਾ) ਤੋਂ। ਲਿਵ=ਪਰਮੇਸ਼ਰ ਦਾ ਪ੍ਰੇਮ। ਧਾਤੁ=(ਮਾਇਆ ਪਿਛੇ) ਦੌੜ ਭਜ।

**ਅਰਥ :** (ਹੇ ਭਾਈ ! ਜੋ ਪ੍ਰਭੂ) ਤੋਲ (ਜਾਂ ਮਾਪ-ਅੰਦਾਜ਼ੇ) ਤੋਂ ਬਾਹਰ ਹੈ, (ਉਹ) ਕਿਸ ਤਰ੍ਹਾਂ ਤੋਲਿਆ ਜਾ ਸਕਦਾ ਹੈ? (ਭਾਵ ਅਸੰਭਵ ਹੈ)। (ਉਸ ਦੇ ਬਰਾਬਰ ਦਾ ਕੋਈ)। ਦੂਜਾ ਹੋਵੇ ਤਾਂ (ਉਸ ਨੂੰ ਸਮਝ ਸਕੇ। (ਹੇ ਭਾਈ !) ਉਸ (ਪਰਮਾਤਮਾ) ਤੋਂ ਵਖਰਾ) ਕੋਈ ਦੂਜਾ (ਹੋਂਦ ਵਾਲਾ) ਨਹੀਂ ਹੈ, (ਇਸ ਲਈ) ਉਸ ਦੀ ਕੀਮਤ ਕਿਸ ਤਰ੍ਹਾਂ ਹੋ ਸਕਦੀ ਹੈ? (ਭਾਵ ਨਹੀਂ ਹੋ ਸਕਦੀ)।੧।

(ਇਤਨਾ ਵਡਾ ਪ੍ਰਭੂ) ਗੁਰੂ ਦੀ ਕਿਰਪਾ ਨਾਲ ਮਨ ਵਿਚ ਆ ਕੇ ਵਸਦਾ ਹੈ। (ਪਰ ਇਹ ਗਲ) ਓਦੋਂ ਕੋਈ ਜਾਣਦਾ ਹੈ (ਜਦੋਂ ਉਸ ਦੇ ਅੰਦਰੋਂ) ਦੁਚਿਤਾ-ਪਨ (ਭਟਕਣਾ) ਚਲੀ ਜਾਂਦੀ ਹੈ।੧। ਰਹਾਉ।

(ਹਰੀ) ਆਪ ਹੀ ਪਰਖਣ ਵਾਲਾ ਸਰਾਫ਼ ਹੈ (ਅਤੇ) ਆਪ ਹੀ ਕਸਵਟੀ ਉਤੇ ਲਾਉਂਦਾ ਹੈ। (ਫਿਰ) ਆਪ ਹੀ ਪਰਖ ਕੇ ਆਪ ਹੀ ਚਲਾਉਂਦਾ ਹੈ (ਭਾਵ ਵਰਤੋਂ ਵਿਚ ਲਿਆਉਂਦਾ ਹੈ)। ਆਪ ਹੀ ਤੋਲਦਾ ਹੈ (ਭਾਵ ਜੀਆਂ ਦੇ ਜੀਵਨ ਦੀ ਜਾਂਚ ਕਰਦਾ ਹੈ ਉਸ ਦੀ ਮਿਹਰ ਨਾਲ, ਕਸਵਟੀ ਤੇ ਕੋਈ) ਪੂਰਾ ਹੋ ਕੇ ਉਤਰਦਾ ਹੈ। ਉਹ ਇਕੋ (ਪਰਮਾਤਮਾ) ਆਪ ਹੀ (ਇਸ ਖੇਡ ਨੂੰ) ਜਾਣਦਾ ਹੈ।੨।

ਮਾਇਆ ਦਾ (ਵਖ ਵਖ) ਰੂਪ ਸਭ ਉਸ (ਪਰਮਾਤਮਾ) ਤੋਂ ਹੀ ਹੁੰਦਾ ਹੈ ਜਿਸ (ਮਨੁਖ) ਨੂੰ (ਆਪਣੇ ਨਾਲ) ਮਿਲਾ ਲੈਂਦਾ ਹੈ, ਉਹ ਪਵਿਤਰ (ਜੀਵਨ ਵਾਲਾ ਬਣ ਜਾਂਦਾ ਹੈ)। ਜਿਸ ਨੂੰ (ਪ੍ਰਭੂ ਆਪਣੇ ਚਰਨਾ ਨਾਲ) ਲਾ ਲੈਂਦਾ ਹੈ, ਉਹ ਉਸ (ਪ੍ਰਭੂ ਦੇ ਚਰਨਾ ਨਾਲ) ਜੁੜ ਜਾਂਦਾ ਹੈ। (ਜਦੋਂ ਉਸ ਨੂੰ ਪ੍ਰਭੂ) ਸਭ ਥਾਵਾਂ ਤੇ (ਆਪਣਾ) ਸਚ ਰੂਪ ਵਿਖਾਂਦਾ ਹੈ ਤਦੋਂ ਉਹ ਸਚ ਵਿਚ ਸਮਾਅ ਜਾਂਦਾ ਹੈ।੩।

(ਪ੍ਰਭੂ) ਆਪ ਹੀ ਲਿਵ (ਪ੍ਰੇਮ ਰੂਪ ਹੈ ਅਤੇ) ਆਪ ਹੀ ਧਾਤੁ (ਮਾਇਆ ਰੂਪ) ਹੈ। ਆਪ ਹੀ ਜੀਵ ਨੂੰ ਸੂਝ) ਬਖਸ਼ਦਾ ਹੈ (ਆਪ ਹੀ ਆਪਣਾ ਨਾਮ) ਜਪਾਉਂਦਾ ਹੈ। (ਪ੍ਰਭੂ) ਆਪ ਹੀ ਗੁਰੂ ਹੈ, ਆਪ ਹੀ ਗੁਰੂ ਦਾ ਸ਼ਬਦ (ਉਪਦੇਸ਼ ਰੂਪ) ਹੈ। ਨਾਨਕ (ਗੁਰੂ ਜੀ ਆਖਦੇ ਹਨ ਕਿ ਓਹ ਸਿਰਜਣਹਾਰ ਆਪ ਹੀ ਸ਼ਬਦ) ਉਚਾਰ ਕੇ (ਸਭ ਨੂੰ) ਸੁਣਾਉਂਦਾ ਹੈ।੪।੨।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੀ ਅਤੁਲ ਵਡਿਆਈ ਨੂੰ ਕੋਈ ਵਡੇ ਤੋਂ ਵੱਡਾ ਮਨੁਖ ਵੀ ਨਹੀਂ ਸਮਝ ਸਕਦਾ। ਹਾਂ, ਇਤਨਾ ਵਡਾ ਕੋਈ ਹੋਰ ਹੋਵੇ ਤਾਂ ਸੰਭਵ ਹੈ ਕਿ ਉਸ ਦਾ ਭੇਦ ਪਾ ਲਵੇ। ਪਰ ਉਸ ਪ੍ਰਭੂ ਤੋਂ ਬਿਨਾ ਦੂਜਾ, 'ਨਾ ਕੋ ਹਆ ਨਾ ਕੋ ਹੋਇ' (ਪੰਨਾ ੩੪੯) ਵਾਲਾ ਪਰਮਾਣ ਸਾਡੇ ਸਾਹਮਣੇ ਹੈ।

ਗੁਰੂ ਦੀ ਕਿਰਪਾ ਨਾਲ ਜਦ ਪਰਮੇਸ਼ਰ ਮਨੁਖੀ ਮਨ ਵਿਚ ਆ ਕੇ ਵਸਦਾ ਹੈ ਤਾਂ ਸਮਝ ਆਉਂਦੀ ਹੈ ਕਿ ਮਾਇਆ ਦਾ ਵੰਨ ਸੁਵੰਨਾ ਰੂਪ ਰੰਗ ਸਭ ਉਸ ਪ੍ਰਭੂ ਤੋਂ ਹੀ ਹੋਂਦ ਵਿਚ ਆਇਆ ਹੈ।

ਉਹ ਆਪ ਹੀ ਸ਼ਬਦ ਹੈ, ਆਪ ਹੀ ਨੀਸਾਣ ਹੈ। ਇਸ ਸਾਰੀ ਖੇਡ ਨੂੰ ਸਮਝਣ ਤੇ ਸਮਝਾਉਣ ਵਾਲਾ ਆਪ ਹੀ ਆਪ ਹੈ।

**ਬਿਲਾਵਲੁ ਮਹਲਾ ੩ ॥ ਸਾਹਿਬ ਤੇ ਸੇਵਕੁ, ਸੇਵ ਸਾਹਿਬ ਤੇ, ਕਿਆ ਕੋ ਕਹੈ ਬਹਾਨਾ ॥ ਐਸਾ ਇਕੁ ਤੇਰਾ ਖੇਲੁ ਬਨਿਆ ਹੈ, ਸਭ ਮਹਿ ਏਕੁ ਸਮਾਨਾ॥੧॥ ਸਤਿਗੁਰਿ ਪਰਚੈ, ਹਰਿ ਨਾਮਿ ਸਮਾਨਾ॥ ਜਿਸੁ ਕਰਮੁ ਹੋਵੈ ਸੋ ਸਤਿਗੁਰ ਪਾਏ, ਅਨਦਿਨੁ ਲਾਗੈ ਸਹਜ ਧਿਆਨਾ ॥੧॥ ਰਹਾਉ॥ ਕਿਆ ਕੋਈ ਤੇਰੀ ਸੇਵਾ ਕਰੇ, ਕਿਆ ਕੋ ਕਰੇ ਅਭਿਮਾਨਾ ॥ ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ, ਤਬ ਕੋਈ ਕਰਉ ਦਿਖਾ ਵਖਿਆਨਾ ॥੨॥ ਆਪੇ ਗੁਰੁ, ਚੇਲਾ ਹੈ ਆਪੇ, ਆਪੇ ਗੁਣੀ ਨਿਧਾਨਾ॥ ਜਿਉ ਆਪਿ ਚਲਾਏ, ਤਿਵੈ ਕੋਈ ਚਾਲੈ, ਜਿਉ ਹਰਿ ਭਾਵੈ ਭਗਵਾਨਾ ॥੩॥ ਕਹਤ ਨਾਨਕੁ ਤੂ ਸਾਚਾ ਸਾਹਿਬੁ, ਕਉਣੁ ਜਾਣੈ ਤੇਰੇ ਕਾਮਾਂ॥ ਇਕਨਾ ਘਰ ਮਹਿ ਦੇ ਵਡਿਆਈ, ਇਕਿ ਭਰਮਿ ਭਵਹਿ ਅਭਿਮਾਨਾ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਖਿੰਚਹਿੰ, ਜਿਉਂ, ਤਿਵੇਂ, ਭਵਹਿੰ। **ਬਿੰਦੀ ਰਹਿਤ :** ਕਰਉ।

**ਪਦ ਅਰਥ :** ਤੇ=ਤੋਂ। ਸੇਵ=ਸੇਵਾ। ਬਹਾਨਾ=ਸਚੀ ਗਲ ਨੂੰ ਲੁਕਾਉਣ ਲਈ ਬਨਾਵਟੀ ਘਾੜਤ ਘੜਨੀ। ਖੇਲੁ=ਤਮਾਸ਼ਾ। ਸਮਾਨਾ=ਸਮਾ ਰਿਹਾ ਹੈਂ। ਸਤਿਗੁਰਿ ਪਰਚੈ=ਸਤਿਗੁਰੂ ਨਾਲ ਪਰਚਦਾ ਹੈ। ਸਮਾਨਾ=ਸਮਾਇਆ ਹੈ। ਸਹਜ ਧਿਆਨ=ਸਹਜ (ਅਵਸਥਾ) ਦਾ (ਅਤੁੱਟ) ਧਿਆਨ। ਅਭਿਮਾਨਾ=ਹੰਕਾਰ। ਜੋਤਿ=ਚੇਤਨ ਸਤਾ। ਖਿੰਚਹਿ=ਖਿਚ ਲੈਂਦਾ ਹੈਂ। ਦਿਖਾ=ਦਿਖਾਏ। ਗੁਣੀ ਨਿਧਾਨਾ= ਗੁਣਾਂ ਦਾ ਖਜ਼ਾਨਾ। ਕਾਮਾ=ਕੰਮਾਂ ਨੂੰ। ਇਕਿ=ਕਈ। ਭਰਮਿ ਭਵਹਿ=ਭਰਮ ਵਿਚ ਭਟਕਦੇ ਫਿਰਦੇ ਹਨ।

**ਅਰਥ :** ਮਾਲਕ ਦੀ (ਬਖਸ਼ਿਸ਼) ਤੋਂ (ਕੋਈ ਵਿਰਲਾ) ਸੇਵਕ (ਬਣਦਾ ਹੈ ਅਤੇ) ਸੇਵਾ (ਭੀ ਉਸ) ਮਾਲਕ ਤੋਂ (ਬਖਸ਼ੇ ਹੋਏ ਨੂੰ ਮਿਲਦੀ ਹੈ), ਹੋਰ ਕੋਈ ਬਹਾਨਾ (ਉਸ ਪ੍ਰਭੂ ਅੱਗੇ) ਕੀ ਕਰ ਸਕਦਾ ਹੈ? (ਭਾਵ ਨਹੀਂ ਕਰ ਸਕਦਾ)। (ਹੇ ਪ੍ਰਭੂ ! ਇਹ ਸੰਸਾਰ) ਇਹੋ ਜਿਹਾ ਤੇਰਾ ਇਕ ਅਸਚਰਜ ਖੇਲ ਬਣਿਆ ਹੋਇਆ ਹੈ ਕਿ ਤੂੰ (ਆਪ ਹੀ) ਸਭ ਵਿਚ ਸਮਾਅ ਰਿਹਾ ਹੈਂ।੧।

(ਹੇ ਭਾਈ ! ਸਤਿਗੁਰੂ ਦੁਆਰਾ (ਮਨੁੱਖੀ ਮਨ) ਪਰਮਾਤਮਾ ਦੇ ਨਾਮ ਵਿਚ ਪਰਚਦਾ ਹੈ (ਭਾਵ ਇਸ ਦੀ ਨਿਸ਼ਾ ਹੁੰਦੀ ਹੈ)। ਜਿਸ (ਮਨੁਖ) ਉਤੇ ਮਿਹਰ ਹੁੰਦੀ ਹੈ (ਉਹ ਸਤਿਗੁਰੂ ਨੂੰ) ਪ੍ਰਾਪਤ ਕਰਦਾ ਹੈ, (ਫਿਰ) ਰਾਤ ਦਿਨ (ਉਸਦਾ) ਧਿਆਨ ਸਹਿਜ ਅਵਸਥਾ ਵਿਚ ਲਗਾ ਰਹਿੰਦਾ ਹੈ।੧।ਰਹਾਉ।

(ਹੇ ਪ੍ਰਭੂ ! ਆਪਣੇ ਜ਼ੋਰ ਨਾਲ) ਕੀ ਕੋਈ ਤੇਰੀ ਸੇਵਾ ਕਰੇ (ਅਤੇ) ਕੀ ਕੋਈ ਹੰਕਾਰ ਕਰੇ (ਭਾਵ ਆਪਣੇ ਜ਼ੋਰ ਨਾਲ, ਕੋਈ ਜੀਵ ਸੇਵਾ ਕਰਨ ਦੇ ਸਮਰਥ ਨਹੀਂ ਹੈ)। ਹੇ ਮਾਲਕ ! ਜਦ ਤੂੰ ਆਪਣੀ ਬਖਸ਼ੀ ਹੋਈ ਸਤਾ (ਸ਼ਕਤੀ ਮਨੁਖ ਚੋਂ) ਖਿਚ ਲਵੇਂ, ਤਦੋਂ ਕੋਈ ਵਖਿਆਨ ਕਰਕੇ ਵਿਖਾਵੇ (ਭਾਵ ਬੋਲੇ, ਤਾਂ ਜਾਣੀਏ ਕਿ ਕੋਈ ਆਪਣੀ ਮਰਜ਼ੀ ਨਾਲ ਕੁਝ ਕਰਨ ਦੇ ਜੋਗ ਹੈ?))।੨।

(ਹੇ ਭਾਈ! ਪ੍ਰਭੂ) ਆਪ ਹੀ ਗੁਰੂ ਹੈ, ਆਪ ਹੀ ਸਿਖ ਹੈ (ਅਤੇ) ਆਪ ਹੀ ਗੁਣਾਂ ਦਾ ਖਜ਼ਾਨਾ ਹੈ। ਜਿਸ ਤਰ੍ਹਾਂ (ਪ੍ਰਭੂ) ਆਪ ਚਲਾਉਂਦਾ ਹੈ ਉਸੇ ਤਰ੍ਹਾਂ ਹਰ ਕੋਈ ਚਲਦਾ ਹੈ। ਜਿਵੇਂ ਉਸ ਪਰਤਾਪ ਵਾਲੇ ਹਰੀ ਨੂੰ ਭਾਉਂਦਾ ਹੈ (ਤਿਵੇਂ ਹਰ ਕੋਈ ਕਰਦਾ ਹੈ)।੩।

ਨਾਨਕ (ਗੁਰੂ ਜੀ) ਕਹਿੰਦੇ ਹਨ ਕਿ (ਹੇ ਪ੍ਰਭੂ !) ਤੂੰ ਸੱਚਾ ਸਾਹਿਬ ਹੈਂ, ਤੇਰਿਆਂ ਕੰਮਾਂ (ਅਸਚਰਜ ਕਾਰਨਾਮਿਆਂ ਨੂੰ) ਕੌਣ ਜਾਣ ਸਕਦਾ ਹੈ? (ਭਾਵ ਕੋਈ ਨਹੀਂ ਸਮਝ ਸਕਦਾ)। ਇਕਨਾਂ ਨੂੰ (ਤੂੰ ਮਿਹਰ ਕਰਕੇ) ਘਰ ਬੈਠਿਆਂ ਹੀ (ਆਤਮਿਕ) ਵਡਿਆਈ ਦੇ ਦੇਂਦਾ ਹੈਂ (ਅਤੇ) ਕਈ ਭਰਮ ਵਿਚ ਹੀ ਭਟਕਦੇ ਫਿਰਦੇ ਹਨ (ਓਹ ਕੁਝ ਵੀ ਨਹੀਂ ਲੈ ਸਕਦੇ)।੪।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਇਹ ਦਸਿਆ ਹੈ ਕਿ ਸਾਹਿਬ ਜਿਸ ਨੂੰ ਆਪਣਾ ਸੇਵਕ ਬਣਾਉਂਦਾ ਹੈ ਓਹੀ ਸੇਵਕ ਬਣਦਾ ਹੈ। ਆਪਣੇ ਆਪ ਸੇਵਾ ਕਰਕੇ ਜੇ ਕੋਈ ਉਸ ਤੇ ਮਾਣ ਕਰਦਾ ਹੈ ਕਿ ਉਹ ਸੇਵਕ ਬਣ ਗਿਆ ਹੈ ਤਾਂ ਇਹ ਉਸ ਦੀ ਖ਼ਾਮ-ਖ਼ਿਆਲੀ ਹੈ। ਜਦੋਂ ਤਕ ਸਿਖ ਦੀ ਸੇਵਾ ਵੇਖ ਕੇ ਸਤਿਗੁਰੂ ਦਾ ਮਨ ਪ੍ਰਸੰਨ ਨਹੀਂ ਹੁੰਦਾ, ਓਦੋਂ ਤਕ ਉਹ ਪਰਮੇਸ਼ਰ ਦੇ ਨਾਮ ਵਿਚ ਲੀਨ ਨਹੀਂ ਹੋ ਸਕਦਾ। ਸਾਰੀ ਸ਼ਕਤੀ ਪਾਰਬ੍ਰਹਮ ਪਰਮੇਸ਼ਰ ਦੀ ਹੈ। ਜੇ ਉਹ ਜੀਵ ਪਾਸੋਂ ਆਪਣੀ ਜੋਤਿ (ਸ਼ਕਤੀ) ਖਿਚ ਲਵੇ ਤਾਂ ਮਨੁਖ ਅਧਾ ਅੱਖਰ ਭੀ ਨਹੀਂ ਬੋਲ ਸਕਦਾ ਅਤੇ ਨਾ ਹੀ ਲਿਖ ਸਕਦਾ ਹੈ। ਅੰਤ ਵਿਚ ਸਚੇ ਸਾਹਿਬ ਅਗੇ ਇਉਂ ਹੀ ਆਖਣਾ ਪੈਂਦਾ ਹੈ:- ....**ਕਉਣੁ ਜਾਣੈ ਤੇਰੇ ਕਾਮਾਂ ॥**

ਕਈਆਂ ਨੂੰ ਘਰ ਬੈਠਿਆਂ ਹੀ ਭਾਵ ਸਾਧਾਰਨ ਕਾਰ ਕਰਦਿਆਂ ਆਤਮਿਕ ਵਡਿਆਈ ਦੇ ਦਿੰਦਾ ਹੈਂ ਅਤੇ ਕਈ ਅਭਿਮਾਨੀ ਮਾਇਆ ਦੇ ਹੰਕਾਰ ਵਿਚ ਭਟਕਦੇ ਹੀ ਰਹਿੰਦੇ ਹਨ । ਸੋ, ਪਰਮੇਸ਼ਰ ਅਗੇ ਕਿਸੇ ਪ੍ਰਕਾਰ ਦੀ ਬਹਾਨੇਬਾਜ਼ੀ ਨਹੀਂ ਚਲ ਸਕਦੀ ।

ਸਿਧਾਂਤ ਇਹ ਹੈ ਕਿ ਜਿਵੇਂ ਪਿਤਾ ਕਰਕੇ ਪੁੱਤਰ ਦੀ ਹੋਂਦ ਤੇ ਪੁਤਰ ਹੋਣ ਤੇ ਪਿਤਾ ਦੀ ਪਛਾਣ ਹੋ ਜਾਂਦੀ ਹੈ, ਇਸ ਤਰ੍ਹਾਂ ਪ੍ਰਭੂ ਤੋਂ ਜਨ ਦੀ ਹੋਂਦ ਦਾ ਪਤਾ ਲਗਦਾ ਹੈ ਅਤੇ ਜਨ ਤੋਂ ਸੁਆਮੀ ਦੇ ਦਰਸ਼ਨ ਹੋ ਜਾਂਦੇ ਹਨ। ਗੁਰਵਾਕ ਹਨ:-

**ਪ੍ਰਭ ਤੇ ਜਨੁ ਜਾਨੀਜੈ, ਜਨ ਤੇ ਸੁਆਮੀ ॥** [ਪੰਨਾ ੯੩

**ਬਿਲਾਵਲ ਮਹਲਾ ੩ ॥ ਪੂਰਾ ਥਾਟੁ ਬਣਾਇਆ ਪੂਰੇ, ਵੇਖਹੁ ਏਕ ਸਮਾਨਾ ॥ ਇਸੁ ਪਰਪੰਚ ਮਹਿ, ਸਾਚੇ ਨਾਮ ਕੀ ਵਡਿਆਈ, ਮਤੁ ਕੋ ਧਰਹੁ ਗੁਮਾਨਾ ॥੧॥ ਸਤਿਗੁਰ ਕੀ ਜਿਸ ਨੋ ਮਤਿ ਆਵੈ, ਸੋ ਸਤਿਗੁਰ ਮਾਹਿ ਸਮਾਨਾ ॥ ਇਹ ਬਾਣੀ, ਜੋ ਜੀਅਹੁ ਜਾਣੈ, ਤਿਸੁ ਅੰਤਰਿ ਰਵੈ ਹਰਿ ਨਾਮਾ ॥੧॥ਰਹਾਉ॥ ਚਹੁ ਜੁਗਾ ਕਾ ਹੁਣਿ ਨਿਬੇੜਾ, ਨਰ ਮਨੁਖਾ ਨੋ ਏਕੁ ਨਿਧਾਨਾ॥ ਜਤੁ ਸੰਜਮ ਤੀਰਥ, ਓਨਾ ਜੁਗਾ ਕਾ ਧਰਮੁ ਹੈ, ਕਲਿ ਮਹਿ ਕੀਰਤਿ ਹਰਿ ਨਾਮਾ ॥੨॥ ਜੁਗਿ ਜੁਗਿ ਆਪੋ ਆਪਣਾ ਧਰਮ ਹੈ, ਸੋਧਿ ਦੇਖਹੁ ਬੇਦ ਪੁਰਾਨਾ॥ ਗੁਰਮੁਖਿ ਜਿਨੀ ਧਿਆਇਆ ਹਰਿ ਹਰਿ, ਜਗਿ ਤੇ ਪੂਰੇ ਪਰਵਾਨਾ ॥੩॥ ਕਹਤ ਨਾਨਕੁ, ਸਚੇ ਸਿਉ ਪ੍ਰੀਤਿ ਲਾਏ, ਚੂਕੈ ਮਨਿ ਅਭਿਮਾਨਾ॥ ਕਹਤ ਸੁਣਤ ਸਭੇ ਸੁਖ ਪਾਵਹਿ, ਮਾਨਤ ਪਾਹਿ ਨਿਧਾਨਾ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿੰ, ਮਾਹਿੰ, ਜੀਅਹੁੰ, ਚਹੁੰ, ਜੁੱਗਾਂ, ਮਨੁੱਖਾਂ, ਸਿਉਂ, ਪਾਵਹਿੰ, ਪਾਹਿੰ।

**ਪਦ ਅਰਥ :** ਥਾਟੁ=ਠਾਠ, ਰਚਨਾ, ਬਣਾਵਟ। ਸਮਾਨਾ=ਬਰਾਬਰ, ਇਕੋ ਜਿਹਾ। ਪਰਪੰਚ=ਸੰਸਾਰ। ਮਤੁ ਕੋ ਧਰਹੁ=ਕੋਈ ਨਾ ਧਰੋ। ਗੁਮਾਨਾ=ਅਹੰਕਾਰ। ਮਤਿ=ਅਕਲ, ਸਿਖਿਆ। ਸਮਾਨਾ=ਸਮਾ ਜਾਂਦਾ ਹੈ। ਜੀਅਹੁ=ਦਿਲੋਂ (ਸ਼ਰਧਾ ਤੇ ਪ੍ਰਤੀਤ ਨਾਲ)। ਰਵੈ=ਵੱਸ ਜਾਂਦਾ ਹੈ। ਚਹੁ ਜੁਗਾ ਕਾ=ਚੌਹਾਂ ਜੁੱਗਾਂ ਦਾ। ਨਿਬੇੜਾ=ਫੈਸਲਾ, ਨਿਚੋੜ। ਨਰ ਮਨੁਖਾ ਨੂੰ=ਸ੍ਰੇਸ਼ਟ ਮਨੁੱਖਾਂ ਲਈ। ਏਕੁ ਨਿਧਾਨਾ=ਇਕ (ਪ੍ਰਭੂ) ਦਾ ਨਾਮ। ਕਲਿ ਮਾਹਿ=ਕਲਜੁਗ ਵਿੱਚ। ਕੀਰਤਿ (ਪ੍ਰਭੂ ਦੀਂ ਕੀਰਤੀ), ਸਿਫਤ ਸਾਲਾਹ। ਧਰਮੁ ਮਰਯਾਦਾ। ਗੁਰਮੁਖਿ=ਗੁਰੂ ਦੁਆਰਾ। ਚੂਕੈ=ਦੂਰ ਹੋ ਜਾਂਦਾ ਹੈ। ਮਨਿ ਅਭਿਮਾਨਾ= ਮਨ ਵਿਚੋਂ ਅਹੰਕਾਰ। ਕਹਤ=(ਜੋ) ਕਹਿੰਦੇ (ਉਚਾਰਦੇ) ਹਨ। ਸੁਣਤ=(ਜੋ) ਸੁਣਦੇ ਹਨ। ਪਾਵਹਿ=ਪਾਉਂਦੇ ਹਨ। ਮਾਨਤ=(ਜੋ) ਮੰਨਦੇ ਹਨ। ਪਾਹਿ=ਪ੍ਰਾਪਤ ਕਰਦੇ ਹਨ।

**ਅਰਥ :** ਪੂਰੇ (ਪ੍ਰਭੂ) ਨੇ (ਸ੍ਰਿਸ਼ਟੀ ਦੀ ਬਣਾਵਟ ਦਾ) ਪੂਰਾ ਠਾਟ ਬਣਾਇਆ ਹੈ, ਵੇਖੋ (ਸਭ ਵਿਚ) (ਈਸ਼ਵਰ) ਇਕੋ ਜਿਹਾ ਸਮਾ ਰਿਹਾ ਹੈ। (ਸੋ) ਇਸ ਸੰਸਾਰ ਵਿਚ ਸੱਚੇ ਨਾਮ ਦੀ ਵਡਿਆਈ ਹੈ (ਇਸ ਲਈ, ਜਤ, ਸੰਜਮ ਤੀਰਥ-ਇਸ਼ਨਾਨ ਆਦਿਕ ਦਾ) ਹੰਕਾਰ ਨਾ ਕਰੋ।੧।

ਸਤਿਗੁਰੂ ਦੀ (ਬਖਸ਼ੀ ਹੋਈ) ਮਤਿ ਜਿਸ (ਮਨੁੱਖ ਨੂੰ) ਮਿਲਦੀ ਹੈ, ਉਹ (ਮਨੁੱਖ ਹੀ) ਸਤਿਗੁਰੂ ਦੇ (ਉਪਦੇਸ਼) ਵਿਚ ਲੀਨ ਹੁੰਦਾ ਹੈ। ਜਿਹੜਾ (ਮਨੁੱਖ) ਇਸ ਬਾਣੀ ਨੂੰ (ਸਚੇ) ਦਿਲੋਂ (ਸ਼ਰਧਾ ਨਾਲ) ਸਮਝਦਾ ਹੈ, ਉਸ ਦੇ (ਹਿਰਦੇ) ਅੰਦਰ (ਪਰਮਾਤਮਾ ਦਾ) ਨਾਮ ਵੱਸ ਜਾਂਦਾ ਹੈ।੧।ਰਹਾਉ।

ਚੌਹਾਂ ਜੁਗਾਂ ਦੇ (ਤਜਰਬੇ ਚੋਂ) ਹੁਣ ਨਿਚੋੜ (ਇਹ ਨਿਕਲਿਆ ਹੈ ਕਿ) ਸ੍ਰੇਸ਼ਟ ਮਨੁੱਖਾਂ ਲਈ (ਸਾਰੀਆਂ ਬਰਕਤਾਂ ਦਾ) ਖਜ਼ਾਨਾ ਇਕ ਨਾਮ ਹੈ। ਜਤ ਰਖਣਾ, ਇੰਦ੍ਰਿਆਂ ਨੂੰ ਰੋਕਣਾ, ਤੀਰਥ (ਇਸ਼ਨਾਨ ਕਰਨਾ ਆਦਿ) ਉਨ੍ਹਾਂ (ਭਾਵ ਪਿਛਲੇ) ਜੁਗਾਂ ਦੀ ਮਰਯਾਦਾ ਸੀ (ਪਰ ਹੁਣ) ਕਲਜੁਗ ਵਿਚ (ਕੇਵਲ) ਹਰੀ ਨਾਮ ਦੀ ਸਿਫਤਿ ਕਰਨੀ ਹੀ (ਸਭ ਤੋਂ ਪਰਧਾਨ ਕਰਮ ਹੈ)।੨।

(ਹੇ ਭਾਈ ! ਤੁਸੀਂ) ਵੇਦਾਂ, ਪੁਰਾਣਾਂ ਨੂੰ (ਬੇਸ਼ਕ) ਸੋਧ ਕੇ (ਭਾਵ ਚੰਗੀ ਤਰ੍ਹਾਂ ਅਧਿਐਨ ਕਰ ਕੇ) ਵੇਖ ਲਵੋ, ਹਰੇਕ ਜੁਗ ਵਿਚ ਆਪੋ ਆਪਣਾ ਧਰਮ (ਹੀ ਪਰਧਾਨ ਰਿਹਾ) ਹੈ। ਇਸ ਸੰਸਾਰ ਵਿਚ ਆਏ, ਓਹੀ (ਮਨੁੱਖ) ਪੂਰੇ ਤੇ ਪਰਵਾਣ ਹਨ, ਜਿਨ੍ਹਾਂ ਨੇ ਗੁਰੂ ਦੁਆਰਾ ਹਰਿ ਹਰਿ (ਨਾਮ) ਸਿਮਰਿਆ ਹੈ (ਅਤੇ ਹੋਰਨਾਂ ਨੂੰ ਨਾਮ ਜਪਾਇਆ ਹੈ)।੩।

ਨਾਨਕ (ਗੁਰੂ ਜੀ) ਕਥਨ ਕਰਦੇ ਹਨ (ਕਿ ਜਿਹੜਾ ਮਨੁਖ) ਸਚੇ (ਪਰਮੇਸ਼ਰ) ਨਾਲ ਪ੍ਰੀਤਿ ਲਾਏ, (ਓਸ ਦੇ) ਮਨ ਵਿਚੋਂ ਹੰਕਾਰ ਦੂਰ ਹੋ ਜਾਂਦਾ ਹੈ। (ਇਸ ਤਰ੍ਹਾਂ, ਨਾਮ) ਉਚਾਰਨ ਵਾਲੇ, ਸੁਣਨ ਵਾਲੇ, ਸਾਰੇ ਹੀ (ਆਤਮਿਕ) ਸੁਖ ਪਾਉਂਦੇ ਹਨ (ਅਤੇ) ਮੰਨਣ ਵਾਲੇ (ਨਾਮ ਦਾ) ਖਜ਼ਾਨਾ ਪ੍ਰਾਪਤ ਕਰ ਲੈਂਦੇ ਹਨ।੪।੪।

## ਸਾਰੰਸ਼ ਅਤੇ ਸਿਧਾਂਤ

ਇਸ ਜਗਤ-ਰਚਨਾ ਦੀ ਮਰਯਾਦਾ ਵਲ ਜੇ ਨਿਗਾਹ ਮਾਰੀਏ ਤਾਂ ਪਤਾ ਲਗਦਾ ਹੈ ਕਿ ਇਸ ਸਾਰੇ ਪਰਪੰਚ ਦਾ ਵਿਸਥਾਰ ਪਰਮੇਸ਼ਰ ਨੇ ਪੰਜਾਂ ਤੱਤਾਂ ਤੋਂ ਕੀਤਾ ਹੈ, ਕੋਈ ਜੀਵ ਤਿੰਨ ਜਾਂ ਚਾਰ ਤੱਤਾਂ ਵਾਲਾ ਨਹੀਂ ਬਣਾਇਆ। ਇਸ ਲਈ 'ਵੇਖਹੁ ਏਕ ਸਮਾਨਾ' ਕਿਹਾ ਹੈ।

ਰਹਾਉ ਵਾਲੀਆਂ ਪੰਕਤੀਆਂ ਤੋਂ ਇਹ ਚਾਨਣ ਮਿਲਦਾ ਹੈ ਕਿ ਸਾਰੇ ਸੰਸਾਰ ਵਿਚ ਸਭ ਤੋਂ ਸ੍ਰੇਸ਼ਟ ਵਸਤੂ ਪਰਮੇਸ਼ਰ ਦਾ ਨਾਮ ਹੈ। 'ਇਸ ਬਾਣੀ ਤੇ ਹਰਿ ਨਾਮੁ ਪਾਇਦਾ' (ਪੰਨਾ ੧੦੬੬) ਵਾਲਾ ਸਿਧਾਂਤ ਅਟਲ ਹੈ। ਸਤਿਗੁਰਾਂ ਨੇ ਸਾਰੇ ਜੁਗਾਂ ਦਾ ਨਿਆਂ ਦਸ ਕੇ 'ਕਲਿ ਮਹਿ ਕੀਰਤਿ ਹਰਿ ਨਾਮਾ' ਨੂੰ ਉਜਾਗਰ ਕੀਤਾ ਹੈ। ਅੰਤਲੀਆਂ ਪੰਕਤੀਆਂ ਵਿਚ ਸਚੇ ਨਾਮ ਨਾਲ ਪ੍ਰੀਤਿ ਲਾਉਣ ਦਾ ਫਲ 'ਚੂਕੇ ਮਨਿ ਅਭਿਮਾਨਾ' ਦਸਿਆ ਹੈ। ਨਾਮ ਜਪਣ ਵਾਲੇ, ਸੁਣਨ ਸੁਣਾਉਣ ਵਾਲੇ ਅਤੇ ਮੰਨਣ ਵਾਲੇ ਸਾਰੇ ਹੀ ਆਤਮਿਕ ਸੁਖ ਪ੍ਰਾਪਤ ਕਰ ਲੈਂਦੇ ਹਨ, ਇਹ ਸਾਰੀ ਬਰਕਤ ਨਾਮ ਸਿਮਰਨ ਦੀ ਹੈ।

**ਬਿਲਾਵਲੁ ਮਹਲਾ ੩ ॥ ਗੁਰਮੁਖਿ, ਪ੍ਰੀਤਿ ਜਿਸਨੋ ਆਪੇ ਲਾਏ ॥ ਤਿਤੁ ਘਰਿ ਬਿਲਾਵਲੁ, ਗੁਰ ਸਬਦਿ ਸੁਹਾਏ ॥ ਮੰਗਲੁ ਨਾਰੀ ਗਾਵਹਿ ਆਏ ॥ ਮਿਲਿ ਪ੍ਰੀਤਮ, ਸਦਾ ਸੁਖੁ ਪਾਏ ॥੧॥ ਹਉ ਤਿਨ ਬਲਿਹਾਰੈ, ਜਿਨੑ ਹਰਿ ਮੰਨਿ ਵਸਾਏ ॥ ਹਰਿ ਜਨ ਕਉ ਮਿਲਿਆ ਸੁਖੁ ਪਾਈਐ, ਹਰਿ ਗੁਣ ਗਾਵੈ ਸਹਜਿ ਸੁਭਾਏ ॥੧॥ ਰਹਾਉ॥ ਸਦਾ ਰੰਗਿ ਰਾਤੇ, ਤੇਰੈ ਚਾਏ॥ ਹਰਿ ਜੀਉ ਆਪਿ ਵਸੈ ਮਨਿ ਆਏ॥ ਆਪੇ ਸੋਭਾ ਸਦ ਹੀ ਪਾਏ॥ ਗੁਰਮੁਖਿ ਮੇਲੈ ਮੇਲਿ ਮਿਲਾਏ ॥੨॥ ਗੁਰਮੁਖਿ ਰਾਤੇ, ਸਬਦਿ ਰੰਗਾਏ॥ ਨਿਜ ਘਰਿ ਵਾਸਾ, ਹਰਿਗੁਣ ਗਾਏ ॥ ਰੰਗਿ ਚਲੂਲੈ, ਹਰਿ ਰਸਿ ਭਾਏ ॥ ਇਹੁ ਰੰਗੁ, ਕਦੇ ਨ ਉਤਰੈ, ਸਾਚਿ ਸਮਾਏ ॥੩॥ ਅੰਤਰਿ ਸਬਦੁ, ਮਿਟਿਆ ਅਗਿਆਨੁ ਅੰਧੇਰਾ ॥ ਸਤਿਗੁਰ ਗਿਆਨੁ, ਮਿਲਿਆ ਪ੍ਰੀਤਮੁ ਮੇਰਾ ॥ ਜੋ ਸਚਿ ਰਾਤੇ, ਤਿਨ ਬਹੁੜਿ ਨ ਫੇਰਾ ॥ ਨਾਨਕ, ਨਾਮੁ ਦ੍ਰਿੜਾਏ ਪੂਰਾ ਗੁਰੁ ਮੇਰਾ ॥ ੪ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਰੀਂ, ਹਉਂ, ਗਾਵਹਿਂ, ਮਿਲਿਆਂ।

**ਪਦ ਅਰਥ :** ਗੁਰਮੁਖਿ=ਗੁਰੂ ਦੁਆਰਾ। ਤਿਤੁ ਘਰਿ=ਉਸ ਦੇ (ਹਿਰਦੇ ਰੂਪੀ) ਘਰ ਵਿਚ। ਸਬਦਿ=ਸ਼ਬਦ ਰਾਹੀਂ। ਸੁਹਾਏ=ਸੁਭਾਇਮਾਨ ਹੁੰਦਾ ਹੈ। ਮੰਗਲੁ=ਖੁਸ਼ੀ ਦਾ ਗੀਤ। ਨਾਰੀ=ਇਸਤਰੀਆਂ। ਗਾਵਹਿ ਆਇ=ਆ ਕੇ ਗਾਉਂਦੇ ਹਨ। ਮੰਨਿ=ਮਨ ਵਿਚ। ਵਸਾਏ=ਵਸਾਇਆ ਹੈ। ਮਿਲਿਆ=ਮਿਲਣ ਨਾਲ। ਸਹਜਿ ਸੁਭਾਇ=ਪ੍ਰੇਮ ਨਾਲ, ਸੁਭਾਵਕ ਹੀ। ਤੇਰੈ ਚਾਏ=ਤੇਰੇ ਚਾਉ (ਖੁਸ਼ੀ) ਵਿਚ। ਸੋਭਾ=ਵਡਿਆਈ। ਮੇਲਿ ਮਿਲਾਏ=ਮੇਲ ਕੇ, ਜੋੜ ਬਣਾ ਕੇ। ਰੰਗਾਏ=ਰੰਗ ਚਾੜ੍ਹਦਾ ਹੈ। ਨਿਜ ਘਰਿ=ਸ੍ਵੈ-ਸਰੂਪ ਵਿਚ। ਚਲੂਲੇ ਰੰਗਿ=ਗੂੜ੍ਹੇ ਰੰਗ ਵਿਚ। ਭਾਏ=ਪ੍ਰੇਮ ਵਿਚ। ਸਮਾਏ=ਲੀਨ ਹੋ ਕੇ। ਬਹੁੜਿ=ਮੁੜ ਕੇ। ਦ੍ਰਿੜਾਏ=ਪੱਕਾ ਕਰਾ ਦਿੰਦਾ ਹੈ।

**ਅਰਥ :** ਗੁਰੂ ਦੁਆਰਾ (ਪ੍ਰਭੂ) ਆਪ ਜਿਸ ਨੂੰ ਪ੍ਰੀਤ ਲਾ ਦੇਵੇ, ਉਸ ਦੇ ਹਿਰਦੇ ਰੂਪੀ ਘਰ ਵਿਚ ਬਿਲਾਵਲੁ ਰਾਗੁ ਗੁਰ ਦੇ ਸ਼ਬਦ ਦੁਆਰਾ ਸੁਭਾਇਮਾਨ ਹੁੰਦਾ ਹੈ। (ਜੀਵ) ਇਸਤਰੀਆਂ (ਭਾਵ ਗੁਰੂ ਦੇ ਸਿਖ ਆ ਕੇ) ਖੁਸ਼ੀ ਦੇ ਗੀਤ ਗਾਉਂਦੇ ਹਨ। (ਪ੍ਰੀਤਵਾਨ ਸਿਖ) ਪ੍ਰਭੂ-ਪ੍ਰੀਤਮ ਨੂੰ ਮਿਲ ਕੇ ਸਦਾ (ਆਤਮਿਕ) ਸੁਖ ਪਾਉਂਦਾ ਹੈ।੧।

(ਹੇ ਭਾਈ !) ਮੈਂ ਉਨ੍ਹਾਂ (ਮਨੁੱਖਾਂ) ਤੋਂ ਬਲਿਹਾਰੇ ਜਾਂਦਾ ਹਾਂ (ਜਿਨ੍ਹਾਂ ਨੇ) ਪਰਮਾਤਮਾ ਨੂੰ ਮੰਨ ਵਿਚ ਵਸਾਇਆ ਹੈ। (ਜੋ ਸਿਖ) ਹਰੀ ਦੇ ਗੁਣ ਸਹਜ ਸੁਭਾਵਿਕ ਗਾਉਂਦਾ ਹੈ, (ਉਸ) ਹਰੀ ਜਨ ਨੂੰ ਮਿਲਿਆਂ (ਆਤਮਿਕ) ਸੁਖ ਪਾਈਦਾ ਹੈ।।੧।ਰਹਾਉ।

(ਹੇ ਪ੍ਰਭੂ ! ਪ੍ਰੇਮ ਦੇ) ਚਾਉ ਕਰਕੇ (ਕਈ ਸੇਵਕ) ਸਦਾ ਤੇਰੇ ਅਨੰਦ ਵਿਚ ਰੰਗੇ ਰਹਿੰਦੇ ਹਨ (ਭਾਵ ਮਸਤ ਰਹਿੰਦੇ ਹਨ)। (ਹੇ ਭਾਈ !) ਹਰੀ ਜੀ ਆਪ ਹੀ (ਉਨ੍ਹਾਂ ਦੇ) ਮਨ ਵਿਚ ਆ ਵਸਦਾ ਹੈ। (ਪ੍ਰਭੂ !) ਆਪ ਹੀ (ਉਨ੍ਹਾਂ ਨੂੰ) ਸਦਾ ਵਡਿਆਈ ਬਖਸ਼ਦਾ ਹੈ। ਗੁਰੂ ਦੁਆਰਾ (ਪ੍ਰਭੂ ਉਨ੍ਹਾਂ ਨੂੰ) ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ।੨।

(ਹੇ ਭਾਈ !) ਗੁਰੂ ਦੁਆਰਾ (ਜਿਹੜੇ ਮਨੁਖ) ਸ਼ਬਦ ਵਿਚ ਰੰਗੇ ਗਏ, ਹਰੀ ਦੇ ਗੁਣ ਗਾ ਕੇ

ਉਨ੍ਹਾਂ ਦਾ ਸ੍ਵੈ-ਸਰੂਪ ਵਿਚ ਵਾਸਾ ਹੋ ਗਿਆ। (ਓਹ) ਪ੍ਰੇਮ ਦੇ ਗੂੜ੍ਹੇ ਰੰਗ ਵਿਚ, ਹਰੀ-ਪ੍ਰੇਮ ਦੇ ਅਨੰਦ ਵਿਚ ਚੰਗੇ ਲਗਦੇ ਹਨ। ਸਚੇ (ਪਰਮਾਤਮਾ) ਵਿਚ ਸਮਾਉਣ ਕਰਕੇ (ਉਨ੍ਹਾਂ ਉਤੇ ਚੜ੍ਹਿਆ) ਇਹ ਰੰਗ ਕਦੇ ਨਹੀਂ ਉਤਰਦਾ।੩।

(ਹੇ ਭਾਈ ! ਜਿਹਨਾਂ ਦੇ ਹਿਰਦੇ) ਅੰਦਰ (ਗੁਰੂ ਦਾ) ਸ਼ਬਦ (ਵਸ ਗਿਆ ਹੈ ਉਹਨਾਂ ਦੇ ਅੰਦਰੋਂ) ਅਗਿਆਨ-ਹਨੇਰਾ ਖ਼ਤਮ ਹੋ ਗਿਆ ਹੈ। (ਜਿਨ੍ਹਾਂ ਨੂੰ) ਸਤਿਗੁਰੂ ਦਾ ਗਿਆਨ ਪ੍ਰਾਪਤ ਹੋ ਗਿਆ, (ਉਨ੍ਹਾਂ ਨੂੰ ਜਾਣੋ) ਮੇਰਾ ਪ੍ਰੀਤਮ (ਪ੍ਰਭੂ) ਮਿਲ ਗਿਆ। ਜੋ (ਮਨੁਖ) ਸਚੇ (ਪ੍ਰਭੂ ਵਿਚ) ਰੰਗੇ ਗਏ ਹਨ, ਉਨ੍ਹਾਂ ਨੂੰ ਫਿਰ ਜਨਮ (ਮਰਨ) ਦਾ ਗੇੜਾ ਨਹੀਂ ਪੈਂਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੇਰਾ ਪੂਰਾ ਗੁਰੂ (ਮਨੁਖਾਂ ਦੇ ਅੰਦਰ ਬੈਠਾ ਹੋਇਆ, ਸਚ) ਨਾਮ ਨੂੰ ਦ੍ਰਿੜ (ਪੱਕਾ) ਕਰਾਉਂਦਾ ਹੈ।੪।੫।

## ਸਾਰੰਸ਼ ਅਤੇ ਸਿਧਾਂਤ

ਬਿਲਾਵਲੁ ਅਨੰਦਮਈ ਰਾਗੁ ਹੈ ਅਤੇ ਇਹ ਗੁਰਬਾਣੀ ਦੇ ਰਾਹੀਂ ਸੁਭਾਇਮਾਨ ਹੁੰਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਉਨ੍ਹਾਂ ਸਿਖਾਂ ਤੋਂ ਬਲਿਹਾਰੇ ਜਾਂਦੇ ਹਨ ਜਿਨ੍ਹਾਂ ਨੇ ਹਰੀ ਨੂੰ ਆਪਣੇ ਮਨ ਵਿਚ ਵਸਾ ਲਿਆ ਹੈ। ਜਿਸ ਉਤੇ ਗੁਰੂ ਪਾਤਿਸ਼ਾਹ ਦੀ ਨਦਰ ਹੋਵੇ, ਅਰਥਾਤ ਤੁੱਠ ਪੈਣ, ਨਾਮ ਦੀ ਪ੍ਰੀਤੀ ਲਾ ਦੇਣ, ਓਹ ਜੀਵ ਸਦੀਵ ਕਾਲ ਸੱਚਾ ਸੁਖ ਤੇ ਸ਼ੋਭਾ ਪਾਉਂਦਾ ਹੈ।

'ਸਤਿਗੁਰ ਗਿਆਨੁ ਮਿਲਿਆ ਪ੍ਰੀਤਮੁ ਮੇਰਾ' ਇਹ ਪੰਕਤੀ ਬੜੀ ਪਿਆਰੀ ਹੈ, ਜਿਸ ਨੂੰ ਸਤਿਗੁਰੂ ਦਾ ਗਿਆਨ (ਮਿਲ ਗਿਆ) ਉਸ ਨੂੰ ਮੇਰਾ ਪਿਆਰ ਪ੍ਰੀਤਮ ਮਿਲ ਗਿਆ ਸਮਝੋ। ਦਸਮੇਸ਼ ਪਿਤਾ ਜੀ ਦੇ ਅੰਮ੍ਰਿਤ ਬਚਨ 'ਗਿਆਨੰ ਗੁਰੂ ਆਤਮ ਉਪਦੇਸਹੁ' ਸਮੂਹ ਗੁਰਸਿਖਾਂ ਨੂੰ ਸਬਦ ਮਾਰਗ ਦੇ ਪਾਂਧੀ ਬਣਾਉਂਦੇ ਹਨ। ਗੁਰੂ ਦੀ ਬਾਣੀ, ਗੁਰੂ ਦਾ ਸ਼ਬਦ, ਗੁਰੂ ਦਾ ਗਿਆਨ ਸਭ ਇਕ ਸਮਾਨ ਹਨ। ਲੋੜ ਹੈ, ਜੀਵਨ ਵਿਚ ਗੁਰ ਉਪਦੇਸ਼ ਨੂੰ ਕਮਾਉਣ ਦੀ, ਜਿਸ ਨਾਲ ਹਲਤ ਤੇ ਪਲਤ ਦਾ ਸਦੀਵੀ ਸੁਖ ਪ੍ਰਾਪਤ ਹੁੰਦਾ ਹੈ।

**ਬਿਲਾਵਲੁ ਮਹਲਾ ੩ ॥ ਪੂਰੇ ਗੁਰ ਤੇ, ਵਡਿਆਈ ਪਾਈ ॥ ਅਚਿੰਤ, ਨਾਮੁ ਵਸਿਆ ਮਨਿ ਆਈ ॥ ਹਉਮੈ ਮਾਇਆ, ਸਬਦਿ ਜਲਾਈ ॥ ਦਰਿ ਸਾਚੈ, ਗੁਰ ਤੇ ਸੋਭਾ ਪਾਈ ॥੧॥ ਜਗਦੀਸ! ਸੇਵਉ, ਮੈ ਅਵਰੁ ਨ ਕਾਜਾ ॥ ਅਨਦਿਨੁ ਅਨਦੁ ਹੋਵੈ ਮਨਿ ਮੇਰੈ, ਗੁਰਮੁਖਿ ਮਾਗਉ ਤੇਰਾ ਨਾਮੁ ਨਿਵਾਜਾ ॥੧॥ ਰਹਾਉ॥ ਮਨ ਕੀ ਪਰਤੀਤਿ, ਮਨ ਤੇ ਪਾਈ ॥ ਪੂਰੇ ਗੁਰ ਤੇ, ਸਬਦਿ ਬੁਝਾਈ ॥ ਜੀਵਣ ਮਰਣੁ, ਕੋ ਸਮਸਰਿ ਵੇਖੈ ॥ ਬਹੁੜਿ ਨ ਮਰੈ, ਨਾ ਜਮੁ ਪੇਖੈ ॥੨॥ ਘਰ ਹੀ ਮਹਿ, ਸਭਿ ਕੋਟ ਨਿਧਾਨ ॥ ਸਤਿਗੁਰਿ ਦਿਖਾਏ, ਗਇਆ ਅਭਿਮਾਨੁ ॥ ਸਦ ਹੀ ਲਾਗਾ, ਸਹਜਿ ਧਿਆਨੁ ॥ ਅਨਦਿਨੁ ਗਾਵੈ ਏਕੋ ਨਾਮ ॥੩॥ ਇਸ ਜੁਗ ਮਹਿ, ਵਡਿਆਈ ਪਾਈ ॥ ਪੂਰੇ ਗੁਰ ਤੇ, ਨਾਮੁ ਧਿਆਈ॥ ਜਹ ਦੇਖਾ ਤਹ ਰਹਿਆ ਸਮਾਈ ॥ ਸਦਾ ਸੁਖਦਾਤਾ, ਕੀਮਤਿ ਨਹੀ ਪਾਈ ॥੪॥ ਪੂਰੈ ਭਾਗਿ, ਗੁਰੁ ਪੂਰਾ ਪਾਇਆ ॥ ਅੰਤਰਿ ਨਾਮੁ ਨਿਧਾਨੁ ਦਿਖਾਇਆ ॥ ਗੁਰ ਕਾ ਸਬਦੁ, ਅਤਿ ਮੀਠਾ ਲਾਇਆ ॥ ਨਾਨਕ, ਤ੍ਰਿਸਨ ਬੁਝੀ, ਮਨਿ ਤਨਿ ਸੁਖੁ ਪਾਇਆ ॥੫॥੬॥੪॥੬॥੧੦॥**

# ਉਚਾਰਨ ਸੇਧ

**ਬਿੰਦੀ ਸਹਿਤ :** ਹਉਮੈਂ, ਸੇਵਉਂ, ਮੈਂ ਮਾਂਗਉਂ, ਮਹਿਂ, ਨਹੀਂ।

**ਫੁਟਕਲ :** ਭਾ. ਸ. ਰਣਧੀਰ ਸਿੰਘ ਜੀ ਦੀ ਰਚਿਤ ਪੁਸਤਕ 'ਗੁਰਬਾਣੀ ਲਗਮਾਤ੍ਰਾਂ ਦੀ ਵਿਲੱਖਣਤਾ' ਦੇ ਮੁਤਾਬਿਕ ਤੀਜੇ ਪਦ ਵਿਚ ਆਏ 'ਧਿਆਨ ਤੇ ਨਾਮ' ਦੇ ਪਿਛਲੇ ਅਖਰ ਨੰਨੇ ਅਤੇ ਮੰਮੇ ਨੂੰ ਔਂਕੜ ਲਗਣੇ ਚਾਹੀਦੇ ਹਨ।

ਦਾਸਰੇ ਨੇ ਸੰਮਤ ੧੯੪੪ ਦੇ ਹੱਥ ਲਿਖਤੀ ਸਰੂਪ ਦੇ ਦਰਸ਼ਨ ਕੀਤੇ ਹਨ, ਉਥੇ 'ਧਿਆਨ' ਤੇ 'ਨਾਮ' ਔਂਕੁੜ ਸਹਿਤ ਉਪਲਬਧ ਹਨ।

**ਪਦ ਅਰਥ :** ਤੇ=ਤੋਂ, ਅਚਿੰਤ=ਸੁਤੇ ਸਿਧ। ਸਬਦਿ=(ਗੁਰ) ਸ਼ਬਦ ਰਾਹੀਂ ਜਲਾਈ=ਸਾੜੀ। ਜਗਦੀਸ=ਜਗਤ ਦਾ ਮਾਲਕ। ਸੇਵਉਂ=ਮੈਂ ਸੇਵਾ ਕਰਦਾ ਹਾਂ। ਅਵਰੁ=ਹੋਰ। ਕਾਜਾ=ਕੰਮ। ਅਨਿ ਦਿਨੁ=ਹਰ ਰੋਜ਼। ਮਾਗਉ=ਮੈਂ ਮੰਗਦਾ ਹਾਂ। ਨਿਵਾਜਾ=ਨਿਵਾਜਣ ਵਾਲਾ, ਬਖਸ਼ਿਸ਼ ਕਰਨ ਵਾਲਾ। ਪਰਤੀਤਿ=ਨਿਸਚਾ, ਯਕੀਨ। ਮਨ ਤੇ=ਮਨ ਤੋਂ। ਕੋ=ਕੋਈ (ਵਿਰਲਾ)। ਸਮਸਰ=ਇਕੋ ਜਿਹਾ, ਬਰਾਬਰ। ਬਹੁੜਿ=ਫਿਰ। ਪੇਖੈ=ਵੇਖਦਾ ਹੈ। ਕੋਟ=ਕਿਲ੍ਹੇ। ਨਿਧਾਨ=ਖਜ਼ਾਨੇ। ਗਇਆ ਅਭਿਮਾਨੁ= ਹੰਕਾਰ ਦੂਰ ਹੋ ਗਿਆ। ਸਹਜਿ=ਅਡੋਲ ਅਵਸਥਾ ਵਿੱਚ। ਨਿਧਾਨ=ਖਜ਼ਾਨਾ। ਮਨਿ ਤਨਿ=ਮਨ ਤੇ ਸਰੀਰ ਵਿੱਚ।

**ਅਰਥ :** (ਹੇ ਭਾਈ ! ਜਿਸ ਮਨੁਖ ਨੇ) ਪੂਰੇ ਗੁਰੂ ਪਾਸੋਂ ਵਡਿਆਈ ਪ੍ਰਾਪਤ ਕੀਤੀ (ਉਸ ਦੇਂ ਮਨ ਵਿਚ ਸੁਤੇ ਸਿਧ ਹੀ (ਪਰਮੇਸ਼ਰ ਦਾ) ਨਾਮ ਆ ਕੇ ਵਸ ਗਿਆ। (ਉਸ ਨੇ ਗੁਰੂ ਦੇ) ਸ਼ਬਦ ਦੁਆਰਾ (ਆਪਣੇ ਅੰਦਰੋਂ) ਹਉਮੈ ਤੇ ਮਾਇਆ ਸਾੜ ਲਈ (ਅਤੇ) (ਪ੍ਰਭੂ ਦੇ) ਸਚੇ ਦਰ ਉਤੇ ਗੁਰੂ ਤੋਂ ਵਡਿਆਈ ਪਾ ਲਈ ।੧।

ਹੇ ਜਗਤ ਦੇ ਮਾਲਕ ! (ਕਿਰਪਾ ਕਰ ਕਿ) ਮੈਂ ਤੈਨੂੰ ਸੇਵਦਾ (ਸਿਮਰਦਾ) ਰਹਾਂ ਮੈਨੂੰ ਹੋਰ ਕੰਮ-ਕਾਜ ਨਹੀਂ ਚਾਹੀਦਾ। ਮੇਰੇ ਮਨ ਵਿਚ ਹਰ ਵੇਲੇ ਅਨੰਦ ਬਣਿਆ ਰਹੇ, ਗੁਰੂ ਰਾਹੀਂ (ਮੈਂ) ਤੇਰਾ ਨਾਮ ਮੰਗਦਾ ਹਾਂ (ਜੋ ਸਭ ਨੂੰ) ਨਿਵਾਜਣ ਵਾਲਾ ਹੈ।੧।ਰਹਾਉ।

(ਹੇ ਭਾਈ !) ਇਹ ਪੂਰੇ ਗੁਰੂ ਪਾਸੋਂ ਸ਼ਬਦ ਦੁਆਰਾ ਸਮਝ ਆ ਗਈ ਹੈ ਕਿ ਮਨ ਤੋਂ ਮਨ ਦੀਂ ਪ੍ਰਤੀਤ ਹੁੰਦੀ ਹੈ। (ਜਿਹੜਾ ਮਨੁਖ) ਜੀਵਨ ਤੇ ਮੌਤ ਨੂੰ ਬਰਾਬਰ ਵੇਖਦਾ ਹੈ (ਉਹ) ਮੁੜ ਕੇ ਮਰਦਾ ਨਹੀਂ (ਅਤੇ) ਨਾ ਹੀ (ਕੋਈ) ਜਮ ਵੇਖਦਾ ਹੈ।੨।

(ਹੇ ਭਾਈ ! ਹਿਰਦੇ ਰੂਪੀ) ਘਰ ਵਿਚ ਸਾਰੇ (ਸੁਖਾਂ ਦੇ) ਖਜ਼ਾਨੇ (ਇਸ ਤਰ੍ਹਾਂ ਮੌਜੂਦ ਹਨ ਜਿਵੇਂ) ਕਿਲ੍ਹੇ ਭਰੇ ਹੁੰਦੇ ਹਨ, (ਜਿਸ ਨੂੰ ਇਹ ਖਜ਼ਾਨੇ) ਸਤਿਗੁਰੂ ਨੇ ਵਿਖਾ ਦਿੱਤੇ ਹਨ, (ਉਸ ਦੇ ਅੰਦਰੋਂ) ਹੰਕਾਰ ਦੂਰ ਹੋ ਗਿਆ ਹੈ (ਉਸ ਦਾ ਮਨ) ਸਦਾ ਅਡੋਲ ਅਵਸਥਾ (ਟਿਕ ਕੇ ਪ੍ਰਭੂ ਦਾ) ਧਿਆਨ (ਲਾਈ ਰਖਦਾ ਹੈ ਅਤੇ) ਦਿਨ ਰਾਤ ਇਕ ਨਾਮ ਦੀ (ਸਿਫਤ ਹੀ) ਗਾਂਦਾ ਰਹਿੰਦਾ ਹੈ।੩।

(ਹੇ ਭਾਈ !) ਜਿਸ (ਮਨੁਖ) ਨੇ ਪੂਰੇ ਗੁਰੂ ਤੋਂ (ਪ੍ਰਭੂ ਦਾ) ਨਾਮ (ਲੈ ਕੇ) ਸਿਮਰਿਆ ਹੈ, (ਉਸ ਨੇ ਇਸ) ਜਗਤ ਵਿਚ ਵਡਿਆਈ ਪ੍ਰਾਪਤ ਕੀਤੀ ਹੈ। (ਉਸ ਨੇ) ਜਿਥੇ ਵੇਖਿਆ, ਉਥੇ ਹੀ (ਉਸ ਨੂੰ) ਵਿਆਪਕ ਰੂਪ (ਪਰਮਾਤਮਾ) ਦਿਸਿਆ। (ਉਹ ਪ੍ਰਭੂ) ਸਦਾ ਹੀ (ਸਭ ਨੂੰ ਸੁਖ) ਦੇਣ ਵਾਲਾ ਹੈ (ਪਰ ਉਸ ਦੀ) ਕੀਮਤ ਨਹੀਂ ਪਾਈ ਜਾ ਸਕਦੀ (ਕਿਉਂਕਿ ਉਹ ਬੇਅੰਤ ਹੈ)।੪।

(ਹੇ ਭਾਈ! ਜਿਸ ਨੇ) ਪੂਰੇ ਭਾਗਾਂ ਨਾਲ ਪੂਰਾ ਗੁਰੂ ਪਾ ਲਿਆ, (ਉਸ ਨੂੰ ਗੁਰੂ ਨੇ ਹਿਰਦੇ) ਅੰਦਰ ਹੀ ਨਾਮ ਰੂਪੀ ਖਜ਼ਾਨਾ ਵਿਖਾ ਦਿਤਾ। (ਉਸਨੂੰ) ਗੁਰੂ ਦਾ ਸ਼ਬਦ ਬਹੁਤ ਮਿੱਠਾ ਲਗਾਅ ਦਿਤਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਦੇ ਅੰਦਰੋਂ ਮਾਇਆ ਦੀ) ਤ੍ਰਿਸ਼ਨਾ (ਰੂਪੀ ਅੱਗ) ਬੁਝ ਗਈ, (ਉਸ ਨੇ ਆਪਣੇ) ਮਨ ਵਿਚ ਅਤੇ ਸਰੀਰ ਵਿਚ (ਆਤਮਿਕ) ਸੁਖ ਪਾ ਲਿਆ।੫।੬।੪।੬।੧੦।

# ਅਰਥ ਭੇਦ ਅਤੇ ਨਿਰਣੈ

**ਪੂਰੇ ਗੁਰ ਤੇ, ਵਡਿਆਈ ਪਾਈ॥ ਅਚਿੰਤ, ਨਾਮੁ ਵਸਿਆ ਮਨਿ ਆਈ॥**

ਵਖ ਵਖ ਅਰਥ :

੧. (ਪੂਰੇ) ਬ੍ਰਹਮ ਸਰੋਤ੍ਰੀ ਬ੍ਰਹਮ ਨੇਸਟੀ ਸਤਿਗੁਰੋਂ ਸੇ ਵਡਿਆਈ ਪਾਈ ਹੈ। ਸਰਬ ਚਿੰਤਾ ਕੇ ਦੂਰ ਕਰਨੇਹਾਰਾ ਤੇਰਾ ਨਾਮ ਤਿਨਾਂ ਕੇ ਮਨ ਮੈਂ ਆਇ ਵਸਿਆ ਹੈ। [ਫ.ਸ.

੨. ਅਚਿੰਤ=ਚਿੰਤਾ ਤੋਂ ਬਿਨਾ ਹੀ, ਨਿਰਯਤਨ, ਸੁਤੇ ਸਿਧ। [ਸ਼ਬਦਾਰਥ, ਪੰ. ਨਰੈਣ ਸਿੰਘ.ਸੰ.ਸ

੩. ਹੇ ਭਾਈ ! ਜਿਸ ਮਨੁਖ ਨੇ ਪੂਰੇ ਗੁਰ ਪਾਸੋਂ ਵਡਿਆਈ ਇੰਜ ਪ੍ਰਾਪਤ ਕਰ ਲਈ ਉਸ ਦੇ ਮਨ ਵਿਚ ਉਹ ਹਰਿ ਨਾਮ ਆ ਵਸਦਾ ਹੈ ਜੋ ਹਰੇਕ ਕਿਸਮ ਦਾ ਫ਼ਿਕਰ ਤੌਖਲਾ ਦੂਰ ਕਰ ਦੇਂਦਾ ਹੈ। [ਦਰਪਣ

**ਨਿਰਣੈ :** ਇਸ ਪੰਕਤੀ ਵਿਚ 'ਅਚਿੰਤ' ਪਦ ਨਾਮ ਦਾ ਵਿਸ਼ੇਸ਼ਣ ਨਹੀਂ ਕਿਉਂਕਿ ਇਸ ਦਾ ਤਤਾ ਮੁਕਤਾ ਹੈ ਇਸ ਲਈ ਇਸ ਦੇ ਅਰਥ ਚਿੰਤਾ ਤੋਂ ਬਚਾਉਣ ਵਾਲਾ ਨਾਮ ਨਹੀਂ ਹੋ ਸਕਦੇ। ਜੇ 'ਅਚਿੰਤੁ' ਸਰੂਪ ਹੁੰਦਾ ਤਾਂ ਨੰ. ੩ ਵਾਲੇ ਠੀਕ ਹੋਣੇ ਸਨ। ਇਥੇ ਇਸ ਦੀ ਵਰਤੋਂ ਕ੍ਰਿਆ ਵਿਸ਼ੇਸ਼ਣ ਦੇ ਰੂਪ ਵਿਚ ਕੀਤੀ ਹੋਈ ਹੈ ਜਿਸ ਦੇ ਅਰਥ ਹਨ 'ਬਿਨਾ ਚਿੰਤਾ, ਸੁਤੇ ਸਿਧ'। ਸੋ ਨੰ. ੨ ਵਾਲੇ ਅਰਥ ਹੀ ਪ੍ਰਸੰਗਕ ਹਨ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰੂ ਦੁਆਰਾ ਨਾਮ ਦੀ ਬਖਸ਼ਿਸ਼ ਦਾ ਵਰਣਨ ਕੀਤਾ ਹੈ। ਗੁਰੂ ਆਪਣੇ ਸ਼ਬਦ ਦੁਆਰਾ ਪਹਿਲਾ ਜੀਵ ਦੇ ਅੰਦਰੋਂ ਹਉਮੈ ਦੂਰ ਕਰਦਾ ਹੈ, ਮਾਇਆ ਮੋਹ ਨੂੰ ਸਾੜਦਾ ਹੈ; ਫਿਰ ਜੀਵ ਪਰਮੇਸ਼ਰ ਦੀ ਸੇਵਾ ਵਿਚ ਜੁਟ ਜਾਂਦਾ ਹੈ। ਇਹ ਯਾਦ ਰਖਣਾ ਚਾਹੀਦਾ ਹੈ ਕਿ ਮਨ ਉਤੇ ਬਾਹਰਮੁਖੀ ਉਪਦੇਸ਼ ਦਾ ਘਟ ਹੀ ਅਸਰ ਪੈਂਦਾ ਹੈ, ਆਮ ਤੌਰ ਤੇ ਮਨ ਦੀ ਤਸੱਲੀ ਮਨ ਦੇ ਅੰਦਰੋਂ ਹੀ ਹੁੰਦੀ ਹੈ। ਅਧਿਆਤਮਕ ਖੇਤਰ ਵਿਚ ਅਜਿਹਾ ਕੋਈ ਵਿਰਲਾ ਮਨੁਖ ਹੀ ਨਿਤਰਦਾ ਹੈ ਜਿਹੜਾ ਮੌਤ ਤੇ ਜ਼ਿੰਦਗੀ ਨੂੰ ਇਕ ਸਾਰ ਵੇਖਦਾ ਹੈ। ਇਹ ਗੁਰੂ ਦੀ ਬਖ਼ਸ਼ਿਸ਼ ਦਾ ਸੌਦਾ ਹੈ।

ਪੂਰਾ ਗੁਰੂ, ਪੂਰੇ ਭਾਗਾਂ ਨਾਲ ਹੀ ਪਾਇਆ ਜਾਂਦਾ ਹੈ ਜੋ ਨਾਮ-ਦਰਸ਼ਨ ਹਿਰਦੇ ਵਿਚ ਹੀ ਕਰਾ ਦਿੰਦਾ ਹੈ। ਸਿਧਾਂਤ ਇਹ ਹੈ ਕਿ ਪਰਮੇਸ਼ਰ ਦੇ ਗੁਣ ਗਾਉਣ ਤੇ ਧਿਆਨ ਵਿਚ ਸ਼ਬਦ ਸੁਰਤਿ ਦਾ ਪਰਚਾ ਪਾਉਣ ਨਾਲ ਅਡੋਲ ਅਵਸਥਾ ਪ੍ਰਾਪਤ ਹੁੰਦੀ ਹੈ।

## ਰਾਗੁ ਬਿਲਾਵਲੁ ਮਹਲਾ ੪ ਘਰ ੩ ॥

**ੴ ਸਤਿਗੁਰ ਪ੍ਰਸਾਦਿ ॥ ਉਦਮ ਮਤਿ ਪ੍ਰਭ ਅੰਤਰਜਾਮੀ, ਜਿਉ ਪ੍ਰੇਰੇ ਤਿਉ ਕਰਨਾ ॥ ਜਿਉ ਨਟੂਆ ਤੰਤੁ ਵਜਾਏ ਤੰਤੀ, ਤਿਉ ਵਾਜਹਿ ਜੰਤ ਜਨਾ॥੧॥ ਜਪਿ ਮਨ! ਰਾਮ ਨਾਮੁ ਰਸਨਾ॥ ਮਸਤਕਿ ਲਿਖਤ ਲਿਖੇ ਗੁਰੁ ਪਾਇਆ, ਹਰਿ ਹਿਰਦੈ ਹਰਿ ਬਸਨਾ॥੧॥ ਰਹਾਉ॥ ਮਾਇਆ ਗਿਰਸਤਿ ਭ੍ਰਮਤੁ ਹੈ ਪ੍ਰਾਨੀ, ਰਖਿ ਲੇਵਹੁ ਜਨੁ ਅਪਨਾ॥ ਜਿਉ ਪ੍ਰਹਿਲਾਦੁ ਹਰਣਾਖਸਿ ਗ੍ਰਸਿਓ, ਹਰਿ ਰਾਖਿਓ ਹਰਿ ਸਰਨਾ ॥੨॥ ਕਵਨ ਕਵਨ ਕੀ ਗਤਿ ਮਿਤਿ ਕਹੀਐ, ਹਰਿ ਕੀਏ ਪਤਿਤ ਪਵੰਨਾ ॥ ਓਹੁ ਢੋਵੈ ਢੋਰ ਹਾਥਿ ਚਮੁ ਚਮਰੇ, ਹਰਿ ਉਧਰਿਓ ਪਰਿਓ ਸਰਨਾ ॥੩॥ ਪ੍ਰਭ ਦੀਨ**

**ਦਇਆਲ ਭਗਤ ਭਵ ਤਾਰਨ, ਹਮ ਪਾਪੀ ਰਾਖੁ ਪਪਨਾ॥ ਹਰਿ! ਦਾਸਨ ਦਾਸ ਦਾਸ ਹਮ ਕਰੀਅਹੁ, ਜਨ ਨਾਨਕ ਦਾਸ ਦਾਸੰਨਾ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਿਉਂ, ਤਿਉਂ, ਵਾਜਹਿਂ। **ਫੁਟਕਲ :** ਉ-ਧਰਿਓ।

**ਪਦ ਅਰਥ :** ਉਦਮ ਮਤਿ=ਉਦਮ ਕਰਨ ਦੀ ਮਤਿ ਦੇਣ ਵਾਲਾ। ਨਟੂਆ=ਨਟ, ਨਾਟਕ ਕਰਨ ਵਾਲਾ। ਤੰਤੁ=ਤਾਰ। ਤੰਤੀ=ਵੀਣਾ। ਵਾਜਹਿ=ਵਜਦੇ ਹਨ। ਰਸਨਾ=ਜੀਭ ਨਾਲ। ਬਸਨਾ=ਵਸਦਾ ਹੈ। ਗਿਰਸਿਤ=ਗ੍ਰੱਸਿਆ, ਬੱਧਾ ਹੋਇਆ। ਹਰਣਾਖਸਿ=ਹਰਣਾਖਸ ਨੇ। ਗ੍ਰਸਿਓ=ਪਕੜਿਆ। ਗਤਿ ਮਿਤਿ=ਮੁਕਤੀ ਦੀ ਹਾਲਤ। ਪਤਿਤ=ਡਿਗਿਆ ਹੋਇਆ, ਆਚਰਨਹੀਨ। ਪਵੰਨਾ=ਪਵਿਤਰ ਕੀਤਾ। ਢੋਵੈ=ਢੋਂਦਾ ਹੈ। ਢੋਰ=ਮੋਏ ਹੋਏ ਪਸ਼ੂ। ਹਾਥਿ=ਹੱਥ ਵਿਚ। ਚਮਰੇ=ਚਮਾਰ ਦੇ। ਉਧਰਿਓ=ਉਧਾਰ ਕਰ ਦਿੱਤਾ। ਭਵ ਤਾਰਨ=ਸੰਸਾਰ ਸਮੁੰਦਰ ਤੋਂ ਤਾਰਨ ਵਾਲਾ। ਪਪਨਾ=ਪਾਪਾਂ ਤੋਂ। ਦਾਸ ਦਾਸੰਨਾ=ਦਾਸਾਂ ਦਾ ਦਾਸ।

**ਅਰਥ :** (ਹੇ ਮਨ !) ਅੰਤਰਜਾਮੀ ਪ੍ਰਭੂ ਉਦਮ ਕਰਨ ਦੀ ਮਤਿ ਦੇਣ ਵਾਲਾ ਹੈ, ਜਿਵੇਂ ਓਹ ਕਿਸੇ ਨੂੰ ਪ੍ਰੇਰਨਾ ਦੇਵੇ ਤਿਵੇਂ (ਕੋਈ ਜੀਵ) ਕੰਮ ਕਰਦਾ ਹੈ। ਜਿਵੇਂ ਤਾਰ ਵਜਾਉਣ ਵਾਲਾ (ਪੁਤਲੀ ਦੀ) ਤਾਰ ਨੂੰ ਵਜਾਏ, (ਵਜਦੀ ਹੈ), ਉਸੇ ਤਰ੍ਹਾਂ (ਪ੍ਰਭੂ, ਜੀਵ ਰੂਪ ਪੁਤਲੀਆਂ ਨੂੰ ਨਚਾਉਂਦਾ ਹੈ ਤੇ) ਜੀਵ ਰੂਪ ਵਾਜੇ (ਪ੍ਰਭੂ ਦੇ ਵਜਾਇਆਂ) ਵਜਦੇ ਹਨ।੧।

ਹੇ ਮਨ ! ਰਸਨਾ ਨਾਲ ਪ੍ਰਭੂ ਦਾ ਨਾਮ ਜਪ। (ਜਿਸ ਦੇ) ਮਥੇ ਉਤੇ ਚੰਗੇ ਭਾਗ ਲਿਖੇ ਹੋਣ (ਉਹ) ਗੁਰੂ ਨੂੰ ਪਾ ਲੈਂਦਾ ਹੈ (ਅਤੇ ਗੁਰੂ ਦੀ ਕਿਰਪਾ ਨਾਲ ਉਸ ਦੇ) ਹਿਰਦੇ ਵਿੱਚ ਹਰੀ ਆ ਵਸਦਾ ਹੈ।੧। ਰਹਾਉ।

(ਇਹ) ਜੀਵ ਮਾਇਆ (ਮੋਹ ਵਿਚ) ਫਸਿਆ ਹੋਇਆ ਭਟਕਦਾ ਫਿਰਦਾ ਹੈ (ਹੇ ਵਾਹਿਗੁਰੂ ! ਆਪਣੇ) ਦਾਸ ਨੂੰ (ਮੋਹ ਮਾਇਆ ਤੋਂ) ਰਖ ਲਵੋ। ਜਿਵੇਂ ਪ੍ਰਹਿਲਾਦ ਨੂੰ ਹਰਨਾਖਸ਼ ਨੇ ਗ੍ਰਸਿਆ ਸੀ ਉਸ ਵੇਲੇ (ਉਹ) ਹਰੀ ਦੀ ਸ਼ਰਨ ਵਿਚ ਪਿਆ ਤੇ (ਆਪ) ਹਰੀ ਨੇ (ਨਰ ਸਿੰਘ ਅਵਤਾਰ ਧਾਰ ਕੇ ਉਸ ਦੀ) ਰਖਿਆ ਕੀਤੀ।੨।

(ਹੇ ਭਾਈ) ਕਿਸ ਕਿਸ ਦੀ ਮੁਕਤੀ ਦੀ ਹਾਲਤ ਦਸੀ ਜਾਏ, ਹਰੀ ਨੇ (ਵਡੇ ੨) ਪਤਿਤ, ਪਵਿਤਰ ਕਰ ਦਿਤੇ। ਉਹ (ਰਵਿਦਾਸ) ਮੋਏ ਹੋਏ ਪਸ਼ੂਆਂ ਨੂੰ ਢੋਂਦਾ ਸੀ (ਉਸ) ਚਮਾਰ ਦੇ ਹਥ ਵਿਚ, ਚਮੜਾ (ਫੜਿਆ ਹੁੰਦਾ ਸੀ ਪਰ ਜਦੋਂ ਪ੍ਰਭੂ ਦੀ) ਸ਼ਰਨ ਪਿਆ, ਹਰੀ ਨੇ (ਉਸਦਾ) ਉਧਾਰ ਕਰ ਦਿਤਾ।੩।

ਹੇ ਦੀਨ ਦਿਆਲ ਪ੍ਰਭੂ ! ਹੇ ਭਗਤਾਂ ਨੂੰ ਸੰਸਾਰ ਭਉਜਲ ਤੋਂ ਤਾਰਨ ਵਾਲੇ ! ਅਸਾਂ ਪਾਪੀਆਂ ਨੂੰ ਪਾਪਾਂ ਤੋਂ ਰਖ ਲਵੋ। ਹੇ ਹਰੀ ! (ਮੈਨੂੰ ਆਪਣੇ) ਦਾਸਾਂ ਦਾ ਦਾਸ ਕਰ ਲਵੋ, ਦਾਸ ਨਾਨਕ (ਆਪ ਜੀ ਦੇ) ਦਾਸਾਂ ਦਾ ਦਾਸ (ਬਣਨਾ ਲੋਚਦਾ ਹੈ)।੪।੧।

## ਸਾਰੰਸ਼ ਅਤੇ ਸਿਧਾਂਤ

'ਰਹਾਉ' ਵਾਲੀਆਂ ਪੰਕਤੀਆਂ ਕੇਂਦਰੀ-ਭਾਵ ਦੀਆਂ ਸੂਚਕ ਅਤੇ ਰਸਨਾ ਨਾਲ ਵਾਹਿਗੁਰੂ ਜੀ ਦਾ ਨਾਮ ਜਪਣ ਦੀਆਂ ਪ੍ਰੇਰਕ ਹਨ। ਨਾਮ ਸਿਮਰਨ ਦਾ ਉਦਮ ਕਰਨ ਦੀ ਮਤਿ ਦੇਣੀ ਵੀ ਪ੍ਰਭੂ ਦੀ ਆਪਣੇ ਵਸ ਵਿਚ ਹੈ। ਉਹ ਪ੍ਰਭੂ ਹਰੇਕ ਜੀਵ ਦੇ ਹਿਰਦੇ ਦੀ ਅੰਦਰਲੀ ਭਾਵਨਾ ਨੂੰ ਜਾਣਦਾ ਹੈ; ਉਸ ਅਨੁਸਾਰ ਹੀ ਭਗਤੀ ਵਲ ਪ੍ਰੇਰਦਾ ਅਤੇ ਸੰਸਾਰ ਸਾਗਰ ਤੋਂ ਤਾਰਦਾ ਹੈ। ਭਗਤ ਪ੍ਰਹਿਲਾਦ ਅਤੇ ਨਾਮਦੇਵ ਜੀ ਦੀਆਂ ਮਿਸਾਲਾਂ ਸਾਡੇ ਸਾਹਮਣੇ ਰਖੀਆਂ ਹਨ। ਇਹਨਾਂ ਦੇ ਪ੍ਰੇਰਨਾ-ਸਰੋਤ ਵਲ ਰਤਾ ਝਾਤੀ ਮਾਰੋ ਭਗਤ ਪ੍ਰਹਿਲਾਦ ਦੀ ਮਾਂ ਨੇ ਕੀ ਕਿਹਾ ਸੀ ਤੇ ਭਗਤ ਜੀ ਨੇ ਕੀ ਉਤਰ ਦਿਤਾ ਸੀ?-

**ਨ ਹਉ ਤੇਰਾ ਪੂੰਗੜਾ, ਨ ਤੂ ਮੇਰੀ ਗਾਇ॥ ਪਿੰਡੁ ਪੜੈ, ਤਉ ਹਰਿ ਗੁਨ ਗਾਇ॥** [ਪੰ. ੧੧੬੫

**ਬਿਲਾਵਲੁ ਮਹਲਾ ੪ ॥ ਹਮ ਮੂਰਖ ਮੁਗਧ ਅਗਿਆਨ ਮਤੀ, ਸਰਣਾਗਤਿ ਪੁਰਖ ਅਜਨਮਾ॥ ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ, ਹਮ ਪਾਥਰ ਹੀਨ ਅਕਰਮਾ ॥੧॥ ਮੇਰੇ ਮਨ! ਭਜੁ ਰਾਮ ਨਾਮੈ ਰਾਮਾ॥ ਗੁਰਮਤਿ ਹਰਿ ਰਸੁ ਪਾਈਐ, ਹੋਰਿ ਤਿਆਗਹੁ ਨਿਹਫਲ ਕਾਮਾ ॥੧॥ ਰਹਾਉ॥ ਹਰਿ ਜਨ ਸੇਵਕ, ਸੇ ਹਰਿ ਤਾਰੇ, ਹਮ ਨਿਰਗੁਨ ਰਾਖੁ ਉਪਮਾ ॥ ਤੁਝ ਬਿਨੁ ਅਵਰੁ ਨ ਕੋਈ ਮੇਰੇ ਠਾਕੁਰ, ਹਰਿ ਜਪੀਐ ਵਡੇ ਕਰੰਮਾ ॥੨॥ ਨਾਮ ਹੀਨ ਧ੍ਰਿਗੁ ਜੀਵਤੇ, ਤਿਨ ਵਡ ਦੂਖ ਸਹੰਮਾ ॥ ਓਇ ਫਿਰਿ ਫਿਰਿ ਜੋਨਿ ਭਵਾਈਅਹਿ, ਮੰਦ ਭਾਗੀ ਮੂੜ ਅਕਰਮਾ ॥੩॥ ਹਰਿ ਜਨ ਨਾਮੁ ਅਧਾਰੁ ਹੈ, ਧੁਰਿ ਪੂਰਬਿ ਲਿਖੇ ਵਡ ਕਰਮਾ ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ, ਜਨ ਨਾਨਕ ਸਫਲੁ ਜਨੰਮਾ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਭਵਾਈਅਹਿੰ।

**ਨੋਟ:** ਇਸ ਸ਼ਬਦ ਦੀ ਹਰੇਕ ਪੰਕਤੀ ਦੇ ਅੰਤਲੇ ਮਮੇ ਅੱਖਰ ਦਾ ਉਚਾਰਨ ਨਾਸਕੀ ਭਾਵ ਬਿੰਦੀ ਸਹਿਤ ਕਰਨਾ ਹੈ ਜਿਵੇਂ- ਅਜਨਮਾਂ, ਅਕਰਮਾਂ, ਆਦਿ।

**ਪਦ ਅਰਥ:**ਮੁਗਧ=ਵੱਡਾ ਮੂਰਖ। ਅਗਿਆਨ ਮਤੀ=ਅਗਿਆਨ ਮਤ ਵਾਲੇ। ਸਰਣਾਗਤਿ= ਸ਼ਰਨ ਪਏ ਹਾਂ। ਅਜਨਮਾ=ਜਨਮ ਤੋਂ ਰਹਿਤ। ਪਾਥਰ=ਪਥਰ (ਵੱਡੇ ਕਠੋਰ)। ਹੀਨ= ਖ਼ਾਲੀ। ਅਕਰਮਾ=ਕਰਮ ਹੀਣ। ਨਿਹਫਲ=ਨਿਕੰਮੇ, ਫਜ਼ੂਲ। ਉਪਮਾ=ਵਡਿਆਈ। ਵਡੇ ਕਰੰਮਾ=ਵਡੇ ਭਾਗ। ਨਾਮਹੀਨ=ਨਾਮ ਤੋਂ ਸਖਣੇ। ਧ੍ਰਿਗੁ=ਫਿਟਕਾਰ ਜੋਗ। ਸਹੰਮਾ=ਸਹਾਰਦੇ ਹਨ। ਭਵਾਈਅਹਿ= ਫਿਰਾਏ ਜਾਂਦੇ ਹਨ। ਅਕਰਮਾ=ਭਾਗਹੀਣ। ਧੁਰਿ=ਧੁਰ ਤੋਂ, ਪਹਿਲਾਂ ਤੋਂ। ਦ੍ਰਿੜਾਇਆ=ਪੱਕਾ ਕਰਾਇਆ ਹੈ।

**ਅਰਥ :** ਹੇ ਜੂਨਾਂ ਤੋਂ ਰਹਿਤ (ਵਿਆਪਕ) ਪੁਰਖ ਪ੍ਰਭੂ ! ਅਸੀਂ ਵੱਡੇ ਮੂਰਖ ਜੀਵ ਹਾਂ, ਅਗਿਆਨ ਮਤ ਵਾਲੇ (ਤੇਰੀ) ਸ਼ਰਨ ਆਏ ਹਾਂ। ਹੇ ਮੇਰੇ ਮਾਲਕ ! ਕਿਰਪਾ ਕਰਕੇ (ਅਸਾਂ ਨੂੰ) ਰਖ ਲਵੋ, ਅਸੀਂ ਪੱਥਰ (ਵਤ ਕਠੋਰ ਅਤੇ ਸ਼ੁਭ ਗੁਣਾਂ ਤੋਂ) ਖ਼ਾਲੀ, ਕਰਮਹੀਣ ਹਾਂ।੧।

ਹੇ ਮੇਰੇ ਮਨ ! ਸਰਬ ਵਿਆਪਕ ਰਾਮ ਦਾ ਨਾਮ (ਵਾਹਿਗੁਰੂ) ਹੈ। ਗੁਰੂ ਦੀ ਸਿਖਿਆ (ਅਨੁਸਾਰ ਅਭਿਆਸ ਕੀਤਿਆਂ) ਹਰੀ (ਨਾਮ ਦਾ) ਰਸ ਪਾਈਦਾ ਹੈ (ਇਸ ਲਈ) ਹੋਰ ਸਾਰੇ ਨਿਕੰਮੇ ਕੰਮਾਂ ਨੂੰ ਛੱਡ ਦੇ।੧।ਰਹਾਉ।

ਹੇ ਹਰੀ ! (ਜੋ ਆਪ ਦੇ) ਸੇਵਕ-ਜਨ ਹਨ ਓਹ (ਆਪ) ਹਰੀ ਨੇ ਤਾਰ ਦਿੱਤੇ ਹਨ, ਅਸੀਂ ਗੁਣਹੀਣ ਹਾਂ, (ਸਾਨੂੰ) ਰਖ ਲਵੋ (ਇਹ ਵੀ ਆਪ ਜੀ ਦੀ) ਵਡਿਆਈ ਹੈ। ਹੇ ਮੇਰੇ ਮਾਲਕ! ਤੇਰੇ ਤੋਂ ਬਿਨਾ (ਮੇਰਾ) ਕੋਈ (ਸਹਾਇਕ) ਨਹੀਂ ਹੈ, ਵੱਡੇ ਭਾਗਾਂ ਨਾਲ (ਤੈਂ) ਹਰੀ ਦਾ (ਨਾਮ) ਜਪਿਆ ਜਾਂਦਾ ਹੈ।੨।

(ਹੇ ਭਾਈ !) ਨਾਮ ਤੋਂ ਸਖਣੇ ਜੀਵ ਫਿਟਕਾਰ ਜੋਗ ਜੀਵਨ ਜੀਉਂਦੇ ਹਨ, ਉਨ੍ਹਾਂ ਨੂੰ ਵੱਡੇ ਦੁਖ ਸਹਾਰਨੇ ਪੈਂਦੇ ਹਨ। ਉਹ ਭੈੜੇ ਕਰਮਾਂ ਵਾਲੇ ਮੰਦਭਾਗੀ ਮੂਰਖ, ਮੁੜ ਮੁੜ ਕੇ ਜੂਨੀਆਂ ਵਿੱਚ ਭਵਾਏ ਜਾਂਦੇ ਹਨ।੩।

(ਹੇ ਭਾਈ !) ਹਰੀ ਜਨਾਂ ਨੂੰ (ਪ੍ਰਭੂ ਦਾ) ਨਾਮ ਰੂਪ ਆਸਰਾ ਹੈ। ਧੁਰ ਤੋਂ ਪੂਰਬਲੇ ਜਨਮਾਂ ਵਿੱਚ (ਉਨ੍ਹਾਂ ਦੇ ਮੱਥੇ ਉਤੇ) ਵਡੇ ਭਾਗ ਲਿਖੇ ਹੋਏ ਸਨ। ਦਾਸ ਨਾਨਕ (ਭਾਵ ਗੁਰੂ ਰਾਮਦਾਸ ਜੀ

ਆਖਦੇ ਹਨ ਕਿ) (ਜਿਸ ਮਨੁੱਖ ਨੂੰ) ਪੂਜਨੀਕ ਸਤਿਗੁਰੂ ਨੇ ਨਾਮ (ਸਿਮਰਨ) ਦ੍ਰਿੜ੍ਹ ਕਰਵਾਇਆ ਹੈ (ਉਸ ਦਾ) ਜਨਮ ਸਫਲ ਹੋ ਗਿਆ ਹੈ।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਾਲਕ ਦੇ ਚਰਨਾਂ ਵਿੱਚ ਅਤਿ ਨਿਮਰਤਾ ਸਹਿਤ ਬੇਨਤੀ ਕੀਤੀ ਗਈ ਹੈ ਕਿ ਹੇ ਪ੍ਰਭੂ ! ਅਸੀਂ ਜੀਵ ਅਵਗੁਣਿਆਰੇ, ਮੂਰਖ ਤੇ ਮੰਦਭਾਗੀ ਹਾਂ, ਤੁਸੀਂ ਭਾਰੇ ਠਾਕੁਰ ਹੋ। ਤੁਸਾਂ ਅਨੇਕਾਂ ਜੀਵ ਨਾਮ ਦੀ ਬਖ਼ਸ਼ਿਸ਼ ਦੁਆਰਾ ਸੰਸਾਰ ਸਾਗਰ ਤੋਂ ਪਾਰ ਕੀਤੇ ਹਨ, ਕਿਰਪਾ ਕਰਕੇ ਅਸਾਂ ਪਾਪੀਆਂ ਨੂੰ ਭੀ ਤਾਰ ਲਵੋ ਜੀ। ਸਿਧਾਂਤ ਇਹ ਹੈ ਕਿ ਜਿਸ ਮਨੁੱਖ ਨੂੰ ਸਤਿਗੁਰੂ ਨਾਮ ਦ੍ਰਿੜ੍ਹ ਕਰਾ ਦਿੰਦਾ ਹਨ ਉਸ ਦਾ ਮਨੁੱਖਾ ਜਨਮ ਪਾਇਆ ਸਫਲ ਹੋ ਜਾਂਦਾ ਹੈ।

**ਬਿਲਾਵਲੁ ਮਹਲਾ ੪ ॥ ਹਮਰਾ ਚਿਤੁ, ਲੁਭਤ ਮੋਹਿ ਬਿਖਿਆ, ਬਹੁ ਦੁਰਮਤਿ ਮੈਲੁ ਭਰਾ॥ ਤੁਮ੍ਰੀ ਸੇਵਾ ਕਰਿ ਨ ਸਕਹ ਪ੍ਰਭ, ਹਮ ਕਿਉਕਰਿ ਮੁਗਧ ਤਰਾ॥੧॥ ਮੇਰੇ ਮਨ! ਜਪਿ ਨਰਹਰ ਨਾਮੁ ਨਰਹਰਾ॥ ਜਨ ਊਪਰਿ ਕਿਰਪਾ ਪ੍ਰਭਿ ਧਾਰੀ, ਮਿਲਿ ਸਤਿਗੁਰ ਪਾਰਿ ਪਰਾ ॥੧॥ ਰਹਾਉ॥ ਹਮਰੇ ਪਿਤਾ ਠਾਕੁਰ ਪ੍ਰਭ ਸੁਆਮੀ ! ਹਰਿ ਦੇਹੁ ਮਤੀ, ਜਸੁ ਕਰਾ ॥ ਤੁਮ੍ਰੈ ਸੰਗਿ ਲਗੇ ਸੇ ਉਧਰੇ, ਜਿਉ ਸੰਗਿ ਕਾਸਟ ਲੋਹ ਤਰਾ ॥੨॥ ਸਾਕਤ ਨਰ ਹੋਛੀ ਮਤਿ ਮਧਿਮ, ਜਿਨ ਹਰਿ ਹਰਿ ਸੇਵ ਨ ਕਰਾ ॥ ਤੇ ਨਰ ਭਾਗਹੀਨ ਦੁਹਚਾਰੀ, ਓਇ ਜਨਮਿ ਮੁਏ ਫਿਰਿ ਮਰਾ ॥੩॥ ਜਿਨ ਕਉ ਤੁਮ੍ ਹਰਿ ਮੇਲਹੁ ਸੁਆਮੀ, ਤੇ ਨ੍ਹਾਏ ਸੰਤੋਖ ਗੁਰ ਸਰਾ ॥ ਦੁਰਮਤਿ ਮੈਲੁ ਗਈ ਹਰਿ ਭਜਿਆ, ਜਨ ਨਾਨਕ ਪਾਰਿ ਪਰਾ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਕਹੰ, ਕਿਉਂਕਰਿ, ਜਿਉਂ।

**ਪਦ ਅਰਥ :** ਲੁਭਤ=ਲੁਭਾਇਮਾਨ। ਮੋਹਿ ਬਿਖਿਆ=ਮੋਹ ਮਾਇਆ ਦੇ ਵਿਚ। ਦੁਰਮਤਿ= ਖੋਟੀ ਮਤਿ। ਮੁਗਧ=ਮੂਰਖ। ਤਰਾ=ਤਰੀਏ। ਨਰਹਰ=ਪਰਮਾਤਮਾ। ਧਾਰੀ=ਕੀਤੀ। ਕਾਸਟ= ਕਾਠ, ਲਕੜ। ਲੋਹ=ਲੋਹਾ। ਹੋਛੀ=ਹੌਲੀ। ਮਧਿਮ=ਨੀਚ ਭਾਵ ਮਲੀਨ। ਦੁਹਚਾਰੀ=ਬਦਚਲਣ। ਨ੍ਹਾਇ= ਇਸ਼ਨਾਨ ਕੀਤਾ। ਸੰਤੋਖ ਗੁਰ ਸਰਾ=ਗੁਰੂ ਦੇ ਸੰਤੋਖ ਸਰੋਵਰ ਵਿੱਚ। ਪਾਰਿ ਪਰਾ=ਪਾਰ ਪੈ ਗਿਆ।

**ਅਰਥ :** ਹੇ ਪ੍ਰਭੂ ! (ਸਾਡਾ ਚਿਤ ਮਾਇਆ ਦੇ ਮੋਹ ਵਿਖੇ ਲੁਭਾਇਮਾਨ ਹੈ, ਖੋਟੀ ਮਤਿ ਦੀ ਮੈਲ ਨਾਲ ਬਹੁਤ (ਨਕੋ ਨਕ) ਭਰਿਆ ਪਿਆ ਹੈ। (ਇਸ ਲਈ) ਹੇ ਪ੍ਰਭੂ ! (ਅਸੀਂ) ਤੇਰੀ ਸੇਵਾ ਕਰ ਨਹੀਂ ਸਕਦੇ ਫਿਰ ਅਸੀਂ) ਮੂਰਖ ਕਿਸ ਤਰ੍ਹਾਂ ਸੰਸਾਰ ਸਮੁੰਦਰ ਤੋਂ ਪਾਰ ਹੋਈਏ?।੧।

ਹੇ ਮੇਰੇ ਮਨ ! ਤੂੰ ਪਰਮਾਤਮਾ ਦਾ ਨਾਮ ਜਪ। ਜਸ ਮਨੁੱਖ ਉਤੇ ਪ੍ਰਭੂ ਨੇ ਕਿਰਪਾ ਕੀਤੀ (ਉਹ) ਸਤਿਗੁਰੂ ਨੂੰ ਮਿਲ ਕੇ (ਸੰਸਾਰ ਸਮੁੰਦਰ ਤੋਂ) ਪਾਰ ਹੋ ਗਿਆ।੧।ਰਹਾਉ।

ਹੇ ਸਾਡੇ ਪਿਤਾ! ਹੇ ਠਾਕੁਰ ! ਹੇ ਸੁਆਮੀ ਪ੍ਰਭੂ ! ਹੇ ਹਰੀ ! (ਸਾਨੂੰ ਐਸੀ) ਮਤ ਦਿਓ (ਜਿਸ ਨਾਲ ਆਪ ਜੀ ਦਾ) ਜਸ ਕਰੀਏ। ਤੁਹਾਡੇ ਨਾਲ ਜੋ (ਜੀਵ) ਲਗੇ ਓਹ (ਸਾਰੇ ਇਸ ਸੰਸਾਰ ਤੋਂ) ਤਰ ਗਏ ਜਿਵੇਂ ਲੋਹਾ ਕਾਠ ਨਾਲ ਲਗ ਕੇ ਤਰ ਜਾਂਦਾ ਹੈ।੨।

ਜਿਨ੍ਹਾਂ (ਮਨੁੱਖਾਂ ਨੇ) ਹਰੀ ਦੀ ਸੇਵਾ ਨਹੀਂ ਕੀਤੀ (ਓਹ) ਹੋਛੀ ਮਲੀਨ ਮਤ ਵਾਲੇ ਸਾਕਤ

(ਮਾਇਆ ਦੇ ਉਪਾਸ਼ਕ) ਹਨ। ਉਹ ਮਨੁੱਖ ਬਦਕਿਸਮਤ ਤੇ ਬਦਚਲਨ ਹਨ, ਓਹ ਮੁੜ ਮੁੜ ਕੇ ਜੰਮਦੇ ਮਰਦੇ (ਆਵਾਗਵਣ ਵਿੱਚ ਪਏ) ਰਹਿੰਦੇ ਹਨ।੩।

ਹੇ ਮਾਲਕ ! ਜਿਨ੍ਹਾਂ ਨੂੰ ਤੁਸੀਂ ਆਪਣੇ ਚਰਨਾ ਨਾਲ ਮੇਲ ਲੈਂਦੇ ਹੋ ਓਹ ਗੁਰੂ ਦੇ ਸੰਤੋਖ ਸਰੋਵਰ ਵਿੱਚ ਨਹਾਉਂਦੇ ਹਨ (ਭਾਵ ਗੁਰੂ ਦਾ ਉਪਦੇਸ਼ ਗ੍ਰਹਿਣ ਕਰਕੇ ਉਸ ਨਾਲ ਜੁੜੇ ਰਹਿੰਦੇ ਹਨ)। ਦਾਸ ਨਾਨਕ (ਜੀ ਇਹ ਆਖਦੇ ਹਨ ਕਿ ਜਿਨ੍ਹਾਂ ਸੇਵਕਾਂ ਨੇ) ਪਰਮਾਤਮਾ ਦਾ ਨਾਮ ਸਿਮਰਿਆ (ਉਨ੍ਹਾਂ ਦੇ ਅੰਦਰੋਂ) ਖੋਟੀ ਮਤਿ (ਰੂਪ) ਮੈਲ ਦੂਰ ਹੋ ਗਈ (ਅਤੇ ਉਹ ਸੰਸਾਰ ਸਾਗਰ ਤੋਂ) ਪਾਰ ਹੋ ਗਏ।੪।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਭੀ ਪਿਛਲੇ ਸ਼ਬਦ ਵਾਂਗ ਬੇਨਤੀ ਕੀਤੀ ਗਈ ਹੈ ਕਿ ਹੇ ਪਿਆਰੇ ਪਿਤਾ ! ਸਾਡਾ ਮਨ ਮੋਹ ਮਾਇਆ ਵਿੱਚ ਫਸਿਆ ਹੋਇਆ ਅਤੇ ਭੈੜੀ ਮਤਿ ਨਾਲ ਮੈਲਾ ਹੋਇਆ ਪਿਆ ਹੈ। ਜਿਸ ਨੂੰ ਆਪ ਜੀ ਦੀ ਛੋਹ ਪ੍ਰਾਪਤ ਹੋਈ ਉਹ ਸੰਸਾਰ ਸਾਗਰ ਤੋਂ ਤਰ ਗਿਆ ਜਿਵੇਂ ਲਕੜੀ ਦੇ ਨਾਲ ਲਗ ਕੇ ਲੋਹਾ ਤਰ ਜਾਂਦਾ ਹੈ। ਹੇ ਸੁਆਮੀ ਜੀ! ਸਾਡੇ ਤੇ ਵੀ ਆਪਣੀ ਬਖ਼ਸ਼ਿਸ਼ ਕਰੋ, ਸਾਨੂੰ ਵੀ ਸੰਸਾਰ ਤੋਂ ਤਾਰ ਲਵੋ, ਆਪਣੇ ਨਾਲ ਮਿਲਾ ਲਵੋ ਜੀ।

**ਬਿਲਾਵਲੁ ਮਹਲਾ ੪ ॥ ਆਵਹੁ ਸੰਤ ਮਿਲਹੁ ਮੇਰੇ ਭਾਈ! ਮਿਲਿ ਹਰਿ ਹਰਿ ਕਥਾ ਕਰਹੁ ॥ ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ, ਖੇਵਟੁ ਗੁਰ ਸਬਦਿ ਤਰਹੁ ॥੧॥ ਮੇਰੇ ਮਨ ! ਹਰਿ ਗੁਣ ਹਰਿ ਉਚਰਹੁ ॥ ਮਸਤਕਿ ਲਿਖਤ ਲਿਖੇ ਗੁਨ ਗਾਏ, ਮਿਲਿ ਸੰਗਤਿ ਪਾਰਿ ਪਰਹੁ ॥੧॥ਰਹਾਉ॥ ਕਾਇਆ ਨਗਰ ਮਹਿ, ਰਾਮ ਰਸ ਊਤਮੁ, ਕਿਉ ਪਾਈਐ ਉਪਦੇਸੁ ਜਨ ਕਰਹੁ ॥ ਸਤਿਗੁਰੁ ਸੇਵਿ ਸਫਲ ਹਰਿ ਦਰਸਨੁ, ਮਿਲਿ ਅੰਮ੍ਰਿਤੁ ਹਰਿ ਰਸੁ ਪੀਅਹੁ ॥੨॥ ਹਰਿ ਹਰਿ ਨਾਮੁ ਅੰਮ੍ਰਿਤੁ ਹਰਿ ਮੀਠਾ, ਹਰਿ ਸੰਤਹੁ ਚਾਖਿ ਦਿਖਹੁ ॥ ਗੁਰਮਤਿ ਹਰਿ ਰਸੁ ਮੀਠਾ ਲਾਗਾ, ਤਿਨ ਬਿਸਰੇ ਸਭਿ ਬਿਖ ਰਸਹੁ ॥੩॥ ਰਾਮ ਨਾਮੁ ਰਸੁ ਰਾਮ ਰਸਾਇਣੁ, ਹਰਿ ਸੇਵਹੁ ਸੰਤ ਜਨਹੁ ॥ ਚਾਰਿ ਪਦਾਰਥ ਚਾਰੇ ਪਾਏ, ਗੁਰਮਤਿ ਨਾਨਕ ਹਰਿ ਭਜਹੁ ॥੪॥੪॥**

**ਪਦ ਅਰਥ :** ਬੋਹਿਥੁ=ਜਹਾਜ਼। ਖੇਵਟੁ=ਮਲਾਹ। ਮਿਲਿ=ਮਿਲ ਕੇ। ਚਾਖਿ ਦਿਖਹੁ=ਚਖ ਕੇ ਵੇਖ ਲਵੋ। ਬਿਖ ਰਸਹੁ=ਵਿਸ਼ੇ ਰਸ, ਜ਼ਹਿਰੀਲੇ ਰਸ। ਰਸਾਇਣੁ=ਰਸਾਂ ਦਾ ਘਰ। ਚਾਰਿ ਪਦਾਰਥ=ਧਰਮ, ਅਰਥ ਕਾਮ ਅਤੇ ਮੋਖ।

**ਅਰਥ :** ਹੇ ਮੇਰੇ ਭਾਈ ਸੰਤ ਜਨੋ ! (ਸਾਰੇ) ਮਿਲਹੁ, (ਆਪਸ ਵਿੱਚ) ਮਿਲ ਬੈਠ ਕੇ ਪਰਮਾਤਮਾ ਦੀ (ਸਿਫਤ ਸਾਲਾਹ ਵਾਲੀ) ਕਥਾ ਕਰੋ। (ਇਸ) ਕਲਜੁਗ ਵਿੱਚ ਪਰਮਾਤਮਾ ਦਾ ਨਾਮ (ਮਾਨੋ) ਜਹਾਜ਼ ਹੈ (ਅਤੇ ਗੁਰੂ ਇਸ ਦਾ) ਮਲਾਹ ਹੈ, (ਤੁਸੀਂ) ਗੁਰੂ ਦੇ ਸ਼ਬਦ ਦੁਆਰਾ (ਇਸ ਤੇ ਸਵਾਰ ਹੋ ਕੇ ਸੰਸਾਰ ਸਮੁੰਦਰ ਤੋਂ) ਤਰ ਜਾਓ।੧।

ਹੇ ਮੇਰੇ ਮਨ ! ਹਰੀ ਤੇ ਹਰੀ ਦੇ ਗੁਣ ਉਚਾਰਦਾ ਰਹੁ (ਭਾਵ ਗਾਉਂਦਾ ਰਹੁ)। ਮੱਥੇ ਉਤੇ ਲਿਖੇ ਲੇਖਾਂ (ਭਾਗਾਂ) ਅਨੁਸਾਰ ਪਰਮਾਤਮਾ ਦੇ ਗੁਣ ਗਾ ਕੇ ਸਾਧ ਸੰਗਤ ਨੂੰ ਮਿਲ ਕੇ (ਸੰਸਾਰ ਸਾਗਰ ਤੋਂ) ਤਰ ਜਾ।੧। ਰਹਾਉ।

(ਗੁਰੂ ਪਿਆਰਿਓ!) ਸਰੀਰ ਰੂਪੀ ਸ਼ਹਿਰ ਵਿੱਚ ਪਰਮਾਤਮਾ ਦੇ ਪ੍ਰੇਮ ਦਾ ਪਵਿਤਰ ਅੰਮ੍ਰਿਤ ਹੈ, ਉਹ ਕਿਸ ਤਰ੍ਹਾਂ ਪ੍ਰਾਪਤ ਕਰੀਏ? ਹੇ ਹਰੀ ਦੇ ਸੇਵਕੋ! ਮੈਨੂੰ ਉਪਦੇਸ਼ ਦੇ ਕੇ ਸਮਝਾਓ। (ਉਤਰ-) ਸਤਿਗੁਰੂ ਦੀ ਸੇਵਾ ਕਰਕੇ ਹਰੀ ਦੇ ਸਫਲ ਦਰਸ਼ਨ ਪ੍ਰਾਪਤ ਕਰੋ ਅਤੇ ਉਸ ਨੂੰ ਮਿਲ ਕੇ ਅੰਮ੍ਰਿਤ ਰਸ ਪੀਓ।੨।

ਹੇ ਸੰਤੋ ! ਹਰੀ ਦਾ ਨਾਮ ਅੰਮ੍ਰਿਤ (ਅਮਰ ਜੀਵਨ ਦੇਣ ਵਾਲਾ) ਮਿਠਾ ਜਲ ਹੈ (ਇਸ ਨੂੰ) ਚਖ ਕੇ (ਇਸ ਦਾ ਸੁਆਦ) ਵੇਖੋ। (ਜਿਨ੍ਹਾਂ ਮਨੁੱਖਾਂ ਨੂੰ) ਗੁਰੂ ਦੀ ਮਤਿ ਦੁਆਰਾ ਪਰਮਾਤਮਾ ਦਾ ਨਾਮ ਮਿੱਠਾ ਲਗਾ, ਉਹਨਾਂ ਨੂੰ (ਮਾਇਆ ਦੇ) ਜ਼ਹਿਰੀਲੇ ਸੁਆਦ ਸਾਰੇ ਭੁਲ ਗਏ।੩।

ਹੇ ਸੰਤ ਜਨੋ ! ਪਰਮਾਤਮਾ ਦਾ ਨਾਮ ਰੂਪੀ ਰਸ 'ਰਾਮ ਰਸਾਇਣ' ਹੈ, ਇਸ ਦਾ ਸੇਵਨ ਕਰੋ (ਭ੍ਹਾਵ ਵਰਤੋ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮਤਿ ਦੁਆਰਾ ਪਰਮਾਤਮਾ ਦਾ ਨਾਮ ਸਿਮਰਨ ਕਰੋ (ਫਿਰ ਤੁਸੀਂ ਸੁਖੀ ਜੀਵਨ ਲਈ ਵੱਡੇ) ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਪ੍ਰਾਪਤ ਕਰ ਲਵੋਗੇ।੪।੪।

## ਸਾਰੰਸ਼ ਅਤੇ ਸਿਧਾਂਤ

ਧਨ ਹਨ ਸ੍ਰੀ ਗੁਰੂ ਅਮਰਦਾਸ ਪਾਤਿਸ਼ਾਹ ਜੀ ਜੋ ਅਤਿ ਪਿਆਰ ਨਾਲ ਆਪਣੇ ਪਾਸ ਬੁਲਾ ਰਹੇ ਹਨ, ਹੇ ਸੰਤ ਜਨੋ ! ਮੇਰੇ ਭਾਈਓ ! ਆਓ, ਪਰਸਪਰ ਮਿਲ ਕੇ ਹਰੀ ਦੇ ਗਿਆਨ ਦੀ ਕਥਾ ਕਰੋ। ਕਲਜੁਗ ਵਿਚ ਵਾਹਿਗੁਰੂ ਨਾਮ ਜਹਾਜ਼ ਹੈ, ਸਤਿਗੁਰੂ ਮਲਾਹ ਹੈ, ਉਸ ਦੇ ਸ਼ਬਦ ਰਾਹੀਂ ਸੰਸਾਰ ਸਾਗਰ ਤੋਂ ਤਰ ਜਾਓ। ਇਸ ਸਰੀਰ ਰੂਪੀ ਨਗਰੀ ਵਿਚ ਸਭ ਤੋਂ ਉਤਮ ਵਸਤੂ ਨਾਮ ਰੱਸ ਹੈ, ਸਤਿਗੁਰੂ ਦੇ ਦਰਸ਼ਨ ਤੇ ਸੇਵਾ ਕਰਕੇ ਰਾਮ-ਰਸਾਇਣ ਪ੍ਰਾਪਤ ਕਰ ਲਵੋ। ਹੇ ਭਾਈ ! ਗੁਰੂ ਦੀ ਸਿਖਿਆ ਦੁਆਰਾ ਹਰੀ ਦਾ ਭਜਨ ਕਰਨ ਨਾਲ ਚਾਰੇ ਪਦਾਰਥ ਪਾ ਲਵੋਗੇ। ਸਰਬਲੋਹ ਗ੍ਰੰਥ ਵਿੱਚ ਇਸੀ ਭਾਵਨਾ ਨਾਲ ਭਰਿਆ ਹੋਇਆ ਇੱਕ ਸਵੱਯਾ ਇਸ ਪ੍ਰਕਾਰ ਹੈ:-

**ਸੇਵ ਕਰਹੁ ਕਰਣਾਨਿਧਿ ਕੀ, ਜਿਹ ਸੇਵਤ ਚਾਰ ਪਦਾਰਥ ਪਈਐ। (ਸ੍ਰਬਲੋਹ)**

**ਬਿਲਾਵਲੁ ਮਹਲਾ ੪ ॥ ਖਤ੍ਰੀ ਬ੍ਰਾਹਮਣੁ ਸੂਦੁ ਵੈਸੁ, ਕੋ ਜਾਪੈ ਹਰਿ ਮੰਤ੍ਰੁ ਜਪੈਨੀ ॥ ਗੁਰੁ ਸਤਿਗੁਰੁ, ਪਾਰਬ੍ਰਹਮੁ ਕਰਿ ਪੂਜਹੁ, ਨਿਤ ਸੇਵਹੁ ਦਿਨਸੁ ਸਭ ਰੈਨੀ ॥੧॥ ਹਰਿ ਜਨ! ਦੇਖਹੁ ਸਤਿਗੁਰੁ ਨੈਨੀ॥ ਜੋ ਇਛਹੁ ਸੋਈ ਫਲੁ ਪਾਵਹੁ, ਹਰਿ ਬੋਲਹੁ ਗੁਰਮਤਿ ਬੈਨੀ ॥੧॥ ਰਹਾਉ॥ ਅਨਿਕ ਉਪਾਵ ਚਿਤਵੀਅਹਿ ਬਹੁਤੇਰੇ, ਸਾ ਹੋਵੈ ਜਿ ਬਾਤ ਹੋਵੈਨੀ ॥ ਅਪਨਾ ਭਲਾ ਸਭੁ ਕੋਈ ਬਾਛੈ, ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ ॥੨॥ ਮਨ ਕੀ ਮਤਿ ਤਿਆਗਹੁ ਹਰਿ ਜਨ, ਏਹਾ ਬਾਤ ਕਠੈਨੀ ॥ ਅਨਦਿਨੁ ਹਰਿ ਹਰਿ ਨਾਮੁ ਧਿਆਵਹੁ, ਗੁਰ ਸਤਿਗੁਰ ਕੀ ਮਤਿ ਲੈਨੀ ॥੩॥ ਮਤਿ ਸੁਮਤਿ ਤੇਰੈ ਵਸਿ ਸੁਆਮੀ, ਹਮ ਜੰਤ ਤੂ ਪੁਰਖੁ ਜੰਤੈਨੀ ॥ ਜਨ ਨਾਨਕ ਕੇ ਪ੍ਰਭ ਕਰਤੇ ਸੁਆਮੀ, ਜਿਉ ਭਾਵੈ ਤਿਵੈ ਬੁਲੈਨੀ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਚਿਤਵੀਅਹਿੰ, ਬਾਂਛੈ, ਜਿਉਂ, ਤਿਵੈਂ ।

**ਪਦ ਅਰਥ :** ਸੂਦੁ=ਸ਼ੂਦਰ। ਵੈਸੁ=ਵੈਸ਼। ਕੋ=ਕੋਈ। ਜਪੈਨੀ=ਜਪਣ ਯੋਗ। ਰੈਨੀ=ਰਾਤ।

ਨੈਨੀ=ਨੈਣਾਂ (ਅੱਖਾਂ) ਨਾਲ। ਬੈਨੀ=ਬਚਨ, ਬੋਲ। ਉਪਾਵ=ਢੰਗ। ਚਿਤਵੀਅਹਿ=ਚਿਤਵੇ (ਸੋਚੇ ਜਾਂਦੇ) ਹਨ। ਬਹੁਤੇਰੇ=ਬਹੁਤੇ ਹੀ। ਸਾ=ਉਹ। ਜਿ=ਜਿਹੜੀ। ਹੋਵੈਨੀ=ਹੋਣੀ ਹੁੰਦੀ ਹੈ। ਬਾਛੈ=ਚਾਹੁੰਦਾ ਹੈ। ਚਿਤਿ ਨ ਚਿਤੈਨੀ=ਨਾ ਚਿਤ ਵਿਚ ਨਾ ਚੇਤੇ ਵਿੱਚ। ਕਠੈਨੀ=ਕਠਿਨ, ਔਖੀ। ਜੰਤ=ਸਾਜ (ਜੀਵ ਰੂਪੀ) ਵਾਜੇ। ਜੰਤੈਨੀ=ਵਜਾਉਣ ਵਾਲਾ। ਬੁਲੈਨੀ=(ਤੂੰ) ਬੁਲਾਉਂਦਾ ਹੈਂ।

**ਅਰਥ:**(ਹੇ ਭਾਈ!) ਖਤ੍ਰੀ, ਬ੍ਰਾਹਮਣ, ਸ਼ੂਦਰ ਤੇ ਵੈਸ਼ (ਇਹ ਚਾਰ ਵਰਨ ਹਨ, ਇਹਨਾਂ ਵਿਚੋਂ ਭਾਵੇਂ)ਕੋਈ ਜਪਣ ਯੋਗ ਹਰੀ-ਨਾਮ ਮੰਤ੍ਰ ਨੂੰ ਜਪੇ (ਉਹ ਤਰ ਜਾਂਦਾ ਹੈ)। ਹੇ ਹਰੀ ਜਨੋ! ਗੁਰ ਸਤਿਗੁਰੂ ਨੂੰ ਪਰਮਾਤਮਾ ਦਾ ਰੂਪ ਜਾਣ ਕੇ ਪੂਜਣਾ ਕਰੋ, ਦਿਨ ਰਾਤ ਹਰ ਵੇਲੇ ਸੇਵਾ (ਸਿਮਰਨ) ਕਰੋ।੧।

ਹੇ ਪ੍ਰਭੂ ਦੇ ਸੇਵਕ ਜਨੋ ! ਸਤਿਗੁਰੂ ਨੂੰ (ਗਿਆਨ ਦੀਆਂ) ਅੱਖਾਂ ਨਾਲ (ਪਰਤੱਖ) ਵੇਖੋ। ਗੁਰੂ ਪਰਮੇਸ਼ਰ ਹੈ (ਉਸ ਪਾਸੋਂ) ਜੋ (ਫਲ) ਚਾਹੋਗੇ ਉਹ ਫਲ ਪਾ ਲਵੋਗੇ (ਪਰ) ਗੁਰੂ ਦੀ ਮਤਿ ਦੁਆਰਾ ਹਰੀ (ਨਾਮ ਦੀ) ਬਾਣੀ (ਮੂੰਹ) ਨਾਲ ਬੋਲੋ ।੧।ਰਹਾਉ।

(ਹੇ ਭਾਈ !) ਬਹੁਤ ਸਾਰੇ ਅਨੇਕਾਂ ਉਪਾਵ ਸੋਚੀਦੇ ਹਨ ਪਰ ਜਿਹੜੀ ਗਲ ਹੋਣੀ ਹੁੰਦੀ ਹੈ, ਓਹੀ ਹੁੰਦੀ ਹੈ। ਸਭ ਕੋਈ ਆਪਣਾ ਭਲਾ ਚਾਹੁੰਦਾ ਹੈ, ਪਰ ਪ੍ਰਭੂ ਉਹ (ਗਲ) ਕਰਦਾ ਹੈ ਜੋ ਸਾਡੇ ਚਿਤ ਚੇਤੇ ਨਹੀਂ ਹੁੰਦੀ (ਭਾਵ ਅਨੋਖੀ ਗਲ ਹੁੰਦੀ ਹੈ)।੨।

ਹੇ ਹਰੀ ਦੇ ਸੇਵਕੋ ! (ਆਪਣੇ) ਮਨ ਦੀ ਮਤਿ ਤਿਆਗ ਦਿਓ (ਭਾਵ ਮਨਮਰਜ਼ੀ ਕਰਨੀ ਛੱਡ ਦਿਓ ਪਰ) ਇਹ ਗੱਲ ਬਹੁਤ ਔਖੀ ਹੈ। (ਇਉਂ ਕਰੋ) ਮਹਾਨ ਸਤਿਗੁਰੂ ਦੀ ਮਤਿ ਲੈ ਕੇ ਦਿਨ ਰਾਤ (ਹਰ ਵੇਲੇ) ਪਰਮਾਤਮਾ ਦਾ ਨਾਮ ਸਿਮਰੋ।੩।

ਹੇ ਸੁਆਮੀ ! (ਮੰਦੀ) ਮਤਿ ਤੇ ਚੰਗੀ ਮਤਿ ਤੇਰੇ ਵਸ ਵਿੱਚ ਹੈ, (ਅਸੀਂ ਤੇਰੇ) ਵਾਜੇ ਹਾਂ (ਤੂੰ) ਵਜਾਉਣ ਵਾਲਾ (ਅਕਾਲ) ਪੁਰਖ ਹੈਂ। ਦਾਸ ਨਾਨਕ ਦੇ ਕਰਨਹਾਰ ਸੁਆਮੀ ਪ੍ਰਭੂ ! ਜਿਵੇਂ ਤੈਨੂੰ ਭਾਉਂਦਾ ਹੈ (ਭਾਵ ਜਿਵੇਂ ਤੂੰ ਸਾਡੇ ਮੂੰਹ ਚੋਂ) ਬੁਲਵਾਉਂਦਾ ਹੈਂ (ਅਸੀਂ) ਤਿਵੇਂ ਬੋਲਦੇ ਹਾਂ।੪।੫।

## ਸਾਰੰਸ਼ ਅਤੇ ਸਿਧਾਂਤ

ਸਿੱਖ ਧਰਮ ਵਿੱਚ ਹਰੇਕ ਜਾਤ ਦੇ ਮਨੁੱਖ ਨੂੰ ਨਾਮ ਜਪਣ ਦਾ ਅਧਿਕਾਰ ਹੈ ਭਾਵੇਂ ਓਹੀ ਖਤ੍ਰੀ, ਬ੍ਰਾਹਮਣ, ਸ਼ੂਦਰ ਜਾਂ ਵੈਸ਼ ਹੋਵੇ।

ਨਾਮ ਜਪਣ ਵਾਲੇ ਹਰੀ ਜਨਾ ਨੂੰ ਸੰਬੋਧਨ ਕੀਤਾ ਹੈ ਕਿ (ਹੇ ਭਾਈ !) ਗੁਰੂ ਦੀ ਮਤਿ ਲੈ ਕੇ ਨਾਮ ਸਿਮਰੋ ਤੇ ਸੇਵਾ ਕਰੋ। ਇਸ ਤਰ੍ਹਾਂ, ਸਤਿਗੁਰੂ ਸੱਚੇ ਪਾਤਿਸ਼ਾਹ ਦੇ ਪਰਤੱਖ ਦਰਸ਼ਨਾਂ ਦਾ ਰੰਗ ਮਾਣ ਲਵੋਗੇ। ਇੰਸ ਵਿੱਚ ਵਿਸ਼ੇਸ਼ ਤੌਰ ਤੇ ਮਨ ਦੀ ਮਤਿ ਨੂੰ ਤਿਆਗਣ ਦਾ ਹੁਕਮ ਦਿੱਤਾ ਹੈ। ਜਦੋਂ ਮਨ ਦੀ ਮਤਿ ਚਲੀ ਗਈ ਤਾਂ ਗੁਰੂ ਦੀ ਮਤਿ ਪਰਵੇਸ਼ ਕਰ ਜਾਵੇਗੀ। ਗੁਰੂ ਜੀ ਦੇ ਵਾਕ ਹਨ:-

**ਹਉਮੈ ਨਾਵੈ ਨਾਲ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ॥ [ਪੰਨਾ ੫੬੦**

ਅੰਤ ਵਿੱਚ ਆਪਣਾ ਆਪਾ ਸਮਰਪਿਤ ਕਰਦੇ ਹੋਏ ਆਖਦੇ ਹਨ ਕਿ ਹੇ ਪ੍ਰਭੂ ! ਚੰਗੀ ਜਾਂ ਮੰਦੀ ਮਤਿ ਹੋਣੀ ਸਭ ਤੇਰੇ ਵਸ ਵਿੱਚ ਹੈ, ਜਿਵੇਂ ਤੂੰ ਬੁਲਾਉਂਦਾ ਹੈ, ਤਿਵੇਂ ਅਸੀਂ ਤੁਛ ਜੀਵ ਬੋਲਦੇ ਹਾਂ:-

**ਜਿਉ ਬੋਲਾਵਹਿ ਤਿਉ ਬੋਲਹ ਸੁਆਮੀ, ਕੁਦਰਤਿ ਕਵਨ ਹਮਾਰੀ ॥**
**ਸਾਧ ਸੰਗਿ ਨਾਨਕ ਜਸੁ ਗਾਇਓ, ਜੋ ਪ੍ਰਭ ਕੀ ਅਤਿ ਪਿਆਰੀ ॥ [ਪੰਨਾ ੫੦੭**

**ਬਿਲਾਵਲੁ ਮਹਲਾ ੪ ॥ ਅਨਦ ਮੂਲੁ ਧਿਆਇਓ ਪੁਰਖੋਤਮੁ, ਅਨਦਿਨੁ ਅਨਦ ਅਨੰਦੇ ॥ ਧਰਮਰਾਇ ਕੀ ਕਾਣਿ ਚੁਕਾਈ, ਸਭਿ ਚੂਕੇ ਜਮ ਕੇ ਛੰਦੇ ॥੧॥ ਜਪਿ ਮਨ ! ਹਰਿ ਹਰਿ ਨਾਮੁ ਗੋੁਬਿੰਦੇ ॥ ਵਡਭਾਗੀ ਗੁਰੁ ਸਤਿਗੁਰੁ ਪਾਇਆ, ਗੁਣ ਗਾਏ ਪਰਮਾਨੰਦੇ ॥੧॥ਰਹਾਉ॥ ਸਾਕਤ**

**ਮੂੜ ਮਾਇਆ ਕੇ ਬਧਿਕ, ਵਿਚਿ ਮਾਇਆ ਫਿਰਹਿ ਫਿਰੰਦੇ ॥ ਤ੍ਰਿਸਨਾ ਜਲਤ ਕਿਰਤ ਕੇ ਬਾਧੇ, ਜਿਉ ਤੇਲੀ ਬਲਦ ਭਵੰਦੇ ॥੨॥ ਗੁਰਮੁਖਿ ਸੇਵ ਲਗੇ ਸੇ ਉਧਰੇ, ਵਡਭਾਗੀ ਸੇਵ ਕਰੰਦੇ ॥ ਜਿਨ ਹਰਿ ਜਪਿਆ, ਤਿਨ ਫਲੁ ਪਾਇਆ, ਸਭਿ ਤੂਟੇ ਮਾਇਆ ਫੰਦੇ ॥੩॥ ਆਪੇ ਠਾਕੁਰੁ, ਆਪੇ ਸੇਵਕੁ, ਸਭੁ ਆਪੇ ਆਪਿ ਗੋਵਿੰਦੇ ॥ ਜਨ ਨਾਨਕ ਆਪੇ ਆਪਿ ਸਭੁ ਵਰਤੈ, ਜਿਉ ਰਾਖੈ ਤਿਵੈ ਰਹੰਦੇ ॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਡਭਾਗੀਂ, ਫਿਰਹਿਂ, ਜਿਉਂ, ਤਿਵੈਂ ।

**ਪਦ ਅਰਥ :**ਅਨਦ ਮੂਲੁ=ਅਨੰਦ ਦਾ ਮੁੱਢ, ਸੋਮਾਂ। ਪੁਰਖੋਤਮੁ=ਉਤਮ ਪੁਰਖ (ਵਾਹਿਗੁਰੂ)। ਅਨਦ ਅਨੰਦੇ=ਨਿਰੋਲ ਅਨੰਦ ਵਿਚ। ਕਾਣਿ=ਕਨੌਡ, ਮੁਥਾਜੀ। ਚੂਕੇ=ਦੂਰ ਹੋ ਗਏ। ਛੰਦੇ=ਖੁਸ਼ਾਮਦ। ਵਡਭਾਗੀ=ਵਡੇ ਭਾਗਾਂ ਨਾਲ। ਪਰਮਾਨੰਦੇ=ਪਰਮ ਅਨੰਦ ਵਾਲੇ (ਵਾਹਿਗੁਰੂ)। ਸਾਕਤ=ਸ਼ਕਤੀ ਦੇ ਉਪਾਸ਼ਕ। ਮੂੜ=ਮੂਰਖ। ਬਧਿਕ=ਬੱਝੇ ਹੋਏ। ਫਿਰਹਿ=ਫਿਰਦੇ ਹਨ। ਕਿਰਤ ਕੇ ਬਾਧੇ=ਪਿਛੇ ਕੀਤੇ ਕਰਮਾਂ ਦੇ ਬੱਧੇ ਹੋਏ। ਬਲਦ=ਬੈਲ। ਭਵੰਦੇ=ਭਾਉਂਦੇ ਰਹਿੰਦੇ ਹਨ। ਫੰਦੇ=ਫਾਹੇ। ਰਹੰਦੇ=ਰਹਿੰਦੇ ਹਨ।

**ਅਰਥ :** (ਜਿਸ ਮਨੁੱਖ ਨੇ) ਅਨੰਦ ਦੇ ਸੋਮੇ ਉਤਮ ਪੁਰਖ (ਪ੍ਰਭੂ ਦਾ ਨਾਮ) ਧਿਆਇਆ ਹੈ (ਓਹ) ਰਾਤ ਦਿਨ (ਹਰ ਵੇਲੇ) ਅਨੰਦ ਵਿੱਚ ਰਹਿੰਦਾ ਹੈ। (ਉਸ ਨੇ) ਧਰਮ ਰਾਜ ਦੀ ਕਨੌਡ (ਮੁਥਾਜੀ) ਦੂਰ ਕਰ ਦਿੱਤੀ ਹੈ (ਅਤੇ ਉਸ ਲਈ) ਜਮ ਦੇ ਸਾਰੇ ਡਰ ਦੂਰ ਹੋ ਗਏ ਹਨ।੧।

ਹੇ ਮਨ! ਪ੍ਰਿਥਵੀ ਦੇ ਮਾਲਕ ਦਾ ਨਾਮ ਜਪਿਆ ਕਰ। ਵਡੇਭਾਗਾਂ ਨਾਲ (ਜਿਨ੍ਹਾਂ ਨੇ) ਗੁਰੂ ਸਤਿਗੁਰੂ ਨੂੰ ਪਾਇਆ, ਉਨ੍ਹਾਂ ਨੇ ਪਰਮ ਅਨੰਦ ਸਰੂਪ (ਵਾਹਿਗੁਰੂ ਦੇ) ਗੁਣ ਗਾਇਨ ਕੀਤੇ ਹਨ।੧। ਰਹਾਉ।

(ਹੇ ਭਾਈ !) ਮੂਰਖ ਸਾਕਤ (ਪੁਰਸ਼) ਮਾਇਆ ਦੇ ਬੱਧੇ ਹੋਏ ਹਨ, (ਇਸ ਲਈ ਓਹ) ਮਾਇਆ ਦੀ (ਪ੍ਰਾਪਤੀ ਲਈ) ਫਿਰਦੇ ਫਿਰਾਂਦੇ (ਭੌਂਦੇ ਜੌਂਦੇ) ਰਹਿੰਦੇ ਹਨ। (ਆਪਣੇ) ਪੂਰਬਲੇ ਸੰਸਕਾਰਾਂ ਦੇ ਬਧੇ ਹੋਏ ਤ੍ਰਿਸ਼ਨਾ ਦੀ (ਅੱਗ) ਵਿੱਚ ਸੜਦੇ ਹਨ ਜਿਵੇਂ ਤੇਲੀਆਂ ਦੇ ਬੈਲ ਕੋਹਲੂ ਦੇ ਆਲੇ-ਦੁਆਲੇ ਫਿਰਦੇ ਰਹਿੰਦੇ ਹਨ (ਇਸ ਤਰ੍ਹਾਂ ਓਹ ਜੂਨਾਂ ਵਿੱਚ ਹੀ ਘੁੰਮਦੇ ਫਿਰਦੇ ਹਨ)।੨।

(ਹੇ ਭਾਈ ! ਜਿਹੜੇ ਮਨੁੱਖ) ਗੁਰੂ ਦੀ ਸੇਵਾ ਵਿਚ ਲਗੇ ਹਨ ਉਹ (ਸੰਸਾਰ ਸਾਗਰ ਤੋਂ) ਤਰ ਗਏ ਹਨ (ਪਰ) ਵਡੇਭਾਗਾਂ ਵਾਲੇ (ਪੁਰਸ਼ ਗੁਰੂ ਦੀ) ਸੇਵਾ ਕਰਦੇ ਹਨ। ਜਿਨ੍ਹਾਂ (ਮਨੁੱਖਾਂ) ਨੇ ਹਰੀ ਦਾ (ਨਾਮ) ਜਪਿਆ ਹੈ, ਉਨ੍ਹਾਂ ਨੇ (ਨਾਮ ਜਪਣ ਦਾ ਇਹ) ਫਲ ਪਾਇਆ ਹੈ, (ਕਿ ਉਨ੍ਹਾਂ ਦੇ) ਮਾਇਆ ਦੇ ਸਾਰੇ ਫ਼ਾਹੇ ਟੁੱਟ ਗਏ ਹਨ।੩।

(ਹੇ ਮਨ ! ਪ੍ਰਭੂ) ਆਪ ਹੀ ਠਾਕੁਰ ਰੂਪ ਤੇ ਆਪ ਹੀ ਸੇਵਕ ਰੂਪ ਹੈ, ਸਭ ਪਾਸੇ ਗੋਬਿੰਦ ਪ੍ਰਭੂ ਆਪ ਹੀ ਆਪਿ ਹੈ। ਦਾਸ ਨਾਨਕ (ਆਖਦਾ ਹੈ ਕਿ ਪ੍ਰਭੂ) ਸਭ ਆਪੇ ਆਪ ਹੀ ਵਰਤ ਰਿਹਾ ਹੈ ਜਿਵੇਂ (ਜਗਤ ਦੇ ਜੀਵਾਂ ਨੂੰ) ਰਖਦਾ ਹੈ ਉਸੇ ਤਰ੍ਹਾਂ (ਜੀਵ) ਰਹਿੰਦੇ ਹਨ।੪।੬।

## ਸਾਰੰਸ਼ ਅਤੇ ਸਿਧਾਂਤ

ਸਦਾ ਅਨੰਦ ਅਨੰਦੀ ਸਾਹਿਬ ਸਾਰੀਆਂ ਖੁਸ਼ੀਆਂ ਦਾ ਮੂਲ ਹੈ। ਜਿਨ੍ਹਾਂ ਮਨੁੱਖਾਂ ਨੇ ਸਾਈਂ ਦੀ ਸੇਵਾ ਤੇ ਸਿਮਰਨ ਕੀਤਾ ਓਹ ਜਮ ਦੇ ਛੰਦੇ ਤੇ ਮਾਇਆ ਦੇ ਫੰਦੇ ਚੋਂ ਛੁਟ ਗਏ। ਅਸਲ ਵਿੱਚ ਸਾਰਾ ਫਲ ਨਾਮ ਜਪਣ ਦਾ ਹੈ। ਨਾਮ ਜਪਣ ਦੀ ਦਾਤਿ ਵਡਭਾਗੀ ਜੀਆਂ ਨੂੰ ਪ੍ਰਾਪਤ ਹੁੰਦੀ ਹੈ। ਜੋ ਮਨੁੱਖ ਨਾਮ ਸਿਮਰਨ ਵਿੱਚ ਲੀਨ ਹੁੰਦੇ ਹਨ, ਉਨ੍ਹਾਂ ਨੂੰ ਸਾਮਰਤਖ ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ, ਕਿ ਸਭ

ਕੁਝ 'ਗੋਵਿੰਦ ਆਪਿ ਹੀ ਆਪਿ' ਕਰ ਰਿਹਾ ਹੈ। ਜਿਵੇਂ ਕਿਸੇ ਨੂੰ ਪ੍ਰਭੂ ਰਖਦਾ ਹੈ ਤਿਵੇਂ ਉਹ ਰਹਿੰਦਾ ਹੈ, ਉਸ ਤੋਂ ਬਿਨਾ ਹੋਰ ਕੋਈ ਵੀ ਕੁਝ ਕਰਨ ਜੋਗਾ ਨਹੀਂ।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਬਿਲਾਵਲੁ ਮਹਲਾ ੪ ਪੜਤਾਲ ਘਰੁ ੧੩ ॥ ਬੋਲਹੁ ਭਈਆ, ਰਾਮ ਨਾਮੁ ਪਤਿਤ ਪਾਵਨੋ ॥ ਹਰਿ ਸੰਤ ਭਗਤ ਤਾਰਨੋ ॥ ਹਰਿ ਭਰਿਪੁਰੇ ਰਹਿਆ ॥ ਜਲਿ ਥਲੇ ਰਾਮ ਨਾਮੁ॥ ਨਿਤ ਗਾਈਐ, ਹਰਿ ਦੂਖ ਬਿਸਾਰਨੋ ॥੧॥ ਰਹਾਉ॥ ਹਰਿ ਕੀਆ ਹੈ ਸਫਲ ਜਨਮੁ ਹਮਾਰਾ ॥ ਹਰਿ ਜਪਿਆ, ਹਰਿ ਦੂਖ ਬਿਸਾਰਨਹਾਰਾ ॥ ਗੁਰੁ ਭੇਟਿਆ ਹੈ, ਮੁਕਤਿ ਦਾਤਾ ॥ ਹਰਿ ਕੀਈ, ਹਮਾਰੀ ਸਫਲ ਜਾਤਾ ॥ ਮਿਲਿ ਸੰਗਤੀ, ਗੁਨ ਗਾਵਨੋ ॥੧॥ ਮਨ! ਰਾਮਨਾਮ ਕਰਿ ਆਸਾ ॥ ਭਾਉ ਦੂਜਾ, ਬਿਨਸਿ ਬਿਨਾਸਾ ॥ ਵਿਚਿ ਆਸਾ, ਹੋਇ ਨਿਰਾਸੀ ॥ ਸੋ ਜਨੁ ਮਿਲਿਆ, ਹਰਿ ਪਾਸੀ ॥ ਕੋਈ ਰਾਮ ਨਾਮ ਗੁਨ ਗਾਵਨੋ ॥ ਜਨੁ ਨਾਨਕੁ ਤਿਸੁ ਪਗਿ ਲਾਵਨੋ ॥੨॥੧॥੭॥੪॥੬॥੭॥੧੭॥**

**ਪਦ ਅਰਥ :** ਪੜਤਾਲ=ਭਰਵਾਂ ਤਾਲ, ਕਿਸੇ ਤਾਲ ਨੂੰ ਪਲਟਾ ਪਲਟਾ ਕੇ ਗਾਉਣਾ। (ਪੜਤਾਲ ਗਾਉਣ ਦੀਆਂ ਪੁਰਾਣੀਆਂ ਰੀਤਾਂ ਹੁਣ ਅਲੋਪ ਹੋ ਰਹੀਆਂ ਹਨ)। ਭਈਆ=ਹੇ ਭਾਈ !। ਪਤਿਤ ਪਾਵਨੋ=ਪਤਿਤਾਂ ਨੂੰ ਪਵਿਤਰ ਕਰਨ ਵਾਲਾ। ਤਾਰਨੋ=ਤਾਰਣ ਵਾਲਾ। ਭਰਿਪੁਰੇ=ਭਰਪੂਰ। ਜਲਿ ਥਲੇ=ਪਾਣੀ ਵਿੱਚ ਧਰਤੀ ਵਿੱਚ। ਬਿਸਾਰਨੋ=ਦੂਰ ਕਰਨ ਵਾਲਾ। ਭੇਟਿਆ=ਮਿਲਿਆ। ਜਾਤਾ=(ਸੰਸਾਰ ਦੀ) ਯਾਤਰਾ। ਬਿਨਸਿ ਬਿਨਾਸਾ=ਨਾਸ਼ ਕਰਨ ਵਾਲਾ। ਪਾਸੀ=ਪਾਸ, ਕੋਲ। ਪਗਿ ਲਾਵਨੋ=ਚਰਨੀ ਲਾਉਂਦਾ ਹੈ।

**ਅਰਥ :** ਹੇ ਭਾਈ ! (ਪਰਮਾਤਮਾ ਦਾ ਨਾਮ) ਰਾਮ ਨਾਮ ਉਚਾਰਨ ਕਰੋ ਜੋ ਪਤਿਤਾਂ ਨੂੰ ਪਵਿੱਤਰ ਕਰਨ ਵਾਲਾ ਹੈ।

ਪਰਮਾਤਮਾ (ਆਪਣੇ) ਸੰਤਾਂ ਭਗਤਾਂ ਨੂੰ ਤਾਰਨ ਵਾਲਾ ਹੈ। (ਉਹ) ਹਰੀ ਸਭ ਪਾਸੇ ਭਰਪੂਰ ਹੋ ਰਿਹਾ ਹੈ। (ਉਸ) ਰਾਮ ਦਾ ਨਾਮ ਜਲ ਥਲ ਵਿੱਚ (ਰਵ ਰਿਹਾ ਹੈ)। (ਉਸ ਨੂੰ) ਨਿਤ ਗਾਉਣਾ ਚਾਹੀਦਾ ਹੈ (ਕਿਉਂਕਿ ਉਹ) ਹਰੀ ਦੁਖ ਦੂਰ ਕਰਨ ਵਾਲਾ ਹੈ।੧। ਰਹਾਉ।

(ਹੇ ਭਾਈ !) ਪਰਮਾਤਮਾ ਨੇ ਮੇਰਾ (ਮਨੁੱਖਾ) ਜਨਮ ਸਫਲ ਕਰ ਦਿੱਤਾ ਹੈ (ਕਿਉਂਕਿ ਮੈਂ ਉਸ) ਦੁਖਾਂ ਦੇ ਦੂਰ ਕਰਨ ਵਾਲੇ ਪਰਮਾਤਮਾ ਦਾ ਨਾਮ ਜਪਿਆ ਹੈ। ਮੁਕਤੀ ਦੇਣ ਵਾਲਾ ਗੁਰੂ (ਮੈਨੂੰ) ਮਿਲ ਪਿਆ ਹੈ। ਹਰੀ ਨੇ ਮੇਰੀ (ਜੀਵਨ) ਯਾਤਰਾ ਸਫਲ ਕਰ ਦਿਤੀ ਹੈ। (ਮੈਂ) ਸੰਗਤ ਨਾਲ ਮਿਲ ਕੇ ਹਰੀ ਦੇ ਗੁਣ ਗਾਇਨ ਕਰਦਾ ਹਾਂ।੧।

ਹੇ ਮਨ ! (ਤੂੰ ਵੀ) ਪਰਮਾਤਮਾ ਦੇ ਨਾਮ ਦੀ ਆਸਾ ਕਰ, (ਜਿਹੜਾ ਜੀਵ ਆਸਾ ਕਰਦਾ ਹੈ, ਹਰੀ ਆਪ ਉਸ ਦੀ) ਦ੍ਵੈਤ-ਭਾਵਨਾ ਨੂੰ ਪੂਰੀ ਤਰ੍ਹਾਂ ਨਾਸ਼ ਕਰ ਦਿੰਦਾ ਹੈ। (ਜਿਹੜਾ ਮਨੁੱਖ ਦੁਨਿਆਵੀ) ਆਸਾ ਵਿੱਚ (ਹੁੰਦਾ ਹੋਇਆ ਮਾਇਆ ਮੋਹ ਤੋਂ) ਨਿਰਾਸਾ (ਨਿਰਲੇਪ) ਰਹਿੰਦਾ ਹੈ, ਉਹ ਸੇਵਕ ਹਰੀ ਦੇ ਪਾਸ (ਭਾਵ ਹਰੀ ਦੇ ਚਰਨਾਂ ਵਿੱਚ) ਮਿਲਿਆ ਰਹਿੰਦਾ ਹੈ। ਕੋਈ (ਵਿਰਲਾ) ਮਨੁੱਖ ਹੀ ਪਰਮਾਤਮਾ ਦੇ ਗੁਣ ਗਾਉਂਦਾ ਹੈ। (ਹੇ ਪ੍ਰਭੂ ! ਜੋ ਤੇਰੇ ਗੁਣ ਗਾਉਂਦਾ ਹੈ) ਦਾਸ ਨਾਨਕ ਨੂੰ ਉਸ ਦੀ ਚਰਨੀ ਲਾਓ ਜੀ।੨।੧।੭।੪।੬।੭।੧੭।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦਾ ਨਾਮ ਜੀਵਨ ਤੋਂ ਡਿਗਿਆ ਹੋਇਆਂ ਨੂੰ ਪਵਿਤਰ ਕਰਨ ਵਾਲਾ ਹੈ। ਗੁਰੂ ਮੁਕਤੀ ਦਾ ਦਾਤਾ ਹੈ, ਉਸ ਦੇ ਮਿਲਣ ਨਾਲ ਜੀਵਨ ਯਾਤਰਾ ਸਫਲ ਹੋ ਜਾਂਦੀ ਹੈ।

ਇਸ ਸ਼ਬਦ ਵਿੱਚ ਉਪਦੇਸ਼ ਇਹ ਹੈ ਕਿ ਜੋ ਦੁਖਾਂ ਦੇ ਦੂਰ ਕਰਨ ਵਾਲਾ ਪ੍ਰਭੂ ਹੈ ਉਸ ਦੇ ਹਰ ਰੋਜ਼ ਗੁਣ ਗਾਓ। ਤੁਹਾਡੇ ਅੰਦਰੋਂ ਦੂਜਾ ਭਾਉ ਨਾਸ਼ ਹੋ ਜਾਵੇਗਾ ਅਤੇ ਤੁਹਾਨੂੰ ਮਾਇਆ ਵਿੱਚ ਨਿਰਲੇਪ ਰਹਿਣ ਦੀ ਜੀਵਨ-ਜੁਗਤੀ ਪ੍ਰਾਪਤ ਹੋ ਜਾਵੇਗੀ।

## ਰਾਗੁ ਬਿਲਾਵਲੁ ਮਹਲਾ ੫ ਚਉਪਦੇ ਘਰੁ ੧ ॥

**ੴ ਸਤਿਗੁਰ ਪ੍ਰਸਾਦਿ ॥ ਨਦਰੀ ਆਵੈ, ਤਿਸੁ ਸਿਉ ਮੋਹੁ॥ ਕਿਉ ਮਿਲੀਐ ਪ੍ਰਭ ਅਬਿਨਾਸੀ ਤੋਹਿ ॥ ਕਰਿ ਕਿਰਪਾ, ਮੋਹਿ ਮਾਰਗਿ ਪਾਵਹੁ॥ ਸਾਧ ਸੰਗਤਿ ਕੈ ਅੰਚਲਿ ਲਾਵਹੁ॥੧॥ ਕਿਉ ਤਰੀਐ ਬਿਖਿਆ ਸੰਸਾਰੁ॥ ਸਤਿਗੁਰੁ ਬੋਹਿਥੁ, ਪਾਵੈ ਪਾਰਿ ॥੧॥ਰਹਾਉ॥ ਪਵਨ ਝੁਲਾਰੇ ਮਾਇਆ ਦੇਇ ॥ ਹਰਿ ਕੇ ਭਗਤ, ਸਦਾ ਥਿਰੁ ਸੇਇ ॥ ਹਰਖ ਸੋਗ ਤੇ ਰਹਹਿ ਨਿਰਾਰਾ॥ ਸਿਰ ਊਪਰਿ, ਆਪਿ ਗੁਰੂ ਰਖਵਾਰਾ॥੨॥ ਪਾਇਆ ਵੇੜੁ, ਮਾਇਆ ਸਰਬ ਭੁਇਅੰਗਾ ॥ ਹਉਮੈ ਪਚੇ, ਦੀਪਕ ਦੇਖਿ ਪਤੰਗਾ ॥ ਸਗਲ ਸੀਗਾਰ ਕਰੇ, ਨਹੀ ਪਾਵੈ॥ ਜਾ ਹੋਇ ਕ੍ਰਿਪਾਲੁ, ਤਾ ਗੁਰੂ ਮਿਲਾਵੈ ॥੩॥ ਹਉ ਫਿਰਉ ਉਦਾਸੀ, ਮੈ ਇਕੁ ਰਤਨੁ ਦਸਾਇਆ ॥ ਨਿਰਮੋਲਕੁ ਹੀਰਾ, ਮਿਲੈ ਨ ਉਪਾਇਆ ॥ ਹਰਿ ਕਾ ਮੰਦਰੁ, ਤਿਸੁ ਮਹਿ ਲਾਲੁ॥ ਗੁਰਿ ਖੋਲਿਆ ਪੜਦਾ, ਦੇਖਿ ਭਈ ਨਿਹਾਲੁ॥੪॥ ਜਿਨਿ ਚਾਖਿਆ, ਤਿਸੁ ਆਇਆ ਸਾਦੁ॥ ਜਿਉ ਗੂੰਗਾ ਮਨ ਮਹਿ ਬਿਸਮਾਦੁ॥ ਆਨਦ ਰੂਪੁ ਸਭੁ ਨਦਰੀ ਆਇਆ ॥ ਜਨ ਨਾਨਕ, ਹਰਿ ਗੁਣ ਆਖਿ ਸਮਾਇਆ ॥੫॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਕਿਉਂ, ਰਹਹਿਂ, ਸੀਂਗਾਰ, ਨਹੀਂ, ਜਾਂ, ਤਾਂ, ਹਉਂ, ਫਿਰਉਂ, ਜਿਉਂ।

**ਪਦ ਅਰਥ :** ਨਦਰੀ ਆਵੈ=ਜੋ ਨਜ਼ਰ ਆਉਂਦਾ ਹੈ। ਤੋਹਿ=ਤੈਨੂੰ। ਕਿਉ=ਕਿਸ ਤਰ੍ਹਾਂ?। ਬਿਖਿਆ=ਮਾਇਆ। ਅੰਚਲਿ=ਪਲੇ (ਲੜ) ਨਾਲ। ਬੋਹਿਥੁ=ਜਹਾਜ਼। ਪਵਨ=ਹਵਾ, ਝੁਲਾਰੇ, ਹਿਚਕੋਲੇ। ਦੇਇ=ਦੇਂਦੀ ਹੈ। ਥਿਰੁ=ਅਡੋਲ। ਸੇਇ=ਉਹੀ (ਬੰਦੇ)। ਹਰਖ=ਖੁਸ਼ੀ। ਸੋਗ=ਗ਼ਮ। ਤੇ=ਤੋਂ। ਨਿਰਾਰਾ=ਨਿਰਲੇਪ। ਵੇੜੁ=ਘੇਰਾ। ਭੁਇਅੰਗਾ=(ਮਾਇਆ) ਸਪਣੀ ਨੇ। ਪਚੇ=ਸੜੇ ਹੋਏ। ਦੀਪਕ=ਦੀਵੇ। ਦੇਖਿ=ਵੇਖ ਕੇ। ਫਿਰਉ=ਮੈਂ ਫਿਰਦੀ ਹਾਂ। ਦਸਾਇਆ=ਪੁਛਿਆ। ਉਪਾਇਆ=ਉਪਾਵ ਨਾਲ। ਗੁਰਿ=ਗੁਰੂ ਨੇ। ਬਿਸਮਾਦੁ=ਅਸਚਰਜ। ਸਮਾਇਆ=ਲੀਨ ਹੋ ਗਿਆ।

**ਅਰਥ :** (ਹੇ ਪ੍ਰਭੂ ! ਜੋ ਮੈਨੂੰ ਇਹਨਾਂ ਸਥੂਲ ਅੱਖਾਂ ਨਾਲ) ਦਿਸ ਰਿਹਾ ਹੈ, (ਉਸ) ਨਾਲ ਮੇਰਾ ਮੋਹ ਹੈ, (ਦਸੋ ! ਮੈਂ) ਤੈਨੂੰ ਕਿਸ ਤਰ੍ਹਾਂ ਮਿਲ ਸਕਦਾ ਹਾਂ?। (ਇਸ ਲਈ) ਕਿਰਪਾ ਕਰੋ ਮੈਨੂੰ

(ਜੀਵਨ ਦੇ ਸਹੀ) ਰਸਤੇ ਤੇ ਪਾਓ (ਅਤੇ) ਸਾਧ ਸੰਗਤ ਦੇ ਲੜ ਲਾਓ।੧।

(ਪ੍ਰਸ਼ਨ- ਹੇ ਭਾਈ !) ਮਾਇਆ ਦੀਆਂ (ਲਹਿਰਾਂ ਵਾਲੇ) ਸੰਸਾਰ ਚੋਂ ਕਿਵੇਂ ਪਾਰ ਹੋਈਏ? (ਉਤਰ) ਸਤਿਗੁਰੂ (ਜੋ) ਜਹਾਜ਼ ਰੂਪ ਹੈ (ਉਸ ਦੀ ਚਰਨੀ ਪਵੋ ਉਹ ਭੈ-ਭਾਵਨੀ ਵਾਲੇ ਮਨੁੱਖ ਨੂੰ ਸੰਸਾਰ ਸਾਗਰ ਤੋਂ) ਪਾਰ ਲੰਘਾ ਦਿੰਦਾ ਹੈ।੧।ਰਹਾਉ।

(ਹੇ ਭਾਈ !) ਮਾਇਆ ਹਵਾ ਵਾਂਗੂੰ (ਜੀਵ ਨੂੰ) ਹਿਚਕੋਲੇ ਦਿੰਦੀ ਹੈ (ਪਰ ਜੋ) ਪ੍ਰਭੂ ਦੇ ਭਗਤ ਹਨ ਓਹ ਸਦਾ ਅਡੋਲ ਰਹਿੰਦੇ ਹਨ। (ਉਹ) ਗ਼ਮੀ ਖੁਸ਼ੀ (ਦੀਆਂ ਲਹਿਰਾਂ) ਤੋਂ ਨਿਰਲੇਪ ਰਹਿੰਦੇ ਹਨ (ਕਿਉਂਕਿ ਉਨ੍ਹਾਂ ਦੇ) ਸਿਰ ਉਤੇ ਗੁਰੂ ਆਪ ਰਾਖੀ ਕਰਨ ਵਾਲਾ ਹੁੰਦਾ ਹੈ।੨।

(ਹੇ ਭਾਈ !) ਮਾਇਆ ਨੇ ਸਪ ਵਾਂਗੂੰ ਸਾਰੇ (ਜੀਆਂ ਨੂੰ) ਘੇਰਾ ਪਾਇਆ ਹੋਇਆ ਹੈ। (ਜੀਵ) ਹਉਮੈ ਦੀ (ਅੱਗ) ਵਿੱਚ (ਇਸ ਤਰ੍ਹਾਂ) ਸੜੇ ਪਏ ਹਨ (ਜਿਵੇਂ) ਦੀਵੇ ਦੀ (ਲਾਟ) ਵੇਖ ਕੇ ਪਤੰਗੇ (ਸੜਦੇ ਹਨ)। (ਮਨੁੱਖ ਭਾਵੇਂ) ਸਾਰੇ ਹਾਰ-ਸ਼ਿੰਗਾਰ (ਹਾਵ-ਭਾਵ, ਵਿਖਾਵੇ ਦੇ ਕਰਮ ਪਿਆ) ਕਰੇ, (ਪਰ ਇਸ ਤਰ੍ਹਾਂ ਪ੍ਰਭੂ ਨੂੰ) ਨਹੀਂ ਪਾ ਸਕਦਾ। ਜਦੋਂ ਪਰਮਾਤਮਾ (ਆਪ) ਦਇਆਵਾਨ ਹੁੰਦਾ ਹੈ, ਤਾਂ (ਉਸ ਨੂੰ) ਗੁਰੂ ਮਿਲਾ ਦਿੰਦਾ ਹੈ।੩।

(ਹੇ ਭਾਈ !) ਮੈਂ ਇਕ (ਨਾਮ ਰੂਪੀ) ਰਤਨ (ਖ਼ਾਤਰ) ਉਦਾਸ ਫਿਰ ਰਹੀ ਹਾਂ (ਪਰ ਉਹ) ਨਿਰਮੋਲਕ ਹੀਰਾ (ਨਾਮ ਆਪਣੇ) ਕਿਸੇ ਯਤਨ ਨਾਲ ਨਹੀਂ ਮਿਲਦਾ। (ਇਹ ਸਰੀਰ) ਪਰਮਾਤਮਾ ਦੇ ਰਹਿਣ ਦਾ ਮੰਦਰ ਹੈ, ਉਸ ਵਿੱਚ (ਹਰੀ) ਲਾਲ (ਵਸ ਰਿਹਾ ਹੈ)। (ਜਦੋਂ) ਗੁਰੂ ਨੇ (ਅਗਿਆਨ ਦਾ) ਪੜਦਾ ਖੋਲ੍ਹ ਦਿੱਤਾ (ਮੈਂ ਉਹ ਲਾਲ) ਵੇਖ ਕੇ ਨਿਹਾਲ (ਪ੍ਰਸੰਨ) ਹੋ ਗਈ (ਭਾਵ ਮੈਨੂੰ ਆਤਮਿਕ ਖੇੜਾ ਪ੍ਰਾਪਤ ਹੋ ਗਿਆ)।੪।

(ਹੇ ਭਾਈ !) ਜਿਸ (ਮਨੁੱਖ) ਨੇ (ਨਾਮ ਰਸ) ਚਖਿਆ, ਉਸ ਨੂੰ ਹੀ (ਨਾਮ ਦਾ) ਸੁਆਦ ਆਇਆ। ਜਿਵੇਂ ਗੁੰਗਾ (ਕੋਈ ਸੁਆਦਲੀ ਵਸਤੂ ਖਾ ਕੇ ਆਪਣੇ) ਮਨ ਵਿਚ ਬਿਸਮਾਦ (ਅਸਚਰਜ ਹੋ ਜਾਂਦਾ ਹੈ, ਉਸ ਦਾ ਸੁਆਦ ਦਸ ਨਹੀਂ ਸਕਦਾ, ਇਸੇ ਤਰ੍ਹਾਂ ਨਾਮ-ਰੱਸੀਆ ਨਾਮ ਦੇ ਰੱਸ ਨੂੰ ਬਿਆਨ ਨਹੀਂ ਕਰ ਸਕਦਾ), (ਮਾਨੋ ਉਸ ਰਸੀਏ ਨੂੰ) ਸਭ ਪਾਸੇ ਅਨੰਦ ਰੂਪ (ਪ੍ਰਭੂ ਵਸਦਾ) ਦਿਸ ਪਿਆ ਹੈ। ਦਾਸ ਨਾਨਕ (ਆਖਦਾ ਹੈ ਕਿ ਉਹ ਨਾਮ-ਰਸੀਆ) ਪਰਮਾਤਮਾ ਦੇ ਗੁਣ ਆਖ ਆਖ ਕੇ (ਉਨ੍ਹਾਂ ਵਿੱਚ) ਲੀਨ ਹੋ ਗਿਆ ਹੈ।੫।੧।

## ਸਾਰੰਸ਼ ਅਤੇ ਸਿਧਾਂਤ

ਮਨੁੱਖ, ਦ੍ਰਿਸ਼ਟਮਾਨ ਪਸਾਰੇ ਵਿੱਚ ਮਾਇਆ-ਮੋਹ ਦੇ ਅਸਰ ਹੇਠਾਂ ਦਬਿਆ ਹੋਇਆ ਹੈ ਜਿਸ ਤੋਂ ਨਿਕਲਣ ਲਈ ਤਰਲਾ ਲੈ ਰਿਹਾ ਹੈ। ਪ੍ਰਭੂ ਦੇ ਮਿਲਾਪ ਦਾ ਮਾਰਗ ਸਤਿਸੰਗਤ ਹੈ ਜਿਥੇ ਗੁਰ-ਪਰਮੇਸ਼ਰ ਵਸਦਾ ਹੈ। ਗੁਰਦੇਵ ਪਿਤਾ ਜੀ ਵਿੱਚ ਵੱਡੀ ਸ਼ਕਤੀ ਹੈ ਉਹ ਮਨੁੱਖ ਨੂੰ ਸਰੀਰ ਰੂਪੀ ਮੰਦਰ ਵਿੱਚ ਹੀ ਹਰੀ ਰੂਪ ਰਤਨ ਦੇ ਦਰਸ਼ਨ ਕਰਵਾ ਦਿੰਦੇ ਹਨ। ਜਿਸ ਜਗਿਆਸੂ ਦਾ ਅਗਿਆਨਤਾ ਰੂਪੀ ਪੜਦਾ ਚੁਕਿਆ ਗਿਆ, ਉਹ ਨਿਹਾਲ ਹੋ ਗਿਆ। ਗੁਰੂ ਪਾਤਿਸ਼ਾਹ ਹਰਿ ਨਾਮ ਨਾਲ ਪਿਆਰ ਪਵਾ ਕੇ ਅਜਿਹੀ ਬਿਸਮਾਦ ਵਾਲੀ ਅਵਸਥਾ ਤੇ ਅਪੜਾ ਦਿੰਦੇ ਹਨ ਜਿਥੇ "ਸਦਾ ਅਨੰਦ ਅਨੰਦੀ ਸਾਹਿਬੁ..." (ਪੰਨਾ ੩੯੫) ਦੇ ਹਰ ਵੇਲੇ ਸਾਂਗੋ ਪਾਂਗ ਦਰਸ਼ਨ ਹੁੰਦੇ ਰਹਿੰਦੇ ਹਨ।

**ਬਿਲਾਵਲੁ ਮਹਲਾ ੫ ॥ ਸਰਬ ਕਲਿਆਣ ਕੀਏ ਗੁਰਦੇਵ ॥ ਸੇਵਕੁ ਅਪਨੀ ਲਾਇਓ ਸੇਵ॥ ਬਿਘਨੁ ਨ ਲਾਗੈ, ਜਪਿ ਅਲਖ ਅਭੇਵ॥੧॥ ਧਰਤਿ ਪੁਨੀਤ ਭਈ, ਗੁਨ ਗਾਏ॥ ਦੁਰਤੁ ਗਇਆ, ਹਰਿਨਾਮੁ ਧਿਆਏ ॥੧॥ ਰਹਾਉ॥ ਸਭਨੀ ਥਾਂਈ, ਰਵਿਆ ਆਪਿ ॥ ਆਦਿ ਜੁਗਾਦਿ, ਜਾ**

**ਕਾ ਵਡ ਪਰਤਾਪੁ ॥ ਗੁਰ ਪਰਸਾਦਿ, ਨ ਹੋਇ ਸੰਤਾਪੁ ॥੨॥ ਗੁਰ ਕੇ ਚਰਨ, ਲਗੇ ਮਨਿ ਮੀਠੇ॥ ਨਿਰਬਿਘਨ ਹੋਇ, ਸਭ ਥਾਂਈ ਵੂਠੇ ॥ ਸਭਿ ਸੁਖ ਪਾਏ, ਸਤਿਗੁਰ ਤੂਠੇ॥੩॥ ਪਾਰਬ੍ਰਹਮ ਪ੍ਰਭ ਭਏ ਰਖਵਾਲੇ ॥ ਜਿਥੈ ਕਿਥੈ, ਦੀਸਹਿ ਨਾਲੇ ॥ ਨਾਨਕ, ਦਾਸ ਖਸਮਿ ਪ੍ਰਤਿਪਾਲੇ ॥੪॥੨॥**

**ਪਦ ਅਰਥ :** ਕਲਿਆਣ=ਸੁਖ। ਬਿਘਨੁ=ਰੁਕਾਵਟ। ਅਭੇਵ=ਭੇਦ ਤੋਂ ਰਹਿਤ। ਪੁਨੀਤ= ਪਵਿੱਤਰ। ਦੁਰਤੁ=ਪਾਪ। ਆਦਿ ਜੁਗਾਦਿ=ਸ਼ੁਰੂ ਤੋਂ ਹੀ। ਪਰਤਾਪੁ=ਤੇਜ਼। ਗੁਰਪਰਸਾਦਿ=ਗੁਰੂ ਦੀ ਕਿਰਪਾ ਨਾਲ। ਸੰਤਾਪੁ=ਦੁਖ। ਨਿਰਬਿਘਨ= ਬਿਨਾ ਕਿਸੇ ਰੁਕਾਵਟ ਦੇ। ਵੂਠੇ=ਵਸੇ। ਤੂਠੇ=ਪ੍ਰਸੰਨ ਹੋਏ। ਦੀਸਹਿ=ਦਿਸਦਾ ਹੈ। ਖਸਮਿ=ਮਾਲਕ ਨੇ। ਪ੍ਰਤਿਪਾਲੇ=ਚੰਗੀ ਤਰ੍ਹਾਂ ਪਾਲੇ।

**ਅਰਥ :** (ਹੇ ਭਾਈ !) ਗੁਰਦੇਵ (ਪਿਤਾ ਜੀ) ਦੇ ਕੀਤੇ ਹੋਏ ਸਾਰੇ ਸੁਖ ਸੇਵਕ ਨੂੰ ਪ੍ਰਾਪਤਿ ਹੋਏ)। ਸੇਵਕ ਨੂੰ ਆਪਣੀ ਸੇਵਾ (ਭਗਤੀ) ਵਿੱਚ ਲਾ ਦਿੱਤਾ। ਲਖਤਾ ਤੇ ਭੇਦ ਤੋਂ ਰਹਿਤ ਪਰਮਾਤਮਾ ਨੂੰ ਜਪ ਕੇ ਸੇਵਕ ਦੇ ਜੀਵਨ ਵਿੱਚ ਕਿਸੇ ਪ੍ਰਕਾਰ ਦੀ) ਰੁਕਾਵਟ ਨਹੀਂ ਪੈਂਦੀ।੧।

(ਪ੍ਰਭੂ ਦੇ) ਗੁਣ ਗਾ ਕੇ (ਹਿਰਦਾ ਰੂਪ) ਧਰਤੀ ਪਵਿਤਰ ਹੋ ਗਈ। ਪਰਮਾਤਮਾ ਦਾ ਨਾਮ ਸਿਮਰ ਕੇ (ਦੁਖ ਰੂਪ) ਪਾਪ (ਨਸ) ਗਿਆ।੧।ਰਹਾਉ।

(ਹੇ ਭਾਈ !) ਸਭਨਾ ਥਾਵਾਂ ਤੇ (ਉਹ) ਪ੍ਰਭੂ ਜਿਸ ਦਾ ਜੁਗਾਂ ਦੇ ਆਰੰਭ ਤੋਂ ਹੀ ਤੇਜ ਪਰਤਾਪ ਹੈ, ਆਪ ਹੀ ਵਿਆਪਕ ਹੋ ਰਿਹਾ ਹੈ (ਉਸ) ਗੁਰ (ਪਰਮੇਸ਼ਰ) ਦੀ ਕਿਰਪਾ ਨਾਲ ਕਿਸੇ ਪ੍ਰਕਾਰ ਦਾ ਦੁਖ-ਕਲੇਸ਼ (ਨੇੜੇ) ਨਹੀਂ ਢੁਕਦਾ।੨।

ਹੇ ਭਾਈ !) ਗੁਰੂ ਦੇ (ਸ਼ਬਦ ਰੂਪੀ) ਚਰਨ ਮਨ ਵਿੱਚ ਮਿੱਠੇ ਲਗ ਗਏ। ਨਿਰਵਿਘਨ (ਰੁਕਾਵਟਾਂ ਤੋਂ ਰਹਿਤ) ਹੋ ਕੇ ਸਭ ਥਾਵਾਂ ਤੇ (ਸੁਖ ਸਾਂਦ ਨਾਂਲ) ਵਸ ਗਏ। ਸਤਿਗੁਰੂ ਪ੍ਰਸੰਨ ਹੋਏ (ਅਤੇ) ਸਾਰੇ ਸੁਖ ਪ੍ਰਾਪਤ ਕਰ ਲਏ ।੩।

(ਹੇ ਭਾਈ !) ਪਰਮੇਸ਼ਰ (ਆਪ) ਰਖਵਾਲੇ ਹੋਏ। (ਹੁਣ) ਜਿਥੇ ਕਿਥੇ (ਭਾਵ) ਹਰ ਥਾਂ ਤੇ ਨਾਲ (ਹੀ ਵਸਦੇ) ਦਿਸਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਾਲਕ ਨੇ (ਆਪਣੇ) ਦਾਸ (ਆਪ ਹੀ) ਚੰਗੀ ਤਰ੍ਹਾਂ ਪਾਲੇ ਹਨ।੪।੨।

## ਸਾਰੰਸ਼ ਅਤੇ ਸਿਧਾਂਤ

ਜਿਸ ਸੇਵਕ ਉਤੇ ਗੁਰੂ ਦੀ ਕਿਰਪਾ ਹੋਈ ਉਸ ਦੀ ਹਰ ਤਰ੍ਹਾਂ ਕਲਿਆਣ (ਸੁਖ ਸਾਂਦ) ਹੋ ਗਈ। ਜਿਸ ਦੇ ਹਿਰਦੇ ਵਿੱਚ ਗੁਰੂ ਦੇ ਚਰਨ ਵਸ ਗਏ, ਉਸ ਦੇ ਸਾਰੇ ਦੁਖ ਸੰਤਾਪ ਦੂਰ ਹੋ ਗਏ। ਹਰੀ ਉਸ ਨੂੰ ਹਰ ਥਾਂ ਵਸਿਆ ਦਿਸ ਪਿਆ ਅਤੇ ਉਹ ਮਾਲਕ ਉਸ ਦਾ ਪ੍ਰਤਿਪਾਲਕ ਤੇ ਰਖਵਾਲਾ ਬਣ ਗਿਆ।

**ਬਿਲਾਵਲੁ ਮਹਲਾ ੫ ॥ ਸੁਖ ਨਿਧਾਨ ਪ੍ਰੀਤਮ ਪ੍ਰਭ ਮੇਰੇ ॥ ਅਗਨਤ ਗੁਣ, ਠਾਕੁਰ ਪ੍ਰਭ ਤੇਰੇ ॥ ਮੋਹਿ ਅਨਾਥ, ਤੁਮਰੀ ਸਰਣਾਈ ॥ ਕਰਿ ਕਿਰਪਾ, ਹਰਿ ਚਰਨ ਧਿਆਈ ॥੧॥ ਦਇਆ ਕਰਹੁ, ਬਸਹੁ ਮਨਿ ਆਇ ॥ ਮੋਹਿ ਨਿਰਗੁਨ, ਲੀਜੈ ਲੜਿ ਲਾਇ ॥ਰਹਾਉ॥ ਪ੍ਰਭੁ ਚਿਤਿ ਆਵੈ, ਤਾ ਕੈਸੀ ਭੀੜ ॥ ਹਰਿ ਸੇਵਕ, ਨਾਹੀ ਜਮ ਪੀੜ ॥ ਸਰਬ ਦੂਖ, ਹਰਿ ਸਿਮਰਤ ਨਸੇ ॥ ਜਾ ਕੈ ਸੰਗਿ, ਸਦਾ ਪ੍ਰਭੁ ਬਸੈ**

**॥੨॥ ਪ੍ਰਭ ਕਾ ਨਾਮੁ, ਮਨਿ ਤਨਿ ਆਧਾਰੁ ॥ ਬਿਸਰਤ ਨਾਮੁ, ਹੋਵਤ ਤਨੁ ਛਾਰੁ ॥ ਪ੍ਰਭ ਚਿਤਿ ਆਏ, ਪੂਰਨ ਸਭ ਕਾਜ ॥ ਹਰਿ ਬਿਸਰਤ, ਸਭ ਕਾ ਮੁਹਤਾਜ ॥੩॥ ਚਰਨ ਕਮਲ ਸੰਗਿ, ਲਾਗੀ ਪ੍ਰੀਤਿ ॥ ਬਿਸਰਿ ਗਈ ਸਭ ਦੁਰਮਤਿ ਰੀਤਿ ॥ ਮਨ ਤਨ ਅੰਤਰਿ, ਹਰਿ ਹਰਿ ਮੰਤ ॥ ਨਾਨਕ, ਭਗਤਨ ਕੈ ਘਰਿ, ਸਦਾ ਅਨੰਦ ॥੪॥੩॥**

**ਪਦ ਅਰਥ :** ਸੁਖ ਨਿਧਾਨ=ਹੇ ਸੁਖਾਂ ਦੇ ਖ਼ਜ਼ਾਨੇ !। ਅਗਨਤ=ਅਨਗਿਣਤ। ਮੋਹਿ=ਮੈਂ। ਅਨਾਥ=ਗਰੀਬ। ਭੀੜ=ਭੀੜਾ, ਦੁਖ। ਆਧਾਰੁ=ਆਸਰਾ, ਟੇਕ। ਛਾਰੁ=ਸੁਆਹ, ਭਾਵ ਸ਼ਕਤੀ ਹੀਣ। ਮੁਹਤਾਜ=ਵਿਚਾਰਾ, ਤਰਲੇ ਕਢਣ ਵਾਲਾ ਮੰਗਤਾ। ਦੁਰਮਤਿ=ਖੋਟੀ ਮਤਿ। ਰੀਤਿ=ਮਰਯਾਦਾ।.

**ਅਰਥ :** ਹੇ ਸੁਖਾਂ ਦੇ ਖ਼ਜ਼ਾਨੇ ਮੇਰੇ ਪਿਆਰੇ ਪ੍ਰਭੂ ! ਹੇ ਠਾਕੁਰ ਪ੍ਰਭੂ ! ਤੇਰੇ ਗੁਣ ਅਨਗਿਣਤ ਹਨ। (ਹੇ ਪ੍ਰਭੂ !) ਮੈਂ ਅਨਾਥ (ਗਰੀਬ) ਤੈਂਡੀ ਸ਼ਰਣ ਆਇਆ ਹਾਂ। ਹੇ ਹਰੀ ! (ਮੇਰੇ ਤੇ) ਕਿਰਪਾ ਕਰ, ਮੈਂ (ਤੇਰੇ) ਚਰਨ (ਭਾਵ ਤੇਰਾ ਸ਼ਬਦ) ਧਿਆਵਾਂ।੧।

(ਹੇ ਪ੍ਰਭੂ ! ਮੇਰੇ ਉਤੇ) ਦਇਆ ਕਰੋ (ਮੇਰੇ) ਮਨ ਵਿਚ ਆ ਕੇ ਵਸੋ। ਮੈਂ ਗੁਣਾਂ ਤੋਂ ਸਖਣੇ ਨੂੰ (ਆਪਣੇ) ਲੜ (ਪਲੇ ਨਾਲ) ਲਾ ਲਵੋ।੧।ਰਹਾਉ।

(ਹੇ ਭਾਈ ! ਜਦੋਂ) ਪ੍ਰਭੂ ਚਿਤ ਵਿੱਚ ਆ ਵਸੇ ਤਾਂ ਕਿਸ ਤਰ੍ਹਾਂ ਦੀ ਭੀੜਾ (ਦੁਖ ਨੇੜੇ ਆ ਸਕਦੀ ਹੈ? ਭਾਵ ਕੋਈ ਬਿਪਤਾ ਨਹੀਂ ਪੈ ਸਕਦੀ)। ਪ੍ਰਭੂ ਦੇ ਸੇਵਕ ਨੂੰ ਜਮਾਂ ਦੀ ਪੀੜ ਨਹੀਂ (ਪੋਹ ਸਕਦੀ)। ਜਿਸ (ਮਨੁੱਖ ਦੇ) ਨਾਲ ਪ੍ਰਭੂ ਸਦਾ ਵਸਦਾ ਹੈ, ਹਰੀ ਦਾ (ਨਾਮ) ਸਿਮਰਦਿਆਂ, ਜਾਣੋ (ਉਸ ਦੇ) ਸਾਰੇ ਦੁਖ ਦੂਰ ਹੋ ਗਏ ।੨।

(ਹੇ ਭਾਈ !) ਪ੍ਰਭੂ ਦਾ ਨਾਮ ਮਨ ਤੇ ਸਰੀਰ ਵਿੱਚ ਟੇਕ (ਥੰਮੀ ਸਮਾਨ ਹੈ)। (ਪ੍ਰਭੂ ਦਾ) ਨਾਮ ਵਿਸਰਦਿਆਂ ਹੀ ਸਰੀਰ (ਮਾਨੋ ਸੜ ਕੇ) ਸੁਆਹ (ਭਾਵ ਸ਼ਕਤੀ-ਹੀਣ ਹੋ ਜਾਂਦਾ ਹੈ)। ਪ੍ਰਭੂ ਦੇ ਯਾਦ ਆਉਣ ਨਾਲ ਸਾਰੇ ਕੰਮ ਸੰਪੂਰਨ ਹੋ ਜਾਂਦੇ ਹਨ (ਸਿਰੇ ਚੜ੍ਹ ਜਾਂਦੇ ਹਨ)। ਹਰੀ ਦਾ ਨਾਮ ਵਿਸਰਦਿਆਂ ਹੀ (ਮਨੁੱਖ) ਹਰੇਕ ਦਾ ਮੁਥਾਜ (ਮਾਨੋ ਮੰਗਤਾ ਬਣ ਜਾਂਦਾ ਹੈ)।੩।

(ਹੇ ਭਾਈ ! ਜਿਸ ਮਨੁੱਖ ਦੀ ਪ੍ਰਭੂ ਦੇ) ਚਰਨ ਕਮਲਾਂ ਨਾਲ ਪ੍ਰੀਤ ਲਗ ਗਈ, (ਉਸ ਨੂੰ) ਸਾਰੀ ਖੋਟੀ ਮਤਿ ਵਲ ਰਹੁਰੀਤੀ ਭੁਲ ਗਈ। (ਜਿਨ੍ਹਾਂ ਮਨੁੱਖਾਂ ਦੇ) ਮਨ ਵਿੱਚ ਪਰਮਾਤਮਾ ਦਾ ਨਾਮ-ਮੰਤਰ (ਵਸ ਜਾਂਦਾ ਹੈ), ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ) ਭਗਤਾਂ ਦੇ ਘਰ (ਹਿਰਦੇ) ਵਿੱਚ ਸਦਾ (ਆਤਮਿਕ) ਅਨੰਦ (ਬਣਿਆ ਰਹਿੰਦਾ ਹੈ)।੪।੩।

## ਸਾਰੰਸ਼ ਅਤੇ ਸਿਧਾਂਤ

ਗੁਰੂ ਅਰਜਨ ਦੇਵ ਜੀ, ਸੁਖਾਂ ਦੇ ਖ਼ਜ਼ਾਨੇ ਪ੍ਰਭੂ ਪ੍ਰੀਤਮ ਅਗੇ ਅਤਿ ਨਿਮਰਤਾ-ਭਰੀ ਜੋਦੜੀ ਕਰ ਰਹੇ ਹਨ ਕਿ ਹੇ ਪ੍ਰਭੂ ! ਮੇਰੇ ਤੇ ਤਰਸ ਕਰੋ, ਮੇਰੇ ਮਨ ਵਿੱਚ ਆ ਵਸੋ ਕਿਉਂਕਿ ਆਪ ਹਰੀ ਦੇ ਵਸਣ ਨਾਲ ਸਭ ਦੁਖ ਦਲਿਦਰਾਂ ਦਾ ਨਾਸ਼ ਹੋ ਜਾਂਦਾ ਹੈ। ਪ੍ਰਭੂ ਦੇ ਨਾਮ ਸਿਮਰਨ ਵਿੱਚ ਵੱਡੀ ਬਰਕਤ ਹੈ, ਸਾਰੇ ਕਾਰਜ ਰਾਸ ਹੋ ਜਾਂਦੇ ਹਨ, ਹਿਰਦੇ ਵਿੱਚ ਹਰਿ ਨਾਮ ਮੰਤਰ ਦੀ ਬਰਕਤ ਨਾਲ ਸਦੀਵੀ ਅਨੰਦ ਬਣਿਆ ਰਹਿੰਦਾ ਹੈ।

ਗੁਰੂ ਦੀ ਸਾਰੀ ਬਾਣੀ ਸੱਚੀ, ਮਿੱਠੀ ਅਤੇ ਅੰਮ੍ਰਿਤ-ਧਾਰ ਹੈ। ਗੁਰੂ ਸ਼ਬਦ ਦਾ ਸੁਰਤਿ ਨਾਲ ਕੀਰਤਨ ਕਰਦਿਆਂ ਕਰਦਿਆਂ ਹਿਰਦੇ ਵਿੱਚ ਨਿਰੋਲ ਵਿਸਮਾਦੀ ਰੌ ਚਲ ਪੈਂਦੀ ਹੈ। ਜਿਸ ਆਤਮਾ ਨੇ ਇਸ ਸ਼ਬਦ ਦਾ ਰੱਸ ਮਾਣਿਆ ਹੈ, ਉਸ ਤੋਂ ਪੁਛ ਕੇ ਵੇਖੋ ਉਹ ਇਹੋ ਹੀ ਉਤਰ ਦੇਵੇਗਾ:-

**ਨਾਨਕ ਚਾਖਿ ਭਏ ਬਿਸਮਾਦ॥ ਨਾਨਕ ਗੁਰ ਤੇ ਆਇਆ ਸਾਦੁ॥** [ਪੰਨਾ ੩੭੭

## ਰਾਗੁ ਬਿਲਾਵਲੁ ਮਹਲਾ ੫ ਘਰੁ ੨
## ਯਾਨੜੀਏ ਕੈ ਘਰਿ ਗਾਵਣਾ

ੴ ਸਤਿਗੁਰ ਪ੍ਰਸਾਦਿ ॥ ਮੈ ਮਨਿ ਤੇਰੀ ਟੇਕ ਮੇਰੇ ਪਿਆਰੇ! ਮੈ ਮਨਿ ਤੇਰੀ ਟੇਕ ॥ ਅਵਰ ਸਿਆਣਪਾ ਬਿਰਥੀਆ ਪਿਆਰੇ! ਰਾਖਨ ਕਉ ਤੁਮ ਏਕ ॥੧॥ਰਹਾਉ॥ ਸਤਿਗੁਰੁ ਪੂਰਾ ਜੇ ਮਿਲੈ ਪਿਆਰੇ! ਸੋ ਜਨੁ ਹੋਤ ਨਿਹਾਲਾ ॥ ਗੁਰ ਕੀ ਸੇਵਾ ਸੋ ਕਰੇ ਪਿਆਰੇ! ਜਿਸ ਨੋ ਹੋਇ ਦਇਆਲਾ ॥ ਸਫਲ ਮੂਰਤਿ ਗੁਰਦੇਉ ਸੁਆਮੀ, ਸਰਬ ਕਲਾ ਭਰਪੂਰੇ ॥ ਨਾਨਕ, ਗੁਰੁ ਪਾਰਬ੍ਰਹਮੁ ਪਰਮੇਸਰੁ, ਸਦਾ ਸਦਾ ਹਜੂਰੇ ॥੧॥ ਸੁਣਿ ਸੁਣਿ ਜੀਵਾ ਸੋਇ ਤਿਨਾ ਕੀ, ਜਿਨ ਅਪੁਨਾ ਪ੍ਰਭੁ ਜਾਤਾ॥ ਹਰਿ ਨਾਮੁ ਅਰਾਧਹਿ ਨਾਮੁ ਵਖਾਣਹਿ, ਹਰਿਨਾਮੇ ਹੀ ਮਨੁ ਰਾਤਾ ॥ ਸੇਵਕੁ ਜਨ ਕੀ ਸੇਵਾ ਮਾਗੈ, ਪੂਰੈ ਕਰਮਿ ਕਮਾਵਾ ॥ ਨਾਨਕ ਕੀ ਬੇਨੰਤੀ ਸੁਆਮੀ, ਤੇਰੇ ਜਨ ਦੇਖਣੁ ਪਾਵਾ ॥੨॥ ਵਡਭਾਗੀ ਸੇ ਕਾਢੀਅਹਿ ਪਿਆਰੇ! ਸੰਤ ਸੰਗਤਿ ਜਿਨਾ ਵਾਸੋ ॥ ਅੰਮ੍ਰਿਤ ਨਾਮੁ ਅਰਾਧੀਐ ਨਿਰਮਲੁ, ਮਨੈ ਹੋਵੈ ਪਰਗਾਸੋ ॥ ਜਨਮ ਮਰਣ ਦੁਖੁ ਕਾਟੀਐ ਪਿਆਰੇ! ਚੂਕੈ ਜਮ ਕੀ ਕਾਣੇ ॥ ਤਿਨਾ ਪਰਾਪਤਿ ਦਰਸਨੁ ਨਾਨਕ, ਜੋ ਪ੍ਰਭ ਅਪਣੇ ਭਾਣੇ ॥੩॥ ਊਚ ਅਪਾਰ ਬੇਅੰਤ ਸੁਆਮੀ, ਕਉਣੁ ਜਾਣੈ ਗੁਣ ਤੇਰੇ ॥ ਗਾਵਤੇ ਉਧਰਹਿ ਸੁਣਤੇ ਉਧਰਹਿ, ਬਿਨਸਹਿ ਪਾਪ ਘਨੇਰੇ ॥ ਪਸੂ ਪਰੇਤ ਮੁਗਧ ਕਉ ਤਾਰੇ, ਪਾਹਨ ਪਾਰਿ ਉਤਾਰੈ॥ ਨਾਨਕ, ਦਾਸ ਤੇਰੀ ਸਰਣਾਈ, ਸਦਾ ਸਦਾ ਬਲਿਹਾਰੈ॥੪॥੧॥੪॥

### ਉਚਾਰਨ ਸੇਧ

**ਬਿੰਦੀ ਸਹਿਤ :** ਸਿਆਣਪਾਂ, ਬਿਰਥੀਆਂ, ਜੀਵਾਂ, ਅਰਾਧਹਿਂ, ਵਖਾਣਹਿਂ, ਮਾਂਗੈ, ਕਮਾਵਾਂ, ਪਾਵਾਂ, ਕਾਂਢੀਅਹਿਂ, ਉਧਰਹਿਂ, ਬਿਨਸਹਿਂ।

**ਪਦ ਅਰਥ :** ਯਾਨੜੀਏ ਕੈ ਘਰਿ ਗਾਵਣਾ=ਪਿਛੇ ਵੇਖੋ ਗੁ.ਗ੍ਰੰ.ਸ. ਪੰਨਾ ੭੨੨ ਤਿਲੰਗ ਰਾਗ ਵਿੱਚ "ਇਆਨੜੀਏ ਮਾਨੜਾ ਕਾਇ ਕਰੇਹਿ" ਵਾਲਾ ਸ਼ਬਦ ਜਿਸ ਨੂੰ 'ਘਰੁ ਤੀਜਾ' ਵਿੱਚ ਗਾਉਣ ਦੀ ਸੂਚਨਾ ਇਸ ਤੋਂ ਪਹਿਲੇ ਸ਼ਬਦ ਉਤੇ ਅੰਕਿਤ ਹੈ, ਉਸੀ ਧਾਰਨਾ ਉਤੇ ਇਸ ਸ਼ਬਦ ਨੂੰ 'ਘਰੁ ੨' ਵਿੱਚ ਗਾਉਣਾ ਹੈ। 'ਇ' ਤੇ 'ਅ' ਦੀ ਧੁਨੀ ਮਿਲਕੇ 'ਯਾ' ਬਣਦਾ ਹੈ। ਇਸ ਲਈ 'ਇਆਨੜੀਏ ਤੇ ਯਾਨੜੀਏ' ਸਮਾਨਾਰਥਕ ਸ਼ਬਦ ਹਨ। ਇਨ੍ਹਾਂ ਦੋਹਾਂ ਵਿੱਚ ਕੋਈ ਅੰਤਰ ਨਹੀਂ ਹੈ। ਬਿਰਥੀਆ= ਵਿਅਰਥ, ਫ਼ਜ਼ੂਲ। ਮੂਰਤਿ=ਹਸਤੀ। ਹਜੂਰੇ=ਹਾਜ਼ਰ ਨਾਜ਼ਰ। ਸੋਇ=ਸੋਭਾ। ਜਾਤਾ=ਜਾਣਿਆ। ਅਰਾਧਹਿ=ਸਿਮਰਦੇ ਹਨ। ਵਖਾਣਹਿ=ਬਿਆਨ ਕਰਦੇ ਹਨ। ਰਾਤਾ=ਰੱਤਾ ਹੋਇਆ। ਮਾਗੈ=ਮੰਗਦਾ ਹੈ। ਪੂਰੈ ਕਰਮਿ=ਭਾਗ ਪੂਰੇ ਹੋਣ। ਕਮਾਵਾ=ਕਰਾਂ। ਦੇਖਣੁ=ਦਰਸ਼ਨ। ਕਾਂਢੀਅਹਿ=ਆਖੇ ਜਾਂਦੇ ਹਨ।

ਪਰਗਾਸੋ=ਚਾਨਣ। ਕਾਣੇ=ਮੁਥਾਜੀ। ਭਾਣੇ=ਚੰਗੇ ਲਗੇ। ਗਾਵਤੇ=ਗਾਉਣ ਵਾਲੇ ਕੀਰਤਨੀਏ। ਉਧਰਹਿ=ਤਰ ਜਾਂਦੇ ਹਨ। ਸੁਣਤੇ=ਸੁਣਨ ਵਾਲੇ। ਬਿਨਸਹਿ=ਨਾਸ਼ ਹੋ ਜਾਂਦੇ ਹਨ। ਘਨੇਰੇ=ਬਹੁਤੇ। ਪਸੂ ਪਰੇਤ=ਪਸ਼ੂ ਤੇ ਜਿੰਨ-ਭੂਤ। ਮੁਗਧ=ਮੂਰਖ। ਪਾਹਨ=ਪੱਥਰ। ਉਤਾਰੈ=ਪਾਰ ਅਥਵਾ ਤਾਰ ਦਿੰਦਾ ਹੈ।

**ਅਰਥ :** ਹੇ ਪਿਆਰੇ (ਪ੍ਰਭੂ !) ਮੇਰੇ ਮਨ ਵਿੱਚ ਇੱਕ ਤੇਰੀ ਹੀ ਟੇਕ ਹੈ, ਮੇਰੇ ਮਨ ਵਿੱਚ ਤੇਰੀ ਹੀ ਓਟ ਹੈ। ਹੇ ਪਿਆਰੇ ! (ਸਾਰੀਆਂ) ਸਿਆਣਪਾਂ ਵਿਅਰਥ ਹਨ (ਸਾਡੀ) ਰਖਿਆ ਕਰਨ ਲਈ ਕੇਵਲ ਤੂੰ ਹੀ (ਸਮਰਥ ਹੈਂ)।੧। ਰਹਾਉ।

(ਹੇ ਪਿਆਰੇ !) ਜਿਸ ਨੂੰ ਪੂਰਾ ਸਤਿਗੁਰੂ ਮਿਲ ਜਾਏ ਉਹ (ਸੇਵਕ) ਜਨ ਨਿਹਾਲ (ਪ੍ਰਸੰਨ) ਹੋ ਜਾਂਦਾ ਹੈ। ਹੇ ਪਿਆਰੇ ! ਗੁਰੂ ਦੀ ਸੇਵਾ ਉਹ ਕਰਦਾ ਹੈ ਜਿਸ ਉਤੇ ਪ੍ਰਭੂ ਦਇਆਵਾਨ ਹੁੰਦਾ ਹੈ। ਗੁਰਦੇਵ ਸੁਆਮੀ ਦੀ ਸਫਲ ਹਸਤੀ ਸਾਰੀਆਂ ਸ਼ਕਤੀਆਂ ਨਾਲ ਭਰਪੂਰ ਹੈ। ਨਾਨਕ ਗੁਰੂ ਪਾਰਬ੍ਰਹਮ ਪਰਮੇਸ਼ਰ ਹੈ, ਜੋ ਸਦਾ ਹਾਜ਼ਰ ਨਾਜ਼ਰ ਹੈ (ਆਪਣੇ ਸੇਵਕਾਂ ਦੇ ਅੰਗ-ਸੰਗ ਰਹਿੰਦਾ ਹੈ)।੧।

(ਹੇ ਭਾਈ !) ਜਿਨ੍ਹਾਂ (ਸੇਵਕਾਂ) ਨੇ ਆਪਣੇ ਪ੍ਰਭੂ ਨੂੰ ਪਛਾਣ ਲਿਆ ਹੈ (ਮੈਂ) ਉਨ੍ਹਾਂ ਦੀ ਸੋਭਾ ਸੁਣ ਸੁਣ ਕੇ ਜੀਉਂਦਾ ਹਾਂ। (ਉਹ) ਪਰਮੇਸ਼ਰ ਦਾ ਨਾਮ ਹੀ ਸਿਮਰਦੇ ਹਨ ਨਾਮ ਦਾ ਵਖਿਆਨ ਕਰਦੇ ਹਨ (ਅਤੇ) ਹਰੀ ਦੇ ਨਾਮ ਵਿੱਚ ਹੀ (ਉਨ੍ਹਾਂ ਦਾ) ਮਨ ਰੰਗਿਆ ਰਹਿੰਦਾ ਹੈ। (ਹੇ ਪ੍ਰਭੂ ! ਤੇਰਾ) ਸੇਵਕ (ਉਨ੍ਹਾਂ) ਸੇਵਕਾਂ ਦੀ ਸੇਵਾ ਮੰਗਦਾ ਹੈ, (ਮੇਰੇ) ਪੂਰੇ ਭਾਗ ਹੋਣ ਤਾਂ (ਮੈਂ ਉਨ੍ਹਾਂ ਦੀ ਸੇਵਾ) ਕਰਾਂ। ਹੇ ਪ੍ਰਭੂ ! ਨਾਨਕ ਦੀ (ਤੇਰੇ ਪਾਸ) ਬੇਨਤੀ ਹੈ (ਮੇਰੇ ਤੇ ਕਿਰਪਾ ਕਰ ਕਿ ਮੈਂ) ਤੇਰੇ ਸੇਵਕਾਂ ਦਾ ਦਰਸ਼ਨ ਪ੍ਰਾਪਤ ਕਰਦਾ ਰਹਾਂ।੨।

(ਹੇ ਭਾਈ! ਜਿਨ੍ਹਾਂ ਮਨੁੱਖਾਂ ਦਾ) ਸੰਤਾਂ ਦੀ ਸੰਗਤ ਵਿੱਚ ਨਿਵਾਸ ਹੈ ਓਹ (ਮਨੁੱਖ) ਵੱਡੇ ਭਾਗਾਂ ਵਾਲੇ ਆਖੇ ਜਾਂਦੇ ਹਨ। (ਪ੍ਰਭੂ ਦਾ) ਪਵਿਤਰ ਨਾਮ ਸਿਮਰਨਾ ਚਾਹੀਦਾ ਹੈ (ਇਸ ਨਾਲ) ਮਨ ਵਿੱਚ (ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ। (ਸੰਗਤ ਦੀ ਬਰਕਤ ਨਾਲ) ਜਨਮ ਮਰਨ ਦਾ ਦੁਖ ਕਟਿਆ ਜਾਂਦਾ ਹੈ (ਅਤੇ) ਜਮ ਦੀ ਮੁਥਾਜੀ ਮੁੱਕ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜੇਹੇ ਗੁਰਮੁਖਾਂ ਦਾ) ਦਰਸ਼ਨ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ ਜੋ ਆਪਣੇ ਪ੍ਰਭੂ ਨੂੰ ਪਿਆਰੇ ਲਗ ਜਾਂਦੇ ਹਨ।੩।

ਹੇ ਉਚੇ, ਪਾਰ-ਰਹਿਤ ਅਤੇ ਬੇਅੰਤ ਮਾਲਕ ! ਤੇਰੇ (ਸਮੂਹ) ਗੁਣਾਂ ਨੂੰ ਕੌਣ ਜਾਣ ਸਕਦਾ ਹੈ? (ਭਾਵ ਕੋਈ ਨਹੀਂ ਜਾਣਦਾ)। (ਹੇ ਪ੍ਰਭੂ ! ਜੋ ਤੈਨੂੰ) ਗਾਉਣ ਵਾਲੇ ਹਨ (ਉਹ ਸੰਸਾਰ ਸਾਗਰ ਤੋਂ) ਤਰ ਜਾਂਦੇ ਹਨ, ਸੁਣਨ ਵਾਲੇ ਵੀ ਤਰ ਜਾਂਦੇ ਹਨ, (ਉਨ੍ਹਾਂ ਦੇ) ਅਨੇਕਾਂ ਪਾਪ ਨਾਸ਼ ਹੋ ਜਾਂਦੇ ਹਨ। (ਹੇ ਪ੍ਰਭੂ ! ਤੂੰ) ਪਸ਼ੂ ਪ੍ਰੇਤ ਬ੍ਰਿਤੀ ਵਾਲੇ ਮਹਾਂ ਮੂਰਖਾਂ ਨੂੰ (ਸੰਸਾਰ ਸਮੁੰਦਰ ਤੋਂ) ਤਾਰ ਦਿੰਦਾ ਹੈਂ, (ਜੋ) ਪੱਥਰ ਵਰਗੇ ਕਠੋਰ ਚਿਤ ਹਨ, (ਤੈਂ) ਉਹ ਵੀ ਸੰਸਾਰ ਤੋਂ ਤਾਰ ਦਿੱਤੇ ਹਨ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ !) ਤੇਰੇ ਦਾਸ ਤੇਰੀ ਸ਼ਰਨ ਵਿੱਚ (ਪਏ ਰਹਿੰਦੇ) ਹਨ (ਅਤੇ ਓਹ ਤੈਥੋਂ) ਸਦਾ ਸਦਾ ਬਲਿਹਾਰ (ਸਦਕੇ ਜਾਂਦੇ ਹਨ)।੪।੧।੪।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿੱਚ ਪੂਰੇ ਸਤਿਗੁਰੂ ਦੀ ਬੇਅੰਤ ਮਹਿਮਾ ਕੀਤੀ ਗਈ ਹੈ। "ਐਸੇ ਗੁਰ ਕਉ ਬਲਿ ਬਲਿ ਜਾਈਐ, ਆਪਿ ਮੁਕਤਿ ਮੋਹਿ ਤਾਰੈ" (ਪੰਨਾ ੧੩੦੧)। ਗੁਰੂ ਸਰਬ-ਕਲਾ ਸਮਰਥ ਹੈ, ਜਿਸ ਦੇ ਮਿਲਾਪ ਤੋਂ ਪਰਮੇਸ਼ਰ ਦਾ ਨਾਮ ਪ੍ਰਾਪਤ ਹੁੰਦਾ ਹੈ। ਨਾਮ ਦੀ ਪ੍ਰਾਪਤੀ ਨਾਲ ਜਨਮ ਮਰਣ ਦਾ ਦੁਖ ਕਟਿਆ ਜਾਂਦਾ ਹੈ। ਸਤਿਗੁਰੂ ਦਾ ਦਰਸ਼ਨ ਉਨ੍ਹਾਂ ਜੀਉੜਿਆਂ ਨੂੰ ਪ੍ਰਾਪਤ ਹੁੰਦਾ ਹੈ ਜਿਹੜੇ ਪਿਆਰੇ ਪ੍ਰਭੂ ਨੂੰ ਚੰਗੇ ਲਗਦੇ ਹਨ। ਪ੍ਰਭੂ ਦਾ ਜਸ ਗਾਉਣ ਨਾਲ ਪਸ਼ੂ ਪ੍ਰੇਤ ਵਰਗੀਆਂ ਜੋਨੀਆਂ ਵਾਲੇ ਜੀਵ ਵੀ ਸੰਸਾਰ ਸਾਗਰ ਤੋਂ ਤਰ ਜਾਂਦੇ ਹਨ। "ਸਫਲ ਮੂਰਤਿ ਗੁਰ ਦੇਉ ਸੁਆਮੀ" ਦਰਸ਼ਨ ਕਰਨ ਵਾਲੇ ਸਾਰੇ ਮਨੁੱਖ ਨਿਹਾਲ ਹੋ ਜਾਂਦੇ ਹਨ।

**ਬਿਲਾਵਲੁ ਮਹਲਾ ੫ ॥ ਬਿਖੈ ਬਨੁ ਫੀਕਾ ਤਿਆਗਿ, ਰੀ ਸਖੀਏ! ਨਾਮੁ ਮਹਾ ਰਸੁ ਪੀਓ ॥ ਬਿਨੁ ਰਸ ਚਾਖੇ ਬੁਡਿ ਗਈ ਸਗਲੀ, ਸੁਖੀ ਨ ਹੋਵਤ ਜੀਓ ॥ ਮਾਨੁ ਮਹਤੁ ਨ ਸਕਤਿ ਹੀ ਕਾਈ, ਸਾਧਾ ਦਾਸੀ ਥੀਓ ॥ ਨਾਨਕ, ਸੇ ਦਰਿ ਸੋਭਾਵੰਤੇ, ਜੋ ਪ੍ਰਭਿ ਅਪੁਨੈ ਕੀਓ ॥੧॥ ਹਰਿਚੰਦਉਰੀ ਚਿਤ ਭ੍ਰਮੁ ਸਖੀਏ! ਮ੍ਰਿਗ ਤ੍ਰਿਸਨਾ ਦ੍ਰੁਮ ਛਾਇਆ ॥ ਚੰਚਲਿ ਸੰਗਿ ਨ ਚਾਲਤੀ ਸਖੀਏ! ਅੰਤਿ ਤਜਿ ਜਾਵਤ ਮਾਇਆ ॥ ਰਸਿ ਭੋਗਣ ਅਤਿ ਰੂਪ ਰਸ ਮਾਤੇ, ਇਨ ਸੰਗਿ ਸੂਖੁ ਨ ਪਾਇਆ ॥ ਧੰਨਿ ਧੰਨਿ ਹਰਿ ਸਾਧ ਜਨ ਸਖੀਏ! ਨਾਨਕ, ਜਿਨੀ ਨਾਮੁ ਧਿਆਇਆ ॥੨॥ ਜਾਇ ਬਸਹੁ ਵਡਭਾਗਣੀ ਸਖੀਏ! ਸੰਤਾ ਸੰਗਿ ਸਮਾਈਐ ॥ ਤਹ ਦੂਖ ਨ ਭੂਖ ਨ ਰੋਗੁ ਬਿਆਪੈ, ਚਰਨ ਕਮਲ ਲਿਵ ਲਾਈਐ ॥ ਤਹ ਜਨਮ ਨ ਮਰਣੁ ਨ ਆਵਣ ਜਾਣਾ, ਨਿਹਚਲੁ ਸਰਣੀ ਪਾਈਐ ॥ ਪ੍ਰੇਮ ਬਿਛੋਹੁ ਨ ਮੋਹੁ ਬਿਆਪੈ, ਨਾਨਕ, ਹਰਿ ਏਕੁ ਧਿਆਈਐ ॥੩॥ ਦ੍ਰਿਸਟਿ ਧਾਰਿ ਮਨੁ ਬੇਧਿਆ ਪਿਆਰੇ! ਰਤੜੇ ਸਹਜਿ ਸੁਭਾਏ ॥ ਸੇਜ ਸੁਹਾਵੀ ਸੰਗਿ ਮਿਲਿ ਪ੍ਰੀਤਮ, ਅਨਦ ਮੰਗਲ ਗੁਣ ਗਾਏ ॥ ਸਖੀ ਸਹੇਲੀ ਰਾਮ ਰੰਗਿ ਰਾਤੀ, ਮਨ ਤਨ ਇਛ ਪੁਜਾਏ ॥ ਨਾਨਕ, ਅਚਰਜੁ ਅਚਰਜ ਸਿਉ ਮਿਲਿਆ, ਕਹਣਾ ਕਛੂ ਨ ਜਾਏ ॥੪॥੨॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਾਂ, ਸਾਧਾਂ, ਸੰਤਾਂ, ਸਿਉਂ।

**ਪਦ ਅਰਥ :** ਬਿਖੈ ਬਨੁ=ਵਿਸ਼ਿਆਂ ਦਾ ਪਾਣੀ। ਫੀਕਾ=ਫਿੱਕਾ। ਬੁਡਿ ਗਈ=ਡੁੱਬ ਗਈ। ਸਗਲੀ=ਸਾਰੀ (ਸ੍ਰਿਸ਼ਟੀ)। ਮਾਨੁ ਮਹਤ=ਇਜ਼ਤ ਤੇ ਵਡਿਆਈ। ਸਕਤਿ=ਸ਼ਕਤੀ। ਕਾਈ=ਕੋਈ। ਸਾਧਾ=ਗੁਰਮੁਖਾਂ ਦੀ। ਥੀਓ=ਹੋ ਜਾ। ਸੋਭਾਵੰਤੇ=ਸ਼ੋਭਾ ਵਾਲੇ। ਪ੍ਰਭਿ ਅਪੁਨੈ=ਆਪਣੇ ਪ੍ਰਭੂ ਨੇ। ਹਰਿ ਚੰਦਉਰੀ=ਆਕਾਸ਼ ਵਿੱਚ ਝੂਠੀ ਨਗਰੀ, ਖ਼ਿਆਲੀ ਰਚਨਾ। ਚਿਤ ਭ੍ਰਮ=ਚਿਤ ਦਾ ਭਰਮ ਭੁਲੇਖਾ। ਮ੍ਰਿਗ ਤ੍ਰਿਸਨਾ=ਛਿਨ ਭੰਗਰ, ਨਾਸ਼ਵੰਤ। ਦ੍ਰੁਮ ਛਾਇਆ=ਦਰਖ਼ਤ ਦੀ ਛਾਂ। ਚੰਚਲਿ=ਚਲਣ ਵਾਲੀ, ਇੱਕ ਥਾਂ ਨਾ ਟਿਕਣ ਵਾਲੀ। ਅੰਤਿ=ਅੰਤ ਸਮੇਂ। ਮਾਤੇ=ਮਸਤ। ਬਸਹੁ=ਵਸੋ। ਤਾਹ=ਉਥੇ। ਨ ਬਿਆਪੈ=ਨਹੀਂ ਵਿਆਪਦਾ, ਨਹੀਂ ਲਗਦਾ। ਨਿਹਚਲੁ=ਪੱਕੀ। ਪ੍ਰੇਮ ਬਿਛੋਹੁ=ਪ੍ਰੇਮ ਦਾ ਵਿਛੋੜਾ। ਦ੍ਰਿਸਟਿ ਧਾਰਿ=ਕਿਰਪਾ ਦ੍ਰਿਸ਼ਟੀ ਕਰਕੇ। ਸਹਜਿ ਸੁਭਾਇ=ਸਹਜ ਸੁਭਾਵਿਕ ਹੀ। ਸੇਜਾ=(ਹਿਰਦਾ ਰੂਪੀ) ਸੇਜਾ। ਸੁਹਾਵੀ=ਸੁਖ ਦੇਣ ਵਾਲੀ। ਪੁਜਾਏ=ਪੂਰੀ ਕਰੇ। ਸਿਉ=ਨਾਲ।

**ਅਰਥ :** ਹੇ ਸਖੀਏ ! ਵਿਸ਼ੇ ਵਿਕਾਰਾਂ ਦਾ ਪਾਣੀ (ਪੀਣਾ) ਛਡ ਕੇ (ਅੰਮ੍ਰਿਤ ਰੱਸ) ਨਾਮ (ਜੋ ਸਭ ਤੋਂ) ਮਹਾਨ ਰੱਸ ਹੈ, ਤੂੰ ਓਹ ਪੀ। (ਇਸ ਅੰਮ੍ਰਿਤ) ਰੱਸ ਨੂੰ ਚਖੇ ਬਿਨਾ ਸਾਰੀ (ਸ੍ਰਿਸ਼ਟੀ ਵਿਸ਼ਿਆਂ ਦੇ ਪਾਣੀ ਵਿੱਚ) ਡੁਬ ਰਹੀ ਹੈ, (ਕਿਸੇ ਦੀ) ਜਿੰਦ ਸੁਖੀ ਨਹੀਂ ਹੁੰਦੀ। (ਹੇ ਸਖੀਏ! ਅੰਮ੍ਰਿਤ ਦੀ ਪ੍ਰਾਪਤੀ ਲਈ) ਇਜ਼ਤ ਵਡਿਆਈ (ਅਤੇ ਹੋਰ) ਕੋਈ ਸ਼ਕਤੀ (ਕਾਰਗਰ ਸਾਬਤ ਨਹੀਂ ਹੋ ਸਕਦੀ, ਇਸ ਲਈ

ਇਸ ਅੰਮ੍ਰਿਤ ਰਸ ਦੀ ਪ੍ਰਾਪਤੀ ਲਈ ਤੂੰ) ਗੁਰਮੁਖਾਂ ਦੀ ਦਾਸੀ ਬਣ ਜਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਓਹ (ਮਨੁੱਖ ਪ੍ਰਭੂ ਦੇ) ਦਰ ਉਤੇ ਸ਼ੋਭਾ ਵਾਲੇ ਹਨ ਜੋ ਪ੍ਰਭੂ ਨੇ ਆਪਣੇ ਬਣਾ ਲਏ ਹਨ।੧।

ਹੇ ਸਖੀਏ ! ਜਿਵੇਂ ਅਸਮਾਨ ਵਿੱਚ ਝੂਠੀ ਨਗਰੀ ਵਸਦੀ ਦਿਸਦੀ ਹੈ, ਇਸ ਤਰ੍ਹਾਂ ਚਿਤ ਦਾ ਭਰਮ (ਵਹਿਮ) ਬਿਰਖ ਦੀ ਛਾਂ (ਵਾਂਗ ਨਾਸ਼ਮਾਨ ਹੈ)। ਹੇ ਸਖੀ ! ਇਹ ਮਾਇਆ ਮ੍ਰਿਗ ਤ੍ਰਿਸ਼ਨਾ (ਸਮਾਨ) ਚਲਾਇਮਾਨ ਹੈ, ਕਿਸੇ ਦੇ ਨਾਲ ਨਹੀਂ ਜਾਂਦੀ, ਅੰਤ ਸਮੇਂ (ਇਹ) ਸਾਥ ਛੱਡ ਜਾਂਦੀ ਹੈ। ਹੇ ਸਖੀਏ ! (ਦੁਨੀਆ ਦੇ ਪਦਾਰਥ) ਭੋਗਣੇ (ਦੁਨੀਆ ਦੇ) ਰੂਪਾਂ ਤੇ ਰੱਸਾਂ ਵਿੱਚ ਮਸਤ ਰਹਿਣਾ, ਇਹਨਾਂ ਦੀ ਸੰਗਤ ਵਿੱਚ (ਆਤਮਿਕ) ਸੁਖ ਨਹੀਂ ਲਭਦਾ। ਹੇ ਸਹੇਲੀਏ ! ਉਹ ਹਰੀ ਦੇ ਸਾਧੂ ਜਨ ਧੰਨਤਾ ਯੋਗ ਹਨ ਜਿਨ੍ਹਾਂ ਨੇ (ਪਰਮੇਸ਼ਰ ਦਾ) ਨਾਮ ਧਿਆਇਆ ਹੈ।੨।

ਹੇ ਭਾਗਾਂ ਵਾਲੀ ਸਹੇਲੀਏ! ਸਾਧ ਸੰਗਤ ਵਿੱਚ ਜਾ ਕੇ ਵਸੋ (ਅਤੇ) ਗੁਰਮੁਖਾਂ ਦੀ ਸੰਗਤ ਵਿੱਚ ਟਿਕਣਾ ਚਾਹੀਦਾ ਹੈ। ਉਥੇ (ਸਾਧਸੰਗਤ ਵਿੱਚ) ਨਾ ਦੂਖ, ਨਾ ਭੁਖ, ਨਾ ਰੋਗ, (ਕੁਝ ਵੀ) ਨਹੀਂ ਲਗਦਾ (ਪ੍ਰਭੂ ਦੇ) ਚਰਨ ਕਮਲਾਂ ਨਾਲ ਚਿਤ ਜੋੜਨਾ ਚਾਹੀਦਾ ਹੈ ਉਥੇ ਨਾ ਜਨਮ, ਨਾ ਮੌਤ, ਨਾ ਆਉਣਾ ਜਾਣਾ, (ਕੁਝ ਵੀ ਨਹੀਂ) ਵਿਆਪਦਾ, ਸ਼ਰਣ ਵਿੱਚ ਅਡੋਲਤਾ ਪ੍ਰਾਪਤ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਥੇ) ਪ੍ਰੇਮ (ਰੂਪ ਹਰੀ) ਦਾ ਵਿਛੋੜਾ ਨਹੀਂ ਹੁੰਦਾ, (ਇਸ ਲਈ) ਇੱਕ ਹਰੀ ਨੂੰ ਧਿਆਉਣਾ ਚਾਹੀਦਾ ਹੈ।੩।

(ਹੇ ਸਖੀਏ !) ਪਿਆਰੇ (ਪ੍ਰੀਤਮ) ਨੇ ਕਿਰਪਾ ਦ੍ਰਿਸ਼ਟੀ ਕਰਕੇ (ਸਾਡਾ) ਮਨ ਵਿੰਨ੍ਹ ਲਿਆ ਹੈ ਅਤੇ ਅਸੀਂ ਸੁਭਾਵਿਕ ਹੀ ਉਸ ਦੇ ਪ੍ਰੇਮ ਵਿੱਚ ਰੰਗੇ ਗਏ ਹਾਂ। (ਅਸਾਂ) ਪ੍ਰੀਤਮ ਦੇ ਅਨੰਦ ਮੰਗਲ ਗੁਣ ਗਾਏ ਹਨ, ਪ੍ਰੀਤਮ ਨਾਲ ਮਿਲ ਕੇ (ਸਾਡੀ) ਸੇਜਾ ਸ਼ੋਭਨੀਕ ਹੋ ਗਈ ਹੈ। ਜੋ ਸਖੀਆਂ ਸਹੇਲੀਆਂ (ਸਤਿਸੰਗਣਾਂ) ਪਰਮੇਸ਼ਰ ਦੇ ਨਾਮ ਰੰਗ ਵਿੱਚ ਰੰਗੀਆਂ ਰਹਿੰਦੀਆਂ ਹਨ, (ਉਨ੍ਹਾਂ ਦੇ) ਮਨ ਤੇ ਸਰੀਰ ਦੀ ਇਛਾ (ਪ੍ਰਭੂ) ਪੂਰੀ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਉਨ੍ਹਾਂ ਦੀ) ਅਚਰਜ ਜੋਤਿ ਪਰਮਾਤਮਾ ਦੀ ਜੋਤਿ ਨਾਲ ਮਿਲ ਗਈ (ਭਾਵ ਇਕਮਿਕ ਹੋ ਗਈ। (ਸੋ, ਐਸੀ ਅਨੰਦ ਮਈ ਅਵਸਥਾ ਬਾਰੇ) ਕੁਝ ਨਹੀਂ ਕਿਹਾ ਜਾ ਸਕਦਾ।੪।੨।੫।

## ਸਾਰੰਸ਼ ਅਤੇ ਸਿਧਾਂਤ

ਨਾਮ-ਰੱਸ ਦੇ ਟਾਕਰੇ ਤੇ ਮਾਇਕ ਰੱਸ ਤੁੱਛ ਹਨ। ਵਿਸ਼ਿਆਂ ਦੇ ਫਿੱਕੇ ਰੱਸ ਤਿਆਗ ਕੇ ਨਾਮ-ਰੱਸ ਪੀਣ ਅਤੇ ਸਾਧਾਂ ਦੀ ਦਾਸੀ ਬਣਨ ਦਾ ਉਪਦੇਸ਼ ਇਸ ਸ਼ਬਦ ਵਿੱਚ ਦਿੱਤਾ ਗਿਆ ਹੈ। ਇਹ ਸੰਸਾਰ ਤੇ ਮਾਇਆ ਦੇ ਭੋਗ ਇਸ ਤਰ੍ਹਾਂ ਝੂਠੇ ਹਨ ਜਿਵੇਂ ਮ੍ਰਿਗ-ਤ੍ਰਿਸ਼ਨਾ ਅਤੇ ਰੁਖਾਂ ਦੀ ਛਾਂ। ਸੋ, ਲੋੜ ਹੈ ਸੰਤਾਂ ਦੀ ਸੰਗਤ ਵਿੱਚ ਟਿਕਣ ਦੀ, ਜਿਥੇ ਸਦੀਵੀ-ਤ੍ਰਿਪਤੀ ਹੈ। ਉਨ੍ਹਾਂ ਨਾਲ ਰਹਿੰਦਿਆਂ ਕੋਈ ਦੁਖ ਭੁਖ ਜਾਂ ਰੋਗ ਨਹੀਂ ਲਗਦਾ। ਪਿਆਰੇ ਪ੍ਰੀਤਮ ਦੇ ਮਿਲਣ ਨਾਲ ਜੀਵਨ ਅਨੰਦ ਤੇ ਮੰਗਲਮਈ ਬਣ ਜਾਂਦਾ ਹੈ ਅਤੇ ਜੀਵ ਇਸਤਰੀ ਦੀ ਜੋਤਿ ਪ੍ਰਭੂ ਪ੍ਰੀਤਮ ਦੀ ਅਸਚਰਜ ਜੋਤਿ ਨਾਲ ਰਲ ਕੇ ਇਕਮਿਕ ਹੋ ਜਾਂਦੀ ਹੈ।

## ਰਾਗੁ ਬਿਲਾਵਲੁ ਮਹਲਾ ੫ ਘਰੁ ੪ ॥

**ੴ ਸਤਿਗੁਰ ਪ੍ਰਸਾਦਿ॥ ਏਕ ਰੂਪ ਸਗਲੋ ਪਾਸਾਰਾ॥ ਆਪੇ ਬਨਜੁ, ਆਪਿ ਬਿਉਹਾਰਾ ॥੧॥ ਐਸੋ ਗਿਆਨੁ, ਬਿਰਲੋ ਈ ਪਾਏ ॥ ਜਤ ਜਤ ਜਾਈਐ, ਤਤ ਦ੍ਰਿਸਟਾਏ ॥੧॥ ਰਹਾਉ॥ ਅਨਿਕ ਰੰਗ, ਨਿਰਗੁਨ ਇਕ ਰੰਗਾ॥ ਆਪੇ ਜਲੁ, ਆਪ ਹੀ ਤਰੰਗਾ॥੨॥ ਆਪ ਹੀ ਮੰਦਰੁ, ਆਪਹਿ ਸੇਵਾ ॥ ਆਪ ਹੀ ਪੂਜਾਰੀ, ਆਪ ਹੀ ਦੇਵਾ ॥ ੩ ॥ ਆਪਹਿ ਜੋਗ,**

**ਆਪ ਹੀ ਜੁਗਤਾ ॥ ਨਾਨਕ ਕੇ ਪ੍ਰਭ, ਸਦ ਹੀ ਮੁਕਤਾ ॥੪॥੧॥੬॥**

**ਪਦ ਅਰਥ :** ਸਗਲੋ=ਸਾਰਾ। ਪਾਸਾਰਾ=ਖਿਲਾਰਾ। ਬਨਜੁ=ਵਣਜ, ਵਾਪਾਰ। ਬਿਉਹਾਰਾ= ਵਣਜ ਕਰਨ ਵਾਲਾ ਵਾਪਾਰੀ। ਬਿਰਲੋਈ=ਵਿਰਲਾ ਹੀ। ਜਤ ਜਤ=ਜਿਥੇ, ਜਿਸ ਪਾਸੇ। ਤਤ=ਉਸੇ, ਉਸ ਪਾਸੇ। ਦ੍ਰਿਸਟਾਏ=ਦਿਸਦਾ ਹੈ। ਨਿਰਗੁਨ=ਤਿੰਨ ਗੁਣਾਂ ਦੇ ਪ੍ਰਭਾਵ ਤੋਂ ਰਹਿਤ ਪਰਮੇਸ਼ਰ। ਤਰੰਗਾ= ਲਹਿਰਾਂ। ਦੇਵਾ=(ਇਸ਼ਟ) ਦੇਵ। ਜੋਗੁ=ਜੋਗ ਰੂਪ। ਜੁਗਤਾ=ਜੁੜਿਆ ਹੋਇਆ। ਮੁਕਤਾ=ਨਿਰਲੇਪ।

**ਅਰਥ :** (ਹੇ ਭਾਈ ! ਰਚਨਾ ਦਾ) ਸਾਰਾ ਖਿਲਾਰਾ ਇੱਕ (ਹਰੀ) ਰੂਪ ਦਾ ਹੈ। ਆਪ ਹੀ ਵਣਜ ਰੂਪ ਹੈ ਅਤੇ ਆਪ ਹੀ ਵਣਜਾਰਾ ਹੈ।੧।

(ਹੇ ਭਾਈ !) ਇਹੋ ਜਿਹਾ ਗਿਆਨ ਕੋਈ ਵਿਰਲਾ ਹੀ ਹਾਸਲ ਕਰਦਾ ਹੈ। ਜਿਥੇ ਜਿਥੇ ਜਾਈਏ ਉਥੇ ਉਥੇ ਹੀ (ਪਰਮਾਤਮਾ ਮੌਜੂਦ) ਦਿਸਦਾ ਹੈ।੧।ਰਹਾਉ।

(ਹੇ ਭਾਈ !) ਉਹ ਨਿਰਮਲ ਹਰੀ ਸਭ ਰੰਗਾਂ ਵਾਲਾ ਹੁੰਦਾ ਹੋਇਆ ਵੀ ਇਕ-ਰੰਗੀ ਹੈ। (ਉਹ) ਆਪ ਹੀ ਪਾਣੀ ਹੈ ਤੇ ਆਪ ਹੀ (ਪਾਣੀ ਵਿੱਚ ਉਠ ਰਹੀਆਂ) ਲਹਿਰਾਂ ਦਾ ਰੂਪ ਹੈ।੨।

(ਹੇ ਭਾਈ ! ਪ੍ਰਭੂ) ਆਪ ਹੀ ਮੰਦਰ ਰੂਪ ਹੈ ਅਤੇ ਆਪ ਹੀ ਸੇਵਾ (ਭਗਤੀ ਰੂਪ) ਹੈ। ਆਪ ਹੀ ਪੂਜਾ ਕਰਨ ਵਾਲਾ ਹੈ ਤੇ ਆਪ ਹੀ ਇਸ਼ਟ-ਦੇਵ ਹੈ।੩।

(ਹੇ ਭਾਈ ! ਪ੍ਰਭੂ) ਆਪ ਹੀ ਜੋਗ ਰੂਪ ਹੈ, ਆਪ ਹੀ (ਆਪਣੇ ਵਿੱਚ) ਜੁੜਿਆ ਹੋਇਆ ਹੈ। ਨਾਨਕ ਦੇ ਪ੍ਰਭੂ ਜੀ (ਆਪ ਹੀ) ਸਦਾ ਨਿਰਲੇਪ ਹਨ।੪।੧।੬।

## ਸਾਰੰਸ਼ ਅਤੇ ਸਿਧਾਂਤ

ਇਹ ਗੁਰਮਤਿ ਗਿਆਨ ਕਿਸੇ ਵਿਰਲੇ ਜੀਵ ਦੇ ਹਿਰਦੇ ਵਿੱਚ ਵਸਦਾ ਹੈ ਕਿ ਸਾਰੀ ਰਚਨਾ ਦਾ ਪਸਾਰਾ ਇੱਕ ਹਰੀ ਦਾ ਰੂਪ ਹੈ ਅਤੇ ਪਰਮੇਸ਼ਰ ਇੱਕ ਹੁੰਦਿਆਂ ਵੀ ਅਨੇਕ ਹੈ। ਨਿਰਗੁਣ ਤੇ ਸਰਗੁਣ ਸਰੂਪ ਵਿਚ ਸਭ ਆਪ ਹੀ ਆਪਿ ਹੈ। ਵਾਹਿਗੁਰੂ ਜੋਗੀ ਭੋਗੀ ਹੁੰਦਾ ਹੋਇਆ ਭੀ ਸਭ ਰਚਨਾ ਤੋਂ ਨਿਰਲੇਪ ਹੈ। ਤੱਤ ਇਹ ਹੈ:-

**ਸਰਬ ਜੋਤਿ ਤੇਰੀ ਪਸਰਿ ਰਹੀ॥ ਜਹ ਜਹ ਦੇਖਾ ਤਹ ਨਰਹਰੀ॥** [ਪੰਨਾ ੮੧੬

**ਬਿਲਾਵਲੁ ਮਹਲਾ ੫ ॥ ਆਪਿ ਉਪਾਵਨ, ਆਪਿ ਸਧਰਨਾ ॥ ਆਪਿ ਕਰਾਵਨ, ਦੋਸੁ ਨ ਲੈਨਾ ॥੧॥ ਆਪਨ ਬਚਨੁ, ਆਪ ਹੀ ਕਰਨਾ॥ ਆਪਨ ਬਿਭਉ, ਆਪ ਹੀ ਜਰਨਾ ॥੧॥ਰਹਾਉ॥ ਆਪ ਹੀ ਮਸਟਿ, ਆਪ ਹੀ ਬੁਲਨਾ ॥ ਆਪ ਹੀ ਅਛਲੁ, ਨ ਜਾਈ ਛਲਨਾ ॥੨॥ ਆਪ ਹੀ ਗੁਪਤ, ਆਪਿ ਪਰਗਟਨਾ ॥ ਆਪ ਹੀ ਘਟਿ ਘਟਿ, ਆਪਿ ਅਲਿਪਨਾ ॥ ਆਪੇ ਅਵਿਗਤੁ, ਆਪ ਸੰਗਿ ਰਚਨਾ ॥ ਕਹੁ ਨਾਨਕ, ਪ੍ਰਭ ਕੇ ਸਭਿ ਜਚਨਾ ॥੪॥੨॥੭॥**

## ਉਚਾਰਨ ਸੇਧ

**ਫੁਟਕਲ :** 'ਸਧਰਨਾ' ਦਾ ਸਹੀ ਉਚਾਰਨ 'ਸ-ਧਰਨਾ' ਹੈ।

**ਪਦ ਅਰਥ :** ਉਪਾਵਨ=ਪੈਦਾ (ਕਰਨ ਵਾਲਾ)। ਸਧਰਨਾ=ਆਸਰਾ ਦੇਣ ਵਾਲਾ। ਕਰਾਵਨ=(ਜੀਵਾਂ ਤੋਂ ਕੰਮ) ਕਰਾਉਣ ਵਾਲਾ। ਬਿਭਉ=ਵਿਭੂਤੀ, ਐਸ਼ਵਰਜ। ਜਰਨਾ=ਸਹਾਰਨ ਵਾਲਾ। ਮਸਟਿ=ਚੁਪ ਕਰਨ ਵਾਲਾ। ਬੁਲਨਾ=ਬੋਲਣ ਵਾਲਾ। ਅਛਲ=ਛਲ ਤੋਂ ਰਹਿਤ। ਅਲਿਪਨਾ=ਨਿਰਲੇਪ। ਅਵਿਗਤੁ=ਅਵਿਅਕਤ, ਸਰੀਰ ਤੋਂ ਬਿਨਾ। ਰਚਨਾ=ਸ੍ਰਿਸ਼ਟੀ। ਜਚਨਾ=ਕੌਤਕ।

**ਅਰਥ :** (ਹੇ ਭਾਈ ! ਪ੍ਰਭੂ) ਆਪ ਹੀ (ਜੀਅ) ਪੈਦਾ ਕਰਨ ਵਾਲਾ ਹੈ ਅਤੇ ਆਪ ਹੀ ਸਹਾਰਾ ਦੇਣ ਵਾਲਾ ਹੈ। (ਪ੍ਰਭੂ) ਆਪ ਹੀ (ਸਭ ਜੀਆਂ ਤੋਂ ਕੰਮ) ਕਰਾਉਣ ਵਾਲਾ ਹੈ (ਪ੍ਰੰਤੂ ਉਸ ਨੇ ਆਪਣੇ ਉਤੇ ਕਿਸੇ ਮਾੜੇ ਕੰਮ ਦਾ) ਦੋਸ਼ ਨਹੀਂ ਲੈਣਾ।੧।

(ਪ੍ਰਭੂ) ਆਪ ਹੀ ਬੋਲ ਰੂਪ ਹੈ (ਅਤੇ) ਆਪ ਹੀ (ਬੁਲਨਾ) ਉਚਾਰਨ ਕਰਨ ਵਾਲਾ ਹੈ। ਆਪ ਹੀ ਬਿਭੂਤੀ (ਐਸ਼ਵਰਜ) ਵਾਲਾ ਹੈ, ਆਪ ਹੀ (ਉਸ ਦੇ ਤੇਜ ਨੂੰ) ਸਹਾਰਨ ਵਾਲਾ ਹੈ।੧।ਰਹਾਉ।

ਆਪ ਹੀ ਚੁਪ ਕਰਨ ਵਾਲਾ ਹੈ, ਆਪ ਹੀ ਬੋਲਣ ਵਾਲਾ ਹੈ। ਆਪ ਹੀ ਅਛਲ ਰੂਪ ਹੈ (ਕਿਸੇ ਪਾਸੋਂ) ਛਲਿਆ ਨਹੀਂ ਜਾਂਦਾ।੨।

(ਪ੍ਰਭੂ) ਆਪ ਹੀ ਗੁਪਤ ਰੂਪ ਹੈ, ਆਪ ਹੀ ਪਰਗਟ (ਰਚਨਾ) ਰੂਪ ਹੈ। ਆਪ ਹੀ ਹਰੇਕ ਘੱਟ ਵਿੱਚ ਵਿਆਪਕ ਹੈ, ਆਪ ਹੀ ਨਿਰਲੇਪ ਹੈ।੩।

(ਪ੍ਰਭੂ) ਆਪ ਹੀ ਅਵਿਅਕਤ ਰੂਪ ਹੈ ਆਪ ਹੀ (ਸਭ) ਨਾਲ ਮਿਲਿਆ ਹੋਇਆ ਹੈ। ਨਾਨਕ! ਆਖ (ਕਿ ਇਹ) ਸਾਰੇ ਕੌਤਕ ਪ੍ਰਭੂ ਦੇ (ਆਪਣੇ ਹਨ)।੪।੨।੭।

## ਸਾਰੰਸ਼ ਅਤੇ ਸਿਧਾਂਤ

ਪੈਦਾ ਕਰਨ ਵਾਲਾ ਸਹਾਰਾ ਦੇਣ ਵਾਲਾ, ਬੋਲਣ ਵਾਲਾ ਕਰਮ ਕਰਾਉਣ ਵਾਲਾ ਪ੍ਰਭੂ ਆਪ ਹੀ ਹੈ। ਉਸ ਪਰਮੇਸ਼ਰ ਦਾ ਬਲ ਸਾਰੇ ਪਾਸੇ ਕੰਮ ਕਰ ਰਿਹਾ ਹੈ ਪਰ ਉਹ ਆਪ ਸਦਾ ਨਿਰਲੇਪ ਰਹਿੰਦਾ ਹੈ। ਉਹ ਆਪਣੀ ਪੈਦਾ ਕੀਤੀ ਸ੍ਰਿਸ਼ਟੀ ਵੇਖ ਰਿਹਾ ਹੈ, ਇਤਾਦਿ ਸਾਰੇ ਉਸ ਪ੍ਰਭੂ ਦੇ ਆਪਣੇ ਅਸਚਰਜ ਕੌਤਕ ਹਨ।

**ਬਿਲਾਵਲੁ ਮਹਲਾ ੫ ॥ ਭੂਲੇ, ਮਾਰਗੁ ਜਿਨਹਿ ਬਤਾਇਆ ॥ ਐਸਾ ਗੁਰੁ, ਵਡਭਾਗੀ ਪਾਇਆ ॥੧॥ ਸਿਮਰਿ ਮਨਾ! ਰਾਮਨਾਮੁ ਚਿਤਾਰੇ ॥ ਬਸਿ ਰਹੇ ਹਿਰਦੈ, ਗੁਰ ਚਰਨ ਪਿਆਰੇ ॥੧॥ਰਹਾਉ॥ ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ ॥ ਬੰਧਨ ਕਾਟਿ ਮੁਕਤਿ ਗੁਰਿ ਕੀਨਾ ॥੨॥ ਦੁਖ ਸੁਖ ਕਰਤ, ਜਨਮਿ ਫੁਨਿ ਮੂਆ ॥ ਚਰਨ ਕਮਲ, ਗੁਰਿ ਆਸ੍ਰਮੁ ਦੀਆ ॥੩॥ ਅਗਨਿ ਸਾਗਰ ਬੂਡਤ ਸੰਸਾਰਾ ॥ ਨਾਨਕ, ਬਾਹ ਪਕਰਿ, ਸਤਿਗੁਰਿ ਨਿਸਤਾਰਾ ॥੪॥੩॥੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਡਭਾਗੀਂ, ਬਾਂਹ।

**ਪਦ ਅਰਥ :** ਭੂਲੇ=ਭੁਲੇ ਹੋਏ (ਜੀਵ ਨੂੰ)। ਮਾਰਗੁ=(ਜੀਵਨ ਦਾ ਸਹੀ) ਰਸਤਾ। ਜਿਨਹਿ=ਜਿਸ (ਗੁਰੂ) ਨੇ। ਵਡਭਾਗੀ=ਵਡੇਭਾਗਾਂ ਨਾਲ। ਚਿਤਾਰੇ=ਚਿਤਾਰ (ਯਾਦ) ਕਰਕੇ। ਹਿਰਦੈ=ਹਿਰਦੇ ਵਿੱਚ। ਕਾਮਿ=ਕਾਮ ਵਿੱਚ। ਲੀਨਾ=ਲਿਆ, ਵੱਸ ਵਿੱਚ ਕੀਤਾ ਹੈ। ਕਾਟਿ=ਕੱਟ ਕੇ। ਕਰਤ=ਕਰਦਿਆਂ। ਜਨਮੇ=ਜਨਮ ਵਿੱਚ। ਫੁਨਿ=ਫੇਰ, ਮੁੜ। ਆਸ੍ਰਮੁ=ਟਿਕਾਣਾ। ਬੂਡਤ=ਡੁੱਬ ਰਿਹਾ ਹੈ। ਨਿਸਤਾਰਾ=ਤਾਰ ਦਿੱਤਾ।

**ਅਰਥ :** (ਹੇ ਭਾਈ!) ਭੁਲੇ ਹੋਏ (ਜੀਵ) ਨੂੰ ਜਿਸ (ਗੁਰੂ) ਨੇ (ਜੀਵਨ ਦਾ ਸਹੀ) ਰਸਤਾ ਦਸਿਆ ਹੈ, ਇਹੋ ਜਿਹਾ ਗੁਰੂ ਵਡੇ ਭਾਗਾਂ ਨਾਲ ਹੀ (ਕਿਸੇ ਨੇ) ਪਾਇਆ ਹੈ।੧।

ਹੇ ਮਨ ! (ਤੂੰ) ਪਰਮਾਤਮਾ ਦਾ ਨਾਮੁ ਸਿਮਰ, ਚਿਤਾਰਦਾ ਰਹੁ। ਮੇਰੇ ਹਿਰਦੇ ਵਿੱਚ ਪਿਆਰੇ ਗੁਰੂ ਦੇ ਚਰਨ ਵਸ ਰਹੇ ਹਨ (ਮੈਨੂੰ ਅਨੰਦ ਆ ਰਿਹਾ ਹੈ)।੧।ਰਹਾਉ।

(ਹੇ ਭਾਈ !) ਜਿਹੜਾ ਮਨ ਕਾਮ, ਕ੍ਰੋਧ, ਲੋਭ, ਮੋਹ ਨੇ (ਆਪਣੇ ਵਸ ਵਿੱਚ ਕਰ) ਲਿਆ ਸੀ, ਗੁਰੂ ਨੇ (ਸਾਰੇ ਮੋਹ ਮਾਇਆ ਦੇ) ਬੰਧਨ ਕਟ ਕੇ (ਉਸਨੂੰ) ਮੁਕਤ ਕਰ ਦਿੱਤਾ ਹੈ।੨।

(ਜੋ ਮਨ) ਦੁਖ ਸੁਖ ਦੇ (ਕਰਮ) ਕਰਦਿਆਂ ਮੁੜ ਮੁੜ ਜੰਮਦਾ ਤੇ ਮਰਦਾ ਸੀ, (ਉਸ ਨੂੰ ਹੁਣ ਗੁਰੂ ਨੇ ਆਪਣੇ) ਚਰਨ ਕਮਲਾਂ ਦਾ ਟਿਕਾਣਾ ਬਖ਼ਸ਼ ਦਿੱਤਾ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ) ਸੰਸਾਰ ਜੀਵ (ਤ੍ਰਿਸ਼ਨਾ ਦੀ) ਅੱਗ ਦੇ ਸਮੁੰਦਰ ਵਿੱਚ ਡੁੱਬ ਰਿਹਾ ਸੀ, ਸਤਿਗੁਰੂ ਨੇ (ਉਸ ਦੀ) ਬਾਂਹ ਪਕੜ ਕੇ (ਉਸ ਨੂੰ ਸੰਸਾਰ ਤੋਂ) ਤਾਰ ਦਿੱਤਾ।੪।੩।੮।

## ਸਾਰੰਸ਼ ਅਤੇ ਸਿਧਾਂਤ

ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਵਿੱਚ ਫਸੇ ਤੇ ਭੁਲੇ ਹੋਏ ਜੀਵ ਨੂੰ ਗੁਰੂ ਦੀ ਟੇਕ ਹੀ ਕੰਮ ਆਉਂਦੀ ਹੈ। ਦੁਖ ਸੁਖ ਦੇ ਕਰਮਾਂ ਵਿੱਚ ਪਿਆ ਹੋਇਆ ਜੀਵ ਸਦਾ ਆਵਾਗਵਣ ਵਿਚ ਹੀ ਪਿਆ ਰਹਿੰਦਾ ਹੈ। ਇਹ ਸਤਿਗੁਰੂ ਦੀ ਬਖ਼ਸ਼ਿਸ਼ ਹੈ ਜਿਸ ਨੇ ਆਪਣੇ ਸੇਵਕ ਦੀ ਬਾਂਹ ਫੜ ਕੇ ਸੰਸਾਰ ਸਾਗਰ ਤੋਂ ਪਾਰ ਕਰ ਦਿੱਤਾ। ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਦੇ ਅਰਥਾਂ ਵਿੱਚ ਵਿਦਵਾਨਾਂ ਦੀ ਇਕਸੁਰਤਾ ਨਹੀਂ ਹੈ। ਆਖਿਰ ਹਾਰ ਕੇ ਇਹ ਆਖਣਾ ਪੈਂਦਾ ਹੈ-"ਜਿਸ ਨੋ ਤੂੰ ਜਾਣਾਇਹਿ, ਸੋਈ ਜਨੁ ਜਾਣੈ॥"

**ਬਿਲਾਵਲੁ ਮਹਲਾ ੫ ॥ ਤਨੁ ਮਨੁ ਧਨੁ ਅਰਪਉ ਸਭੁ ਅਪਨਾ ॥ ਕਵਨ ਸੁਮਤਿ, ਜਿਤੁ ਹਰਿ ਹਰਿ ਜਪਨਾ ॥੧॥ ਕਰਿ ਆਸਾ, ਆਇਓ ਪ੍ਰਭ ਮਾਗਨਿ ॥ ਤੁਮ ਪੇਖਤ, ਸੋਭਾ ਮੇਰੈ ਆਗਨਿ ॥੧॥ ਰਹਾਉ॥ ਅਨਿਕ ਜੁਗਤਿ ਕਰਿ, ਬਹੁਤੁ ਬੀਚਾਰਉ॥ ਸਾਧ ਸੰਗਿ, ਇਸੁ ਮਨਹਿ ਉਧਾਰਉ॥੨॥ ਮਤਿ ਬੁਧਿ ਸੁਰਤਿ ਨਾਹੀ ਚਤੁਰਾਈ ॥ ਤਾ ਮਿਲੀਐ, ਜਾ ਲਏ ਮਿਲਾਈ ॥੩॥ ਨੈਨ ਸੰਤੋਖੇ, ਪ੍ਰਭ ਦਰਸਨੁ ਪਾਇਆ ॥ ਕਹੁ ਨਾਨਕ, ਸਫਲੁ ਸੋ ਆਇਆ ॥੪॥੪॥੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਅਰਪਉਂ, ਮਾਂਗਨਿ, ਆਂਗਨਿ, ਬੀਚਾਰਉਂ, ਉਧਾਰਉਂ, ਨਾਹੀਂ, ਤਾਂ, ਜਾਂ।

**ਪਦ ਅਰਥ :**ਅਰਪਉ=ਮੈਂ ਭੇਟਾ ਕਰ ਦਿਆਂ। ਸੁਮਤਿ=ਚੰਗੀ ਮਤਿ। ਜਿਤੁ=ਜਿਸ ਦੁਆਰਾ। ਕਰਿ ਆਸਾ=ਆਸਾ ਕਰਕੇ। ਪ੍ਰਭ=ਹੇ ਪ੍ਰਭੂ !। ਮਾਗਨਿ=ਮੰਗਣ ਲਈ। ਪੇਖਤ=ਵੇਖਦਿਆਂ (ਦਰਸ਼ਨ ਕਰਦਿਆਂ)। ਸੋਭਾ=ਰੌਣਕ। ਮੇਰੈ ਆਗਨਿ=ਮੇਰੇ (ਹਿਰਦੇ ਰੂਪੀ) ਵਿਹੜੇ ਵਿੱਚ। ਜੁਗਤਿ=ਢੰਗ। ਬੀਚਾਰਉ=ਮੈਂ ਵੀਚਾਰਦਾ ਹਾਂ। ਮਨਹਿ=ਮਨ ਨੂੰ। ਉਧਾਰਉ=ਮੈਂ ਨਿਸਤਾਰਾ ਕਰਾਂ। ਸੰਤੋਖੇ=ਰਜ ਗਏ।

**ਅਰਥ :** (ਹੇ ਭਾਈ !) ਉਹ ਕਿਹੜੀ ਚੰਗੀ ਮਤਿ (ਸਿਖਿਆ) ਹੈ ਜਿਸ ਦੁਆਰਾ ਪਰਮਾਤਮਾ ਦਾ (ਨਾਮ) ਜਪਿਆ ਜਾ ਸਕਦਾ ਹੈ? (ਜੇ ਕੋਈ ਮੈਨੂੰ ਅਜੇਹੀ ਸੁਮਤਿ ਦੇਵੇ ਤਾਂ ਮੈਂ ਆਪਣਾ) ਸਰੀਰ, ਮਨ, ਧਨ ਆਦਿ ਸਭ ਕੁਝ (ਉਸ ਅੱਗੇ) ਭੇਟਾ ਕਰ ਦਿਆਂ।੧।

ਹੇ ਪ੍ਰਭੂ ! ਮੈਂ ਆਸਾ ਕਰਕੇ (ਆਪ ਜੀ ਪਾਸੋਂ ਇਕ ਦਾਤਿ) ਮੰਗਣ ਲਈ ਆਇਆ ਹਾਂ। ਆਪ ਜੀ ਦਾ ਦਰਸ਼ਨ ਕਰਦਿਆਂ ਮੇਰੇ (ਹਿਰਦੇ ਰੂਪੀ) ਵਿਹੜੇ ਵਿੱਚ (ਅਜਿਹੀ) ਰੌਣਕ ਲਗ ਜਾਂਦੀ ਹੈ (ਜੋ) ਸੋਭਾ ਦੀ (ਪ੍ਰਤੀਕ ਹੈ)।੧।ਰਹਾਉ।

ਮੈਂ ਅਨੇਕ ਪ੍ਰਕਾਰ ਦੀਆਂ ਜੁਗਤੀਆਂ ਕਰਕੇ ਬਹੁਤ ਹੀ ਵਿਚਾਰਦਾ ਹਾਂ (ਪਰ ਨਿਸਚਾ ਇਸ ਗਲ ਤੇ ਬਝਿਆ ਹੈ ਕਿ) ਸਾਧ ਸੰਗਤ ਦੁਆਰਾ ਇਸ ਮਨ ਨੂੰ (ਸੰਸਾਰ ਸਾਗਰ) ਤੋਂ ਤਾਰਾਂ।੨।

(ਹੇ ਭਾਈ ! ਉਸ ਪ੍ਰਭੂ ਨੂੰ ਕਿਸੇ ਵੀ ਸ੍ਰੇਸ਼ਟ) ਮਤਿ ਨਾਲ, (ਜਾਂ ਵਿਸ਼ੈਣੀ) ਬੁਧੀ ਨਾਲ, (ਜਾਂ ਉਚੀ) ਸੁਰਤਿ ਨਾਲ ਨਹੀਂ (ਮਿਲਿਆ ਜਾ ਸਕਦਾ)। ਜਦੋਂ (ਉਹ ਪ੍ਰਭੂ ਆਪ ਜੀਵ ਨੂੰ ਆਪਣੇ ਨਾਲ) ਮਿਲਾ ਲਵੇ ਤਾਂ ਹੀ (ਉਸ ਨੂੰ) ਮਿਲਿਆ ਜਾ ਸਕਦਾ ਹੈ।੩।

(ਜਿਸ ਮਨੁੱਖ ਨੇ) ਪ੍ਰਭੂ ਦਾ ਦਰਸ਼ਨ ਪਾ ਲਿਆ (ਉਸ ਦੇ) ਨੈਣ ਰਜ ਗਏ। ਨਾਨਕ ! ਆਖ (ਕਿ) ਉਸ ਮਨੁੱਖ ਦਾ (ਸੰਸਾਰ ਵਿੱਚ) ਆਇਆ ਸਫਲ (ਹੋਇਆ) ।੪।੪।੯।

## ਸਾਰੰਸ਼ ਅਤੇ ਸਿਧਾਂਤ

ਮੰਗਤ ਰੂਪ ਵਿੱਚ ਹਰਿ ਹਰਿ ਨਾਮੁ ਜਪਣ ਲਈ ਸ੍ਰੇਸ਼ਟ ਮਤਿ ਦੀ ਲੋੜ ਹੈ ਪਰ ਚਤੁਰਾਈ ਵਾਲੀ ਮਤਿ ਹਮੇਸ਼ਾਂ ਵਿਗਾੜ ਪੈਦਾ ਕਰਦੀ ਹੈ। ਦਰਸ਼ਨ ਦੀ ਪ੍ਰਾਪਤੀ ਲਈ ਜਗਿਆਸੂ ਆਪਣਾ ਤਨ, ਮਨ, ਧਨ ਸਭ ਕੁਝ ਸਮਰਪਿਤ ਕਰਨ ਲਈ ਬੇਸ਼ਕ ਹਾਜ਼ਰ ਹੋ ਜਾਵੇ, ਪਰ ਇਹ ਮਿਲਾਪ ਅਥਵਾ ਦਰਸ਼ਨ ਫਿਰ ਵੀ ਪ੍ਰਭੂ ਦੀ ਨਿਜ-ਇਛਾ ਤੇ ਨਿਰਭਰ ਕਰਦਾ ਹੈ। ਹਾਂ, ਬੈਰਾਗੀ ਮਨ ਦੀ ਦਸ਼ਾ ਇਹੋ ਜਿਹੀ ਹੀ ਰਹਿੰਦੀ ਹੈ:-

**ਬਿਨੁ ਮਿਲਬੇ ਇਹੁ ਦਿਨੁ ਨ ਬਿਹਾਵੈ॥ ਮਿਲੈ ਪ੍ਰਭੂ ਤਾ ਸਭ ਸੁਖ ਪਾਵੈ॥ [ਪੰਨਾ ੩੭੩**

**ਬਿਲਾਵਲੁ ਮਹਲਾ ੫ ॥ ਮਾਤ ਪਿਤਾ ਸੁਤ ਸਾਥਿ ਨ ਮਾਇਆ ॥ ਸਾਧ ਸੰਗਿ, ਸਭੁ ਦੂਖੁ ਮਿਟਾਇਆ ॥੧॥ ਰਵਿ ਰਹਿਆ ਪ੍ਰਭੁ, ਸਭ ਮਹਿ ਆਪੇ ॥ ਹਰਿ ਜਪੁ ਰਸਨਾ, ਦੁਖੁ ਨ ਵਿਆਪੇ ॥੧॥ਰਹਾਉ॥ ਤਿਖਾ ਭੂਖ, ਬਹੁ ਤਪਤਿ ਵਿਆਪਿਆ ॥ ਸੀਤਲ ਭਏ, ਹਰਿ ਹਰਿ ਜਸੁ ਜਾਪਿਆ ॥੨॥ ਕੋਟਿ ਜਤਨ, ਸੰਤੋਖੁ ਨ ਪਾਇਆ ॥ ਮਨੁ ਤ੍ਰਿਪਤਾਨਾ, ਹਰਿ ਗੁਣ ਗਾਇਆ ॥੩॥ ਦੇਹੁ ਭਗਤਿ, ਪ੍ਰਭ ਅੰਤਰਜਾਮੀ ॥ ਨਾਨਕ ਕੀ ਬੇਨੰਤੀ ਸੁਆਮੀ ॥੪॥੫॥੧੦॥**

**ਪਦ ਅਰਥ :** ਸੁਤ=ਪੁੱਤਰ। ਸਾਥਿ=ਸਾਥੀ, ਸੰਗੀ। ਰਵਿ ਰਹਿਆ=ਵਿਆਪਕ ਹੋ ਰਿਹਾ ਹੈ। ਨ ਵਿਆਪੈ=ਨਹੀਂ ਲਗ ਸਕਦਾ। ਤਿਖਾ=(ਮਾਇਆ ਦੀ) ਤ੍ਰੇਹ। ਤਪਤਿ=ਤਪਸ਼ ਵੱਚ। ਵਿਆਪਿਆ=ਫਸਿਆ ਹੋਇਆ। ਕੋਟਿ=ਕ੍ਰੋੜਾਂ। ਤ੍ਰਿਪਤਾਨਾ=ਤ੍ਰਿਪਤ ਹੋ ਗਿਆ। ਅੰਤਰਜਾਮੀ=ਹੇ ਅੰਦਰ ਦੀਆਂ ਜਾਣਨ ਵਾਲੇ !।

**ਅਰਥ :** (ਹੇ ਭਾਈ !) ਮਾਤਾ, ਪਿਤਾ, ਪੁਤਰ (ਅਤੇ) ਮਾਇਆ (ਆਦਿਕ ਵਿਚੋਂ ਅੰਤ ਸਮੇਂ ਕੋਈ ਭੀ ਸੰਗੀ) ਸਾਥੀ ਨਹੀਂ ਬਣਦਾ। (ਆਖ਼ਰ) ਸਾਧ ਸੰਗ ਦੁਆਰਾ ਹੀ ਸਾਰਾ ਦੁਖ ਦੂਰ ਕੀਤਾ ਜਾ ਸਕਦਾ ਹੈ।੧।

(ਹੇ ਭਾਈ ! ਉਹ) ਪ੍ਰਭੂ ਆਪ ਹੀ ਸਾਰਿਆਂ ਵਿੱਚ ਵਿਆਪਕ ਹੋ ਰਿਹਾ ਹੈ। ਰਸਨਾ ਨਾਲ (ਉਸ) ਹਰੀ ਦਾ (ਨਾਮ) ਜਪ, (ਫਿਰ ਤੈਨੂੰ) ਕੋਈ ਦੁਖ ਨਹੀਂ ਲਗੇਗਾ।੧।ਰਹਾਉ।

ਹੇ ਭਾਈ ! ਜੋ ਮਨੁੱਖ ਮਾਇਆ ਦੀ ਤ੍ਰਿਸ਼ਨਾ, (ਪਦਾਰਥਕ-) ਭੁਖ ਦੀ ਬਹੁਤ ਸੜਨ ਵਿੱਚ ਪਿਆ ਹੋਇਆ ਸੀ ਜਦੋਂ (ਉਸ ਨੇ) ਪਰਮਾਤਮਾ ਦਾ ਜਸ ਕੀਤਾ, (ਨਾਮ ਜਪਿਆ, ਉਸ ਦਾ ਤਨ ਮਨ) ਠੰਡਾ-ਠਾਰ ਹੋ ਗਿਆ।੨।

ਕਰੋੜਾਂ ਜਤਨ ਕਰਕੇ ਭੀ (ਜਿਸ ਮਨੁੱਖ ਨੂੰ) ਸੰਤੋਖ ਪ੍ਰਾਪਤ ਨਹੀਂ ਸੀ ਹੋਇਆ (ਜਦੋਂ ਉਸਨੇ) ਹਰੀ ਦੇ ਗੁਣਾਂ ਦਾ ਗਾਇਨ ਕੀਤਾ, (ਉਸ ਦਾ ਤ੍ਰਿਸ਼ਨਾਲੂ) ਮਨ ਤ੍ਰਿਪਤ ਹੋ ਗਿਆ ।੩।

ਹੇ ਅੰਤਰਜਾਮੀ ਪ੍ਰਭੂ ! ਹੇ ਸੁਆਮੀ ! ਨਾਨਕ ਦੀ (ਤੇਰੇ ਪਾਸ) ਇਹ ਬੇਨਤੀ ਹੈ (ਕਿ ਮੈਨੂੰ

ਕੇਵਲ ਆਪਣੀ) ਭਗਤੀ ਦਾ (ਦਾਨ) ਦਿਓ ਜੀ।੪।੫।੧੦।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਅਨੇਕਾਂ ਸਾਧਨ ਪਿਆ ਕਰੇ, ਮਨ ਦੀ ਤ੍ਰਿਪਤੀ ਨਹੀਂ ਹੁੰਦੀ। ਅੰਤ ਕਾਲ ਮਾਇਆ, ਮਾਤਾ, ਪਿਤਾ, ਪੁਤਰ ਆਦਿ ਕੋਈ ਵੀ ਜੀਵ ਦਾ ਸਾਥੀ ਨਹੀਂ ਬਣਦਾ। ਸਹੀ ਅਰਥਾਂ ਵਿੱਚ ਇਕੋ ਵਸਤੂ ਹੀ ਗੁਣਕਾਰੀ ਹੈ, ਉਹ ਹੈ ਪ੍ਰਭੂ ਦੀ ਸਿਫਤ ਸਲਾਹ ਕਰਨੀ, ਉਸ ਦਾ ਜਸ ਗਾਉਣਾ, ਭਗਤੀ ਕਰਨੀ ਜਿਸ ਨਾਲ ਮਨ ਨੂੰ ਸੰਤੋਖ ਪ੍ਰਾਪਤ ਹੁੰਦਾ ਹੈ। ਅਜਿਹੀ ਜੀਵਨ-ਕ੍ਰਿਆ ਨਾਲ ਸਾਰੇ ਦੁਖ ਦਰਦ ਦੂਰ ਹੋ ਜਾਂਦੇ ਹਨ।

**ਬਿਲਾਵਲੁ ਮਹਲਾ ੫ ॥ ਗੁਰੁ ਪੂਰਾ, ਵਡਭਾਗੀ ਪਾਈਐ ॥ ਮਿਲਿ ਸਾਧੂ, ਹਰਿਨਾਮੁ ਧਿਆਈਐ ॥੧॥ ਪਾਰਬ੍ਰਹਮ ਪ੍ਰਭ ! ਤੇਰੀ ਸਰਨਾ ॥ ਕਿਲਬਿਖ ਕਾਟੈ, ਭਜੁ ਗੁਰ ਕੇ ਚਰਨਾ ॥੧॥ਰਹਾਉ॥ ਅਵਰਿ ਕਰਮ ਸਭਿ, ਲੋਕਾਚਾਰ ॥ ਮਿਲਿ ਸਾਧੂ ਸੰਗਿ, ਹੋਇ ਉਧਾਰ ॥੨॥ ਸਿੰਮ੍ਰਿਤਿ ਸਾਸਤ ਬੇਦ ਬੀਚਾਰੇ ॥ ਜਪੀਐ ਨਾਮੁ, ਜਿਤੁ ਪਾਰਿ ਉਤਾਰੇ ॥੩॥ ਜਨ ਨਾਨਕ ਕਉ, ਪ੍ਰਭ! ਕਿਰਪਾ ਕਰੀਐ ॥ ਸਾਧੂ ਧੂਰਿ ਮਿਲੈ, ਨਿਸਤਰੀਐ ॥੪॥੬॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਡਭਾਗੀਂ।

**ਪਦ ਅਰਥ :** ਵਡਭਾਗੀ=(ਵਡਭਾਗੀ) ਵਡੇ ਭਾਗਾਂ ਨਾਲ। ਕਿਲਬਿਖੁ=ਪਾਪ। ਕਾਟੈ=ਕਟ ਦਿੰਦਾ ਹੈ। ਲੋਕਾ ਚਾਰ=ਲੋਕ ਵਿਖਾਵਾ। ਉਧਾਰ=ਪਾਰ ਉਤਾਰਾ। ਜਿਤੁ=ਜਿਸ ਕਰਕੇ। ਨਿਸਤਰੀਐ= ਤਰ ਸਕੀਦਾ ਹੈ।

**ਅਰਥ :** (ਹੇ ਭਾਈ !) ਪੂਰਾ ਗੁਰੂ ਵਡੇਭਾਗਾਂ ਨਾਲ ਪਾਈਦਾ ਹੈ। ਸਾਧੂ (ਗੁਰੂ) ਨੂੰ ਮਿਲ ਕੇ ਹਰੀ ਦਾ ਨਾਮ ਧਿਆਉਣਾ ਚਾਹੀਦਾ ਹੈ।੧।

ਹੇ ਪਾਰਬ੍ਰਹਮ ਪ੍ਰਭੂ ! (ਮੈਂ) ਤੇਰੀ ਸ਼ਰਨ ਆਇਆ ਹਾਂ। (ਹੇ ਭਾਈ !) ਗੁਰੂ ਦੇ ਚਰਨ (ਭਾਵ ਸ਼ਬਦ) ਸਿਮਰ ਲੈ, (ਕਿਉਂਕਿ ਸਿਮਰਨ) ਪਾਪਾਂ ਨੂੰ ਕਟ ਦੇਂਦਾ ਹੈ।੧।ਰਹਾਉ।

(ਹੇ ਭਾਈ ! ਸਿਮਰਨ ਤੋਂ ਬਿਨਾ) ਹੋਰ ਸਾਰੇ ਕਰਮ ਨਿਰਾ ਲੋਕ-ਵਿਖਾਵਾ ਹੀ ਹਨ। ਸਾਧ (ਗੁਰੂ ਦੀ) ਸੰਗਤ ਨਾਲ ਮਿਲ ਕੇ ਹੀ (ਸੰਸਾਰ ਸਾਗਰ ਤੋਂ) ਤਰਿਆ ਜਾਂਦਾ ਹੈ।੨।

(ਹੇ ਭਾਈ ! ਸਭ) ਸਿੰਮ੍ਰਿਤੀਆਂ, ਸ਼ਾਸਤਰ ਅਤੇ ਵੇਦ ਵੀਚਾਰ ਕੇ ਵੇਖ ਲਏ ਹਨ (ਹੋਰ ਕਰਮਾਂ ਨਾਲ ਕੁਝ ਨਹੀਂ ਬਣਦਾ, ਇਸ ਲਈ ਕੇਵਲ ਪਰਮੇਸ਼ਰ ਦਾ) ਨਾਮ ਜਪਣਾ ਚਾਹੀਦਾ ਹੈ ਜਿਸ ਨਾਲ (ਸੰਸਾਰ ਤੋਂ) ਪਾਰ ਉਤਾਰਾ ਹੋ ਜਾਂਦਾ ਹੈ।੩।

ਹੇ ਪ੍ਰਭੂ ! (ਆਪਣੇ) ਦਾਸ ਨਾਨਕ ਉਤੇ ਕਿਰਪਾ ਦ੍ਰਿਸ਼ਟੀ ਕਰੋ, (ਮੈਨੂੰ ਸਾਧ ਗੁਰੂ) ਦੇ ਚਰਨਾ ਦੀ ਧੂੜ ਮਿਲ ਜਾਏ (ਇਸ ਨਾਲ ਹੀ ਸੰਸਾਰ ਸਮੁੰਦਰ ਤੋਂ) ਪਾਰ ਉਤਾਰਾ ਹੋ ਸਕਦਾ ਹੈ।੪।੬।੧੧।

## ਸਾਰੰਸ਼ ਅਤੇ ਸਿਧਾਂਤ

ਪੂਰੇ ਭਾਗਾਂ ਨਾਲ ਗੁਰੂ ਪਾਤਿਸ਼ਾਹ ਦਾ ਮੇਲ ਹੁੰਦਾ ਹੈ। ਗੁਰੂ ਦੀ ਸ਼ਰਨ ਪਿਆਂ ਹੀ ਨਾਮ ਜਪਣ ਦੀ ਜਾਚ ਆਉਂਦੀ ਹੈ। ਇਸ ਤੋਂ ਛੁਟ ਹੋਰ ਜਿਤਨੇ ਕਰਮ ਹਨ ਲੋਕ-ਵਿਖਾਵੇ ਵਾਲੇ ਹਨ। ਇਹਨਾਂ ਦੇ

ਕੀਤਿਆਂ ਸੰਸਾਰ ਤੋਂ ਪਾਰ ਉਤਾਰਾ ਨਹੀਂ ਹੁੰਦਾ। ਪਾਪਾਂ ਨੂੰ ਕੱਟਣ ਦਾ ਸਾਧਨ ਕੇਵਲ ਸਾਧਸੰਗਤ ਵਿੱਚ ਟਿਕ ਕੇ ਨਾਮ ਜਪਣਾ ਹੈ।

ਧਾਰਮਿਕ ਖੇਤਰ ਵਿੱਚ ਵਿਖਾਵੇ ਦੀ ਲੋੜ ਨਹੀਂ, ਪਰ ਸਭ ਕੁਝ ਸਮਝਦੇ ਹੋਇਆਂ ਵੀ ਸਾਡੇ ਸਮਾਜ ਸੁਧਾਰਕ ਨਾ ਆਪ ਇਸ ਤੋਂ ਮੁਕਤ ਹੋਏ ਹਨ ਤੇ ਨਾ ਹੀ ਇਸ ਬੰਨੇ ਪ੍ਰਚਾਰ ਕਰਨ ਦਾ ਹੀਆ ਕਰਦੇ ਹਨ। "ਰਹਿਣੀ ਰਹੇ, ਸੋਈ ਸਿਖ ਮੇਰਾ ॥ ਉਹ ਸਾਹਿਬ ਮੈ ਉਸ ਕਾ ਚੇਰਾ" ਇਹਨਾਂ ਬਚਨਾਂ ਨੂੰ ਮੁਖ ਰਖ ਕੇ ਹਰੇਕ ਗੁਰਸਿਖ ਨੂੰ ਆਪਣੇ ਜੀਵਨ ਉਤੇ ਪਹਿਰਾ ਦੇਣਾ ਚਾਹੀਦਾ ਹੈ। ਨਾਮ-ਸਿਮਰਨ, ਨਿੰਮਰਤਾ ਤੇ ਸੇਵਾ ਨਾਲ ਜੀਵਨ ਸਫਲ ਹੋਣਾ ਹੈ।

**ਬਿਲਾਵਲੁ ਮਹਲਾ ੫ ॥ ਗੁਰ ਕਾ ਸਬਦੁ, ਰਿਦੇ ਮਹਿ ਚੀਨਾ ॥ ਸਗਲ ਮਨੋਰਥ ਪੂਰਨ ਆਸੀਨਾ॥੧॥ ਸੰਤ ਜਨਾ ਕਾ ਮੁਖੁ, ਊਜਲੁ ਕੀਨਾ॥ ਕਰਿ ਕਿਰਪਾ, ਅਪੁਨਾ ਨਾਮੁ ਦੀਨਾ॥੧॥ ਰਹਾਉ॥ ਅੰਧ ਕੂਪ ਤੇ, ਕਰੁ ਗਹਿ ਲੀਨਾ॥ ਜੈ ਜੈਕਾਰੁ ਜਗਤਿ ਪ੍ਰਗਟੀਨਾ ॥੨॥ ਨੀਚਾ ਤੇ ਊਚ, ਊਨ ਪੂਰੀਨਾ॥ ਅੰਮ੍ਰਿਤ ਨਾਮੁ, ਮਹਾ ਰਸੁ ਲੀਨਾ॥੩॥ ਮਨ ਤਨ ਨਿਰਮਲ, ਪਾਪ ਜਲਿ ਖੀਨਾ॥ ਕਹੁ ਨਾਨਕ, ਪ੍ਰਭ ਭਏ ਪ੍ਰਸੀਨਾ॥੪॥੭॥੧੨॥**

**ਪਦ ਅਰਥ**:ਰਿਦੇ ਮਹਿ=ਹਿਰਦੇ ਵਿੱਚ। ਚੀਨਾ=ਪਛਾਣਿਆ, ਵੀਚਾਰਿਆ। ਪੂਰਨ ਆਸੀਨਾ= ਆਸਾਂ ਪੂਰੀਆਂ ਹੋ ਗਈਆਂ। ਅੰਧ ਕੂਪ ਤੇ=ਅੰਨ੍ਹੇ ਖੂਹ ਤੋਂ। ਕਰੁ=ਹੱਥ। ਗਹਿ ਲੀਨਾ=ਫੜ ਲਿਆ। ਜੈ ਜੈਕਾਰੁ=ਫਤਿਹ ਦਾ ਡੰਕਾ। ਜਗਤਿ=ਜਗਤ ਵਿੱਚ। ਪ੍ਰਗਟੀਨਾ=ਪ੍ਰਗਟ ਹੋ ਗਿਆ। ਨੀਚਾ=ਨੀਚਾਂ ਤੋਂ। ਊਚ= ਉਚਾ। ਊਨ=ਖਾਲੀ। ਪੂਰੀਨਾ=ਭਰੇ ਹੋਏ। ਜਲਿ=ਸੜੇ। ਖੀਨਾ=ਨਾਸ਼ ਹੋ ਗਏ। ਪ੍ਰਸੀਨਾ=ਪ੍ਰਸੰਨ, ਖੁਸ਼।

**ਅਰਥ:** (ਹੇ ਭਾਈ ! ਜਿਸ ਮਨੁੱਖ ਨੇ) ਗੁਰੂ ਦਾ ਸ਼ਬਦ (ਆਪਣੇ) ਹਿਰਦੇ ਵਿੱਚ ਪਛਾਣਿਆ ਉਸ ਦੇ ਸਾਰੇ ਮਨੋਰਥ ਪੂਰੇ ਹੋ ਗਏ (ਉਸ ਦੀਆਂ ਸਾਰੀਆਂ) ਆਸਾਂ ਪੂਰੀਆਂ ਹੋ ਗਈਆਂ ।੧।

(ਹੇ ਭਾਈ ! ਪ੍ਰਭੂ ਨੇ) ਸੰਤ ਜਨਾ ਦਾ ਮੁਖ ਉਜਲ ਕਰ ਦਿੱਤਾ (ਅਤੇ) ਕਿਰਪਾ ਕਰਕੇ (ਉਨ੍ਹਾਂ ਨੂੰ) ਆਪਣਾ ਨਾਮ (ਦਾਨ ਬਖ਼ਸ਼) ਦਿੱਤਾ।੧।ਰਹਾਉ।

(ਹੇ ਭਾਈ ! ਉਨ੍ਹਾਂ ਨੂੰ ਸੰਸਾਰ ਰੂਪੀ) ਅੰਨ੍ਹੇ ਖੂਹ ਚੋਂ ਹੱਥ ਪਕੜ ਕੇ (ਬਾਹਰ ਕਢੰ) ਲਿਆ। (ਉਨ੍ਹਾਂ ਦੀ) ਜਗਤ ਵਿੱਚ ਜੈ ਜੈਕਾਰ ਪ੍ਰਗਟ ਹੋ ਗਈ।੨।

(ਹੇ ਭਾਈ ! ਜਿਨ੍ਹਾਂ ਨੇ) ਮਹਾਂ ਰਸਦਾਇਕ ਅੰਮ੍ਰਿਤ ਨਾਮ ਜਪਣਾ ਆਰੰਭ ਕਰ ਦਿਤਾ (ਉਹ) ਨੀਵਿਆਂ ਤੋਂ ਉਚੇ ਬਣ ਗਏ, (ਜੋ ਗੁਣਾਂ ਤੋਂ) ਖ਼ਾਲੀ ਸਨ (ਗੁਣਾਂ ਨਾਲ) ਭਰਪੂਰ ਹੋ ਗਏ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਮਨੁੱਖਾਂ ਉਤੇ) ਪ੍ਰਭੂ ਪ੍ਰਸੰਨ ਹੋ ਗਏ (ਉਨ੍ਹਾਂ ਦੇ) ਪਾਪ ਸੜ ਕੇ ਸੁਆਹ (ਭਾਵ ਨਾਸ਼) ਹੋ ਗਏ, ਮਨ ਤਨ ਪਵਿਤਰ ਹੋ ਗਏ ।੪।੭।੧੨।

## ਸਾਰੰਸ਼ ਅਤੇ ਸਿਧਾਂਤ

ਗੁਰੂ ਸ਼ਬਦ ਦੀ ਕਮਾਈ ਕੀਤਿਆਂ ਜੀਵਨ ਵਿਚ ਸਫਲਤਾ ਮਿਲਦੀ ਹੈ। ਨਾਮ ਦੀ ਕਮਾਈ ਦਾ ਸਦਕਾ ਹੀ ਜੀਵ ਸੰਸਾਰ ਰੂਪੀ ਅੰਨ੍ਹੇ ਖੂਹ ਚੋਂ ਨਿਕਲ ਕੇ ਸ਼ੁਭ ਗੁਣਾਂ ਨਾਲ ਆਪਣੇ ਜੀਵਨ ਨੂੰ ਸੁਗੰਧਤ ਕਰ ਸਕਦਾ ਹੈ। ਨਾਮ ਦੇ ਜਾਪ ਦੁਆਰਾ ਹੀ ਪਾਪ ਕਟ ਕੇ ਜਗਤ ਵਿੱਚ ਜੈ ਜੈ ਕਾਰ ਖੱਟੀ ਜਾ ਸਕਦੀ ਹੈ।

**ਬਿਲਾਵਲੁ ਮਹਲਾ ੫॥ ਸਗਲ ਮਨੋਰਥ ਪਾਈਅਹਿ ਮੀਤਾ॥ ਚਰਨ ਕਮਲ ਸਿਉ ਲਾਈਐ ਚੀਤਾ॥੧॥ ਹਉ ਬਲਿਹਾਰੀ, ਜੋ ਪ੍ਰਭੂ ਧਿਆਵਤ॥ ਜਲਨਿ ਬੁਝੈ, ਹਰਿ ਹਰਿ ਗੁਨ ਗਾਵਤ ॥੧॥ ਰਹਾਉ॥**

**ਸਫਲ ਜਨਮੁ ਹੋਵਤ ਬਡਭਾਗੀ॥ ਸਾਧ ਸੰਗਿ ਰਾਮਹਿ ਲਿਵ ਲਾਗੀ ॥੨॥ ਮਤਿ ਪਤਿ ਧਨੁ, ਸੁਖ ਸਹਜ ਅਨੰਦਾ॥ ਇਕ ਨਿਮਖ ਨ ਵਿਸਰਹੁ ਪਰਮਾਨੰਦਾ॥੩॥ ਹਰਿ ਦਰਸਨ ਕੀ, ਮਨਿ ਪਿਆਸ ਘਨੇਰੀ॥ ਭਨਤਿ ਨਾਨਕ, ਸਰਨਿ ਪ੍ਰਭ ਤੇਰੀ॥੪॥੮॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਾਈਅਹਿੰ, ਸਿਉਂ, ਹਉਂ ।

**ਪਦ ਅਰਥ :** ਪਾਈਅਹਿ=ਪਾ ਲਈਦੇ ਹਨ। ਧਿਆਵਤ=ਧਿਆਉਂਦੇ ਹਨ। ਜਲਨਿ= ਸੜਨ। ਬੁਝੈ=ਖਤਮ ਹੋ ਜਾਂਦੀ ਹੈ। ਗਾਵਤ=ਗਾਂਵਦਿਆਂ। ਸਫਲ=ਕਾਮਯਾਬ। ਰਾਮਹਿ=ਰਾਮ ਵਿਚ। ਪਤਿ=ਇਜ਼ਤ। ਘਨੇਰੀ=ਬਹੁਤ। ਭਨਤਿ=ਆਖਦਾ ਹੈ।

**ਅਰਥ :** (ਹੇ ਭਾਈ ! ਪ੍ਰਭੂ ਦੇ) ਚਰਨ ਕਮਲਾਂ ਨਾਲ ਚਿਤ ਜੋੜਨਾ ਚਾਹੀਦਾ ਹੈ। (ਇਸ ਦੇ ਫਲਸਰੂਪ) ਸਾਰੇ ਮਨੋਰਥ ਪ੍ਰਾਪਤ ਕਰ ਲਈਦੇ ਹਨ।੧।

(ਹੇ ਭਾਈ !) ਮੈਂ (ਉਨ੍ਹਾਂ ਮਨੁੱਖਾਂ ਤੋਂ) ਸਦਕੇ ਜਾਂਦਾ ਹਾਂ ਜਿਹੜੇ (ਆਪਣੇ) ਪ੍ਰਭੂ ਨੂੰ ਸਿਮਰਦੇ ਹਨ। ਪ੍ਰਭੂ ਦੇ ਗੁਣ ਗਾਉਂਦਿਆਂ (ਮਾਇਆ ਦੀ) ਜਲਨ ਬੁੱਝ ਜਾਂਦੀ ਹੈ।੧।ਰਹਾਉ।

(ਉਨ੍ਹਾਂ) ਵਡਭਾਗੀ (ਮਨੁੱਖਾਂ ਦਾ) ਜਨਮ ਸਫਲ ਹੋ ਜਾਂਦਾ ਹੈ, (ਜਿਨ੍ਹਾਂ ਦੀ) ਸਾਧ ਸੰਗਤ ਦੁਆਰਾ ਵਾਹਿਗੁਰੂ ਵਿੱਚ ਲਿਵ ਲਗ ਜਾਂਦੀ ਹੈ।੨।

ਹੇ ਪ੍ਰਭੂ ਜੀ ! (ਜਦੋਂ ਤੁਸੀਂ) ਇਕ ਨਿਮਖ ਮਾਤਰ ਮਨ ਤੋਂ ਨਹੀਂ ਵਿਸਰਦੇ ਹੋ (ਤਾਂ ਮੈਂ ਸਮਝਦਾ ਹਾਂ ਕਿ ਮੈਨੂੰ) ਸ੍ਰੇਸ਼ਟ ਮਤਿ, ਇਜ਼ਤ, ਧਨ, ਸੁਖ ਆਤਮਿਕ ਅਡੋਲਤਾ ਆਦਿਕ ਧਨ (ਸਭ ਕਿਛ) ਪ੍ਰਾਪਤ ਹੋ ਗਿਆ ਹੈ।੩।

ਨਾਨਕ ਬੇਨਤੀ ਕਰਦਾ ਹੈ, ਹੇ ਪ੍ਰਭੂ ! ਮੈਂ ਤੇਰੀ ਸ਼ਰਨ (ਪਇਆ) ਹਾਂ, ਹੇ ਹਰੀ! ਮੇਰੇ ਮਨ ਵਿੱਚ ਤੇਰੇ ਦਰਸ਼ਨ ਦੀ ਬਹੁਤ ਪਿਆਸ (ਲਗੀ ਹੋਈ) ਹੈ (ਦਰਸ਼ਨ ਦਿਓ ਜੀ)।੪।੮।੧੩।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਚਰਨ ਕਮਲਾਂ ਨਾਲ ਚਿਤ ਜੋੜਨ ਦਾ ਸਦਕਾ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ। ਸਾਧ ਸੰਗਤ ਵਿੱਚ ਵਾਹਿਗੁਰੂ ਜੀ ਦੇ ਗੁਣ ਗਾਉਣ ਨਾਲ ਈਰਖਾ ਅਤੇ ਤ੍ਰਿਸ਼ਨਾ ਦੀ ਅੱਗ ਬੁਝ ਜਾਂਦੀ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਦੀ ਸ਼ਰਨ ਵਿੱਚ ਪਇਆਂ ਆਤਮਿਕ ਸ਼ਾਂਤੀ ਅਤੇ ਸਾਰੇ ਪਦਾਰਥਕ ਸੁਖ ਪ੍ਰਾਪਤ ਹੋ ਜਾਂਦੇ ਹਨ।

**ਬਿਲਾਵਲੁ ਮਹਲਾ ੫ ॥ ਮੋਹਿ ਨਿਰਗੁਨ, ਸਭ ਗੁਣਹ ਬਿਹੂਨਾ ॥ ਦਇਆ ਧਾਰਿ, ਅਪੁਨਾ ਕਰਿ ਲੀਨਾ ॥੧॥ ਮੇਰਾ ਮਨੁ ਤਨੁ, ਹਰਿ ਗੋਪਾਲਿ ਸੁਹਾਇਆ ॥ ਕਰਿ ਕਿਰਪਾ, ਪ੍ਰਭੁ ਘਰ ਮਹਿ ਆਇਆ ॥੧॥ ਰਹਾਉ॥ ਭਗਤਿ ਵਛਲ ਭੈ ਕਾਟਨਹਾਰੇ ॥ ਸੰਸਾਰ ਸਾਗਰ ਅਬ ਉਤਰੇ ਪਾਰੇ ॥੨॥ ਪਤਿਤ ਪਾਵਨ ਪ੍ਰਭ ਬਿਰਦੁ, ਬੇਦਿ ਲੇਖਿਆ ॥ ਪਾਰਬ੍ਰਹਮੁ, ਸੋ ਨੈਨਹੁ ਪੇਖਿਆ ॥੩॥ ਸਾਧ ਸੰਗ ਪ੍ਰਗਟੇ ਨਾਰਾਇਣ ॥ ਨਾਨਕ ਦਾਸ ਸਭਿ ਦੂਖ ਪਲਾਇਣ ॥੪॥੯॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਗੁਣਹਾਂ, ਮਹਿਂ, ਨੈਨਹੁਂ।

**ਪਦ ਅਰਥ :** ਗੁਣਹ ਬਿਹੂਨਾ=ਗੁਣ ਤੋਂ ਸਖਣਾ। ਧਾਰਿ=ਧਾਰ (ਕਰ) ਕੇ। ਹਰਿ ਗੋਪਾਲਿ=ਗੋਪਾਲ ਹਰੀ ਨੇ। ਸੁਹਾਇਆ=ਸੋਹਣਾ ਬਣਾ ਦਿਤਾ ਹੈ। ਘਰੇ ਮਹਿ=ਹਿਰਦੇ ਵਿੱਚ ਹੀ। ਭਗਤਿ ਵਤਲ=ਹੇ ਭਗਤੀ ਨਾਲ ਪਿਆਰ ਕਰਨ ਵਾਲੇ !। ਬਿਰਦੁ=ਸੁਭਾਉ। ਬੇਦਿ=ਵੇਦ (ਆਦਿ ਧਰਮ ਪੁਸਤਕਾਂ) ਨੇ। ਨੈਨਹੁ=ਅੱਖਾਂ ਨਾਲ। ਪੇਖਿਆ=ਵੇਖ ਲਿਆ ਹੈ। ਪਲਾਇਣ=ਦੂਰ ਹੋ ਗਏ ।

**ਅਰਥ :** (ਹੇ ਭਾਈ !) ਮੈਂ ਗੁਣਹੀਣ (ਅਰਥਾਤ) ਸਾਰੇ ਗੁਣਾਂ ਤੋਂ ਸਖਣਾ ਸਾਂ। (ਪ੍ਰਭੂ ਨੇ) ਦਇਆ ਕਰਕੇ (ਮੈਨੂੰ) ਆਪਣਾ ਬਣਾ ਲਿਆ ਹੈ।੧।

(ਹੇ ਭਾਈ !) ਮੇਰਾ ਮਨ ਤੇ ਸਰੀਰ ਗੋਪਾਲ ਹਰੀ ਨੇ ਸੋਹਣਾ ਬਣਾ ਦਿਤਾ ਹੈ (ਕਿਉਂਕਿ) ਕਿਰਪਾ ਕਰਕੇ (ਉਹ) ਪ੍ਰਭੂ ਮੇਰੇ ਹਿਰਦੇ ਰੂਪੀ ਘਰ ਵਿੱਚ (ਆ) ਵਸਿਆ ਹੈ।੧।ਰਹਾਉ।

ਹੇ ਭਗਤੀ ਨਾਲ ਪਿਆਰ ਕਰਨ ਵਾਲੇ! ਹੇ ਸਾਰੇ ਡਰ ਦੂਰ ਕਰਨ ਵਾਲੇ ਪ੍ਰਭੂ! (ਮੈਂ ਤੇਰੀ ਕਿਰਪਾ ਨਾਲ) ਹੁਣ ਸੰਸਾਰ ਸਮੁੰਦਰ ਤੋਂ ਪਾਰ ਲੰਘ ਗਿਆ ਹਾਂ (ਕਿਉਂਕਿ ਤੂੰ ਮੇਰੇ ਹਿਰਦੇ ਵਿੱਚ ਆ ਵਸਿਆ ਹੈਂ)।੨।

(ਹੇ ਭਾਈ ! ਜਿਸ ਪ੍ਰਭੂ ਦਾ) ਵੇਦਾਂ (ਧਰਮ ਪੁਸਤਕਾਂ) ਨੇ ਪਤਿਤਾਂ ਨੂੰ ਪਾਵਨ ਕਰਨ ਵਾਲਾ ਸੁਭਾਉ ਲਿਖਿਆ ਹੈ, ਉਸ ਪ੍ਰਭੂ ਨੂੰ (ਮੈਂ ਆਪਣੀਆਂ) ਅੱਖਾਂ ਨਾਲ ਵੇਖਿਆ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧ ਸੰਗ ਕਰਕੇ ਪਰਮੇਸ਼ਰ (ਹਿਰਦੇ ਵਿੱਚ) ਪ੍ਰਗਟ ਹੋ ਗਏ ਹਨ (ਅਤੇ) ਦਾਸ ਦੇ ਸਾਰੇ ਦੁਖ ਦੂਰ ਹੋ ਗਏ ਹਨ।੪।੯।੧੪।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਪਿਤਾ ਜੀ ਅਸਾਂ ਅਸਮਾਦਕ ਜੀਆਂ ਨੂੰ ਜੀਵਨ-ਜਾਚ ਸਿਖਾ ਰਹੇ ਹਨ ਕਿ ਪ੍ਰਭੂ ਅਗੇ ਇਉਂ ਨਿਮਰਤਾ ਨਾਲ ਬੇਨਤੀ ਅਤੇ ਸ਼ੁਕਰਾਨਾ ਕਰਨਾ ਚਾਹੀਦਾ ਹੈ:-

**ਮੋਹਿ ਨਿਰਗੁਨ, ਸਭ ਗੁਣਹ ਬਿਹੂਨਾ॥ ਦਇਆ ਧਾਰਿ ਅਪੁਨਾ ਕਰਿ ਲੀਨਾ ॥**

ਪਰਮੇਸ਼ਰ ਦਾ ਬਿਰਦ ਪਤਿਤ-ਪਾਵਨ ਹੈ। ਉਹ ਸਦਾ ਹੀ ਭਗਤੀ-ਭਾਵ ਵਾਲਿਆਂ ਨੂੰ ਪਿਆਰ ਕਰਦਾ ਹੈ, ਡਿਗਿਆਂ ਹੋਇਆਂ ਨੂੰ ਪਵਿਤਰ ਕਰਦਾ ਹੈ। ਇਸ ਸ਼ਬਦ ਵਿੱਚ ਪ੍ਰਭੂ ਦੇ ਬਿਰਦ ਪਾਲਣ ਵਾਲੇ ਸੁਭਾਉ ਨੂੰ ਪ੍ਰਗਟਾਇਆ ਹੈ।

**ਬਿਲਾਵਲੁ ਮਹਲਾ ੫ ॥ ਕਵਨੁ ਜਾਨੈ ਪ੍ਰਭ! ਤੁਮ੍ਰਰੀ ਸੇਵਾ ॥ ਪ੍ਰਭ ਅਵਿਨਾਸੀ ਅਲਖ ਅਭੇਵਾ ॥੧॥ ਗੁਣ ਬੇਅੰਤ ਪ੍ਰਭ! ਗਹਿਰ ਗੰਭੀਰੇ ॥ ਊਚ ਮਹਲ ਸੁਆਮੀ ਪ੍ਰਭ ਮੇਰੇ॥ ਤੂ ਅਪਰੰਪਰ ਠਾਕੁਰ ਮੇਰੇ ॥੧॥ਰਹਾਉ॥ ਏਕਸ ਬਿਨੁ, ਨਾਹੀ ਕੋ ਦੂਜਾ॥ ਤੁਮਹੀ ਜਾਨਹੁ, ਅਪਨੀ ਪੂਜਾ॥੨॥ ਆਪਹੁ, ਕਛੂ ਨ ਹੋਵਤ ਭਾਈ ॥ ਜਿਸੁ ਪ੍ਰਭੁ ਦੇਵੈ, ਸੋ ਨਾਮੁ ਪਾਈ ॥੩॥ ਕਹੁ ਨਾਨਕ, ਜੋ ਜਨੁ ਪ੍ਰਭ ਭਾਇਆ ॥ ਗੁਣ ਨਿਧਾਨ ਪ੍ਰਭੁ, ਤਿਨ ਹੀ ਪਾਇਆ ॥੪॥੧੦॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਹੀਂ, ਆਪਹੁਂ।

**ਪਦ ਅਰਥ :** ਕਵਨੁ=ਕੌਣ। ਅਭੇਵਾ=ਭੇਦ ਤੋਂ ਰਹਿਤ। ਗਹਿਰ=ਡੂੰਘੇ। ਗੰਭੀਰੇ=ਵਡੇ ਜਿਗਰੇ ਵਾਲੇ। ਅਪਰੰਪਰ=ਪਰੇ ਤੋਂ ਪਰੇ। ਆਪਹੁ=ਆਪਣੇ ਆਪ ਤੋਂ। ਭਾਇਆ=ਚੰਗਾ ਲਗ ਗਿਆ। ਗੁਣ

ਨਿਧਾਨ=ਗੁਣਾਂ ਦੇ ਖ਼ਜ਼ਾਨੇ।

**ਅਰਥ :** ਹੇ ਨਾਸ਼ ਤੋਂ ਰਹਿਤ, ਲਖਤਾ ਤੋਂ ਰਹਿਤ, ਭੇਦ ਤੋਂ ਰਹਿਤ ਪ੍ਰਭੂ ! ਤੇਰੀ ਸੇਵਾ (ਕਰਨੀ) ਕੌਣ ਜਾਣ ਸਕਦਾ ਹੈ? (ਭਾਵ ਤੂੰ ਆਪ ਜਾਚ ਦਸੇਂ ਤਾਂ ਕੋਈ ਸੇਵਾ ਕਰ ਸਕਦਾ ਹੈ ਵਰਨਾ ਨਹੀਂ ਕਰ ਸਕਦਾ)।੧।

ਹੇ ਡੂੰਘੇ ! ਹੇ ਵੱਡੇ ਜਿਗਰੇ ਵਾਲੇ ਪ੍ਰਭੂ ! ਹੇ ਮੇਰੇ ਸੁਆਮੀ ਪ੍ਰਭੂ ! ਤੂੰ ਬੇਅੰਤ ਗੁਣਾਂ ਦਾ ਮਾਲਕ ਹੈਂ, ਤੇਰੇ ਮਹਿਲ ਬਹੁਤ ਉਚੇ ਹਨ, ਤੂੰ ਪਰੇ ਤੋਂ ਪਰੇ ਹੈਂ।੧।ਰਹਾਉ।

(ਹੇ ਪ੍ਰਭੂ ! ਸੰਸਾਰ ਵਿੱਚ) ਇੱਕ (ਤੇਰੇ) ਬਿਨਾ ਦੂਜਾ ਕੋਈ (ਸਦੀਵੀ ਹੋਂਦ ਵਾਲਾ) ਨਹੀਂ ਹੈ, (ਇਸ ਲਈ) ਆਪਣੀ ਪੂਜਾ (ਕਰਨ ਕਰਾਉਣੀ) ਤੁਸੀਂ ਆਪ ਹੀ ਜਾਣਦੇ ਹੋ।੨।

ਹੇ ਭਾਈ ! ਆਪਣੇ ਆਪ ਤੋਂ ਕੁਝ ਨਹੀਂ ਹੁੰਦਾ। ਜਿਸ ਨੂੰ ਪ੍ਰਭੂ (ਆਪ) ਨਾਮ ਦਿੰਦਾ ਹੈ ਉਹੀ ਨਾਮ ਪ੍ਰਾਪਤ ਕਰਦਾ ਹੈ।੩।

ਨਾਨਕ ! ਆਖ ਕਿ ਜਿਹੜਾ (ਜਿਹੜਾ) ਸੇਵਕ ਪ੍ਰਭੂ ਨੂੰ ਚੰਗਾ ਲਗ ਗਿਆ, ਉਨ੍ਹਾਂ ਨੇ ਹੀ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਪਾ ਲਿਆ ਹੈ।੪।੧੦।੧੫।

## ਸਾਰੰਸ਼ ਅਤੇ ਸਿਧਾਂਤ

ਬੇਅੰਤ ਪ੍ਰਭੂ ਦੇ ਗੁਣਾਂ ਅਤੇ ਉਸ ਦੀ ਸੇਵਾ ਦਾ ਪੂਰੀ ਤਰ੍ਹਾਂ ਵਰਣਨ ਕਰਨਾ ਜੀਵ ਦੇ ਬਿਤ ਤੋਂ ਬਾਹਰ ਦੀ ਗਲ ਹੈ। ਉਹ ਪਰਮੇਸ਼ਰ ਪਰੇ ਤੋਂ ਪਰੇ, ਉਚੇ ਤੋਂ ਉਚਾ ਹੈ। ਮਨੁੱਖ ਆਪਣੇ ਆਪ ਕੁਝ ਨਹੀਂ ਕਰ ਸਕਦਾ। ਹਾਂ, ਜੇ ਪ੍ਰਭੂ ਆਪਣੀ ਮਿਹਰ ਕਰ ਦੇਵੇ ਤਾਂ ਜੀਵ ਲਈ ਔਖੇ ਤੋਂ ਔਖਾ ਕੰਮ ਕਰਨਾ ਭੀ ਆਸਾਨ ਹੋ ਜਾਂਦਾ ਹੈ। ਪ੍ਰਭੂ ਨੂੰ ਚੰਗਾ ਲਗਣ ਵਾਲਾ ਸਿਧਾਂਤ ਚੇਤੇ ਰਖਣਾ ਚਾਹੀਦਾ ਹੈ।

**ਬਿਲਾਵਲੁ ਮਹਲਾ ੫ ॥ ਮਾਤ ਗਰਭ ਮਹਿ, ਹਾਥ ਦੇ ਰਾਖਿਆ ॥ ਹਰਿ ਰਸੁ ਛੋਡਿ, ਬਿਖਿਆ ਫਲੁ ਚਾਖਿਆ ॥੧॥ ਭਜੁ ਗੋਬਿੰਦ, ਸਭ ਛੋਡਿ ਜੰਜਾਲ॥ ਜਬ ਜਮੁ ਆਇ ਸੰਘਾਰੈ ਮੂੜੇ! ਤਬ ਤਨੁ ਬਿਨਸਿ ਜਾਇ ਬੇਹਾਲ॥੧॥ ਰਹਾਉ॥ ਤਨੁ ਮਨੁ ਧਨੁ,ਅਪਨਾ ਕਰਿ ਥਾਪਿਆ॥ ਕਰਨਹਾਰੁ, ਇਕ ਨਿਮਖ ਨ ਜਾਪਿਆ ॥੨॥ ਮਹਾ ਮੋਹ, ਅੰਧ ਕੂਪ ਪਰਿਆ ॥ ਪਾਰਬ੍ਰਹਮੁ,ਮਾਇਆ ਪਟਲਿ ਬਿਸਰਿਆ॥੩॥ ਵਡੈ ਭਾਗਿ, ਪ੍ਰਭ ਕੀਰਤਨੁ ਗਾਇਆ॥ ਸੰਤ ਸੰਗਿ, ਨਾਨਕ ਪ੍ਰਭੁ ਪਾਇਆ॥੪॥੧੧॥੧੬॥**

**ਪਦ ਅਰਥ:** ਗਰਭ ਮਹਿ=ਪੇਟ ਵਿੱਚ। ਬਿਖਿਆ=ਮਾਇਆ। ਚਾਖਿਆ= ਚਖਿਆ, ਖਾਧਾ। ਜੰਜਾਲ=ਮਾਇਆ ਮੋਹ ਵਿੱਚ ਫਸਾਉਣ ਵਾਲੇ ਧੰਧੇ। ਸੰਘਾਰੈ=ਮਾਰਦਾ ਹੈ। ਮੂੜੇ=ਹੇ ਮੂਰਖ!। ਬਿਨਸਿ ਜਾਇ=ਨਾਸ਼ ਹੋ ਜਾਂਦਾ ਹੈ। ਬੇਹਾਲ=ਬਹੁਤ ਬੁਰਾ ਹਾਲ। ਕਰਿ ਥਾਪਿਆ=ਬਣਾ ਕੇ ਰਖਿਆਂ ਹੈ। ਅੰਧ ਕੂਪ=ਅੰਨ੍ਹਾ ਖੂਹ। ਪਰਿਆ=ਪਿਆ। ਪਟਲਿ=ਪੜਦੇ ਕਾਰਨ।

**ਅਰਥ :** (ਹੇ ਮੂਰਖ ! ਜਿਸ ਪ੍ਰਭੂ ਨੇ ਤੈਨੂੰ) ਮਾਤਾ ਦੇ ਪੇਟ ਵਿੱਚ ਹਥ ਦੇ ਕੇ ਰਖਿਆ, (ਤੂੰ ਉਸ ਪ੍ਰਭੂ ਦਾ) ਨਾਮ-ਰੱਸ ਛੱਡ ਕੇ ਮਾਇਆ ਦਾ ਫਲ ਚਖ ਰਿਹਾ ਹੈਂ।੧।

(ਹੇ ਭਾਈ!) ਤੂੰ ਸਾਰੇ ਜੰਜਾਲ ਛੱਡ ਕੇ ਗੋਬਿੰਦ ਦਾ ਭਜਨ ਕਰ। ਹੇ ਮੂਰਖ ! ਜਦੋਂ ਜਮ ਆ ਕੇ ਮਾਰਦਾ ਹੈ ਓਦੋਂ (ਸਰੀਰ ਦਾ) ਬਹੁਤ ਬੁਰਾ ਹਾਲ ਹੁੰਦਾ ਹੈ।੧।ਰਹਾਉ।

(ਹੇ ਮੂਰਖ ! ਤੂੰ) ਸਰੀਰ, ਮਨ ਤੇ ਦੌਲਤ ਨੂੰ ਆਪਣਾ ਕਰਕੇ ਮੰਨੀ ਬੈਠਾ ਹੈਂ? (ਪਰ ਜੋ ਪ੍ਰਭੂ, ਤੈਨੂੰ ਪੈਦਾ) ਕਰਨ ਵਾਲਾ ਹੈ, (ਤੂੰ ਉਸ ਸਿਰਜਨਹਾਰ ਨੂੰ) ਇਕ ਪਲ ਭਰ ਭੀ ਨਹੀਂ ਜਪਿਆ।੨।

(ਹੇ ਮੂਰਖ ! ਤੂੰ ਮਾਇਆ) ਮੋਹ ਦੇ ਵਡੇ ਘੁੱਪ ਹਨੇਰੇ ਖੂਹ ਵਿਚ ਡਿਗਾ ਪਿਆ ਹੈਂ, ਮਾਇਆ ਦੇ ਪੜਦੇ ਕਰਕੇ (ਤੈਨੂੰ) ਪਰਮੇਸ਼ਰ ਭੁਲ ਗਿਆ ਹੈ।੩।

(ਹੇ ਭਾਈ ! ਜਿਸ ਮਨੁੱਖ ਨੇ) ਵਡੇ ਭਾਗਾਂ ਦੁਆਰਾ ਪ੍ਰਭੂ ਦਾ ਕੀਰਤਨ ਗਾਇਨ ਕੀਤਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਨੇ) ਸੰਤਾਂ ਦਾ ਸੰਗ ਕਰਕੇ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ।੪।੧੧।੧੬।

## ਸਾਰੰਸ਼ ਅਤੇ ਸਿਧਾਂਤ

ਮਨੁੱਖ, ਮਾਇਆ ਅਤੇ ਬਿਖੇ-ਰੱਸਾਂ ਦੇ ਪ੍ਰਭਾਵ ਹੇਠਾਂ ਪਰਮੇਸ਼ਰ ਦੇ ਉਪਕਾਰ ਭੁਲਾਅ ਕੇ ਆਪਣੀ ਹਉਮੈ ਦੇ ਜਾਲ ਵਿੱਚ ਫਸਿਆ ਹੋਇਆ, ਵਿਸ਼ੇ ਵਿਕਾਰਾਂ ਨਾਲ ਹੀ ਲਿਬੜਿਆ ਰਹਿੰਦਾ ਹੈ। ਇਸ ਲਈ, ਜੀਵ ਨੂੰ ਸਿਖਿਆ ਦਿਤੀ ਹੈ "ਭਜੁ ਗੋਬਿੰਦ ਸਭ ਛੋਡਿ ਜੰਜਾਲ"। ਸਿਧਾਂਤ ਇਹ ਹੈ ਕਿ ਸਾਧ ਸੰਗਤ ਨਾਲ ਮਿਲ ਕੇ ਹਰੀ ਦੇ ਗੁਣ ਗਾਉਣ ਨਾਲ ਹੀ ਜੀਵ ਦਾ ਉਧਾਰ ਹੋ ਸਕਦਾ ਹੈ।

**ਬਿਲਾਵਲੁ ਮਹਲਾ ੫ ॥ ਮਾਤ ਪਿਤਾ, ਸੁਤ ਬੰਧਪ ਭਾਈ ॥ ਨਾਨਕ, ਹੋਆ ਪਾਰਬ੍ਰਹਮੁ ਸਹਾਈ ॥੧॥ ਸੂਖ ਸਹਜ ਆਨੰਦ ਘਣੇ ॥ ਗੁਰੁ ਪੂਰਾ, ਪੂਰੀ ਜਾ ਕੀ ਬਾਣੀ, ਅਨਿਕ ਗੁਣਾ ਜਾ ਕੇ ਜਾਹਿ ਨ ਗਣੇ ॥੧॥ ਰਹਾਉ॥ ਸਗਲ ਸਰੰਜਾਮ, ਕਰੇ ਪ੍ਰਭੁ ਆਪੇ ॥ ਭਏ ਮਨੋਰਥ, ਸੋ ਪ੍ਰਭੁ ਜਾਪੇ ॥੨॥ ਅਰਥ, ਧਰਮ, ਕਾਮ, ਮੋਖ ਕਾ ਦਾਤਾ ॥ ਪੂਰੀ ਭਈ, ਸਿਮਰਿ ਸਿਮਰਿ ਬਿਧਾਤਾ ॥੩॥ ਸਾਧ ਸੰਗਿ, ਨਾਨਕਿ ਰੰਗੁ ਮਾਣਿਆ ॥ ਘਰਿ ਆਇਆ, ਪੂਰੈ ਗੁਰਿ ਆਣਿਆ ॥੪॥੧੨॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਹਿਂ।

**ਪਦ ਅਰਥ :** ਬੰਧਪ=ਰਿਸ਼ਤੇਦਾਰ। ਘਣੇ=ਬਹੁਤ। ਅਨਿਕ=ਅਨਗਿਣਤ। ਜਾਹਿ ਨ ਗਣੇ= ਨਹੀਂ ਗਿਣੇ ਜਾ ਸਕਦੇ। ਸਰੰਜਾਮ=ਸਿਰੇ ਚਾੜਨ ਦੇ ਪ੍ਰਬੰਧ। ਜਾਪੇ=ਜਪ ਕੇ। ਬਿਧਾਤਾ=ਫਲ ਪ੍ਰਦਾਤਾ, ਸਿਰਜਣਹਾਰ। ਰੰਗੁ=ਅਨੰਦ। ਨਾਨਕਿ=ਨਾਨਕ ਨੇ।

**ਅਰਥ :** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸੰਸਾਰ ਵਿੱਚ) ਮਾਤਾ, ਪਿਤਾ, ਪੁਤਰ, ਰਿਸ਼ਤੇਦਾਰ, ਭਰਾ ਆਦਿ (ਹਨ, ਪਰ ਹਰ ਕੰਮ ਨੇਪਰੇ ਚਾੜ੍ਹਨ ਲਈ ਮੇਰਾ ਪਾਰਬ੍ਰਹਮ-ਪ੍ਰਭੂ ਹੀ) ਮਦਦਗਾਰ (ਸਾਬਤ) ਹੋਇਆ। ਸੁੱਖ ਸਹਜ (ਅਤੇ ਆਤਮਿਕ) ਅਨੰਦ ਬਹੁਤ (ਪ੍ਰਾਪਤ ਹੋਏ ਹਨ)। (ਸਾਡਾ) ਗੁਰੂ ਪੂਰਾ ਹੈ, ਜਿਸ ਦੀ (ਅੰਮ੍ਰਿਤ) ਬਾਣੀ ਪੂਰੀ ਹੈ, (ਉਸ ਦੇ) ਅਨੇਕਾਂ ਗੁਣ ਹਨ ਜੋ (ਕਿਸੇ ਪਾਸੋਂ) ਗਿਣੇ ਨਹੀਂ ਜਾ ਸਕਦੇ।੧।ਰਹਾਉ।

(ਹੇ ਭਾਈ!) ਪ੍ਰਭੂ ਆਪ ਹੀ (ਸੇਵਕ ਦੇ) ਸਾਰੇ ਕਾਰਜ ਸਿਰੇ ਚੜ੍ਹਾਉਣ ਦੇ ਪ੍ਰਬੰਧ ਕਰਦਾ ਹੈ। ਉਸ ਪ੍ਰਭੂ ਨੂੰ ਜਪ ਕੇ (ਸੇਵਕ ਦੇ ਸਾਰੇ) ਮਨੋਰਥ ਪੂਰੇ ਹੋ ਗਏ ਹਨ।੨।

(ਗੁਰ-ਪਰਮੇਸ਼ਰ) ਧਰਮ, ਅਰਥ, ਕਾਮ, ਮੋਖ ਦਾ ਦਾਤਾ ਹੈ। ਉਸ ਸਿਰਜਣਹਾਰ ਨੂੰ ਸਿਮਰ ਸਿਮਰ ਕੇ (ਸੇਵਕ ਦੀ ਹਰੇਕ ਇੱਛਾ) ਪੂਰੀ ਹੋ ਗਈ ਹੈ।੩।

(ਹੇ ਭਾਈ !) ਨਾਨਕ ਨੇ ਸਾਧ (ਗੁਰੂ) ਦੀ ਸੰਗਤ ਵਿੱਚ (ਟਿਕ ਕੇ ਆਤਮਿਕ) ਅਨੰਦ ਮਾਣਿਆ ਹੈ। (ਮੇਰਾ ਮਨ ਆਪਣੇ ਹਿਰਦੇ ਰੂਪੀ) ਘਰ ਵਿੱਚ ਆਇਆ (ਭਾਵ ਟਿਕ ਗਿਆ ਹੈ, ਇਸ ਨੂੰ) ਪੂਰੇ ਗੁਰੂ ਨੇ (ਨਿਜ ਘਰ ਵਿੱਚ) ਲਿਆਂਦਾ ਹੈ।੪।੧੨।੧੭।

## ਸਾਰੰਸ਼ ਅਤੇ ਸਿਧਾਂਤ

ਜਿਸ ਦੇ ਅੰਦਰ ਇਹ ਪੱਕਾ ਵਿਸ਼ਵਾਸ਼ ਹੈ ਕਿ ਪੂਰੇ ਗੁਰੂ ਦੀ ਪੂਰੀ ਬਾਣੀ ਹੈ, ਉਹ ਇਸ ਬਾਣੀ ਨਾਲ ਲਗ ਕੇ ਪਰਮੇਸ਼ਰ ਨੂੰ ਮਿਲਣ ਦੇ ਸਾਰੇ ਸਾਧਨ ਲਭ ਲੈਂਦਾ ਹੈ। ਬਾਣੀ ਗੁਰੂ ਹੈ, ਇਸ ਲਈ ਇਸ ਨੂੰ ਚਿਤ ਵਿੱਚ ਵਸਾਉਣ ਨਾਲ ਧਰਮ ਅਰਥ, ਕਾਮ, ਮੋਖ ਅਤੇ ਹੋਰ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ। ਸਿਧਾਂਤ ਇਹ ਹੈ ਕਿ ਪਾਰਬ੍ਰਹਮ ਦੇ ਤੁਲ ਹੋਰ ਕੋਈ ਸਹਾਇਤਾ ਨਹੀਂ ਕਰ ਸਕਦਾ।

**ਬਿਲਾਵਲੁ ਮਹਲਾ ੫ ॥ ਸੂਬ ਨਿਧਾਨ ਪੂਰਨ ਗੁਰਦੇਵ ॥੧॥ਰਹਾਉ॥ ਹਰਿ ਹਰਿ ਨਾਮੁ ਜਪਤ ਨਰ ਜੀਵੇ॥ ਮਰਿ ਖੁਆਰੁ ਸਾਕਤ ਨਰ ਥੀਵੇ॥੧॥ ਰਾਮ ਨਾਮੁ ਹੋਆ ਰਖਵਾਰਾ॥ ਝਖ ਮਾਰਉ, ਸਾਕਤੁ ਵੇਚਾਰਾ॥੨॥ ਨਿੰਦਾ ਕਰਿ ਕਰਿ ਪਚਹਿ ਘਨੇਰੇ ॥ ਮਿਰਤਕ ਫਾਸ ਗਲੈ, ਸਿਰਿ ਪੈਰੇ॥੩॥ ਕਹੁ ਨਾਨਕ, ਜਪਹਿ ਜਨ ਨਾਮ॥ ਤਾ ਕੇ ਨਿਕਟਿ ਨ ਆਵੈ ਜਾਮ॥੪॥੧੩॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਚਹਿੰ, ਜਪਹਿੰ, ਤਾਂ। ਬਿੰਦੀ ਰਹਿਤ : ਮਾਰਉ।

**ਪਦ ਅਰਥ :** ਸੂਬ=ਸਾਰੇ। ਨਿਧਾਨ=ਖ਼ਜ਼ਾਨੇ। ਮਰਿ=ਮਰ ਕੇ। ਸਾਕਤ ਨਰ=ਮਾਇਆ ਦੇ ਉਪਾਸ਼ਕ, ਪ੍ਰਭੂ ਨਾਲੋਂ ਟੁਟੇ ਹੋਏ ਮਨੁੱਖ। ਥੀਵੇ=ਹੋਏ ਹਨ। ਝਖ ਮਾਰਉ=ਬੇਸ਼ਕ ਝਖਾਂ ਪਿਆ ਮਾਰੇ। ਪਚਹਿ=ਸੜਦੇ ਹਨ। ਘਨੇਰੇ=ਬਹੁਤੇ। ਮਿਰਤਕ ਫਾਸ=ਮੌਤ ਦੀ ਫਾਹੀ। ਗਲੈ=ਗਲੇ ਵਿੱਚ। ਸਿਰਿ=ਸਿਰ ਉਤੇ। ਪੈਰੇ=ਪੈਰਾਂ ਵਿੱਚ। ਜਪਹਿ=ਜਪਦੇ ਹਨ। ਨਿਕਟਿ=ਨੇੜੇ। ਜਾਮ=ਜਮ।

**ਅਰਥ :** (ਹੇ ਭਾਈ !) ਪੂਰੇ ਗੁਰੂ ਦੇ (ਪਾਸ) ਸਾਰੇ ਖ਼ਜ਼ਾਨੇ ਹਨ।੧।ਰਹਾਉ।

(ਹੇ ਭਾਈ !) ਪਰਮਾਤਮਾ ਦਾ ਨਾਮ ਜਪਣ ਨਾਲ ਮਨੁੱਖ ਜੀਉਂਦਾ ਹੈ। ਗੁਰੂ ਤੋਂ ਬੇਮੁਖ ਆਦਮੀ ਮਰ ਕੇ ਖੁਆਰ ਹੁੰਦਾ ਹੈ। (ਜੋ ਨਾਮ ਜਪਦਾ ਹੈ) ਪਰਮਾਤਮਾ ਦਾ ਨਾਮ (ਉਸ ਦਾ) ਰਖਵਾਲਾ ਬਣ ਜਾਂਦਾ ਹੈ।੧।

ਸਾਕਤ (ਮਨੁੱਖ, ਬੇਸ਼ਕ) ਝੱਖ ਮਾਰੇ (ਭਾਵ ਬਕਵਾਸ ਕਰੀ ਚਲੇ, ਨਾਮ ਜਪਣ ਵਾਲੇ ਦਾ, ਉਹ ਕੁਝ ਨਹੀਂ ਵਿਗਾੜ ਸਕਦਾ)।੨।

(ਹੇ ਭਾਈ !) ਨਿੰਦਾ ਕਰ ਕਰਕੇ ਅਨਗਿਣਤ (ਬੰਦੇ) ਸੜਦੇ ਹਨ। (ਇਹਨਾਂ ਨਿੰਦਾ ਕਰਨ ਵਾਲੇ) ਮੁਰਦਿਆਂ ਦੇ ਗਲ ਵਿੱਚ, ਸਿਰ ਤੋਂ ਪੈਰਾਂ ਤੀਕ ਮੌਤ ਦੀ ਫਾਹੀ ਪਈ ਰਹਿੰਦੀ ਹੈ।੩।

ਨਾਨਕ ! ਆਖ (ਕਿ ਜੋ ਮਨੁੱਖ ਪਰਮਾਤਮਾ ਦਾ) ਨਾਮ ਜਪਦੇ ਹਨ। ਉਨ੍ਹਾਂ ਦੇ ਨੇੜੇ ਜਮ ਨਹੀਂ ਆਉਂਦਾ।੪।੧੩।੧੯।

## ਸਾਰੰਸ਼ ਅਤੇ ਸਿਧਾਂਤ

ਪੂਰਨ ਗੁਰਦੇਵ ਸਾਰੇ ਸੁਖਾਂ ਦੇ ਭੰਡਾਰ ਹਨ। ਗੁਰੂ ਦੁਆਰਾ ਨਾਮ ਜਪਣ ਵਾਲੇ ਮਨੁੱਖ ਦਾ ਹਰੀ ਆਪ ਰਖਵਾਲਾ ਬਣ ਜਾਂਦਾ ਹੈ। ਸਾਕਤ ਲੋਕ ਬੇਸ਼ਕ ਉਸ ਦੀ ਨਿੰਦਾ ਅਤੇ ਬਦਖ਼ੁਹੀ ਕਰਦੇ ਰਹਿਣ, ਦੁਸ਼ਟ ਕੁਪੱਤੇ ਪਏ ਝੱਖ ਮਾਰਨ, ਆਖ਼ਰ ਉਹ ਖ਼ੁਆਰ ਹੀ ਹੁੰਦੇ ਹੇਨ। ਜਿਹੜੇ ਮਨੁੱਖ ਨਾਮ ਜਪਦੇ ਰਹਿੰਦੇ ਹਨ ਉਨ੍ਹਾਂ ਦੇ ਵਿਰੋਧੀ ਉਨ੍ਹਾਂ ਦਾ ਕੁਝ ਨਹੀਂ ਵਿਗਾੜ ਸਕਦੇ। ਇਥੋਂ ਤਕ ਕਿ ਜਮ ਭੀ ਉਨ੍ਹਾਂ ਦੇ ਨੇੜੇ ਨਹੀਂ ਆ ਸਕਦਾ।

**ਰਾਗੁ ਬਿਲਾਵਲੁ ਮਹਲਾ ੫ ਘਰੁ ੪ ਦੁਪਦੇ ॥**

**ੴ ਸਤਿਗੁਰ ਪ੍ਰਸਾਦਿ ॥ ਕਵਨ ਸੰਜੋਗ, ਮਿਲਉ ਪ੍ਰਭ ਅਪਨੇ ॥ ਪਲੁ ਪਲੁ ਨਿਮਖ, ਸਦਾ ਹਰਿ ਜਪਨੇ ॥੧॥ ਚਰਨ ਕਮਲ ਪ੍ਰਭ ਕੇ, ਨਿਤ ਧਿਆਵਉ ॥ ਕਵਨ ਸੁਮਤਿ, ਜਿਤੁ ਪ੍ਰੀਤਮੁ ਪਾਵਉ ॥੧॥ਰਹਾਉ॥ ਐਸੀ ਕ੍ਰਿਪਾ ਕਰਹੁ, ਪ੍ਰਭ ਮੇਰੇ॥ ਹਰਿ! ਨਾਨਕ ਬਿਸਰੁ ਨ ਕਾਹੂ ਬੇਰੇ॥੨॥੧॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਿਲਉਂ, ਧਿਆਵਉਂ, ਪਾਵਉਂ।

**ਪਦ ਅਰਥ :** ਸੰਜੋਗ=ਮਿਲਾਪ ਦਾ ਸਮਾਂ, ਮੁਹੂਰਤ। ਮਿਲਉ=ਮੈਂ ਮਿਲਾਂ। ਪਲੁ ਪਲੁ=ਹਰੇਕ ਪਲ। ਨਿਮਖ=ਅੱਖ ਦੇ ਫੋਰ ਜਿੰਨੇ ਸਮੇਂ ਲਈ। ਧਿਆਵਉ=ਮੈਂ ਧਿਆਉਂਦਾ ਹਾਂ। (ਤੁਸੀਂ ਧਿਆਓ) ਇਹ ਅਰਥ ਕਰਨੇ ਠੀਕ ਨਹੀਂ)। ਸੁਮਤਿ=ਸ੍ਰੇਸ਼ਟ ਮਤਿ। ਜਿਤੁ=ਜਿਸ ਦੀ ਰਾਹੀਂ। ਬੇਰੇ=ਵੇਲੇ।

**ਅਰਥ :** (ਪ੍ਰਸ਼ਨ-ਹੇ ਭਾਈ! ਮੈਨੂੰ ਦੱਸ) ਉਹ ਕਿਹੜਾ ਮੁਹੂਰਤ (ਕਿਹੜਾ ਸ਼ੁਭ ਸਮਾਂ ਤੇ ਕਿਹੜਾ ਕਰਮ ਪ੍ਰਮਾਣੀਕ ਹੈ) ਜਦੋਂ ਮੈਂ ਆਪਣੇ ਮਾਲਕ ਪ੍ਰਭੂ ਨੂੰ ਮਿਲਾਂ? (ਉਤਰ-) ਹੇ ਭਾਈ ! ਹਰੇਕ ਪਲ, ਹਰੇਕ ਨਿਮਖ ਅੰਦਰ, ਤੂੰ ਸਦਾ ਪਰਮੇਸ਼ਰ ਦਾ ਨਾਮ ਜਪ (ਸਾਰੇ ਸਮੇਂ ਹੀ ਸ੍ਰੇਸ਼ਟ ਹਨ)।੧।

(ਹੇ ਭਾਈ !) ਉਹ ਕਿਹੜੀ ਸ੍ਰੇਸ਼ਟ ਮਤਿ ਹੈ ਜਿਸ ਨਾਲ ਮੈਂ ਆਪਣੇ ਪਿਆਰੇ ਪ੍ਰੀਤਮ ਨੂੰ ਪ੍ਰਾਪਤ ਕਰ ਸਕਾਂ (ਅਤੇ) ਨਿਤਾ ਪ੍ਰਤੀ ਪ੍ਰਭੂ ਦੇ ਚਰਨ ਕਮਲ ਦਾ ਧਿਆਨ ਧਰ ਸਕਾਂ?।੧।ਰਹਾਉ।

ਹੇ ਮੇਰੇ ਪ੍ਰਭੂ ! (ਮੇਰੇ ਉਤੇ) ਅਜਿਹੀ ਕਿਰਪਾ ਦ੍ਰਿਸ਼ਟੀ ਕਰੋ, ਹੇ ਹਰੀ ! (ਮੈਂ) ਨਾਨਕ ਨੂੰ (ਤੂੰ) ਕਿਸੇ ਵੇਲੇ ਵੀ ਨਾ ਵਿਸਰ।੨।੧।੧੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਰਾਹੀਂ ਪਰਮੇਸ਼ਰ ਦੇ ਚਰਨ ਕਮਲਾਂ ਵਿੱਚ ਬੇਨਤੀ ਕਰਦੇ ਹੋਏ ਐਸੀ ਸ੍ਰੇਸ਼ਟ ਮਤਿ ਮੰਗੀ ਹੈ ਜਿਸ ਨਾਲ ਵਾਹਿਗੁਰੂ ਦਾ ਨਾਮ ਕਿਸੇ ਵੇਲੇ ਵੀ ਨਾ ਵਿਸਰੇ :-

**ੳ) ਵਿਸਰੁ ਨਾਹੀ ਦਾਤਾਰ, ਆਪਣਾ ਨਾਮੁ ਦੇਹੁ ॥**
**ਗੁਣ ਗਾਵਾ ਦਿਨੁ ਰਾਤਿ, ਨਾਨਕ ਚਾਉ ਏਹੁ ॥** [ਪੰਨਾ ੭੬੨

**ਅ) ਬਿਸਰੁ ਨਾਹੀ ਇਕੁ ਤਿਲੁ, ਦਾਤਾਰ॥ ਨਾਨਕ ਕੇ ਪ੍ਰਭ ਪ੍ਰਾਣ ਅਧਾਰ॥** [ਪੰਨਾ ੧੯੮

**ਬਿਲਾਵਲੁ ਮਹਲਾ ੫ ॥ ਚਰਨ ਕਮਲ ਪ੍ਰਭ, ਹਿਰਦੈ ਧਿਆਏ ॥ ਰੋਗ ਗਏ, ਸਗਲੇ ਸੁਖ ਪਾਏ॥੧॥ ਗੁਰਿ, ਦੂਖੁ ਕਾਟਿਆ, ਦੀਨੋ ਦਾਨੁ॥ ਸਫਲ ਜਨਮੁ, ਜੀਵਨ ਪਰਵਾਨੁ ॥੧॥ਰਹਾਉ॥ ਅਕਥ ਕਥਾ, ਅੰਮ੍ਰਿਤ ਪ੍ਰਭ ਬਾਨੀ ॥ ਕਹੁ ਨਾਨਕ, ਜਪਿ ਜੀਵੇ ਗਿਆਨੀ ॥੨॥੨॥੨॥੨੦॥**

**ਪਦ ਅਰਥ :** ਪ੍ਰਭ=ਪ੍ਰਭੂ ਦੇ। ਹਿਰਦੈ=ਹਿਰਦੇ ਵਿੱਚ। ਗੁਰਿ=ਗੁਰੂ ਨੇ। ਜਪਿ=ਜਪ ਕੇ।

**ਅਰਥ :** (ਹੇ ਭਾਈ ! ਜਿਸ ਮਨੁੱਖ ਨੇ) ਪ੍ਰਭੂ ਦੇ ਸੋਹਣੇ ਚਰਨ ਹਿਰਦੇ ਵਿੱਚ ਧਿਆਏ (ਉਸ ਦੇ ਸਾਰੇ) ਰੋਗ ਦੂਰ ਹੋ ਗਏ, (ਉਸ ਨੇ) ਸਾਰੇ ਸੁਖ ਪ੍ਰਾਪਤ ਕਰ ਲਏ।੧।

(ਹੇ ਭਾਈ ! ਜਿਸ ਨੂੰ) ਗੁਰੂ ਨੇ (ਨਾਮ) ਦਾਨ ਦਿਤਾ, (ਉਸ ਦਾ ਮੌਤ ਰੂਪੀ) ਦੁਖ ਦੂਰ ਕਰ ਦਿਤਾ, (ਉਸਦਾ) ਜੀਵਨ ਸਫਲ ਤੇ ਪਰਵਾਨ ਹੋ ਗਿਆ।੧।ਰਹਾਉ।

(ਹੇ ਭਾਈ !) ਪ੍ਰਭੂ ਦੀ ਬਾਣੀ ਅੰਮ੍ਰਿਤ (ਜੀਵਨ ਦੀ ਦਾਤੀ ਹੈ, ਜਿਸ ਦੀ) ਕਥਾ ਕਥਨ ਤੋਂ ਰਹਿਤ ਹੈ। ਨਾਨਕ ! ਆਖ ਕਿ ਗਿਆਨੀ (ਪੁਰਸ਼, ਪ੍ਰਭੂ ਦੀ ਅੰਮ੍ਰਿਤ ਬਾਣੀ) ਜਪ ਜਪ ਕੇ ਜੀਉਂਦਾ ਰਹਿੰਦਾ ਹੈ।੨।੨।੨੦।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿੱਚ ਉਸ ਮਨੁੱਖ ਦਾ ਜਨਮ ਸਫਲ ਤੇ ਪਰਵਾਨ ਹੈ ਜਿਸ ਨੇ ਗੁਰੂ ਰਾਹੀਂ ਪਰਮੇਸ਼ਰ ਨਾਲ ਪਿਆਰ ਕੀਤਾ ਹੈ। ਸਫਲ ਜੀਵਨ ਦੀ ਇਹ ਨਿਸ਼ਾਨੀ ਹੈ ਕਿ ਉਹ ਹਰ ਵੇਲੇ ਅੰਮ੍ਰਿਤ ਬਾਣੀ ਦਾ ਜਾਪ ਕਰਦਾ ਰਹਿੰਦਾ ਹੈ।

**ਬਿਲਾਵਲੁ ਮਹਲਾ ੫॥ ਸਾਂਤਿ ਪਾਈ, ਗੁਰਿ ਸਤਿਗੁਰਿ ਪੂਰੇ॥ ਸੁਖ ਉਪਜੇ ਬਾਜੇ ਅਨਹਦ ਤੂਰੇ॥੧॥ਰਹਾਉ॥ ਤਾਪ ਪਾਪ ਸੰਤਾਪ ਬਿਨਾਸੇ ॥ ਹਰਿ ਸਿਮਰਤ, ਕਿਲਵਿਖ ਸਭਿ ਨਾਸੇ ॥੧॥ ਅਨਦੁ ਕਰਹੁ, ਮਿਲਿ ਸੁੰਦਰ ਨਾਰੀ ॥ ਗੁਰਿ ਨਾਨਕਿ, ਮੇਰੀ ਪੈਜ ਸਵਾਰੀ ॥੨॥੩॥੨੧॥**

**ਪਦ ਅਰਥ :** ਸਾਂਤਿ=(ਆਤਮਿਕ) ਸ਼ਾਂਤੀ, ਠੰਢ। ਉਪਜੇ=ਪੈਦਾ ਹੋ ਗਏ। ਬਾਜੇ=ਵਜ ਪਏ। ਅਨਹਦ=ਇੱਕ ਰਸ। ਤੂਰੇ=ਵਾਜੇ। ਸੰਤਾਪ=ਕਲੇਸ਼। ਸਿਮਰਤ= ਸਿਮਰਦਿਆਂ। ਕਿਲਵਿਖ=ਪਾਪ। ਅਨਦ ਕਰਹੁ=ਖੁਸ਼ੀਆਂ ਮਨਾਓ। ਸੁੰਦਰ ਨਾਰੀ=ਹੇ ਸੁੰਦਰ ਜੀਵ ਇਸਤ੍ਰੀਓ!। ਗੁਰਿ ਨਾਨਕਿ=ਗੁਰੂ ਨਾਨਕ ਨੇ। ਪੈਜ=ਇਜ਼ਤ।

**ਅਰਥ :** (ਹੇ ਭਾਈ !) ਪੂਰੇ ਗੁਰ ਸਤਿਗੁਰੂ ਨੇ (ਮੇਰੇ ਹਿਰਦੇ ਵਿੱਚ ਆਤਮਿਕ) ਠੰਢ ਪਾ ਦਿੱਤੀ। (ਇਸ ਦੇ ਫਲਸਰੂਪ ਸਾਰੇ) ਸੁਖ ਪੈਦਾ ਹੋ ਗਏ (ਅਤੇ) ਇੱਕ ਰਸ ਵਾਜੇ ਵਜ ਪਏ।੧।ਰਹਾਉ।

(ਹੇ ਭਾਈ ! ਤਿੰਨੇ) ਤਾਪ, ਪਾਪ ਤੇ ਦੂਖ, ਕਲੇਸ਼ ਨਾਸ਼ ਹੋ ਗਏ। ਹਰੀ ਦਾ (ਨਾਮ) ਸਿਮਰਦਿਆਂ ਸਾਰੇ ਪਾਪ ਨਾਸ਼ ਹੋ ਗਏ।੧।

ਹੇ ਸੁੰਦਰ ਜੀਵ-ਇਸਤ੍ਰੀਓ! (ਤੁਸੀਂ ਸਾਰੀਆਂ) ਮਿਲ ਕੇ ਅਨੰਦ ਕਰੋ, ਖੁਸ਼ੀਆਂ ਮਨਾਓ (ਕਿਉਂਕਿ) ਗੁਰੂ ਨਾਨਕ (ਦੇਵ ਜੀ) ਨੇ ਮੇਰੀ ਪੈਜ (ਇਜ਼ਤ) ਸਵਾਰ ਦਿੱਤੀ ਹੈ।੨।੩।੨੧।

## ਸਾਰੰਸ਼ ਅਤੇ ਸਿਧਾਂਤ

ਆਮ ਰਾਗੀ ਇਸ ਸ਼ਬਦ ਦਾ ਗਾਇਨ ਖੁਸ਼ੀ ਦੇ ਸਮਾਗਮਾਂ ਤੇ ਬਿਲਾਵਲੁ ਰਾਗੁ ਵਿੱਚ ਹੀ ਕਰਦੇ ਹਨ। ਅਨਹਦ ਤੂਰੇ ਵਜਣ ਤੋਂ ਭਾਵ ਆਤਮਿਕ ਖੁਸ਼ੀ ਦੇ ਵਾਜੇ ਵਜਣ ਦਾ ਹੈ। ਜਦੋਂ ਗੁਰੂ ਨਾਨਕ ਜੀ ਨੇ ਪਤਿ ਰਖ ਲਈ ਹੋਵੇ, ਤਾਂ ਆਤਮਿਕ ਖੇੜਾ ਪ੍ਰਾਪਤ ਹੋਣਾ ਸੁਭਾਵਿਕ ਹੁੰਦਾ ਹੈ।

**ਬਿਲਾਵਲੁ ਮਹਲਾ ੫ ॥ ਮਮਤਾ ਮੋਹ ਧ੍ਰੋਹ ਮਦਿ ਮਾਤਾ, ਬੰਧਨਿ ਬਾਧਿਆ ਅਤਿ ਬਿਕਰਾਲ ॥ ਦਿਨੁ ਦਿਨੁ ਛਿਜਤ ਬਿਕਾਰ ਕਰਤ ਅਉਧ, ਫਾਹੀ ਫਾਥਾ ਜਮ ਕੇ ਜਾਲ ॥੧॥ ਤੇਰੀ ਸਰਣਿ ਪ੍ਰਭ ਦੀਨ ਦਇਆਲਾ ॥ ਮਹਾ ਬਿਖਮ ਸਾਗਰੁ ਅਤਿ ਭਾਰੀ, ਉਧਰਹੁ ਸਾਧੂ ਸੰਗਿ ਰਵਾਲਾ ॥੧॥ਰਹਾਉ॥ ਪ੍ਰਭ ਸੁਖਦਾਤੇ ਸਮਰਥ ਸੁਆਮੀ, ਜੀਉ ਪਿੰਡੁ ਸਭੁ ਤੁਮਰਾ ਮਾਲ ॥ ਭ੍ਰਮ ਕੇ ਬੰਧਨ ਕਾਟਹੁ ਪਰਮੇਸਰ, ਨਾਨਕ ਕੇ ਪ੍ਰਭ ਸਦਾ ਕ੍ਰਿਪਾਲ ॥੨॥੪॥੨੨॥**

## ਉਚਾਰਨ ਸੇਧ

**ਫੁਟਕਲ :** ਉ-ਧੱਰਹੁ ।

**ਪਦ ਅਰਥ :** ਮਮਤਾ=ਮੈਂ ਮੇਰੀ ਦੀ ਪਕੜ, ਅਪਣੱਤ। ਧ੍ਰੋਹ=ਧੋਖਾ, ਠੱਗੀ। ਮਦਿ=ਨਸ਼ੇ ਵਿੱਚ। ਮਾਤਾ=ਮਸਤ। ਬੰਧਨਿ=ਬੰਧਨ (ਰੱਸੀ) ਨਾਲ। ਬਾਧਿਆ=ਬੱਧਾ ਹੋਇਆ। ਅਤਿ=ਬਹੁਤ। ਬਿਕਰਾਲ=ਡਰਾਉਣਾ। ਛਿਜਤ=ਘਟਦੀ ਜਾਂਦੀ ਹੈ। ਅਉਧ=ਉਮਰ। ਬਿਖਮ=ਔਖਾ। ਉ ਧਰਹੁ=ਪਾਰ ਲੰਘਾ ਦਿਓ। ਰਵਾਲਾ=(ਚਰਨ) ਧੂੜ। ਮਾਲ=ਮਾਲ ਮਤਾ, ਪੂੰਜੀ।

**ਅਰਥ :** (ਹੇ ਭਾਈ ! ਮਨੁੱਖ) ਮੈਂ-ਮੇਰੀ, ਮੋਹ ਅਤੇ ਠੱਗੀ ਦੇ ਮਦ (ਨਸ਼ੇ) ਵਿੱਚ ਮਸਤ ਰਹਿੰਦਾ ਹੈ, (ਇਹਨਾਂ) ਬੰਧਨਾਂ ਨਾਲ ਬੱਧਾ ਹੋਇਆ ਅਤਿ ਡਰਾਉਣਾ ਰੂਪ (ਧਾਰੀ ਬੈਠਾ ਹੈ)। ਹਰ ਰੋਜ਼ ਵਿਕਾਰ ਕਰਦਿਆਂ (ਇਸ ਦੀ) ਉਮਰ ਘਟਦੀ ਜਾ ਰਹੀ ਹੈ (ਅਤੇ ਇਸ ਦੇ ਫਲਸਰੂਪ ਹੀ ਇਹ ਅੰਤ ਸਮੇਂ) ਜਮ ਦੀ ਫਾਹੀ ਵਿੱਚ, ਜਮ ਦੇ ਜਾਲ ਵਿੱਚ ਫਸਦਾ ਹੈ।੧।

ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! ਮੈਂ ਤੇਰੀ ਸ਼ਰਨ ਆਇਆ ਹਾਂ। (ਇਹ ਸੰਸਾਰ) ਸਮੁੰਦਰ ਬਹੁਤ ਵੱਡਾ ਹੈ (ਜਿਸ ਤੋਂ ਤਰਨਾ) ਔਖਾ ਹੈ। (ਹੇ ਪ੍ਰਭੂ !) ਸਾਧ (ਗੁਰੂ) ਦਾ ਸੰਗ ਤੇ ਚਰਨ ਧੂੜੀ ਦੇ ਕੇ (ਇਸ ਸੰਸਾਰ ਸਾਗਰ ਤੋਂ) ਪਾਰ ਲੰਘਾ ਦਿਓ।੧।ਰਹਾਉ।

ਹੇ ਸੁਖਦਾਤੇ !, ਹੇ ਸ਼ਕਤੀਵਾਨ ਮਾਲਕ ! ਜਿੰਦ ਤੇ ਸਰੀਰ ਸਭ ਮਾਲ-ਮਤਾ ਤੁਹਾਡਾ ਦਿੱਤਾ ਹੋਇਆ ਹੈ। ਹੇ ਨਾਨਕ ਦੇ ਸਦਾ ਕਿਰਪਾਲੂ ਪ੍ਰਭੂ ! ਹੇ ਪਰਮੇਸ਼ਰ ! (ਮੇਰੇ) ਭਰਮ ਦੇ ਬੰਧਨ ਕਟ ਦਿਓ।੨।੪।੨੨।

## ਸਾਰੰਸ਼ ਅਤੇ ਸਿਧਾਂਤ

ਇਸ ਵਿੱਚ ਸ਼ੱਕ ਨਹੀਂ ਕਿ ਮਨੁੱਖ ਮਮਤਾ ਵਿੱਚ ਬੱਧਾ ਹੋਇਆ ਵਿਕਾਰਾਂ ਵਿੱਚ ਫਸਿਆ ਹੋਇਆ ਮੈਂ-ਮੇਰੀ ਵਿੱਚ ਮਸਤ ਹੈ। ਜੇ ਇਹ ਪ੍ਰਭੂ ਦੀ ਸ਼ਰਣ ਪੈ ਜਾਏ ਅਤੇ ਭਰਮ ਦੇ ਬੰਧਨ ਕਟਣ ਲਈ ਬੇਨਤੀ ਕਰੇ ਤਾਂ ਇਹ ਉਧਰ ਸਕਦਾ ਹੈ। ਆਪਣਾ ਆਪ ਛਡ ਕੇ ਇਉਂ ਬੇਨਤੀ ਕਰੇ- ਹੇ ਪ੍ਰਭੂ ! "ਜੀਉ ਪਿੰਡੁ ਸਭੁ ਤੁਮਰਾ ਮਾਲ" ਹੈ। ਇਸ ਲਈ ਕਿਰਪਾ ਕਰਕੇ ਆਪ ਹਉਮੈ ਤੇ ਹੋਰ ਵਿਕਾਰਾਂ ਦੇ ਬੰਧਨ ਕਟ ਦਿਓ।

**ਬਿਲਾਵਲੁ ਮਹਲਾ ੫॥ ਸਗਲ ਅਨੰਦੁ ਕੀਆ ਪਰਮੇਸਰਿ, ਅਪਣਾ ਬਿਰਦੁ ਸਮਾਰਿਆ ॥ ਸਾਧ ਜਨਾ ਹੋਏ ਕਿਰਪਾਲਾ, ਬਿਗਸੇ ਸਭਿ ਪਰਵਾਰਿਆ॥੧॥ ਕਾਰਜੁ ਸਤਿਗੁਰਿ ਆਪਿ ਸਵਾਰਿਆ॥ ਵਡੀ ਆਰਜਾ ਹਰਿਗੋਬਿੰਦ ਕੀ, ਸੂਖ ਮੰਗਲ ਕਲਿਆਣ ਬੀਚਾਰਿਆ ॥੧॥ਰਹਾਉ॥ ਵਣ ਤ੍ਰਿਣ ਤ੍ਰਿਭਵਣ ਹਰਿਆ ਹੋਏ, ਸਗਲੇ ਜੀਅ ਸਾਧਾਰਿਆ ॥ ਮਨ ਇਛੇ ਨਾਨਕ ਫਲ ਪਾਏ, ਪੂਰਨ ਇਛ ਪੁਜਾਰਿਆ ॥੨॥੫॥੨੩॥**

**ਪਦ ਅਰਥ :** ਬਿਰਦੁ=ਸੁਭਾਉ। ਬਿਗਸੇ=ਖੁਸ਼ ਹੋ ਗਏ। ਪਰਵਾਰਿਆ=ਪਰਵਾਰ, ਕੁਟੰਬ। ਆਰਜਾ=ਉਮਰ । ਵਣ=ਜੰਗਲ। ਤ੍ਰਿਣ=ਘਾਹ ਦੇ ਤੀਲੇ, ਭਾਵ ਬਨਾਸਪਤੀ। ਤ੍ਰਿਭਵਣ=ਤਿੰਨ ਲੋਕ। ਸਾਧਾਰਿਆ=ਆਸਰਾ ਦਿੱਤਾ। ਪੁਜਾਰਿਆ=ਪੂਰੀ ਹੋ ਗਈ।

**ਅਰਥ :** (ਹੇ ਭਾਈ !) ਪਰਮੇਸ਼ਰ ਨੇ ਹਰ ਤਰ੍ਹਾਂ ਅਨੰਦ (ਪੈਦਾ) ਕਰ ਦਿਤਾ (ਮਾਨੋ ਇਹ ਉਸਨੇ) ਆਪਣਾ (ਕਦੀਮੀ) ਸੁਭਾਉ ਸੰਭਾਲਿਆ ਹੈ। ਸਾਧ (ਸੰਤ) ਜਨ ਕਿਰਪਾਲੂ ਹੋਏ ਹਨ (ਜਿਸ ਸਦਕਾ) ਸਾਰਾ ਪਰਵਾਰ ਖਿੜ ਪਿਆ ਹੈ।੧।

(ਹੇ ਭਾਈ! ਸਾਰਾ) ਕਾਰਜ ਸਤਿਗੁਰੂ ਨੇ ਆਪ ਸਵਾਰ ਦਿਤਾ। (ਗੁਰੂ ਨੇ ਆਪ ਹੀ) ਹਰਿਗੋਬਿੰਦ (ਬਾਲਕ) ਦੀ ਉਮਰ ਵੱਡੀ ਕੀਤੀ (ਅਤੇ) ਸਾਰੇ ਸੁਖ ਅਨੰਦ ਮੰਗਲ ਆਦਿ ਦਾ ਖ਼ਿਆਲ ਰਖਿਆ।੧।

ਜੰਗਲ, ਘਾਹ ਅਤੇ ਤਿੰਨੇ ਭਵਨ (ਭਾਵ ਸਾਰੀ) ਸ੍ਰਿਸ਼ਟੀ ਦੇ (ਜੀਵ) ਹਰੇ ਹੋ ਗਏ ਅਤੇ ਸਾਰੇ ਜੀਆਂ ਨੂੰ ਆਸਰੇ ਸਹਿਤ ਕਰ ਦਿੱਤਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰਨ ਤੌਰ ਤੇ ਇੱਛਾ ਪੂਰੀ ਹੋ ਗਈ (ਅਰਥਾਤ) ਮਨ-ਇੱਛੇ ਫਲ ਪਾ ਲਏ।੨।੫।੨੩।

## ਸਾਰੰਸ਼ ਅਤੇ ਸਿਧਾਂਤ

ਪੰਚਮ ਗੁਰਦੇਵ ਇਸ ਸ਼ਬਦ ਰਾਹੀਂ ਗੁਰੂ ਨਾਨਕ ਦੇਵ ਜੀ ਦਾ ਧੰਨਵਾਦ ਕਰਦੇ ਹੋਏ ਕਹਿ ਰਹੇ ਹਨ ਕਿ ਸਾਡਾ ਕਾਰਜ ਸਤਿਗੁਰੂ ਨੇ ਆਪ ਸਵਾਰ ਦਿਤਾ ਹੈ। ਸ੍ਰੀ ਹਰਿਗੋਬਿੰਦ ਜੀ ਦੀ ਉਮਰ ਵੱਡੀ ਹੋਈ ਹੈ ਅਤੇ ਹਰ ਤਰ੍ਹਾਂ ਸੁਖ ਅਨੰਦ ਹੋ ਗਿਆ ਹੈ। ਜਿਵੇਂ ਬਨਸਪਤੀ ਖਿੜਦੀ ਹੈ ਸਭ ਪਾਸੇ ਖੇੜਾ ਤੇ ਸੁਗੰਧੀ ਫੈਲ ਜਾਂਦੀ ਹੈ, ਇਸੇ ਤਰ੍ਹਾਂ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ਠੀਕ ਹੋਣ ਨਾਲ ਮਾਨੋ ਸਾਰੇ ਜੀਆਂ ਨੂੰ ਪਾਰਬ੍ਰਹਮ-ਪਰਮੇਸ਼ਰ ਦਾ ਆਸਰਾ ਮਿਲ ਗਿਆ ਹੈ।

**ਨੋਟ:** ਅਜੇਹੇ ਸ਼ਬਦਾਂ ਦੀ ਲੜੀ ਪਿਛੇ ਸੋਰਠਿ ਤੇ ਧਨਾਸਰੀ ਰਾਗ ਵਿਚ ਵੀ ਆ ਚੁਕੀ ਹੈ।

**ਬਿਲਾਵਲੁ ਮਹਲਾ ੫ ॥ ਜਿਸੁ ਊਪਰਿ, ਹੋਵਤ ਦਇਆਲੁ ॥ ਹਰਿ ਸਿਮਰਤ, ਕਾਟੈ ਸੋ ਕਾਲੁ ॥੧॥ ਰਹਾਉ॥ ਸਾਧ ਸੰਗਿ ਭਜੀਐ ਗੋਪਾਲੁ ॥ ਗੁਨ ਗਾਵਤ, ਤੂਟੈ ਜਮ ਜਾਲੁ ॥੧॥ ਆਪੇ ਸਤਿਗੁਰੁ, ਆਪੇ ਪ੍ਰਤਿਪਾਲ ॥ ਨਾਨਕੁ ਜਾਚੈ, ਸਾਧ ਰਵਾਲ ॥੨॥੬॥੨੪॥**

**ਪਦ ਅਰਥ :** ਕਾਟੈ=ਕਟ ਲੈਂਦਾ ਹੈ। ਕਾਲੁ=ਮੌਤ ਰੂਪੀ ਫਾਹੀ। ਜਮ ਜਾਲੁ=ਜਮ ਦਾ ਜਾਲ। ਜਾਚੈ=ਮੰਗਦਾ ਹੈ। ਰਵਾਲ=(ਚਰਨਾ ਦੀ) ਧੂੜੀ।

**ਅਰਥ :** (ਹੇ ਭਾਈ !) ਜਿਸ (ਮਨੁੱਖ) ਉਤੇ (ਪਰਮੇਸ਼ਰ) ਦਇਆਲੂ ਹੁੰਦਾ ਹੈ ਉਹ (ਮਨੁੱਖ) ਹਰੀ ਦਾ (ਨਾਮ) ਸਿਮਰਦਿਆਂ, ਮੌਤ ਦੀ ਫਾਹੀ ਕਟ ਲੈਂਦਾ ਹੈ।੧।ਰਹਾਉ।

(ਹੇ ਭਾਈ !) ਸਾਧਸੰਗ ਦੁਆਰਾ ਸ੍ਰਿਸ਼ਟੀ ਦੇ ਮਾਲਕ ਨੂੰ ਸਿਮਰਨਾ ਚਾਹੀਦਾ ਹੈ। (ਉਸ ਪ੍ਰਭੂ ਦੇ) ਗੁਣ ਗਾਉਂਦਿਆਂ ਜਮਾਂ ਦਾ ਜਾਲ ਟੁੱਟ ਜਾਂਦਾ ਹੈ।੧।

(ਹੇ ਭਾਈ ! ਪ੍ਰਭੂ) ਆਪ ਹੀ ਸਤਿਗੁਰੂ ਹੈ, ਆਪ ਹੀ (ਸਭ ਜੀਆਂ ਨੂੰ) ਪਾਲਦਾ ਹੈ। ਨਾਨਕ (ਐਸੇ) ਸਾਧ (ਗੁਰੂ ਦੀ ਚਰਨ) ਧੂੜੀ ਮੰਗਦਾ ਹੈ।੨।੬।੨੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਹਰੀ ਦੀ ਕਿਰਪਾਲਤਾ ਦਇਆਲਤਾ ਦਾ ਵਰਣਨ ਕਰਦੇ ਹੋਇਆਂ ਦਸਿਆ ਹੈ ਕਿ ਜੋ ਸੇਵਕ ਪਰਮੇਸ਼ਰ ਦੇ ਗੁਣ ਗਾਉਂਦਾ ਹੈ ਉਸ ਦੀ ਹਰ ਪ੍ਰਕਾਰ ਪਾਲਨਾ ਤੇ ਰਖਿਆ ਹੁੰਦੀ ਹੈ। ਅਸਲ ਵਿੱਚ ਸਾਰਾ ਪ੍ਰਤਾਪ ਸਾਧ ਸੰਗ ਵਿੱਚ ਪ੍ਰਭੂ ਦੇ ਨਾਮ-ਸਿਮਰਨ ਸਦਕਾ ਫਲੀ ਭੂਤ ਹੁੰਦਾ ਹੈ।

**ਬਿਲਾਵਲੁ ਮਹਲਾ ੫ ॥ ਮਨ ਮਹਿ ਸਿੰਚਹੁ, ਹਰਿ ਹਰਿ ਨਾਮ॥ ਅਨਦਿਨੁ ਕੀਰਤਨੁ ਹਰਿ ਗੁਣ ਗਾਮ ॥੧॥ ਐਸੀ ਪ੍ਰੀਤਿ ਕਰਹੁ, ਮਨ ਮੇਰੇ ॥ ਆਠ ਪਹਰ ਪ੍ਰਭ ਜਾਨਹੁ ਨੇਰੇ ॥੧॥ ਰਹਾਉ॥ ਕਹੁ ਨਾਨਕ, ਜਾ ਕੇ ਨਿਰਮਲ ਭਾਗ ॥ ਹਰਿ ਚਰਨੀ, ਤਾ ਕਾ ਮਨੁ ਲਾਗ ॥੨॥੭॥੨੫॥**

## ਉਚਾਰਨ ਸੇਧ

**ਬਿੰਦੀ ਸਹਿਤ: :** ਮਹਿੰ, ਗਾਂਮ।

**ਪਦ ਅਰਥ:**ਸਿੰਚਹੁ=ਸਿੰਜੋ, ਛਿੜਕੋ। ਗਾਮ=ਗਾਉ। ਜਾ ਕੇ=ਜਿਸ (ਮਨੁੱਖ) ਦੇ।

**ਅਰਥ :** (ਹੇ ਭਾਈ ! ਆਪਣੇ) ਮਨ ਵਿਚ ਹਰਿ ਹਰਿ ਨਾਮ ਦਾ (ਅੰਮ੍ਰਿਤ ਜਲ) ਛਿੜਕੋ, ਦਿਨ ਰਾਤ ਪਰਮਾਤਮਾ ਦਾ ਕੀਰਤਨ, ਹਰੀ ਦੇ ਗੁਣ ਗਾਉ ।੧।

ਹੇ ਮੇਰੇ ਮਨ ! (ਪ੍ਰਭੂ ਨਾਲ) ਇਹੋ ਜਿਹੀ ਪ੍ਰੀਤਿ ਕਰੋ (ਜਿਸ ਨਾਲ) ਅਠੇ ਪਹਿਰ ਪ੍ਰਭੂ (ਨੂੰ ਆਪਣੇ) ਨੇੜੇ (ਭਾਵ ਨਾਲ ਵਸਦਾ) ਜਾਣੋ ।੧। ਰਹਾਉ।

ਨਾਨਕ ! ਆਖ, ਜਿਸ (ਮਨੁਖ ਦੇ ਮੱਥੇ ਉਤੇ) ਸ੍ਰੇਸ਼ਟ ਭਾਗ ਹੁੰਦੇ ਹਨ, ਉਸ (ਮਨੁਖ) ਦਾ ਮਨ ਹਰੀ ਦੇ ਚਰਨਾ ਨਾਲ ਲਗਦਾ (ਭਾਵ ਜੁੜਦਾ ਹੈ)।੨।੭।੨੫।

## ਸਾਰੰਸ਼ ਅਤੇ ਸਿਧਾਂਤ

ਗੁਰੂ ਘਰ ਵਿਚ ਪ੍ਰੀਤਿ ਦੀ ਰੀਤ ਨਿਰਾਲੀ ਹੈ। ਇਥੇ ਪ੍ਰੀਤਿ ਦਾ ਕੋਈ ਹਦ ਬੰਨਾ ਨਹੀਂ, ਇਥੇ ਘੜੀਆਂ, ਪਹਿਰਾਂ, ਦਿਨਾਂ, ਵਰ੍ਹਿਆਂ ਦੀ ਗਿਣਤੀ ਨਹੀਂ, ਹਰ ਸਮੇਂ ਹਰੀ ਨਾਮ ਨੂੰ ਸਿਮਰਨ ਦੀ ਤਾਕੀਦ ਹੈ। ਕੀਰਤਨ ਵੀ ਅਨਦਿਨੁ ਕਰਨਾ ਹੈ। ਇਹ ਕੀਰਤਨ ਸਥੂਲ ਸਾਜ਼ਾਂ ਦਾ ਮੁਹਤਾਜ ਨਹੀਂ, ਇਹ ਅੰਤਰ ਆਤਮੇ, ਸੂਖਸ਼ਮ ਬ੍ਰਿਤੀ ਨਾਲ ਕਰਨ ਵਾਲਾ ਕੀਰਤਨ, ਉਤਮ ਭਾਗਾਂ ਵਾਲੇ ਪੁਰਸ਼ਾਂ ਨੂੰ ਪ੍ਰਾਪਤ ਹੁੰਦਾ ਹੈ।

**ਸਿਧਾਂਤ :** ਪਰਮੇਸ਼ਰ ਦੇ ਗੁਣ ਗਾਉਣੇ, ਕੀਰਤਨ ਕਰਨਾ ਸਭ ਤੋਂ ਸ੍ਰੇਸ਼ਟ ਕਰਮ ਹੈ ।

**ਬਿਲਾਵਲ ਮਹਲਾ ੫॥ ਰੋਗੁ ਗਇਆ, ਪ੍ਰਭਿ ਆਪਿ ਗਵਾਇਆ॥ ਨੀਦ ਪਈ, ਸੁਖ ਸਹਜ ਘਰ ਆਇਆ* ॥੧॥ਰਹਾਉ॥ ਰਜਿ ਰਜਿ ਭੋਜਨੁ ਖਾਵਹੁ, ਮੇਰੇ ਭਾਈ॥ ਅੰਮ੍ਰਿਤ ਨਾਮੁ, ਰਿਦ ਮਾਹਿ ਧਿਆਈ॥੧॥ ਨਾਨਕ, ਗੁਰ ਪੂਰੇ ਸਰਨਾਈ ॥ ਜਿਨਿ ਅਪਨੇ ਨਾਮ ਕੀ ਪੈਜ ਰਖਾਈ ॥੨॥੮॥੨੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਨੀਂਦ, ਮਾਹਿੰ।

**ਪਦ ਅਰਥ :** ਪ੍ਰਭਿ=ਪ੍ਰਭੂ ਨੇ। ਨੀਦ ਪਈ=ਭਾਵ ਸ਼ਾਂਤੀ ਹੋ ਗਈ। ਸੁਖ ਸਹਜ=(ਆਤਮਿਕ) ਸੁਖ ਤੇ ਅਡੋਲਤਾ। ਘਰ ਟਿਕਾਣਾ। ਰਜਿ ਰਜਿ=ਰੱਜ ਕੇ। ਭੋਜਨੁ (ਨਾਮ ਰੂਪੀ) ਭੋਜਨ। ਮਾਹਿ=ਵਿਚ। ਧਿਆਈ=ਧਿਆਓ। ਜਿਨਿ=ਜਿਸ (ਗੁਰੂ) ਨੇ। ਪੈਜ=ਲਾਜ।

**ਅਰਥ :** (ਹੇ ਭਾਈ ! ਸ੍ਰੀ ਹਰਿਗੋਬਿੰਦ ਜੀ ਦਾ) ਰੋਗ (ਮਿਟ) ਗਿਆ, ਪ੍ਰਭੂ ਨੇ ਆਪ ਹੀ (ਰੋਗ) ਦੂਰ ਕੀਤਾ। (ਮਨ ਨੂੰ ਆਤਮਿਕ ਸ਼ਾਂਤੀ,) ਸੁਖ ਤੇ ਸਹਜ ਦਾ ਘਰ (ਟਿਕਾਣਾ) ਮਿਲ ਗਿਆ (ਜਿਸ ਦੇ ਫਲ ਸਰੂਪ ਮਨ ਨੂੰ) ਨੀਂਦ ਪੈ ਗਈ (ਮਾਨੋ ਹੋਰ ਪ੍ਰਕਾਰ ਸੁਖ ਸ਼ਾਂਤ ਹੋ ਗਿਆ)।੧।ਰਹਾਉ।

ਹੇ ਮੇਰੇ ਵੀਰ ! (ਨਾਮ ਰੂਪੀ) ਭੋਜਨ ਰੱਜ ਰੱਜ ਕੇ ਖਾਓ (ਅਤੇ) ਅੰਮ੍ਰਿਤ ਨਾਮ ਨੂੰ ਹਿਰਦੇ ਵਿਚ ਧਿਆਓ।੧।

---

*ਸ਼ਬਦਾਰਥ ਪੋਥੀ ਤੀਜੀ ਪੰਨਾ ੮੦੭ ਉਤੇ ਇਹ ਅੰਕਿਤ ਹੈ ਕਿ ਕਈ ਲਿਖਤੀ ਬੀੜਾਂ ਵਿਚ 'ਆਇਆ' ਦੀ ਥਾਂ 'ਪਾਇਆ' ਹੈ।

ਨੇ ਆਪਣੇ ਵਲੋਂ ਗੁਰੂ ਪਾਤਿਸ਼ਾਹ ਨੂੰ ਸ੍ਰੀ ਦਰਬਾਰ ਸਾਹਿਬ ਤੋਂ ਭਜਾਉਣ ਲਈ ਕੋਈ ਕਸਰ ਨਹੀਂ ਸੀ ਛੱਡੀ ਪਰ ਜਿਸ ਦੇ ਸਿਰ ਉਤੇ ਕਰਤਾ ਪੁਰਖ ਆਪ ਹੋਣ ਉਸ ਦਾ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ। ਗੁਰਦੇਵ ਪਿਤਾ ਜੀ ਤਾਂ ਪਰਮੇਸ਼ਰ ਦੇ ਭਾਣੇ ਵਿਚ ਵਡਾਲੀ ਗਏ ਤੇ ਭਾਣੇ ਵਿਚ ਹੀ ਵਾਪਸ ਸ੍ਰੀ ਦਰਬਾਰ ਸਾਹਿਬ ਪਰਤੇ। ਇਸ ਲਈ ਗੁਰੂ ਸਾਹਿਬ ਦੇ ਘਰ ਘਾਟ ਅਤੇ ਸਤਿ ਸੰਗਤ ਦਾ ਅਸਥਿਰ ਰਹਿਣਾ ਸਹੀ ਪ੍ਰਤੀਤ ਹੁੰਦਾ ਹੈ। ਜੇ ਅਸੀਂ ਇਤਿਹਾਸ ਨੂੰ ਉਕਾ ਹੀ ਅਖੋਂ ਓਹਲੇ ਕਰ ਦਿਆਂਗੇ ਤਾਂ ਇਹ ਵੀ ਇਤਿਹਾਸ ਨਾਲ ਇਕ ਪ੍ਰਕਾਰ ਦਾ ਅਨਿਆਂ ਹੀ ਹੋਵੇਗਾ।

## ਸਾਰੰਸ਼ ਅਤੇ ਸਿਧਾਂਤ

ਇਤਿਹਾਸ ਇਸ ਗਲ ਦਾ ਗਵਾਹ ਹੈ ਕਿ ਵਿਰੋਧੀਆਂ ਨੇ ਗੁਰੂ ਜੀ ਦੇ ਘਰ ਘਾਟ ਨੂੰ ਨੁਕਸਾਨ ਪਹੁੰਚਾਉਣ ਹਿਤ ਕਈ ਜਤਨ ਕੀਤੇ, ਬਾਦਸ਼ਾਹ ਪਾਸ ਸ਼ਿਕਾਇਤਾਂ ਵੀ ਕੀਤੀਆਂ ਪਰ ਆਪ ਜੀ ਸ਼ਾਂਤ ਰਹੇ। ਬਾਬਾ ਬੁਢਾ ਜੀ ਤੇ ਭਾਈ ਗੁਰਦਾਸ ਜੀ ਆਦਿ ਸ਼ਿਖਾਂ ਦੀ ਸਲਾਹ ਨਾਲ ਆਪ ਸ੍ਰੀ ਅੰਮ੍ਰਿਤਸਰ ਛਡ ਕੇ ਵਡਾਲੀ ਜਾ ਰਹੇ। ਉਥੇ ਤਿੰਨ ਸਾਲ ਠਹਿਰਨ ਮਗਰੋਂ ਸੰਗਤਾਂ ਦੀ ਬੇਨਤੀ ਤੇ ਫਿਰ ਸ੍ਰੀ ਅੰਮ੍ਰਿਤਸਰ ਪਰਤ ਆਏ ਕਿਉਂਕਿ ਦੋਖੀ ਉਸ ਵੇਲੇ ਬਹੁਤੇ ਦਬ ਗਏ ਸਨ। ਇਸੇ ਭਾਵਨਾ ਵਾਲਾ ਸ਼ਬਦ ਪਿਛੇ ਸੋਰਠਿ ਰਾਗ ਵਿਚ ਭੀ ਆ ਚੁਕਾ ਹੈ।

**ਬਿਲਾਵਲੁ ਮਹਲਾ ੫ ॥ ਤਾਪ ਸੰਤਾਪ ਸਗਲੇ ਗਏ, ਬਿਨਸੇ ਤੇ ਰੋਗ ॥ ਪਾਰਬ੍ਰਹਮਿ ਤੂ ਬਖਸਿਆ, ਸੰਤਨ ਰਸ ਭੋਗ ॥ਰਹਾਉ॥ ਸਰਬ ਸੁਖਾ ਤੇਰੀ ਮੰਡਲੀ, ਤੇਰਾ ਮਨੁ ਤਨੁ ਆਰੋਗ ॥ ਗੁਨ ਗਾਵਹੁ ਨਿਤ ਰਾਮ ਕੇ, ਇਹ ਅਵਖਦ ਜੋਗ ॥੧॥ ਆਇ ਬਸਹੁ ਘਰ ਦੇਸ ਮਹਿ, ਇਹ ਭਲੇ ਸੰਜੋਗ॥ ਨਾਨਕ, ਪ੍ਰਭ ਸੁਪ੍ਰਸੰਨ ਭਏ, ਲਹਿ ਗਏ ਬਿਓਗ ॥੨॥੧੦॥੨੮॥**

**ਪਦ ਅਰਥ :** ਸਗਲੇ=ਸਾਰੇ। ਬਿਨਸੇ=ਨਾਸ਼ ਹੋ ਗਏ। ਪਾਰਬ੍ਰਹਮਿ=ਪਰਮੇਸ਼ਰ ਨੇ। ਤੂ= ਤੈਨੂੰ। ਸੰਤਨ ਰਸ=ਸੰਤਾਂ ਵਾਲੇ ਅਨੰਦ। ਭੋਗੁ=ਮਾਣ। ਸਰਬ ਸੁਖਾ=ਸਾਰੇ ਸੁਖ। ਮੰਡਲੀ=ਸੰਗਤ। ਆਰੋਗ= ਰੋਗ ਰਹਿਤ। ਅਵਖਦ=ਦਵਾਈ। ਜੋਗ=ਯੋਗ, ਠੀਕ। ਮੰਡਲੀ=ਸਾਥੀਆਂ ਦੀ ਟੋਲੀ। ਭਲੇ=ਚੰਗ। ਸੰਜੋਗ=ਮਿਲਾਪ ਦੇ ਅਵਸਰ। ਸੁਪ੍ਰਸੰਨ=ਚੰਗੀ ਤਰ੍ਹਾਂ ਖੁੱਸ਼। ਲਹਿ ਗਏ=ਉਤਰ ਗਏ। ਬਿਓਗ=ਵਿਛੋੜੇ।

**ਅਰਥ :** (ਹੇ ਪਿਆਰੇ ਹਰਿਗੋਬਿੰਦ ਜੀ !) ਓਹ ਰੋਗ (ਜੋ ਤੈਨੂੰ) ਤਾਪ ਤੇ ਸੰਤਾਪ ਦੇਂਦੇ ਸਨ, ਸਾਰੇ ਨਾਸ਼ ਹੋ ਗਏ ਹਨ। (ਹੁਣ) ਪਰਮੇਸ਼ਰ ਨੇ ਤੈਨੂੰ (ਅਪਾਰ ਸੁਖ) ਬਖਸ਼ਿਆ ਹੈ (ਇਸ ਲਈ ਤੂੰ) ਸੰਤਾਂ ਵਾਲੇ (ਅਨੰਦ) ਰਸ ਭੋਗ। ਰਹਾਉ।

ਤੇਰੀ ਮੰਡਲੀ (ਸਤਿਸੰਗੀਆਂ ਦੀ ਟੋਲੀ ਅਤੇ) ਸਾਰੇ ਸੁਖ (ਤੇਰੇ ਨਾਲ ਹਨ, ਜਿਸ ਦੇ ਫਲਸਰੂਪ) ਤੇਰਾ ਸਰੀਰ ਤੇ ਮਨ ਰੋਗ ਰਹਿਤ ਹੋ ਗਏ ਹਨ। (ਤੂੰ) ਹਰ ਰੋਜ਼ ਪਰਮੇਸ਼ਰ ਦੇ ਗੁਣ ਗਾਉ, ਇਹ ਦਵਾਈ (ਰਾਮ ਨਾਮ ਸਿਮਰਨ ਵਾਲੀ) ਠੀਕ ਹੈ।੧।

(ਪਿਆਰੇ ਜੀਉ ! ਹੁਣ ਆਪਣੇ) ਘਰ ਵਤਨ (ਸ੍ਰੀ ਅੰਮ੍ਰਿਤਸਰ) ਵਿੱਚ ਆ ਕੇ ਰਹੁ, ਇਹ ਚੰਗੇ ਮਿਲਾਪ ਦੇ ਅਵਸਰ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਰਮੇਸ਼ਰ ਬਹੁਤ ਪ੍ਰਸੰਨ ਹੋਏ ਹਨ (ਜਿਸ ਕਰਕੇ ਹੁਣ ਸਾਰੇ) ਵਿਛੋੜੇ ਰੂਪੀ ਦੁਖ ਦੂਰ ਹੋ ਗਏ ਹਨ।੨।੧੦।੨੮।

## ਸਾਰੰਸ਼ ਅਤੇ ਸਿਧਾਂਤ

ਤਾਪ ਰੋਗ ਜਾਣ ਮਗਰੋਂ ਸਤਿਗੁਰੂ ਆਪਣੇ ਸਪੁਤਰ ਸ੍ਰੀ ਹਰਿ ਗੋਬਿੰਦ ਜੀ ਨੂੰ ਸੰਬੋਧਨ ਕਰਦੇ

ਹੋਏ ਫੁਰਮਾ ਰਹੇ ਹਨ :-

**ਪਾਰਬ੍ਰਹਮਿ ਤੂ ਬਖਸਿਆ, ਸੰਤਨ ਰਸ ਭੋਗ ॥**

ਨਾਲ ਹੀ ਸਾਰੇ ਸੁਖਾਂ ਦੀ ਮੰਡਲੀ ਵਿਚ ਵਸਣ ਵਾਲੀ ਅਸੀਸ ਬਖਸ਼ ਰਹੇ ਹਨ। ਜਿਵੇਂ ਮਾਝ ਰਾਗ ਵਿਚ 'ਧਨ ਸੁ ਦੇਸ ਜਹਾ ਤੂ ਵਸਿਆ.......' ਦਾ ਜ਼ਿਕਰ ਹੈ ਤਿਵੇਂ ਇਥੇ ਹੈ :-

'ਆਇ ਬਸਹੁ ਘਰ ਦੇਸ ਮਹਿ, ਇਹ ਭਲੇ ਸੰਜੋਗ'। ਇਹ ਸੰਕੇਤ ਵਡਾਲੀ ਤੋਂ ਸ੍ਰੀ ਅੰਮ੍ਰਿਤਸਰ ਦਾ ਹੈ। ਲੜੀ ਜੋੜਨ ਲਈ ਇਸ ਸਟੀਕ ਦੀ ਪੋਥੀ ਸਤਵੀਂ ਪੰਨਾ ੪੯੧, ਵੇਖੋ। ਵਿਛੋੜਨ ਤੇ ਮੇਲਣ ਵਾਲਾ ਪਰਮੇਸ਼ਰ ਆਪ ਹੈ। ਗੁਰਦੇਵ ਪਿਤਾ ਇਸ ਖੁਸ਼ੀ ਵਿਚ ਆਪਣੇ ਮਾਲਕ ਦਾ ਧੰਨਵਾਦ ਕਰ ਰਹੇ ਹਨ।

**ਬਿਲਾਵਲੁ ਮਹਲਾ ੫ ॥ ਕਾਹੂ ਸੰਗਿ ਨ ਚਾਲਹੀ, ਮਾਇਆ ਜੰਜਾਲ॥ ਊਠਿ ਸਿਧਾਰੇ ਛਤ੍ਰਪਤਿ, ਸੰਤਨ ਕੈ ਖਿਆਲ ॥ਰਹਾਉ॥ ਅਹੰਬੁਧਿ ਕਉ ਬਿਨਸਨਾ, ਇਹ ਧੁਰ ਕੀ ਢਾਲ ॥ ਬਹੁ ਜੋਨੀ ਜਨਮਹਿ ਮਰਹਿ, ਬਿਖਿਆ ਬਿਕਰਾਲ ॥੧॥ ਸਤਿ ਬਚਨ ਸਾਧੂ ਕਹਹਿ, ਨਿਤ ਜਪਹਿ ਗੁਪਾਲ॥ ਸਿਮਰਿ ਸਿਮਰਿ ਨਾਨਕ ਤਰੇ, ਹਰਿ ਕੇ ਰੰਗ ਲਾਲ॥੨॥੧੧॥੨੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਚਾਲਹੀਂ, ਜਨਮਹਿਂ, ਕਹਹਿਂ, ਜਪਹਿਂ।

**ਪਦ ਅਰਥ :** ਨ ਚਾਲਹੀਂ=ਨਹੀਂ ਚਲਦੇ। ਊਠਿ=ਓਠ ਕੇ, ਛਡ ਕੇ। ਸੰਤਨ ਕੈ ਖਿਆਲ= ਸੰਤਾਂ ਦੇ ਖਿਆਲ (ਵੀਚਾਰ) ਹਨ। ਅਹੰਬੁਧਿ=ਹੰਕਾਰ ਵਾਲੀ ਬੁੱਧੀ। ਬਿਨਸਨਾ=ਨਾਸ਼ ਹੋਣਾ ਹੈ। ਢਾਲ= ਮਰਯਾਦਾ। ਜਨਮਹਿ=ਜੰਮਦੇ ਮਰਦੇ ਹਨ। ਬਿਖਿਆ=ਮਾਇਆ। ਬਿਕਰਾਲ=ਡਰਾਉਣੀ, ਭਿਆਨਕ। ਕਹਹਿ=ਕਹਿੰਦੇ ਹਨ। ਜਪਹਿ=ਜਪਦੇ ਹਨ। ਹਰਿ ਕੇ ਰੰਗ ਲਾਲ=ਹਰੀ ਦੇ ਪ੍ਰੇਮ ਵਿਚ ਰੰਤੇ ਹੋਏ।

**ਅਰਥ :** (ਹੇ ਭਾਈ !) ਸੰਤਾਂ ਦੇ (ਇਹ) ਵੀਚਾਰ ਹਨ ਕਿ ਮਾਇਆ ਦੇ ਜੰਜਾਲ (ਖਿਲਾਰੇ) ਕਿਸੇ ਦੇ ਨਾਲ ਨਹੀਂ ਚਲਦੇ। ਛਤ੍ਰ-ਪਤੀ ਰਾਜੇ ਵੀ (ਸ਼ਾਹੀ ਠਾਠ ਬਾਠ ਛਡ ਕੇ ਇਥੋਂ) ਉਠ ਕੇ (ਪਰਲੋਕ) ਚਲੇ ਗਏ ।ਰਹਾਉ।

(ਹੇ ਭਾਈ !) ਹੰਕਾਰ ਵਾਲੀ ਬੁਧੀ ਨੇ (ਹਰ ਹਾਲਤ) ਨਾਸ਼ ਹੋਣਾ ਹੈ, ਇਹ ਧੁਰ ਦੀ ਮਰਯਾਦਾ ਹੈ। (ਜਿਹੜੇ ਜੀਵ) ਵਿਸ਼ੇ-ਵਿਕਾਰਾਂ ਵਿਚ ਪੈਂਦੇ ਹਨ ਓਹ ਬਹੁਤ ਜੂਨਾਂ ਵਿਚ ਜੰਮਦੇ ਤੇ ਮਰਦੇ (ਅਥਵਾ ਭ੍ਰਮਦੇ) ਰਹਿੰਦੇ ਹਨ।੧।

(ਹੇ ਭਾਈ !) ਸਾਧੂ (ਜਨ ਹਮੇਸ਼ਾਂ) ਸਤਿ ਬਚਨ ਉਚਾਰਦੇ ਹਨ (ਅਤੇ) ਨਿਤਾ ਪ੍ਰਤਿ ਪ੍ਰਿਥਵੀ ਦੇ ਮਾਲਕ ਨੂੰ ਜਪਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹ ਸਾਧੂ) ਹਰੀ ਦੇ ਪ੍ਰੇਮ ਵਿਚ ਰਤੇ ਹੋਏ (ਵਾਹਿਗੁਰੂ) ਸਿਮਰ ਸਿਮਰ ਕੇ (ਸੰਸਾਰ ਸਾਗਰ) ਤੋਂ ਪਾਰ ਹੋ ਗਏ ਹਨ।੨।੧੧।੨੯।

## ਸਾਰੰਸ਼ ਅਤੇ ਸਿਧਾਂਤ

ਬਹੁਤੇ ਲੋਕ ਰਾਜ-ਭੋਗ ਪ੍ਰਾਪਤ ਕਰਕੇ ਆਫਰ ਜਾਂਦੇ ਹਨ। ਰਾਜ ਦੇ ਐਸ਼ਵਰਜ ਵਿਚ ਆਪਣਾ ਆਪ ਖੋਹ ਬੈਠਦੇ ਹਨ। ਪਰਮੇਸ਼ਰ ਦੇ ਸੰਤਾਂ ਨੂੰ ਇਹ ਗਿਆਨ ਕਿ ਵਡੇ ਵਡੇ ਛਤ੍ਰ ਪਤੀ ਰਾਜੇ ਸਭ ਕੁਝ ਛੋਡ ਕੇ ਇਸ ਸੰਸਾਰ ਚੋਂ ਚਲਦੇ ਬਣੇ, ਅਸਾਂ ਵੀ ਇਕ ਦਿਨ ਉਥੇ ਜਾਣਾ ਹੈ। ਪ੍ਰਭੂ ਦੀ ਇਹ ਮਰਯਾਦਾ ਹੈ:-

**ਜੇ ਕੋ ਬਹੁਤੁ ਕਰੈ ਅਹੰਕਾਰੁ ॥ ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ ॥ [ਪੰਨਾ ੮੬੮**

ਸਿਧਾਂਤ ਇਹ ਹੈ ਕਿ ਹੰਕਾਰ ਤੇ ਹੰਕਾਰੀ ਨੇ ਹਰ ਹਾਲਤ ਨਾਸ਼ ਹੋਣਾ ਹੀ ਹੋਣਾ ਹੈ। ਇਸ ਲਈ

ਸੰਤ ਲੋਕ ਨਿਤ ਪਰਮੇਸ਼ਰ ਦਾ ਨਾਮ ਜਪਕੇ ਸੰਸਾਰ ਸਾਗਰ ਤੋਂ ਸ਼ਾਂਤੀ ਨਾਲ ਪਾਰ ਹੋ ਜਾਂਦੇ ਹਨ।

**ਬਿਲਾਵਲੁ ਮਹਲਾ ੫ ॥ ਸਹਜ ਸਮਾਧਿ ਅਨੰਦ ਸੂਖ, ਪੂਰੇ ਗੁਰਿ ਦੀਨ ॥ ਸਦਾ ਸਹਾਈ ਸੰਗਿ ਪ੍ਰਭ, ਅੰਮ੍ਰਿਤ ਗੁਣ ਚੀਨ ॥ਰਹਾਉ॥ ਜੈ ਜੈਕਾਰ ਜਗਤ੍ਰ ਮਹਿ, ਲੋਚਹਿ ਸਭਿ ਜੀਆ ॥ ਸੁਪ੍ਰਸੰਨ ਭਏ ਸਤਿਗੁਰ ਪ੍ਰਭੂ, ਕਛੁ ਬਿਘਨੁ ਨ ਥੀਆ॥੧॥ ਜਾ ਕਾ ਅੰਗੁ ਦਇਆਲ ਪ੍ਰਭ, ਤਾ ਕੇ ਸਭ ਦਾਸ ॥ ਸਦਾ ਸਦਾ ਵਡਿਆਈਆ, ਨਾਨਕ ਗੁਰ ਪਾਸਿ ॥੨॥੧੨॥੩੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ, ਲੋਚਹਿਂ, ਵਡਿਆਈਆਂ।

**ਪਦ ਅਰਥ :** ਸਹਜ ਸਮਾਧਿ=(ਆਤਮਿਕ) ਸ਼ਾਂਤੀ ਤੇ ਲੀਨਤਾ ਵਾਲੀ ਅਵਸਥਾ। ਦੀਨ=(ਬਖ਼ਸ਼) ਦਿਤੇ। ਚੀਨ==ਜਾਣ=ਪਛਾਣ। ਜਗਤ੍ਰ ਮਹਿ=ਜਗਤ ਵਿਚ। ਲੋਚਹਿ=ਲੋਚਦੇ (ਚਾਹੁੰਦੇ) ਹਨ। ਜੀਅ=ਜੀਵ। ਸੁਪ੍ਰਸੰਨ=ਚੰਗੀ ਤਰ੍ਹਾਂ, ਪ੍ਰਸੰਨ (ਖੁੱਸ਼)। ਬਿਘਨੁ=ਰੁਕਾਵਟ। ਅੰਗੁ=ਪੱਖ। ਗੁਰ ਪਾਸਿ=ਗੁਰੂ ਦੇ ਕੋਲ।

**ਅਰਥ :** (ਹੇ ਭਾਈ ! ਆਤਮਿਕ ਸ਼ਾਂਤੀ ਵਾਲੀ) ਸਹਿਜ ਸਮਾਧੀ (ਵਾਲੀ ਅਵਸਥਾ) ਦੇ (ਸਾਰੇ ਆਤਮਿਕ) ਅਨੰਦ ਤੇ ਸੁਖ ਪੂਰੇ ਗੁਰੂ ਨੇ ਬਖਸ਼ ਦਿਤੇ ਹਨ। (ਜੋ) ਪ੍ਰਭੂ ਸਦਾ ਸਹਾਈ (ਤੇ) ਅੰਗ-ਸੰਗ ਹੈ (ਉਸ ਦੇ) ਅੰਮ੍ਰਿਤ ਗੁਣ ਜਾਣ-ਪਛਾਣ ਲਏ ਹਨ।੧।ਰਹਾਉ।

(ਹੇ ਭਾਈ ! ਉਪ੍ਰੋਕਤ ਬਖਸ਼ਿਸ਼ ਦਾ ਸਦਕਾ) ਸਾਰੇ ਜਗਤ ਵਿਚ (ਸਤਿਗੁਰੂ ਜੀ ਦੀ) ਜੈ ਜੈ-ਕਾਰ ਹੋ ਰਹੀ ਹੈ (ਅਤੇ) ਸਾਰੇ ਜੀਵ (ਅਜਿਹਾ) ਲੋਚਦੇ ਹਨ। ਪਰਮੇਸ਼ਰ ਰੂਪ ਸਤਿਗੁਰ ਬਹੁਤ ਪ੍ਰਸੰਨ ਹੋਏ ਹਨ, (ਜਿਸ ਕਰਕੇ ਧਰਮ ਦੇ ਮਾਰਗ ਵਿਚ ਸਾਨੂੰ) ਕੋਈ ਰੁਕਾਵਟ ਨਹੀਂ ਆਈ।੧।

(ਹੇ ਭਾਈ !) ਜਿਸ ਦਾ ਪਖ ਦਇਆਲੂ ਪਰਮਾਤਮਾ (ਪੂਰਦਾ ਹੈ) ਉਸ ਦੇ ਸਾਰੇ (ਮਨੁੱਖ) ਦਾਸ (ਸੇਵਕ ਬਣ ਜਾਂਦੇ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੇ ਕੋਲ ਸਦਾ ਹੀ (ਅਜਿਹੀਆਂ) ਵਡਿਆਈਆਂ (ਦੇ ਭੰਡਾਰ ਭਰੇ ਪਏ ਹਨ)।੨।੧੨।੩੦।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਵੀ ਪਰੇਮਸ਼ਰ ਦੇ ਧੰਨਵਾਦ ਦਾ ਪ੍ਰਤੀਕ ਹੈ ਕਿਉਂਕਿ ਸਹਜ ਸਮਾਧੀ ਤੇ ਸਾਰੇ ਸੁਖ ਸਤਿਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੋਏ ਹਨ। ਸਿਧਾਂਤ ਇਹ ਹੈ ਕਿ ਜਿਸ ਦਾ ਪਖ ਕਰਨ ਵਾਲਾ ਪਰਮੇਸ਼ਰ ਆਪ ਹੋਵੇ, ਉਸ ਦਾ ਵਡੇ ਤੋਂ ਵਡਾ ਜਾਬਰ ਵੀ ਕੁਝ ਨਹੀਂ ਵਿਗਾੜ ਸਕਦਾ, ਸਗੋਂ ਸਾਰੀ ਸ੍ਰਿਸ਼ਟੀ ਹੀ ਉਸ ਦੀ ਸੇਵਕ ਬਣ ਜਾਂਦੀ ਹੈ।

**ਰਾਗ ਬਿਲਾਵਲੁ ਮਹਲਾ ੫ ਘਰੁ ੫ ਚਉਪਦੇ ॥**

**ੴ ਸਤਿਗੁਰ ਪ੍ਰਸਾਦਿ ॥ ਮ੍ਰਿਤ ਮੰਡਲ ਜਗੁ ਸਾਜਿਆ, ਜਿਉ ਬਾਲੂ ਘਰ ਬਾਰ ॥ ਬਿਨਸਤ ਬਾਰ ਨ ਲਾਗਈ, ਜਿਉ ਕਾਗਦ ਬੂੰਦਾਰ ॥੧॥ ਸੁਨਿ ਮੇਰੀ ਮਨਸਾ ਮਨੈ ਮਾਹਿ, ਸਤਿ ਦੇਖੁ ਬੀਚਾਰਿ ॥ ਸਿਧ ਸਾਧਿਕ ਗਿਰਹੀ ਜੋਗੀ, ਤਜਿ ਗਏ ਘਰ ਬਾਰ ॥੧॥ਰਹਾਉ॥ ਜੈਸਾ**

**ਸੁਪਨਾ ਰੈਨਿ ਕਾ, ਤੈਸਾ ਸੰਸਾਰੁ ॥ ਦ੍ਰਿਸਟਮਾਨਿ ਸਭੁ ਬਿਨਸੀਐ, ਕਿਆ ਲਗਹਿ ਗਵਾਰ ॥੨॥ ਕਹਾ ਸੁ ਭਾਈ ਮੀਤ ਹੈ, ਦੇਖੁ ਨੈਨ ਪਸਾਰਿ ॥ ਇਕਿ ਚਾਲੇ, ਇਕਿ ਚਾਲਸਹਿ, ਸਭਿ ਅਪਨੀ ਵਾਰ ॥੩॥ ਜਿਨ ਪੂਰਾ ਸਤਿਗੁਰ ਸੇਵਿਆ, ਸੇ ਅਸਥਿਰੁ ਹਰਿਦੁਆਰਿ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ, ਰਾਖੁ ਪੈਜ ਮੁਰਾਰਿ ॥੪॥੧॥੩੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਿਉਂ, ਮਾਹਿਂ, ਲਗਹਿਂ, ਕਹਾਂ, ਹੈਂ, ਚਾਲਸਹਿਂ।

**ਪਦ ਅਰਥ :** ਮ੍ਰਿਤ ਮੰਡਲ=ਨਾਸ਼ ਹੋਣ ਵਾਲਾ ਮੰਡਲ। ਸਾਜਿਆ=ਰਚਿਆ। ਬਾਲੂ ਘਰ=ਰੇਤ ਦਾ ਘਰ। ਬਿਨਸਤ=ਨਾਸ਼ ਹੁੰਦਿਆਂ। ਬਾਰ=ਦੇਰੀ। ਕਾਗਦੁ=ਕਾਗਜ਼। ਬੂੰਦਾਰ=ਬਾਰਸ਼ ਦੀਆਂ ਬੂੰਦਾਂ (ਕਣੀਆਂ) ਮਨਸਾ=ਬੁਧੀ। ਮਨੈ ਮਾਹਿ=ਮਨ ਵਿਚ। ਸਤਿ ਦੇਖੁ=ਸਚ ਕਰਕੇ ਵੇਖ, ਜਾਣ। ਸਿਧ=ਪੁੱਗੇ ਹੋਏ ਜੋਗੀ। ਸਾਧਿਕ=ਸਾਧਨਾ ਕਰਨ ਵਾਲੇ। ਗਿਰਹੀ=ਗ੍ਰਿਹਸਤੀ। ਤਜਿ ਗਏ=ਤਿਆਗ ਕੇ (ਚਲੇ) ਗਏ। ਘਰ ਬਾਰ=ਘਰ ਘਾਟ। ਰੈਨਿ=ਰਾਤ। ਦ੍ਰਿਸਟਿਮਾਨ=ਦਿਸਦਾ ਪਸਾਰਾ। ਕਿਆ ਲਗਹਿ=ਕਿਉਂ ਲਗਾ ਹੋਇਆ ਹੈਂ? ਗਵਾਰ=ਹੇ ਮੂਰਖ !।੨। ਕਹਾ=ਕਿਥੇ ?। ਹੈ=ਹਨ। ਦੇਖੁ ਨੈਨ ਪਸਾਰਿ=ਅਖਾਂ ਖੋਲ੍ਹ ਕੇ ਵੇਖ। ਇਕਿ=ਕਈ। ਚਾਲੇ=ਚਲੇ ਗਏ ਹਨ। ਚਾਲਸਹਿ=ਚਲੇ ਜਾਣਗੇ। ਵਾਰ=ਵਾਰੀ (ਅਨੁਸਾਰ)।੩। ਅਸਥਿਰੁ=ਅਚਲ, ਪੱਕੇ। ਹਰਿ ਦੁਆਰਿ=ਹਰੀ ਦੇ ਦਰ ਤੇ। ਮੁਰਾਰਿ=ਮੁਰ ਦੈਂਤ ਨੂੰ ਮਾਰਨ ਵਾਲੇ ਵਾਹਿਗੁਰੂ।

**ਅਰਥ :** (ਹੇ ਭਾਈ ! ਪ੍ਰਭੂ ਨੇ ਇਹ) ਜਗਤ ਨਾਸ਼ ਹੋਣ ਵਾਲਾ ਮੰਡਲ ਰਚਿਆ ਹੈ (ਇਹ ਸੰਸਾਰ ਇਸ ਤਰ੍ਹਾਂ ਹੈ) ਜਿਵੇਂ (ਬਚੇ) ਰੇਤ ਦੇ ਘਰ (ਬਣਾਉਂਦੇ ਹਨ ਅਤੇ ਉਨ੍ਹਾਂ ਨੂੰ) ਢਾਹੁੰਦਿਆਂ ਦੇਰੀ ਨਹੀਂ ਲਗਦੀ, (ਜਾਂ) ਜਿਵੇਂ ਕਾਗਜ਼ (ਬਾਰਸ਼ ਦੀਆਂ) ਬੂੰਦਾਂ ਨਾਲ (ਤੁਰਤ ਹੀ ਗਲ ਜਾਂਦਾ ਹੈ।)।੧।

ਹੇ ਮੇਰੀ ਬੁਧੀ ! (ਤੂੰ ਆਪਣੇ) ਮਨ ਵਿਚ ਸੁਣ (ਅਤੇ) ਸਚ ਕਰਕੇ ਜਾਣ। ਪੁੱਗੇ ਹੋਏ ਸਿਧ, ਸਾਧਨਾ ਕਰਨ ਵਾਲੇ, ਗ੍ਰਿਹਸਤੀ (ਅਤੇ) ਜੋਗੀ (ਸਾਰੇ ਹੀ) ਘਰ ਘਾਟ ਛਡ ਕੇ (ਇਸ ਜਗਤ ਤੋਂ ਚਲੇ) ਗਏ ਹਨ।੧।ਰਹਾਉ।

ਹੇ ਭਾਈ! ਜਿਸ ਤਰ੍ਹਾਂ ਰਾਤ ਦਾ ਸੁਪਨਾ, (ਛਿਨ ਭੰਗਰ) ਹੈ, ਉਸ ਤਰ੍ਹਾਂ ਸੰਸਾਰ (ਨਾਸ਼ਵੰਤ) ਹੈ। (ਜੋ) ਦਿਸਦਾ ਪਸਾਰਾ ਹੈ ਸਭ ਨਾਸ਼ ਹੋਣ ਵਾਲਾ ਹੈ, (ਇਸ ਲਈ) ਹੇ ਮੂਰਖ! (ਤੂੰ ਇਨ੍ਹਾਂ ਝੂਠੇ ਪਦਾਰਥਾਂ ਨਾਲ) ਕਿਉਂ ਲਗ ਰਹਿਆ ਹੈਂ? (ਭਾਵ ਆਪਣੇ ਆਪ ਨੂੰ ਇਨ੍ਹਾਂ ਵਿਚ ਕਿਉਂ ਫਸਾ ਰਹਿਆ ਹੈਂ?)।੨।

(ਹੇ ਮੂਰਖ ! ਆਪਣੀਆਂ) ਅੱਖਾਂ ਖੋਹਲ ਕੇ ਵੇਖ, (ਤੇਰੇ) ਭਾਈ, ਮਿਤਰ, (ਆਦਿ) ਕਿਥੇ ਹਨ?। ਕਈ (ਜੀਵ ਇਸ ਜਗਤ ਚੋਂ) ਚਲੇ ਗਏ ਹਨ, ਕਈ ਚਲੇ ਜਾਣਗੇ, ਸਭ (ਆਪੋ) ਆਪਣੀ ਵਾਰੀ ਨਾਲ (ਜਾ ਰਹੇ ਹਨ ਸਥਿਰ ਕੋਈ ਨਹੀਂ)।੩।

(ਹੇ ਭਾਈ !) ਜਿਨ੍ਹਾਂ (ਪੁਰਸ਼ਾਂ) ਨੇ ਪੂਰੇ ਸਤਿਗੁਰੂ ਨੂੰ ਸੇਵਿਆ (ਸਿਮਰਿਆ) ਹੈ, ਓਹ (ਪੁਰਸ਼) ਹਰੀ ਦੇ ਦਰ ਉਤੇ ਪਕੇ ਹਨ (ਭਾਵ ਅਮਰ ਹਨ)। ਦਾਸ ਨਾਨਕ (ਆਪ) ਹਰੀ ਦਾ ਦਾਸ ਹੈ, ਹੇ ਵਾਹਿਗੁਰੂ! (ਮੇਰੀ ਬੇਨਤੀ ਹੈ ਕਿ ਆਪ ਮੇਰੀ) ਪੈਜ (ਲਾਜ) ਰਖੋ ਜੀ।੪।੧।੩੧।

## ਸਾਰੰਸ਼ ਅਤੇ ਸਿਧਾਂਤ

ਇਹ ਸੰਸਾਰ ਨਾਸ਼ਵੰਤ ਹੈ ਕਿ ਕਿਉਂਕਿ 'ਮ੍ਰਿਤ-ਮੰਡਲ' ਹੈ ਇਸ ਲਈ ਗੁਰਦੇਵ ਮਨੁਖ ਨੂੰ ਚੇਤੰਨ ਕਰ ਰਹੇ ਹਨ :-

**੧. ਸੁਪਨ ਰੀ ਸੰਸਾਰੁ ॥ ਮਿਥਨੀ ਬਿਸਥਾਰੁ ॥** [ਪੰਨਾ ੧੨੨੯

੨. **ਜੋ ਦੀਸੈ ਸੋ ਸਗਲ ਬਿਨਾਸੈ, ਜਿਉ ਬਾਦਰ ਕੀ ਛਾਈ ॥** [ਪੰਨਾ ੨੧੯

ਰੇਤ ਦੇ ਘਰ, ਪਾਣੀ ਦੀ ਬੂੰਦ ਪੈਣ ਨਾਲ ਕਾਗਜ਼ ਦਾ ਗਲਣਾ ਇਤਾਦਿ ਸਾਰੇ ਪ੍ਰਮਾਣ ਜੀਵ ਨੂੰ ਸਮਝਾਉਣ ਲਈ ਦਿਤੇ ਹਨ ਤਾਂ ਜੋ ਅਲਪਗ ਜੀਵ ਇਸ ਜਗਤ ਨੂੰ ਕਿਤੇ ਅਸਥਿਰ ਸਮਝ ਕੇ ਇਸ ਨਾਲ ਮੋਹ ਨਾ ਪਾ ਬੈਠੇ।

ਸਿਧਾਂਤ ਇਹ ਹੈ ਕਿ ਆਪੋ ਆਪਣੀ ਵਾਰੀ ਨਾਲ ਇਸ ਸੰਸਾਰ ਚੋਂ ਹਰੇਕ ਨੇ ਚਲਾ ਜਾਣਾ ਹੈ। ਚੰਗੀ ਗਲ ਇਹ ਹੈ ਕਿ ਪੂਰੇ ਸਤਿਗੁਰੂ ਨੂੰ ਸੇਵੀਏ, ਸਿਮਰੀਏ, ਜਿਸ ਨਾਲ ਲੋਕ ਪ੍ਰਲੋਕ ਸੁਹੇਲਾ ਹੋ ਜਾਵੇ। 'ਸੁਨਿ ਮੇਰੀ ਮਨਸਾ ਮਨੈ ਮਾਹਿ' ਆਖ ਕੇ ਜੀਵ ਦੀ ਬੁਧੀ ਨੂੰ ਸੁਚੇਤ ਕੀਤਾ ਹੈ ਤਾਂ ਜੋ ਇਹ ਦ੍ਰਿਸ਼ਟਮਾਨ ਵਿਚ ਫਸਣ ਤੋਂ ਬਚ ਜਾਵੇ।

**ਬਿਲਾਵਲੁ ਮਹਲਾ ੫ ॥ ਲੋਕਨ ਕੀਆ ਵਡਿਆਈਆ, ਬੈਸੰਤਰਿ ਪਾਗਉ। ਜਿਉ ਮਿਲੈ ਪਿਆਰਾ ਆਪਨਾ, ਤੇ ਬੋਲ ਕਰਾਗਉ ॥੧॥ ਜਉ ਪ੍ਰਭ ਜੀਉ ਦਇਆਲ ਹੋਇ, ਤਉ ਭਗਤੀ ਲਾਗਉ ॥ ਲਪਟਿ ਰਹਿਓ ਮਨੁ ਬਾਸਨਾ, ਗੁਰ ਮਿਲਿ ਇਹ ਤਿਆਗਉ ॥੧॥ਰਹਾਉ॥ ਕਰਉ ਬੇਨਤੀ ਅਤਿ ਘਨੀ, ਇਹੁ ਜੀਉ ਹੋਮਾਗਉ ॥ ਅਰਥ ਆਨ ਸਭਿ ਵਾਰਿਆ, ਪ੍ਰਿਅ ਨਿਮਖ ਸੋਹਾਗਉ ॥੨॥ ਪੰਚ ਸੰਗੁ ਗੁਰ ਤੇ ਛੁਟੇ, ਦੋਖ ਅਰੁ ਰਾਗਉ ॥ ਰਿਦੈ ਪ੍ਰਗਾਸੁ ਪ੍ਰਗਟ ਭਇਆ, ਨਿਸਿ ਬਾਸੁਰ ਜਾਗਉ ॥੩॥ ਸਰਣਿ ਸੋਹਾਗਨਿ ਆਇਆ, ਜਿਸੁ ਮਸਤਕਿ ਭਾਗਉ ॥ ਕਹੁ ਨਾਨਕ, ਤਿਨਿ ਪਾਇਆ, ਤਨੁ ਮਨੁ ਸੀਤਲਾਗਉ ॥੪॥੨॥੩੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਕੀਆਂ, ਵਡਿਆਈਆਂ, ਪਾਗਉਂ, ਜਿਉਂ, ਕਰਾਗਉਂ, ਲਾਗਉਂ, ਤਿਆਗਓਂ, ਕਰਉਂ, ਹੋਮਾਗਉਂ, ਸੁਹਾਗਉਂ, ਜਾਗਉਂ। **ਬਿੰਦੀ ਰਹਿਤ :** ਰਾਗਉ, ਭਾਗਉ, ਸੀਤਲਾਗਉ।

**ਪਦ ਅਰਥ:** ਲੋਕਨ ਕੀਆ=ਲੋਗਾਂ ਦੀਆਂ। ਬੈਸੰਤਰਿ=ਅੱਗ ਵਿਚ। ਪਾਗਉ=ਮੈ ਪਾ ਦਿਆਂ। ਜਿਉ=ਜਿਸ ਤਰ੍ਹਾਂ। ਤੇ=ਓਹ। ਕਰਾਗਉ=ਮੈਂ ਕਰਾਂ। ਜਉ=ਜਦੋਂ ਤਉ=ਤਦੋਂ। ਲਾਗਉ=ਮੈਂ ਲੱਗਾਂ। ਲਪਟਿ ਰਹਿਓ=ਚੰਬੜ ਰਿਹਾ ਹੈ। ਬਾਸਨਾ=(ਵਿਸ਼ੇ) ਵਾਸ਼ਨਾ। ਤਿਆਗਉ=ਮੈਂ ਤਿਆਗ ਦਿਆਂ। ਕਰਉ=ਮੈਂ ਕਰਦਾ ਹਾਂ। ਅਤਿ ਘਨੀ=ਬਹੁਤ ਜ਼ਿਆਦਾ। ਜੀਉ=ਜਿੰਦ। ਹੋਮਾਗਉ=ਹਵਨ ਭੇਟ ਕਰ ਦਿਆਂ, ਭਾਵ ਵਾਰ ਦਿਆਂ। ਅਰਥ ਆਨ ਸਭਿ=ਹੋਰ ਸਾਰੇ ਮਾਲ ਧਨ ਪਦਾਰਥ ਆਦਿ। ਪ੍ਰਿਅ=ਪਿਆਰੇ ਪਤੀ ਪਰਮੇਸ਼ਰ ਦੇ। ਨਿਮਖ=ਨਿਮਖ ਮਾਤਰ। ਸੁਹਾਗਉ=ਸੁਹਾਗ ਤੋਂ।੨। ਪੰਚ ਸੰਗੁ=ਪੰਜ (ਕ੍ਰਾਮ, ਕ੍ਰੋਧ, ਆਦਿਕ) ਸਾਥੀ। ਗੁਰ ਤੇ=ਗੁਰੂ ਦੀ (ਕਿਰਪਾ) ਤੇ। ਦੋਖ=ਦ੍ਵੈਖ। ਰਾਗਉ= ਰਾਗ (ਮੋਹ) ਆਦਿ ਵਿਕਾਰ। ਪ੍ਰਗਟ=ਪ੍ਰਤੱਖ। ਨਿਸਿ ਬਾਸੁਰ=ਦਿਨ ਰਾਤ। ਜਾਗਉ=ਮੈਂ ਜ਼ਾਗਾਂ।੩। ਤਿਨਿ=ਉਸ ਨੇ। ਮਸਤਕਿ=ਮਥੇ ਉਤੇ। ਭਾਗਉ=ਭਾਗ। ਸੀਤਲਾਗਉ=ਸੀਤਲ, ਠੰਢਾ=ਠਾਰ।

**ਅਰਥ :** (ਹੇ ਭਾਈ !) ਮੈਂ ਲੋਗਾਂ (ਭਾਵ ਦੁਨੀਆਂ) ਦੀਆਂ ਵਡਿਆਈਆਂ ਨੂੰ ਅੱਗ ਵਿਚ ਪਾ ਦਿਆਂ। (ਮੈਂ) ਓਹ ਬੋਲ ਬੋਲਾਂ ਜਿਸ ਨਾਲ ਮੈਨੂੰ ਆਪਣਾ ਪਿਆਰਾ (ਪ੍ਰਭੂ) ਮਿਲ ਪਵੇ।੧।

(ਹੇ ਭਾਈ !) ਜਦੋਂ ਪ੍ਰਭੂ ਜੀਉ (ਆਪ) ਦਇਆਲੂ ਹੋਣ, ਤਦ ਮੈਂ (ਉਸ ਦੀ) ਭਗਤੀ ਵਿਚ ਲੱਗਾਂ । (ਇਹ) ਮਨ (ਦੁਨਿਆਵੀ ਪਦਾਰਥਾਂ) ਦੀ ਵਾਸ਼ਨਾ ਵਿਚ ਚੰਬੜ ਰਿਹਾ ਹੈ, ਗੁਰੂ ਦੇ ਮਿਲਣ ਨਾਲ ਇਹ (ਵਾਸ਼ਨਾਵਾਂ) ਛਡ ਦਿਆਂ।੧। ਰਹਾਉ।

ਮੈਂ (ਗੁਰੂ ਚਰਨਾਂ ਵਿਚ) ਬਹੁਤ (ਭਾਵ ਲਗਾਤਾਰ) ਬੇਨਤੀ ਕਰਾਂ (ਇਥੋਂ ਤਕ ਕਿ ਮੈਂ ਆਪਣੀ) ਜਿੰਦ ਹਵਨ ਭੇਟ ਕਰ ਦਿਆਂ, (ਭਾਵ ਵਾਰ ਦਿਆਂ)। ਹੋਰ ਸਾਰਾ ਮਲ-ਧਨ ਪਦਾਰਥ ਆਦਿ ਪਿਆਰੇ (ਪਤੀ) ਦੇ ਨਿਮਖ ਮਾਤ੍ਰ ਸੁਹਾਗ (ਮਿਲਾਪ) ਤੋਂ ਵਾਰ ਦਿਆਂ।੨।

ਗੁਰੂ ਦੀ (ਕਿਰਪਾ) ਤੇ (ਮੇਰਾ) ਪੰਜਾ (ਕਾਮ, ਕ੍ਰੋਧ ਆਦਿ ਵੈਰੀਆਂ ਨਾਲ) ਸਾਥ ਅਤੇ ਰਾਗ (ਮੋਹ) ਦ੍ਵੈਖ (ਆਦਿ) ਛੁਟ ਗਏ ਹਨ, ਹਿਰਦੇ ਵਿਚ (ਗੁਰੂ ਗਿਆਨ ਦਾ) ਪ੍ਰਤੱਖ ਚਾਨਣ ਹੋ ਗਿਆ ਹੈ, (ਇਸਦੇ ਫਲ ਸਰੂਪ) ਮੈਂ ਦਿਨ ਰਾਤ (ਅਨੰਦਮਈ ਅਵਸਥਾ ਵਿਚ) ਜਾਗਦਾ ਰਹਾਂ।੩।

(ਹੇ ਭਾਈ !) ਜਿਸ ਦੇ ਮੱਥੇ ਤੇ ਭਾਗ ਹਨ, (ਉਹੀ) ਸੁਹਾਗਣ (ਇਸਤ੍ਰੀਆਂ ਦੀ ਸ਼ਰਣ ਵਿਚ ਆਇਆ ਹੈ। ਨਾਨਕ ! ਆਖ ਕਿ ਉਸ ਨੇ (ਪਤੀ ਪਰਮਾਤਮਾ) ਪਾ ਲਿਆ ਹੈ (ਜਿਸ ਦੇ ਫਲਸਰੂਪ ਉਸ ਦਾ) ਸਰੀਰ ਤੇ ਮਨ ਠੰਢਾ-ਠਾਰ ਹੋ ਗਿਆ ਹੈ (ਭਾਵ ਆਤਮਿਕ ਸ਼ਾਂਤੀ ਤੇ ਖੇੜਾ ਪ੍ਰਾਪਤਿ ਹੋ ਗਿਆ ਹੈ)।੪।੨।੩੨।

## ਅਰਥ ਭੇਦ ਅਤੇ ਨਿਰਣੈ

**ਸਰਣਿ ਸੋਹਾਗਨਿ ਆਇਆ, ਜਿਸੁ ਮਸਤਕਿ ਭਾਗਉ ॥**

ਵਖ ਵਖ ਅਰਥ :

੧. ਹੇ ਸਵਾਮੀ ਤੇਰੀਆਂ (ਸੋਹਾਗਨਿ) ਸੰਤ ਜਨ ਗਿਆਨਵਾਨੋ ਕੀ ਸਰਨ ਵਿਖੇ ਸੋ ਆਇਆ, ਜਿਸ ਕੇ ਮਸਤਕ ਮੈਂ ਪੂਰਨ ਭਾਗ ਹੋਵੇ। [ਫ.ਸ.

੨. ਜਿਸ ਦੇ ਮਥੇ ਦੇ ਭਾਗ ਹਨ, (ਉਹੀ ਪੂਰਨ ਮਹਾਤਮਾ ਰੂਪ) ਸੁਹਾਗਣਾ ਦੀ ਸਰਣੀ ਆਇਆ ਹੈ। [ਪੰ. ਨਰੈਣ ਸਿੰਘ, ਸੰ. ਸ.

੩. ਪਤੀ ਦੀ ਸ਼ਰਨ ਵਿਚ ਸੁਹਾਗਣ ਹੋ ਕੇ ਓਹੀ ਆਇਆ ਹੈ, ਜਿਸ ਦੇ ਮਥੇ ਤੇ ਭਾਗ ਹਨ। [ਸ਼ਬਦਾਰਥ

੪. ਜਿਸ ਮਨੁਖ ਦੇ ਮੱਥੇ ਉਤੇ ਭਾਗ ਜਾਗਦੇ ਹਨ, ਉਹ ਸੋਹਾਗਣ ਇਸਤ੍ਰੀ ਵਾਂਗ (ਗੁਰ ਦੀ) ਸ਼ਰਨ ਪੈਂਦਾ ਹੈ। [ਦਰਪਣ

੫. ਸੋਹਾਗਵੰਤੇ ਗੁਰਮੁਖ ਜਨਾ ਦੀ ਸ਼ਰਨੀ ਜੋ ਆਇਆ ਹੈ ਜਿਸ ਦੇ ਮਸਤਕ ਤੇ ਭਾਗ ਲਿਖਿਆ ਹੈ। ਇਹ ਅਰਥ ਠੀਕ ਨਹੀਂ ਕਿ ਪਤੀ ਦੀ ਸ਼ਰਣ ਵਿਚ ਸੋਹਾਗਣ ਹੋ ਕੇ ਉਹੀ ਆਇਆ ਹੈ ਜਿਸ ਦੇ ਮਥੇ ਤੇ ਭਾਗ ਹਨ ਪਤੀ ਪਦ ਦਾ ਜ਼ਿਕਰ ਮਾਤਰ ਭੀ ਏਥੇ ਨਹੀਂ ਜਿਸ ਨੂੰ ਕਿ ਕਰਤਾ ਮਫ਼ਊਲ ਮਿਥ ਲਿਆ ਜਾਵੇ। [ਭਾ.ਸ. ਰਣਧੀਰ ਸਿੰਘ ਜੀ

**ਨਿਰਣੈ :** ਸ਼ਬਦਾਰਥੀ ਵਿਦਵਾਨਾਂ ਨੇ ਜਿਵੇਂ ਉਪ੍ਰੋਕਤ ਪੰਕਤੀ ਦੇ ਅਰਥ ਕੀਤੇ ਹਨ, ਉਸੇ ਤਰ੍ਹਾਂ ਇਥੇ ਕੀਤੇ ਹਨ। 'ਸਰਣਿ ਸੋਹਾਗਣਿ' ਦੇ ਅਰਥ 'ਸੋਹਾਗਣਾ ਦੀ ਸ਼ਰਣੀ' ਤੋਂ ਸਿਵਾ ਹੋਰ ਅਰਥ ਕਰਨੇ ਠੀਕ ਨਹੀਂ ਹਨ। ਅਸਲ ਵਿਚ ਸ਼ਬਦਾਰਥੀ ਵਿਦਵਾਨਾ ਤੇ ਦਰਪਣ ਦੇ ਕਰਤਾ ਨੇ ਲਗਪਗ ਹਰ ਥਾਂ ਤੇ ਗੁਰਬਾਣੀ ਵਿਚ ਜਿਥੇ ਗੁਰਮੁਖਿ ਜਾਂ ਸੰਤ ਪਦ ਵਰਤੇ ਗਏ ਹਨ, ਉਥੇ ਇਹਨਾਂ ਦੇ ਅਰਥ 'ਗੁਰੂ ਜਾਂ ਗੁਰੂ ਦੁਆਰਾ' ਹੀ ਕੀਤੇ ਹਨ। ਸੋ, ਉਸੇ ਪ੍ਰੋਫੈਸਰੀ ਸੋਚ ਅਤੇ ਭਾਵਨਾ ਅਨੁਸਾਰ ਹੀ ਇਸ ਪੰਕਤੀ ਵਿਚ ਵੀ 'ਸਰਣਿ ਸੋਹਾਗਣਿ ਆਇਆ' ਦੇ ਅਰਥ 'ਸੋਹਾਗਣਿ ਹੋ ਕੇ' ਗੁਰੂ ਦੀ ਸ਼ਰਨ ਵਿਚ ਆਇਆ ਹੈ, ਅਰਥ ਕੀਤੇ ਹਨ।

ਬਾਹਰੋਂ ਕਿਥੋਂ 'ਸੋਹਾਗਣ ਹੋ ਕੇ' ਕਿਸੇ ਨੇ ਆਉਣਾ ਸੀ, ਜੋ ਆਇਆ? 'ਸੋਹਾਗਣਿ' ਤਾਂ ਪਤੀ ਦੀ ਸ਼ਰਨ ਵਿਚ ਰਹਿ ਕੇ ਹੋਈਦਾ ਹੈ। ਇਸ ਲਈ, ਸੋਹਾਗਣਾ ਦੀ ਸ਼ਰਨੀ ਆਉਣਾ ਮੰਨਿਆ ਜਾ ਸਕਦਾ ਹੈ । ਜਿਵੇਂ :-

**ਸਰਣਿ ਪਰਿਓ, ਠਾਕੁਰ ਵਜੀਰਾ॥ ਤਿਨਾ ਦੇਖਿ ਮੇਰਾ ਮਨੁ ਧੀਰਾ॥** [ਪੰਨਾ ੨੧੨

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੁਆਰਾ ਗੁਰੂ ਚਰਨਾ ਵਿਚ ਆਪਣੀ ਦਿਲੀ ਚਾਹਨਾਂ ਨੂੰ ਪ੍ਰਗਟਾਇਆ ਹੈ। ਇਹੋ ਜਿਹੀ ਭਾਵਨਾ ਗੁਰੂ ਦੀ ਕਿਰਪਾ ਨਾਲ ਹੀ ਸਿਖ ਦੇ ਅੰਦਰ ਪ੍ਰਵੇਸ਼ ਕਰ ਸਕਦੀ ਹੈ। ਲੋਕਾਂ ਦੀਆਂ ਝੂਠੀਆਂ ਵਡਿਆਈਆਂ ਵਿਚ ਕੀ ਰਖਿਆ ਪਿਆ ਹੈ ? ਆਮ ਤੌਰ ਤੇ ਮਨ ਦੀ ਇਹ ਵਾਦੀ ਹੈ ਕਿ ਇਹ ਵਿਹਲੀਆਂ ਗਲਾਂ ਮਾਰਨ ਵਿਚ ਸ਼ੇਰ ਹੈ, ਵਿਸ਼ੇ ਵਿਕਾਰਾਂ ਦੀ ਵਾਸ਼ਨਾ ਵਾਲੇ ਪਾਸੇ ਝਟ ਜਾਂਦਾ ਹੈ। ਇਸ ਲਈ ਜਿਸ ਭਾਵਨਾ ਨਾਲ ਇਸ ਸ਼ਬਦ ਵਿਚ ਬੇਨਤੀ ਕੀਤੀ ਗਈ ਹੈ, ਉਹ ਮਹਾਨ ਹੈ। ਸਿਧਾਂਤ ਇਹ ਹੈ ਕਿ ਮੰਦੀਆਂ ਵਾਸ਼ਨਾਵਾਂ ਦਾ ਤਿਆਗ ਗੁਰਮੁਖ ਜਨਾਂ ਦੀ ਸੰਗਤ ਵਿਚ ਮਿਲ ਕੇ, ਗੁਰੂ ਦੀ ਚਰਨੀ ਲਗ ਕੇ ਅਤੇ ਗੁਰ=ਪਰਮੇਸ਼ਰ ਦੀ ਕਿਰਪਾ ਨਾਲ ਭਗਤੀ ਕੀਤਿਆਂ ਹੀ ਹੋ ਸਕਦਾ ਹੈ। ਇਸ ਮਾਰਗ ਵਿੱਚ ਹਰ ਕੋਈ ਹੀਲਾ ਵਸੀਲਾ ਕਾਰਗਰ ਸਾਬਤ ਨਹੀਂ ਹੋ ਸਕਦਾ।

**ਬਿਲਾਵਲੁ ਮਹਲਾ ੫ ॥ ਲਾਲ ਰੰਗੁ ਤਿਸ ਕਉ ਲਗਾ, ਜਿਸ ਕੇ ਵਡਭਾਗਾ ॥ ਮੈਲਾ ਕਦੇ ਨ ਹੋਵਈ, ਨਹ ਲਾਗੈ ਦਾਗਾ ॥੧॥ ਪ੍ਰਭ ਪਾਇਆ ਸੁਖਦਾਈਆ, ਮਿਲਿਆ ਸੁਖ ਭਾਇ ॥ ਸਹਜਿ ਸਮਾਨਾ ਭੀਤਰੇ, ਛੋਡਿਆ ਨਹ ਜਾਇ ॥੧॥ਰਹਾਉ॥ ਜਰਾ ਮਰਾ ਨਹ ਵਿਆਪਈ, ਫਿਰਿ ਦੂਖੁ ਨ ਪਾਇਆ ॥ ਪੀ ਅੰਮ੍ਰਿਤੁ ਆਘਾਨਿਆ, ਗੁਰਿ ਅਮਰੁ ਕਰਾਇਆ ॥੨॥ ਸੋ ਜਾਨੈ ਜਿਨਿ ਚਾਖਿਆ, ਹਰਿ ਨਾਮੁ ਅਮੋਲਾ ॥ ਕੀਮਤਿ ਕਹੀ ਨ ਜਾਈਐ, ਕਿਆ ਕਹਿ ਮੁਖਿ ਬੋਲਾ ॥੩॥ ਸਫਲ ਦਰਸੁ ਤੇਰਾ ਪਾਰਬ੍ਰਹਮ, ਗੁਣ ਨਿਧਿ ਤੇਰੀ ਬਾਣੀ ॥ ਪਾਵਉ ਧੂਰਿ ਤੇਰੇ ਦਾਸ ਕੀ, ਨਾਨਕ ਕੁਰਬਾਣੀ ॥੪॥੩॥੩੩॥**

**ਪਦ ਅਰਥ :** ਲਾਲ ਰੰਗੁ=ਪ੍ਰੇਮ ਦਾ ਰੰਗ। ਦਾਗਾ=ਦਾਗ਼, ਨਿਸ਼ਾਨ। ਸੁਖਦਾਈਆ=ਸੁਖ ਦੇਣ ਵਾਲਾ। ਸੁਖ ਭਾਇ=ਸੁਖ ਤੇ ਪ੍ਰੇਮ ਨਾਲ। ਸਹਜਿ=ਵਾਹਿਗੁਰੂ ਵਿਚ। ਸਮਾਨਾ=ਸਮਾਅ ਗਿਆ ਹੈ। ਭੀਤਰੇ=ਅੰਦਰ, ਵਿਚ। ਜਰਾ=ਬੁਢੇਪਾ। ਮਰਾ=ਮੌਤ। ਨਹ ਵਿਆਪਈ=ਨਹੀਂ ਲਗ ਸਕਦੀ। ਪੀ=ਪੀ ਕੇ। ਅਘਾਨਿਆ=ਰਜ ਗਿਆ। ਗੁਰਿ=ਗੁਰੂ ਨੇ। ਅਮਰੁ=ਮੌਤ ਤੋਂ ਰਹਿਤ। ਚਾਖਿਆ=(ਸੁਆਦ) ਚਖਿਆ (ਰੱਸ ਮਾਣਿਆ ਹੈ)। ਅਮੋਲਾ=ਅਮੋਲਕ। ਕਹਿ=ਆਖ ਕੇ। ਮੁਖਿ ਬੋਲਾ=ਮੂੰਹ ਤੋਂ ਬੋਲਿਆ ਜਾਵੇ। ਗੁਣਨਿਧਿ=ਗੁਣਾਂ ਦਾ ਖਜ਼ਾਨਾ। ਪਾਵਉ=ਮੈਂ ਪ੍ਰਾਪਤ ਕਰਾਂ।

**ਅਰਥ :** (ਹੇ ਭਾਈ !) ਪ੍ਰਭੂ-ਪ੍ਰੇਮ ਦਾ ਰੰਗ ਉਸ ਨੂੰ ਲੱਗਾ ਹੈ ਜਿਸ ਦੇ ਵਡੇ ਭਾਗ ਹਨ। (ਜਿਸ ਨੂੰ ਸੱਚਾ ਰੰਗ ਲਗ ਜਾਵੇ ਉਸ ਦਾ ਮਨ ਫਿਰ) ਕਦੇ ਵੀ ਮੈਲਾ ਨਹੀਂ ਹੁੰਦਾ (ਅਤੇ ਨਾ ਹੀ ਉਸ ਉਤੇ ਕਿਸੇ ਪ੍ਰਕਾਰ ਦੀ ਮਲੀਨਤਾ ਦਾ) ਦਾਗ਼ ਲਗਦਾ ਹੈ।੧।

(ਹੇ ਭਾਈ ! ਕਿਸੇ ਵਡਭਾਗੀ ਪੁਰਸ਼ ਨੇ) ਸੁਖ ਦੇਣ ਵਾਲੇ ਪ੍ਰਭੂ ਨੂੰ ਪਾਇਆ ਹੈ (ਅਤੇ) ਉਸ (ਵਡਭਾਗੀ) ਨੂੰ ਸੁਖ ਤੇ ਪ੍ਰੇਮ ਨਾਲ (ਉਹ ਪ੍ਰਭੂ) ਮਿਲਿਆ ਹੈ। (ਉਹ ਪੁਰਸ਼) ਸਹਜ (ਪ੍ਰਭੂ) ਵਿਚ ਹੀ ਸਮਾਅ ਗਿਆ ਹੈ (ਇਸ ਲਈ ਉਸ ਤੋਂ ਇਹ ਪ੍ਰੇਮ ਵਾਲਾ ਮਿਲਾਪ) ਛਡਿਆ ਨਹੀਂ ਜਾ ਸਕਦਾ।੧।ਰਹਾਉ।

(ਹੇ ਭਾਈ !) ਜਿਸ ਨੂੰ ਲਾਲ ਰੰਗ ਲੱਗ ਗਿਆ (ਉਸ ਨੂੰ) ਬੁਢੇਪਾ ਤੇ ਮੌਤ ਨਹੀਂ ਲਗ ਸਕਦੀ, (ਅਤੇ) ਨਾ ਹੀ ਮੁੜ ਕੇ (ਉਸ ਨੇ ਕੋਈ) ਦੁਖ ਪਾਇਆ। (ਉਹ) ਅੰਮ੍ਰਿਤ ਪੀ ਕੇ ਰਜ ਗਿਆ ਹੈ (ਅਤੇ) ਗੁਰੂ ਨੇ (ਉਸ ਨੂੰ) ਅਮਰ (ਮੌਤ-ਰਹਿਤ) ਕਰਾ ਦਿਤਾ ਹੈ।੨।

(ਹੇ ਭਾਈ !) ਜਿਸ (ਮਨੁਖ) ਨੇ (ਗੁਰੂ ਪਾਸੋਂ) ਅਮਲੋਕ ਹਰੀ ਦਾ ਨਾਮ (ਅੰਮ੍ਰਿਤ) ਚਖਿਆ ਹੈ ਉਹ (ਮਨੁੱਖ ਹੀ ਇਸ ਨਾਮ-ਰੱਸ ਨੂੰ) ਜਾਣਦਾ ਹੈ। (ਕਿਸੇ ਤੋਂ ਵੀ ਅੰਮ੍ਰਿਤ ਨਾਮ ਦੀ) ਕੀਮਤ ਦਸੀ ਨਹੀਂ ਜਾ ਸਕਦੀ, (ਇਸ ਲਈ) ਮੂੰਹ ਤੋਂ ਕੀ ਬਚਨ ਆਖ ਕੇ ਬੋਲਿਆ ਜਾਏ? (ਭਾਵ "ਕਹਣਿ ਕਥਨਿ ਵਾਰਾ ਨਹੀ ਆਵੈ" (ਪੰਨਾ ੩੫੨)।੩।

ਹੇ ਪ੍ਰਾਰਬ੍ਰਹਮ ! ਤੇਰਾ ਦਰਸ਼ਨ ਫਲਦਾਇਕ ਹੈ, ਤੇਰੀ ਬਾਣੀ ਗੁਣਾਂ ਦਾ ਖਜ਼ਾਨਾ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਹੇ ਪ੍ਰਭੂ ! ਮੇਰੀ ਤੇਰੇ ਪਾਸੋਂ ਇਹੋ ਮੰਗ ਹੈ ਕਿ ਮੈਂ) ਤੇਰੇ ਦਾਸਾਂ ਦੀ (ਚਰਨ) ਧੂੜੀ ਪਾਵਾਂ ਤੇ (ਉਨ੍ਹਾਂ ਤੋਂ) ਕੁਰਬਾਣ ਜਾਵਾਂ।੪।੩।੩੩।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਲਾਲ ਰੰਗ ਦੇ ਕਪੜੇ ਪਾਉਣੇ ਸੋਹਾਗਣਿ ਹੋਣ ਦੀ ਨਿਸ਼ਾਨੀ ਹੈ, ਤਿਵੇਂ ਨਾਮ ਦਾ ਲਾਲ ਰੰਗ ਭਾਵ ਪ੍ਰੇਮ ਨੂੰ ਲਗਣਾ, ਵਡਭਾਗੀ ਗੁਰਸਿਖਾਂ ਦੀ ਨਿਸ਼ਾਨੀ ਹੈ।

ਗੁਰਮਤਿ ਵਿਚ 'ਮੁੰਧੇ ਸੂਹਾ ਪਰਹਰਹੁ' ਭਾਵ ਭੜਕੀਲੇ ਰੰਗਾਂ ਵਾਲੇ ਕਪੜੇ ਵਿਸ਼ੇ ਵਿਕਾਰਾਂ ਦਾ ਪ੍ਰਤੀਕ ਹੋਣ ਕਰਕੇ ਇਹਨਾਂ ਨੂੰ ਪਹਿਨਣ ਦੀ ਮਨਾਹੀ ਹੈ, ਲਾਲ ਰੰਗ ਪ੍ਰੇਮ ਦਾ ਪ੍ਰਤੀਕ ਹੋਣ ਕਰਕੇ ਸੋਹਾਗਣਾ ਨੂੰ ਲਾਲ ਰੰਗ ਵਾਲੇ ਕਪੜੇ ਪਹਿਨਣ ਦਾ ਉਪਦੇਸ਼ ਹੈ। ਇਸ ਲਈ ਗੁਰਦੇਵ ਜੀ ਨੇ ਮੇਰੇ ਲਾਲ ਜੀਉ ਦੇ ਪਿਆਰੇ ਗੁਰਸਿਖਾਂ ਨੂੰ 'ਗੁਰਮੁਖਿ ਲਾਲੋ ਲਾਲੁ ਹੈ' ਕਹਿ ਕੇ ਵਡਿਆਇਆ ਹੈ।

ਇਸ ਨਾਮ ਰੂਪੀ ਲਾਲ ਰੰਗ ਦੀ ਸੁਹੱਪਣਤਾ ਤੇ ਸਿਫ਼ਤਿ ਦੀ ਵਿਲਖਣਤਾ ਹੈ। ਇਹ ਰੰਗ ਇਕ ਵਾਰ ਚੜ੍ਹ ਜਾਏ ਤਾਂ ਜੀਵਨ ਭਰ ਉਤਰਦਾ ਨਹੀਂ:-

**ਰਾਮ ਰੰਗੁ ਕਦੇ ਉਤਰਿ ਨ ਜਾਇ॥ ਗੁਰੁ ਪੂਰਾ ਜਿਸੁ ਦੇਇ ਬੁਝਾਇ॥**
**ਹਰਿ ਰੰਗਿ ਰਾਤਾ ਸੋ ਮਨੁ ਸਾਚਾ॥ ਲਾਲ ਰੰਗ ਪੂਰਨ ਪੁਰਖੁ ਬਿਧਾਤਾ॥** [ਪੰਨਾ ੧੯੪

ਇਸ ਰੰਗ ਦੀ ਬਰਕਤ ਹੈ ਕਿ ਇਸ ਉਤੇ ਬੁਢੇਪਾ ਜਾਂ ਮੌਤ ਵੀ ਆਪਣਾ ਅਸਰ ਨਹੀਂ ਪਾ ਸਕਦੇ। ਸੋ ਜਿਸ ਨੂੰ ਨਾਮ ਦਾ ਰੰਗ ਲਗ ਜਾਂਦਾ ਹੈ ਉਹ ਆਤਮਾ ਦਾ ਜੇਤੂ ਬਣ ਜਾਂਦਾ ਹੈ। ਜਦੋਂ ਧਰਮ ਯੁੱਧ ਲਈ ਸੀਸ ਦੇਣ ਦੀ ਲੋੜ ਪੈਂਦੀ ਹੈ ਤਾਂ ਆਪਣੀ ਸੂਰਮਗਤੀ ਦੇ ਕਰਤਬ ਵਿਖਾਉਣ ਤੋਂ ਵੀ ਪਿਛੇ ਨਹੀਂ ਹਟਦਾ।

ਇਹ ਲਾਲ ਰੰਗ ਹੁਲਾਰੇ ਵਾਲਾ ਹੈ: 'ਹੋਲੀ ਕੀਨੀ ਸੰਤ ਸੇਵ॥ ਰੰਗ ਲਗਾ ਅਤਿ ਲਾਲ ਦੇਵ॥'

ਜੋ ਅੰਮ੍ਰਿਤ ਨਾਮ ਜਪਦਾ ਹੈ ਉਸ ਦੇ ਮੁਖ ਤੇ 'ਨਾਮ ਜਪੰਦੜੀ ਲਾਲੀ' ਦੀ ਆਭਾ ਦਾ ਚਮਤਕਾਰ ਆਪਣੀ ਕਿਸਮ ਦਾ ਹੀ ਹੁੰਦਾ ਹੈ ਜਿਸ ਨੂੰ ਕੇਵਲ ਨਾਮ ਰਸੀਏ ਹੀ ਅਨੁਭਵ ਕਰ ਸਕਦੇ ਹਨ।

'ਅੰਮ੍ਰਿਤ ਪੀਵੈ ਅਮਰੁ ਸੁ ਹੋਇ' ਦਾ ਰੱਸ, ਰਹੱਸ ਤੇ ਰਜੇਵੇਂ ਨੂੰ ਉਹੀ ਜਾਣ ਸਕਦਾ ਹੈ ਜਿਸ ਨੂੰ ਗੁਰੂ ਨੇ ਅੰਮ੍ਰਿਤ-ਨਾਮ ਦੀ ਦਾਤ ਬਖਸ਼ੀ ਹੋਵੇ:-

**ਅੰਮ੍ਰਿਤ ਪੀਆ ਸਤਿਗੁਰਿ ਦੀਆ॥ ਅਵਰੁ ਨਾ ਜਾਣਾ ਦੂਜਾ ਤੀਆ॥**
**ਏਕੋ ਏਕੁ ਸੁ ਅਪਰ ਪਰੰਪਰੁ, ਪਰਖਿ ਖਜਾਨੈ ਪਾਇਦਾ ॥** [ਪੰਨਾ ੧੦੩੪

ਇਸ ਅੰਮ੍ਰਿਤ ਅਤੇ ਲਾਲ ਰੰਗ ਦੇ ਦਰਸ਼ਨ ਅਕਥਨੀਯ ਹਨ। ਪਰਮੇਸ਼ਰ ਦੇ ਸਫਲ-ਦਰਸ਼ਨ ਤਾਂ ਹੀ ਸੰਭਵ ਹਨ ਜੇ 'ਗੁਣਨਿਧਿ ਤੇਰੀ ਬਾਣੀ' ਪਲੇ ਬੰਨ੍ਹੀਏ ਅਤੇ ਇਸ ਨੂੰ ਜੀਵਨ ਦਾ ਆਧਾਰ ਬਣਾਈਏ।

**ਬਿਲਾਵਲੁ ਮਹਲਾ ੫ ॥ ਰਾਖਹੁ ਅਪਨੀ ਸਰਣਿ ਪ੍ਰਭ, ਮੋਹਿ ਕਿਰਪਾ ਧਾਰੇ ॥ ਸੇਵਾ ਕਛੂ ਨ ਜਾਨਊ, ਨੀਚੁ ਮੂਰਖਾਰੇ ॥੧॥ ਮਾਨੁ ਕਰਉ ਤੁਧੁ ਊਪਰੇ, ਮੇਰੇ ਪ੍ਰੀਤਮ ਪਿਆਰੇ ॥ ਹਮ ਅਪਰਾਧੀ ਸਦ**

**ਭੂਲਤੇ, ਤੁਮ੍ ਬਖਸਨਹਾਰੇ ॥੧॥ ਰਹਾਉ॥ ਹਮ ਅਵਗਨ ਕਰਹ ਅਸੰਖ ਨੀਤਿ, ਤੁਮ੍ ਨਿਰਗੁਨ ਦਾਤਾਰੇ ॥ ਦਾਸੀ ਸੰਗਤਿ ਪ੍ਰਭੂ ਤਿਆਗਿ, ਏ ਕਰਮ ਹਮਾਰੇ ॥੨॥ ਤੁਮ੍ ਦੇਵਹੁ, ਸਭ ਕਿਛੁ ਦਇਆ ਧਾਰਿ, ਹਮ ਅਕਿਰਤਘਨਾਰੇ ॥ ਲਾਗਿ ਪਰੇ ਤੇਰੇ ਦਾਨ ਸਿਉ, ਨਹ ਚਿਤਿ ਖਸਮਾਰੇ ॥੩॥ ਤੁਝ ਤੇ ਬਾਹਰਿ ਕਿਛੁ ਨਹੀ, ਭਵ ਕਾਟਨਹਾਰੇ ॥ ਕਹੁ ਨਾਨਕ ਸਰਣਿ ਦਇਆਲ ਗੁਰ! ਲੇਹੁ ਮੁਗਧ ਉਧਾਰੇ ॥੪॥੪॥੩੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਨਊਂ, ਕਰਉਂ, ਕਰਹਂ, ਸਿਉਂ, ਨਹਂ, ਨਹੀਂ।

**ਪਦ ਅਰਥ:** ਕਿਰਪਾ ਧਾਰੇ=ਕਿਰਪਾ ਕਰਕੇ। ਨ ਜਾਨਊ=ਮੈਂ ਨਹੀਂ ਜਾਣਦਾ। ਮੂਰਖਾਰੇ= ਵੱਡਾ ਮੂਰਖ। ਕਰਉ=ਮੈਂ ਕਰਦਾ ਹਾਂ। ਅਪਰਾਧੀ=ਦੋਸ਼ੀ, ਪਾਪੀ। ਕਰਹ=ਅਸੀਂ ਕਰਦੇ ਹਾਂ। ਦਾਸੀ ਸੰਗਤਿ=ਮਾਇਆ ਦੀ ਸੰਗਤ। ਤਿਆਗਿ=ਛੋੜ ਕੇ। ਅਕਿਰਤਘਨਾਰੇ=ਕੀਤਾ ਨ ਜਾਨਣ ਵਾਲੇ। ਸਿਉ=ਨਾਲ। ਭਵ ਕਾਟਨਹਾਰੇ=ਹੇ ਜਨਮ ਮਰਣ ਕਟਣ ਵਾਲੇ !।

**ਅਰਥ:** ਹੇ ਪ੍ਰਭੂ! ਮੇਰੇ ਤੇ ਕਿਰਪਾ ਕਰਕੇ (ਮੈਨੂੰ) ਆਪਣੀ ਸ਼ਰਣ ਵਿਚ ਰਖ ਲਵੋ। ਮੈਂ (ਆਪ ਜੀ ਦੀ) ਸੇਵਾ (ਭਗਤੀ ਆਦਿ ਕਰਨੀ) ਕੁਝ ਨਹੀਂ ਜਾਣਦਾ, ਮੈਂ ਨੀਚ (ਅਤੇ) ਵਡਾ ਮੂਰਖ ਹਾਂ।੧।

ਹੇ ਮੇਰੇ ਪ੍ਰੀਤਮ ਪਿਆਰੇ ! (ਅਸੀਂ) ਤੁਹਾਡੇ ਉਪਰ ਮਾਣ ਕਰਦੇ ਹਾਂ ਕਿ ਅਸੀਂ ਪਾਪੀ ਸਦਾ ਹੀ ਭੁਲਦੇ ਹਾਂ, ਤੁਸੀਂ (ਸਾਨੂੰ) ਬਖਸ਼ਣ ਵਾਲੇ ਹੋ।੧। ਰਹਾਉ।

(ਹੇ ਪ੍ਰੀਤਮ ਪਿਆਰੇ !) ਅਸੀਂ ਹਰ ਰੋਜ਼ ਅਨਗਿਣਤ ਔਗਣ ਕਰਦੇ ਹਾਂ (ਪਰ) ਤੁਸੀਂ ਨਿਰਗੁਣਾਂ ਨੂੰ ਵੀ ਦਾਤਾਂ ਦੇਂਦੇ ਹੋ। (ਅਸੀਂ, ਮੂਰਖ) ਪ੍ਰਭੂ ਨੂੰ ਛਡ ਕੇ ਮੂਰਖ ਮਾਇਆ ਦੀ ਸੰਗਤ ਕਰਦੇ ਹਾਂ, ਇਹ ਜਿਹੋ (ਘਟੀਆ) ਸਾਡੇ ਕਰਮ ਹਨ।੨।

(ਹੇ ਪ੍ਰੀਤਮ ਪਿਆਰੇ !) ਤੁਸੀਂ ਦਇਆ ਕਰਕੇ (ਸਾਨੂੰ) ਸਭ ਕੁਝ (ਭਾਵ ਸਾਰੇ ਪਦਾਰਥ) ਦੇਂਦੇ ਹੋ (ਪਰ) ਅਸੀਂ ਅਕ੍ਰਿਤਘਣ (ਲੂਣ ਹਰਾਮੀ ਹਾਂ ਕਿਉਂਕਿ ਆਪ ਜੀ ਦਾ ਕੀਤਾ ਉਪਕਾਰ ਨਹੀਂ ਜਾਣਦੇ)। (ਅਸੀਂ) ਤੇਰੇ ਦਿਤੇ ਦਾਨ ਨਾਲ ਲਗੇ ਪਏ ਭਾਵ ਜੁੜੇ ਹੋਏ ਹਾਂ (ਅਤੇ ਤੈਂ) ਖਸਮ (ਮਾਲਕ) ਨੂੰ ਚਿਤ ਵਿਚ (ਯਾਦ ਨਹੀਂ ਕਰਦੇ)।੩।

ਹੇ ਜਨਮ ਮਰਣ ਕਟਣ ਵਾਲੇ (ਪਰਮੇਸ਼ਰ ਜੀ! ਇਸ ਜਗਤ ਵਿਚ) ਤੇਰੇ ਤੋਂ ਬਾਹਰ ਕੁਝ ਭੀ ਨਹੀਂ (ਹੋ ਰਿਹਾ)। ਨਾਨਕ ਆਖ ! ਹੇ ਦਇਆ ਕਰਨ ਵਾਲੇ ਗੁਰੂ ! (ਅਸੀਂ) ਤੇਰੀ ਸ਼ਰਣ ਆਏ ਹਾਂ (ਸਾਨੂੰ) ਮੂਰਖਾਂ ਨੂੰ (ਸੰਸਾਰ ਸਾਗਰ ਤੋਂ) ਉਧਾਰ (ਤਾਰ) ਲਵੋ ਜੀ ।੪।੪।੩੪।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਬੇਨਤੀ ਨਾਲ ਭਰਪੂਰ ਹੈ। ਪਰ ਨਾਲ ਹੀ ਆਪਣੇ ਪ੍ਰੀਤਮ ਉਤੇ ਸਿਖ ਮਾਣ ਭੀ ਕਰਦਾ ਹੈ :-

**ਹਉ ਮਾਣੁ ਤਾਣੁ ਕਰਉ ਤੇਰਾ, ਹਉ ਜਾਨਉ ਆਪਾ ॥**
**ਸਭ ਹੀ ਮਧਿ, ਸਭਹਿ ਤੇ ਬਾਹਰਿ, ਬੇ ਮੁਹਤਾਜ ਬਾਪਾ ॥** [ਪੰਨਾ ੫੧

ਆਪਣੀ ਅਲਪਗਤਾ, ਗੁਨਹਗਾਰੀ, ਅਕ੍ਰਿਤਘਨਾਰੀ ਨੂੰ ਗੁਰੂ ਚਰਨਾ ਵਿਚ ਰਖ ਕੇ ਜੋਦੜੀ ਕਰਨ ਨਾਲ ਸਚ ਮੁਚ ਕਠੋਰ ਮਨ ਵੀ ਕੋਮਲ ਹੋ ਜਾਂਦਾ ਹੈ। ਅੰਤ ਵਿਚ ਆਪਣੀ ਅਸਮਰਥਾ ਅਤੇ ਪ੍ਰਭੂ ਦੀ ਦਇਆਲਤਾ ਨੂੰ ਸਾਹਮਣੇ ਰਖ ਕੇ ਸ਼ਰਣ ਵਿਚ ਪੈ ਕੇ-'ਲੇਹੁ ਮੁਗਧ ਉਧਾਰੇ' ਵਾਲੀ ਜੋਦੜੀ ਕੀਤੀ ਹੈ।

**ਬਿਲਾਵਲੁ ਮਹਲਾ ੫ ॥ ਦੋਸੁ ਨ ਕਾਹੂ ਦੀਜੀਐ, ਪ੍ਰਭੁ ਅਪਨਾ ਧਿਆਈਐ॥ ਜਿਤੁ ਸੇਵਿਐ, ਸੁਖੁ ਹੋਇ ਘਨਾ, ਮਨ ਸੋਈ ਗਾਈਐ॥੧॥ ਕਹੀਐ ਕਾਇ ਪਿਆਰੇ! ਤੁਝੁ ਬਿਨਾ ॥ ਤੁਮ੍ ਦਇਆਲ ਸੁਆਮੀ, ਸਭ ਅਵਗਨ ਹਮਾ ॥੧॥ ਰਹਾਉ॥ ਜਿਉ ਤੁਮ੍ ਰਾਖਹੁ ਤਿਉ ਰਹਾ, ਅਵਰੁ ਨਹੀ ਚਾਰਾ ॥ ਨੀਧਰਿਆ ਧਰ ਤੇਰੀਆ, ਇਕ ਨਾਮ ਅਧਾਰਾ॥੨॥ ਜੋ ਤੁਮ੍ ਕਰਹੁ ਸੋਈ ਭਲਾ, ਮਨਿ ਲੇਤਾ ਮੁਕਤਾ ॥ ਸਗਲ ਸਮਗ੍ਰੀ ਤੇਰੀਆ, ਸਭ ਤੇਰੀ ਜੁਗਤਾ ॥੩॥ ਚਰਨ ਪਖਾਰਉ ਕਰਿ ਸੇਵਾ, ਜੇ ਠਾਕੁਰ ਭਾਵੈ ॥ ਹੋਹੁ ਕ੍ਰਿਪਾਲ ਦਇਆਲ ਪ੍ਰਭੁ, ਨਾਨਕੁ ਗੁਣ ਗਾਵੈ ॥੪॥੫॥੩੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਮਾਂ, ਜਿਉਂ, ਤਿਉਂ, ਰਹਾਂ, ਨੀਧਰਿਆਂ, ਪਖਾਰਉਂ।

**ਪਦ ਅਰਥ :** ਕਾਹੂ=ਕਿਸੇ ਨੂੰ। ਜਿਤੁ ਸੇਵਿਐ=ਜਿਸ (ਪ੍ਰਭੂ) ਨੂੰ ਸੇਵਣ ਨਾਲ। ਘਨਾ=ਘਣਾ, ਬਹੁਤ। ਕਾਇ=ਕਿਸ ਨੂੰ। ਹਮਾ=ਅਸਾਂ ਵਿਚ। ਰਹਾ =ਮੈਂ ਰਹਿੰਦਾ ਹਾਂ। ਚਾਰਾ=ਹੀਲਾ, ਤਦਬੀਰ। ਨੀਧਰਿਆ=ਨਿਓਟਿਆਂ। ਧਰ=ਟੇਕ। ਤੇਰੀਆ=ਤੇਰੀ। ਕਰਹੁ=ਕਰਦੇ ਹੋ। ਮਨਿ ਲੇਤਾ=ਮੰਨ ਲੈਂਦਾ ਹੈ। ਮੁਕਤਾ=ਬੰਧਨ ਰਹਿਤ। ਜੁਗਤਾ=(ਵੰਡਣ ਦੀ) ਜੁਗਤੀ, ਢੰਗ। ਪਖਾਰਉ=ਮੈਂ ਧੋਵਾਂ। ਕਰਿ ਸੇਵ=ਸੇਵਾ ਕਰਕੇ।

**ਅਰਥ :** (ਹੇ ਮਨ !) ਕਿਸੇ ਨੂੰ ਦੋਸ਼ ਨਹੀਂ ਦੇਣਾ ਚਾਹੀਦਾ, ਆਪਣਾ ਪ੍ਰਭੂ (ਮਾਲਕ, ਸਦਾ) ਧਿਆਉਣਾ ਚਾਹੀਦਾ ਹੈ। ਹੇ ਮਨ ! ਜਿਸ ਦੇ ਸਿਮਰਦਿਆਂ ਬਹੁਤ ਸੁਖ (ਪ੍ਰਾਪਤ) ਹੁੰਦਾ ਹੈ, ਉਸ ਦੇ (ਗੁਣਾਂ ਨੂੰ ਸਦਾ) ਗਾਉਣਾ ਚਾਹੀਦਾ ਹੈ।੧।

ਹੇ ਪਿਆਰੇ ! (ਪ੍ਰਭੂ) ਤੇਰੇ ਤੋਂ ਬਿਨਾਂ (ਹੋਰ) ਕਿਸ ਨੂੰ (ਆਪਣਾ ਦੁਖ ਸੁਖ) ਆਖੀਏ? ਤੁਸੀਂ ਦਇਆਲੂ ਮਾਲਕ ਹੋ, ਸਾਡੇ ਵਿਚ ਸਾਰੇ ਔਗੁਣ ਹਨ।੧। ਰਹਾਉ।

(ਹੇ ਪਿਆਰੇ !) ਜਿਵੇਂ ਤੁਸੀਂ ਰਖਦੇ ਹੋ (ਅਸੀਂ) ਤਿਵੇਂ ਰਹਿੰਦੇ ਹਾਂ, ਹੋਰ (ਸਾਡਾ) ਕੋਈ ਚਾਰਾ (ਵਸ) ਨਹੀਂ ਚਲਦਾ। ਨਿਓਟਿਆਂ ਨੂੰ (ਕੇਵਲ) ਤੇਰੀ ਓਟ ਹੈ, (ਇਕ ਤੇਰੇ ਨਾਮ ਦਾ) ਆਸਰਾ ਹੈ।੨।

(ਹੇ ਪਿਆਰੇ ਜੀ !) ਜੋ ਤੁਸੀਂ ਕਰਦੇ ਹੋ ਉਹੀ ਚੰਗਾ ਹੈ, (ਜਿਹੜਾ ਤੁਹਾਨੂੰ) ਮੰਨ ਲੈਂਦਾ ਹੈ (ਉਹ ਬੰਧਨ ਤੋਂ) ਮੁਕਤ ਹੋ ਜਾਂਦਾ ਹੈ। ਸਾਰੀ ਸਮਗ੍ਰੀ ਤੇਰੀ ਹੈ (ਉਸ ਨੂੰ ਵੰਡਣ ਦੀ) ਸਾਰੀ ਜੁਗਤੀ ਭੀ ਤੇਰੀ ਹੈ।੩।

(ਹੇ ਪਿਆਰੇ!) ਮਾਲਕ! ਜੇ ਤੈਨੂੰ ਭਾਵੇ (ਤਾਂ) ਮੈਂ ਸੇਵਾ ਕਰਕੇ (ਤੇਰੇ) ਚਰਨ ਧੋਵਾਂ। ਹੇ ਪ੍ਰਭੂ! ਹੇ ਦਇਆਲੂ! ਕਿਰਪਾ ਕਰ, ਨਾਨਕ (ਦਾਸ ਤੇਰੇ) ਗੁਣ ਗਾਉਂਦਾ ਰਹੇ।੪।੫।੩੫।

## ਸਾਰੰਸ਼ ਅਤੇ ਸਿਧਾਂਤ

ਮਨੁਖ ਦੀ ਵਾਦੀ ਹੈ ਕਿ ਇਹ ਹਮੇਸ਼ਾਂ ਆਪਣਾ ਕਸੂਰ ਛੁਪਾ ਕੇ ਦੂਜਿਆਂ ਤੇ ਦੋਸ਼ ਥੱਪਣ ਦਾ ਕੰਮ ਕਰਦਾ ਹੈ। ਪਰ ਸਤਿਗੁਰੂ ਸਚੇ ਪਾਤਿਸ਼ਾਹ, ਸਾਡੇ ਮਨ ਨੂੰ ਸੋਝੀ ਬਖਸ਼ ਰਹੇ ਹਨ ਕਿ ਹੇ ਮੂਰਖ! ਤੂੰ ਕਿਸੇ ਤੇ ਦੋਸ਼ ਥਪਣ ਦੀ ਬਜਾਏ ਆਪਣੇ ਮਾਲਕ ਨੂੰ ਯਾਦ ਕਰ, ਕਿਉਂਕਿ ਗੁਰਬਾਣੀ ਵਿਚ ਸਾਨੂੰ ਇਉਂ ਸੇਧ ਮਿਲਦੀ ਹੈ:-

**ਦਦੈ, ਦੋਸ ਨ ਦੇਊ ਕਿਸੈ, ਦੋਸੁ ਕਰੰਮਾ ਆਪਣਿਆ ॥**
**ਜੋ ਮੈ ਕੀਆ ਸੋ ਮੈ ਪਾਇਆ, ਦੋਸੁ ਨ ਦੀਜੈ ਅਵਰ ਜਨਾ॥** [ਪੰਨਾ ੪੩੩

ਆਓ, ਨਿਮਰਤਾ ਨਾਲ ਆਪਣਾ ਆਪ ਪ੍ਰਭੂ ਦੇ ਸਮਰਪਿਤ ਕਰੇਦੇ ਹੋਏ ਇਉਂ ਆਖੀਏ:-

**ਤੁਮ੍ ਦਇਆਲ ਸੁਆਮੀ, ਸਭ ਅਵਗਨ ਹਮਾ ॥**

ਸੇਵਾ, ਸਿਮਰਨ ਤੇ ਗੁਣ ਗਾਉਣ ਵਾਲੀ ਮੰਗ ਪ੍ਰਭੂ ਤੋਂ ਮੰਗੀਏ ਅਤੇ ਨਿਮਾਣੇ ਹੋ ਕੇ ਉਸ ਅਗੇ ਢਹਿ ਕੇ ਇਉਂ ਆਖੀਏ :-

**ਜਿਉ ਤੁਮ ਰਾਖਹੁ ਤਉ ਰਹਾ, ਅਵਰੁ ਨਹੀ ਚਾਰਾ ॥**

**ਬਿਲਾਵਲੁ ਮਹਲਾ ੫ ॥ ਮਿਰਤੁ ਹਸੈ ਸਿਰ ਊਪਰੇ, ਪਸੂਆ ਨਹੀ ਬੂਝੈ ॥ ਬਾਦ ਸਾਦ ਅਹੰਕਾਰ ਮਹਿ, ਮਰਣਾ ਨਹੀ ਸੂਝੈ ॥੧॥ ਸਤਿਗੁਰੁ ਸੇਵਹੁ ਆਪਨਾ, ਕਾਹੇ ਫਿਰਹੁ ਅਭਾਗੇ ॥ ਦੇਖਿ ਕਸੁੰਭਾ ਰੰਗੁਲਾ, ਕਾਹੇ ਭੂਲਿ ਲਾਗੇ ॥੧॥ ਰਹਾਉ॥ ਕਰਿ ਕਰਿ ਪਾਪ, ਦਰਬੁ ਕੀਆ, ਵਰਤਣ ਕੈ ਤਾਈ ॥ ਮਾਟੀ ਸਿਉ ਮਾਟੀ ਰਲੀ, ਨਾਗਾ ਉਠਿ ਜਾਈ ॥੨॥ ਜਾ ਕੈ ਕੀਐ ਸੂਮੁ ਕਰੈ, ਤੇ ਬੈਰ ਬਿਰੋਧੀ ॥ ਅੰਤ ਕਾਲਿ ਭਜਿ ਜਾਹਿਗੇ, ਕਾਹੇ ਜਲਹੁ ਕਰੋਧੀ ॥੩॥ ਦਾਸ ਰੇਣੁ ਸੋਈ ਹੋਆ, ਜਿਸੁ ਮਸਤਕਿ ਕਰਮਾ ॥ ਕਹੁ ਨਾਨਕ ਬੰਧਨ ਛੁਟੇ, ਸਤਿਗੁਰ ਕੀ ਸਰਨਾ ॥੪॥੬॥੩੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਹੀਂ, ਮਹਿੰ, ਤਾਈਂ, ਸਿਉਂ, ਨਾਂਗਾ, ਜਾਹਿੰਗੇ।

**ਪਦ ਅਰਥ :** ਮਿਰਤੁ=ਮੌਤ। ਸਿਰ ਊਪਰੇ=ਸਿਰ ਉਤੇ। ਪਸੂਆ=ਪਸ਼ੂ, ਡੰਗਰ, ਬੇਸਮਝ। ਬਾਦ=ਝਗੜੇ। ਸਾਦ=(ਪਦਾਰਥਾਂ ਦੇ) ਸੁਆਦ। ਨਹੀ ਸੂਝੈ=ਨਹੀਂ ਸੂਝਦਾ।੧। ਅਭਾਗੇ=ਹੇ ਮੰਦਭਾਗੇ!। ਦੇਖਿ=ਵੇਖ ਕੇ। ਕਸੁੰਭਾ=ਫੁਲ। ਰੰਗੁਲਾ=ਸ਼ੋਖ ਰੰਗ ਵਾਲਾ। ਕਾਹੇ=ਕਿਸ ਲਈ? ਭੂਲਿ=ਭੁਲ ਕੇ। ਲਾਗੇ=(ਇਸ ਵਿਚ) ਲਗੇ ਪਏ ਹੋ।੧। ਰਹਾਉ। ਕਰਿ=ਕਰਕੇ। ਦਰਬੁ=ਧਨ ਦੌਲਤ। ਕੀਆ=(ਇਕਠਾ) ਕੀਤਾ। ਤਾਈ=ਵਾਸਤੇ। ਰਲੀ=ਮਿਲ ਗਈ। ਨਾਗਾ=ਨੰਗਾ। ਜਾਕੈ=ਜਿਨ੍ਹਾਂ ਲਈ। ਸੂਮੁ=ਮਿਹਨਤ। ਕਰੈ=ਕਰਦਾ ਹੈ। ਬੈਰ ਬਿਰੋਧੀ=ਵੈਰ ਵਿਰੋਧ ਕਰਨ ਵਾਲੇ। ਅੰਤ ਕਾਲਿ=ਅੰਤ (ਮੌਤ ਦੇ) ਸਮੇਂ। ਜਾਹਿਗੇ=ਜਾਣਗੇ। ਕਾਹੇ ਜਲਹੁ ਕ੍ਰੋਧੀ=ਕਾਹਦੇ ਲਈ ਕ੍ਰੋਧ ਵਿਚ ਸੜਦਾ ਹੈਂ?। ਕਰਮਾ=ਭਾਗ।

**ਅਰਥ :** (ਹੇ ਭਾਈ !) ਮੌਤ ਸਿਰ ਉਤੇ ਹਸਦੀ ਪਈ ਹੈ (ਪਰ ਇਹ) ਪਸ਼ੂ (ਬੇਸਮਝ ਜੀਵ) ਸਮਝਦਾ ਹੀ ਨਹੀਂ (ਭਾਵ ਮੌਤ ਤੋਂ ਬੇਖਬਰ ਹੈ)। ਝਗੜੇ, ਵਿਸ਼ੇ, ਰਸ ਵਾਲੇ (ਪਦਾਰਥਾਂ ਦੇ) ਸੁਆਦਾਂ ਅਤੇ ਹੰਕਾਰ ਵਿਚ (ਇਸ ਨੂੰ) ਮਰਣਾ ਨਹੀਂ ਸੁਝ ਰਿਹਾ।੧।

ਹੇ ਮੰਦਭਾਗੀਓ ! ਆਪਣਾ ਸਤਿਗੁਰੂ ਸੇਵੋ (ਸਿਮਰੋ), ਕਿਉਂ (ਅਵੇਸਲੇ) ਫਿਰ ਰਹੇ ਹੋ ? ਕਸੁੰਭਾ ਰੰਗਲਾ (ਭਾਵ ਰੰਗ-ਬਰੰਗੇ ਪਦਾਰਥ) ਵੇਖ ਕੇ, ਭੁਲ ਕੇ (ਇਹਨਾਂ ਵਿਚ) ਕਿਉਂ ਲਗ (ਫਸ) ਰਹੇ ਹੋ? (ਭਾਵ ਇਹਨਾਂ ਦਾ ਤਿਆਗ ਕਰੋ)।੧। ਰਹਾਉ।

(ਮਨੁਖ ਨੇ) ਪਾਪ ਕਰਕੇ ਵਰਤਣ ਲਈ ਧਨ ਇਕੱਠਾ ਕੀਤਾ। (ਪਰ ਇਹਨਾਂ ਨੂੰ ਵਰਤੇ ਬਿਨਾ ਜਦੋਂ ਉਸਦੇ ਪ੍ਰਾਣ ਨਿਕਲ ਗਏ ਤਾਂ) ਮਿਟੀ ਨਾਲ ਰਲ ਕੇ (ਦੇਹੀ) ਮਿਟੀ ਹੋ ਗਈ (ਜੀਵ, ਮਾਇਆ ਛਡ ਕੇ) ਨੰਗਾ ਹੀ ਉਠ ਕੇ ਚਲਾ ਜਾਂਦਾ ਹੈ।੨।

ਜਿਨ੍ਹਾਂ (ਸਬੰਧੀਆਂ ਦੀ ਪਾਲਨਾ) ਵਾਸਤੇ (ਮਨੁਖ ਧਨ ਜੋੜਨ ਲਈ ਇਤਨੀ) ਮਿਹਨਤ ਕਰਦਾ ਹੈ, ਉਹ (ਸਬੰਧੀ ਅੰਤ ਸਮੇਂ) ਵੈਰ ਵਿਰੋਧ ਕਰਨ ਵਾਲੇ (ਬਣ ਜਾਂਦੇ ਹਨ)। (ਹੇ ਜੀਵ !) ਅੰਤ ਕਾਲ (ਸਾਰੇ ਸਬੰਧੀ ਤੇਰਾ ਸਾਥ ਛਡ ਕੇ) ਭਜ ਜਾਣਗੇ, (ਤੂੰ) ਕਿਉਂ ਕ੍ਰੋਧ ਵਿਚ ਸੜਦਾ ਹੈ?।੩।

(ਹੇ ਭਾਈ !) ਜਿਸ (ਮਨੁੱਖ) ਦੇ ਮਥੇ ਉਤੇ ਭਾਗ (ਸਨ) ਓਹੀ (ਪ੍ਰਭੂ ਦੇ) ਦਾਸਾਂ ਦੀ (ਚਰਨ) ਧੂੜ ਹੋਇਆ (ਭਾਵ ਉਨ੍ਹਾਂ ਦਾ ਸੇਵਕ) ਬਣਿਆ। ਨਾਨਕ ! ਆਖ ਕਿ (ਜੋ ਮਨੁੱਖ) ਸਤਿਗੁਰੂ ਦੀ ਸ਼ਰਨ ਵਿਚ (ਪੈ ਗਿਆ ਉਸ ਦੇ ਮੋਹ-ਮਾਇਆ ਦੇ ਸਾਰੇ) ਬੰਧਨ ਟੁੱਟ ਗਏ।੪।੬।੩੬।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ ਸਾਹਿਬਾਂ ਦੇ ਅੰਮ੍ਰਿਤ ਬਚਨ ਹਨ :-

**ਕੈਸੇ ਮਨ ਤਰਹਿਗਾ ਰੇ, ਸੰਸਾਰੁ ਸਾਗਰੁ ਬਿਖੈ ਕੋ ਬਨਾ ॥**
**ਝੂਠੀ ਮਾਇਆ ਦੇਖਿ ਕੈ, ਭੂਲਾ ਰੇ ਮਨਾ ॥** [ਪੰਨਾ ੪੮੬

ਨਿਰਸੰਦੇਹ, ਮਨੁਖ ਮਾਇਆ ਦੇ ਰੱਸਾਂ ਵਿਚ, ਭੜਕੀਲੇ ਕਪੜੇ ਪਹਿਨਣ ਵਿਚ, ਬਾਦ, ਸਾਦ, ਹੰਕਾਰ ਵਿਚ ਫਸਿਆ ਹੋਇਆ ਹੈ, ਜਿਸ ਕਰਕੇ ਇਹ ਬੇਸਮਝ ਮਨੁੱਖ ਮੌਤ ਨੂੰ ਭੁਲਾਈ ਬੈਠਾ ਹੈ। ਇਹ ਦਿਨ ਰਾਤ ਮਾਇਆ ਦੀ ਖ਼ਾਤਰ ਪਾਪ ਕਰਨ ਵਿਚ ਖਚਿਤ ਹੈ। ਅਚੰਭੇ ਵਾਲੀ ਗਲ ਇਹ ਹੈ ਕਿ ਜਿਨ੍ਹਾਂ ਸੰਬੰਧੀਆਂ ਦੀ ਖ਼ਾਤਰ ਇਹ ਪਾਪ ਕਰਮ ਕਰਕੇ ਮਾਇਆ ਇਕੱਠੀ ਕਰਦਾ ਹੈ, ਉਹ ਸਾਰੇ ਪਾਪ-ਕਰਮ ਇਸ ਦੇ ਵੈਰੀ ਬਣ ਜਾਂਦੇ ਹਨ ਪਰ ਭੁਲੜ ਮਨੁਖ ਇਸ ਸਚਾਈ ਨੂੰ ਸਮਝਦਾ ਹੀ ਨਹੀਂ:-

**੧. ਹਉ ਹਉ ਕਰਮ ਕਮਾਣੇ॥ ਤੇਤੇ ਬੰਧ ਗਲਾਣੇ ॥** [ਪੰਨਾ ੧੦੦੪
**੨. ਆਪਨ ਕਰਮ ਆਪੇ ਹੀ ਬੰਧ॥ ਆਵਨੁ ਜਾਵਨੁ ਮਾਇਆ ਧੰਧ॥** [ਪੰਨਾ ੮੮੮

ਅੰਤਲੀ ਪੰਕਤੀ ਵਿਚ ਸਤਿਗੁਰਾਂ ਨੇ ਸੰਕੇਤ ਦੇ ਦਿਤਾ ਹੈ ਕਿ ਜਿਹੜਾ ਹਰੀ ਦੇ ਦਾਸਾਂ ਦੀ ਚਰਨ ਧੂੜ ਬਣਦਾ ਹੈ ਭਾਵ ਉਨ੍ਹਾਂ ਦੀ ਸੰਗਤ ਵਿਚ ਬੈਠ ਕੇ ਨਾਮ ਜਪਦਾ ਹੈ ਉਨ੍ਹਾਂ ਦਾ ਅਗਿਆਕਾਰੀ ਬਣਦਾ ਹੈ, ਉਸ ਦੇ ਹਰ ਪ੍ਰਕਾਰ ਦੇ ਬੰਧਨ ਕੱਟੇ ਜਾਂਦੇ ਹਨ।

**ਬਿਲਾਵਲੁ ਮਹਲਾ ੫ ॥ ਪਿੰਗੁਲ ਪਰਬਤ ਪਾਰਿ ਪਰੇ, ਖਲ ਚਤੁਰ ਬਕੀਤਾ। ਅੰਧੁਲੇ ਤ੍ਰਿਭਵਣ ਸੂਝਿਆ, ਗੁਰ ਭੇਟਿ ਪੁਨੀਤਾ ॥੧॥ ਮਹਿਮਾ ਸਾਧੂ ਸੰਗ ਕੀ, ਸੁਨਹੁ ਮੇਰੇ ਮੀਤਾ ॥ ਮੈਲੁ ਖੋਈ, ਕੋਟਿ ਅਘ ਹਰੇ, ਨਿਰਮਲ ਭਏ ਚੀਤਾ ॥੧॥ ਰਹਾਉ॥ ਐਸੀ ਭਗਤਿ ਗੋਵਿੰਦ ਕੀ, ਕੀਟਿ ਹਸਤੀ ਜੀਤਾ ॥ ਜੋ ਜੋ ਕੀਨੋ ਆਪਨੋ, ਤਿਸੁ ਅਭੈ ਦਾਨੁ ਦੀਤਾ॥੨॥ ਸਿੰਘੁ ਬਿਲਾਈ ਹੋਇ ਗਇਓ, ਤ੍ਰਿਣੁ ਮੇਰੁ ਦਿਖੀਤਾ ॥ ਸ੍ਰਮੁ ਕਰਤੇ ਦਮ ਆਢ ਕਉ, ਤੇ ਗਨੀ ਧਨੀਤਾ ॥੩॥ ਕਵਨ ਵਡਾਈ ਕਹਿ ਸਕਉ, ਬੇਅੰਤ ਗੁਨੀਤਾ॥ ਕਰਿ ਕਿਰਪਾ ਮੋਹਿ ਨਾਮੁ ਦੇਹੁ, ਨਾਨਕ ਦਰਸ ਰੀਤਾ॥੪॥੭॥੩੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿਮਾਂ, ਸੁਨਹੁਂ, ਸਕਉਂ।

**ਪਦ ਅਰਥ :** ਪਿੰਗੁਲ=ਲੂਲ੍ਹੇ। ਪਰਬਤ=ਪਹਾੜ। ਪਾਰਿ ਪਰੇ=ਪਾਰ ਲੰਘ ਗਏ। ਖਲ= ਮੂਰਖ। ਚਤੁਰ=ਸਿਆਣੇ। ਬਕੀਤਾ=ਬਕਤੇ, ਵਖਿਆਨਕਾਰ, ਅੰਧੁਲੇ=ਅੰਨ੍ਹੇ (ਮਨੁਖ) ਨੂੰ। ਤ੍ਰਿਭਵਣ= ਤਿੰਨ ਲੋਕ। ਸੂਝਿਆ=ਦਿਸ ਪਏ। ਗੁਰ ਭੇਟਿ=ਗੁਰੂ ਨੂੰ ਮਿਲ ਕੇ। ਪੁਨੀਤਾ=ਪਵਿਤਰ। ਮਹਿਮਾ= ਵਡਿਆਈ। ਖੋਈ=ਨਾਸ਼ ਹੋਈ। ਅਘ=ਪਾਪ। ਹਰੇ=ਨਾਸ਼ ਹੋ ਗਏ।੧।ਰਹਾਉ।ਕੀਟਿ=ਕੀੜੀ ਨੇ (ਭਾਵ ਨਿਮਰ ਸੁਭਾਵ ਵਾਲੇ ਨੇ)। ਹਸਤੀ=ਹਾਥੀ (ਭਾਵ ਹੰਕਾਰ)। ਅਭੈ ਦਾਨੁ=ਨਿਰਭੈਤਾ ਦਾ ਦਾਨ। ਸਿੰਘ=

ਸ਼ੇਰ (ਭਾਵ ਹੰਕਾਰ)। ਬਿਲਾਈ=ਬਿਲੀ (ਭਾਵ ਨਿਮ੍ਰਤਾ ਵਾਲਾ ਸੁਭਾਉ)। ਤ੍ਰਿਣ=ਤੀਲਾ (ਭਾਵ ਗਰੀਬ)। ਮੇਰੁ=ਪਹਾੜ (ਭਾਵ ਬਲਵਾਨ)। ਸ੍ਰਮੁ=ਮਿਹਨਤ। ਦਮ ਆਢ=ਅਧੀ ਦਮੜੀ ਵਾਸਤੇ। ਗਨੀ=ਗਿਣੇ ਗਏ। (ਨੋਟ-ਕਈ 'ਗਨੀ' ਨੂੰ ਅਰਬੀ ਦਾ 'ਗ਼ਨੀ' ਪਦ ਸਮਝ ਕੇ ਅਮੀਰ ਅਰਥ ਕਰਦੇ ਹਨ ਜੋ ਠੀਕ ਨਹੀਂ ਹੈ ਕਿਉਂਕਿ ਇਥੇ 'ਗਨੀ' ਪਦ ਕ੍ਰਿਆ ਵਾਚੀ ਹੈ)। ਧਨੀਤਾ=ਧਨਵਾਨ, ਅਮੀਰ।੩। ਕਹਿ ਸਕਉ=ਮੈਂ ਆਖ ਕੇ (ਦਸ) ਸਕਾਂ। ਗੁਨੀਤਾ=ਗੁਣ। ਮੁਹਿ=ਮੈਨੂੰ। ਦਰਸ ਰੀਤਾ=ਦਰਸ਼ਨ ਤੋਂ ਖ਼ਾਲੀ।

**ਅਰਥ :** (ਹੇ ਮਿਤਰ !) ਗੁਰੂ ਨੂੰ ਮਿਲ ਕੇ, (ਪਾਪੀ) ਪਵਿਤ੍ਰ ਹੋ ਗਏ, ਲੂਲ੍ਹੇ ਮਨੁਖ ਪਹਾੜਾਂ ਉਤੇ (ਚੜ੍ਹ ਗਏ, ਦਰਯਾਵਾਂ ਤੋਂ) ਪਾਰ ਲੰਘ ਗਏ, ਮੂਰਖ (ਮਨੁੱਖ) ਸਿਆਣੇ ਵਖਿਆਨਕਾਰ ਬਣ ਗਏ, (ਅਤੇ) ਅੰਨ੍ਹੇ ਨੂੰ ਤਿੰਨ ਲੋਕਾਂ ਦੀ ਸੋਝੀ ਆ ਗਈ।੧।

ਹੇ ਮੇਰੇ ਮਿਤਰ ! ਸਾਧੂ (ਗੁਰੂ ਦੇ) ਸੰਗ ਦੀ ਮਹਿਮਾ ਸੁਣ। (ਵਿਸ਼ਈ) ਮਨੁੱਖਾ ਅੰਦਰੋਂ ਵਿਕਾਰਾਂ ਦੀ) ਮੈਲ ਨਾਸ਼ ਹੋ ਗਈ, ਕ੍ਰੋੜਾਂ ਪਾਪ ਦੂਰ ਹੋ ਗਏ, (ਉਨ੍ਹਾਂ ਦੇ) ਚਿਤ (ਦਿਲ) ਪਵਿੱਤਰ ਹੋ ਗਏ।੧। ਰਹਾਉ।

(ਹੇ ਮਿਤਰ !) ਪਰਮਾਤਮਾ ਦੀ ਐਸੀ (ਸ਼ਕਤੀਸ਼ਾਲੀ) ਭਗਤੀ ਹੈ (ਜਿਸ ਨਾਲ) ਕੀੜੀ (ਭਾਵ ਨਿਮਰਤਾ) ਨੇ ਹਾਥੀ (ਹੰਕਾਰ ਨੂੰ) ਜਿਤ ਲਿਆ। ਜਿਸ ਜਿਸ (ਮਨੁਖ ਨੂੰ) ਪ੍ਰਭੂ ਨੇ ਆਪਣਾ ਬਣਾ ਲਿਆ, ਉਸ ਨੂੰ ਨਿਰਭੈਤਾ ਦਾ ਦਾਨ ਬਖਸ਼ ਦਿਤਾ।੨।

(ਹੇ ਮਿਤਰ ! ਜੋ ਜੀਵ) ਬਿੱਲੀ (ਵਾਂਗ ਸਹਿਮਿਆ ਹੋਇਆ ਸੀ, ਉਹ) ਸ਼ੇਰ (ਨਿਰਭਉ ਪਰਮਾਤਮਾ ਦਾ ਰੂਪ) ਹੋ ਗਿਆ, ਤ੍ਰਿਣ (ਘਾਹ ਦਾ ਤੀਲਾ ਭਾਵ ਜੋ ਡੋਲਣ ਵਾਲਾ ਮਨੁੱਖ ਸੀ, ਉਹ) ਬਲਵਾਨ ਦਿਸਣ ਲਗ ਪਿਆ। (ਜਿਹੜੇ ਮਨੁਖ) ਅੱਧੀ ਅੱਧੀ ਕੌਡੀ ਲਈ ਮਿਹਨਤ ਕਰਦੇ ਸਨ, ਓਹ ਧਨਵਾਨ ਗਿਣੇ ਜਾਣ ਲਗ ਪਏ।੩।

(ਹੇ ਮਿਤਰ ! ਸਾਧੂ ਸੰਗ ਦੀ) ਮੈਂ ਕਿਹੜੀ ੨ ਵਡਿਆਈ ਆਖ ਕੇ ਦਸ ਸਕਾਂ (ਕਿਉਂਕਿ) (ਸਾਧ ਸੰਗਤ ਦੇ) ਬੇਅੰਤ ਗੁਣ ਹਨ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ !) ਕਿਰਪਾ ਕਰਕੇ (ਮੈਨੂੰ ਆਪਣਾ) ਨਾਮ (ਬਖਸ਼ ਦਿਓ ਕਿਉਂਕਿ) ਨਾਨਕ ਦਰਸ਼ਨ ਤੋ ਖ਼ਾਲੀ ਹੈ। (ਭਾਵ ਪਹਿਲਾਂ ਗੁਰੂ ਦੁਆਰਾ ਨਾਮ ਬਖਸ਼ਦਾ ਹੈ ਫਿਰ ਨਾਮ ਦੀ ਕਮਾਈ ਤੇ ਰੀਝ ਕੇ ਗੁਰੂ ਦੀ ਕਿਰਪਾ ਸਦਕਾ ਆਪਣਾ ਦਰਸ਼ਨ ਬਖਸ਼ਦਾ ਹੈਂ)।੪।੭।੩੭।

## ਅਰਥ ਭੇਦ ਅਤੇ ਨਿਰਣੈ

### ੳ) ਪਿੰਗੁਲ ਪਰਬਤ ਪਾਰਿ ਪਰੇ, ਖਲ ਚਤੁਰ ਬਕੀਤਾ ॥

ਫਰੀਦਕੋਟੀ ਸਟੀਕ ਵਿਚ 'ਖਲ ਚਤੁਰਬ ਕੀਤਾ' ਪਾਠ ਪਦ ਛੇਦ ਦੇ ਰੂਪ ਵਿਚ ਦਰਜ ਹੈ ਜਦੋਂ ਕਿ ਬਾਕੀ ਲਗ ਪਗ ਸਮੂਹ ਵਿਦਵਾਨਾ ਨੇ 'ਖਲ ਚਤੁਰ ਬਕੀਤਾ' ਪਾਠ ਹੀ ਅੰਕਿਤ ਕੀਤਾ ਹੈ। ਅਰਥਾਂ ਵਿਚ ਕੋਈ ਅੰਤਰ ਨਹੀਂ। ਫਰੀਦਕੋਟੀ ਵਿਦਵਾਨਾਂ ਨੇ 'ਚਤੁਰਬ' ਦੇ ਅਰਥ 'ਸ਼ਾਸਤ੍ਰੋਂ' ਕੇ ਬਕਤਾ ਕਰ ਦੀਏ ਹੈ'' ਕੀਤੇ ਹਨ।

**ਨਿਰਣੈ :** ਗੁਰਬਾਣੀ ਵਿਚ 'ਚਤੁਰ ਬਕੀਤਾ' ਸ਼ਬਦ ਕੇਵਲ ਇਸ ਪੰਕਤੀ ਵਿਚ ਹੀ ਵਰਤੇ ਗਏ ਹਨ। 'ਚਤੁਰ' ਸੰਸਕ੍ਰਿਤ ਦਾ ਪਦ ਹੈ ਜਿਸ ਦੇ ਅਰਥ ਹਨ, ਸਿਆਣਾ 'ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ॥' (ਪੰ. ੨੯੧) ਅਤੇ 'ਬਕੀਤਾ' ਤੋਂ ਭਾਵ ਬਕਤਾ, ਵਕਤਾ, ਭਾਵ ਬੋਲਣ ਵਾਲਾ, ਵਖਿਆਨ ਕਰਨ ਵਾਲਾ। ਸੋ ਪੂਰੀ ਪੰਕਤੀ ਦੇ ਅਰਥ ਹਨ- (ਸਾਧੂ ਸੰਗ ਦੀ ਬਰਕਤ ਨਾਲ) ਪਿੰਗਲੇ (ਲੂਲ੍ਹੇ ਜੋ ਪਹਿਲਾਂ ਨਿਸ਼ਕਾਮ ਕਰਮਾਂ ਤੋਂ ਖਾਲੀ ਸਨ, ਸੰਸਾਰ ਰੂਪੀ) ਪਹਾੜਾਂ ਤੋਂ ਪਾਰ ਲੰਘ ਗਏ (ਭਾਵ) ਮਹਾਂ ਮੂਰਖ, ਸਿਆਣੇ-ਵਕਤੇ (ਵਖਿਆਨਕਾਰ) ਬਣ ਗਏ।

### ਅ) ਸਿੰਘੁ, ਬਿਲਾਈ ਹੋਇ ਗਇਓ, ਤ੍ਰਿਣੁ ਮੇਰ ਦਿਖੀਤਾ ॥

ਵਖ ਵਖ ਅਰਥ :

੧. ਔਰ ਕ੍ਰੋਧ ਵਾ ਸੰਸਾਰ ਰੂਪੀ ਸ਼ੇਰ (ਬਿਲਾਈ) ਬਿਲੀ ਵਤ ਤੁਛ ਹੋ ਜਾਤਾ ਭਯਾ ਵਾ ਬਿਲੀ ਤੋਂ ਸ਼ੇਰ ਹੋ ਗਯਾ ਭਾਵ ਜੀਵ ਤੋਂ ਬ੍ਰਹਮ ਹੋ ਗਯਾ ਹੈ (ਮੇਰ) ਸੁਮੇਰ ਪਰਬਤ ਸਮ ਜੋ ਸੰਸਾਰ ਦਿਖਾਈ ਦੇਤਾ ਥਾ ਸੋ (ਤ੍ਰਿਣ) ਕਖ ਸਮਾਨ ਤੁਛ ਦਿਖਲਾਈ ਦੇਤਾ ਭਯਾ ਹੈ। [ਫ.ਸ.

੨. ਸਿੰਘ ਵਤ ਜੋ ਹੰਕਾਰ ਥਾਂ ਪ੍ਰਬਲ ਸੋ ਬਿਲੀ ਬਣ ਗਯਾ ਨਿਮ੍ਰ ਹੋਇ ਗਯਾ। ਤ੍ਰਿਣ ਜੀਵ, ਮੇਰੁ ਈਸ਼ਵਰ। [ਪ੍ਰਿਯਾ ਭਾ. ਸ਼ਾਮ ਸਿੰਘ ਜੀ

੩. ਬਿੱਲੀ ਤੋਂ ਸ਼ੇਰ ਹੋ ਗਿਆ (ਜੀਵ ਤੋਂ ਈਸ਼ਵਰ ਹੋ ਗਿਆ ਹੈ, ਅਤੇ ਜੋ) ਕੱਖ (ਵਾਂਗੂ ਮਨ ਡੋਲਦਾ ਸੀ, ਉਹ ਸੁਮੇਰ ਵਾਂਗੂੰ ਅਚੱਲ) ਦਿਸਦਾ ਹੈ। [ਪੰ. ਨਰੈਣ ਸਿੰਘ

੪. ਸ਼ੇਰ ਬਿਲੀ ਹੋ ਗਿਆ ਹੈ, ਭਾਵ ਹੰਕਾਰ ਵਾਲੀ ਤਬੀਅਤ ਹੁਣ ਨਰਮੀ ਵਾਲੀ ਹੋ ਗਈ ਹੈ। ਤੀਲਾ ਹੁਣ ਮੇਰਾ (ਪਰਬਤ) ਦਿਸਦਾ ਹੈ ਭਾਵ ਗਰੀਬੀ ਜੋ ਅੱਗੇ ਕਮਜ਼ੋਰੀ ਦੀ ਨਿਸ਼ਾਨੀ ਸਮਝਦੇ ਸਾਂ, ਉਹ ਪਰਬਤ ਵਾਂਗ ਇਕ ਭਾਰੀ ਤਾਕਤ ਬਣ ਗਈ ਹੈ।

੫. (ਹੇ ਮਿੱਤ੍ਰ ! ਗੁਰੂ ਦੀ ਸੰਗਤਿ ਦੀ ਬਰਕਤ ਨਾਲ) ਸ਼ੇਰ (ਅਹੰਕਾਰ) ਬਿੱਲੀ (ਨਿਮ੍ਰਤਾ) ਬਣ ਜਾਂਦਾ ਹੈ, ਤੀਲਾ (ਗਰੀਬੀ ਸੁਭਾਉ) ਸੁਮੇਰ ਪਰਬਤ (ਬੜੀ ਵਡੀ ਤਾਕਤ) ਦਿਸਣ ਲਗ ਪੈਂਦਾ ਹੈ। [ਦਰਪਣ

**ਨਿਰਣੈ :** ਜੇ ਸਾਰੇ ਸ਼ਬਦ ਦਾ ਗਹੁ ਨਾਲ ਅਧਿਐਨ ਕਰੀਏ ਤਾਂ ਸਾਧੂ ਸੰਗ ਦੀ ਬਰਕਤ ਨਾਲ ਲੂਲ੍ਹੇ ਦਾ ਪਹਾੜ ਤੇ ਚੜ੍ਹਨਾ, ਅੰਨ੍ਹੇ ਨੂੰ ਤਿੰਨ ਲੋਕਾਂ ਦਾ ਪ੍ਰਕਾਸ਼ ਹੋਣਾ, ਕੀੜੀ ਦਾ ਹਾਥੀ ਨੂੰ ਜਿਤਣਾ, ਮਜੂਰ ਦਾ ਧਨਵਾਨ ਬਣਨਾ, ਚੜ੍ਹਦੀ ਕਲਾ ਦਾ ਪ੍ਰਤੀਕ ਹੈ। ਕੇਵਲ ਸ਼ੇਰ ਦਾ ਬਿਲੀ ਹੋਣਾ ਦਰਸਾਉਣਾ ਸਮੁਚੇ ਭਾਵ ਦੇ ਉਲਟ ਹੈ। ਭਾਵੇਂ ਪੰ. ਨਰੈਣ ਸਿੰਘ ਜੀ ਨੇ ਇਸ ਬਾਰੇ ਕੋਈ ਫੁਟ ਨੋਟ ਨਹੀਂ ਦਿਤਾ ਪਰ ਉਹਨਾਂ ਦੇ ਕੀਤੇ ਅਰਥਾਂ ਤੋਂ ਪ੍ਰਤੀਤ ਹੁੰਦਾ ਹੈ ਕਿ ਉਹਨਾਂ ਅਰਥਾਂ ਦਾ ਬਾਕੀ ਦੇ ਅਰਥਾਂ ਨਾਲ ਭਾਵਕ ਸੁਮੇਲ ਹੈ।

'ਹੋਇ ਗਇਓ' ਸ਼ਬਦਾਂ ਨੂੰ ਸਨਮੁਖ ਰਖੀਏ ਤਾਂ ਹੋ ਸਕਦਾ ਹੈ ਕਿ ਪਾਠਕਾਂ ਨੂੰ ਅਰਥ ਸਮਝਣ ਵਿਚ ਭੁਲੇਖਾ ਲਗਦਾ ਹੋਵੇ ਕਿਉਂਕਿ ਸ਼ੇਰ ਪੁਲਿੰਗ ਵਾਚੀ ਸ਼ਬਦ ਲਈ 'ਹੋਇ ਗਇਓ' ਤਾਂ ਠੀਕ ਹੈ ਪਰ ਬਿਲੀ ਲਈ 'ਗਈਓ' ਇਸਤ੍ਰੀ ਲਿੰਗ ਚਾਹੀਦਾ ਸੀ। ਕਾਵਿ ਵਿਚ ਕਈ ਥਾਵਾਂ ਤੇ ਅਰਥਾਂ ਦੀ ਅਜੇਹੀ ਬਿਵਸਥਾ ਨਜ਼ਰੀ ਪੈਂਦੀ ਹੈ। ਗੁਰਬਾਣੀ ਵਿਚ ਕਾਵ ਤੋਲ ਦੀ ਪੂਰਤੀ ਲਈ ਸਿਹਾਰੀ ਦੀ ਥਾਂ ਬਿਹਾਰੀ ਤੇ ਬਿਹਾਰੀ ਦੀ ਥਾਂ ਸਿਹਾਰੀ ਦੀ ਵਰਤੋਂ ਕਈ ਥਾਵਾਂ ਤੇ ਕੀਤੀ ਹੋਈ ਮਿਲਦੀ ਹੈ। ਜਿਵੇਂ :-

**੧. ਅਗੀ ਸੇਤੀ ਜਾਲੀਆ, ਭਸਮ ਸੇਤੀ ਰਲਿ ਜਾਉ॥ (ਭਾਵ ਜਾਲਿਆ)** [ਪੰਨਾ ੧੪

**੨. ਹਉ ਮੂਰਖੁ ਕਾਰੈ ਲਾਈਆ, ਨਾਨਕ ਹਰਿ ਕੰਮੇ ॥ (ਭਾਵ ਲਾਇਆ)** [ਪੰਨਾ ੪੪੯

**੩. ...ਮੁਖਿ ਬੋਲੀ ਹਰਿ ਹਰਿ ਭਲੀ ਬਾਣਿ ॥** [ਪੰਨਾ ੬੫੧

**੪. ਪਾਵਨ ਪਤਿਤ ਕੀਏ ਖਿਨ ਭੀਤਰਿ, ਮਹਿਮਾ ਕਥਨੁ ਨ ਜਾਈ ॥** [ਪੰਨਾ ੧000

## ੲ) ਕਰਿ ਕਿਰਪਾ ਮੁਹਿ ਨਾਮੁ ਦੇਹੁ, ਨਾਨਕ ਦਰਸ ਰੀਤਾ ॥

ਇਸ ਪੰਕਤੀ ਦੇ ਪਿਛਲੇ ਅਧੇ ਹਿੱਸੇ ਦਾ ਪਾਠ 'ਨਾਨਕ ਦਰ ਸਰੀਤਾ' ਵੀ ਪਦ ਛੇਦ ਕੀਤਾ ਹੋਇਆ ਮਿਲਦਾ ਹੈ। ਵਖ ਵਖ ਅਰਥ ਇਸ ਤਰ੍ਹਾਂ ਹਨ:-

੧. ਦਰਸਨ ਤੇ (ਰੀਤਾ) ਖਾਲੀ ਹੂੰ। [ਫ.ਸ., ਮ.ਕੋ., ਸ਼ਬਦਾਰਥ

੨. ਸੰ. ਹਿੰਦੀ ੧. ਰਸ ਤੋਂ ਰੀਤਾ। ਦਰਸ਼ਨ ਤੋਂ ਖਾਲੀ। ੨. ਦਰ ਤੇ ਛੱਠਾ ੩. ਪਰ ਅਸਲ ਵਿਚ ਪਾਠ ਹੈ : ਸਰੀਤਾ, ਦਰਵਾਜੇ ਦਾ ਗੁਲਾਮ ਯਾ ਨੌਕਰ। ਸਰੀਤਾ ਲਈ ਗੁਰਬਾਣੀ ਨੇ ਗੁਲਾਮ ਦੇ ਅਰਥਾਂ ਵਿਚ ਵਰਤਿਆ ਹੈ ਜਿਹਾ ਕੁ- ਤੂੰ ਸਵਾਣੀ ਹੈ ਕਿ ਸਰੀਤਾ ਅਰਥਾਤ ਤੂੰ ਰਾਣੀ ਹੈ ਕਿ ਗੋਲੀ। [ਕੋਸ਼ ਖਾ. ਟ੍ਰੈ.ਸੁ ਅੰਮ੍ਰਿਤਸਰ

੩. ਮੈਂ (ਆਪ ਦੇ) ਦਰ ਦੀ (ਸਰੀਤਾ) ਟੈਹਲਣ ਹਾਂ।

ਡੋਲੀ ਦੇ ਨਾਲ ਔਣ ਵਾਲੀ ਗੋਲੀ ਦਾ ਨਾਮ (ਸਰੀਤਾ ਹੈ) [ਪੰ. ਨਰੈਣ ਸਿੰਘ

੪. ਮੈਂ ਤੇਰੇ ਦਰ ਦਾ ਗੁਲਾਮ ਹਾਂ। [ਦਰਪਣ, ਭਾ. ਜੋਗਿੰਦਰ ਸਿੰਘ ਤਲਵਾੜਾ

੫. ਕਈ ਗਿਆਨੀ 'ਦਰਸ ਰੀਤਾ' ਸਹੀ ਪਾਠ ਨੂੰ ਨਿਖੇੜ ਕੇ 'ਦਰ ਸਰੀਤਾ' ਗਲਤ ਪਾਠ ਕਰ ਦਿੰਦੇ ਹਨ- ਦਰ ਦੇ ਗੁਲਾਮ ਨੂੰ ਅਤੇ ਕਈ ਹੋਰ ਸ਼ਬਦਾਰਥੀ ਪਾਠ ਤਾਂ ਸਹੀ ਕਰਦੇ ਹਨ, 'ਦਰਸ ਰੀਤਾ' ਪਰ ਉਹ ਅਰਥ ਸਪਸ਼ਟ ਹਨ। ਦਰਸ਼ਨ ਦੀ ਪ੍ਰੀਤਿ ਰੀਤਿ ਮੈਨੂੰ 'ਘਣੀ' ਹੈ ਕਿਰਪਾ ਕਰਕੇ ਮੈਨੂੰ ਨਾਮ ਦੇਹੋ ਕਿਉਂਕਿ ਨਾਮ ਅਭਿਆਸ ਦੁਆਰਾ ਹੀ ਦਰਸ਼ਨ ਦੀ ਪ੍ਰੀਤਿ ਲਗਣੀ ਅਤੇ ਦਰਸ਼ਨ ਪ੍ਰਾਪਤਿ ਹੁੰਦੇ ਹਨ। [ਭਾ. ਸ. ਰਣਧੀਰ ਸਿੰਘ ਜੀ, ਗੁਰਬਾਣੀ ਵਿਲਖਣਤਾ

੬. ਗੋਲਾ ਵਾ ਦਰਸ ਰੀਤਾ ਦਰਸਨ ਦੀ ਪ੍ਰਾਪਤੀ ਦੀ ਇਹ ਰੀਤ। [ਗੁਰਬਾਣੀ ਪਾਠ ਦਰਸ਼ਨ

**ਨਿਰਣੈ :** ਜੇ ਗੁਰਬਾਣੀ ਲਗਮਾਤਰੀ ਨੇਮਾਂ ਨੂੰ ਮੁਖ ਰਖੀਏ ਤਾਂ 'ਦਰਸ ਰੀਤਾ' ਦੇ ਅਰਥ 'ਦਰਸਨ ਤੋਂ ਸਖਣੇ ਜਾਂ ਖਾਲੀ' ਨਹੀਂ ਬਣ ਸਕਦੇ ਕਿਉਂਕਿ 'ਦਰਸ' ਪਦ ਦਾ ਸਸਾ ਅਖਰ ਮੁਕਤਾ ਹੈ ਅਤੇ ਮੁਕਤੇ ਚੋਂ ਦਾ, ਦੀ, ਦੇ ਅਰਥ ਨਿਕਲਦੇ ਹਨ। ਜੇ 'ਦਰਸ' ਦੀ ਥਾਂ 'ਦਰਸੁ' ਸਰੂਪ ਹੁੰਦਾ ਤਾਂ ਔਕੜ ਚੋਂ 'ਤੋਂ' ਦੇ ਅਰਥ ਨਿਕਲਣੇ ਸਨ ਅਤੇ ਸ਼ਬਦਾਰਥੀ ਵਿਦਵਾਨਾਂ ਵਾਲੇ ਅਰਥ ਸੋਲਾਂ ਆਨੇ ਠੀਕ ਹੋਣੇ ਸਨ। ਜੇ ਕਿਸੇ ਪੁਰਾਤਨ ਹਥ ਲਿਖਤੀ ਬੀੜ ਚੋਂ 'ਦਰਸੁ' ਸਰੂਪ ਮਿਲ ਜਾਵੇ ਤਾਂ ਉਪ੍ਰੋਕਤ ਅਰਥ ਲਗ ਮਾਤਰੀ ਨੇਮਾਂ ਦੀ ਕਸਵਟੀ ਤੇ ਪੂਰੇ ਉਤਰ ਸਕਦੇ ਸਨ।

'ਦਰ ਸਰੀਤਾ' ਪਾਠ ਵੀ ਠੀਕ ਨਹੀਂ ਮੰਨਿਆ ਜਾ ਸਕਦਾ ਕਿਉਂਕਿ 'ਸਰੀਤਾ' ਪਦ ਸੰਸਕ੍ਰਿਤ ਦਾ ਹੈ ਦਰਸ- ਜਿਸ ਦੇ ਅਰਥ ਹਨ-ਵਿ. ਆਪ ਖੋ ਕੇ ਲਿਆਂਦੀ ਹੋਈ, ਖੁਦ ਅਗਵਾਹ ਕੀਤੀ ਹੋਈ, ਦਾਸੀ, ਬਾਂਦੀ, ਗੋਲੀ। (ਵੇਖੋ ਸ਼ਬਦ-ਅਨੁਕ੍ਰਮਣਿਕਾ ਅਤੇ ਕੋਸ਼ ਵਾਰਾਂ ਭਾਈ ਗੁਰਦਾਸ -ਡਾ. ਰਤਨ ਸਿੰਘ ਜਗੀ)। ਗਲ ਕੀ, 'ਸਰੀਤਾ' ਇਸਤ੍ਰੀ ਵਾਚਕ ਸ਼ਬਦ ਹੈ, ਪੁਲਿੰਗ ਨਹੀਂ ਹੈ, ਇਸ ਲਈ 'ਸਰੀਤਾ' ਦੇ ਅਰਥ ਪੁਲਿੰਗ ਰੂਪ ਵਿਚ ਗੋਲਾ ਜਾਂ 'ਗੁਲਾਮ' ਨਹੀਂ ਕੀਤੇ ਜਾ ਸਕਦੇ। ਸ਼ਾਇਦ ਇਸ ਪਖੋਂ ਹੀ ਪੰ. ਨਰੈਣ ਸਿੰਘ ਨੇ 'ਦਰ ਦੀ ਟੈਹਲਣ ਹਾਂ' ਅਰਥ ਕੀਤੇ ਹਨ ।

ਗੁਰਬਾਣੀ ਵਿਚ 'ਰੀਤਾ' ਪਦ ਕੇਵਲ ਸੁਖਮਨੀ ਸਾਹਿਬ ਵਿਚ ਵਰਤਿਆ ਗਿਆ ਹੈ :-

**ਪ੍ਰਭ ਕਉ ਸਿਮਰਹ, ਤਿਨ ਨਿਰਮਲ ਰੀਤਾ,**

ਸੋ ਉਪ੍ਰੋਕਤ ਪੰਕਤੀ ਵਿਚ ਵਰਤੇ 'ਰੀਤਾ' ਸਰੂਪ ਨੂੰ ਨਿਰਣੈ ਦਾ ਆਸਰਾ ਬਣਾਈਏ ਤਾਂ 'ਦਰਸ ਰੀਤਾ' ਪਾਠ ਠੀਕ ਹੈ। ਅਤੇ ਉਕਤ ਪੰਕਤੀ 'ਰੀਤਾ' ਦੇ ਅਰਥ 'ਸਖਣੇ' ਜਾਂ ਖਾਲੀ ਨਹੀਂ ਇਸ ਲਈ 'ਦਰਸ' ਦੇ ਸਸੇ ਨੂੰ ਔਕੜ ਸਹਿਤ ਹੋਣ ਵਾਲੀ ਗਲ ਵੀ ਮੁਕ ਜਾਂਦੀ ਹੈ।

ਸਾਰੇ ਸ਼ਬਦ ਦੀ ਕਿਸੇ ਹੋਰ ਪੰਕਤੀ ਵਿਚ ਗੋਲਾ ਜਾਂ ਸੇਵਕ ਹੋਣ ਦਾ ਕੋਈ ਸੰਕੇਤ ਨਹੀਂ ਮਿਲਦਾ। ਹਾਂ, ਨਾਮ ਦੀ ਸ਼ਕਤੀ ਦਾ ਭਰਵਾਂ ਵਰਣਨ ਹੈ। ਇਸ ਲਈ ਅੰਤਲੀ ਪੰਕਤੀ ਵਿਚ "ਕਰਿ ਕਿਰਪਾ ਮੋਹਿ ਨਾਮੁ ਦੇਹੁ" ਇਹ ਦਾਤ ਮੰਗੀ ਹੈ। 'ਨਾਨਕ, ਦਰਸ ਰੀਤਾ' ਦੇ ਅਰਥ ਇਉਂ ਬਣਨਗੇ ਕਿ : "ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ !) ਕਿਰਪਾ ਕਰਕੇ ਮੈਨੂੰ ਨਾਮ ਦਿਓ (ਕਿਉਂਕਿ ਤੇਰੇ) ਦਰਸ਼ਨ ਦੀ ਇਹੋ ਰੀਤ (ਮਰਯਾਦਾ) ਹੈ। (ਭਾਵ ਪਹਿਲਾਂ ਤੂੰ ਗੁਰੂ ਰਾਹੀਂ ਨਾਮ ਦਾ ਦਾਨ ਦਿੰਦਾ ਹੈ ਫਿਰ ਦਰਸ਼ਨ ਦੀ ਦਾਤਿ ਬਖਸ਼ਦਾ ਹੈਂ)।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਾਧੂ-ਸੰਗ ਦੀ ਮਹਿਮਾਂ ਦਾ ਸੁੰਦਰ ਵਰਣਨ ਹੈ। ਸਾਧੂ (ਗੁਰੂ) ਦੀ ਸੰਗਤ ਵਿਚ ਇਤਨੀ ਸ਼ਕਤੀ ਹੈ ਕਿ ਅਸੰਭਵ ਗਲਾਂ ਨੂੰ ਸੰਭਵ ਬਣਾ ਦਿੰਦੀ ਹੈ। ਪਿੰਗੁਲ (ਲੂਲ੍ਹਾ) ਮਨ ਪਹਾੜ ਤੇ ਕਿਵੇਂ ਚੜ ਸਕਦਾ ਹੈ? ਭਾਵ ਜੋ ਪਰਮਾਰਥ ਪਾਸੇ ਵਾਲੇ ਟੁਰਦਾ ਨਹੀਂ ਉਹ ਪਰਮਾਤਮਾ ਨੂੰ ਕਿਵੇਂ ਮਿਲ ਸਕਦਾ ਹੈ? ਭਗਤ ਕਬੀਰ ਜੀ ਦੇ ਬਚਨ ਹਨ :-

**ਕਬੀਰ ਗੂੰਗਾ ਹੂਆ ਬਾਵਰਾ, ਬਹਰਾ ਹੂਆ ਕਾਨ॥**

**ਪਾਵਹੁ ਤੇ ਪਿੰਗਲੁ ਭਇਆ, ਮਾਰਿਆ ਸਤਿਗੁਰ ਬਾਨ॥੧੯੩॥ [ਪੰਨਾ ੧੩੭੪**

ਸਤਿਗੁਰ ਸੂਰਮੇ ਦਾ ਜਦੋਂ ਅਜੇਹਾ ਬਾਣ ਲਗਦਾ ਹੈ ਤਾਂ ਪਿੰਗਲਾ ਭੀ ਪਰਬਤ ਉਤੇ ਚੜ੍ਹਨ ਦੇ ਸਮਰਥ ਹੋ ਜਾਂਦਾ ਹੈ। ਇਸੇ ਤਰ੍ਹਾਂ 'ਅੰਧੁਲੇ ਤ੍ਰਿਭਵਣ ਸੂਝਿਆ, ਗੁਰ ਭੇਟਿ ਪੁਨੀਤਾ' ਇਹ ਸਾਰੀ ਬਰਕਤ ਗੁਰੂ ਦੇ ਮਿਲਾਪੀ ਦੀ ਹੈ। ਮੂਰਖ, ਸੁੰਦਰ ਬਕਤਾ ਬਣ ਸਕਦਾ ਹੈ, ਕੀੜੀ ਹਾਥੀ ਨੂੰ ਜਿਤ ਸਕਦੀ ਹੈ, ਬਿਲੀ ਸ਼ੇਰ ਬਣ ਸਕਦੀ ਹੈ। ਗਲ ਕੀ ਗੁਰੂ ਸਮਰਥ ਹੈ, : 'ਭੇਖਾਰੀ ਤੇ ਰਾਜੁ ਕਰਾਵੈ, ਰਾਜਾ ਤੇ ਭੇਖਾਰੀ॥ ਖਲ ਮੂਰਖ ਤੇ ਪੰਡਿਤ ਕਰਬੋ, ਪੰਡਿਤ ਤੇ ਮੁਗਧਾਰੀ॥' (ਪੰਨਾ ੧੨੫੨), ਇਸ ਵਿਸ਼ੇ ਤੇ ਦਸਮੇਸ਼ ਪਿਤਾ ਜੀ ਦੇ ਅਤਿ ਸੁੰਦਰ ਬਚਨ ਹਨ :

**ਮੂਕ ਊਚਰੈ ਸ਼ਾਸਤ੍ਰ ਖਟਿ ਪਿੰਗ ਗਿਰਨ ਚੜਿ ਜਾਏ ॥**
**ਅੰਧ ਲਖੈ ਬਧਰੋ ਸੁਨੈ, ਜਉ ਕਾਲ ਕ੍ਰਿਪਾ ਕਰਾਇ ॥**

ਜਦੋਂ ਗੁਰ-ਪਰਮੇਸ਼ਰ ਦੀ ਕਿਰਪਾ ਹੋ ਜਾਂਦੀ ਹੈ ਤਾਂ ਜੀਵਨ ਹੀ ਪਲਟ ਜਾਂਦਾ ਹੈ। ਆਸਾ ਰਾਗ ਵਿਚ ਪੰਚਮ ਗੁਰਦੇਵ ਜੀ ਦੇ ਅਮੋਲਕ ਬਚਨ ਹਨ :-

**ਜਉ ਕਿਰਪਾ ਗੋਬਿੰਦ ਭਈ ॥**
**ਸੁਖ ਸੰਪਤਿ ਹਰਿ ਨਾਮ ਫਲ ਪਾਏ, ਸਤਿਗੁਰ ਮਿਲਈ ॥...**
**ਆਢ ਆਢ ਕਉ ਫਿਰਤ ਢੂੰਢਤੇ, ਮਨ ਸਗਲ ਤ੍ਰਿਸਨ ਬੁਝਿ ਗਈ॥ [ਪੰਨਾ ੪੦੨**

ਇਹ ਸਾਰੀ ਮਹਿਮ ਸਾਧ (ਗੁਰੂ) ਦੇ ਮਿਲਾਪ ਦੀ ਹੈ।

ਸੋ ਗੁਰੂ ਦੇ ਬੇਅੰਤ ਗੁਣਾਂ ਦਾ ਵਰਣਨ ਪੜ੍ਹ ਕੇ ਸਾਨੂੰ ਭੀ ਗੁਰੂ ਦੀ ਸ਼ਰਨ ਲੈਣੀ ਚਾਹਦੀ ਹੈ ਅਤੇ ਇਹ ਪ੍ਰੇਮ-ਭਿੰਨੀ ਬੇਨਤੀ ਕਰਨੀ ਚਾਹੀਦੀ ਹੈ :-

**ਕਰਿ ਕਿਰਪਾ ਮੁਹਿ ਨਾਮ ਦੇਹੁ, ਨਾਨਕ ਦਰਸ ਰੀਤਾ ॥**

**ਬਿਲਾਵਲੁ ਮਹਲਾ ੫ ॥ ਅਹੰਬੁਧਿ ਪਰਬਾਦ ਨੀਤ, ਲੋਭ ਰਸਨਾ ਸਾਦਿ ॥ ਲਪਟਿ ਕਪਟਿ ਗ੍ਰਿਹਿ ਬੇਧਿਆ, ਮਿਥਿਆ ਬਿਖਿਆਦਿ ॥੧॥ ਐਸੀ ਪੇਖੀ ਨੇਤ੍ਰ ਮਹਿ, ਪੂਰੇ ਗੁਰ ਪਰਸਾਦਿ ॥ ਰਾਜ ਮਿਲਖ ਧਨ ਜੋਬਨਾ, ਨਾਮੈ ਬਿਨੁ ਬਾਦਿ ॥ਰਹਾਉ॥ ਰੂਪ ਧੂਪ ਸੋਗੰਧਤਾ, ਕਾਪਰ ਭੋਗਾਦਿ ॥ ਮਿਲਤ ਸੰਗਿ ਪਾਪਿਸਟ ਤਨ, ਹੋਏ ਦੁਰਗਾਦਿ ॥੨॥ ਫਿਰਤ ਫਿਰਤ ਮਾਨੁਖੁ ਭਇਆ, ਖਿਨ ਭੰਗਨ ਦੇਹਾਦਿ ॥ ਇਹ ਅਉਸਰ ਤੇ ਚੂਕਿਆ, ਬਹੁ ਜੋਨਿ ਭ੍ਰਮਾਦਿ ॥੩॥ ਪ੍ਰਭ ਕਿਰਪਾ ਤੇ ਗੁਰ ਮਿਲੇ, ਹਰਿ ਹਰਿ ਬਿਸਮਾਦ ॥ ਸੂਖ ਸਹਜ ਨਾਨਕ ਆਨੰਦ, ਤਾ ਕੈ ਪੂਰਨ ਨਾਦ ॥੪॥੮॥੩੮॥**

**ਪਦ ਅਰਥ :** ਅਹੰਬੁਧਿ=ਹੰਕਾਰ ਵਾਲੀ ਬੁੱਧੀ। ਪਰਬਾਦ=ਸੰਸਕ੍ਰਿਤ=ਪਰਵਾਦ, ਲੜਾਈ ਤੋਂ ਪਹਿਲੇ ਲੜਨ ਵਾਲਿਆਂ ਦੀ ਬਹਿਸ, ਵਿਤੰਡਾ ਵਾਦ। ਸੰਪ੍ਰਦਾਈ ਵਿਦਵਾਨਾਂ ਨੇ 'ਪਰ ਵਾਦ' ਪਦ ਛੇਦ ਕਰ ਦਿਤਾ ਹੈ, ਪਰ ਦੋਹਾਂ ਪਾਠਾਂ ਵਿਚ ਅਰਥਾਂ ਦੀ ਏਕਤਾ ਹੈ। ਨੀਤਿ=ਨਿਤ, ਰਸਨਾ=ਜੀਭ, ਸਾਦਿ=ਸੁਆਦ ਵਿਚ। ਲਪਟਿ=ਲਪੇਟ ਵਿਚ। ਕਪਟਿ=ਠੱਗੀ, ਫਰੇਬ ਵਿਚ। ਗ੍ਰਿਹਿ=ਘਰ ਵਿਚ। ਬੇਧਿਆ=ਵਿੰਨ੍ਹਿਆ। ਮਿਥਿਆ=ਝੂਠਾ, ਨਾਸ਼ਵੰਤ। ਬਿਖਆਦਿ=ਵਿਸ਼ੇ ਆਦਿ।੧। ਪੇਖੀ=ਵੇਖੀ। ਨੇਤ੍ਰ ਮਹਿ=ਅੱਖਾਂ (ਦ੍ਰਿਸ਼ਟੀ) ਵਿਚ। ਗੁਰ ਪਰਸਾਦਿ=ਗੁਰੂ ਦੀ ਕਿਰਪਾ ਨਾਲ। ਮਿਲਖ=ਜਾਇਦਾਦ। ਬਾਦਿ=ਵਿਅਰਥ ਹਨ। ਰੂਪ =ਸੁੰਦਰਤਾ। ਧੂਪ=ਸੁਗੰਧੀ। ਕਾਪਰ=ਕਪੜੇ, ਵਸਤ੍ਰ। ਭੋਗਾਦਿ=ਭੋਗ

ਆਦਿ (ਖਾਣ ਵਾਲੇ ਪਦਾਰਥ)। ਪਾਪਿਸਟ ਤਨ=ਮਹਾਂ ਪਾਪੀ ਸਰੀਰ (ਨਾਲ ਛੂਹ ਕੇ)। ਦੁਰਗਾਦਿ=ਦੁਰਗੰਧੀ ਵਾਲੇ।੨। ਖਿਨ ਭੰਗਨ=ਛਿਨ ਵਿਚ ਨਾਸ਼ ਹੋਣ ਵਾਲੇ। ਦੇਹਾਦਿ=ਸਰੀਰ ਤੇ ਸਰੀਰ ਦੇ ਅੰਗ ਆਦਿ। ਅਉਸਰ=ਸਮਾਂ, ਮੌਕਾ। ਤੇ=ਤੋਂ। ਚੁਕਿਆ=ਖੁੰਝ ਗਿਆ। ਭ੍ਰਮਾਦਿ=ਭਟਕਦਾ ਹੈ।੩। ਬਿਸਮਾਦ=ਅਸਚਰਜ। ਤਾ ਕੈ=ਉਸ (ਮਨੁਖ) ਦੇ।੪।

**ਅਰਥ :** (ਸਾਰਾ ਸੰਸਾਰ) ਹਰ ਰੋਜ਼ ਅਹੰਕਾਰ ਵਾਲੀ ਬੁਧੀ ਕਰਕੇ ਵਿਤੰਡਾਵਾਦ ਵਾਲੇ ਬਚਨ ਲਾਲਚ ਅਤੇ ਜੀਭ ਦੇ ਸੁਆਦ ਵਿਚ (ਲਗਾ ਰਹਿੰਦਾ ਹੈ) ਝੂਠੇ ਵਿਸ਼ੇ ਆਦਿ ਵਿਕਾਰਾਂ ਦੀ ਲਪੇਟ ਵਿਚ, ਠੱਗੀ ਵਿੱਚ, ਘਰ ਦੇ (ਧੰਧਿਆਂ) ਵਿੱਚ (ਫਸਿਆ ਰਹਿੰਦਾ ਹੈ)।੧।

ਪੂਰੇ ਗੁਰੂ ਦੀ ਕਿਰਪਾ ਨਾਲ (ਅਸਾਂ ਆਪਣੀ) ਦ੍ਰਿਸ਼ਟੀ ਵਿਚ ਜਗਤ ਦੀ ਇਹੋ ਜਿਹੀ (ਹਾਲਤ) ਵੇਖੀ ਹੈ। ਰਾਜ, ਜਾਇਦਾਦ, ਦੌਲਤ ਤੇ ਜੁਆਨੀ (ਆਦਿ) ਨਾਮ ਤੋਂ ਬਿਨਾ (ਸਭ ਕੁਝ) ਵਿਅਰਥ ਹੈ।੧।ਰਹਾਉ।

ਸੁੰਦਰਤਾ, ਧੂਪ ਸੁਗੰਧੀਆਂ, ਕਪੜੇ (ਅਤੇ ਹੋਰ ਪਦਾਰਥਾਂ ਦੇ) ਭੋਗ ਆਦਿ (ਇਸ) ਮਹਾਂ ਪਾਪੀ (ਮਨੁਖ) ਨਾਲ ਮਿਲਦਿਆਂ ਹੀ ਦੁਰਗੰਧੀ ਦੇਣ ਵਾਲੇ ਹੋ ਜਾਂਦੇ ਹਨ।੨।

(ਕਈ ਜੂਨਾਂ ਵਿਚ) ਫਿਰਦਿਆਂ ੨ ਮਨੁਖਾ-(ਜਨਮ ਪ੍ਰਾਪਤ) ਹੋਇਆ ਹੈ। (ਪਰ ਇਹ ਝੂਠੀ) ਦੇਹੀ ਆਦਿ (ਸਭ ਅੰਗ) ਛਿੰਨ ਭੰਗਰ (ਨਾਸ਼ਵੰਤ) ਹਨ। ਇਸ (ਮਨੁਖਾ ਜਨਮ ਵਾਲੇ) ਮੌਕੇ ਤੋਂ ਖੁੰਝਿਆ ਹੋਇਆ (ਜੀਵ) ਬਹੁਤੀਆਂ ਜੂਨਾਂ ਵਿਚ ਭੌਂਦਾ ਹੈ।੩।

(ਹੇ ਭਾਈ !) ਪ੍ਰਭੂ ਦੀ ਕਿਰਪਾ ਨਾਲ (ਜਿਨ੍ਹਾਂ ਮਨੁਖਾਂ ਨੂੰ) ਗੁਰਦੇਵ ਮਿਲ ਪਏ ਹਨ, (ਓਹ) ਵਿਸਮਾਦ ਹਰੀ ਨਾਲ ਮਿਲ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹਨਾਂ ਦੇ (ਹਿਰਦੇ ਵਿਚ (ਆਤਮਿਕ) ਸੁਖ (ਅਤੇ) ਪ੍ਰਭੂ (ਜਸ) ਦੇ ਪੂਰਨ ਨਾਦ ਵਜਣ ਲਗ ਪਏ ਹਨ।੪।੩।੩੮।

## ਸਾਰੰਸ਼ ਅਤੇ ਸਿਧਾਂਤ

ਹੰਕਾਰ ਤੇ ਲਾਲਚ ਦਾ ਭਰਿਆ ਹੋਇਆ, ਮਨ, ਰੂਪਾਂ-ਰੰਗਾਂ ਤੇ ਰੱਸਾਂ ਦੇ ਸੁਆਦ ਵਿਚ ਗ਼ਰਕ ਹੋਇਆ ਰਹਿੰਦਾ ਹੈ। ਸੁੰਦਰ ਪਦਾਰਥ ਨਾਮ ਤੋਂ ਸਖਣੇ ਪਾਪੀ-ਸਰੀਰ ਨਾਲ ਲਗ ਕੇ ਬਦਬੂਦਾਰ ਬਣ ਜਾਂਦੇ ਹਨ। ਆਸਾ ਕੀ ਵਾਰ ਵਿਚ ਰੋਜ਼ ਪੜ੍ਹਦੇ ਤੇ ਸੁਣਦੇ ਹਾਂ:-

**ਅੰਨੁ ਦੇਵਤਾ ਪਾਨੀ ਦੇਵਤਾ, ਬੈਸੰਤਰੁ, ਦੇਵਤਾ, ਲੂਣੁ॥**
**ਪੰਜਵਾ ਪਾਇਆ ਘਿਰਤੁ ॥ ਤਾ ਹੋਆ ਪਾਕੁ ਪਵਿਤੁ॥**
**ਪਾਪੀ ਸਿਉ ਤਨੁ ਗਡਿਆ, ਥੁਕਾ ਪਈਆ ਤਿਤੁ॥** **[ਪੰਨਾ ੪੭੩**

ਸਿਧਾਂਤ ਇਹ ਹੈ ਕਿ ਕਈ ਜੂਨਾਂ ਵਿਚ ਲੰਘ ਕੇ ਮਨੁਖਾ ਜਨਮ ਪ੍ਰਾਪਤ ਹੋਇਆ ਹੈ। ਹੁਣ ਇਹ ਪਰਮੇਸ਼ਰ ਦਾ ਨਾਮ ਜਪਣ ਨਾਲ ਹੀ ਪਵਿਤਰ ਹੋ ਸਕਦਾ ਹੈ। ਗੁਰੂ ਤੇਗ ਬਹਾਦਰ ਜੀ ਦੇ ਹੇਠ ਲਿਖੇ ਬਚਨਾ ਦੁਆਰਾ ਮਨ ਨੂੰ ਸਮਝਾਉਣਾ ਚਾਹੀਦਾ ਹੈ :-

**ਫਿਰਤ ਫਿਰਤ ਬਹੁਤੇ ਜੁਗ ਹਾਰਿਓ, ਮਾਨਸ ਦੇਹ ਲਹੀ,**
**ਨਾਨਕ ਕਹਤ ਮਿਲਨ ਕੀ ਬਰੀਆ, ਸਿਮਰਤ ਕਹਾ ਨਹੀ॥** **[ਪੰਨਾ ੬੩੧-੩੨**

**ਬਿਲਾਵਲੁ ਮਹਲਾ ੫ ॥ ਚਰਨ ਭਏ ਸੰਤ ਬੋਹਿਥਾ, ਤਰੇ ਸਾਗਰੁ ਜੇਤ ॥ ਮਾਰਗ ਪਾਏ ਉਦਿਆਨ ਮਹਿ, ਗੁਰਿ ਦਸੇ ਭੇਤ ॥੧॥ ਹਰਿ ਹਰਿ, ਹਰਿ ਹਰਿ, ਹਰਿ ਹਰੇ, ਹਰਿ ਹਰਿ, ਹਰਿ ਹੇਤ ॥ ਊਠਤ ਬੈਠਤ ਸੋਵਤੇ, ਹਰਿ ਹਰਿ, ਹਰਿ ਚੇਤ ॥੧॥ਰਹਾਉ॥ ਪੰਚ ਚੋਰ ਆਗੈ ਭਗੇ, ਜਬ ਸਾਧ ਸੰਗੇਤ ॥ ਪੂੰਜੀ ਸਾਬਤੁ ਘਣੋ ਲਾਭੁ, ਗ੍ਰਿਹਿ ਸੋਭਾ ਸੇਤ ॥੨॥**

**ਨਿਹਚਲ ਆਸਣੁ ਮਿਟੀ ਚਿੰਤ, ਨਾਹੀ ਡੋਲੇਤ ॥ ਭਰਮੁ ਭੁਲਾਵਾ ਮਿਟਿ ਗਇਆ, ਪ੍ਰਭ ਪੇਖਤ ਨੇਤ ॥੩॥ ਗੁਣ ਗਭੀਰ ਗੁਨ ਨਾਇਕਾ, ਗੁਣ ਕਹੀਅਹਿ ਕੇਤ ॥ ਨਾਨਕ ਪਾਇਆ ਸਾਧਸੰਗਿ, ਹਰਿ ਹਰਿ ਅੰਮ੍ਰੇਤ ॥੪॥੯॥੩੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ, ਨਾਹੀਂ, ਗੰਭੀਰ, ਕਹੀਅਹਿਂ।

**ਪਦ ਅਰਥ :** ਬੋਹਿਥਾ=ਜਹਾਜ਼। ਜੇਤ=ਜਿਸ (ਰਾਹੀਂ)। ਉਦਿਆਨ ਮਹਿ=ਉਜਾੜ ਵਿੱਚ। ਗੁਰਿ=ਗੁਰੂ ਨੇ। ਭੇਤ=ਭੇਦ, ਰਾਜ਼। ਹਰਿ ਹੇਤ=ਹਰੀ ਨਾਲ ਹਿਤ, ਪਿਆਰ। ਚੇਤ=ਯਾਦ (ਕਰਦੇ ਰਹੇ)। ਪੰਚ ਚੋਰ=(ਕਾਮਾਦਿਕ) ਪੰਜ ਚੋਰ। ਆਗੈ=ਅਗੇ ਲਗ ਕੇ। ਭਗੇ=ਭਜੇ, ਦੌੜ ਗਏ। ਸਾਧ ਸੰਗੇਤ= ਸਾਧ ਸੰਗਤ ਕਰਕੇ। ਪੂੰਜੀ=(ਸੁਆਸਾਂ ਦੀ) ਮੂੜੀ। ਸਾਬਤੁ=ਮੁਕੰਮਲ, ਅਨਟੁੱਟ। ਘਣੋ ਲਾਭ=ਬਹੁਤ ਲਾਹਾ। ਗ੍ਰਿਹਿ=(ਸਚੇ) ਘਰ ਵਿੱਚ। ਸੋਭਾ ਸੇਤ=ਸ਼ੋਭਾ ਨਾਲ। ਨਿਹਚਲ=ਅਚਲ, ਅਡੋਲ। ਨਾਹੀ ਡੋਲੇਤ= ਨਹੀਂ ਡੋਲਦਾ। ਭ੍ਰਮੁ ਭੁਲਾਵਾ=ਭਟਕਣਾ, ਭੁਲੇਖਾ। ਮਿਟਿ ਗਇਆ=ਮੁੱਕ ਗਿਆ। ਪੇਖਤ ਨੇਤ=ਨਿਤ ਵੇਖਦਿਆਂ। ਗੁਣ ਗਭੀਰ=ਗੁਣਾਂ ਦਾ ਡੂੰਘਾ (ਸਮੁੰਦਰ)। ਗੁਣ ਨਾਇਕਾ=ਗੁਣਾਂ ਦਾ ਮਾਲਕ। ਕਹੀਅਹਿ ਕੇਤ= ਕਿਤਨੇ (ਗੁਣ) ਕਹੇ ਜਾ ਸਕਦੇ ਹਨ?। ਹਰਿ ਹਰਿ ਅੰਮ੍ਰੇਤ=ਅਮਰ ਕਰਨ ਵਾਲੇ ਹਰੀ ਦਾ ਅੰਮ੍ਰਿਤ (ਨਾਮ)।

**ਅਰਥ :** (ਹੇ ਭਾਈ ! ਸਿਖਾਂ ਲਈ) ਸੰਤ (ਗੁਰੂ) ਦੇ ਚਰਨ ਜਹਾਜ਼ ਬਣ ਗਏ ਜਿਸ (ਜਹਾਜ਼ ਤੇ ਚੜ੍ਹ ਕੇ ਓਹ ਸੰਸਾਰ) ਸਾਗਰ ਤੋਂ ਤਰ ਗਏ। ਗੁਰੂ ਨੇ (ਉਨ੍ਹਾਂ ਨੂੰ ਪੰਚ ਚੋਰਾਂ ਤੇ ਕਾਬੂ ਪਾਉਣ ਦੇ ਸਾਰੇ) ਰਾਜ਼ ਦਸ ਦਿਤੇ (ਜਿਸ ਕਰਕੇ ਉਨ੍ਹਾਂ ਨੇ ਸੰਸਾਰ ਰੂਪੀ) ਉਜਾੜ ਵਿੱਚ (ਨਿਰਲੇਪ ਜੀਵਨ ਜੀਉਣ ਦੇ) ਰਸਤੇ ਲਭ ਲਏ।੧।

(ਉਨ੍ਹਾਂ ਨੇ) ਨਿਰੋਲ ਹਰੀ ਨਾਲ ਹਿਤ (ਪ੍ਰੇਮ) ਕੀਤਾ। (ਓਹ) ਉਠਦੇ, ਬੈਠਦੇ, ਸੌਂਦੇ (ਸਮੇਂ) ਪਰਮਾਤਮਾ ਨੂੰ ਯਾਦ ਕਰਦੇ ਰਹੇ।੧।ਰਹਾਉ।

(ਹੇ ਭਾਈ !) ਜਦੋਂ (ਉਨ੍ਹਾਂ ਨੂੰ) ਸਾਧੂ ਦਾ ਸੰਗ ਪ੍ਰਾਪਤ ਹੋਇਆ ਪੰਜ ਚੋਰ (ਕਾਮ ਕ੍ਰੋਧ ਆਦਿ ਉਨ੍ਹਾਂ ਦੇ) ਅਗੇ (ਲਗ ਕੇ) ਦੌੜ ਗਏ। (ਉਨ੍ਹਾਂ ਨੇ ਸੁਆਸਾਂ ਦੀ) ਮੂੜੀ ਸਾਬਤ (ਬਚਾਅ ਲਈ, ਨਾਮ ਦਾ) ਬਹੁਤ ਲਾਹਾ (ਖਟਿਆ ਅਤੇ) ਸ਼ੋਭਾ ਨਾਲ (ਸਚੇ) ਘਰ ਵਿੱਚ ਪਹੁੰਚ ਗਏ।੨।

(ਹੇ ਭਾਈ ! ਉਨ੍ਹਾਂ ਦਾ) ਆਸਣ ਪੱਕਾ ਹੋ ਗਿਆ, ਚਿੰਤਾਂ ਦੂਰ ਹੋ ਗਈ (ਅਤੇ ਹੁਣ ਓਹ) ਡੋਲਦੇ ਨਹੀਂ। (ਪ੍ਰਭੂ ਨੂੰ) ਨਿਤ ਵੇਖਦਿਆਂ (ਦਰਸ਼ਨ ਕਰਦਿਆਂ ਉਨ੍ਹਾਂ ਦਾ) ਭਰਮ ਭੁਲੇਖਾ ਖ਼ਤਮ ਹੋ ਗਿਆ ਹੈ।੩।

(ਹੇ ਭਾਈ ! ਓਹ ਵਾਹਿਗੁਰੂ) ਗੁਣਾਂ ਦਾ ਡੂੰਘਾ (ਸਮੁੰਦਰ) ਹੈ, ਗੁਣਾਂ ਦਾ ਮਾਲਕ ਹੈ, (ਉਸ ਦੇ) ਕਿਹੜੇ ਕਿਹੜੇ ਗੁਣ ਆਖੇ ਜਾ ਸਕਦੇ ਹਨ? (ਭਾਵ ਉਸ ਦੇ ਅਨਗਿਣਤ ਗੁਣ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਨੇ) ਸਾਧ (ਗੁਰੂ) ਦਾ ਸੰਗ ਕਰਕੇ ਅੰਮ੍ਰਿਤ (ਅਮਰ ਹਰੀ) ਨੂੰ ਪਾ ਲਿਆ ਹੈ।੪।੯।੩੯।

## ਅਰਥ ਭੇਦ ਅਤੇ ਨਿਰਣੈ

**ਭਰਮੁ ਭੁਲਾਵਾ ਮਿਟਿ ਗਇਆ ਪ੍ਰਭ ਪੇਖਤ ਨੇਤ ॥**

ਵੱਖ ਵੱਖ ਅਰਥ :

1) ਤਿਨੋ ਕਾ ਭਰਮ ਭੁਲਾਵਾ ਮਿਟ ਗਯਾ ਹੈ ਕਯੋਂਕਿ ਤਿਸ ਪ੍ਰਭੂ ਕੋ ਅਪਨੇ ਨੈਣੋ ਸੇ ਤਿਨੋਂ ਨੇ ਦੇਖ ਲੀਆ ਹੈ। [ਫ.ਸ.

2) ਪ੍ਰਭੂ ਨੂੰ ਅਖੀਂ ਵੇਖਦਿਆਂ ਹੀ ਭੁਲਾਉਣ ਵਾਲਾ ਭਰਮ ਮਿਟ ਗਿਆ ਹੈ। [ਪੰ. ਨਰੈਣ ਸਿੰਘ

3) ਹਰੀ ਨੂੰ ਅੱਖਾਂ ਨਾਲ ਵੇਖ ਕੇ । [ਸ਼ਬਦਾਰਥ

4) (ਹੇ ਭਾਈ ! ਸਾਧਸੰਗਤ ਦੀ ਬਰਕਤ ਨਾਲ ਹਰ ਥਾਂ) ਅੱਖਾਂ ਨਾਲ ਪਰਮਾਤਮਾ ਦਾ ਦਰਸ਼ਨ ਕਰਕੇ ਉਸ ਮਨੁੱਖ ਦੀ ਭਟਕਣਾ ਮੁੱਕ ਜਾਂਦੀ ਹੈ। [ਦਰਪਣ

5) ਇਸ ਪੰਕਤੀ ਅੰਦਰ 'ਨੇਤ' ਪਦ ਦਾ ਅਰਥ ਨੇਤਰਾਂ ਨਾਲਿ, ਨੇਤਰਾਂ ਦੁਆਰਾ ਅਕਸਰ ਕੀਤੇ ਜਾਂਦੇ ਹਨ ਪਰ 'ਨੇਤ' ਪਦ ਦੇ ਤੱਤੇ ਅਖਰ ਨੂੰ ਸਿਹਾਰੀ ਨਹੀਂ ਹੈ ਜੋ 'ਨਾਲਿ' ਜਾਂ 'ਦੁਆਰਾ' ਦਾ ਅਰਥ ਦੇਵੇ। ਤਾਂ ਤੇ 'ਨੇਤ' ਪਦ ਦੇ ਅਰਥ ਨਿਤ ਹਮੇਸ਼ਾਂ ਦੇ ਹਨ- ਵਾਹਿਗੁਰੂ ਨੂੰ ਨਿਤ (ਹਮੇਸ਼ਾਂ) ਹੀ ਹਾਜ਼ਰ-ਨਾਜ਼ਰ ਦੇਖ ਕੇ ਭਰਮ ਭੁਲਾਵਾ ਮਿਟ ਗਿਆ ਹੈ, ਇਹ ਅਰਥ ਲਗਮਾਤ੍ਰੀ ਨੇਮਾਂ ਅਨੁਸਾਰ ਹਨ ਦੂਜੇ ਨਹੀਂ ਬਣਦੇ। ਹੋ ਸਕਦਾ ਹੈ 'ਨੇਤ' ਦੇ ਤਤੇ ਦੀ ਸਿਹਾਰੀ ਰਹਿ ਗਈ ਹੋਵੇ, ਇਉਂ ਤਾਂ ਨੇਤ੍ਰਾਂ ਨਾਲਿ ਅਰਥ ਬਣ ਸਕਦੇ ਹਨ। [ਭਾ. ਸ. ਰਣਧੀਰ ਸਿੰਘ

**ਨਿਰਣੈ** : ਗੁਰਬਾਣੀ ਵਿੱਚ 'ਨੇਤ' ਪਦ ਦੇ ਅਰਥ 'ਨੇਤਰ' ਅਤੇ 'ਨਿਤ' ਦੋਵੇਂ ਹੀ ਉਪਲਬਧ ਹਨ ਪਰ ਇਹਨ੍ਹਾਂ ਦੀ ਵਰਤੋਂ ਅਤੇ ਅਰਥਾਂ ਦਾ ਪ੍ਰਕਰਣ ਵਿੱਚ ਆਏ ਭਾਵਾਂ ਨੂੰ ਵੇਖਣ ਤੋਂ ਹੀ ਪਤਾ ਲਗਦਾ ਹੈ। ਗੁਰਬਾਣੀ ਵਿੱਚ ਇਨ੍ਹਾਂ ਦੀ ਵਰਤੋਂ ਦੇ ਪ੍ਰਮਾਣ:-

**ੳ) ਧਨੁ ਓਹੁ ਮਸਤਕੁ ਧਨੁ ਤੇਰੇ ਨੇਤ ॥** [ਪੰਨਾ ੨੦੦

**ਅ) ਗੁਰ ਸਿਉ ਨੇਤ ਧਿਆਨਿ ਹਾ ॥** [ਪੰਨਾ ੪੦੯

**ੲ) ਜਿਉ ਮਾਤ ਪੂਤਹਿ ਹੇਤੁ॥ ਹਰਿ ਸਿਮਰਿ ਨਾਨਕ ਨੇਤ ॥** [ਪੰਨਾ ੮੩੮

**ਸ) ਨੇਤ ਨੇਤ ਕਥੰਤਿ ਬੇਦਾ ॥** [ਪੰਨਾ ੧੩੫੯

'ਪੇਖਤ' ਪਦ ਕਾਰਦੰਤਕ ਹੈ। ਗੁਰਬਾਣੀ ਲਗਮਾਤ੍ਰੀ ਨੇਮਾਂ ਅਨੁਸਾਰ ਇਸ ਦੇ ਅਰਥ 'ਵੇਖ ਕੇ' ਨਹੀਂ ਹੋ ਸਕਦੇ, 'ਵੇਖਦਿਆਂ' ਹੀ ਠੀਕ ਹਨ। ਵੇਖਣ ਵਿੱਚ ਜੇ 'ਨੇਤਰ' ਪਦ ਦਾ ਪ੍ਰਯੋਗ ਨਾ ਵੀ ਹੋਵੇ ਤਾਂ ਵੀ ਅਰਥ ਕਰਨ ਸਮੇਂ ਇਸ ਦਾ ਅਧਯਾਹਾਰ ਹੋ ਜਾਂਦਾ ਹੈ। ਜਿਵੇਂ ਕਿ "ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ" ਵਿੱਚ 'ਜਤਨ' ਪਦ ਦੀ ਵਰਤੋਂ ਨਹੀਂ ਕੀਤੀ ਗਈ ਪਰ ਅਰਥ ਕਰਨ ਸਮੇਂ ਸੁਤੇ ਹੀ ਉਕਤ ਪਦ ਦਾ ਅਧਯਾਹਾਰ ਹੋ ਜਾਂਦਾ ਹੈ।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਚਰਨਾ ਦਾ ਆਸਰਾ ਲੈ ਕੇ ਹੀ ਸੰਸਾਰ ਸਾਗਰ ਤੋਂ ਤਰਿਆ ਜਾ ਸਕਦਾ ਹੈ। ਜੀਵਨ ਵਿੱਚ ਸਾਰਾ ਝਗੜਾ ਪੰਜਾਂ ਚੋਰਾਂ ਕਾਮਾਦਿਕਾਂ ਦਾ ਹੈ ਜਿਨ੍ਹਾਂ ਦੀ ਸੰਗਤ ਨਾਲ ਮਨੁੱਖਾ ਜਨਮ ਵਿਅਰਥ ਚਲਾ ਜਾਂਦਾ ਹੈ। ਭਗਤ ਕਬੀਰ ਜੀ ਦੇ ਬਚਨ ਹਨ:-

**ਕਹਤ ਕਬੀਰੁ ਪੰਚ ਕੋ ਝਗਰਾ, ਝਗਰਤ ਜਨਮੁ ਗਵਾਇਆ॥** [ਪੰਨਾ ੪੮੨

ਇਹਨ੍ਹਾਂ ਦੂਤਾਂ ਦੁਸ਼ਟਾਂ ਨੂੰ ਕਾਬੂ ਕਰਨ ਦਾ ਗੁਝਾ ਭੇਦ ਗੁਰੂ ਪਾਸੋਂ ਪ੍ਰਾਪਤ ਹੁੰਦਾ ਹੈ। ਗੁਰੂ ਦਾ ਦਸਿਆ ਉਪਦੇਸ਼ ਸੁਣ ਕੇ ਚੇਤਨਤਾ ਆਉਂਦੀ ਹੈ। ਜਦੋਂ ਮਨੁੱਖ ਗੁਣਾਂ ਦੇ ਮਾਲਕ ਨੂੰ ਸਿਮਰਦਾ ਹੈ, ਉਠਦਿਆਂ ਬਹਿੰਦਿਆਂ ਵਾਹਿਗੁਰੂ ਵਾਹਿਗੁਰੂ ਜਪਦਾ ਹੈ, ਫਿਰ ਡੋਲਣ ਤੋਂ ਰਹਿਤ ਹੋ ਜਾਂਦਾ ਹੈ। ਇਸ ਤਰ੍ਹਾਂ ਗੁਰੂ ਦੀ ਕਿਰਪਾ ਨਾਲ ਜੀਵ ਨਿਹਚਲ ਘਰ ਪਾ ਕੇ ਅੰਮ੍ਰਿਤ ਨਾਮ ਨਾਲ ਸਦਾ ਲਈ ਜੁੜਿਆ ਰਹਿੰਦਾ ਹੈ।

**ਬਿਲਾਵਲੁ ਮਹਲਾ ੫ ॥ ਬਿਨੁ ਸਾਧੂ ਜੋ ਜੀਵਨਾ, ਤੇਤੋ ਬਿਰਥਾਰੀ॥ ਮਿਲਤ ਸੰਗਿ ਸਭਿ ਭ੍ਰਮ ਮਿਟੇ, ਗਤਿ ਭਈ ਹਮਾਰੀ ॥੧॥ ਜਾ ਦਿਨ ਭੇਟੇ ਸਾਧ ਮੋਹਿ, ਉਆ ਦਿਨ ਬਲਿਹਾਰੀ ॥ ਤਨੁ ਮਨੁ ਅਪਨੋ ਜੀਅਰਾ, ਫਿਰਿ ਫਿਰਿ ਹਉ ਵਾਰੀ ॥੧॥ ਰਹਾਉ॥ ਏਤ ਛਡਾਈ ਮੋਹਿ ਤੇ, ਇਤਨੀ**

**ਦ੍ਰਿੜਤਾਰੀ॥ ਸਗਲ ਰੇਨ ਇਹੁ ਮਨੁ ਭਇਆ, ਬਿਨਸੀ ਅਪਧਾਰੀ॥੨॥ ਨਿੰਦ ਚਿੰਦ ਪਰਦੂਖਨਾ, ਏ ਖਿਨ ਮਹਿ ਜਾਰੀ॥ ਦਇਆ ਮਇਆ ਅਰੁ ਨਿਕਟਿ ਪੇਖੁ, ਨਾਹੀ ਦੂਰਾਰੀ ॥੩॥ ਤਨ ਮਨ ਸੀਤਲ ਭਏ ਅਬ, ਮੁਕਤੇ ਸੰਸਾਰੀ ॥ ਹੀਤ ਚੀਤ ਸਭ ਪ੍ਰਾਨ ਧਨ, ਨਾਨਕ ਦਰਸਾਰੀ ॥੪॥੧੦॥੪੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ। **ਬਿੰਦੀ ਰਹਿਤ :** ਜਾ।

**ਪਦ ਅਰਥ :** ਸਾਧੂ=ਗੁਰੂ। ਬਿਰਥਾਰੀ=ਵਿਅਰਥ, ਫ਼ਜ਼ੂਲ। ਗਤਿ=ਗਤੀ। ਮੋਹਿ=ਮੈਨੂੰ। ਉਆ ਦਿਨੁ=ਉਸ ਦਿਨ ਤੋਂ। ਜੀਅਰਾ=ਜਿੰਦ। ਏਤ=ਇਤਨੀ। ਮੋਹਿ ਤੇ=ਮੇਰੇ ਪਾਸੋਂ। ਦ੍ਰਿੜਤਾਰੀ= ਪੱਕੀ। ਸਗਲ ਰੇਨ=ਸਾਰਿਆਂ ਦੀ (ਚਰਨ) ਧੂੜ। ਬਿਨਸੀ=ਨਾਸ਼ ਹੋ ਗਈ। ਅਪਧਾਰੀ=ਅਪਣਤ। ਨਿੰਦ ਚਿੰਦ=ਚੁਗਲੀ। ਪਰ ਦੂਖਨਾ=ਪਰਾਈ ਈਰਖਾ, ਸਾੜਾ। ਏ=ਇਹ। ਜਾਰੀ=ਸਾੜ ਦਿੱਤੀ। ਮਇਆ=ਮਿਹਰ। ਅਰੁ=ਅਤੇ। ਨਿਕਟਿ=ਨੇੜੇ। ਦੂਰਾਰੀ=ਦੂਰ। ਭਏ=ਹੋ ਗਏ। ਅਬ=ਹੁਣ। ਸੰਸਾਰੀ=ਸੰਸਾਰ ਦੇ (ਬੰਧਨਾਂ) ਤੋਂ। ਹੀਤ=ਹਿਤ, ਪਿਆਰ। ਦਰਸਾਰੀ=ਦਰਸ਼ਨ।

**ਅਰਥ :** (ਹੇ ਭਾਈ !) ਸਾਧ (ਗੁਰੂ) ਤੋਂ ਬਿਨਾ ਜਿਤਨਾ ਜੀਵਨ (ਗੁਜ਼ਾਰਨਾ) ਹੈ ਉਤਨਾ ਹੀ ਵਿਅਰਥ ਹੈ। (ਉਸ ਗੁਰੂ ਦਾ) ਸੰਗ ਕਰਕੇ ਸਾਰੇ ਭਰਮ ਮਿਟ ਗਏ ਹਨ (ਅਤੇ ਸਾਡੀ ਜੀਵਨ) ਗਤੀ ਹੋ ਗਈ ਹੈ।੧।

(ਹੇ ਭਾਈ !)ਜਿਸ ਦਿਨ ਮੈਨੂੰ ਸੰਤ (ਗੁਰੂ) ਮਿਲੇ ਹਨ ਮੈਂ ਉਸ ਦਿਨ ਤੋਂ ਬਲਿਹਾਰ ਜਾਂਦਾ ਹਾਂ। ਆਪਣਾ ਸਰੀਰ ਮਨ ਤੇ ਜਿੰਦ ਮੁੜ-ਮੁੜ ਕੇ ਮੈਂ (ਗੁਰੂ ਤੋਂ) ਕੁਰਬਾਨ ਕਰਦਾ ਹਾਂ।੧।ਰਹਾਉ।

(ਹੇ ਭਾਈ ! ਮੈਂ) ਇਤਨੀ ਪੱਕੀ (ਅਪਣਤ ਜੋ ਧਾਰੀ ਹੋਈ ਸੀ ਉਹ ਗੁਰੂ ਨੇ) ਮੇਰੇ ਤੋਂ ਛੁੜਾ ਦਿੱਤੀ। (ਜਦੋਂ) ਧਾਰੀ ਹੋਈ ਅਪਣਤ ਨਾਸ ਹੋ ਗਈ (ਮੇਰਾ) ਇਹ ਮਨ ਸਾਰਿਆਂ ਦੀ (ਚਰਨ) ਧੂੜ ਹੋ ਗਿਆ।੨।

(ਗੁਰੂ ਨੇ) ਨਿੰਦਾ, ਉਸਤਤਿ, ਪਰਾਈ ਈਰਖਾ ਵਾਲੀ (ਮੇਰੀ) ਆਦਤ, ਇੱਕ ਛਿਨ ਵਿੱਚ ਸਾੜ ਦਿੱਤੀ ਹੈ। ਦਇਆ (ਦ੍ਰਿਸ਼ਟੀ) ਅਤੇ ਮਿਹਰ (ਕਰਦੇ ਹੋਏ ਇਹ ਫੁਰਮਾਇਆ ਹੈ ਕਿ ਹੇ ਭਾਈ! ਤੂੰ ਪ੍ਰਭੂ ਨੂੰ) ਨੇੜੇ ਵੇਖ (ਉਹ ਤੈਥੋਂ) ਦੂਰ ਨਹੀਂ ਹੈ।੩।

(ਗੁਰੂ ਦੇ ਬਚਨ ਸੁਣ ਕੇ) ਹੁਣ ਤਨ ਮਨ ਠੰਡੇ ਠਾਰ (ਸ਼ਾਂਤ) ਹੋ ਗਏ ਹਨ (ਅਤੇ) ਸੰਸਾਰੀ (ਬੰਧਨਾਂ ਤੋਂ) ਮੁਕਤ ਹੋ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੁਣ ਮੈਂ) ਹਿਤ, ਚਿਤ, ਪ੍ਰਾਣ ਤੇ ਦੌਲਤ (ਸਭ ਕੁਝ ਵਾਹਿਗੁਰੂ ਜੀ ਦੇ) ਦਰਸ਼ਨ ਵਿੱਚ ਹੀ (ਲਾਇਆ ਹੋਇਆ ਹੈ)।੪।੧੦।੪੦।

## ਸਾਰੰਸ਼ ਅਤੇ ਸਿਧਾਂਤ

ਗੁਰੂ ਜੀ ਦੇ ਬਚਨ ਹਨ:-

**ਬਿਨੁ ਨਾਵੈ ਕਿਆ ਜੀਵਨਾ, ਫਿਟੁ ਧ੍ਰਿਗੁ ਚਤੁਰਾਈ ॥**
**ਸਤਿਗੁਰ ਸਾਧੁ ਨ ਸੇਵਿਆ, ਹਰਿ ਭਗਤਿ ਨ ਭਾਈ ॥** **[ਪੰਨਾ ੪੨੨**

ਇਹ ਅਟੱਲ ਸਚਾਈ ਹੈ ਕਿ ਸਤਿਗੁਰੂ ਸਾਧੂ ਦੀ ਸ਼ਕਤੀ ਹੀ ਜੀਵਨ ਵਿੱਚ ਪਲਟਾ ਲਿਆਉਂਦੀ ਹੈ ਜਿਸ ਦੇ ਫਲਸਰੂਪ ਮਨੁੱਖ ਗੁਰਮਤਿ ਗਾਡੀ ਰਾਹ ਤੇ ਚਲ ਕੇ ਜੀਵਨ ਦਾ ਆਨੰਦ ਮਾਣਦਾ ਹੈ। ਗੁਰੂ ਦੇ ਮਿਲਿਆਂ ਨਿੰਦਾ, ਉਸਤਤਿ, ਦੂਜਿਆਂ ਦਾ ਬੁਰਾ ਮੰਗਣ ਵਾਲੀ ਭੈੜੀ ਵਾਦੀ ਹੋਰ ਭਟਕਣਾਂ ਆਦਿ ਸਾਰੇ ਔਗੁਣ ਮਿਟ ਜਾਂਦੇ ਹਨ ਅਤੇ ਪਰਮੇਸ਼ਰ ਦੀ ਨੇੜਤਾ ਪ੍ਰਾਪਤ ਹੋ ਜਾਂਦੀ ਹੈ। ਇਸ

ਤਰ੍ਹਾਂ ਮਨੁੱਖ ਆਪਣਾ, ਹਿਤ ਚਿਤ, ਪ੍ਰਾਣ ਅਤੇ ਧਨ ਸਭ ਕੁਝ ਪ੍ਰਭੂ ਦੇ ਦਰਸ਼ਨ ਤੋਂ ਕੁਰਬਾਨ ਕਰਦਿਆਂ ਢਿਲ ਨਹੀਂ ਲਾਉਂਦਾ।

**ਬਿਲਾਵਲੁ ਮਹਲਾ ੫ ॥ ਟਹਲ ਕਰਉ ਤੇਰੇ ਦਾਸ ਕੀ, ਪਗ ਝਾਰਉ ਬਾਲ ॥ ਮਸਤਕੁ ਅਪਨਾ ਭੇਟ ਦੇਉ, ਗੁਨ ਸੁਨਉ ਰਸਾਲ ॥੧॥ ਤੁਮ੍ ਮਿਲਤੇ ਮੇਰਾ ਮਨੁ ਜੀਓ, ਤੁਮ੍ ਮਿਲਹੁ ਦਇਆਲ ॥ ਨਿਸਿ ਬਾਸੁਰ ਮਨਿ ਅਨਦੁ ਹੋਤ, ਚਿਤਵਤ ਕਿਰਪਾਲ ॥੧॥ ਰਹਾਉ॥ ਜਗਤ ਉਧਾਰਨ ਸਾਧ ਪ੍ਰਭ, ਤਿਨ੍ ਲਾਗਹੁ ਪਾਲ ॥ ਮੋ ਕਉ ਦੀਜੈ ਦਾਨੁ ਪ੍ਰਭ, ਸੰਤਨ ਪਗ ਰਾਲ ॥੨॥ ਉਕਤਿ ਸਿਆਨਪ ਕਛੂ ਨਹੀ, ਨਾਹੀ ਕਛੁ ਘਾਲ ॥ ਭ੍ਰਮ ਭੈ ਰਾਖਹੁ ਮੋਹ ਤੇ, ਕਾਟਹੁ ਜਮ ਜਾਲ ॥੩॥ ਬਿਨਉ ਕਰਉ ਕਰੁਣਾਪਤੇ, ਪਿਤਾ ਪ੍ਰਤਿਪਾਲ ॥ ਗੁਣ ਗਾਵਉ ਤੇਰੇ ਸਾਧ ਸੰਗਿ, ਨਾਨਕ ਸੁਖ ਸਾਲ ॥੪॥੧੧॥੪੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਰਉਂ, ਝਾਰਉਂ, ਦੇਉਂ, ਸੁਨਉਂ, ਲਾਗਹੁਂ, ਨਹੀਂ, ਨਾਹੀਂ, ਗਾਵਉਂ।

**ਪਦ ਅਰਥ :** ਕਰਉ=ਮੈਂ ਕਰਾਂ। ਪਗ=ਪੈਰ, ਚਰਨ। ਝਾਰਉ=ਮੈਂ ਝਾੜਾਂ। ਬਾਲ=ਕੇਸਾਂ ਨਾਲ। (ਨੋਟ- ਭਾ. ਸ. ਰਣਧੀਰ ਸਿੰਘ ਜੀ ਦੇ ਲਿਖੇ ਅਨੁਸਾਰ ''ਬਾਲ' ਦੇ ਲਲੇ ਦੀ ਸਿਹਾਰੀ ਰਹੀ ਹੋਈ ਹੈ)। ਮਸਤਕੁ=ਸਿਰ। ਭੇਟ ਦੇਉ=ਮੈਂ ਭੇਟਾ ਦੇਵਾਂ। ਸੁਨਉ=ਮੈਂ ਸੁਣਾਂ। ਰਸਾਲ=ਰਸਦਾਇਕ। ਜੀਓ= ਜੀਉ ਪੈਂਦਾ ਹੈ। ਨਿਸਿ=ਰਾਤ। ਬਾਸੁਰ=ਦਿਨ। ਮਨਿ=ਮਨ ਵਿੱਚ। ਚਿਤਵਤ=ਸਿਮਰਦਿਆਂ। ਲਾਗਹੁ ਪਾਲ= ਮੈਂ ਪੱਲੇ (ਲੜ) ਲਗਦਾ ਹਾਂ। ਮੋਕਉ=ਮੈਨੂੰ। ਪ੍ਰਭ=ਹੇ ਪ੍ਰਭੂ!। ਪਗ ਰਾਲ=ਚਰਨਾਂ ਦੀ ਧੂੜੀ। ਉਕਤਿ= ਦਲੀਲ। ਘਾਲ=ਸੇਵਾ। ਕਰਉ=ਮੈਂ ਕਰਦਾ ਰਹਾਂ। ਕਰੁਣਾ ਪਤੇ=ਹੇ ਦਇਆ ਦੇ ਪਤੀ! (ਮਾਲਕ) ਪ੍ਰਤਿਪਾਲ ਤੇ ਪਾਲਨਾ ਕਰਨ ਵਾਲੇ!। ਗੁਣ ਗਾਵਉ=ਮੈਂ ਗੁਣ ਗਾਉਂਦਾ ਰਹਾਂ। ਸੁਖ ਸਾਲ=ਸੁੱਖਾਂ ਦਾ ਘਰ।

**ਅਰਥ :** (ਹੇ ਪ੍ਰਭੂ ! ਮੇਰੀ ਦਿਲੀ ਚਾਹਨਾ ਹੈ ਕਿ) ਮੈਂ ਤੇਰੇ ਦਾਸਾਂ ਦੀ ਸੇਵਾਂ ਕਰਾਂ (ਅਤੇ ਆਪਣੇ) ਕੇਸਾਂ ਨਾਲ ਉਨ੍ਹਾਂ ਦੇ ਚਰਨ ਝਾੜਾਂ। ਮੈਂ ਆਪਣਾ ਸਿਰ (ਉਨ੍ਹਾਂ ਨੂੰ) ਭੇਟਾ ਕਰ ਦਿਆਂ (ਅਤੇ ਉਨ੍ਹਾਂ ਪਾਸੋਂ ਤੇਰੇ) ਰਸਦਾਇਕ ਗੁਣ ਸੁਣਾਂ।੧।

(ਹੇ ਪ੍ਰਭੂ !) ਤੁਹਾਨੂੰ ਮਿਲਦਿਆਂ ਮੇਰਾ ਮਨ ਜੀਉ ਪੈਂਦਾ ਹੈ (ਇਸ ਲਈ) ਹੇ ਦਇਆਲੂ ! ਤੁਸੀਂ (ਮੈਨੂੰ) ਜਰੂਰ) ਮਿਲੋ। ਹੇ ਕਿਰਪਾ ਦੇ ਘਰ ! (ਤੈਨੂੰ) ਸਿਮਰਦਿਆਂ ਮੇਰੇ ਮਨ ਵਿੱਚ ਰਾਤ ਦਿਨ ਅਨੰਦ (ਬਣਿਆ ਰਹਿੰਦਾ ਹੈ)।੧।ਰਹਾਉ।

ਹੇ ਪ੍ਰਭੂ ! (ਮੇਰੀ ਬੇਨਤੀ ਹੈ ਕਿ ਜੋ ਤੇਰੇ) ਸਾਧੂ (ਜਨ) ਜਗਤ ਤੋਂ ਤਾਰਨ ਵਾਲੇ ਹਨ, (ਮੈਂ) ਉਨ੍ਹਾਂ ਦੇ ਪਲੇ (ਲੜ ਨਾਲ) ਲੱਗਾਂ। ਹੇ ਪ੍ਰਭੂ ! ਮੈਨੂੰ (ਆਪਣੇ) ਸੰਤਾਂ ਦੇ ਚਰਨ ਦੀ ਧੂੜੀ ਦਾ ਦਾਨ ਦਿਓ।੨।

(ਹੇ ਪ੍ਰਭੂ ! ਮੇਰੇ ਪਾਸ) ਕੁਝ ਵੀ ਸਿਆਣਪ (ਜਾਂ) ਦਲੀਲ ਨਹੀਂ ਹੈ (ਅਤੇ) ਨਾ ਹੀ ਮੇਰੀ ਕੁਝ ਘਾਲ-ਕਮਾਈ ਹੈ। (ਮੈਨੂੰ) ਡਰ, ਭਰਮ, ਮੋਹ ਤੋਂ ਬਚਾਅ ਲਵੋ ਤੇ ਜਮਾਂ ਦਾ ਜਾਲ ਕਟ ਦਿਓ।੩।

ਹੇ ਦਇਆ ਦੇ ਮਾਲਕ ! ਹੇ ਪਾਲਨਾ ਕਰਨ ਵਾਲੇ ਪਿਤਾ ! (ਮੈਂ) ਨਾਨਕ (ਆਪ ਜੀ ਦੇ ਚਰਨਾਂ ਵਿੱਚ) ਬੇਨਤੀ ਕਰਦਾ ਹਾਂ ਕਿ ਸਾਧ ਸੰਗਤ ਵਿੱਚ ਤੇਰੇ ਗੁਣ ਗਾਉਂਦਾ ਰਹਾਂ (ਜੋ ਕਿ) ਸੁਖਾਂ ਦਾ ਘਰ ਹੈ।੪।੧੧।੪੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਮੁਖ ਪੱਖ ਦਰਸ਼ਨ ਦੀ ਚਿਤਵਨਾ ਹੈ। ਗੁਰੂ ਦੇ ਦਰਸ਼ਨ ਤੋਂ ਬਿਨਾ ਸਿੱਖ ਦਾ ਕੋਈ ਜੀਵਨ ਨਹੀਂ ਹੈ। "ਬਿਨੁ ਹਰਿ ਦਰਸੁ ਸਭੋ ਹੀ ਥੋਰਾ" (ਪੰਨਾ ੨੦੪) ਵਾਲੀ ਭਾਵਨਾ ਦਾ ਹਿਰਦੇ ਵਿੱਚ ਪ੍ਰਗਟ ਹੋਣਾ ਵੀ ਗੁਰੂ ਦੀ ਕਿਰਪਾ ਤੇ ਬਖ਼ਸ਼ਿਸ਼ ਹੈ। "ਜਗਤ ਉਧਾਰਨ ਸਾਧ ਪ੍ਰਭ ਤਿਨ ਲਾਗਹੁ ਪਾਲ" ਵਾਲੀ ਬੇਨਤੀ ਰਸਮਈ ਹੈ ਅਤੇ ਨਾਲ ਹੀ ਨਿਰਮਾਣਤਾ ਨਾਲ ਭਰਪੂਰ ਹੈ। ਸੋ, ਸ਼ਰਣੀ ਪਏ ਸੇਵਕ ਉਤੇ ਪ੍ਰਭੂ ਜਰੂਰ ਕਿਰਪਾ ਕਰਦਾ ਹੈ ਪਰ ਮਨੁੱਖ ਦੇ ਅੰਦਰ ਇਹ ਚਾਹਨਾ ਬਣੀ ਰਹੇ :-

**ਗੁਣ ਗਾਵਉ ਤੇਰੇ ਸਾਧ ਸੰਗਿ, ਨਾਨਕ ਸੁਖ ਸਾਲ ॥**

**ਬਿਲਾਵਲੁ ਮਹਲਾ ੫ ॥ ਕੀਤਾ ਲੋੜਹਿ ਸੋ ਕਰਹਿ, ਤੁਝ ਬਿਨੁ ਕਛੁ ਨਾਹਿ॥ ਪਰਤਾਪੁ ਤੁਮ੍ਾਰਾ ਦੇਖਿ ਕੈ, ਜਮਦੂਤ ਛਡਿ ਜਾਹਿ॥੧॥ ਤੁਮ੍ਰੀ ਕ੍ਰਿਪਾ ਤੇ ਛੂਟੀਐ, ਬਿਨਸੈ ਅਹੰਮੇਵ ॥ ਸਰਬ ਕਲਾ ਸਮਰਥ ਪ੍ਰਭ ਪੂਰੇ ਗੁਰਦੇਵ॥੧॥ ਰਹਾਉ॥ ਖੋਜਤ ਖੋਜਤ ਖੋਜਿਆ, ਨਾਮੈ ਬਿਨੁ ਕੂਰੁ॥ ਜੀਵਨ ਸੁਖੁ ਸਭੁ ਸਾਧ ਸੰਗਿ, ਪ੍ਰਭ ਮਨਸਾ ਪੂਰੁ॥੨॥ ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ, ਸਿਆਨਪ ਸਭ ਜਾਲੀ ॥ ਜਤ ਕਤ ਤੁਮ੍ ਭਰਪੂਰ ਹਹੁ, ਮੇਰੇ ਦੀਨ ਦਇਆਲੀ॥੩॥ ਸਭੁ ਕਿਛੁ ਤੁਮ ਤੇ ਮਾਗਨਾ, ਵਡਭਾਗੀ ਪਾਏ॥ ਨਾਨਕ ਕੀ ਅਰਦਾਸਿ ਪ੍ਰਭ, ਜੀਵਾ ਗੁਨ ਗਾਏ॥੪॥੧੨॥੪੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਲੋੜਹਿੰ, ਕਰਹਿੰ, ਨਾਹਿੰ, ਜਾਹਿੰ, ਲਗਹਿੰ, ਮਾਂਗਨਾ, ਜੀਵਾਂ।

**ਪਦ ਅਰਥ :** ਕੀਤਾ ਲੋੜਹਿ=(ਜੋ ਤੂੰ) ਕਰਨਾ ਲੋੜਦਾ (ਚਾਹੁੰਦਾ) ਹੈਂ। ਸੋ ਕਰਹਿ=ਉਹ (ਤੂੰ) ਕਰਦਾ ਹੈਂ। ਛਾਡਿ ਜਾਹਿ=ਛਡ ਜਾਂਦੇ ਹਨ। ਅਹੰਮੇਵ=ਅਹੰਕਾਰ। ਕਲਾ=ਸ਼ਕਤੀ। ਸਮਰਥ=ਯੋਗ। ਖੋਜਤ=ਖੋਜਦਿਆਂ। ਕੂਰੁ=ਕੂੜ। ਮਨਸਾ=ਇਛਾ। ਪੂਰੁ=ਪੂਰੀ ਕਰ। ਜਿਤੁ=ਜਿਸ (ਪਾਸੇ)। ਤਿਤੁ=ਉਸ (ਪਾਸੇ)। ਜਾਲੀ=ਸਾੜ ਦਿੱਤੀ ਹੈ। ਭਰਪੂਰ ਹਹੁ=ਮੌਜੂਦ ਹੋ। ਦੀਨ=ਦੀਨਾਂ, ਨਿਮਾਣਿਆਂ। ਦਇਆਲੀ=ਦਇਆ ਕਰਨ ਵਾਲੇ। ਵਡਭਾਗੀ=ਵਡੇਭਾਗਾਂ ਵਾਲਾ। ਜੀਵਾ=ਜੀਉਂਦਾ ਰਹਾਂ। ਗੁਨ ਗਾਏ=ਗੁਣ ਗਾ ਕੇ।

**ਅਰਥ :** (ਹੇ ਪ੍ਰਭੂ ! ਜੋ ਤੂੰ) ਕਰਨਾ ਚਾਹੁੰਦਾ ਹੈਂ ਓਹ ਕਰਦਾ ਹੈਂ, ਤੇਰੇ ਤੋਂ ਬਿਨਾ (ਹੋਰ ਕੋਈ) ਕੁਝ ਨਹੀਂ (ਕਰ ਸਕਦਾ)। ਤੇਰਾ ਤੇਜ-ਪਰਤਾਪ ਵੇਖ ਕੇ ਜਮਦੂਤ ਭੀ (ਉਸ ਜੀਵ ਨੂੰ) ਛਡ ਕੇ ਭਜ ਜਾਂਦੇ ਹਨ (ਜਿਸ ਕੋਲ ਤੇਰਾ ਨਾਮ ਹੁੰਦਾ ਹੈ)।੧।

ਹੇ ਸਰਬ ਸ਼ਕਤੀਮਾਨ ਪੂਰੇ ਗੁਰਦੇਵ ਪ੍ਰਭੂ ! ਤੇਰੀ ਕਿਰਪਾ ਨਾਲ ਹੀ (ਪਾਪਾਂ ਤੋਂ) ਛੁਟ ਸਕੀਦਾ ਹੈ (ਅਤੇ) ਅਹੰਕਾਰ ਨਾਸ਼ ਹੁੰਦਾ ਹੈ।੧।ਰਹਾਉ।

(ਹੇ ਪ੍ਰਭੂ! ਅਸਾਂ) ਖੋਜਦਿਆਂ ਵਿਚਾਰਦਿਆਂ (ਇਹ) ਖੋਜਿਆ (ਤਤ ਕੱਢਿਆ) ਹੈ ਕਿ ਨਾਮ ਤੋਂ ਬਿਨਾ (ਸਭ ਕੁਝ) ਕੂੜ (ਭਾਵ ਨਾਸ਼ਵੰਤ) ਹੈ। ਜੀਵਨ ਦਾ ਸਾਰਾ (ਆਤਮਿਕ) ਸੁਖ ਸਾਧ ਸੰਗਤ ਨਾਲ (ਮਿਲ ਕੇ ਪ੍ਰਾਪਤ ਹੁੰਦਾ ਹੈ) ਹੇ ਪ੍ਰਭੂ! (ਮੈਨੂੰ ਸਾਧ ਸੰਗਤ ਬਖਸ਼ੋ ਅਤੇ ਮੇਰੀ ਇਹ) ਇੱਛਾ ਪੂਰੀ ਕਰ।੨।

(ਹੇ ਪ੍ਰਭੂ !) ਜਿਸ ਜਿਸ (ਪਾਸੇ ਤੂੰ ਜੀਆਂ ਨੂੰ) ਲਾਉਂਦਾ ਹੈ ਉਸ ਉਸ (ਪਾਸੇ ਜੀਵ) ਲਗਦੇ ਹਨ (ਇਸ ਵਾਸਤੇ ਮੈਂ ਆਪਣੀ) ਸਾਰੀ ਸਿਆਣਪ ਸਾੜ ਦਿਤੀ ਹੈ। ਹੇ ਦੀਨਾ ਉਤੇ ਦਇਆ ਕਰਨ ਵਾਲੇ ਮੇਰੇ (ਪ੍ਰਭੂ ! ਮੈਂ) ਜਿਥੇ ਕਿਥੇ (ਵੇਖਦਾ ਹਾਂ, ਭਾਵ ਹਰ ਥਾਂ ਤੇ) ਤੁਸੀਂ ਮੌਜੂਦ ਹੋ।੩।

(ਹੇ ਪ੍ਰਭੂ !) ਸਭ ਕੁਝ ਤੁਹਾਥੋਂ ਹੀ ਮੰਗਣਾ ਹੈ (ਪਰ) ਵਡੇ ਭਾਗਾਂ ਵਾਲਾ (ਮਨੁਖ ਹੀ ਤੇਰੇ ਪਾਸੋਂ ਸਭ ਕੁਝ) ਪ੍ਰਾਪਤ ਕਰਦਾ ਹੈ। (ਹੇ ਪ੍ਰਭੂ !) ਨਾਨਕ ਦੀ (ਤੇਰੇ ਚਰਨਾ ਵਿਚ ਇਹ) ਅਰਦਾਸਿ ਹੈ (ਕਿ ਮੈਂ ਤੇਰੇ) ਗੁਣ ਗਾ ਕੇ ਜੀਊਂਦਾ ਰਹਾਂ।੪।੧੨।੪੨।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਸਰਬ ਸ਼ਕਤੀਮਾਨ ਅਤੇ ਅਟਲ ਪਰਤਾਪੀ ਹੈ। ਉਹ ਜੋ ਕਿਛ ਕਰਨਾ ਲੋੜਦਾ ਹੈ, ਕਿਸੇ ਤੋਂ ਪੁਛਦਾ ਨਹੀਂ, ਆਪਣੇ ਆਪ ਕਰਦਾ ਹੈ। ਪੂਰੇ ਗੁਰਦੇਵ ਤੋਂ ਬਿਨਾ ਪਰਮੇਸ਼ਰ ਦਾ ਨਾਮ ਪ੍ਰਾਪਤ ਨਹੀਂ ਹੁੰਦਾ। ਇਸ ਲਈ ਜੀਵ ਪ੍ਰਭੂ ਨੂੰ ਹਾਜ਼ਰ ਨਾਜ਼ਰ ਸਮਝ ਕੇ ਹਰ ਵੇਲੇ ਉਸ ਅਗੇ 'ਜੀਵਾ ਗੁਨ ਗਾਏ' ਵਾਲੀ ਅਰਦਾਸਿ ਕਰਦਾ ਰਹੇ।

**ਬਿਲਾਵਲੁ ਮਹਲਾ ੫ ॥ ਸਾਧ ਸੰਗਤਿ ਕੈ ਬਾਸਬੈ, ਕਲਮਲ ਸਭਿ ਨਸਨਾ ॥ ਪ੍ਰਭ ਸੇਤੀ ਰੰਗਿ ਰਾਤਿਆ, ਤਾ ਤੇ ਗਰਭਿ ਨ ਗ੍ਰਸਨਾ ॥੧॥ ਨਾਮੁ ਕਹਤ ਗੋਵਿੰਦ ਕਾ, ਸੂਚੀ ਭਈ ਰਸਨਾ ॥ ਮਨ ਤਨ ਨਿਰਮਲ ਹੋਈ ਹੈ। ਗੁਰ ਕਾ ਜਪੁ ਜਪਨਾ ॥੧॥ ਰਹਾਉ॥ ਹਰਿ ਰਸੁ ਚਾਖਤ ਧ੍ਰਾਪਿਆ, ਮਨਿ ਰਸੁ ਲੈ ਹਸਨਾ ॥ ਬੁਧਿ ਪ੍ਰਗਾਸ ਪ੍ਰਗਟ ਭਈ, ਉਲਟਿ ਕਮਲੁ ਬਿਗਸਨਾ ॥੨॥ ਸੀਤਲ ਸਾਂਤਿ ਸੰਤੋਖੁ ਹੋਇ, ਸਭ ਬੂਝੀ ਤ੍ਰਿਸਨਾ॥ ਦਹ ਦਿਸ ਧਾਵਤ ਮਿਟਿ ਗਏ, ਨਿਰਮਲ ਥਾਨਿ ਬਸਨਾ ॥੩॥ ਰਾਖਨਹਾਰੈ ਰਾਖਿਆ, ਭਏ ਭ੍ਰਮ ਭਸਨਾ ॥ ਨਾਮੁ ਨਿਧਾਨ ਨਾਨਕ ਸੁਖੀ, ਪੇਖਿ ਸਾਧ ਦਰਸਨਾ ॥੪॥੧੩॥੪੩॥**

**ਪਦ ਅਰਥ :** ਬਾਸਬੈ=ਵਾਸਾ ਕਰਨ ਨਾਲ। ਕਲਮਲ=ਪਾਪ। ਨਸਨਾ=ਨਸ ਜਾਂਦੇ ਹਨ। ਤੇ=ਤੋਂ। ਗਰਭਿ=ਗਰਭ ਵਿਚ। ਨ ਗ੍ਰਸਨਾ=ਫਸਣਾ ਨਹੀਂ ਹੁੰਦਾ। ਸੂਚੀ=ਸੁੱਚੀ, ਪਵਿਤ੍ਰ। ਧ੍ਰਾਪਿਆ=ਰੱਜ ਗਿਆ। ਮਨਿ=ਮਨ ਵਿਚ। ਹਸਨਾ=ਪ੍ਰਸੰਨ ਹੋਣਾ। ਉਲਟਿ ਕਮਲ= (ਹਿਰਦੇ ਦਾ) ਮੂਧਾ ਹੋਇਆ ਕਮਲ। ਬਿਗਸਨਾ=ਖਿੜ ਪਿਆ। ਤ੍ਰਿਸਨਾ=ਮਾਇਕ ਪਦਾਰਥਾਂ ਦੀ ਖਿਚ। ਦਹ ਦਿਸ=ਦਸੀਂ ਪਾਸੀਂ ਧਾਵਤ=ਦੌੜ ਭਜ। ਭਸਨਾ=ਭਸਮ, ਸੁਆਹ। ਪੇਖਿ=ਵੇਖ ਕੇ। ਦਰਸਨਾ=ਦਰਸ਼ਨ।

**ਅਰਥ :** (ਹੇ ਭਾਈ !) ਸਾਧ ਸੰਗਤ ਵਿਚ ਵਾਸਾ ਕਰਨ ਨਾਲ ਸਾਰੇ ਪਾਪ ਨੱਸ ਜਾਂਦੇ ਹਨ। ਪ੍ਰਭੂ ਦਾ ਸੰਗ ਕਰਕੇ ਪ੍ਰੇਮ ਵਿਚ ਰੰਗੇ ਜਾਈਦਾ ਹੈ, ਇਸ ਕਰਕੇ ਗਰਭ ਵਿਚ ਫਸਣਾ ਨਹੀਂ ਹੁੰਦਾ।੧।

(ਹੇ ਭਾਈ !) ਪਰਮਾਤਮਾ ਦਾ (ਨਾਮ) ਉਚਾਰਦਿਆਂ ਰਸਨਾ ਪਵ੍ਰਿਤ ਹੋ ਜਾਂਦੀ ਹੈ। ਗੁਰੂ ਦਾ (ਦਸਿਆ ਹੋਇਆ) ਜਪੁ (ਮੰਤ੍ਰ) ਜਪਣ ਨਾਲ ਮਨ ਤੇ ਸਰੀਰ ਪਵਿਤਰ ਹੋ ਜਾਂਦੇ ਹਨ।੧।ਰਹਾਉ।

(ਹੇ ਭਾਈ !) ਹਰੀ (ਨਾਮ ਦਾ) ਰਸ ਚਖਦਿਆਂ (ਜੀਵ) ਰਜ ਗਿਆ ਹੈ (ਅਤੇ ਮਨ ਵਿਚ (ਨਾਮ ਦਾ) ਰਸ ਲੈ ਕੇ ਪ੍ਰਸੰਨ ਹੋ ਗਿਆ ਹੈ, ਬੁਧੀ ਵਿਚ ਚਾਨਣ ਹੋ ਗਿਆ ਹੈ, (ਹਿਰਦੇ ਦਾ) ਕਮਲ ਖਿੜ ਪਿਆ ਹੈ।੨।

ਸਾਰੀ ਤ੍ਰਿਸ਼ਨਾ ਬੁਝ (ਮੁਕ ਗਈ ਹੈ, ਸ਼ਾਂਤੀ ਤੇ ਸੰਤੋਖ ਹੋਣ ਕਰਕੇ (ਮਨ) ਠੰਢਾ=ਠਾਰ ਹੋ ਗਿਆ ਹੈ। ਦਸੀਂ ਪਾਸੀਂ (ਧੰਧਿਆਂ ਲਈ ਜੋ) ਦੌੜਦੇ ਸਾਂ (ਓਹ ਧੰਧੇ) ਮੁਕ ਗਏ ਹਨ (ਪ੍ਰਭੂ ਦੇ) ਪਵਿਤ੍ਰ ਥਾਨ (ਨਿਜ ਸਰੂਪ) ਵਿਚ ਵਾਸਾ ਹੋ ਗਿਆ ਹੈ।੩।

(ਹੇ ਭਾਈ ! ਸਾਨੂੰ) ਰਖਣ ਵਾਲੇ (ਪ੍ਰਭੂ ਨੇ) ਰਖ ਲਿਆ ਹੈ (ਅਤੇ ਸਾਰੇ) ਭ੍ਰਮ (ਸੜ ਕੇ) ਸੁਆਹ ਹੋ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧ (ਗੁਰੂ) ਦਾ ਦਰਸ਼ਨ ਵੇਖ ਕੇ ਨਾਮ

ਰੂਪੀ ਖਜ਼ਾਨਾ (ਪ੍ਰਾਪਤ ਕਰਕੇ ਅਸੀਂ) ਸੁਖੀ ਹੋ ਗਏ ਹਾਂ।੪।੧੩।੪੩।

## ਸਾਰੰਸ਼ ਅਤੇ ਸਿਧਾਂਤ

ਗੁਰੂ ਦਾ ਮੰਤ੍ਰ ਜਪਣ ਅਤੇ ਜਸ ਕਰਨ ਨਾਲ ਰਸਨਾ ਪਵਿਤਰ ਹੁੰਦੀ ਹੈ। ਸਾਰੇ ਪਾਪ ਨਸ਼ਟ ਹੋ ਜਾਂਦੇ ਹਨ। ਮਨ ਤੇ ਬੁਧੀ ਨਿਰਮਲ ਹੋ ਜਾਂਦੇ ਹਨ। ਗੁਰੂ ਗੁਰੂ ਦਾ ਜਾਪ ਕੀਤਿਆਂ ਪ੍ਰਭੂ ਨਾਲ ਪ੍ਰੇਮ ਲਗ ਜਾਂਦਾ ਹੈ। ਪਦਾਰਥਾਂ ਦੀ ਤ੍ਰਿਸ਼ਨਾ ਮੁਕ ਜਾਂਦੀ ਹੈ। ਸਤਿ ਸੰਤੋਖ ਆਦਿ ਦੈਵੀ ਗੁਣ ਪਰਵੇਸ਼ ਹੋਣ ਨਾਲ ਮਨ ਟਿਕਾਉ ਵਿਚ ਆ ਜਾਂਦਾ ਹੈ "ਮਹਾਂ ਤਪਤ ਤੇ ਭਈ ਸਾਂਤਿ, ਪਰਸਤਿ ਪਾਪ ਨਾਠੇ" (ਪੰਨਾ ੮੧੩) ਵਾਲੀ ਹਾਲਤ ਬਣ ਜਾਂਦੀ ਹੈ। ਸਿਧਾਂਤ ਇਹ ਹੈ ਕਿ ਗੁਰੂ ਦਾ ਦਰਸ਼ਨ ਕਰਕੇ ਨਾਮ ਰੂਪੀ ਖਜ਼ਾਨਾ ਅਤੇ ਆਤਮਿਕ ਸੁਖਾਂ ਦੀ ਪ੍ਰਾਪਤੀ ਨਾਲ ਮਨੁੱਖ ਨਿਹਾਲ ਹੋ ਜਾਂਦਾ ਹੈ।

**ਬਿਲਾਵਲੁ ਮਹਲਾ ੫ ॥ ਪਾਣੀ ਪਖਾ ਪੀਸੁ ਦਾਸ ਕੈ, ਤਬ ਹੋਹਿ ਨਿਹਾਲੁ ॥ ਰਾਜ ਮਿਲਖ ਸਿਕਦਾਰੀਆ, ਅਗਨੀ ਮਹਿ ਜਾਲੁ ॥੧॥ ਸੰਤ ਜਨਾ ਕਾ ਛੋਹਰਾ, ਤਿਸੁ ਚਰਣੀ ਲਾਗਿ ॥ ਮਾਇਆ ਧਾਰੀ ਛਤ੍ਰਪਤਿ, ਤਿਨ੍ ਛੋਡਉ ਤਿਆਗਿ ॥੧॥ਰਹਾਉ॥ ਸੰਤਨ ਕਾ ਦਾਨਾ ਰੂਖਾ, ਸੋ ਸਰਬ ਨਿਧਾਨ ॥ ਗ੍ਰਿਹਿ ਸਾਕਤ ਛਤੀਹ ਪ੍ਰਕਾਰ, ਤੇ ਬਿਖੂ ਸਮਾਨ॥੨॥ ਭਗਤ ਜਨਾ ਕਾ ਲੂਗਰਾ, ਓਢਿ, ਨਗਨ ਨ ਹੋਈ॥ ਸਾਕਤ ਸਿਰਪਾਉ ਰੇਸਮੀ, ਪਹਿਰਤ ਪਤਿ ਖੋਈ ॥੩॥ ਸਾਕਤ ਸਿਉ ਮੁਖਿ ਜੋਰਿਐ, ਅਧਵੀਚਹੁ ਟੂਟੈ ॥ ਹਰਿ ਜਨ ਕੀ ਸੇਵਾ ਜੋ ਕਰੇ, ਇਤ ਊਤਹਿ ਛੂਟੈ ॥੪॥ ਸਭ ਕਿਛੁ ਤੁਮ੍ ਹੀ ਤੇ ਹੋਆ, ਆਪਿ ਬਣਤ ਬਣਾਈ ॥ ਦਰਸਨੁ ਭੇਟਤੁ ਸਾਧ ਕਾ, ਨਾਨਕ ਗੁਣ ਗਾਈ ॥੫॥੧੪॥੪੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਹੋਹਿ ਸਿਕਦਾਰੀਆਂ, ਮਹਿਂ, ਅੱਧ, ਵੀਚਹੁਂ, ਰੇਸ਼ਮੀ।

**ਬਿੰਦੀ ਰਹਿਤ :** ਛੋਡਉ।

**ਪਦ ਅਰਥ :** ਦਾਸ ਕੈ=ਦਾਸ ਲਈ। ਹੋਹਿ=ਹੋਵੇਂਗਾ। ਨਿਹਾਲੁ=ਪ੍ਰਸੰਨ। ਮਿਲਖ=ਮਾਲ-ਜਾਇਦਾਦ। ਸਿਕਦਾਰੀਆ=ਸਰਦਾਰੀਆਂ। ਜਾਲੁ=ਸਾੜ ਦੇ। ਛੋਹਰਾ=ਬਾਲਕ। ਲਾਗਿ=ਲਗ। ਛੋਡਉ ਤਿਆਗਿ=ਤਿਆਗ (ਛੋੜ) ਕੇ।੧। ਰਹਾਉ। ਦਾਨਾ ਰੂਖਾ=ਰੁਖਾ ਅੰਨ, ਅਣ ਚੋਪੜਿਆ ਪਰਸ਼ਾਦਾ। ਸਰਬ ਨਿਧਾਨ=ਸਾਰੀਆਂ ਨਿਧੀਆਂ ਦਾ ਖਜ਼ਾਨਾ ਹੈ। ਗ੍ਰਿਹ ਸਾਕਤ=ਬੇਮੁਖ ਦੇ ਘਰ ਦੇ। ਛਤੀਹ ਪ੍ਰਕਾਰ=ਛਤੀ ਤਰ੍ਹਾਂ (ਦੇ ਭੋਜਨ)। ਤੇ=ਓਹ (ਭੋਜਨ)। ਬਿਖੂ ਸਮਾਨ=ਜ਼ਹਿਰ ਦੇ ਬਰਾਬਰ।੨। ਲੂਗਰਾ=ਫਟਿਆ ਹੋਇਆ ਭੂਰਾ। ਓਢਿ=ਪਹਿਨ ਕੇ। ਸਿਰਪਾਉ=ਸਿਰੋਪਾ। ਪਹਿਰਤ=ਪਾਉਣ ਨਾਲ। ਪਤਿ ਖੋਈ=ਇਜ਼ਤ ਗਵਾ ਲਈਦੀ ਹੈ। ਮੁਖਿ ਜੋਰਿਐ=ਮੂੰਹ ਜੋੜਨ ਨਾਲ, ਭਾਵ ਮੇਲ=ਜੋਲ ਰਖਣ ਨਾਲ। ਅਧ ਵੀਚਹੁ=ਅਧ ਵਿਚੋਂ ਹੀ। ਟੂਟੇ (ਪ੍ਰੇਮ) ਟੁਟ ਜਾਂਦਾ ਹੈ।੪। ਇਤ ਊਤਹਿ=ਇਥੇ ਭਾਵ ਲੋਕ ਪ੍ਰਲੋਕ ਵਿਚ। ਬਣਤ ਬਣਾਈ=ਰਚਨਾ, ਖੇਡ ਬਣਾਈ। ਗਾਈ=ਗਾਉਂਦਾ ਹੈ।

**ਅਰਥ :** (ਹੇ ਭਾਈ ! ਪ੍ਰਭੂ ਦੇ) ਦਾਸਾਂ (ਭਾਵ ਸਾਧ ਸੰਗਤ ਲਈ) ਪਾਣੀ (ਢੋ), ਪਖਾ (ਝਲ), (ਆਟਾ) ਪੀਹ, (ਇਹ ਕਾਰ ਕਰ) ਤਾਂ ਨਿਹਾਲ ਹੋ ਜਾਵੇਂਗਾ। ਰਾਜ, ਜਾਗੀਰ ਤੇ ਸਰਦਾਰੀਆਂ ਨੂੰ ਅਗ ਵਿਚ ਸਾੜ ਦੇ (ਭਾਵ ਇਨ੍ਹਾਂ ਦਾ ਮਾਣ ਹੰਕਾਰ ਨਾ ਕਰ)।੧।

(ਹੇ ਭਾਈ !) ਮਾਇਆਧਾਰੀ ਛਤ੍ਰਪਤੀ (ਭਾਵ ਚਕਰਵਤੀ ਰਾਜੇ ਵੀ ਹੋਣ) ਉਨ੍ਹਾਂ ਨੂੰ ਤਿਆਗ ਦੇ, (ਹਾਂ, ਜੋ) ਸੰਤ ਜਨਾਂ ਦਾ ਛੋਕਰਾ (ਬਾਲਕਾ ਹੋਵੇ) ਉਸ ਦੀ ਚਰਣੀ ਲਗ।੧।ਰਹਾਉ।

(ਹੇ ਭਾਈ ! ਤੂੰ) ਸੰਤ ਜਨਾ ਦਾ ਰੂਖਾ ਦਾਨਾ (ਭਾਵ ਅਣ ਚੋਪੜਿਆ ਪ੍ਰਸ਼ਾਦਾ), ਉਹ ਸਾਰੀਆਂ ਨਿਧੀਆਂ ਦਾ ਖਜ਼ਾਨਾ (ਸਮਝ ਅਤੇ ਛਕ)। ਸਾਕਤ (ਬੇਮੁਖ) ਦੇ ਘਰ ਦੇ ਛਤੀ ਪ੍ਰਕਾਰ ਦੇ (ਭੋਜਨ) ਓਹ ਜ਼ਹਿਰ ਸਮਾਨ (ਜਾਣ)।੨।

(ਹੇ ਭਾਈ !) ਭਗਤ ਜਨਾ ਦਾ ਫਟਿਆ ਹੋਇਆ ਭੂਰਾ ਓਢ ਕੇ (ਭਾਵ ਉਪਰ ਲੈ ਕੇ) ਨੰਗਾ ਨਹੀਂ ਹੋਈਦਾ। (ਪਰ) ਸਾਕਤ ਦੇ (ਘਰ ਦਾ) ਰੇਸ਼ਮੀ ਸਿਰੋਪਾ ਭੀ (ਹੋਵੇ ਤਾਂ ਉਸ ਦੇ) ਪਹਿਨਣ ਨਾਲ ਇਜ਼ਤ ਗਵਾ ਲਈਦੀ ਹੈ।੩।

ਬੇਮੁਖ ਨਾਲ ਮੇਲ-ਜੋਲ ਰਖਿਆਂ ਅਧਕੜੇ ਵਿਚੋਂ ਹੀ (ਪ੍ਰੇਮ) ਟੁਟ ਜਾਂਦਾ ਹੈ। (ਪਰ) ਜੋ ਹਰੀ ਦੇ (ਸੰਤ) ਜਨਾ ਦੀ ਸੇਵਾ ਕਰਦਾ ਹੈ, (ਉਹ) ਲੋਕ-ਪ੍ਰਲੋਕ ਦੇ (ਬੰਧਨਾਂ ਤੋਂ) ਛੁਟ ਜਾਂਦਾ ਹੈ।੪।

(ਹੇ ਪ੍ਰਭੂ !) ਸਭ ਕੁਝ (ਭਾਵ ਸਾਰਾ ਜਗਤ ਪ੍ਰਬੰਧ) ਆਪ ਤੋਂ ਹੀ ਹੋਂਦ ਵਿਚ ਆਇਆ ਹੈ। ਤੂੰ ਆਪ ਹੀ ਸਾਰੀ ਰਚਨਾ.ਬਣਾਈ ਹੈ। ਨਾਨਕ (ਤੇਰੇ) ਸਾਧ ਜਨਾ ਦਾ ਦਰਸ਼ਨ ਕਰਕੇ (ਤੇਰੇ ਹੀ) ਗੁਣ ਗਾਈ ਜਾਂਦਾ ਹੈ।੪।੧੪।੪੪।

## ਸਾਰੰਸ਼ ਅਤੇ ਸਿਧਾਂਤ

ਹਰੀ ਦੇ ਦਾਸਾਂ ਸੰਤਾਂ-ਸਤਿਗੁਰਾਂ ਦੀ ਟਹਿਲ ਸੇਵਾ ਸਭ ਤੋਂ ਉਤਮ ਤੇ ਨਿਰਮੋਲਕ ਵਸਤੂ ਹੈ। ਇਸ ਦੇ ਮੁਕਾਬਲੇ ਰਾਜ, ਜਗੀਰ ਤੇ ਸਰਦਾਰੀਆਂ ਦਾ ਮੁਲ ਤੁੱਛ ਜਿਹਾ ਹੈ। ਸਾਕਤਾਂ (ਬੇਮੁਖਾਂ) ਦੇ ਮੇਲ ਤੋਂ ਬਚਣਾ ਚਾਹੀਦਾ ਹੈ ਕਿਉਂਕਿ ਓਹ ਜੀਉਂਦਿਆਂ ਹੀ ਵਿਛੁੜ ਜਾਂਦੇ ਹਨ। ਇਸ ਲਈ ਗੁਰਬਾਣੀ ਵਿਚ ਪ੍ਰੇਰਨਾ ਕੀਤੀ ਹੈ :-

**ਨਾਨਕ, ਕਚੜਿਆ ਸਿਉ ਤੋੜਿ, ਢੂਢਿ ਸਜਣ ਸੰਤ ਪਕਿਆ ॥**
**ਓਇ ਜੀਵੰਦੇ ਵਿਛੁੜਹਿ, ਓਇ ਮੁਇਆ ਨ ਜਾਹੀ ਛੋੜਿ॥** [ਪੰਨਾ ੧੧੦੨

ਭਗਤ ਜਨਾ ਦਾ ਫਟਿਆ ਹੋਇਆ ਭੂਰਾ ਓਢਣਾ ਵੀ ਇਜ਼ਤ ਦਾ ਪ੍ਰਤੀਕ ਹੈ ਪਰ ਸਾਕਤ ਪੁਰਸ਼ ਤੋਂ ਰੇਸ਼ਮੀ ਸਿਰਪਾਓ ਵੀ ਮਿਲ ਜਾਏ ਤਾਂ ਉਸ ਨੂੰ ਮਾਣ-ਹੀਣਤਾ ਦਾ ਚਿੰਨ ਸਮਝਣਾ ਚਾਹੀਦਾ ਹੈ। ਇਸ ਲਈ ਹਰੀ ਦੇ ਦਾਸ ਸਤਿਗੁਰਾਂ ਦੀ ਸੇਵਾ ਕਰਨੀ ਸਫਲ ਹੈ, ਜਿਨ੍ਹਾਂ ਦੇ ਕੋਲ ਬੈਠਿਆਂ, ਜਿਨ੍ਹਾਂ ਦਾ ਦਰਸ਼ਨ ਕੀਤਿਆਂ, ਪਰਮੇਸ਼ਰ ਚੇਤੇ ਆਉਂਦਾ ਹੈ।

ਮਲਕ ਭਾਗੋ ਸਾਕਤ ਪੁਰਸ਼ ਸੀ ਤਾਂ ਹੀ ਗੁਰੂ ਬਾਬਾ ਜੀ ਨੇ ਉਸ ਦੀਆਂ ਲੁਚੀਆਂ ਪੂਰੀਆਂ ਚੋਂ ਲਹੂ ਅਤੇ ਭਾਈ ਲਾਲੋ ਕਿਰਤੀ ਸਿਖ ਦੀ ਕੋਧਰੇ ਦੀ ਰੋਟੀ ਚੋਂ ਦੁਧ ਦੀਆਂ ਧਾਰਾਂ ਵਗਾ ਕੇ ਵਿਖਾਈਆਂ ਸਨ।

ਸੋ, ਗੁਰਸਿਖਾਂ ਨੂੰ ਚਾਹੀਦਾ ਹੈ ਕਿ ਉਹ ਸੰਜਮੀ ਜੀਵਨ ਨੂੰ ਅਪਨਾਉਣ ਅਤੇ ਸਾਕਤਾਂ ਦੇ ਘਰਾਂ ਵਿਚ ਅਖੌਤੀ ਪ੍ਰੀਤੀ ਭੋਜਨ ਛਕਣ ਤੋਂ ਗੁਰੇਜ਼ ਕਰਨ।

**ਬਿਲਾਵਲ ਮਹਲਾ ੫ ॥ ਸ੍ਰਵਨੀ ਸੁਨਉ ਹਰਿ ਹਰਿ ਹਰੇ, ਠਾਕੁਰ ਜਸੁ ਗਾਵਉ ॥ ਸੰਤ ਚਰਣ ਕਰ ਸੀਸੁ ਧਰਿ, ਹਰਿ ਨਾਮੁ ਧਿਆਵਉ ॥੧॥ ਕਰਿ ਕਿਰਪਾ ਦਇਆਲ ਪ੍ਰਭ, ਇਹ ਨਿਧਿ ਸਿਧਿ ਪਾਵਉ ॥ ਸੰਤ ਜਨਾ ਕੀ ਰੇਣੁਕਾ ਲੈ ਮਾਥੈ ਲਾਵਉ ॥੧॥ ਰਹਾਉ॥ ਨੀਚ ਤੇ ਨੀਚੁ, ਅਤਿ ਨੀਚੁ ਹੋਇ, ਕਰਿ ਬਿਨਉ ਬੁਲਾਵਉ ॥ ਪਾਵ ਮਲੋਵਾ ਆਪੁ ਤਿਆਗਿ, ਸੰਤ ਸੰਗਿ ਸਮਾਵਉ ॥੨॥ ਸਾਸਿ ਸਾਸਿ ਨਹ ਵੀਸਰੈ, ਅਨ**

**ਕਤਹਿ ਨ ਧਾਵਉ ॥ ਸਫਲ ਦਰਸਨ ਗੁਰੁ ਭੇਟੀਐ, ਮਾਨੁ ਮੋਹੁ ਮਿਟਾਵਉ ॥੩॥ ਸਤੁ ਸੰਤੋਖ ਦਇਆ ਧਰਮੁ, ਸੀਗਾਰੁ ਬਨਾਵਉ ॥ ਸਫਲ ਸੁਹਾਗਣਿ ਨਾਨਕਾ, ਅਪੁਨੇ ਪ੍ਰਭ ਭਾਵਉ ॥੪॥੧੫॥੪੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਸੁਨਉਂ, ਗਾਵਉਂ, ਧਿਆਵਉਂ, ਪਾਵਉਂ, ਲਾਵਉਂ, ਬੁਲਾਵਉਂ, ਪਾਂਵ, ਮਲੋਵਾਂ, ਸਮਾਵਉਂ, ਨਹਂ, ਧਾਵਉਂ, ਮਿਟਾਵਉਂ, ਸੀਂਗਾਰ, ਬਨਵਾਉਂ, ਭਾਵਉਂ ।

**ਪਦ ਅਰਥ :** ਸ੍ਰਵਨੀ=ਕੰਨਾ ਨਾਲ। ਸੁਨਉ=ਮੈਂ ਸੁਣਾ। ਕਰ=ਹੱਥ । ਸੀਸ ਧਰਿ=ਸਿਰ ਰਖ ਕੇ। ਧਿਆਵਉ=ਮੈਂ ਧਿਆਵਾਂ। ਨਿਧਿ=ਸੁਖਾਂ ਦੇ ਖਜ਼ਾਨੇ। ਸਿਧਿ=ਸਿਧੀਆਂ, ਕਰਾਮਾਤੀ ਸ਼ਕਤੀਆਂ। ਰੇਣੁਕਾ=ਚਰਨ ਧੂੜੀ। ਲਾਵਉ=ਮੈਂ ਲਾਵਾਂ। ਬਿਨਉ=ਬੇਨਤੀ। ਪਾਵ ਮਲੋਵਾ=ਪੈਰ ਮੱਲਾਂ। ਆਪ ਤਿਆਗਿ=ਆਪਾ=ਭਾਵ ਮਿਟਾ ਕੇ। ਸਮਾਵਉ=ਮੈਂ ਸਮਾਵਾਂ। ਅਨ ਕਤਹਿ=ਹੋਰ ਕਿਤੇ ਭੀ। ਨ ਧਾਵਉ= ਮੈਂ ਨਾ ਭੱਜਾਂ, ਭਟਕਾਂ। ਭੇਟੀਐ=ਮਿਲ ਪਏ। ਮਿਟਾਵਉ=ਮੈਂ ਮਿਟਾ ਦਿਆਂ। ਬਨਾਵਉ=ਮੈਂ ਬਣਾਵਾਂ।

**ਅਰਥ :** (ਹੇ ਪ੍ਰਭੂ ! ਕਿਰਪਾ ਕਰ ਕਿ) ਮੈਂ ਕੰਨਾਂ ਨਾਲ ਹਰੀ ਹਰੀ (ਨਾਮ) ਸੁਣਾਂ ਅਤੇ (ਮੂੰਹ ਨਾਲ ਆਪ) ਮਾਲਕ ਦਾ ਜੱਸ ਗਾਉਂਦਾ ਰਹਾਂ। ਸੰਤਾਂ ਦੇ ਚਰਨਾਂ ਉਤੇ (ਆਪਣੇ) ਹਥ ਤੇ (ਆਪਣਾ) ਸਿਰ ਰਖ ਕੇ, ਹਰੀ ਹਰੀ ਨਾਮ ਧਿਆਉਂਦਾ ਰਹਾਂ।੧।

ਹੇ ਦਇਆ ਦੇ ਕਰਤੇ ! (ਮੇਰੇ ਤੇ ਕਿਰਪਾ ਕਰੋ ਕਿ ਮੈਂ) ਸੰਤ ਜਨਾ ਕੀ ਚਰਨ ਧੂੜੀ ਲੈ ਕੇ (ਆਪਣੇ) ਮੱਥੇ ਉਤੇ ਲਾਵਾਂ।੧। ਰਹਾਉ।

(ਹੇ ਪ੍ਰਭੂ ! ਮੇਰੇ ਉਤੇ ਮਿਹਰ ਕਰ ਮੈਂ) ਨੀਵੇਂ ਤੋਂ ਨੀਵਾਂ ਉਸ ਤੋਂ ਭੀ ਨੀਵਾਂ ਹੋ ਕੇ, ਬੇਨਤੀ ਕਰਕੇ (ਸੰਤਾਂ ਨੂੰ) ਬੁਲਾਵਾਂ। ਮੈਂ ਆਪਣਾ ਆਪ ਛਡ ਕੇ (ਸੰਤਾਂ ਦੇ) ਪੈਰ ਮੱਲਾਂ ਅਤੇ ਸੰਤਾਂ ਦੀ ਸੰਗਤ ਵਿਚ ਲੀਨ ਹੋਇਆ ਰਹਾਂ।੨।

ਸੁਆਸ ਸੁਆਸ ਨਾਲ (ਮੈਨੂੰ ਪ੍ਰਭੂ ਯਾਦ ਰਹੇ, ਕਦੇ) ਨਾ ਵਿਸਰੇ, ਮੈਂ ਹੋਰ ਕਿਤੇ ਭੀ ਨਾ ਭੱਜਾਂ, ਭਟਕਾਂ। ਗੁਰੂ ਮਿਲ ਪਏ, (ਭਾਵ ਉਸ ਦਾ) ਸਫਲ ਦਰਸਨ ਪ੍ਰਾਪਤ ਹੋ ਜਾਵੇ (ਇਸ ਦੇ ਫਲ ਸਰੂਪ ਮੈਂ ਆਪਣਾ) ਹੰਕਾਰ ਤੇ ਮੋਹ ਆਦਿ ਸਭ ਮਿਟਾ ਦਿਆਂ।੩।

(ਹੇ ਪ੍ਰਭੂ ! ਕਿਰਪਾ ਕਰ) ਮੈਂ ਸਤ, ਸੰਤੋਖ, ਦਇਆ, ਧਰਮ ਨੂੰ (ਆਪਣੇ ਜੀਵਨ ਦਾ) ਸ਼ਿੰਗਾਰ ਬਣਾਵਾਂ। ਨਾਨਕ (ਗੁਰੂ ਜੀ ਆਪਣੀ ਚਾਹਨਾ ਪ੍ਰਗਟ ਕਰਦੇ ਹਨ ਕਿ ਜਿਵੇਂ) ਸਫਲ ਸੁਹਾਗਣਿ ਇਸਤ੍ਰੀ (ਉਹ ਗਿਣੀ ਜਾਂਦੀ ਹੈ। ਜੋ ਪ੍ਰਭੂ ਨੂੰ ਚੰਗੀ) ਲਗਦੀ ਹੈ, ਇਸੇ ਤਰ੍ਹਾਂ ਮੈਂ ਭੀ ਆਪਣੇ ਪ੍ਰਭੂ-ਪਤੀ ਨੂੰ ਚੰਗਾ ਲਗ ਜਾਵਾਂ।੪।੧੫।੪੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਆਪਣੇ ਮਨ ਦੀ ਭਾਵਨਾ ਨੂੰ ਪ੍ਰਗਟ ਕੀਤਾ ਹੈ ਕਿ ਜਿਤਨੇ ਵੀ ਦੈਵੀ ਗੁਣ ਸਤ, ਸੰਤੋਖ, ਦਇਆ, ਧਰਮ, ਕੰਨਾ ਨਾਲ ਹਰਿ ਜਸ ਸੁਣਨਾ, ਰਸਨਾ ਨਾਲ ਹਰੀ ਨਾਮ ਧਿਆਉਣਾ, ਹਥਾਂ ਨਾਲ ਸਤਿਗੁਰੂ ਦੀ ਸੇਵਾ ਕਰਨੀ, ਮੱਥੇ ਤੇ ਚਰਨ ਧੂੜ ਲਾਉਣੀ, ਆਦਿ ਹਨ, ਮੈਨੂੰ ਪ੍ਰਾਪਤ ਹੋ ਜਾਣ। ਗੁਰੂ ਦਾ ਸਫਲ ਦਰਸ਼ਨ ਮੈਨੂੰ ਸਦਾ ਪ੍ਰਾਪਤ ਹੋਇਆ ਰਹੇ। ਸਫਲ ਸੁਹਾਗਣਿ ਜੀਵ ਇਸਤ੍ਰੀ ਬਣਨ ਲਈ ਅਜਿਹੀ ਕ੍ਰਿਆ ਅਪਨਾਉਣ ਹਿਤ ਜਤਨਸ਼ੀਲ ਹੋਣਾ ਜ਼ਰੂਰੀ ਹੈ।

**ਬਿਲਾਵਲੁ ਮਹਲਾ ੫ ॥ ਅਟਲ ਬਚਨ ਸਾਧੂ ਜਨਾ, ਸਭ ਮਹਿ ਪ੍ਰਗਟਾਇਆ ॥ ਜਿਸੁ ਜਨ ਹੋਆ ਸਾਧ ਸੰਗੁ, ਤਿਸੁ ਭੇਟੈ ਹਰਿ ਰਾਇਆ**

**॥੧॥ ਇਹ ਪਰਤੀਤਿ ਗੋਵਿੰਦ ਕੀ, ਜਪਿ ਹਰਿ ਸੁਖੁ ਪਾਇਆ॥ ਅਨਿਕ ਬਾਤਾ ਸਭਿ ਕਰਿ ਰਹੇ, ਗੁਰੁ ਘਰਿ ਲੈ ਆਇਆ॥੧॥ਰਹਾਉ॥ ਸਰਣਿ ਪਰੇ ਕੀ ਰਾਖਤਾ, ਨਾਹੀ ਸਹਸਾਇਆ ॥ ਕਰਮ ਭੂਮਿ ਹਰਿ ਨਾਮੁ ਬੋਇ, ਅਉਸਰੁ ਦੁਲਭਾਇਆ ॥੨॥ ਅੰਤਰਜਾਮੀ ਆਪਿ ਪ੍ਰਭੁ, ਸਭ ਕਰੇ ਕਰਾਇਆ। ਪਤਿਤ ਪੁਨੀਤ ਘਣੇ ਕਰੇ, ਠਾਕੁਰ ਬਿਰਦਾਇਆ ॥੩॥ ਮਤ ਭੂਲਹੁ ਮਾਨੁਖ ਜਨ, ਮਾਇਆ ਭਰਮਾਇਆ ॥ ਨਾਨਕ, ਤਿਸੁ ਪਤਿ ਰਾਖਸੀ, ਜੋ ਪ੍ਰਭਿ ਪਹਿਰਾਇਆ ॥੪॥੧੯॥੪੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਾਧੂ ਜਨਾਂ, ਮਹਿਂ, ਬਾਤਾਂ।

**ਪਦ ਅਰਥ :** ਅਟਲ=ਨਾ ਟਲਣ ਵਾਲੇ । ਪ੍ਰਗਟਾਇਆ=ਪਰਗਟ (ਜ਼ਾਹਰ) ਕਰ ਦਿਤਾ ਹੈ। ਪਰਤੀਤਿ=ਯਕੀਨ, ਨਿਸਚਾ। ਅਨਿਕ ਬਾਤਾ=ਅਨੇਕ ਪ੍ਰਕਾਰੀ ਦੀਆਂ ਗੱਲਾਂ। ਸਹਸਾਇਆ=ਸ਼ੱਕ। ਕਰਮ ਭੂਮਿ=ਕਰਮਾਂ ਦੀ ਧਰਤੀ ਭਾਵ ਸਰੀਰ। ਬੋਇ=ਬੀਜੇ। ਅਉਸਰੁ=ਅਵਸਰ, ਮੌਕਾ। ਦੁਲਭਾਇਆ= ਦੁਰਲਭ, ਔਖਾ ਮਿਲਣ ਵਾਲਾ। ਅੰਤਰਜਾਮੀ=ਅੰਦਰ ਦੀਆਂ ਜਾਨਣ ਵਾਲਾ। ਘਣੇ=ਬਹੁਤੇ। ਬਿਰਦਾਇਆ= ਸੁਭਾਉ। ਮਤ ਭੂਲਹੁ=ਨਾ ਭੁਲੋ। ਪਹਰਾਇਆ=ਪਹਿਨਾਇਆ, ਸਿਰੋਪਾ ਦਿਤਾ, ਵਡਿਆਇਆ।

**ਅਰਥ :** (ਹੇ ਭਾਈ ! ਇਹ ਗਲ) ਸਭ ਲੋਕਾਂ ਵਿਚ ਪ੍ਰਗਟ ਹੋ ਗਈ ਹੈ ਕਿ ਸਾਧ ਜਨਾਂ ਦੇ ਕਹੇ ਹੋਏ ਬਚਨ ਟਲਦੇ ਨਹੀਂ। ਜਿਸ (ਮਨੁਖ) ਨੂੰ ਗੁਰੂ ਦੀ ਸੰਗਤ ਪ੍ਰਾਪਤ ਹੋ ਜਾਵੇ, ਉਸ ਨੂੰ ਪਰਮਾਤਮਾ ਮਿਲ ਪੈਂਦਾ ਹੈ।੧।

(ਜਿਨ੍ਹਾਂ ਨੂੰ ਹਰੀ ਦੇ ਮਿਲਣ ਦਾ) ਇਹ ਨਿਸਚਾ ਹੋ ਗਿਆ, ਉਨ੍ਹਾਂ ਨੇ ਹਰੀ ਨੂੰ ਜਪ ਕੇ (ਆਤਮਿਕ) ਸੁਖ ਪ੍ਰਾਪਤ ਕੀਤਾ। (ਹੋਰ ਸਾਰੇ ਜੀਵ) ਅਨੇਕ ਪ੍ਰਕਾਰ ਦੀਆਂ ਗਲਾਂ ਕਰ ਕਰਕੇ ਰਹਿ ਗਏ (ਕਿ ਹਰੀ ਇਉਂ ਮਿਲਦਾ ਹੈ ਤੇ ਇਉਂ ਨਹੀਂ ਮਿਲਦਾ) ਪਰ ਗੁਰੂ ਨੇ ਸਾਡੇ ਹਿਰਦੇ ਰੂਪ ਘਰ ਵਿਚ ਹਰੀ ਨੂੰ ਪ੍ਰਗਟ ਕਰ ਦਿਤਾ (ਭਾਵ ਪ੍ਰਤੱਖ ਦਿਖਾ ਦਿਤਾ)।੧।ਰਹਾਉ।

(ਹੇ ਭਾਈ ! ਜੋ ਮਨੁਖ ਗੁਰੂ ਦੀ) ਸ਼ਰਣੀ ਪੈ ਜਾਂਦਾ ਹੈ (ਗੁਰੂ ਆਪ ਉਸ ਦੀ ਪੈਜ) ਰਖਦਾ ਹੈ, (ਇਸ ਵਿਚ ਰੱਤਾ ਭਰ) ਸ਼ੰਕਾ ਨਹੀਂ ਹੈ। (ਇਹ ਸਰੀਰ) ਕਰਮਾਂ ਦੀ ਧਰਤੀ ਹੈ, (ਮਨੁੱਖ ਪ੍ਰੇਮ ਨਾਲ ਇਸ) ਧਰਤੀ ਵਿਚ ਹਰੀ ਦਾ ਨਾਮ ਬੀਜੇ, ਇਹ ਮੌਕਾ ਦੁਰਲਭ ਹੈ।੨।

ਪਰਮਾਤਮਾ ਆਪ ਹੀ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ ਅਤੇ ਸਭ ਕੋਈ (ਉਸ ਦਾ ਕਰਾਇਆ ਹੋਇਆ ਹੀ ਕਰਦਾ ਹੈ। (ਇਹ) ਮਾਲਕ ਦਾ ਕਦੀਮੀ ਸੁਭਾਉ ਹੈ (ਕਿ ਉਹ) ਆਚਰਨ ਤੋਂ ਡਿਗੇ ਹੋਏ ਜੀਆਂ ਨੂੰ ਬੇਅੰਤ ਪਵਿਤਰ ਕਰ ਦਿੰਦਾ ਹੈ।੩।

ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ) ਕਿ ਹੇ ਮਨੁਖ ਜਨੋ ! ਮਾਇਆ ਦੇ ਭਰਮਾਏ ਹੋਏ ਨਾ ਭੁਲੋ ! ਪ੍ਰਭੂ (ਆਪ) ਉਸ (ਸੇਵਕ ਦੀ) ਇਜ਼ਤ ਰਖੇਗਾ ਜੋ ਪ੍ਰਭੂ ਨੇ ਵਡਿਆਇਆ ਹੈ।੪।੧੯।੪੯।

## ਸਾਰੰਸ਼ ਅਤੇ ਸਿਧਾਂਤ

ਸਾਧੂ ਜਨ ਜੋ ਵੀ ਬਚਨ ਆਪਣੇ ਮੁਖਾਰ ਬਿੰਦ ਤੋਂ ਕਰਦੇ ਹਨ ਉਹ ਬਚਨ ਅਵੱਸ਼ ਪੂਰੇ ਹੁੰਦੇ ਹਨ। ਗੁਰਬਾਣੀ ਇਸ ਅਟਲ ਸਚਾਈ ਤੇ ਆਪਣੀ ਮੁਹਰ ਲਾਉਂਦੀ ਹੈ :-

**੧. ਭਗਤ ਮੁਖੈ ਤੇ ਬੋਲਦੇ, ਸੇ ਵਚਨ ਹੋਵੰਦੇ ॥** [ਪੰਨਾ ੩੧੯

**੨. ਨਿਹਚਲ ਸੰਗਤਿ ਸਾਧ ਜਨ, ਬਚਨ ਨਿਹਚਲ ਗੁਰ ਸਾਧਾ॥** [ਪੰਨਾ ੧੧੦੧

ਜਿਨ੍ਹਾਂ ਜਿਗਿਆਸੂਆਂ ਦਾ ਗੁਰੂ ਤੇ ਵਿਸ਼ਵਾਸ਼ ਪੱਕਾ ਹੋ ਗਿਆ ਹੈ, ਉਨ੍ਹਾਂ ਨੇ ਹਰੀ ਨੂੰ ਪਾ ਲਿਆ ਹੈ। ਸੁਖਮਨੀ ਬਾਣੀ ਵਿਚ ਪਾਵਨ ਬਚਨ ਹਨ :-

**ਜਾ ਕੈ ਰਿਦੈ, ਬਿਸ੍ਵਾਸੁ ਪ੍ਰਭ ਆਇਆ॥**
**ਤਤੁ ਗਿਆਨੁ, ਤਿਸੁ ਮਨਿ ਪ੍ਰਗਟਾਇਆ॥** [ਪੰਨਾ ੨੮੫

ਸਿਧਾਂਤ ਇਹ ਹੈ ਕਿ ਜਿਹੜਾ ਮਨੁਖ ਪ੍ਰਭੂ ਦੀ ਸ਼ਰਨ ਵਿਚ ਡਿਗ ਪੈਂਦਾ ਹੈ ਉਸ ਦਾ ਪ੍ਰਭੂ ਆਪ ਰਖਵਾਲਾ ਬਣ ਜਾਂਦਾ ਹੈ।

**ਬਿਲਾਵਲੁ ਮਹਲਾ ੫ ॥ ਮਾਟੀ ਤੇ ਜਿਨਿ ਸਾਜਿਆ, ਕਰਿ ਦੁਰਲਭ ਦੇਹ॥ ਅਨਿਕ ਛਿਦ੍ਰ ਮਨ ਮਹਿ ਢਕੇ, ਨਿਰਮਲ ਦ੍ਰਿਸਟੇਹ॥੧॥ ਕਿਉ ਬਿਸਰੈ ਪ੍ਰਭੁ ਮਨੈ ਤੇ, ਜਿਸ ਕੇ ਗੁਣ ਏਹ ॥ ਪ੍ਰਭ ਤਜਿ ਰਚੇ ਜਿ ਆਨ ਸਿਉ, ਸੋ ਰਲੀਐ ਖੇਹ॥੧॥ਰਹਾਉ॥ ਸਿਮਰਹੁ ਸਿਮਰਹੁ ਸਾਸਿ ਸਾਸਿ, ਮਤ ਬਿਲਮ ਕਰੇਹ ॥ ਛੋਡਿ ਪ੍ਰਪੰਚੁ ਪ੍ਰਭ ਸਿਉ ਰਚਹੁ, ਤਜਿ ਕੂੜੇ ਨੇਹ ॥੨॥ ਜਿਨਿ ਅਨਿਕ ਏਕ ਬਹੁ ਰੰਗ ਕੀਏ, ਹੈ ਹੋਸੀ ਏਹ॥ ਕਰਿ ਸੇਵਾ ਤਿਸੁ ਪਾਰਬ੍ਰਹਮ, ਗੁਰ ਤੇ ਮਤਿ ਲੇਹ॥੩॥ ਊਚੇ ਤੇ ਊਚਾ ਵਡਾ, ਸਭ ਸੰਗਿ ਬਰਨੇਹ॥ ਦਾਸ ਦਾਸ ਕੋ ਦਾਸਰਾ, ਨਾਨਕ ਕਰਿ ਲੇਹ ॥੪॥੧੭॥੪੭॥**

**ਪਦ ਅਰਥ :** ਮਾਟੀ ਤੇ=ਮਿਟੀ ਤੋਂ। ਜਿਨਿ=ਜਿਸ (ਵਾਹਿਗੁਰੂ) ਨੇ। ਸਾਜਿਆ=ਬਣਾਇਆ। ਦੁਰਲਭ ਦੇਹ=ਔਖਾ ਲਭਣ ਵਾਲਾ ਸਰੀਰ। ਛਿਦ੍ਰ=ਸੁਰਾਖ, ਭਾਵ ਅਵਗਣ। ਢਕੇ=ਲੁਕਾ ਕੇ ਰਖੇ। ਨਿਰਮਲ=ਸਾਫ ਸੁਥਰਾ। ਦ੍ਰਿਸਟੇਹ=ਦਿਸਦਾ ਹੈ। ਤਜਿ=ਛਡ ਕੇ। ਰਲੀਐ ਖੇਹ=ਮਿਟੀ ਵਿਚ ਰਲ ਜਾਂਦਾ ਹੈ। ਬਿਲਮ=ਢਿਲ, ਦੇਰੀ। ਪ੍ਰਪੰਚੁ=ਪਸਾਰਾ, ਦਿਸਦਾ ਜਗਤ। ਨੇਹ=ਪਿਆਰ। ਬਰਨੇਹ= ਵਰਨਣ ਕੀਤਾ ਜਾਂਦਾ ਹੈ।

**ਅਰਥ :** (ਹੇ ਭਾਈ !) ਜਿਸ (ਵਾਹਿਗੁਰੂ) ਨੇ ਮਿਟੀ (ਭਾਵ ਪੰਜਾਂ ਤਤਾਂ ਤੋਂ) ਔਖਾ ਲਭਣ ਵਾਲਾ (ਮਨੁਖਾ) ਸਰੀਰ ਬਣਾਇਆ ਹੈ (ਉਸ ਨੇ) ਅਨੇਕਾਂ ਸੁਰਾਖ਼ (ਭਾਵ ਅਵਗਣ) ਮਨ (ਭਾਵ ਸਰੀਰ) ਵਿਚ ਲੁਕਾ ਕੇ ਰਖ ਦਿਤੇ ਹਨ, (ਤਾਂ ਜੋ ਇਹ ਬਾਹਰੋ ਗੰਦਾ ਮੰਦਾ ਨਾ ਦਿਸੇ) ਸਾਫ਼-ਸੁਥਰਾ ਦਿਸੇ।੧।

(ਹੇ ਭਾਈ !) ਜਿਸ (ਪ੍ਰਭੂ) ਦੇ ਇਹੋ ਜਿਹੇ (ਅਨੇਕਾਂ) ਗੁਣ (ਉਪਕਾਰ) ਹਨ (ਉਹ) ਪ੍ਰਭੂ (ਸਾਡੇ) ਮਨ ਤੋਂ ਕਿਉਂ ਭੁਲੇ ? ਹਰੀ ਨੂੰ ਛਡ ਕੇ ਜੋ (ਸਰੀਰ) ਅਨੇਕਾਂ ਪਦਾਰਥਾਂ ਵਿਚ ਰਚਦਾ ਮਿਚਦਾ ਹੈ, (ਅੰਤ) ਉਹ ਮਿਟੀ ਵਿਚ ਹੀ ਰਲ ਜਾਂਦਾ ਹੈ।੧। ਰਹਾਉ।

(ਹੇ ਭਾਈ !) ਹਰੇਕ ਸੁਆਸ ਨਾਲ (ਉਸ) ਪਰਮਾਤਮਾ ਨੂੰ ਸਿਮਰੋ, ਰਤਾ ਭਰ ਢਿਲ ਨਾ ਕਰੋ। ਦਿਸਦਾ ਜਗਤ ਪਸਾਰਾ (ਅਤੇ) ਕੂੜੇ ਪਿਆਰ ਛਡ ਕੇ ਪ੍ਰਭੂ ਨਾਲ ਰਚ-ਮਿਚ ਜਾਓ ।੨।

ਜਿਸ ਇਕ (ਹਰੀ) ਨੇ ਅਨੇਕ (ਪ੍ਰਕਾਰ ਦੇ ਜੀਵਾਂ ਦੇ) ਬਹੁਤ ਰੰਗ (ਰੂਪ) ਬਣਾਏ ਹਨ, (ਉਹ) ਹੁਣ ਭੀ ਹੈ, ਅਗੇ ਲਈ ਭੀ ਸਦਾ ਕਾਇਮ ਰਹੇਗਾ। (ਇਸ ਲਈ) ਗੁਰੂ ਤੋਂ ਸਿਖਿਆ ਲੈ ਕੇ ਉਸ ਪਰਮਾਤਮਾ ਦੀ ਸੇਵਾ ਕਰੋ।੩।

(ਉਹ) ਪ੍ਰਭੂ ਉਚਿਆਂ ਤੋਂ ਉਚਾ, (ਵਡਿਆਂ ਤੋਂ) ਵਡਾ (ਅਤੇ) ਸਾਰਿਆਂ ਨਾਲ (ਵਸਦਾ) ਵਰਣਨ ਕੀਤਾ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਇਉਂ ਬੇਨਤੀ ਕਰੇ, ਹੇ ਪ੍ਰਭੂ!) ਮੈਨੂੰ (ਆਪਣੇ) ਦਾਸਾਂ ਦੇ ਦਾਸਾਂ ਦਾ ਦਾਸ ਬਣਾ ਲੈ।੪।੧੭।੪੭।

# ਅਰਥ ਭੇਦ ਅਤੇ ਨਿਰਣੈ

**ਮਾਟੀ ਤੇ ਜਿਨਿ ਸਾਜਿਆ, ਕਰਿ ਦੁਰਲਭ ਦੇਹ ॥**
**ਅਨਿਕ ਛਿਦ੍ਰ ਮਨ ਮਹਿ ਢਕੇ, ਨਿਰਮਲ ਦ੍ਰਿਸਟੇਹ ॥**

ਵਖ ਵਖ ਅਰਥ :

੧. ਜਿਸ ਵਾਹਿਗੁਰੂ ਨੇ (ਮਾਟੀ) ਪ੍ਰਿਥਵੀ ਉਪਲਖਤ ਪਾਂਚ ਤਤੋਂ ਤੇ ਇਸ ਦੁਰਲਭ ਮਨੁਖ ਦੇਹ ਕੋ (ਸਾਜਿਆ) ਸਾਜਣਾ ਕੀਆ ਹੈ ਪੁਨ : ਅਨੇਕ (ਛਿਦ) ਵਿਕਾਰ ਕਾਮਾਦੀ ਮਨ ਕੇ ਬੀਚ ਹੀ (ਢਕੇ) ਗੁਪਤ ਕਰ ਛੋਡੇ ਹੈਂ ਅਰ ਬਾਹਰਿ ਤੇ ਸਰੀਰ ਨਿਰਮਲ ਦ੍ਰਿਸਟ ਆਵਤਾ ਹੈ। [ਫ. ਸ., ਪੰ. ਨਰੈਣ ਸਿੰਘ

੨. ਹੇ ਭਾਈ ! ਜਿਸ ਪਰਮਾਤਮਾ ਨੇ (ਜੀਵ ਦਾ) ਦੁਰਲਭ ਮਨੁਖਾ ਸਰੀਰ ਬਣਾ ਕੇ ਮਿਟੀ ਤੋਂ ਇਸ ਨੂੰ ਪੈਦਾ ਕਰ ਦਿਤਾ, ਉਸ ਨੇ ਹੀ ਜੀਵ ਦੇ ਅਨੇਕਾਂ ਹੀ ਐਬ ਉਸ ਦੇ ਮਨ ਵਿਚ ਲੁਕਾ ਰਖੇ ਹਨ, ਜੀਵ ਦਾ ਸਰੀਰ ਫਿਰ ਭੀ ਸਾਫ-ਸੁਥਰਾ ਦਿਸਦਾ ਹੈ। [ਦਰਪਣ

**ਨਿਰਣੈ :** ਇਸ ਵਿਚ ਸ਼ਕ ਨਹੀਂ ਕਿ 'ਛਿਦ੍ਰ' ਪਦ ਦੇ ਅਰਥ ਦੋਸ਼, ਪਾਪ, ਐਬ ਹਨ ਪਰ ਇਸ ਦਾ ਮੂਲ ਧਾਤੂ ਛੇਦ, ਛੇਕ ਕਰਨਾ ਹੈ। ਇਥੇ 'ਛਿਦ੍ਰ' ਪਦ ਦਾ ਭਾਵ ਅਵਗੁਣਾਂ ਵਾਲਾ ਕੋਹਝਾ-ਪਨ ਹੈ। ਮਨੁਖ ਜਦੋਂ ਪਹਿਲਾ ਜਨਮ ਲੈਂਦਾ ਹੈ ਉਸ ਦੇ ਅੰਦਰ ਕਿਹੜੇ ਐਬ (ਪਾਪ) ਢਕ ਕੇ ਰਖੇ ਜਾਂਦੇ ਹਨ? ਜਦੋਂ ਇਹ ਜਗਤ ਵਿਚ ਆਉਂਦਾ ਹੈ, ਪ੍ਰਭੂ ਨੂੰ ਵਿਸਾਰ ਦਿੰਦਾ ਹੈ "ਲਾਗਤ ਪਵਨ ਖਸਮ ਬਿਸਰਾਇਓ" ਤਾਂ ਹੀ ਪਾਪਾਂ ਦੀ ਮੈਲ ਜਾਂ ਦੋਸ਼ਾਂ ਨੂੰ ਢਕਣ ਦੀ ਗਲ ਆਖੀ ਜਾ ਸਕਦੀ ਹੈ। ਹਾਂ, ਦੂਜੇ ਜਨਮ ਵਿਚ ਇਸ ਦੇ ਸੰਚਤ ਕਰਮਾਂ ਅਤੇ ਹੋਰ ਪਾਪਾਂ ਦੋਸ਼ਾਂ ਦੀ ਗਿਣਤੀ ਨੂੰ ਲੁਕਾਣਾ ਸਮਝ ਲਈਏ, ਪਰ ਪ੍ਰਚਲਤ ਅਰਥ ਠੀਕ ਨਹੀਂ ਜਾਪਦੇ।

ਇਨ੍ਹਾਂ ਪੰਕਤੀਆਂ ਵਿਚ ਪ੍ਰਭੂ ਦੀ ਵਡਿਆਈ ਦਾ ਵਰਣਨ ਹੈ। ਜੀਵ ਦੇ ਹਿਰਦੇ ਵਿਚ ਪ੍ਰਭੂ-ਸਿਮਰਨ ਦੀ ਚੇਤੰਨਤਾ ਪੈਦਾ ਕਰਨ ਲਈ ਇਸ ਨੂੰ ਸਮਝਾਇਆ ਜਾ ਰਿਹਾ ਹੈ ਕਿ ਉਸ ਪ੍ਰਭੂ ਨੇ ਮਿਟੀ ਤੋਂ (ਭਾਵ ਪੰਜਾਂ ਤੱਤਾਂ ਤੋਂ) ਮਨੁਖਾ ਸਰੀਰ ਬਣਾ ਦਿਤਾ ਜੋ ਔਖਾ ਲਭਦਾ ਹੈ। (ਨਾਲ ਹੀ ਇਸ ਦੇ) ਸਰੀਰ ਵਿਚ ਨਾੜੀਆਂ ਅਤੇ ਹੋਰ ਗੰਦ-ਮੰਦ ਨੂੰ ਢੱਕ ਕੇ ਰਖਿਆ ਹੈ। ਭਾਵ ਸਰੀਰ ਦੇ ਮਲ-ਮੂਤ ਆਦਿ ਨੂੰ ਢਕ ਕੇ ਰਖਿਆ ਹੋਇਆ ਹੈ ਤਾਂ ਜੋ ਇਸਦਾ ਕੁਹਝਾ-ਪਨ ਨਾ ਦਿਸੇ, ਸੋਹਣਾ ਸਾਫ-ਸੁਥਰਾ ਦਿਸੇ।

ਸੋ, ਛਿਦ੍ਰਾਂ ਦਾ ਸਬੰਧ ਦੇਹੀ ਦੀ ਬਾਹਰਲੀ ਸਜਾਵਟ ਨਾਲ ਹੈ, ਐਬਾਂ ਦੇ ਢਕਣ ਨਾਲ ਨਹੀਂ ਹੈ। ਇਸ ਦਾ ਸਮੁੱਚਾ ਭਾਵ ਇਹ ਹੈ :-

**ਜਿਨਿ, ਕੀਤਾ ਮਾਟੀ ਤੇ ਰਤਨੁ ॥**
**ਗਰਭ ਮਹਿ ਰਾਖਿਆ, ਜਿਨਿ ਕਰਿ ਜਤਨੁ॥**
**ਜਿਨਿ ਦੀਨੀ, ਸੋਭਾ ਵਡਿਆਈ ॥**
**ਤਿਸੁ ਪ੍ਰਭ ਕਉ, ਆਠ ਪਹਰ ਧਿਆਈ॥** [ਪੰਨਾ ੧੭੭

# ਸਾਰੰਸ਼ ਅਤੇ ਸਿਧਾਂਤ

ਜਿਸ ਪ੍ਰਭੂ ਨੇ ਪੰਜਾਂ ਤੱਤਾਂ ਨੂੰ ਮਨੁਖ ਦਾ ਸੁੰਦਰ ਸਰੀਰ ਰਚਿਆ ਹੈ ਅਤੇ ਹੋਰ ਕਈ ਅਸਚਰਜ ਕੌਤਕ ਕੀਤੇ ਹਨ, ਉਸ ਨੂੰ ਕਦੇ ਵੀ ਮਨ ਤੋਂ ਨਹੀਂ ਭੁਲਾਉਣਾ ਚਾਹੀਦਾ। ਗੁਰੂ ਤੋਂ ਉਜਲ ਮਤਿ ਲੈ ਕੇ ਅਜਿਹੇ ਪ੍ਰਭੂ ਦੀ ਸਦੀਵ ਕਾਲ ਸੇਵਾ ਕਰਨੀ ਚਾਹੀਦੀ ਹੈ। ਸਿਧਾਂਤ ਇਹ ਹੈ ਕਿ ਉਹ ਪ੍ਰਭੂ ਵਡੇ ਤੋਂ ਵੱਡਾ ਅਪਾਰ ਹੈ। ਉਸ ਅਗੇ ਇਹ ਜੋਦੜੀ ਕਰਨਦੀ ਲੋੜ ਹੈ ਕਿ ਹੇ ਪ੍ਰਭੂ! ਕਿਰਪਾ ਕਰ, ਮੈਨੂੰ ਆਪਣੇ ਦਾਸਾਂ ਦੇ ਚਰਨਾਂ ਦੀ ਧੂੜੀ ਬਣਾ ਲੈ :

**ਤੇਰੇ ਦਾਸ ਕੀ ਹੋਵਾ ਧੂਰਿ॥ ਨਾਨਕ ਕੀ ਪ੍ਰਭ ਸਰਧਾ ਪੂਰਿ॥** [ਪੰਨਾ ੭੯੩

**ਬਿਲਾਵਲੁ ਮਹਲਾ ੫ ॥ ਏਕ ਟੇਕ ਗੋਵਿੰਦ ਕੀ, ਤਿਆਗੀ ਅਨ ਆਸ। ਸਭ ਊਪਰਿ ਸਮਰਥ ਪ੍ਰਭ, ਪੂਰਣ ਗੁਣਤਾਸ ॥੧॥ ਜਨ ਕਾ ਨਾਮੁ ਅਧਾਰੁ ਹੈ, ਪ੍ਰਭ ਸਰਣੀ ਪਾਹਿ ॥ ਪਰਮੇਸਰ ਕਾ ਆਸਰਾ, ਸੰਤਨ ਮਨ ਮਾਹਿ॥੧॥ ਰਹਾਉ॥ ਆਪਿ ਰਖੈ, ਆਪਿ ਦੇਵਸੀ, ਆਪੇ ਪ੍ਰਤਿਪਾਰੈ ॥ ਦੀਨ ਦਇਆਲ ਕ੍ਰਿਪਾਨਿਧੇ, ਸਾਸਿ ਸਾਸਿ ਸਮ੍ਾਰੈ ॥੨॥ ਕਰਣਹਾਰੁ ਜੋ ਕਰਿ ਰਹਿਆ, ਸਾਈ ਵਡਿਆਈ ॥ ਗੁਰਿ ਪੂਰੈ ਉਪਦੇਸਿਆ, ਸੁਖੁ ਖਸਮ ਰਜਾਈ॥੩॥ ਚਿੰਤ ਅਦੇਸਾ ਗਣਤ ਤਜਿ, ਜਨਿ ਹੁਕਮੁ ਪਛਾਤਾ॥ ਨਹ ਬਿਨਸੈ ਨਹ ਛੋਡਿ ਜਾਇ, ਨਾਨਕ ਰੰਗਿ ਰਾਤਾ ॥੪॥੧੮॥੪੮॥**

**ਪਦ ਅਰਥ :** ਅਨ=ਹੋਰ। ਸਮਰਥ=ਸ਼ਕਤੀਮਾਨ। ਗੁਣਤਾਸ=ਗੁਣਾਂ ਦਾ ਖਜ਼ਾਨਾ। ਅਧਾਰ= ਆਸਰਾ। ਪ੍ਰਤਿਪਾਲੈ=ਪਾਲਦਾ ਹੈ। ਕ੍ਰਿਪਾਨਿਧੇ=ਕਿਰਪਾ ਦਾ ਖਜ਼ਾਨਾ। ਸਮ੍ਾਰੈ=ਸੰਭਾਲਦਾ ਹੈ। ਰਜਾਈ= ਰਜ਼ਾ ਵਿਚ। ਅੰਦੇਸਾ=ਫ਼ਿਕਰ। ਗਣਤ=ਗਿਣਤੀ ਮਿਣਤੀ। ਤਜਿ=ਛਡ ਕੇ। ਜਨਿ=ਦਾਸ ਨੇ।

**ਅਰਥ :** (ਹੇ ਭਾਈ ! ਪ੍ਰਭੂ ਦੇ ਸੇਵਕਾਂ ਨੇ) ਹੋਰ ਆਸ ਛਡ ਕੇ ਇਕ ਪਰਮਾਤਮਾ ਦੀ ਓਟ (ਲੱਭੀ) ਹੈ। (ਉਨ੍ਹਾਂ ਨੂੰ ਨਿਸ਼ਚਾ ਹੈ ਕਿ) ਸਭ ਤੋਂ ਵੱਡਾ ਸ਼ਕਤੀਵਾਨ ਪਰੀ-ਪੂਰਨ ਪ੍ਰਭੂ ਹੈ (ਜੋ) ਸਾਰੇ ਗੁਣਾਂ ਦਾ ਖਜ਼ਾਨਾ ਹੈ।੧।

(ਹੇ ਭਾਈ ! ਪ੍ਰਭੂ ਦੇ) ਸੇਵਕਾਂ ਦਾ ਆਸਰਾ ਪਰਮਾਤਮਾ ਦਾ ਨਾਮ ਹੈ (ਅਤੇ ਓਹ) ਪ੍ਰਭੂ ਦੀ ਸ਼ਰਣੀ ਪੈਂਦੇ ਹਨ। ਸੰਤਾਂ ਦੇ ਮਨ ਵਿਚ (ਸਦਾ ਹੀ) ਪਰਮੇਸਰ ਦਾ ਆਸਰਾ (ਹੁੰਦਾ ਹੈ)।੧। ਰਹਾਉ।

(ਹੇ ਭਾਈ! ਸੇਵਕਾਂ ਨੂੰ ਯਕੀਨ ਹੈ ਕਿ ਪ੍ਰਭੂ ਆਪਣੇ ਸੇਵਕਾਂ ਨੂੰ ਦੁੱਖਾਂ ਦੁਸ਼ਮਨਾ ਤੋਂ ਬਚਾਅ ਕੇ) ਆਪਿ ਰਖੇਗਾ ਆਪ ਹੀ (ਦਾਤਾਂ) ਦੇਵੇਗਾ ਅਤੇ ਆਪ ਹੀ ਪਾਲਨਾ ਕਰੇਗਾ। ਦੀਨਾਂ ਉਤੇ ਦਇਆ ਕਰਨ ਵਾਲਾ (ਪ੍ਰਭੂ) ਕਿਰਪਾ ਦਾ ਖਜ਼ਾਨਾ ਹੈ (ਅਤੇ ਆਪਣੇ ਸੇਵਕਾਂ ਦੀ) ਹਰੇਕ ਸੁਆਸ ਨਾਲ ਸੰਭਾਲਨਾ ਕਰਦਾ ਹੈ।੨।

(ਹੇ ਭਾਈ ! ਸਭ ਕੁਝ) ਕਰਨ ਵਾਲਾ (ਕਰਤਾਰ) ਜੋ (ਕੁਝ) ਕਰ ਰਿਹਾ ਹੈ, ਓਹ (ਉਸ ਦੀ ਆਪਣੀ) ਵਡਿਆਈ ਹੈ। ਪੂਰੇ ਗੁਰੂ ਨੇ (ਆਪਣੇ ਸੇਵਕ ਨੂੰ) ਇਹ ਉਪਦੇਸ਼ ਦਿਤਾ ਹੈ ਕਿ ਮਾਲਕ ਦੀ ਰਜ਼ਾ ਵਿਚ (ਚਲਣਾ ਹੀ ਸੱਚਾ) ਸੁੱਖ ਹੈ।੩।

(ਸੋ, ਪ੍ਰਭੂ ਦੇ) ਦਾਸਾਂ ਨੇ ਚਿੰਤਾ, ਫ਼ਿਕਰ, ਗਿਣਤੀ-ਮਿਣਤੀ ਛਡ ਕੇ (ਪ੍ਰਭੂ ਦਾ) ਹੁਕਮ ਪਛਾਣਿਆ ਹੈ। ਨਾਨਕ (ਗੁਰੂਜੀ ਫੁਰਮਾਉਂਦੇ ਹਨ ਕਿ) ਉਹ (ਪ੍ਰਭੂ) ਨਾ ਨਾਸ਼ ਹੁੰਦਾ ਹੈ, ਨਾ ਛਡ ਕੇ (ਕਿਤੇ) ਜਾਂਦਾ ਹੈ, (ਜੋ ਪ੍ਰਭੂ ਦਾ ਸੇਵਕ ਹੈ ਉਸ ਪ੍ਰਭੂ ਦੇ) ਰੰਗ ਵਿਚ ਰੱਤਾ ਰਹਿੰਦਾ ਹੈ।੪।੧੮।੪੮।

## ਸਾਰੰਸ਼ ਅਤੇ ਸਿਧਾਂਤ

ਸੰਤ ਜਨਾਂ ਦੇ ਮਨ ਵਿਚ ਉਸ ਇਕ ਪਰਮੇਸ਼ਰ ਦੀ ਟੇਕ ਹੈ ਜੋ ਸਰਬ ਸ਼ਕਤੀਮਾਨ, ਪਾਲਣ ਵਾਲਾ, ਦਾਤਾਂ ਦੇਣ ਵਾਲਾ ਅਤੇ ਰਖਿਆ ਕਰਨ ਵਾਲਾ ਹੈ। ਤੱਤ ਵਾਲੀ ਗਲ ਇਹ ਹੈ ਕਿ ਸੱਚਾ ਸੁਖ ਪ੍ਰਭੂ ਦੀ ਰਜ਼ਾ ਵਿਚ ਰਹਿਣ ਨਾਲ ਹੀ ਮਿਲਦਾ ਹੈ। ਚਿੰਤਾ, ਅੰਦੇਸਾ ਛਡ ਕੇ ਪ੍ਰਭੂ ਦੇ ਹੁਕਮ ਨੂੰ ਪਛਾਣਨ ਨਾਲ ਹੀ ਜੀਵਨ-ਮੁਕਤੀ ਦਾ ਭੇਤੀ ਬਣ ਸਕੀਦਾ ਹੈ :-

**ਕਹੁ ਨਾਨਕ, ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥ [ਪੰਨਾ ੨੭੫**

**ਬਿਲਾਵਲੁ ਮਹਲਾ ੫ ॥ ਮਹਾ ਤਪਤਿ ਤੇ ਭਈ ਸਾਂਤਿ, ਪਰਸਤ ਪਾਪ ਨਾਠੇ ॥ ਅੰਧ ਕੂਪ ਮਹਿ ਗਲਤ ਥੇ, ਕਾਢੇ ਦੇ ਹਾਥੇ ॥੧॥ ਓਇ**

**ਹਮਾਰੇ ਸਾਜਨਾ, ਹਮ ਉਨ ਕੀ ਰੇਨ ॥ ਜਿਨ ਭੇਟਤ ਹੋਵਤ ਸੁਖੀ, ਜੀਅ ਦਾਨੁ ਦੇਨੁ॥੧॥ਰਹਾਉ॥ ਪਰਾ ਪੂਰਬਲਾ ਲੀਖਿਆ, ਮਿਲਿਆ ਅਬ ਆਇ॥ ਬਸਤ ਸੰਗਿ ਹਰਿ ਸਾਧ ਕੈ, ਪੂਰਨ ਆਸਾਇ ॥੨॥ ਭੈ ਬਿਨਸੇ ਤਿਹੁ ਲੋਕ ਕੇ, ਪਾਏ ਸੁਖ ਥਾਨ ॥ ਦਇਆ ਕਰੀ ਸਮਰਥ ਗੁਰਿ, ਬਸਿਆ ਮਨਿ ਨਾਮ ॥੩॥ ਨਾਨਕ ਕੀ ਤੂ ਟੇਕ ਪ੍ਰਭ, ਤੇਰਾ ਆਧਾਰ ॥ ਕਰਣ ਕਾਰਣ ਸਮਰਥ ਪ੍ਰਭ, ਹਰਿ ਅਗਮ ਅਪਾਰ ॥੪॥੧੯॥੪੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਾਂ, ਮਹਿਂ, ਤਿਹੁਂ।

**ਪਦ ਅਰਥ :** ਪਰਸਤੁ=ਗੁਰੂ ਦੇ ਛੁਹਦਿਆਂ ਹੀ। ਨਾਠੇ=ਨਸ ਗਏ, ਭਾਵ ਦੂਰ ਹੋ ਗ਼ਏ। ਅੰਧ ਕੂਪ (ਸੰਸਾਰ ਰੂਪੀ) ਹਨੇਰੇ ਖੂਹ ਵਿਚ। ਗਲਤ ਥੇ=ਗਲਦੇ ਜਾ ਰਹੇ ਸਾਂ। ਕਾਢੇ ਦੇ ਹਾਥੇ=ਹਾਥ ਦੇ ਕੇ ਕਢ ਲਏ । ਓਇ=ਓਹ (ਸੰਤ ਜਨ)। ਰੇਨ=(ਚਰਨ) ਧੂੜ। ਜੀਅ ਦਾਨੁ=ਆਤਮਿਕ-ਜੀਵਨ ਦਾ ਦਾਨ। ਪਰਾ ਪੂਰਬਲਾ=ਪੁਰਾਣਾ, ਮੁਢਲਾ ਲਿਖਿਆ ਹੋਇਆ। ਆਸਾਇ=ਆਸਾਂ। ਤਿਹੁ=ਤਿੰਨ। ਮਨਿ=ਮਨ ਵਿਚ। ਅਗਮ=ਅਪਹੁੰਚ। ਅਪਾਰ=ਬਿਅੰਤ।

**ਅਰਥ :** (ਹੇ ਭਾਈ ! ਉਨ੍ਹਾਂ ਸੰਤ ਜਨਾਂ ਨੂੰ) ਪਰਸਦਿਆਂ (ਛੋਂਹਦਿਆਂ ਸਾਰੇ) ਪਾਪ ਨਸ ਗਏ, ਭਾਰੀ ਤਪਸ਼ ਤੋਂ ਸ਼ਾਂਤੀ ਹੋ ਗਈ। (ਅਸੀਂ ਸੰਸਾਰ ਰੂਪੀ) ਹਨੇਰੇ ਖੂਹ ਵਿਚ ਗਲ (ਸੜ) ਰਹੇ ਸਾਂ, (ਪਰ ਗੁਰੂ ਨੇ) ਆਪਣਾ ਹਥ ਦੇ ਕੇ ਸਾਨੂੰ ਕਢ ਲਿਆ।੧।

ਓਹ (ਸੰਤ ਜਨ) ਸਾਡੇ (ਅਸਲੀ) ਸਜਣ ਹਨ, ਅਸੀਂ ਉਨ੍ਹਾਂ ਦੀ ਚਰਨ ਧੂੜ ਹਾਂ। ਜਿਨ੍ਹਾਂ ਨੂੰ ਮਿਲਦਿਆਂ (ਆਤਮਿਕ) ਸੁਖ ਮਿਲਦਾ ਹੈ (ਉਹ ਸਤਿਗੁਰੂ) ਆਤਮਿਕ-ਜੀਵਨ ਦਾ ਦਾਨ ਦਿੰਦੇ ਹਨ।੧। ਰਹਾਉ।

(ਇਉਂ ਪ੍ਰਤੀਤ ਹੁੰਦਾ ਹੈ ਕਿ) ਬਹੁਤ ਪਹਿਲੋਂ ਦਾ (ਜੋ ਹੁਕਮ) ਲਿਖਿਆ ਹੋਇਆ ਸੀ, ਹੁਣ (ਇਸ ਜਨਮ ਵਿਚ) ਆ ਕੇ ਮਿਲਿਆ ਹੈ। ਪਰਮਾਤਮਾ ਦੀ ਸਾਧ ਸੰਗ ਵਿਚ ਵਸਦਿਆਂ, ਸਾਰੀਆਂ ਆਸਾਂ-ਮੁਰਾਦਾਂ ਪੂਰੀਆਂ ਹੋ ਗਈਆਂ ਹਨ।੨।

(ਹੇ ਭਾਈ ! ਗੁਰੂ ਨੇ ਸਾਡੇ ਤੇ) ਦਇਆ ਕੀਤੀ, ਮਨ ਵਿਚ ਨਾਮ ਵਸ ਗਿਆ, (ਜਿਸ ਦਾ ਸਦਕਾ) ਤਿੰਨ ਲੋਕਾਂ ਦੇ ਡਰ ਨਾਸ਼ ਹੋ ਗਏ (ਅਤੇ) ਸੁਖਾਂ ਦੇ ਟਿਕਾਣੇ ਪਾ ਲਏ।੩।

ਹੇ ਪ੍ਰਭੂ ! ਹੇ ਕਰਨ-ਕਾਰਨ, ਸਰਬ ਸ਼ਕਤੀਮਾਨ ! ਨਾਨਕ ਦੀ (ਤੂੰ) ਓਟ ਹੈਂ (ਅਤੇ ਨਾਨਕ ਨੂੰ) ਤੇਰਾ ਹੀ ਆਸਰਾ ਹੈ।੪।੧੯।੪੯।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦਾ ਨਾਮ ਮਨ ਵਿਚ ਵਸਣ ਨਾਲ ਸ਼ਾਂਤੀ ਪ੍ਰਾਪਤ ਹੁੰਦੀ ਹੈ। ਅਸਲੀ ਸਜਣ ਮਿਤਰ ਓਹ ਹਨ ਜਿਨ੍ਹਾਂ ਦਾ ਦਰਸ਼ਨ ਕੀਤਿਆਂ ਪਰਮੇਸ਼ਰ ਦਾ ਨਾਮ ਚੇਤੇ ਆਉਂਦਾ ਹੈ ਅਤੇ ਜੀਅ-ਦਾਨ ਮਿਲਦਾ ਹੈ। ਸਮਰਥ ਗੁਰੂ ਜਦੋਂ ਮਨੁਖ ਦੇ ਸਿਰ ਉਤੇ ਆਪਣਾ ਮਿਹਰ-ਭਰਿਆ ਹਥ ਰਖਦਾ ਹੈ ਤਾਂ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ। ਇਸ ਨਾਮ ਦੀ ਬਰਕਤ ਨਾਲ ਹਰ ਪ੍ਰਕਾਰ ਦਾ ਭੈ ਦੂਰ ਹੋ ਜਾਂਦਾ ਹੈ ਅਤੇ ਤਿੰਨਾ ਲੋਕਾਂ ਦੇ ਸੁਖ ਦਾ ਅਸਥਾਨ ਤੇ ਮਾਣ ਪਾ ਲਈਦਾ ਹੈ।

**ਬਿਲਾਵਲੁ ਮਹਲਾ ੫ ॥ ਸੋਈ ਮਲੀਨੁ ਦੀਨੁ ਹੀਨੁ, ਜਿਸੁ ਪ੍ਰਭੁ ਬਿਸਰਾਨਾ॥ ਕਰਨੈਹਾਰੁ ਨ ਬੂਝਈ, ਆਪੁ ਗਨੈ ਬਿਗਾਨਾ॥੧॥ ਦੂਖੁ ਤਦੇ**

**ਜਦਿ ਵੀਸਰੈ, ਸੁਖੁ ਪ੍ਰਭ ਚਿਤਿ ਆਏ ॥ ਸੰਤਨ ਕੈ ਆਨੰਦੁ ਏਹੁ, ਨਿਤ ਹਰਿ ਗੁਣ ਗਾਏ ॥੧॥ ਰਹਾਉ॥ ਊਚੇ ਤੇ ਨੀਚਾ ਕਰੈ, ਨੀਚ ਖਿਨ ਮਹਿ ਥਾਪੈ॥ ਕੀਮਤਿ ਕਹੀ ਨ ਜਾਈਐ, ਠਾਕੁਰ ਪਰਤਾਪੈ॥੨॥ ਪੇਖਤ ਲੀਲਾ ਰੰਗ ਰੂਪ, ਚਲਨੈ ਦਿਨੁ ਆਇਆ॥ ਸੁਪਨੇ ਕਾ ਸੁਪਨਾ ਭਇਆ, ਸੰਗਿ ਚਲਿਆ ਕਮਾਇਆ॥੩॥ ਕਰਣ ਕਾਰਣ ਸਮਰਥ ਪ੍ਰਭ, ਤੇਰੀ ਸਰਣਾਈ॥ ਹਰਿ ਦਿਨਸੁ ਰੈਣਿ ਨਾਨਕੁ ਜਪੈ, ਸਦ ਸਦ ਬਲਿ ਜਾਈ॥੪॥੨੦॥੫੦॥**

**ਪਦ ਅਰਥ :** ਮਲੀਨੁ=ਮੈਲਾ। ਦੀਨੁ=ਕੰਗਾਲ। ਹੀਨੁ=ਹੀਣਾ, ਨੀਚ। ਆਪੁ=ਆਪਣੇ ਆਪ ਨੂੰ। ਗਨੈ=ਗਿਣਦਾ, ਸਮਝਦਾ ਹੈ। ਬੇਗਾਨਾ=ਬੇ=ਗਿਆਨਾ, ਮੂਰਖ। ਥਾਪੈ=ਬਣਾ ਦਿੰਦਾ ਹੈ। ਠਾਕੁਰ ਪਰਤਾਪੈ= ਮਾਲਕ ਦੇ ਤੇਜ ਪ੍ਰਤਾਪ ਦਾ। ਲੀਲਾ=ਖੇਲ ਤਮਾਸ਼ੇ। ਬਲਿ ਜਾਈ=ਬਲਿਹਾਰ ਜਾਂਦਾ ਹੈ।

**ਅਰਥ :** (ਹੇ ਭਾਈ !) ਉਹ ਮਨੁਖ ਮੈਲਾ, ਕੰਗਾਲ ਤੇ ਨੀਚ ਹੈ ਜਿਸ (ਮਨੁਖ) ਨੂੰ ਪ੍ਰਭੂ ਭੁਲ ਗਿਆ ਹੈ। (ਉਹ) ਮੂਰਖ ਮਨੁੱਖ ਕਰਨਹਾਰ ਪ੍ਰਭੂ ਨੂੰ ਕੁਝ ਨਹੀਂ ਸਮਝਦਾ ਆਪਣੇ ਆਪ ਨੂੰ (ਬਹੁਤ ਕੁਝ) ਸਮਝਦਾ ਹੈ।।੧।

(ਹੇ ਭਾਈ ! ਮਨੁਖ ਨੂੰ) ਦੁਖ ਓਦੋਂ ਹੀ (ਵਾਪਰਦਾ ਹੈ ਜਦੋਂ ਇਸ ਨੂੰ ਪਰਮੇਸ਼ਰ) ਭੁਲ ਜਾਂਦਾ ਹੈ (ਪਰ ਅਸਲੀ) ਸੁਖ ਤਾਂ ਪ੍ਰਭੂ ਦੇ ਯਾਦ ਆਇਆਂ ਹੀ (ਮਿਲਦਾ ਹੈ)। ਸੰਤਾਂ ਦੇ (ਮਨ ਵਿਚ) ਇਹ ਅਨੰਦ (ਬਣਿਆ ਰਹਿੰਦਾ ਹੈ ਕਿ ਉਨ੍ਹਾਂ) ਕੋਲ ਸਦਾ ਹਰੀ ਦੇ ਗੁਣ ਗਾਏ (ਜਾਣ)।੧। ਰਹਾਉ।

(ਹੇ ਭਾਈ ! ਪ੍ਰਭੂ) ਉਚੇ (ਭਾਵ ਅਮੀਰ ਮਨੁੱਖ ਨੂੰ) ਨੀਵਾਂ (ਅਥਵਾ ਕੰਗਾਲ) ਕਰ ਦਿੰਦਾ ਹੈ (ਅਤੇ) ਨੀਚ (ਕੰਗਾਲ) ਨੂੰ, ਇਕ ਛਿਨ ਵਿਚ (ਬਾਦਸ਼ਾਹ) ਬਣਾ ਦਿੰਦਾ ਹੈ। (ਇਸ ਤਰ੍ਹਾਂ, ਉਸ) ਪ੍ਰਭੂ ਦੇ ਤੇਜ ਪਰਤਾਪ ਦੀ ਕੀਮਤ ਬਿਆਨ ਨਹੀ ਕੀਤੀ ਜਾ ਸਕਦੀ।੨।

(ਸੰਸਾਰ ਦੇ) ਰੰਗ ਰੂਪ ਵੇਖਦੇ ਵੇਖਦੇ ਹੀ (ਜਦ ਮਨੁੱਖ ਦੇ) ਕੂਚ ਕਰਨ ਦਾ ਸਮਾਂ ਆ ਗਿਆ, (ਸਾਰਾ ਰੂਪ ਰੰਗ ਜੋ) ਸੁਪਨ ਸਮਾਨ ਸੀ, ਸੁਪਨਾ ਹੋ ਗਿਆ (ਅਤੇ) ਨਾਲ ਕੇਵਲ ਓਹੀ ਕੁਝ ਚਲਿਆ ਜੋ (ਸਹੀ ਅਰਥਾਂ ਵਿੱਚ) ਕਮਾਇਆ ਸੀ।੩।

ਹੇ ਕਰਣ ਕਾਰਣ, ਸਰਬ ਸ਼ਕਤੀਮਾਨ ਪ੍ਰਭੂ ! ਮੈਂ ਤੇਰੀ ਸ਼ਰਨ ਆਇਆ ਹਾਂ। ਹੇ ਹਰੀ ! ਤੇਰੀ ਕਿਰਪਾ ਦਾ (ਸਦਕਾ) ਨਾਨਕ ਦਿਨ ਰਾਤ ਤੇਰਾ ਨਾਮ ਜਪਦਾ ਹੈ (ਅਤੇ) ਤੇਰੇ ਤੋਂ ਸਦਕੇ (ਬਲਿਹਾਰ) ਜਾਂਦਾ ਹੈ।੪।੨੦।੫੦।

## ਸਾਰੰਸ਼ ਅਤੇ ਸਿਧਾਂਤ

ਆਪ-ਹੁਦਰੇ ਮਨੁੱਖ ਦੀ ਮਤਿ ਮਲੀਨ ਹੁੰਦੀ ਹੈ ਕਿਉਂਕਿ ਉਹ ਆਪਣੀ ਅਕਲ ਉਤੇ ਮਾਣ ਕਰਦਾ ਹੈ। ਇਸ ਤਰ੍ਹਾਂ ਦੀ ਕ੍ਰਿਆ ਨਾਲ ਉਹ ਔਗੁਣਾਂ ਦੀ ਜਿਲਣ ਵਿੱਚ ਫਸਣ ਅਤੇ ਪਰਮੇਸ਼ਰ ਨੂੰ ਵਿਸਾਰਨ ਕਰਕੇ ਦੁਖ ਪਾਉਂਦਾ ਹੈ। ਜੋ ਮਨੁੱਖ ਗੁਰੂ ਸੰਤ ਦੇ ਸੰਪਰਕ ਵਿੱਚ ਆ ਜਾਂਦਾ ਹੈ ਉਹ ਹਰੀ ਦੇ ਗੁਣ ਗਾਉਂਦਾ ਹੈ ਜਿਸ ਦੇ ਫਲਸਰੂਪ ਉਹ ਸਦਾ ਆਤਮਿਕ ਅਨੰਦ ਮਾਣਦਾ ਹੈ।

**ਬਿਲਾਵਲੁ ਮਹਲਾ ੫ ॥ ਜਲੁ ਢੋਵਉ ਇਹ ਸੀਸ ਕਰਿ, ਕਰ ਪਗ ਪਖਲਾਵਉ ॥ ਬਾਰਿ ਜਾਉ ਲਖ ਬੇਰੀਆ, ਦਰਸੁ ਪੇਖਿ ਜੀਵਾਵਉ ॥੧॥ ਕਰਉ ਮਨੋਰਥ ਮਨੈ ਮਾਹਿ, ਅਪਨੇ ਪ੍ਰਭ ਤੇ ਪਾਵਉ ॥ ਦੇਉ ਸੂਹਨੀ ਸਾਧ ਕੈ, ਬੀਜਨੁ ਢੋਲਾਵਉ ॥੧॥ ਰਹਾਉ॥ ਅੰਮ੍ਰਿਤ ਗੁਣ ਸੰਤ ਬੋਲਤੇ,**

**ਸੁਣਿ ਮਨਹਿ ਪੀਲਾਵਉ ॥ ਉਆ ਰਸ ਮਹਿ ਸਾਂਤਿ ਤ੍ਰਿਪਤਿ ਹੋਇ, ਬਿਖੈ ਜਲਨਿ ਬੁਝਾਵਉ ॥੨॥ ਜਬ ਭਗਤਿ ਕਰਹਿ ਸੰਤ ਮੰਡਲੀ, ਤਿਨ੍ ਮਿਲਿ ਹਰਿ ਗਾਵਉ ॥ ਕਰਉ ਨਮਸਕਾਰ ਭਗਤ ਜਨ, ਧੂਰਿ ਮੁਖਿ ਲਾਵਉ ॥੩॥ ਊਠਤ ਬੈਠਤ ਜਪਉ ਨਾਮੁ, ਇਹੁ ਕਰਮ ਕਮਾਵਉ ॥ ਨਾਨਕ ਕੀ ਪ੍ਰਭ ਬੇਨਤੀ, ਹਰਿ ਸਰਨਿ ਸਮਾਵਉ॥੪॥੨੧॥੫੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਢੋਵਉਂ, ਪਖਲਾਵਉਂ, ਜਾਉਂ, ਜੀਵਾਵਉਂ, ਕਰਉਂ, ਮਾਹਿਂ, ਪਾਵਉਂ, ਦੇਉਂ, ਢੋਲਾਵਉਂ, ਮਨਹਿਂ, ਪੀਲਾਵਉਂ, ਬੁਝਾਵਉਂ, ਕਰਹਿਂ, ਗਾਵਉਂ, ਲਾਵਉਂ, ਜਾਇਂ, ਕਮਾਵਉਂ, ਸਮਾਵਉਂ।

**ਪਦ ਅਰਥ :** ਢੋਵਉ=ਮੈਂ ਢੋਵਾਂ। ਇਹ ਸੀਸ ਕਰਿ=ਸਿਰ ਕਰਕੇ ਭਾਵ ਸਿਰ ਉਤੇ। ਪਗੁ=ਪੈਰ, ਚਰਨ। ਪਖਲਾਵਉ=ਮੈਂ ਧੋਵਾਂ। ਬਾਰਿ ਜਾਉ=ਵਾਰੇ ਜਾਵਾਂ। ਬੇਰੀਆ=ਵਾਰੀ। ਪੇਖਿ=ਵੇਖ ਕੇ। ਜੀਵਾਵਉ=(ਮਨ ਨੂੰ) ਜੀਉਂਦਾ ਰਖਾਂ।੧।ਰਹਾਉ। ਪਾਵਉ=ਮੈਂ ਪਾਵਾਂ। ਦੇਉ ਸੂਹਨੀ=ਮੈਂ ਝਾੜੂ ਦਿਆਂ। ਬੀਜਨੁ=ਪੱਖਾ। ਢੋਲਾਵਉ=ਮੈਂ ਝੁਲਾਵਾਂ, ਝੱਲਾਂ। ਮਨਹਿ=ਮਨ ਨੂੰ। ਪੀਲਾਵਉ=ਮੈਂ ਪਿਲਾਵਾਂ। ਬਿਖਿਆ ਜਲਨਿ=ਵਿਸ਼ਿਆਂ ਤੇ ਮਾਇਆ ਦੀ ਸੜਨ। ਸੰਤ ਮੰਡਲੀ=ਸਤਿਸੰਗੀਆਂ ਦੀ ਸਭਾ। ਗਾਵਉ= ਮੈਂ ਗਾਵਾਂ। ਧੂਰਿ=(ਚਰਨ) ਧੂੜੀ। ਮੁਖਿ ਲਾਵਉ=ਮੈਂ ਮੱਥੇ ਤੇ ਲਾਵਾਂ। ਜਪਉ=ਮੈਂ ਜੱਪਾਂ। ਕਰਮ ਕਮਾਵਉ=ਮੈਂ (ਇਹ) ਕੰਮ ਕਰਾਂ। ਸਰਨਿ ਸਮਾਵਉ=ਮੈਂ ਸ਼ਰਨ ਵਿੱਚ ਸਮਾਅ ਜਾਵਾਂ, ਲੀਨ ਹੋ ਜਾਵਾਂ।

**ਅਰਥ :** (ਹੇ ਭਾਈ ! ਮੇਰੀ ਦਿਲੀ ਚਾਹਨਾ ਹੈ ਕਿ ਮੈਂ) ਇਸ (ਆਪਣੇ) ਸਿਰ ਉਤੇ ਪਾਣੀ (ਦੇ ਘੜੇ ਰਖ) ਕੇ ਢੋਇਆ ਕਰਾਂ (ਅਤੇ ਆਪਣੇ) ਹੱਥਾਂ ਨਾਲ (ਸੰਤ ਜਨਾ ਦੇ) ਪੈਰ ਧੋਇਆ ਕਰਾਂ। ਮੈਂ ਲੱਖਾਂ ਵਾਰੀ (ਆਪਣੇ ਗੁਰੂ ਤੋਂ) ਕੁਰਬਾਨ ਜਾਵਾਂ (ਅਤੇ ਗੁਰੂ ਦਾ) ਦਰਸ਼ਨ ਵੇਖ ਕੇ ਮੈਂ (ਆਪਣੇ ਆਪ ਨੂੰ) ਜ਼ਿੰਦਾ ਰਖਾਂ।੧।

(ਜੋ ਵੀ) ਮਨੋਰਥ (ਮੈਂ ਆਪਣੇ) ਮਨ ਵਿੱਚ ਚਿਤਵਾਂ, (ਉਹ) ਆਪਣੇ ਪ੍ਰਭੂ ਤੋਂ ਪਾ ਲਵਾਂ। ਮੈਂ ਸਾਧੂ (ਗੁਰੂ) ਦੇ ਦਰ ਉਤੇ ਝਾੜੂ ਦਿਆਂ (ਅਤੇ ਸੰਗਤਾਂ ਨੂੰ) ਪੱਖਾ ਝਲਦਾ ਰਹਾਂ।੧।ਰਹਾਉ।

ਸੰਤ ਜਨ (ਜੋ ਪ੍ਰਭੂ ਦੇ) ਅੰਮ੍ਰਿਤ ਗੁਣ (ਸਿਫਤਾਂ) ਬੋਲਦੇ ਹਨ (ਓਹ) ਸੁਣ ਕੇ (ਮੈਂ ਆਪਣੇ) ਮਨ ਨੂੰ (ਅੰਮ੍ਰਿਤ ਜਲ) ਪਿਲਾਵਾਂ। ਉਸ (ਅੰਮ੍ਰਿਤ ਰੂਪੀ) ਰੱਸ ਵਿੱਚ ਸ਼ਾਂਤੀ ਤੇ ਤ੍ਰਿਪਤੀ ਹੁੰਦੀ ਹੈ, (ਇਸ ਲਈ ਉਸ ਨਾਲ) ਮੈਂ ਬਿਖਿਆ ਦੀ ਸੜਨ ਬੁਝਾਵਾਂ।੨।

ਜਦੋਂ ਭਗਤ (ਸੰਤ) ਜਨ, ਸੰਤ-ਸਭਾ ਕਰਨ, ਉਨ੍ਹਾਂ ਨਾਲ ਮਿਲ ਕੇ ਮੈਂ ਹਰੀ ਦੇ ਗੁਣ ਗਾਵਾਂ (ਮੈਂ) ਭਗਤ ਜਨਾ ਨੂੰ ਨਮਸਕਾਰ ਕਰਾਂ (ਅਤੇ ਉਨ੍ਹਾਂ ਦੀ) ਚਰਨ ਧੂੜੀ (ਆਪਣੇ) ਮੱਥੇ ਤੇ ਲਾਵਾਂ।੩।

ਉਠਦਿਆਂ ਬਹਿੰਦਿਆਂ (ਸਦਾ ਮੈਂ) ਨਾਮ ਜਪਦਾ ਰਹਾਂ, ਇਹ ਕਰਮ ਕਮਾਉਂਦਾ ਰਹਾਂ। ਹੇ ਪ੍ਰਭੂ ! ਨਾਨਕ ਦੀ (ਇਹ) ਬੇਨਤੀ ਹੈ ਕਿ (ਮੈਂ ਆਪ) ਹਰੀ ਦੀ ਸ਼ਰਨ ਵਿੱਚ ਸਮਾਵਾਂ (ਭਾਵ ਲੀਨ ਹੋਇਆ ਰਹਾਂ)।੪।੨੧।੫੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਆਪਣੀ ਮਨੋ-ਭਾਵਨਾ ਨੂੰ ਬੜੇ ਨਿਮਰਤਾ-ਭਰੇ ਮਿੱਠੇ ਬੋਲਾਂ ਨਾਲ ਪ੍ਰਗਟਾਇਆ ਹੈ। ਮੰਗ ਇਹ ਕੀਤੀ ਹੈ ਕਿ ਸੰਤ ਗੁਰੂ ਦੇ ਦਰਬਾਰ ਦੀ ਸੇਵਾ ਲਈ ਮੈਂ ਆਪਣੇ ਸੀਸ ਉਤੇ ਲੰਗਰ ਲਈ ਪਾਣੀ ਢੋਵਾਂ, ਗੁਰੂ ਦੇ ਚਰਨ ਧੋਵਾਂ, ਗੁਰੂ ਨੂੰ ਪਖਾਂ ਝੱਲਾਂ, ਗੁਰੂ ਦੇ ਦਰ ਤੇ ਝਾੜੂ ਦਿਆਂ। ਫਿਰ, ਜਿਥੇ ਸੰਤ-ਸਭਾ, ਪਰਮੇਸ਼ਰ ਦੀ ਭਗਤੀ ਤੇ ਸਿਫਤਿ ਸਲਾਹ ਕਰ ਰਹੀ ਹੋਵੇ, ਉਨ੍ਹਾਂ ਨਾਲ ਮਿਲਕੇ ਮੈਂ ਵੀ ਹਰੀ ਦੇ ਗੁਣ ਗਾਵਾਂ। ਗਲ ਕੀ ਸਦੀਵ ਕਾਲ ਤੇਰੀ ਸ਼ਰਨ ਵਿੱਚ ਹੀ ਸਮਾਇਆ ਰਹਾਂ।

ਗੁਰਮਤਿ ਵਿੱਚ ਸੇਵਾ ਤੇ ਸਿਮਰਨ ਜੀਵਨ ਦੇ ਦੋ ਮਹਾਨ ਪ੍ਰਮਾਣੀਕ ਪੱਖ ਹਨ। ਇਨ੍ਹਾਂ ਨੂੰ ਅਪਨਾਇਆਂ ਅਥਵਾ ਇਨ੍ਹਾਂ ਤੇ ਅਮਲ ਕੀਤਿਆਂ ਸੁਖ ਤੇ ਸ਼ਾਂਤੀ ਭਰਿਆ ਜੀਵਨ ਪ੍ਰਾਪਤ ਹੁੰਦਾ ਹੈ।

**ਬਿਲਾਵਲੁ ਮਹਲਾ ੫ ॥ ਇਹੁ ਸਾਗਰੁ ਸੋਈ ਤਰੈ, ਜੋ ਹਰਿ ਗੁਣ ਗਾਏ ॥ ਸਾਧ ਸੰਗਤਿ ਕੈ ਸੰਗਿ ਵਸੈ, ਵਡਭਾਗੀ ਪਾਏ ॥੧॥ ਸੁਣਿ ਸੁਣਿ ਜੀਵੈ ਦਾਸੁ, ਤੁਮ੍ ਬਾਣੀ ਜਨ ਆਖੀ ॥ ਪ੍ਰਗਟ ਭਈ ਸਭ ਲੋਅ ਮਹਿ, ਸੇਵਕ ਕੀ ਰਾਖੀ ॥੧॥ ਰਹਾਉ॥ ਅਗਨਿ ਸਾਗਰ ਤੇ ਕਾਢਿਆ, ਪ੍ਰਭਿ ਜਲਨਿ ਬੁਝਾਈ ॥ ਅੰਮ੍ਰਿਤ ਨਾਮੁ ਜਲੁ ਸੰਚਿਆ, ਗੁਰ ਭਏ ਸਹਾਈ ॥੨॥ ਜਨਮ ਮਰਣ ਦੂਖੁ ਕਾਟਿਆ, ਸੁਖ ਕਾ ਥਾਨੁ ਪਾਇਆ ॥ ਕਾਟੀ ਸਿਲਕ ਭ੍ਰਮ ਮੋਹ ਕੀ, ਅਪਨੇ ਪ੍ਰਭ ਭਾਇਆ ॥੩॥ ਮਤ ਕੋਈ ਜਾਣਹੁ ਅਵਰੁ ਕਛੁ, ਸਭ ਪ੍ਰਭ ਕੈ ਹਾਥਿ ॥ ਸਰਬ ਸੂਖ ਨਾਨਕ ਪਾਏ, ਸੰਗਿ ਸੰਤਨ ਸਾਥਿ ॥ ੪ ॥ ੨੨ ॥ ੫੨ ॥**

**ਪਦ ਅਰਥ:** ਸਾਗਰੁ=(ਸੰਸਾਰ ਰੂਪ) ਸਮੁੰਦਰ। ਵਡਭਾਗੀ=ਵਡੇ ਭਾਗਾਂ ਵਾਲਾ। ਰਾਖੀ=(ਪੈਜ) ਰਖੀ। ਜਲਨਿ=ਸੜਨ। ਸੰਚਿਆ=ਇਕਠਾ ਕੀਤਾ। ਸਿਲਕ=ਰਸੀ, ਫਾਹੀ। ਭਾਇਆ= ਚੰਗਾ ਲਗਾ। ਹਾਥਿ=ਹੱਥ (ਵਸ) ਵਿੱਚ।

**ਅਰਥ :** (ਹੇ ਭਾਈ !) ਇਹ (ਸੰਸਾਰ ਜੋ ਵਿਕਾਰਾਂ ਦੇ ਪਾਣੀ ਨਾਲ ਭਰਿਆ ਹੋਇਆ) ਸਮੁੰਦਰ ਹੈ, ਇਸ ਤੋਂ ਉਹ (ਮਨੁੱਖ) ਪਾਰ ਹੋ ਸਕਦਾ ਹੈ ਜੋ ਪਰਮੇਸ਼ਰ ਦੇ ਗੁਣ ਗਾਇਨ ਕਰਦਾ ਹੈ। (ਜਿਹੜਾ ਮਨੁੱਖ) ਸਾਧ ਸੰਗਤ ਦੇ ਨਾਲ ਵਸਦਾ (ਭਾਵ ਉਠਦਾ ਬਹਿੰਦਾ, ਸਾਂਝ ਪਾਈ ਰਖਦਾ) ਉਹ ਵਡੇਭਾਗਾਂ ਵਾਲਾ (ਮਨੁੱਖ ਸਾਧਸੰਗਤ) ਪ੍ਰਾਪਤ ਕਰਦਾ ਹੈ।੧।

(ਹੇ ਪ੍ਰਭੂ !) ਗੁਰੂ ਅਥਵਾ ਤੇਰੇ ਜਨ ਦੀ ਉਚਾਰੀ ਹੋਈ ਬਾਣੀ ਸੁਣ ਸੁਣ ਕੇ ਤੇਰਾ ਦਾਸ ਜੀਉਂਦਾ ਹੈ। (ਆਪ ਜੀ ਨੇ ਜੋ) ਸੇਵਕ ਦੀ (ਪੈਜ) ਰਖੀ ਹੈ (ਇਹ ਗੱਲ) ਸਾਰੇ ਸੰਸਾਰ ਵਿੱਚ ਪ੍ਰਸਿਧ ਹੋ ਗਈ ਹੈ।੧।ਰਹਾਉ।

(ਹੇ ਭਾਈ !) ਪ੍ਰਭੂ ਨੇ (ਆਪਣੇ ਸੇਵਕ ਨੂੰ) ਤ੍ਰਿਸ਼ਨਾਂ ਰੂਪੀ ਅੱਗ ਦੇ ਸਮੁੰਦਰ ਵਿੱਚੋਂ ਕੱਢ ਲਿਆ (ਹੈ ਅਤੇ ਤ੍ਰਿਸ਼ਨਾ ਦੀ) ਤਪਸ਼ ਬੁਝਾ ਦਿੱਤੀ ਹੈ। ਗੁਰੂ (ਪਰਮੇਸ਼ਰ ਜੀ ਆਪ) ਸਹਾਈ ਹੋਏ ਹਨ (ਜਿਸ ਦੇ ਫਲਸਰੂਪ ਸੇਵਕ ਨੇ) ਅੰਮ੍ਰਿਤ ਨਾਮ ਰੂਪੀ ਜਲ ਇਕੱਠਾ ਕਰ ਲਿਆ।੨।

(ਗੁਰੂ ਦੀ ਕਿਰਪਾ ਨਾਲ) ਜਨਮ ਮਰਣ ਦਾ ਦੁੱਖ ਕਟਿਆ ਗਿਆ (ਅਤੇ ਸੇਵਕ ਨੇ ਆਤਮਿਕ) ਸੁੱਖ ਦਾ ਟਿਕਾਣਾ ਪਾ ਲਿਆ। (ਸੇਵਕ) ਆਪਣੇ ਪ੍ਰਭੂ ਨੂੰ ਚੰਗਾ ਲਗ ਗਿਆ (ਅਤੇ ਪ੍ਰਭੂ ਨੇ ਉਸ ਦੀ) ਭਰਮ ਮੋਹ ਦੀ ਫਾਹੀ (ਕੱਟ) ਦਿੱਤੀ।੩।

(ਹੇ ਭਾਈ !) ਮਤਾਂ ਕੋਈ ਇਹ ਸਮਝੇ (ਕਿ ਭਰਮ ਤੇ ਮੋਹ ਦੀ ਫਾਹੀ ਕੱਟਣ ਲਈ) ਕੋਈ ਹੋਰ (ਸਾਧਨ ਕਾਰਗਰ ਸਾਬਤ ਹੋ ਸਕਦਾ ਹੈ, ਬਿਲਕੁਲ ਨਹੀਂ, ਸਚ ਜਾਣੋ) ਸਭ ਕੁਝ ਪਰਮਾਤਮਾ ਦੇ ਹੱਥ (ਵੱਸ) ਵਿੱਚ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਰਬ (ਪ੍ਰਕਾਰ ਦੇ) ਸੁਖ, ਸੰਤਾਂ ਦਾ ਸੰਗ ਕਰਕੇ, ਸੰਤਾਂ ਦਾ ਸਾਥੀ ਬਣ ਕੇ ਪ੍ਰਾਪਤ ਕੀਤੇ ਜਾ ਸਕਦੇ ਹਨ।੪।੨੨।੫੨।

## ਅਰਥ ਭੇਦ ਅਤੇ ਨਿਰਣੈ

**ਸੁਣਿ ਸੁਣਿ ਜੀਵੈ ਦਾਸੁ, ਤੁਮ੍ ਬਾਣੀ ਜਨ ਆਖੀ ॥**

ਇਸ ਪੰਕਤੀ ਦਾ ਬਿਸਰਾਮ ਦੋ ਤਰ੍ਹਾਂ ਪ੍ਰਚਲਤ ਹੈ। ਕਈ ਸਜਣ 'ਦਾਸੁ ਤੁਮ' ਤੋਂ ਬਾਅਦ ਅਤੇ ਕਈ 'ਦਾਸੁ' ਪਦ ਮਗਰੋਂ ਬਿਸਰਾਮ ਲਾਉਂਦੇ ਤੇ ਉਚਾਰਦੇ ਹਨ। ਇਸ ਕਰਕੇ ਇਸ ਦੇ ਅਰਥਾਂ ਦਾ ਰੂਪ ਵੀ ਦੋ ਤਰ੍ਹਾਂ ਪ੍ਰਚਲਤ ਹੈ:-

੧) ਜੋ ਪੂਰਬਲੇ ਤੁਮਾਰੇ ਭਗਤ ਜਨੋਂ ਕੀ ਬਾਣੀ (ਆਖੀ) ਉਚਾਰਨ ਕਰੀ ਹੋਈ ਹੈ ਤਿਸ ਕੋ ਸ੍ਰਵਣ ਕਰ ਕਰ ਹਮ ਦਾਸ ਜੀਵਤ ਹੈਂ। [ਫ.ਸ.

੨) ਹੇ ਪ੍ਰਭੂ ! ਤੇਰੇ ਸੇਵਕ ਤੇਰੀ ਸਿਫਤਿ ਸਲਾਹ ਦੀ ਜਿਹੜੀ ਬਾਨੀ ਉਚਾਰਦੇ ਹਨ ਤੇਰਾ ਦਾਸ ਉਸ ਬਾਣੀ ਨੂੰ ਹਰ ਵੇਲੇ ਸੁਣ ਸੁਣ ਕੇ ਆਤਮਿਕ ਜੀਵਨ ਪ੍ਰਾਪਤ ਕਰਦਾ ਹੈ। [ਦਰਪਣ

੩) ਗੁਰੂ ਜਨ ਦੀ ਆਖੀ (ਵਖਾਣੀ) ਬਾਣੀ ਸੁਣਿ ਸੁਣ ਕੇ ਤੁਮਰਾ ਦਾਸੁ ਜੀਂਵਦਾ ਹੈ।
[ਭਾ.ਸ. ਰਣਧੀਰ ਸਿੰਘ ਜੀ

**ਨਿਰਣੈ :** ਨੰਬਰ ੧ ਵਾਲੇ ਅਰਥ ਪੰਕਤੀ ਦੇ ਸਰੂਪ ਅਨੁਸਾਰ ਨਹੀਂ ਹਨ 'ਦਾਸੁ' ਦੇ ਸਸੇ ਨੂੰ ਲਗਾ ਔਂਕੜ ਇਕਵਚਨ ਨਾਵ ਦਾ ਲਖਾਇਕ ਹੈ, ਜੇ ਬਹੁ ਬਚਨ ਹੁੰਦਾ ਤਾਂ ਸਰੂਪ 'ਦਾਸ' ਹੋਣਾ ਸੀ। ਗੁਰਬਾਣੀ ਪਾਠ ਦਰਸ਼ਨ (ਗਿ. ਗੁਰਬਚਨ ਸਿੰਘ ਖ਼ਾਲਸਾ) ਵਿੱਚ 'ਦਾਸੁ' ਦਾ ਸਰੂਪ ਹੀ 'ਦਾਸ' ਅਤੇ ਬਿਸਰਾਮ ਵੀ ਦੋ ਦਿੱਤੇ ਹਨ:-

**ਸੁਣਿ ਸੁਣਿ ਜੀਵੈ ਦਾਸ ਤੁਮ, ਬਾਣੀ, ਜਨ ਆਖੀ ॥**

ਹੱਥ ਲਿਖਤੀ ਸਰੂਪਾਂ ਤੇ ਛਾਪੇ ਵਾਲੇ ਸਰੂਪਾਂ ਅਨੁਸਾਰ 'ਦਾਸੁ' ਪਾਠ ਸ਼ੁੱਧ ਹੈ ਕਿਉਂਕਿ ਅਗੇ ਕ੍ਰਿਆ ਵੀ 'ਜੀਵੈ' ਹੈ। ਭਾ.ਸ. ਰਣਧੀਰ ਸਿੰਘ ਜੀ ਲਿਖਦੇ ਹਨ 'ਜਨ ਆਖੀ' ਦੇ ਅਰਥ 'ਜਨ ਨੇ ਆਖੀ' ਨਹੀਂ ਹੋ ਸਕਦੇ ਕਿਉਂਕਿ 'ਜਨ' ਦਾ ਅਖਰ ਨਨਾ ਮੁਕਤਾ ਹੈ, ਇਸ ਨੂੰ ਸਿਹਾਰੀ ਨਹੀਂ ਲਗੀ ਹੋਈ, ਜੋ 'ਨੇ' ਦੇ ਅਰਥ ਦਿੰਦੀ ਹੈ ਜਨ ਦੀ ਆਖੀ ਬਾਣੀ ਅਰਥ ਲਗਮਾਤ੍ਰੀ ਨਿਯਮਾਂ ਅਨੁਸਾਰ ਇਕੋ ਸਹੀ ਅਰਥ ਹੈ। ਨਨਾ ਮੁਕਤਾ 'ਦਾ, ਦੇ, ਦੀ' ਵਾਲੇ ਅਰਥ ਤਾਂ ਰਖਦਾ ਹੈ ਪਰ 'ਨਾਂ' 'ਨੀ' ਦੇ ਅਰਥ ਨਹੀਂ ਦਿੰਦਾ।

ਜਿਥੋਂ ਤੱਕ "ਬਾਣੀ ਜਨ ਆਖੀ" ਪੰਕਤੀ ਦਾ ਸੰਬੰਧ ਹੈ ਇਸ ਦੇ ਅਰਥ ਗੁਰੂ ਅਥਵਾ ਭਗਤ ਜਨ ਦੀ ਆਖੀ (ਉਚਾਰੀ) ਹੋਈ ਬਾਣੀ ਹੀ ਠੀਕ ਹਨ। ਗੁਰਬਾਣੀ ਵਿੱਚ "ਭਗਤ ਜਨਾ ਕੀ ਊਤਮ ਬਾਣੀ"। "ਬਾਨੀ ਉਚਰਹਿ ਸਾਧ ਜਨ, ਅਮਿਓ ਚਲਹਿ ਝਰਣੇ" ਆਦਿ ਕਈ ਪੰਕਤੀਆਂ ਉਪਲਬਧ ਹਨ ਜਿਥੇ ਬਹੁਵਚਨੀ ਕ੍ਰਿਆ ਵਰਤੀ ਗਈ ਹੈ। 'ਤੁਮ੍' ਸ਼ਬਦ ਦੇਹੁਰੀ ਦੀਪਕ ਰੂਪ ਵਿੱਚ ਵੀ ਵਰਤਿਆ ਜਾਂਦਾ ਹੈ। ਸੋ ਗੁਰਬਾਣੀ ਲਗਮਾਤ੍ਰੀ ਨੇਮਾਂ ਦੇ ਪਖੋਂ ਪਿਛੇ ਕੀਤੇ ਹੋਏ ਅਰਥ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਸਮੁੰਦਰ ਤੋਂ ਤਰ ਕੇ ਪਾਰ ਹੋਣਾ ਸੰਭਵ ਨਹੀਂ ਹੈ। ਹਾਂ, ਜੋ ਮਨੁੱਖ ਜਹਾਜ਼ ਵਿੱਚ ਬੈਠ ਜਾਂਦਾ ਹੈ ਸੁਖ ਸ਼ਾਂਤੀ ਨਾਲ ਸਮੁੰਦਰ ਤੋਂ ਪਾਰ ਜਾ ਅਪੜਦਾ ਹੈ। ਇਸੇ ਤਰ੍ਹਾਂ ਸੰਸਾਰ ਤੋਂ ਤਰਣਾ ਵੀ ਔਖਾ ਹੈ ਪਰ ਜਿਸ ਨੂੰ 'ਗੁਰੁ ਬੋਹਿਥੁ' ਮਿਲ ਜਾਂਦਾ ਹੈ, ਉਹ ਆਪ ਹੀ ਨਹੀਂ, ਸੰਗੀਆਂ ਸਾਥੀਆਂ ਨੂੰ ਵੀ ਤਰਾ ਲੈਂਦਾ ਹੈ। ਪਾਰ ਹੋਣ ਦਾ ਤਰੀਕਾ ਸਾਧਸੰਗਤ ਨਾਲ ਮਿਲ ਕੇ ਸਚੇ ਸਾਹਿਬ ਦੇ ਗੁਣ ਗਾਉਣੇ ਹਨ। ਜਿਹੜਾ ਮਨੁੱਖ ਆਪਣੀ ਅਕਲ ਦਾ ਘੁਮੰਡ ਕਰਦਾ ਹੈ, ਉਹ ਹਮੇਸ਼ਾਂ ਸੰਸਾਰ ਸਾਗਰ ਵਿੱਚ ਗੋਤੇ ਖਾਂਦਾ ਹੈ। ਪਰ ਜਿਹੜਾ ਸੇਵਕ ਸਤਿਗੁਰੂ ਦੀ ਬਾਣੀ ਤੇ ਵਿਸ਼ਵਾਸ਼ ਕਰਦਾ ਹੈ ਅਤੇ ਗੁਰੂ ਦੇ ਉਪਦੇਸ਼ਾਂ ਅਨੁਸਾਰ ਆਪਣਾ ਜੀਵਨ ਢਾਲਦਾ ਹੈ, ਉਹ ਸਤਿਗੁਰੂ ਨੂੰ ਚੰਗਾ ਲਗਦਾ ਹੈ, ਉਸ ਉਤੇ ਹੀ ਪ੍ਰਭੂ ਦੀ ਨਦਰ ਹੁੰਦੀ ਹੈ। ਉਸ ਉਤੇ "ਸੰਤ ਸਾਧ ਭਏ ਸਾਥੀ" ਭਾਵ ਸੰਤ ਸਭਾ ਦਾ ਆਤਮਿਕ ਰੰਗ ਚੜ੍ਹਦਾ ਹੈ। ਇਸ ਤਰ੍ਹਾਂ ਉਹ ਸਮੂਹ ਸੁਖਾਂ ਨੂੰ ਪ੍ਰਾਪਤ ਕਰ ਲੈਂਦਾ ਹੈ। ਸੋ, ਸੇਵਕ ਜਨੁ ਮੋਹ ਮਾਇਆ ਦੇ ਬੰਧਨ ਤੋੜ ਕੇ ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ।

**ਬਿਲਾਵਲੁ ਮਹਲਾ ੫ ॥ ਬੰਧਨ ਕਾਟੇ ਆਪਿ ਪ੍ਰਭਿ, ਹੋਆ ਕਿਰਪਾਲ ॥ ਦੀਨ ਦਇਆਲ ਪ੍ਰਭ ਪਾਰਬ੍ਰਹਮ, ਤਾ ਕੀ ਨਦਰਿ ਨਿਹਾਲ ॥੧॥ ਗੁਰਿ ਪੂਰੈ ਕਿਰਪਾ ਕਰੀ, ਕਾਟਿਆ ਦੁਖੁ ਰੋਗੁ ॥ ਮਨੁ ਤਨੁ ਸੀਤਲੁ ਸੁਖੀ ਭਇਆ, ਪ੍ਰਭ ਧਿਆਵਨ ਜੋਗੁ॥੧॥ਰਹਾਉ॥ ਅਉਖਧੁ ਹਰਿ ਕਾ ਨਾਮੁ ਹੈ, ਜਿਤੁ ਰੋਗੁ ਨ ਵਿਆਪੈ ॥ ਸਾਧਸੰਗਿ ਮਨਿ ਤਨਿ ਹਿਤੈ, ਫਿਰਿ ਦੂਖੁ ਨ ਜਾਪੈ ॥੨॥ ਹਰਿ ਹਰਿ ਹਰਿ ਹਰਿ ਜਾਪੀਐ, ਅੰਤਰਿ ਲਿਵ ਲਾਈ ॥ ਕਿਲਵਿਖ ਉਤਰਹਿ ਸੁਧੁ ਹੋਇ, ਸਾਧੂ ਸਰਣਾਈ ॥੩॥ ਸੁਨਤ ਜਪਤ ਹਰਿ ਨਾਮ ਜਸੁ, ਤਾ ਕੀ ਦੂਰਿ ਬਲਾਈ ॥ ਮਹਾ ਮੰਤ੍ਰੁ ਨਾਨਕੁ ਕਥੈ, ਹਰਿ ਕੇ ਗੁਣ ਗਾਈ ॥ ੪ ॥ ੨੩ ॥ ੫੩ ॥**

**ਪਦ ਅਰਥ :** ਤਾ ਕੀ=ਉਸ (ਪ੍ਰਭੂ) ਦੀ। ਜੋਗੁ=ਯੋਗ, ਲਾਇਕ। ਨਦਰਿ=(ਮਿਹਰ ਦੀ) ਨਜ਼ਰ ਨਾਲ। ਨਿਹਾਲ=ਪ੍ਰਸੰਨ। ਅਉਖਧੁ=ਦਵਾਈ। ਨ ਵਿਆਪੈ=ਨਹੀਂ ਲਗਦਾ। ਹਿਤੈ=ਪਿਆਰਾ ਲਗੇ। ਕਿਲਵਿਖ=ਦੁਖ ਪਾਪ। ਉਤਰਹਿ=ਲਹਿ ਜਾਂਦੇ ਹਨ। ਸੁਧੁ=ਪਵਿਤਰ। ਬਲਾਈ=ਬਲਾ, ਬਿਪਤਾ। ਮਹਾ ਮੰਤਰੁ=ਸ਼੍ਰੋਮਣੀ ਮੰਤਰ, ਸਤਿਨਾਮ ਵਾਹਿਗੁਰੂ।

**ਅਰਥ :** (ਹੇ ਭਾਈ ! ਜਿਸ ਸੇਵਕ ਉਤੇ ਪ੍ਰਭੂ ਆਪ) ਕਿਰਪਾਲੂ ਹੋਇਆ (ਉਸ ਦੇ ਸਾਰੇ) ਬੰਧਨ ਪ੍ਰਭੂ ਨੇ ਆਪ ਕੱਟ ਦਿੱਤੇ। (ਜੋ) ਪਾਰਬ੍ਰਹਮ ਪ੍ਰਭੂ ਦੀਨਾਂ ਉਤੇ ਦਇਆ ਕਰਨ ਵਾਲਾ ਹੈ (ਉਸ ਦੀ (ਮਿਹਰ ਰੂਪੀ) ਨਜ਼ਰ ਨਾਲ (ਸੇਵਕ) ਨਿਹਾਲ (ਪ੍ਰਸੰਨ) ਹੋ ਗਿਆ ।੧।

(ਹੇ ਭਾਈ !) ਪੂਰੇ ਗੁਰੂ ਨੇ (ਜਿਸ ਮਨੁੱਖ ਉਤੇ) ਕਿਰਪਾ ਕੀਤੀ (ਉਸ ਦਾ ਹਰੇਕ) ਦੁਖ ਰੋਗ ਦੂਰ ਕਰ ਦਿੱਤਾ। ਧਿਆਵਣ ਯੋਗ ਪ੍ਰਭੂ ਦਾ (ਧਿਆਨ ਧਰ ਕੇ ਸੇਵਕ ਦਾ) ਮਨ ਤੇ ਸਰੀਰ ਠੰਢਾ ਠਾਰ ਤੇ ਸੁਖੀ ਹੋ ਗਿਆ।੧। ਰਹਾਉ।

(ਹੇ ਭਾਈ !) ਪਰਮੇਸ਼ਰ ਦਾ ਨਾਮ (ਐਸੀ) ਦਵਾਈ ਹੈ ਜਿਸ ਦੇ (ਖਾਧਿਆਂ ਕੋਈ ਭੀ) ਦੁਖ ਨਹੀਂ ਲਗਦਾ। (ਜਦੋਂ) ਹਰੀ ਦਾ ਨਾਮ ਸਾਧਸੰਗਤ ਦੁਆਰਾ ਮਨ ਤੇ ਤਨ ਨੂੰ ਪਿਆਰਾ ਲਗਣ ਲਗ ਜਾਏ, ਫਿਰ ਦੁਖ ਪ੍ਰਤੀਤ ਨਹੀਂ ਹੁੰਦਾ।੨।

(ਹੇ ਭਾਈ !) ਹਿਰਦੇ ਅੰਦਰ ਸੁਰਤਿ ਜੋੜ ਕੇ ਪਰਮੇਸ਼ਰ ਦਾ ਨਾਮ ਜਪਣਾ ਚਾਹੀਦਾ ਹੈ। (ਇਸ ਤਰ੍ਹਾਂ) ਸਾਧ (ਗੁਰੂ ਦੀ) ਸ਼ਰਣ ਵਿੱਚ (ਆਇਆਂ) ਸਾਰੇ ਪਾਪ ਉਤਰ ਜਾਂਦੇ ਹਨ, ਮਨ (ਅਤੇ) ਸਰੀਰ ਵਿੱਚ ਸ਼ਾਂਤੀ ਆ ਜਾਂਦੀ ਹੈ।੩।

(ਹੇ ਭਾਈ! ਜੋ) ਹਰੀ ਦਾ ਨਾਮ ਜਪਦਾ ਹੈ, ਜਸ ਸੁਣਦਾ ਹੈ, ਉਸ ਦੀ (ਹਰ ਪ੍ਰਕਾਰ ਦੀ) ਬਿਪਤਾ ਅਚਨਚੇਤ ਦੂਰ ਹੋ ਜਾਂਦੀ ਹੈ। ਨਾਨਕ (ਉਹ ਸੇਵਕ) ਹਰੀ ਦੇ ਗੁਣ ਗਾ ਕੇ (ਸਤਿਨਾਮ ਵਾਹਿਗੁਰੂ) ਸ਼੍ਰੋਮਣੀ ਮੰਤ੍ਰ ਕਥਨ ਕਰਦਾ ਹੈ।੪।੨੩।੫੩।

## ਅਰਥ ਭੇਦ ਅਤੇ ਨਿਰਣੈ

**ਮਹਾ ਮੰਤ੍ਰੁ ਨਾਨਕੁ ਕਥੈ, ਹਰਿ ਕੇ ਗੁਣ ਗਾਈ ॥**

ਵੱਖ ਵੱਖ ਅਰਥ :

1) ਮਹਾਂ ਮੰਤ੍ਰ–'ਬਡਾ ਮੰਤ੍ਰ' ਹਰਿ ਨਾਮ ਕਾ ਕੀਰਤਨ ਰੂਪ। [ਗੁਰ ਗਿਰਾਰਥ ਕੋਸ਼, ਨਰੋਤਮ ਜੀ

2) ਮਹਾਂ ਮੰਤ੍ਰ–ਬਹੁਤ ਨੇਕ ਸਲਾਹ, ਉਤਮ ਰਾਯ, "ਮਹਾ ਮੰਤਰੁ ਨਾਨਕ ਕਥੈ ਹਰਿ ਕੇ ਗੁਣ

ਗਾਈ'' (ਬਿਲਾ: ਮ: ੫) ੨. ਮੰਤ੍ਰਾਂ ਵਿਚੋਂ ਉਤਮ ਮੰਤ੍ਰ-ਵਾਹਿਗੁਰੂ ਸਤਿਨਾਮ: ''ਮਹਾ ਮੰਤ੍ਰ ਗੁਰ ਹਿਰਦੈ ਬਸਿਓ'' (ਆਸਾ ਮ: ੫) [ਮਹਾਨ ਕੋਸ਼

3) ਇਹ ਨਾਮ ਮੰਤ੍ਰਾਂ ਦਾ ਮੰਤ੍ਰ ਹੈ, ਜੋ ਨਾਨਕ ਬਿਆਨ ਕਰਦਾ ਹੈ ਹਰੀ ਦੇ ਗੁਣ ਗਾ ਕੇ। [ਸ਼ਬਦਾਰਥ

4) ਮਹਾ ਮੰਤ੍ਰ-ਹਰੀ ਰਾਮ । [ਪੰਨੇ ਵਾਰ ਕੋਸ਼ ਸੋਢੀ ਤੇਜਾ ਸਿੰਘ

5) ਗੁਰੂ ਜੀ ਕਥਨ ਕਰਦੇ ਹਨ-ਸਤਿਨਾਮ ਰੂਪ ਮਹਾਂ ਮੰਤ੍ਰ ਨੂੰ ਕਥਨ ਕਰੇ ਅਤੇ ਹਰੀ ਦੇ ਗੁਣ ਗਾਉਣਾ ਕਰੇ। [ਸਿੰ.ਸ.

6) ਗੁਰਮਤਿ : ਵਾਹਿਗੁਰੂ ਮੰਤ੍ਰਾਂ ਸਿਰ ਮੰਤ੍ਰ ਖ਼ਾਸ ਮੰਤ੍ਰ ਹੈ ਜਿਸ ਨੂੰ ਕੇਵਲ ਗੁਰੂ ਹੀ ਕਥ ਸਕਦਾ ਹੈ। ਵਾਹਿਗੁਰੂ ਅਤੇ ਵਾਹਿਗੁਰੂ ਨਾਮ ਦੀ ਮਹਿਮਾ ਗਾ ਗਾ ਕੇ ਕਥਦਾ ਹੈ। ਜੋ ਲੋਕ ਇਹ ਅਰਥ ਕਰਦੇ ਹਨ ਕਿ ਹਰਿ ਕੇ ਗੁਣ ਗਾਂਵਦਾ ਹੈ, ਗੁਰੂ ਨਾਨਕ ਦਾ ਕਥਿਆ ਮਹਾਂ ਮੰਤ੍ਰ ਹੈ, ਉਹਨਾਂ ਨੂੰ ਲਗ ਮਾਤ੍ਰੀ ਨਿਯਮਾਂ ਦਾ ਬੋਧ ਨਹੀਂ। [ਭਾ.ਸ. ਰਣਧੀਰ ਸਿੰਘ ਜੀ

**ਨਿਰਣੈ :** 'ਮੰਤ੍ਰੁ' ਸ਼ਬਦ ਨੂੰ ਲਗਾ ਔਂਕੜ ਵਿਸ਼ੇਸ਼ ਮੰਤ੍ਰ ਦਾ ਸੰਕੇਤਕ ਹੈ। 'ਇਥੇ ਬਹੁਤ ਨੇਕ ਸਲਾਹ, ਉਤਮ ਗਾਥਾ' ਜਿਵੇਂ ਕਿ ਮਹਾਨ ਕੋਸ਼ ਦੇ ਕਰਤਾ ਨੇ ਅਰਥ ਕੀਤੇ ਹਨ, ਠੀਕ ਨਹੀਂ ਹਨ। 'ਨਾਨਕੁ' ਪਦ ਦੇ ਕਕੇ ਨੂੰ ਲਗਾ ਔਂਕੁੜ ਵੀ ਉਤਮ ਪੁਰਖ ਦਾ ਲਖਾਇਕ ਹੈ। ਸੋ, ਹਰੀ ਦੇ ਗੁਣ ਗਾ ਕੇ ਨਾਨਕ (ਖ਼ੁਦ) ਮਹਾਂ ਮੰਤ੍ਰ (ੴ ਅਥਵਾ ਸਤਿਨਾਮ-ਵਾਹਿਗੁਰੂ) ਨੂੰ ਕਥਦਾ ਹੈ, ਇਹ ਅਰਥ ਹੀ ਲਗ ਮਾਤ੍ਰੀ ਨਿਯਮਾਂ ਅਨੁਸਾਰ ਠੀਕ ਬਣਦੇ ਹਨ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਅੰਤਲੀ ਪੰਕਤੀ ਵਿੱਚ ''ਮਹਾ ਮੰਤ੍ਰੁ ਨਾਨਕੁ ਕਥੈ, ਹਰਿ ਕੇ ਗੁਣ ਗਾਈ'' ਬਾਰੇ ਪਾਠਕਾਂ ਨਾਲ ਗੁਰਮਤਿ ਵੀਚਾਰ ਸਾਂਝੇ ਕਰਨੇ ਜਰੂਰੀ ਹਨ। 'ਮੂਲ ਮੰਤ੍ਰ' ਦਾ ਨਾਂ ਸਾਰੇ ਸਿੱਖ ਜਗਤ ਵਿੱਚ ਪ੍ਰਸਿਧ ਹੈ ਪਰ 'ਮਹਾ ਮੰਤ੍ਰ' ਦਾ ਸੰਕੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅੰਦਰ ਉਪਰੋਕਤ ਪੰਕਤੀ ਅਤੇ ''ਮਹਾ ਮੰਤ੍ਰੁ ਗੁਰ ਹਿਰਦੈ ਬਸਿਓ, ਅਚਰਜ ਨਾਮੁ ਸੁਨਿਓ ਰੀ'' (ਪੰਨਾ ੩੮੪) ਵਾਲੀ ਪੰਕਤੀ ਚੋਂ ਮਿਲਦਾ ਹੈ।

ਮੂਲ ਮੰਤ੍ਰ ਬਾਰੇ ਪੰਥਕ ਫੈਸਲਾ ਵੀ ''ੴ ਤੋਂ ਗੁਰਪ੍ਰਸਾਦਿ'' ਤੱਕ ਹੈ ਪਰ ਸੰਪ੍ਰਦਾਈ ਵਿਦਵਾਨ ''ਨਾਨਕ ਹੋਸੀ ਭੀ ਸਚੁ'' ਤੱਕ ਮੂਲ ਮੰਤ੍ਰ ਮੰਨਦੇ ਹਨ। ਦੋਹਾਂ ਵੀਚਾਰਾਂ ਦਾ ਅਧਿਐਨ ਕਰਨ ਤੋਂ ਇਹ ਸਪਸ਼ਟੀਕਰਨ ਸਾਹਮਣੇ ਆਉਂਦਾ ਹੈ ਕਿ 'ਗੁਰਪ੍ਰਸਾਦਿ' ਤੱਕ ਮੂਲ ਮੰਤ੍ਰ ਅਤੇ 'ਨਾਨਕ ਹੋਸੀ ਭੀ ਸਚੁ' ਤੱਕ ਮਹਾਂ ਮੰਤਰ ਪ੍ਰਚਲਤ ਹੈ। ਇਸ ਦੀ ਪੁਸ਼ਟੀ ਭਾ.ਸ. ਗੁਰਦਾਸ ਜੀ ਦੀ ਤੀਜੀ ਵਾਰ ਦੀ ੧੫ਵੀਂ ਪਉੜੀ ਅਤੇ ੩੯ਵੀਂ ਵਾਰ ਦੀ ਪਹਿਲੀ ਪਉੜੀ ਰਾਹੀਂ ਕੀਤੀ ਜਾਂਦੀ ਹੈ ਪਰ ਇਨ੍ਹਾਂ ਪਉੜੀਆਂ ਵਿੱਚ 'ਮੂਲ ਮੰਤ੍ਰ' ਜਾਂ 'ਮਹਾਂ ਮੰਤ੍ਰ' ਅੱਖਰ ਸਿਰਲੇਖ ਵਜੋਂ ਅੰਕਿਤ ਨਹੀਂ ਹਨ। ਵੱਡੇ ਆਕਾਰ ਦੇ ਪਖੋਂ ਕੋਈ 'ਮਹਾਂ ਮੰਤ੍ਰ' ਦਾ ਸੰਕੇਤਕ ਨਹੀਂ ਹੋ ਸਕਦਾ।

ਇਸੇ ਤਰ੍ਹਾਂ 'ਵਾਹਿਗੁਰੂ ਗੁਰ ਮੰਤ੍ਰ ਹੈ, ਜਪਿ ਹਉਮੈ ਖੋਈ' ਅਤੇ ''ਕਲਿਜੁਗ ਬਾਬੇ ਤਾਰਿਆ ਸਤਿਨਾਮੁ ਪੜਿ ਮੰਤ੍ਰ ਸੁਣਾਇਆ'' ਦੋਵੇਂ ਵਖਰੇ ਮੰਤ੍ਰ ਦੱਸ ਕੇ ਨਿਰਾਰਥਕ ਵਾਦ-ਵਿਵਾਦ ਖੜਾ ਕਰਨ ਵਾਲੀ ਗਲ ਹੈ। ਇਸ ਵਿਵਾਦ ਨੂੰ ਮਿਟਾਉਣ ਲਈ ਭਾਈ ਸਾਹਿਬ ਗੁਰਦਾਸ ਜੀ ਦੀਆਂ ਵਾਰਾਂ ਦੇ ਟੀਕਾਕਾਰ ਵਿਦਵਾਨਾਂ ਨੇ 'ਸਤਿਨਾਮ' ਨੂੰ ਮਾਲਾ ਮੰਤ੍ਰ ਦਾ ਨਾਮ ਦੇ ਦਿੱਤਾ ਹੈ ਅਤੇ ''ਗੁਰੁ ਮੰਤ੍ਰ'' ਕੇਵਲ ਵਾਹਿਗੁਰੂ ਸ਼ਬਦ ਮੰਨਿਆ ਹੈ। ਸਤਿਨਾਮ ਵਾਹਿਗੁਰੂ ਵਿੱਚ ਕੋਈ ਭਿੰਨ ਭੇਦ ਨਹੀਂ ਹੈ। ਜਦੋਂ ਦਾ ਪੰਚ ਪਰਵਾਣੀ ਖ਼ਾਲਸਾ ਪੰਥਕ ਵਿਧਾਨ ਹੋਂਦ ਵਿੱਚ ਆਇਆ ਹੈ ਓਦੋਂ ਤੋਂ ਕੇਵਲ ਵਾਹਿਗੁਰੂ ''ਗੁਰ ਮੰਤ੍ਰ ਅਤੇ ੴ ਤੋਂ ਗੁਰ ਪ੍ਰਸਾਦਿ'' ਤੱਕ ਮੰਗਲ ਰੂਪ ''ਮੂਲ ਮੰਤ੍ਰ'' ਨਿਤ ਅਭਿਆਸ ਲਈ ਨਿਸਚਿਤ ਹੈ, ਬਾਕੀ ਸਾਰੇ ਮੰਤ੍ਰ ਉਪਦੇਸ਼ ਰੂਪ ਮੰਨੇ ਗਏ ਹਨ।

ਹਰੀ ਦੇ ਗੁਣ ਗਾ ਕੇ ਅਥਵਾ ਕੀਰਤਨ ਕਰਕੇ ਜੋ ਉਪਦੇਸ਼ ਪ੍ਰਗਟ ਹੁੰਦਾ ਹੈ ਉਹ 'ਮਹਾਂ ਮੰਤ੍ਰ' ਦਾ ਪ੍ਰਤੀਕ ਹੈ। ਨਿਰੁਕਤ ਅਨੁਸਾਰ 'ਜੋ ਮੰਨਨ ਕਰੀਏ ਉਹ ਮੰਤ੍ਰ ਹੈ'। ਕੇਵਲ ਕਹਿਣ ਨਾਲ 'ਮੂਲ ਮੰਤ੍ਰ', 'ਗੁਰ ਮੰਤ੍ਰ' ਜਾਂ 'ਮਹਾਂ ਮੰਤ੍ਰ' ਨਹੀਂ ਬਣਦਾ। ਇਸ ਤਰ੍ਹਾਂ ਤਾਂ ਗੁਰਬਾਣੀ ਵਿੱਚ "ਬੀਜ ਮੰਤ੍ਰ ਹਰਿ ਕੀਰਤਨ ਗਾਉ" (ਪੰਨਾ ੮੯੧) "ਬੀਜ ਮੰਤ੍ਰ ਸਰਬ ਕੋ ਗਿਆਨੁ" ਅਤੇ "ਬੀਜ ਮੰਤ੍ਰ ਲੈ ਹਿਰਦੈ ਰਹੇ" ਵਾਕ ਵੀ ਅੰਕਿਤ ਹਨ। ਇਸ ਤੋਂ ਇਲਾਵਾ "ਗੁਰਦੇਵ ਮੰਤ੍ਰ ਨਿਰੋਧਰਾ" (ਪੰਨਾ ੨੫੦) "ਨਿਰਮਲ ਰੀਤਿ ਨਿਰੋਧਰ ਮੰਤ" (ਪੰਨਾ ੨੯੮) ਅਤੇ "ਸਚੁ ਮੰਤ੍ਰ ਤੁਮਾਰਾ ਅੰਮ੍ਰਿਤ ਬਾਣੀ" (ਪੰਨਾ ੫੬੨) ਆਦਿ ਕਈ ਪੰਕਤੀਆਂ ਹਨ, ਕੀ ਇਨ੍ਹਾਂ ਦਾ ਕੋਈ ਵੱਖੋ ਵਖਰਾ ਮਹੱਤਵ ਹੈ? ਨਹੀਂ। ਗੁਰਬਾਣੀ ਸਭ ਨੂੰ "ਮੂਲ ਮੰਤ੍ਰ ਹਰਿ ਨਾਮੁ ਰਸਾਇਣੁ, ਕਹੁ ਨਾਨਕ ਪੂਰਾ ਪਾਇਆ" (ਪੰਨਾ ੧੦੪੦) ਦੇ ਮੰਨਣ ਦਾ ਸਰਬ ਸਾਂਝਾ ਉਪਦੇਸ਼ ਦਿੰਦੀ ਹੈ। ਸਾਰੇ ਮੰਤ੍ਰ ਨਾਮ ਦੇ ਪ੍ਰਭਾਵ ਵਿੱਚ ਭਿਜੇ ਹੋਏ ਹੁੰਦੇ ਹਨ। ਸੋ, ਕਿਸੇ ਪ੍ਰਕਾਰ ਦੇ ਭਰਮ ਵਿੱਚ ਪੈਣ ਦੀ ਥਾਂ ਨਾਮ ਅਭਿਆਸ ਕਮਾਈ ਕਰਨ ਦੀ ਲੋੜ ਹੈ, ਜਿਸ ਦੀ ਅਜ ਘਾਟ ਹੈ।

ਟੀਕਾਕਾਰ ਨੂੰ ਲੰਡਨ ਦੇ ਕਈ ਗੁਰਦੁਆਰਿਆਂ ਵਿੱਚ ਜਾਣ ਦਾ ਅਵਸਰ ਮਿਲਿਆ। ਉਥੇ ਵੀ ਕਈ ਪ੍ਰੇਮੀਆਂ ਨੇ 'ਮੂਲ ਮੰਤਰੁ' ਕਿਥੋਂ ਤੱਕ ਹੈ? ਦੀ ਪੁੱਛ ਕੀਤੀ। ਸੱਚ ਪੁਛੋ ਤਾਂ ਇਹ ਸਾਰਾ ਵਾਦ-ਵਿਵਾਦ, ਡੇਰੇਦਾਰ ਸੰਤਾਂ ਨੇ ਆਪਣੀ ਵੱਖਰੀ ਹੋਂਦ ਕਾਇਮ ਰਖਣ ਲਈ ਚਲਾਇਆ ਹੋਇਆ ਹੈ। ਮੂਲ ਮੰਤਰ '੧ਓ ਤੋਂ ਗੁਰਪ੍ਰਸਾਦਿ' ਤੱਕ ਪੰਥ ਪ੍ਰਵਾਣਿਤ ਹੈ। ਵਧੇਰੇ ਵਿਆਖਿਆ ਲਈ ਪੜ੍ਹੋ ਇਸੇ ਸਟੀਕ ਦੀ ਪਹਿਲੀ ਪੋਥੀ।

**ਬਿਲਾਵਲੁ ਮਹਲਾ ੫ ॥ ਭੈ ਤੇ ਉਪਜੈ ਭਗਤਿ ਪ੍ਰਭ, ਅੰਤਰਿ ਹੋਇ ਸਾਂਤਿ ॥ ਨਾਮੁ ਜਪਤ ਗੋਵਿੰਦ ਕਾ, ਬਿਨਸੈ ਭ੍ਰਮ ਭ੍ਰਾਂਤਿ ॥੧॥ ਗੁਰੁ ਪੂਰਾ ਜਿਸੁ ਭੇਟਿਆ, ਤਾ ਕੈ ਸੁਖਿ ਪਰਵੇਸੁ ॥ ਮਨ ਕੀ ਮਤਿ ਤਿਆਗੀਐ, ਸੁਣੀਐ ਉਪਦੇਸੁ ॥੧॥ ਰਹਾਉ॥ ਸਿਮਰਤ ਸਿਮਰਤ ਸਿਮਰੀਐ, ਸੋ ਪੁਰਖੁ ਦਾਤਾਰੁ ॥ ਮਨ ਤੇ ਕਬਹੁ ਨ ਵੀਸਰੈ, ਸੋ ਪੁਰਖੁ ਅਪਾਰੁ ॥੨॥ ਚਰਨ ਕਮਲ ਸਿਉ ਰੰਗੁ ਲਗਾ, ਅਚਰਜ ਗੁਰਦੇਵ ॥ ਜਾ ਕਉ ਕਿਰਪਾ ਕਰਹੁ ਪ੍ਰਭ, ਤਾ ਕਉ ਲਾਵਹੁ ਸੇਵ ॥੩॥ ਨਿਧਿ ਨਿਧਾਨ ਅੰਮ੍ਰਿਤੁ ਪੀਆ, ਮਨਿ ਤਨਿ ਆਨੰਦ॥ ਨਾਨਕ, ਕਬਹੁ ਨ ਵੀਸਰੈ, ਪ੍ਰਭ ਪਰਮਾਨੰਦ ॥੪॥੨੪॥੫੪॥**

**ਪਦ ਅਰਥ :** ਤੇ=ਤੋਂ। ਭ੍ਰਾਂਤਿ=ਭੁਲੇਖਾ। ਭੇਟਿਆ=ਮਿਲ ਪਿਆ। ਸੁਖਿ=ਸੁਖ ਨੇ। ਪਰਵੇਸੁ= ਟਿਕਾਣਾ। ਅਪਾਰੁ=ਬੇਅੰਤ। ਰੰਗੁ=ਪਿਆਰ। ਨਿਧਿ ਨਿਧਾਨ=ਨਾਮ ਰੂਪ (ਨਿਧੀਆਂ) ਦੇ ਖ਼ਜ਼ਾਨੇ, ਭੰਡਾਰੇ। ਪਰਮਾਨੰਦ=ਪਰਮ ਅਨੰਦ, ਉਚੇ ਅਨੰਦ ਵਾਲਾ ਵਾਹਿਗੁਰੂ।

**ਅਰਥ :** (ਹੇ ਭਾਈ ! ਪ੍ਰਭੂ ਦੇ) ਨਿਰਮਲ ਡਰ ਤੋਂ ਪ੍ਰਭੂ ਦੀ ਭਗਤੀ ਪੈਦਾ ਹੁੰਦੀ ਹੈ ਅਤੇ (ਹਿਰਦੇ) ਅੰਦਰ ਸ਼ਾਂਤੀ ਹੋ ਜਾਂਦੀ ਹੈ (ਭਾਵ ਆਤਮਿਕ ਠੰਢ ਪੈਂਦੀ ਹੈ)। ਗੋਵਿੰਦ ਪ੍ਰਭੂ ਦਾ ਨਾਮ ਜਪਦਿਆਂ ਹਰ ਪ੍ਰਕਾਰ ਦਾ ਭਰਮ=ਭੁਲੇਖਾ ਦੂਰ ਹੋ ਜਾਂਦਾ ਹੈ।੧।

(ਹੇ ਭਾਈ !) ਜਿਸ ਨੂੰ ਪੂਰਾ ਗੁਰੂ ਮਿਲ ਪਿਆ ਉਸ ਦੇ (ਹਿਰਦੇ) ਵਿੱਚ ਸੁਖ ਨੇ ਪਰਵੇਸ਼ ਕਰ ਲਿਆ। (ਉਹ ਇਹੋ ਕਹਿੰਦਾ ਹੈ, ਹੇ ਭਾਈ ! ਆਪਣੇ) ਮਨ ਦੀ ਮਤਿ ਛੱਡ ਦੇਣੀ ਚਾਹੀਦੀ ਹੈ (ਅਤੇ ਪੂਰੇ ਗੁਰੂ ਦਾ) ਉਪਦੇਸ਼ ਸੁਣਨਾ ਚਾਹੀਦਾ ਹੈ।੧।ਰਹਾਉ।

(ਹੇ ਭਾਈ!) ਉਹ (ਕਰਤਾ) ਪੁਰਖ (ਜੋ) ਦਾਤਾਂ ਦੇਣ ਵਾਲਾ ਹੈ (ਉਸ ਨੂੰ) ਸਦਾ ਸਿਮਰਦੇ ਰਹਿਣਾ

ਚਾਹੀਦਾ ਹੈ। (ਇਹ ਉਦਮ ਕਰਨਾ ਚਾਹੀਦਾ ਹੈ ਕਿ) ਉਹ ਬੇਅੰਤ ਪੁਰਖ ਮਨ ਤੋਂ ਕਦੇ ਨਾ ਭੁਲੇ।੨।

(ਹੇ ਭਾਈ !) ਗੁਰਦੇਵ ਜੀ ਦੀ ਅਸਚਰਜ (ਵਡਿਆਈ ਹੈ ਕਿ ਉਸ ਦੇ ਰਾਹੀਂ) ਹਰੀ ਦੇ ਪਵਿੱਤਰ ਚਰਨਾ ਨਾਲ ਪਿਆਰ ਲਗਦਾ ਹੈ। ਹੇ ਪ੍ਰਭੂ ! ਜਿਸ ਉਤੇ (ਤੁਸੀਂ) ਕਿਰਪਾ ਕਰਦੇ ਹੋ ਉਸ ਨੂੰ (ਗੁਰੂ ਮਿਲਾਂਦੇ ਹੋ ਅਤੇ ਆਪਣੀ) ਸੇਵਾ ਵਿੱਚ ਲਾਂਦੇ ਹੋ।੩।

(ਹੇ ਭਾਈ ! ਜਿਸ ਨੇ ਨਾਮ ਰੂਪ) ਨਿਧੀਆਂ ਦੇ ਭੰਡਾਰੇ ਦਾ ਅੰਮ੍ਰਿਤ ਪੀਤਾ ਹੈ (ਉਸ ਦੇ) ਮਨ ਤੇ ਸਰੀਰ ਵਿੱਚ (ਸਦਾ ਆਤਮਿਕ) ਅਨੰਦ (ਬਣ ਗਿਆ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਜਗਿਆਸੂ ਉਤੇ ਪ੍ਰਭੂ ਕਿਰਪਾ ਕਰਦਾ ਹੈ, ਉਸ ਦੇ ਮਨ ਤੋਂ) ਪ੍ਰਭੂ ਕਦੇ ਵੀ ਨਹੀਂ ਵਿਸਰਦਾ।੪।੨੪।੫੪।

## ਸਾਰੰਸ਼ ਅਤੇ ਸਿਧਾਂਤ

ਜਿਸ ਨੂੰ ਪੂਰੇ ਗੁਰੂ ਦੀ ਛੋਹ ਪ੍ਰਾਪਤ ਹੋ ਜਾਂਦੀ ਹੈ, ਉਸ ਦੇ ਹਿਰਦੇ ਵਿੱਚ ਸੁਖਾਂ ਦਾ ਪਰਵੇਸ਼ ਹੋ ਜਾਂਦਾ ਹੈ। ਗੁਰੂ ਦੇ ਮਿਲਿਆਂ ਸਭ ਭਰਮ ਭ੍ਰਾਂਤੀ ਦੂਰ ਹੋ ਜਾਂਦੀ ਹੈ, ਹਿਰਦੇ ਵਿੱਚ ਸ਼ਾਂਤੀ ਆ ਜਾਂਦੀ ਹੈ। ਮਨ ਦੀ ਮਤਿ ਤਿਆਗ ਕੇ ਗੁਰੂ ਦਾ ਉਪਦੇਸ਼ ਸੁਣ ਕੇ, ਉਸ ਅਨੁਸਾਰ ਜੀਵਨ ਢਾਲ ਕੇ ਜੋ ਆਤਮਿਕ ਰੰਗ ਲਗਦਾ ਹੈ, ਉਸ ਦਾ ਨਿਰਾਲਾ ਪ੍ਰਭਾਵ ਆਪਣਾ ਹੀ ਹੁੰਦਾ ਹੈ। ਤੱਤ ਇਹ ਹੈ ਕਿ ਜਿਸ ਨੇ ਨਿਧੀਆਂ ਦਾ ਭੰਡਾਰ ਅੰਮ੍ਰਿਤ ਪੀ ਲਿਆ, ਉਸ ਦੇ ਮਨ ਤੇ ਸਰੀਰ ਵਿੱਚ ਮਾਨੋ "ਵਾਹਿਗੁਰੂ ਵਾਹਿਗੁਰੂ" ਦੀ ਧੁਨੀ ਵਾਲਾ ਅਨੰਦਮਈ ਅਜਪਾ-ਜਾਪ ਚਲ ਪਿਆ। ਵੱਡੀ ਗਲ ਇਹ ਹੈ ਕਿ ਜਿਸ ਨੂੰ ਪ੍ਰਭੂ ਆਪ ਸੇਵਾ ਵਿੱਚ ਲਾਉਂਦਾ ਹੈ, ਉਸ ਦੀ ਆਤਮਾ ਉਤੇ ਸੁਭਾਵਿਕ ਹੀ ਪ੍ਰਭੂ-ਪ੍ਰੇਮ ਦਾ ਅਸਚਰਜ ਰੰਗ ਚੜ੍ਹ ਜਾਂਦਾ ਹੈ। 'ਬਾਣੀ' ਮੰਤ੍ਰ ਹੈ- "ਬਾਣੀ ਮੰਤ੍ਰ ਮਹਾ ਪੁਰਖਨ ਕੀ, ਮਨਹਿ ਉਤਾਰਨ ਮਾਨ ਕਉ" (ਪੰਨਾ ੧੨੦੮)।

**ਬਿਲਾਵਲੁ ਮਹਲਾ ੫ ॥ ਤ੍ਰਿਸਨ ਬੁਝੀ ਮਮਤਾ ਗਈ, ਨਾਠੇ ਭੈ ਭਰਮਾ ॥ ਥਿਤਿ ਪਾਈ ਆਨਦੁ ਭਇਆ, ਗੁਰਿ ਕੀਨੇ ਧਰਮਾ ॥੧॥ ਗੁਰੁ ਪੂਰਾ ਆਰਾਧਿਆ, ਬਿਨਸੀ ਮੇਰੀ ਪੀਰ ॥ ਤਨੁ ਮਨੁ ਸਭੁ ਸੀਤਲੁ ਭਇਆ, ਪਾਇਆ ਸੁਖੁ ਬੀਰ ॥੧॥ ਰਹਾਉ॥ ਸੋਵਤ ਹਰਿ ਜਪਿ ਜਾਗਿਆ, ਪੇਖਿਆ ਬਿਸਮਾਦੁ ॥ ਪੀ ਅੰਮ੍ਰਿਤੁ ਤ੍ਰਿਪਤਾਸਿਆ, ਤਾ ਕਾ ਅਚਰਜ ਸੁਆਦੁ ॥੨॥ ਆਪਿ ਮੁਕਤੁ ਸੰਗੀ ਤਰੇ, ਕੁਲ ਕੁਟੰਬ ਉਧਾਰੇ ॥ ਸਫਲ ਸੇਵਾ ਗੁਰਦੇਵ ਕੀ, ਨਿਰਮਲ ਦਰਬਾਰੇ ॥੩॥ ਨੀਚੁ ਅਨਾਥੁ ਅਜਾਨੁ ਮੈ, ਨਿਰਗੁਨੁ ਗੁਣਹੀਨੁ ॥ ਨਾਨਕ ਕਉ ਕਿਰਪਾ ਭਈ, ਦਾਸੁ ਅਪਨਾ ਕੀਨੁ ॥ ੪ ॥ ੨੫ ॥ ੫੫ ॥**

**ਪਦ ਅਰਥ :** ਮਮਤਾ=ਮੈਂ ਮੇਰੀ, ਅਪਣੱਤ। ਨਾਠੇ=ਨਸ ਪਏ। ਥਿਤਿ=ਟਿਕਾਉ। ਗੁਰਿ= ਗੁਰੂ ਨੇ। ਧਰਮਾ=ਪਰਉਪਕਾਰ ਵਾਲਾ ਨੇਮ। ਬਿਨਸੀ=ਨਾਸ਼ ਹੋ ਗਈ। ਪੀਰ=ਪੀੜ। ਬੀਰ=ਹੇ ਵੀਰ! (ਭਾਈ)। ਸੋਵਤ=(ਮੋਹ-ਮਾਇਆ ਵਿੱਚ) ਸੁਤਾ ਹੋਇਆ। ਜਪਿ=ਜਪ ਕੇ। ਪੇਖਿਆ=ਵੇਖਿਆ। ਬਿਸਮਾਦੁ=ਅਚਰਜ ਰੂਪ (ਨਿਰੰਜਨੋ)। ਤ੍ਰਿਪਤਾਸਿਆ=ਰਜ ਗਿਆ। ਮੁਕਤੁ=(ਮਾਇਕ ਬੰਧਨਾਂ ਤੋਂ) ਆਜ਼ਾਦ। ਕੁਲ=ਖ਼ਾਨਦਾਨ। ਕੁਟੰਬ=ਪਰਵਾਰ। ਅਜਾਨੁ=ਅਣਜਾਣ, ਇਆਣਾ। ਗੁਣਹੀਣ=ਗੁਣਾਂ ਤੋਂ ਸਖਣਾ। ਕੀਨੁ=ਕਰ ਲਿਆ।

**ਅਰਥ :** (ਹੇ ਭਾਈ !) ਗੁਰੂ ਨੇ (ਆਪਣਾ ਪਰਉਪਕਾਰੀ) ਨੇਮ ਨਿਬਾਹਿਆ, (ਜਿਸ ਮਨੁੱਖ ਨੂੰ ਨਾਮ-ਸਿਮਰਨ ਦੀ ਦਾਤਿ ਦਿੱਤੀ, ਉਸ ਦੀ) ਮਾਇਕ ਪਦਾਰਥਾਂ ਦੀ (ਅਤੇ ਹੋਰ) ਤ੍ਰਿਸ਼ਨਾ ਮਿੱਟ ਗਈ, ਮਮਤਾ (ਅਪਣੱਤ) ਚਲੀ ਗਈ, ਡਰ ਅਤੇ ਭਰਮ (ਸਭ) ਨਸ ਗਏ। (ਉਸ ਨੇ ਆਤਮਿਕ) ਸਥਿਤੀ ਪਾ ਲਈ, (ਉਸ ਦੇ ਹਿਰਦੇ ਅੰਦਰ, ਆਤਮਿਕ) ਅਨੰਦ ਹੋ ਗਿਆ।੧।

(ਹੇ ਮੇਰੇ ਵੀਰ ! ਜਿਸ ਮਨੁੱਖ ਨੇ) ਪੂਰਾ ਗੁਰੂ ਸਿਮਰਿਆ, (ਉਸ ਦੀ) ਮੈਂ-ਮੇਰੀ ਵਾਲੀ ਪੀੜ ਨਾਸ਼ ਹੋ ਗਈ। (ਉਸ ਦਾ) ਮਨ ਤੇ ਤਨ ਠੰਢਾ ਠਾਰ ਹੋ ਗਿਆ ਅਤੇ ਉਸ ਨੇ ਆਤਮਿਕ ਸੁਖ ਪਾ ਲਿਆ।੧।ਰਹਾਉ।

(ਜਿਹੜਾ ਮਨੁੱਖ ਮੋਹ-ਮਾਇਆ ਦੀ ਨੀਂਦ ਵਿੱਚ) ਸੁੱਤਾ ਹੋਇਆ ਸੀ ਉਹ ਹਰੀ ਦਾ (ਨਾਮ) ਜਪ ਕੇ ਜਾਗ ਪਿਆ (ਉਸ ਨੇ ਪ੍ਰਭੂ ਦਾ) ਵਿਸਮਾਦੀ (ਰੂਪ) ਵੇਖ ਲਿਆ (ਭਾਵ ਉਸ ਨੂੰ "ਅਚਰਜ ਰੂਪ ਨਿਰੰਜਨੋ, ਗੁਰਿ ਮੇਲਾਇਆ ਮਾਇ" (ਪੰਨਾ ੪੬) ਵਾਲਾ ਦਰਸ਼ਨ ਹੋ ਗਿਆ)। (ਨਾਮ) ਅੰਮ੍ਰਿਤ ਪੀ ਕੇ (ਉਹ) ਰਜ ਗਿਆ, (ਗੁਰੂ ਪਿਆਰਿਓ !) ਉਸ (ਅੰਮ੍ਰਿਤ) ਦਾ ਸੁਆਦ ਭੀ ਅਸਚਰਜ ਹੈ।੨।

(ਅੰਮ੍ਰਿਤ ਨਾਮ ਜਪਣ ਵਾਲਾ) ਆਪ (ਮਾਇਆ ਦੇ ਬੰਧਨਾਂ ਤੋਂ) ਆਜ਼ਾਦ ਹੋ ਗਿਆ, (ਉਸ ਨੇ) ਸੰਗੀ-ਸਾਥੀ, ਖ਼ਾਨਦਾਨ ਤੇ ਪਰਵਾਰ ਵੀ (ਸੰਸਾਰ ਸਮੁੰਦਰ ਤੋਂ) ਤਾਰ ਲਏ। ਗੁਰਦੇਵ (ਪਿਤਾ) ਦੀ ਕੀਤੀ ਸੇਵਾ ਸਫਲ ਹੈ (ਜਿਸ ਦਾ ਸਦਕਾ ਪਰਮੇਸ਼ਰ ਦੇ) ਪਵਿੱਤਰ ਦਰਬਾਰ ਵਿੱਚ (ਥਾਂ ਮਿਲ ਜਾਂਦੀ ਹੈ)।੩।

(ਹੇ ਭਾਈ !) ਮੈਂ ਨੀਚ, ਅਨਾਥ, ਅਣਜਾਣ ਸਾਂ, (ਮੇਰੇ ਅੰਦਰ ਕੋਈਂ) ਗੁਣ ਨਹੀਂ ਸੀ, ਮੈਂ ਗੁਣਾਂ ਤੋਂ ਸਖਣਾ ਸਾਂ। (ਦਾਸ) ਨਾਨਕ (ਉਤੇ ਪ੍ਰਭੂ ਦੀ ਐਸੀ) ਕਿਰਪਾ ਹੋਈ (ਕਿ ਉਸ ਨੇ ਮੈਨੂੰ) ਆਪਣਾ ਦਾਸ ਬਣਾ ਲਿਆ।੪।੨੫।੫੫।

## ਸਾਰੰਸ਼ ਅਤੇ ਸਿਧਾਂਤ

ਜਦੋਂ ਗੁਰ-ਬਖ਼ਸ਼ਿਸ਼ ਹੁੰਦੀ ਹੈ ਤਾਂ ਗੁਰੂ ਆਪਣੇ ਸਿਖਾਂ ਸੇਵਕਾਂ ਪਾਸੋਂ ਨਾਮ ਬਾਣੀ ਦੇ ਆਰਾਧਣ ਵਾਲਾ ਨਿਤਨੇਮ ਸੰਪੂਰਨ ਕਰਵਾ ਲੈਂਦਾ ਹੈ। ਅਗਿਆਨਤਾ ਵਿੱਚ ਸੁੱਤਾ ਹੋਇਆ ਜੀਵ ਸਹੀ ਅਰਥਾਂ ਵਿੱਚ ਓਦੋਂ ਜਾਗਦਾ ਹੈ ਜਦੋਂ ਪਰਮੇਸ਼ਰ ਦਾ ਨਾਮ ਜਪਦਾ ਹੈ। ਅੰਮ੍ਰਿਤ-ਨਾਮ ਪੀਣ ਦਾ ਅਸਚਰਜ ਸੁਆਦ ਅਤੇ ਬਿਸਮਾਦ ਕਰਨ ਵਾਲੀ ਅਵਸਥਾ ਨੂੰ ਓਹੀ ਪ੍ਰਾਪਤ ਕਰਦਾ ਹੈ ਜੋ ਗੁਰੂ ਦੇ ਦਰਬਾਰ ਦੀ ਪਵਿੱਤਰ ਸੇਵਾ ਕਰਦਾ ਹੈ। ਨਾਮ-ਅਭਿਆਸ ਵਿੱਚ ਜੁਟਿਆ ਰਹਿੰਦਾ ਹੈ।

ਅੰਤਲਾ ਪਦਾ ਨਿਮਰਤਾ ਦਾ ਪ੍ਰਤੀਕ ਹੈ। ਹਰੇਕ ਗੁਰਸਿਖ ਆਪਣੇ ਅੰਦਰ ਅਜਿਹੀ ਭਾਵਨਾ ਪੈਦਾ ਕਰੇ ਅਤੇ ਇਉਂ ਸਮਝੇ ਕਿ ਉਹ ਆਪਣੇ ਆਪ ਕੁਝ ਵੀ ਕਰਨ ਜੋਗਾ ਨਹੀਂ ਹੈ। ਜੋ ਕੁਝ ਹੋਇਆ ਹੈ ਉਹ ਗੁਰੂ ਦੀ ਕਿਰਪਾ ਨਾਲ ਹੋਇਆ ਹੈ। ਇਸ ਤਰ੍ਹਾਂ, ਜੀਵਨ ਬੇੜਾ ਪਾਰ ਲਗ ਜਾਂਦਾ ਹੈ।

**ਬਿਲਾਵਲੁ ਮਹਲਾ ੫ ॥ ਹਰਿ ਭਗਤਾ ਕਾ ਆਸਰਾ, ਅਨ ਨਾਹੀ ਠਾਉ॥ ਤਾਣੁ ਦੀਬਾਣੁ ਪਰਵਾਰ ਧਨੁ, ਪ੍ਰਭ ਤੇਰਾ ਨਾਉ॥੧॥ ਕਰਿ ਕਿਰਪਾ ਪ੍ਰਭਿ ਆਪਣੀ, ਅਪਨੇ ਦਾਸ ਰਖਿ ਲੀਏ ॥ ਨਿੰਦਕ ਨਿੰਦਾ ਕਰਿ ਪਚੇ, ਜਮਕਾਲਿ ਗ੍ਰਸੀਏ॥੧॥ ਰਹਾਉ॥ ਸੰਤਾ ਏਕੁ ਧਿਆਵਨਾ, ਦੂਸਰ ਕੋ ਨਾਹਿ ॥ ਏਕਸੁ ਆਗੈ ਬੇਨਤੀ, ਰਵਿਆ ਸ੍ਰਬ ਥਾਇ॥੨॥ ਕਥਾ ਪੁਰਾਤਨ ਇਉ ਸੁਣੀ, ਭਗਤਨ ਕੀ ਬਾਨੀ ॥ ਸਗਲ ਦੁਸਟ ਖੰਡ ਖੰਡ ਕੀਏ, ਜਨ ਲੀਏ ਮਾਨੀ ॥੩॥ ਸਤਿ ਬਚਨ ਨਾਨਕੁ ਕਹੈ, ਪਰਗਟ ਸਭ ਮਾਹਿ ॥**

**ਪ੍ਰਭ ਕੇ ਸੇਵਕ ਸਰਣਿ ਪ੍ਰਭ, ਤਿਨ ਕਉ ਭਉ ਨਾਹਿ॥੪॥੨੬॥੫੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਹੀਂ, ਠਾਉਂ, ਨਾਉਂ, ਸੰਤਾਂ, ਨਾਹਿੰ, ਥਾਇੰ, ਮਾਹਿੰ।

**ਪਦ ਅਰਥ:** ਅਨ=ਹੋਰ। ਠਾਉ=ਥਾਂ। ਤਾਣੁ=ਬਲ। ਦੀਬਾਣੁ=ਆਸਰਾ। ਧਨੁ=ਮਾਲ, ਦੌਲਤ। ਪਚੇ=ਸੜਦੇ ਰਹੇ। ਜਮਕਾਲਿ=ਜਮ ਕਾਲ ਨੇ। ਗ੍ਰਸੀਏ=ਫੜ ਲਏ। ਰਵਿਆ=ਵਿਆਪਕ। ਸ੍ਰਬ=ਸਭ। ਬਾਨੀ=ਬਾਣੀ ਰਾਹੀਂ। ਖੰਡ ਖੰਡ=ਟੋਟੇ ਟੋਟੇ। ਲੀਏ ਮਾਨੀ=ਮੰਨ ਲਏ, ਭਾਵ ਨਿਵਾਜਿਆ, ਆਦਰ ਦਿੱਤਾ। ਸਤਿ=ਅਟਲ।

**ਅਰਥ :** ਹੇ ਹਰੀ ! (ਤੂੰ ਆਪਣੇ) ਭਗਤਾਂ ਦਾ ਆਸਰਾ ਹੈਂ (ਉਨ੍ਹਾਂ ਨੂੰ, ਤੇਰੇ ਬਿਨਾ) ਹੋਰ ਕੋਈ ਦੂਜਾ ਥਾਂ ਨਹੀਂ ਸੁਝਦਾ ਹੈ। ਹੇ ਪ੍ਰਭੂ ! (ਉਨ੍ਹਾਂ ਲਈ) ਤੇਰਾ ਨਾਮ ਹੀ ਬਲ, ਆਸਰਾ, ਪਰਵਾਰ ਅਤੇ ਮਾਲ-ਦੌਲਤ ਹੈ।੧।

(ਹੇ ਭਾਈ! ਪਰਮਾਤਮਾ ਨੇ) ਆਪਣੀ ਕਿਰਪਾ ਕਰਕੇ ਆਪਣੇ ਦਾਸ (ਬਿਪਤਾ ਤੋਂ) ਬਚਾਅ ਲਏ। ਨਿੰਦਕ (ਲੋਕ ਪ੍ਰਭੂ ਦੇ ਸੇਵਕਾਂ ਦੀ) ਨਿੰਦਾ ਕਰਕੇ ਸੜ ਗਏ (ਅਤੇ ਓਹ) ਜਮਕਾਲ ਨੇ ਫੜ ਲਏ।੧।ਰਹਾਉ।

(ਹੇ ਭਾਈ !) ਸੰਤ-ਜਨਾ ਨੇ ਇੱਕ (ਵਾਹਿਗੁਰੂ ਨੂੰ ਹੀ) ਧਿਆਉਣਾ ਕੀਤਾ ਹੈ (ਉਨ੍ਹਾਂ ਵਾਸਤੇ) ਦੂਜਾ ਕੋਈ ਆਸਰਾ ਨਹੀਂ ਹੈ। (ਉਹ ਕੇਵਲ) ਇੱਕ (ਪ੍ਰਭੂ) ਅਗੇ ਹੀ ਬੇਨਤੀ ਕਰਦੇ ਹਨ (ਜੋ) ਸਭ ਥਾਵਾਂ ਤੇ ਵਿਆਪਕ ਹੋ ਰਿਹਾ ਹੈ।੨।

ਭਗਤਾਂ ਦੀ ਜ਼ਬਾਨੀ ਇਕ ਪੁਰਾਣੀ ਸਾਖੀ ਇਉਂ ਸੁਣਦੇ ਆ ਰਹੇ ਹਾਂ ਕਿ ਹਰੀ ਨੇ ਸਾਰੇ ਦੁਸ਼ਟ (ਮੰਦਕਰਮੀ) ਟੋਟੇ ਟੋਟੇ ਕਰ ਦਿੱਤੇ ਅਤੇ ਸੇਵਕਾਂ ਨੂੰ ਨਿਵਾਜਿਆ (ਭਾਵ ਮਾਣ ਬਖ਼ਸ਼ਿਆ)।੩।

ਨਾਨਕ (ਗੁਰੂ) ਸਤਿ (ਅਟਲ) ਬਚਨ ਆਖਦਾ ਹੈ (ਜੋ) ਸਾਰੇ (ਸੰਸਾਰ) ਵਿੱਚ ਪ੍ਰਗਟ ਹਨ ਕਿ ਪ੍ਰਭੂ ਦੇ ਸੇਵਕ ਪ੍ਰਭੂ ਦੀ ਸ਼ਰਨ ਪਏ ਰਹਿੰਦੇ ਹਨ। (ਇਸ ਲਈ) ਉਹਨਾਂ ਨੂੰ (ਕਿਸੇ ਪ੍ਰਕਾਰ ਦਾ) ਡਰ ਨਹੀਂ ਲਗਦਾ।੪।੨੬।੫੬।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਭਗਤ ਹਮੇਸ਼ਾਂ ਇਕੋ ਪਰਮੇਸ਼ਰ ਦੇ ਆਸਰੇ ਤੇ ਰਹਿੰਦੇ ਹਨ। ਉਨ੍ਹਾਂ ਨੂੰ ਇਹ ਭਰੋਸਾ ਹੈ ਕਿ ਪਰਮੇਸ਼ਰ ਆਪ ਉਨ੍ਹਾਂ ਦੀ ਰਖਿਆ ਕਰਦਾ ਹੈ। ਅਜੇਹੀਆਂ ਅਨੇਕਾਂ ਸਾਖੀਆਂ ਹਨ। ਭਗਤਾਂ ਦਾ ਤਾਣ ਤੇ ਮਾਣ, ਦੌਲਤ ਤੇ ਪਰਿਵਾਰ ਆਦਿ ਸਭ ਕੁਝ ਪਰਮੇਸ਼ਰ ਹੀ ਹੁੰਦਾ ਹੈ। ਪ੍ਰਭੂ ਦੇ ਭਗਤ ਪਰਮੇਸ਼ਰ ਦੇ ਹੁਕਮ ਵਿੱਚ ਨਿਰਭੈ ਹੋ ਕੇ ਚਲਦੇ ਹਨ। ਗੁਰਬਾਣੀ ਵਿਚੋਂ ਭਗਤਾਂ ਦੀ ਰਖਿਆ ਬਾਰੇ ਕਈ ਪ੍ਰਮਾਣ ਮਿਲਦੇ ਹਨ। ਜਿਵੇਂ:-

**ਭਗਤ ਜਨਾ ਕੀ ਹਰਿ ਜੀਉ ਰਾਖੈ, ਜੁਗਿ ਜੁਗਿ ਰਖਦਾ ਆਇਆ ਰਾਮ॥ [ਪੰ. ੭੬੮**

**ਬਿਲਾਵਲੁ ਮਹਲਾ ੫ ॥ ਬੰਧਨ ਕਾਟੈ ਸੋ ਪ੍ਰਭੂ, ਜਾ ਕੈ ਕਲ ਹਾਥ॥ ਅਵਰ ਕਰਮ ਨਹੀ ਛੂਟੀਐ, ਰਾਖਹੁ ਹਰਿ ਨਾਥ ॥੧॥ ਤਉ ਸਰਣਾਗਤਿ ਮਾਧਵੇ, ਪੂਰਨ ਦਇਆਲ ॥ ਛੂਟਿ ਜਾਇ ਸੰਸਾਰ ਤੇ, ਰਾਖੈ ਗੋਪਾਲ ॥੧॥ ਰਹਾਉ॥ ਆਸਾ ਭਰਮ ਬਿਕਾਰ ਮੋਹ, ਇਨ੍ ਮਹਿ ਲੋਭਾਨਾ ॥ ਝੂਠੁ ਸਮਗ੍ਰੀ ਮਨਿ ਵਸੀ, ਪਾਰਬ੍ਰਹਮੁ ਨ ਜਾਨਾ ॥੨॥ ਪਰਮ ਜੋਤਿ ਪੂਰਨ ਪੁਰਖ ! ਸਭਿ ਜੀਅ ਤੁਮ੍ਾਰੇ ॥ ਜਿਉ ਤੂ ਰਾਖਹਿ ਤਿਉ ਰਹਾ, ਪ੍ਰਭ ਅਗਮ**

**ਅਪਾਰੇ ॥੩॥ ਕਰਣ ਕਾਰਣ ਸਮਰਥ ਪ੍ਰਭ, ਦੇਹਿ ਅਪਨਾ ਨਾਉ॥ ਨਾਨਕ, ਤਰੀਐ ਸਾਧ ਸੰਗਿ, ਹਰਿ ਹਰਿ ਗੁਣ ਗਾਉ॥੪॥੨੭॥੫੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਹੀਂ, ਮਹਿਂ, ਰਾਖਹਿਂ, ਤਿਉਂ, ਰਹਾਂ।

**ਪਦ ਅਰਥ :** ਕਲ=ਕਲਾ, ਸ਼ਕਤੀ, ਤਾਕਤ।ਅਵਰ=ਹੋਰ। ਨਾਥ=ਹੇ ਮਾਲਕ!। ਮਾਧਵੇ=ਹੇ ਮਾਇਆ ਦੇ ਪਤੀ ! ਹੇ ਪ੍ਰਭੂ !। ਸਮਗ੍ਰੀ=ਵਸਤੂ।

**ਅਰਥ :** (ਹੇ ਭਾਈ !) ਉਹ ਪ੍ਰਭੂ ਜਿਸ ਦੇ ਹੱਥ (ਸਾਰੀ) ਸ਼ਕਤੀ ਹੈ (ਮਨੁੱਖਾਂ ਦੇ ਸਾਰੇ ਮਾਇਕ ਬੰਧਨ) ਕੱਟਦਾ ਹੈ। (ਨਾਮ ਤੋਂ ਬਿਨਾ) ਹੋਰ ਕੰਮ ਕਰਨ ਨਾਲ ਨਹੀਂ ਛੁਟ ਸਕੀਦਾ, ਹੇ ਹਰੀ ! ਹੇ (ਮੇਰੇ) ਮਾਲਕ ! (ਮੈਨੂੰ ਬੰਧਨਾਂ ਤੋਂ) ਰਖ ਲਵੋ।੧।

ਹੇ ਮਾਇਆ ਦੇ ਪਤੀ ਵਾਹਿਗੁਰੂ ! ਹੇ ਪੂਰੇ ਦਇਆਲੂ ! (ਮੈਂ) ਤੇਰੀ ਸ਼ਰਣ ਆਇਆ ਹਾਂ (ਮੈਨੂੰ ਮੋਹ ਤੇ ਭਰਮ ਤੋਂ ਬਚਾਅ ਲੈ)। (ਹੇ ਭਾਈ !) ਸ੍ਰਿਸ਼ਟੀ ਦਾ ਪਾਲਕ (ਜਿਸ ਜੀਵ ਦੀ) ਰਖਿਆ ਕਰਦਾ ਹੈ, (ਉਹ) ਸੰਸਾਰ ਤੋਂ ਛੁਟ ਜਾਂਦਾ ਹੈ।੧।ਰਹਾਉ।

(ਹੇ ਭਾਈ ! ਭੁਲੜ ਜੀਵ) ਇਨ੍ਹਾਂ ਆਸਾਂ, ਭਰਮਾਂ, ਵਿਕਾਰਾਂ ਤੇ ਮੋਹ ਵਿੱਚ ਲੁਭਾਇਮਾਨ ਹੋ ਰਿਹਾ ਹੈ। ਝੂਠੀ ਦੁਨਿਆਵੀ ਵਸਤੂ ਹੀ (ਇਸ ਦੇ) ਮਨ ਵਿੱਚ ਟਿੱਕੀ ਰਹਿੰਦੀ ਹੈ, (ਇਸ) ਨੇ ਪਾਰਬ੍ਰਹਮ ਨੂੰ ਨਹੀਂ ਜਾਣਿਆ (ਭਾਵ ਸਾਈਂ ਨਾਲ ਸਾਂਝ ਨਹੀਂ ਪਾਈ)।੨।

ਹੇ ਪਰਮ ਜੋਤਿ ਪੂਰਨ ਪ੍ਰਤੱਖ (ਪਰਮੇਸ਼ਰ ਜੀ !) ਸਾਰੇ ਜੀਵ ਤੁਹਾਡੇ (ਬਣਾਏ ਹੋਏ ਹਨ)। ਹੇ ਅਪਹੁੰਚ ਤੇ ਬੇਅੰਤ ਹਰੀ ! ਜਿਵੇਂ ਤੂੰ ਰਖਦਾ ਹੈਂ, ਤਿਵੇਂ ਅਸੀਂ ਰਹਿੰਦੇ ਹਾਂ, (ਇਸ ਤੋਂ ਬਿਨਾ ਸਾਡੇ ਪਾਸ) ਹੋਰ ਕੋਈ ਚਾਰਾ ਨਹੀਂ ਹੈ (ਭਾਵ ਅਸਮਰਥ ਹਾਂ)।੩।

ਹੇ ਜਗਤ ਦੇ ਰਚਨਹਾਰ ਪ੍ਰਭੂ ! (ਮੈਨੂੰ) ਆਪਣਾ ਨਾਮ ਬਖ਼ਸ਼ਿਸ਼ ਕਰੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪਿਆਰਿਓ !) ਸਾਧਸੰਗਤ ਦੁਆਰਾ ਹਰੀ ਦੇ ਗੁਣ ਗਾ ਕੇ (ਹੀ ਸੰਸਾਰ ਸਾਗਰ ਤੋਂ) ਤਰਿਆ ਜਾਂਦਾ ਹੈ।੪।੨੭।੫੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਜਿਥੇ ਪਰਮੇਸ਼ਰ ਦੀ ਸ਼ਕਤੀ ਨੂੰ ਨਿਰੂਪਣ ਕੀਤਾ ਹੈ ਉਥੇ ਜੀਵ ਦੀ ਊਣਤਾਈਆਂ ਨੂੰ ਸਾਡੇ ਸਾਹਮਣੇ ਰਖਿਆ ਹੈ। ਜੀਵ ਭਰਮ, ਮਾਇਆ ਮੋਹ ਦੇ ਲੋਭ ਅਤੇ ਵਿਸ਼ੇ ਵਿਕਾਰਾਂ ਵਿੱਚ ਖਚਿਤ ਰਹਿੰਦਾ ਹੈ।

ਅਸਲ ਵਿੱਚ ਜੀਵ ਦੇ ਹੱਥ ਕੁਝ ਨਹੀਂ, ਸਰਬ ਕਲਾ ਸਮਰਥ, ਪ੍ਰਭੂ ਆਪ ਹੈ। ਪਰਮੇਸ਼ਰ ਆਪਣੇ ਸੇਵਕਾਂ ਦੇ ਬੰਧਨ ਕਟਦਾ ਹੈ ਅਤੇ ਸਦਾ ਪ੍ਰਭੂ ਦੇ ਸੇਵਕ ਨਾਮ-ਸਿਮਰਨ ਅਤੇ ਸਾਧਸੰਗਤ ਵਿੱਚ ਬੈਠ ਕੇ ਹਰੀ ਦੇ ਗੁਣ ਗਾਉਣ ਲਈ ਝੋਲੀ ਅੱਡੀ ਰਖਦੇ ਹਨ।

**ਬਿਲਾਵਲੁ ਮਹਲਾ ੫ ॥ ਕਵਨੁ ਕਵਨੁ ਨਹੀ ਪਤਰਿਆ, ਤੁਮ੍ਰੀ ਪਰਤੀਤਿ॥ ਮਹਾ ਮੋਹਨੀ ਮੋਹਿਆ, ਨਰਕ ਕੀ ਰੀਤਿ॥੧॥ ਮਨ ਖੁਟਹਰ ਤੇਰਾ ਨਹੀ ਬਿਸਾਸੁ, ਤੂ ਮਹਾ ਉਦਮਾਦਾ॥ ਖਰ ਕਾ ਪੈਖਰੁ ਤਉ ਛੁਟੈ, ਜਉ ਊਪਰਿ ਲਾਦਾ॥੧॥ਰਹਾਉ॥ ਜਪ ਤਪ ਸੰਜਮ ਤੁਮ੍ ਖੰਡੇ, ਜਮ ਕੇ ਦੂਖ ਡਾਂਡ॥ ਸਿਮਰਹਿ ਨਾਹੀ ਜੋਨਿ ਦੂਖ, ਨਿਰਲਜੇ ਭਾਂਡ॥੨॥ ਹਰਿ ਸੰਗਿ ਸਹਾਈ ਮਹਾ ਮੀਤੁ, ਤਿਸ ਸਿਉ ਤੇਰਾ ਭੇਦੁ॥ ਬੀਧਾ ਪੰਚ**

**ਬਟਵਾਰਈ, ਉਪਜਿਓ ਮਹਾ ਖੇਦੁ॥੩॥ ਨਾਨਕ, ਤਿਨ ਸੰਤਨ ਸਰਣਾਗਤੀ, ਜਿਨ ਮਨੁ ਵਸਿ ਕੀਨਾ॥ ਤਨੁ ਧਨੁ ਸਰਬਸੁ ਆਪਣਾ, ਪ੍ਰਭਿ ਜਨ ਕਉ ਦੀਨ੍ਾ॥੪ ॥੨੮॥੫੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਾਂ, ਨਹੀਂ, ਸਿਮਰਹਿੰ, ਸਿਉਂ, ਬਟਵਾਰਈਂ।

**ਫੁਟਕਲ :** 'ਸਰਬਸੁ' ਨੂੰ 'ਸਰਬ ਸੁ' ਪਦ ਛੇਦ ਕਰਨਾ ਅਸ਼ੁੱਧ ਹੈ।

**ਪਦ ਅਰਥ :** ਪਤਰਿਆ=ਡਿਗਿਆ, ਧੋਖਾ ਖਾਧਾ। ਤੁਮਰੀ ਪਰਤੀਤਿ=ਤੇਰੇ ਤੇ ਭਰੋਸਾ ਕਰਕੇ। ਮਹਾ ਮੋਹਨੀ=ਵੱਡੀ ਮੋਹਣ ਵਾਲੀ (ਮਾਇਆ) ਨੇ। ਰੀਤਿ=ਮਰਯਾਦਾ। ਖੁਟਹਰ=ਖੋਟੇ। ਬਿਸਾਸੁ=ਵਿਸ਼ਵਾਸ਼, ਇਤਬਾਰ। ਮਨ=ਹੇ ਮਨ!। ਉਨਮਾਦਾ= ਮਤਵਾਲਾ, ਮਸਤ। ਖਰ ਕਾ=ਖੋਤੇ ਦਾ। ਪੈਖਰੁ=ਪੈਰ ਜਕੜਨ ਦਾ ਬੰਧਨ (ਰੱਸਾ) ਜੋ ਪੈਰਾਂ ਵਿੱਚ ਪਾਇਆ ਜਾਂਦਾ ਹੈ। ਤਉ ਛੁਟੈ=ਓਦੋਂ ਖੋਲ੍ਹਿਆ ਜਾਂਦਾ ਹੈ। ਊਪਰਿ ਲਾਦਾ=(ਖੋਤੇ) ਉਤੇ (ਜਦੋਂ ਭਾਰ) ਲਦਿਆ ਗਿਆ। ਖੰਡੇ=ਕੱਟ ਦਿਤੇ, ਨਾਸ਼ ਕਰ ਦਿੱਤੇ। ਡਾਂਡ=ਡੰਡ। ਨਿਰਲਜੇ=ਬੇਸ਼ਰਮ। ਭਾਂਡ=ਹੇ ਭੰਡ!। ਨਿਰਲਜ ਬਾਤ ਕਹਿਣ ਵਾਲੇ ਪੁਰਸ਼। ਭੇਦੁ=ਵਿਥ, ਦੂਰੀ। ਬੀਧਾ=ਵਿੰਨ੍ਹ ਲਿਆ। ਬਟਵਾਰਈ=ਬਟਵਾਰਿਆਂ, (ਰਾਹ ਜ਼ਨਾਂ) ਨੇ। ਮਹਾ ਖੇਦੁ=ਵੱਡਾ ਦੁਖ ਕਲੇਸ਼। ਵਸਿ=ਵਸ (ਕਾਬੂ) ਵਿੱਚ। ਸਰਬਸੁ=ਸਭ ਕੁਝ।

**ਅਰਥ :** (ਹੇ ਮਨ !) ਤੇਰੇ ਤੇ ਇਤਬਾਰ ਕਰਕੇ ਕੌਣ ਕੌਣ ਨਹੀਂ ਡਿਗਿਆ? ਮਹਾਂ ਮੋਹਨੀ (ਮਾਇਆ) ਨੇ ਤੈਨੂੰ ਮੋਹਿਆ, ਇਹ (ਮੋਹਿਆਂ ਜਾਣਾ, ਮਾਨੋ ਸਿੱਧਾ) ਨਰਕ (ਜਾਣ) ਦੀ ਜੁਗਤੀ (ਰੂਪ ਨਿਸ਼ਾਨੀ) ਹੈ।੧।

ਹੇ ਖੋਟੇ ਤੇ (ਖੋਤੇ) ਮਨ ! ਤੇਰਾ (ਕੋਈ) ਇਤਬਾਰ ਨਹੀਂ (ਕਿਉਂਕਿ) ਤੂੰ ਬਹੁਤ (ਖੋਟਾ ਤੇ) ਮਸਤੋਟਾ ਹੈਂ। ਖੋਤੇ ਦਾ ਬੰਧਨ ਰੂਪੀ ਰੱਸਾ ਤਾਂ ਖੋਲ੍ਹਿਆ ਜਾਂਦਾ ਹੈ ਜਦੋਂ (ਉਸ) ਉਤੇ ਭਾਰ ਲਦ ਲਿਆ ਜਾਂਦਾ ਹੈ।੧।ਰਹਾਉ।

ਹੇ ਬੇ-ਇਤਬਾਰੇ ਮਨ ! ਤੂੰ ਜਪ, ਤਪ, ਸੰਜਮ (ਆਦਿ ਕਈ ਕਰਮ) ਟੋਟੇ ਟੋਟੇ (ਭਾਵ ਨਾਸ) ਕਰ ਦਿਤੇ, (ਜਿਸ ਕਰਕੇ ਤੂੰ) ਜਮ ਦੇ ਡੰਡੇ (ਸਹਾਰਦਾ ਹੈਂ)। ਹੇ ਬੇਸ਼ਰਮ ਭੰਡ! (ਤੂੰ) ਜੂਨੀ ਵਿਚ ਭੋਗਣ ਵਾਲੇ) ਦੁਖ ਚੇਤੇ ਨਹੀਂ ਕਰਦਾ।੨।

(ਹੇ ਮਨ ! ਜੋ) ਪਰਮਾਤਮਾ ਤੇਰੇ ਨਾਲ ਹੈ, (ਉਹ) ਤੇਰਾ ਸਹਾਈ ਤੇ ਮਿੱਤਰ ਹੈ, (ਪਰ) ਉਸ ਨਾਲੋਂ ਤੇਰੀ ਵਿੱਥ (ਦੂਰੀ) ਬਣੀ ਹੋਈ ਹੈ। ਤੈਨੂੰ ਪੰਜ ਲੁਟੇਰਿਆਂ (ਕਾਮਾਦਿਕਾਂ ਨੇ ਆਪਣੇ) ਵੱਸ ਵਿੱਚ ਕਰ ਰਖਿਆ ਹੈ (ਜਿਸ ਕਰਕੇ ਤੇਰੇ ਅੰਦਰ) ਬੜਾ ਦੁਖ ਕਲੇਸ਼ ਪੈਦਾ ਹੋਇਆ ਹੈ।੩।

ਨਾਨਕ (ਗੁਰੂ ਜੀ ਖੋਟੇ ਮਨ ਨੂੰ ਸਮਝਾ ਰਹੇ ਹਨ ਹੇ ਭਾਈ ! ਤੈਨੂੰ) ਉਨ੍ਹਾਂ ਸੰਤ-ਜਨਾਂ ਦੀ ਸ਼ਰਣ ਵਿੱਚ ਪੈਣਾ ਚਾਹੀਦਾ ਹੈ, ਜਿਨ੍ਹਾਂ ਨੇ (ਆਪਣਾ) ਮਨ ਵਸ ਵਿੱਚ ਕਰ ਲਿਆ ਹੈ। ਪ੍ਰਭੂ ਨੇ ਆਪਣਾ ਤਨੁ, ਧਨੁ, ਸਭ ਕੁਝ (ਐਸੇ ਸੰਤ) ਜਨਾ ਨੂੰ ਦਿੱਤਾ ਹੈ।੪।੨੮।੫੮।

## ਅਰਥ ਭੇਦ ਅਤੇ ਨਿਰਣੈ

**ਨਾਨਕ, ਤਿਨ ਸੰਤਨ ਸਰਣਾਗਤੀ ਜਿਨ ਮਨੁ ਵਸਿ ਕੀਨਾ ॥**
**ਤਨੁ ਧਨੁ ਸਰਬਸੁ ਆਪਣਾ, ਪ੍ਰਭਿ ਜਨ ਕਉ ਦੀਨਾ ॥**

ਵੱਖ ਵੱਖ ਅਰਥ :

1) ਸ੍ਰੀ ਗੁਰੂ ਜੀ ਕਹਤੇ ਹੈਂ ਹਮ ਤਿਨ ਸੰਤ ਜਨੋਂ ਕੀ ਸਰਨ ਮੈਂ ਪ੍ਰਾਪਤਿ ਭਏ ਹੈਂ ਜਿਨੋ ਨੇ ਹੇ ਮਨ! ਤੇਰੇ ਕੋ ਅਪਨੇ ਅਧੀਨ ਕਰ ਲੀਆ ਔਰ ਤਨ ਧਨ ਅਪਨਾ ਸਰਬੰਸ ਅਪਨਾ (ਪ੍ਰਭਿ) ਵਾਹਿਗੁਰੂ ਨੇ

ਤਿਨ ਸੰਤ ਜਨਾ ਕੋ ਦੇ ਦੀਆ ਹੈ ਔ ਤਿਨ ਜਨੋ ਨੇ ਅਪਨੇ ਪ੍ਰਭੂ ਕੋ ਦੀਆ ਹੈ। [ਫ. ਸ.

2) ਸ਼ਬਦਾਰਥ ਵਿੱਚ ''ਸਰਬਸੁ' ਦੇ ਅਰਥ=ਸਭ ਕੁਝ ਕਰਨ ਤੋਂ ਸਿਵਾਏ ਹੋਰ ਕੋਈ ਅਰਥ ਨਹੀਂ ਕੀਤਾ। ਹਾਂ, ਸ਼ਬਦ ਦੇ ਸਾਰੰਸ਼ ਵਿੱਚ ਇਉਂ ਅੰਕਿਤ ਕੀਤਾ ਹੈ-

"ਮਨੁੱਖ ਦਾ ਮਨ ਆਪਣੇ ਆਪ ਵਿੱਚ ਇਹ ਸ਼ਕਤੀ ਨਹੀਂ ਰਖਦਾ ਕਿ ਹਰ ਵੇਲੇ ਕੁਕਰਮਾਂ ਤੋਂ ਬਚਿਆ ਰਹੇ। ਇਸ ਨੂੰ ਕਾਬੂ ਕਰਨ ਲਈ ਜਰੂਰੀ ਹੈ ਕਿ ਉਨ੍ਹਾਂ ਸੰਤਾਂ ਦੀ ਸ਼ਰਨ ਲਈਏ ਜਿਨ੍ਹਾਂ ਨੇ ਮਨ ਨੂੰ ਵਸ ਕੀਤਾ ਹੈ।"

3) ਹੇ ਨਾਨਕ! ਜਿਨਾਂ ਸੰਤ ਜਨਾਂ ਨੇ (ਆਪਣਾ) ਮਨ (ਆਪਣੇ) ਵੱਸ ਵਿੱਚ ਕਰ ਲਿਆ ਹੈ, ਜਿੰਨ੍ਹਾਂ ਜਨਾਂ ਨੂੰ ਪ੍ਰਭੂ ਨੇ (ਇਹ ਦਾਤਿ) ਦਿੱਤੀ ਹੈ, ਉਹਨਾਂ ਦੀ ਸ਼ਰਨ ਪੈਣਾ ਚਾਹੀਦਾ ਹੈ। [ਦਰਪਣ

4) ਸਤਿਗੁਰੂ ਜੀ (ਆਖਦੇ ਹਨ, ਅਸੀਂ) ਉਨ੍ਹਾਂ ਸੰਤਾਂ ਦੀ ਸ਼ਰਣੀ ਆਏ ਹਾਂ, ਜਿਨ੍ਹਾਂ ਨੇ ਮਨ ਨੂੰ ਵਸ ਵਿੱਚ ਕੀਤਾ ਹੋਇਆ, ਉਨ੍ਹਾਂ ਜਨਾਂ ਨੂੰ ਪ੍ਰਭੂ ਨੇ ਆਪਣਾ ਤਨ ਧਨ ਤੇ ਸ੍ਰਬੰਸ ਦੇ ਦਿੱਤਾ ਹੋਯਾ ਹੈ। [ਪੰ. ਨਰੈਣ ਸਿੰਘ

**ਨਿਰਣੈ :** ਚਾਰ ਟੀਕਾਕਾਰਾਂ ਦੇ ਅਰਥਾਂ ਦਾ ਅਧਿਐਨ ਕਰਨ ਮਗਰੋਂ ਸੁਚੱਜੇ ਪਾਠਕ ਆਪ ਹੀ ਸਹੀ ਅਰਥਾਂ ਦਾ ਅਨੁਮਾਨ ਲਾ ਲੈਣਗੇ। ਨੰਬਰ ੧ ਤੇ ੪ ਵਾਲੇ ਅਰਥ ਪੰਕਤੀ ਦੇ ਆਸ਼ੇ ਅਨੁਸਾਰ ਠੀਕ ਹਨ। ਹਾਂ, ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ਨੰਬਰ ੧ ਵਿੱਚ 'ਮਨੁ' ਦੇ ਅਰਥ 'ਹੇ ਮਨ !' ਕਰਨੇ ਠੀਕ ਨਹੀਂ ਕਿਉਂਕਿ ਸੰਬੋਧਨ ਰੂਪ ਵਿੱਚ 'ਮਨ' ਦਾ ਨੰਨਾ ਹਮੇਸ਼ਾਂ ਮੁਕਤਾ ਹੁੰਦਾ ਹੈ।

ਪਹਿਲੀ ਪੰਕਤੀ ਦੇ ਅਰਥ ਬੜੇ ਸਰਲ ਹਨ, ਦੂਜੀ ਪੰਕਤੀ ਵਿੱਚ 'ਆਪਣਾ' ਪਦ ਨੇ ਅਰਥਾਂ ਦੀ ਸਥਿਤੀ ਵਿੱਚ ਕੁਝ ਔਖਿਆਈ ਪੈਦਾ ਕੀਤੀ ਹੈ ਕਿਉਂਕਿ ਪ੍ਰਭੂ ਦਾ ਆਪਣਾ 'ਤਨੁ' ਕੋਈ ਨਹੀਂ, ਉਹ ਨਿਰ-ਆਕਾਰ ਹੈ। ਪਰ (ਆਪਣੇ) ਜਨਾ ਨੂੰ ਮਨੁੱਖੀ ਸਰੀਰ, ਧਨ ਦੌਲਤ, (ਹੋਰ) ਸਭ ਕੁਝ ਉਸ ਦਾ ਆਪਣਾ ਦਿਤਾ ਹੋਇਆ ਹੈ।

ਵਿਆਕਰਣਕ ਤੌਰ ਤੇ 'ਤਨੁ ਧਨੁ ਸਰਬਸੁ' ਦੇ ਅੰਤਲੇ ਅਖਰ ਦਾ ਔਂਕੁੜ ਸਹਿਤ ਆਉਣਾ ਵਿਸ਼ੇਸ਼ਤਾ ਰਖਦਾ ਹੈ। 'ਏਕ ਰੂਪ ਅਨੇਕ ਦਰਸਨ' ਤੋਂ ਭਾਵ ਪ੍ਰਭੂ ਸਰਬਵਿਆਪੀ ਹੈ। ਫਿਰ 'ਸਾਧ ਰੂਪੁ ਅਪਨਾ ਤਨੁ ਧਾਰਿਆ' (ਪੰਨਾ ੧੦੦੫) ਤੋਂ ਵੀ ਉਸ ਦੀ ਵਿਲਖਣ-ਕੁਲ ਦਾ ਪ੍ਰਗਟਾਅ ਹੁੰਦਾ ਹੈ। 'ਤਨੁ' ਦੇ ਭਾਵਕ ਅਰਥ ਸਰੂਪ, ਧਨ ਦੇ (ਨਾਮ-ਧਨ) ਅਤੇ 'ਸਰਬਸੁ' ਦੇ ਸਭ ਕੁਝ ਕਰਨੇ ਹੀ ਢੁਕਦੇ ਹਨ।

ਫਿਰ 'ਦੀਨਾ' ਪੁਲਿੰਗ ਵਾਚੀ ਪਦ ਹੈ ਇਸ ਦੇ ਅਰਥ 'ਦੀਨੀ' ਨਹੀਂ ਹੋ ਸਕਦੇ ਜਿਵੇਂ ਕਿ ਨੰਬਰ ੩ ਵਿੱਚ ਦਰਜ ਹਨ। 'ਪ੍ਰਭਿ' ਪਦ ਦੇ 'ਭਿ' ਨੂੰ ਲਗੀ ਸਿਹਾਰੀ ਨਿਰਣਾ ਕਰਦੀ ਹੈ ਕਿ ਪ੍ਰਭੂ ਨੇ ਆਪਣਾ ਤਨ, ਧਨ, ਸਭ ਕੁਝ (ਮਨ ਵਸ ਕਰਨ ਵਾਲੇ) ਸੇਵਕਾਂ ਨੂੰ ਦਿੱਤਾ ਹੈ।

## ਸਾਰੰਸ਼ ਅਤੇ ਸਿਧਾਂਤ

ਮਨ ਚੰਚਲ ਤੇ ਚਤੁਰ ਹੈ, ਇਸ ਨੂੰ ਹਰ ਵੇਲੇ ਮਾਇਆ ਦੀ ਪਾਣ ਚੜ੍ਹੀ ਰਹਿੰਦੀ ਹੈ। "ਟੇਢੀ ਪਾਗ, ਟੇਢੇ ਚਲੇ, ਲਾਗੇ ਬੀਰੇ ਖਾਨ" (ਪੰਨਾ ੧੧੨੪) ਵਾਲੀ ਇਸ ਦੀ ਦਸ਼ਾ ਹੈ। ਇਸ ਕੋਲ ਕੁਕਰਮਾਂ ਤੋਂ ਬਚਣ ਲਈ ਆਪਣੀ ਸ਼ਕਤੀ ਨਹੀਂ। ਮਹਾਂ ਪੁਰਸ਼ਾਂ ਨੇ ਮਨ ਨੂੰ ਪਾਰੇ ਨਾਲ ਤੁਲਨਾ ਦਿੱਤੀ ਹੈ ਕਿਉਂਕਿ ਇਹ ਇੱਕ ਜਗ੍ਹਾ ਤੇ ਟਿਕ ਕੇ ਨਹੀਂ ਬੈਠਦਾ। ਮਨ ਨੂੰ ਮਾਇਆ ਨੇ ਸੰਸਾਰ ਰੂਪੀ ਜਾਲ ਵਿੱਚ ਫਸਾ ਰਖਿਆ ਹੈ। ਇਹ ਵਿਸ਼ੇ ਰੂਪ ਮਾਇਆ ਹਰੇਕ ਜੀਵ ਦੇ ਹਿਰਦੇ ਨਾਲ ਲਗੀ ਹੋਈ ਹੈ :-

**ਮਨ ਮਾਇਆ ਬੰਧਿਓ ਸਰ ਜਾਲਿ॥**
**ਘਟਿ ਘਟਿ ਬਿਆਪਿ ਰਹਿਓ ਬਿਖੁ ਨਾਲਿ॥** **[ਪੰਨਾ ੮੩੧**

ਮਨ ਨੂੰ ਕਾਬੂ ਕਰਨ ਲਈ ਜਪ, ਤਪ, ਸੰਜਮ, ਨਾਮ-ਭਗਤੀ ਦੀ ਲੋੜ ਹੈ ਵਰਨਾ ਇਹ ਇਤਨਾ ਬੇਸ਼ਰਮ ਹੈ ਕਿ ਉਹ ਪਰਮੇਸ਼ਰ ਜਿਹੜਾ ਸਦਾ ਇਸ ਦਾ ਸਹਾਈ ਹੈ, ਉਸ ਨਾਲ ਪਿਆਰ ਹੀ ਨਹੀਂ ਪਾਉਂਦਾ, ਇਸ ਕਰਕੇ ਇਹ ਜਮ-ਡੰਡ ਦਾ ਭਾਗੀ ਬਣਦਾ ਹੈ।

ਉਹ ਸੰਤ ਧਨ ਹਨ ਜਿਨ੍ਹਾਂ ਨੇ ਆਪਣੇ ਮਨ ਨੂੰ ਵਸ ਵਿੱਚ ਕੀਤਾ ਹੋਇਆ ਹੈ। ਮਨ ਨੂੰ ਵਸ ਕਰਨਾ ਮਨੁੱਖਾ-ਸ਼ਕਤੀ ਤੋਂ ਬਾਹਰ ਦੀ ਗਲ ਹੈ। ਇਸ ਨੂੰ ਕਾਬੂ ਕਰਨ ਲਈ ਗੁਰ-ਸ਼ਬਦ ਦੀ ਕਮਾਈ ਅਤੇ ਪਰਮੇਸ਼ਰ ਦੀ ਕਿਰਪਾ ਲੋੜੀਂਦੀ ਹੈ। ਗੁਰਵਾਕ ਹਨ:-

**ੳ) ਮਨ ਬਸਿ ਆਵੈ ਨਾਨਕਾ, ਜੇ ਪੂਰਨ ਕਿਰਪਾ ਹੋਇ ॥** [ਪੰਨਾ ੨੯੮

**ਅ) ਮਨੁ ਮੈਗਲੁ ਗੁਰ ਸਬਦਿ ਵਸਿ ਆਇਆ ॥** [ਪੰਨਾ ੫੭੬

**ਬਿਲਾਵਲੁ ਮਹਲਾ ੫ ॥ ਉਦਮੁ ਕਰਤ ਆਨਦੁ ਭਇਆ, ਸਿਮਰਤ ਸੁਖ ਸਾਰੁ ॥ ਜਪਿ ਜਪਿ ਨਾਮੁ ਗੋਬਿੰਦ ਕਾ, ਪੂਰਨ ਬੀਚਾਰੁ ॥੧॥ ਚਰਨ ਕਮਲ ਗੁਰ ਕੇ ਜਪਤ, ਹਰਿ ਜਪਿ ਹਉ ਜੀਵਾ ॥ ਪਾਰਬ੍ਰਹਮੁ ਆਰਾਧਤੇ, ਮੁਖਿ ਅੰਮ੍ਰਿਤੁ ਪੀਵਾ ॥੧॥ਰਹਾਉ॥ ਜੀਅ ਜੰਤ ਸਭਿ ਸੁਖਿ ਬਸੈ, ਸਭ ਕੈ ਮਨਿ ਲੋਚ ॥ ਪਰਉਪਕਾਰੁ ਨਿਤ ਚਿਤਵਤੇ, ਨਾਹੀ ਕਛੁ ਪੋਚ ॥੨॥ ਧੰਨੁ ਸੁ ਥਾਨੁ ਬਸੰਤ ਧੰਨੁ, ਜਹ ਜਪੀਐ ਨਾਮੁ ॥ ਕਥਾ ਕੀਰਤਨੁ ਹਰਿ ਅਤਿ ਘਨਾ, ਸੁਖ ਸਹਜ ਬਿਸ੍ਰਾਮੁ ॥੩॥ ਮਨ ਤੇ ਕਦੇ ਨ ਵੀਸਰੈ, ਅਨਾਥ ਕੋ ਨਾਥ॥ ਨਾਨਕ, ਪ੍ਰਭ ਸਰਣਾਗਤੀ, ਜਾ ਕੈ ਸਭੁ ਕਿਛੁ ਹਾਥੁ ॥੪॥੨੯॥੫੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਆਨੰਦੁ, ਹਉਂ, ਜੀਵਾਂ, ਪੀਵਾਂ, ਨਾਹੀਂ, ਜਾਂ।

**ਪਦ ਅਰਥ :** ਸੁਖ ਸਾਰੁ=ਸੁਖਾਂ ਦਾ ਤੱਤ। ਜਪਿ=ਜਪ ਕੇ। ਜੀਵਾ=ਮੈਂ ਜੀਉਂਦਾ ਹਾਂ। ਮੁਖਿ=ਮੂੰਹ ਨਾਲ। ਪੀਵਾ=ਮੈਂ ਪੀਂਦਾ ਹਾਂ। ਸੁਖਿ=ਸੁਖ ਵਿੱਚ, ਨਾਲ। ਲੋਚ=ਚਾਹਨਾ। ਚਿਤਵਤੇ= ਚਿਤਵਦੇ, ਸੋਚਦੇ ਰਹਿੰਦੇ ਹਨ। ਪੋਚ=ਲੇਪ। ਧੰਨੁ=ਧੰਨਤਾ ਯੋਗ। ਬਸੰਤ=ਵਜਣ ਵਾਲੇ। ਘਨਾ=ਬਹੁਤਾ। ਬਿਸ੍ਰਾਮੁ=ਟਿਕਾਣਾ। ਅਨਾਥ ਕੋ ਨਾਥ=ਨਿਖਸਮਿਆਂ ਦਾ ਖਸਮ (ਮਾਲਕ)।

**ਅਰਥ :** (ਹੇ ਭਾਈ ! ਨਾਮ ਜਪਣ ਦਾ) ਉਦਮ ਕਰਦਿਆਂ (ਮਨ ਵਿੱਚ ਆਤਮਿਕ) ਅਨੰਦ ਪੈਦਾ ਹੋ ਗਿਆ ਹੈ, ਨਾਮ ਸਿਮਰਦਿਆਂ ਸੁਖਾਂ ਦਾ ਤੱਤ (ਸੁੱਖ) ਮਿਲ ਗਿਆ ਹੈ। ਪ੍ਰਿਥਵੀ ਦੇ ਮਾਲਕ ਦਾ ਨਾਮ ਜਪ ਜਪ ਕੇ (ਪਰਮਾਤਮਾ ਦੇ ਗੁਣਾਂ ਦਾ) ਪੂਰਨ ਵੀਚਾਰ (ਪ੍ਰਾਪਤ ਹੋ ਗਿਆ ਹੈ)।੧।

(ਹੇ ਭਾਈ !) ਗੁਰੂ ਦੇ ਸੋਹਣੇ ਚਰਨ ਜਪਦਿਆਂ ਹਰੀ ਦਾ (ਨਾਮ) ਜਪ ਕੇ ਮੈਂ ਜੀਊਂਦਾ ਹਾਂ। ਪਾਰਬ੍ਰਹਮ ਨੂੰ ਅਰਾਧਦੇ ਹੋਏ (ਮੈਂ ਆਪਣੇ) ਮੂੰਹ (ਨਾਲ) ਅੰਮ੍ਰਿਤ ਪੀਂਦਾ ਹਾਂ।੧।ਰਹਾਉ।

(ਹੇ ਭਾਈ !) ਸਾਰੇ ਜੀਵ ਜੰਤੂ ਸੁਖ ਵਿੱਚ ਵਸ ਰਹੇ ਹਨ ਸਭ ਦੇ ਮਨ ਵਿੱਚ (ਨਾਮ) ਸਿਮਰਨ ਕਰਨ ਦੀ ਲੋਚ (ਲਗੀ ਰਹਿੰਦੀ ਹੈ)। (ਸਾਰੇ ਆਪਣੇ) ਮਨ ਵਿੱਚ ਪਰਉਪਕਾਰ ਦੀ (ਗਲ) ਹਰ ਵੇਲੇ ਸੋਚਦੇ ਰਹਿੰਦੇ ਹਨ (ਅਤੇ ਓਹ) ਪਾਪ ਪੁੰਨ ਤੋਂ ਨਿਰਲੇਪ (ਰਹਿੰਦੇ) ਹਨ।੨।

(ਹੇ ਭਾਈ !) ਜਿਸ ਥਾਂ ਤੇ ਪਰਮਾਤਮਾ ਦਾ ਨਾਮ ਜਪਿਆ ਜਾਂਦਾ ਹੈ ਉਹ ਥਾਂ ਧੰਨਤਾ ਯੋਗ ਹੈ, (ਉਥੇ) ਵਸਣ ਵਾਲਾ ਵੀ ਧੰਨ ਹੈ। (ਉਹ ਅਸਥਾਨ ਭਾਗਾਂ ਵਾਲਾ ਹੈ ਜਿਥੇ ਉਸ ਪ੍ਰਭੂ ਦੀ) ਕਥਾ (ਵਾਰਤਾ ਹੁੰਦੀ ਹੈ)। (ਜਿਥੇ) ਹਰੀ ਦਾ ਕੀਰਤਨ ਬਹੁਤ ਹੀ ਹੁੰਦਾ ਹੈ, (ਉਹ ਥਾਂ) ਸੁਖ ਸਹਜ ਦਾ ਟਿਕਾਣਾ (ਬਣ ਜਾਂਦਾ ਹੈ)।੩।

(ਹੇ ਭਾਈ ! ਉਹ ਪ੍ਰਭੂ ਜੋ) ਨਿਖਸਮਿਆਂ ਦਾ ਖਸਮ (ਮਾਲਕ) ਹੈ, ਮਨ ਤੋਂ ਕਦੇ ਨਹੀਂ ਭੁਲਦਾ। ਨਾਨਕ (ਉਸ) ਪ੍ਰਭੂ ਦੀ ਸ਼ਰਣ ਪਿਆ ਹੈ ਜਿਸ ਦੇ ਹੱਥ ਵਿੱਚ ਸਾਰੀ (ਸ੍ਰਿਸ਼ਟੀ ਮਾਰਣ ਜੀਵਾਲਣ ਦੀ ਸਤਾ ਹੈ)।੪।੨੯।੫੯।

## ਸਾਰੰਸ਼ ਅਤੇ ਸਿਧਾਂਤ

ਗੁਰੂ ਘਰ ਵਿਚੋਂ ਉਦਮ ਕਰਨ ਦੀ ਸ੍ਰੇਸ਼ਟ ਪ੍ਰੇਰਨਾ ਮਿਲਦੀ ਹੈ। ਨਾਮ ਜਪਣ ਤੇ ਸੰਗਤ ਕਰਨ ਦਾ ਉਦਮ ਆਤਮਿਕ-ਅਨੰਦ ਦਾ ਮੂਲ ਹੈ। ਗੁਰੂ ਸਾਹਿਬ ਦਾ ਫੁਰਮਾਨ ਹੈ:-

ੳ) **ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ ॥** [ਪੰਨਾ ੫੨੨

ਅ) **ਸਤ ਸੰਗਤਿ ਸਤਿਗੁਰ ਧੰਨ ਧੰਨੋ, ਧੰਨ ਧੰਨ ਧਨੋ,**
**ਜਿਤੁ ਮਿਲਿ ਹਰਿ ਬੁਲਗ ਬੁਲੋਗੀਆ ॥** [ਪੰਨਾ ੧੩੧੩

ਇਹ ਪਵਿਤਰ ਵਾਕ ਸਾਡੀ ਅਗਵਾਈ ਲਈ ਮੌਜੂਦ ਹਨ। ਪਰਉਪਕਾਰਾਂ ਵਾਲੀ ਸੋਚ ਦਾ ਸੋਮਾ ਵੀ ਸਤਿਸੰਗਤ ਹੈ। ਪਰਮੇਸ਼ਰ ਦੀ ਕੀਰਤਨ ਤੇ ਕਥਾ ਸ੍ਰਵਣ ਦਾ ਅਸਥਾਨ ਵੀ ਸਾਧਸੰਗਤ ਹੈ। ਭਾ. ਸ ਗੁਰਦਾਸ ਜੀ ਦੇ ਬਚਨ ਹਨ:-

**ਸਾਧ ਸੰਗਤਿ ਅਸਥਾਨ ਜਗ ਮਗ ਨੂਰ ਹੈ ॥** [ਵਾਰ ੩ ਪਉੜੀ ੧੦

ਅਜਿਹੇ ਵਾਤਾਵਰਨ ਵਿਚੋਂ ਹੀ ਸਹਜ ਸੁਖ ਵਾਲਾ ਟਿਕਾਉ ਮਿਲਦਾ ਹੈ ਅਤੇ ਪ੍ਰਭੂ ਸਦਾ ਮਨ ਵਿੱਚ ਵਸਿਆ ਰਹਿੰਦਾ ਹੈ, ਕਦੇ ਵੀ ਨਹੀਂ ਵਿਸਰਦਾ।

**ਬਿਲਾਵਲੁ ਮਹਲਾ ੫ ॥ ਜਿਨਿ ਤੂ ਬੰਧਿ ਕਰਿ ਛੋਡਿਆ, ਫੁਨਿ ਸੁਖ ਮਹਿ ਪਾਇਆ ॥ ਸਦਾ ਸਿਮਰਿ ਚਰਣਾਰਬਿੰਦ, ਸੀਤਲ ਹੋ ਤਾਇਆ ॥੧॥ ਜੀਵਤਿਆ ਅਥਵਾ ਮੁਇਆ, ਕਿਛੁ ਕਾਮਿ ਨ ਆਵੈ ॥ ਜਿਨਿ ਏਹੁ ਰਚਨੁ ਰਚਾਇਆ, ਕੋਊ ਤਿਸ ਸਿਉ ਰੰਗੁ ਲਾਵੈ ॥੧॥ਰਹਾਉ॥ ਰੇ ਪ੍ਰਾਣੀ ਉਸਨ ਸੀਤ ਕਰਤਾ ਕਰੈ, ਘਾਮ ਤੇ ਕਾਢੈ ॥ ਕੀਰੀ ਤੇ ਹਸਤੀ ਕਰੈ, ਟੂਟਾ ਲੇ ਗਾਢੈ ॥੨॥ ਅੰਡਜ ਜੇਰਜ ਸੇਤਜ ਉਤਭੁਜਾ, ਪ੍ਰਭ ਕੀ ਇਹ ਕਿਰਤਿ ॥ ਕਿਰਤ ਕਮਾਵਨ ਸਰਬ ਫਲ, ਰਵੀਐ ਹਰਿ ਨਿਰਤਿ ॥੩॥ ਹਮ ਤੇ ਕਛੂ ਨ ਹੋਵਨਾ, ਸਰਣਿ ਪ੍ਰਭ ਸਾਧ ॥ ਮੋਹ ਮਗਨ ਕੂਪ ਅੰਧ ਤੇ, ਨਾਨਕ, ਗੁਰ ਕਾਢ ॥੪॥੩੦॥੬੦॥**

### ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ, ਜੀਵਤਿਆਂ, ਮੁਇਆਂ, ਸਿਉਂ।

**ਪਦ ਅਰਥ :** ਜਿਨਿ=ਜਿਸ (ਪ੍ਰਭੂ) ਨੇ। ਤੂ=ਤੈਨੂੰ। ਬੰਧਿ ਕਰਿ=ਬੰਨ੍ਹ ਕਰਕੇ। ਫੁਨਿ=ਫੇਰ। ਚਰਣਾਬਿੰਦ=(ਚਰਣ ਅਰ ਵਿੰਦ) ਚਰਨ ਕਮਲ। ਸੀਤਲ=ਠੰਢਾ। ਹੋ ਤਾਇਆ=ਤਪਸ਼ ਤੋਂ (ਠੰਢਾ) ਹੋ ਜਾਵੇ।੧। ਜੀਵਤਿਆ=ਜੀਊਂਦਿਆਂ। ਮੁਇਆ=ਮਰਦਿਆਂ। ਅਥਵਾ=ਯਾ, ਜਾਂ। ਕਾਮਿ=ਕੰਮ ਵਿੱਚ। ਰੰਗੁ=ਪ੍ਰੇਮ। ਉਸਨ=ਗਰਮੀ। ਸੀਤ=ਸਰਦੀ। ਘਾਮ=ਹੁਸੜ, ਹੁੰਮਸ=ਧੁੰਮਸ। ਤੇ=ਤੋਂ। ਕੀਰੀ=ਕੀੜੀ। ਹਸਤੀ=ਹਾਥੀ। ਟੂਟਾ=ਤੁਟਿਆ ਹੋਇਆ। ਅੰਡਜ=ਅੰਡਿਆਂ ਤੋਂ ਪੈਦਾ ਹੋਏ ਜੀਵ (ਪੰਛੀ ਆਦਿ)। ਜੇਰ=ਜੇਰ ਤੋਂ ਪੈਦਾ ਹੋਏ ਜੀਵ। ਸੇਤਜ=ਪਸੀਨੇ ਤੋਂ ਪੈਦਾ ਹੋਏ ਜੀਵ। ਉਤਭੁਜਾ=ਧਰਤੀ ਤੋਂ ਪੈਦਾ ਹੋਣ

ਵਾਲੀ ਬਨਸਪਤੀ। ਕਿਰਤਿ=ਪੈਦਾ ਕੀਤੀ ਹੋਈ, ਰਚਨਾ। ਹਰਿ ਰਵੀਐ=ਹਰੀ ਨੂੰ ਸਿਮਰਨਾ ਚਾਹੀਦਾ ਹੈ। ਨਿਰਤਿ=ਅਤਿਅੰਤ ਪ੍ਰੀਤੀ ਨਾਲ। ਸਾਧ=ਸਾਧੂ (ਗੁਰੂ) ਦੀ। ਮੋਹ ਮਗਨ=ਮੋਹ ਦੀ ਮਗਨਤਾ, ਮਸਤੀ। ਅੰਧ ਕੂਪ ਤੇ=ਅੰਨ੍ਹੇ ਖੂਹ (ਸੰਸਾਰ) ਚੋਂ।

**ਅਰਥ :** (ਹੇ ਭਾਈ !) ਜਿਸ (ਪ੍ਰਭੂ) ਨੇ ਤੈਨੂੰ (ਮਾਂ ਦੇ ਗਰਭ ਭਾਵ ਜਠਰ ਅਗਨੀ ਵਿੱਚ) ਬੰਨ੍ਹ ਕੇ ਰਖ ਛਡਿਆ, ਫਿਰ (ਸਿਮਰਨ ਦਾ ਸਦਕਾ ਤੈਨੂੰ ਉਥੋਂ ਕੱਢ ਕੇ) ਸੁਖਾਂ ਵਿੱਚ ਪਾ ਦਿੱਤਾ (ਭਾਵ ਮਨੁੱਖਾ ਸਰੀਰ ਦੇ ਕੇ ਸੰਸਾਰ ਵਿੱਚ ਭੇਜ ਦਿੱਤਾ)। (ਤੂੰ) ਸਦਾ (ਉਸ ਵਾਹਿਗੁਰੂ ਦੇ) ਚਰਨ ਕਮਲ ਸਿਮਰ (ਜਿਸ ਨਾਲ ਤੂੰ) ਤਪਸ਼ ਤੋਂ ਠੰਢਾ (ਭਾਵ ਸੁਖੀ) ਹੋ ਜਾਵੇਂ।੧।

(ਹੇ ਭਾਈ !) ਜੀਉਂਦਿਆਂ ਜਾਂ ਮੁਇਆਂ (ਇਹ ਮਾਇਆ) ਕਿਸੇ ਕੰਮ ਨਹੀਂ ਆਉਂਦੀ (ਭਾਵ ਹਰ ਸਮੇਂ ਸਾਥ ਨਹੀਂ ਦਿੰਦੀ, ਫਿਰ ਵੀ ਸਾਰੀ ਸ੍ਰਿਸ਼ਟੀ ਇਸ ਨਾਲ ਚੰਬੜੀ ਪਈ ਹੈ)। ਜਿਸ (ਪ੍ਰਭੂ) ਨੇ ਇਹ ਜਗਤ ਰਚਨਾ ਨੂੰ ਬਣਾਇਆ ਹੈ, ਕੋਈ ਵਿਰਲਾ ਹੀ ਉਸ (ਪ੍ਰਭੂ) ਨਾਲ ਪ੍ਰੇਮ ਲਾਉਂਦਾ ਹੈ।੧।ਰਹਾਉ।

ਹੇ ਪ੍ਰਾਣੀ ! ਗਰਮੀ ਤੇ ਸਰਦੀ ਕਰਤਾ (ਪੁਰਖ ਆਪ ਹੀ ਪੈਦਾ) ਕਰਦਾ ਹੈ, (ਉਹ ਆਪ ਹੀ ਗਰਮੀ ਦੀ) ਹੁੰਮਸ ਧੁੰਮਸ ਚੋਂ (ਬਾਹਰ) ਕਢਦਾ ਹੈ। (ਉਹ ਆਪ ਹੀ) ਕੀੜੀ ਤੋਂ ਹਾਥੀ ਬਣਾ ਦਿੰਦਾ ਹੈ, (ਅਤੇ) ਟੁਟੇ ਹੋਏ ਨੂੰ ਗੱਢ ਦੇਂਦਾ ਹੈ।੨।

ਹੇ ਭਾਈ ! ਅੰਡਜ, ਜੇਰਜ, ਸੇਤਜ, ਉਤਭੁਜ, (ਚਾਰੇ ਖਾਣੀਆਂ), ਇਹ (ਸਾਰੀ) ਪ੍ਰਭੂ ਦੀ ਕੀਤੀ ਹੋਈ ਰਚਨਾ ਹੈ। ਹਰੀ ਨੂੰ ਅਤਿਅੰਤ ਪ੍ਰੀਤੀ ਨਾਲ ਸਿਮਰੀਏ, (ਕਿਉਂਕਿ ਅਜਿਹੀ ਨਿਰਮਲ) ਕਿਰਤ ਕਮਾਈ ਤੋਂ ਸਾਰੇ ਫਲ (ਪ੍ਰਾਪਤ ਹੁੰਦੇ ਹਨ)।੩।

ਹੇ ਪ੍ਰਭੂ ! ਸਾਡੇ (ਜੀਵਾਂ) ਪਾਸੋਂ ਕੁਝ ਭੀ ਨਹੀਂ ਹੋ ਸਕਣਾ, (ਸਾਨੂੰ) ਸਾਧ (ਗੁਰੂ ਦੀ) ਸ਼ਰਨ ਵਿੱਚ ਰਖ। ਨਾਨਕ (ਗੁਰੂ ਜੀ ਜੀਵ ਨੂੰ ਸਮਝਾਉਂਦੇ ਹਨ ਕਿ ਤੂੰ ਪ੍ਰਭੂ ਅਗੇ ਇਉਂ ਬੇਨਤੀ ਕਰ, ਹੇ ਪ੍ਰਭੂ! ਮਾਇਆ) ਮੋਹ ਦੀ ਮਗਨਤਾ ਵਾਲੇ ਅੰਨ੍ਹੇ ਖੂਹ ਵਿਚੋਂ ਕੱਢ ਲੈ।੪।੩੦।੬੦।

## ਅਰਥ ਭੇਦ ਅਤੇ ਨਿਰਣੈ

**ੳ) ਸਦਾ ਸਿਮਰਿ ਚਰਣਾਰਬਿੰਦ ਸੀਤਲ ਹੋ ਤਾਇਆ ॥**

ਇਸ ਪੰਕਤੀ ਨੂੰ 'ਹੋਤਾਇਆ' ਤੇ 'ਹੋ ਤਾਇਆ' ਦੋ ਤਰ੍ਹਾਂ ਪਦ ਛੇਦ ਕਰਕੇ ਅਰਥ ਕੀਤੇ ਹੋਏ ਮਿਲਦੇ ਹਨ:-

੧ ਤਿਸ ਵਾਹਿਗੁਰੂ ਚਰਣਾਰਬਿੰਦ ਕਾ ਸਦਾ ਹੀ ਸਿਮਰਨ ਕਰ ਜਿਸ ਤੇ ਤ੍ਰਿਸ਼ਨਾ ਅਗਨੀ ਕਾ (ਹੋ ਤਾਇਆ) ਤਪਤ ਕਰ ਤਪਯਾ ਹੋਇਆ ਤੂੰ ਸੀਤਲ ਹੋ ਜਾਵੇਂਗਾ। [ਫ.ਸ. ਤੇ ਪ੍ਰਿਯਾਇ

੨ (ਉਸ ਦੇ) ਚਰਨ ਕਮਲਾਂ ਨੂੰ ਸਦਾ ਸਿਮਰ (ਜਿਸ ਦੀ ਕ੍ਰਿਪਾ ਨਾਲ ਤੂੰ ਤ੍ਰਿਸ਼ਨਾ) ਅੱਗ ਤੋਂ ਸੀਤਲ ਹੋਵੇਂ। [ਪੰ. ਨਰੈਣ ਸਿੰਘ

੩ ਹੋਤਾਇਆ-ਜਿਸ ਨਾਲ ਤੂੰ ਠੰਢਾ ਸੁਖੀ ਹੋ ਜਾਵੇਂ। [ਸ਼ਬਦਾਰਥ, ਦਰਪਣ

**ਨਿਰਣੈ** : ਇਸ ਸ਼ਬਦ ਦੀ ਪਹਿਲੀ ਪੰਕਤੀ "ਜਿਨਿ ਤੂੰ ਬੰਧਿ ਕਰਿ ਛੋਡਿਆ ਫੁਨਿ ਸੁਖ ਮਹਿ ਪਾਇਆ" ਦੇ ਅਰਥ ਸ਼ਬਦਾਰਥੀ ਵਿਦਵਾਨਾਂ ਨੇ ਇਉਂ ਕੀਤੇ ਹਨ:-

ਜਿਸ ਵਾਹਿਗੁਰੂ ਨੇ ਗਰਭ ਵਿੱਚ ਬੰਨ੍ਹ ਰਖਿਆ ਤੇ ਫਿਰ ਸੰਸਾਰ ਵਿੱਚ ਲਿਆ ਕੇ ਸੁਖਾਂ ਵਿੱਚ ਵਾਸਾ ਕਰ ਦਿੱਤਾ।

ਮਾਤਾ ਦੇ ਗਰਭ ਵਿੱਚ ਜਠਰ ਅਗਨੀ ਦੀ ਤਪਸ਼ ਤੋਂ ਜੀਵ ਨੂੰ ਬਾਹਰ ਕਢਿਆ ਤੇ ਸੰਸਾਰ ਵਿੱਚ ਭੇਜਿਆ, ਇਹ ਠੰਢ ਪਾਈ। ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਤੋਂ ਬਾਅਦ "ਰੇ ਪ੍ਰਾਣੀ ਉਸਨ ਸੀਤ ਕਰਤਾ ਕਰੈ, ਘਾਮ ਤੇ ਕਾਢੈ" ਵਾਲੀ ਪੰਕਤੀ ਤੋਂ ਪ੍ਰਤੀਤ ਹੁੰਦਾ ਹੈ ਕਿ ਇਹ ਪਾਠ "ਸੀਤਲ ਹੋ ਤਾਇਆ" ਠੀਕ ਹੈ। ਕੀ 'ਹੋਤਾਇਆ' ਪਦ ਛੇਦ ਹੋਵੇ ਤਾਂ 'ਹੋ' ਕ੍ਰਿਆ ਨਹੀਂ? ਪੰਜਾਬੀ ਮਹਾਨ

ਕੋਸ਼ ਦੇ ਕਰਤਾ ਨੇ 'ਹੋਤਾਇਆ' ਤੇ 'ਤਾਇਆ' ਦੋਵੇਂ ਪਦ ਵਖੋ ਵਖਰੇ ਦਿਤੇ ਹਨ:-੧. ਹੋਤਾਇਆ-ਹੁੰਦਾ ਆਇਆ, ਹੋ ਤਾਇਆ, ੨. ਹਵਨ ਕਰਨ ਵਾਲਾ ਹੋਤ੍ਰਿ। ੩. ਸੰਗ ਸਮ-ਹੁਤਾਸਨ, ਅਗਨਿ-ਜਿਸ ਵਿੱਚ ਹਵਨ ਕੀਤਾ ਜਾਂਦਾ ਹੈ। ਤਾਇਆ. ਵਿ. "ਤਪਾਇਆ ਦੁਖੀ ਕੀਤਾ, ਕਈ ਜੁਗ ਤਿਨ ਤਨ ਤਾਇਆ" (ਚੰਡੀ ੧) ੨. ਤਪਿਆ ਹੋਇਆ-ਸਦਾ ਸਿਮਰਿ ਚਰਣਾਰਬਿੰਦ ਸੀਤਲ ਹੋ ਤਾਇਆ (ਬਿਲਾ. ਪ)।

ਇਥੇ 'ਹੋਤਾਇਆ' ਦੇ ਅਰਥ 'ਹੁਤਾਸੁਨ' ਕਰਨ ਨਾਲੋਂ 'ਸੀਤਲ ਹੋ ਤਾਇਆ' ਭਾਵ ਤਪਸ਼ ਤੋਂ ਠੰਢਾ ਹੋਇਆ ਹੀ ਪ੍ਰਸੰਗਕ ਹਨ।

## ਅ) ਕਿਰਤ ਕਮਾਵਨ ਸਰਬ ਫਲ ਰਵੀਐ ਹਰਿ ਨਿਰਤਿ ॥

ਇਸ ਪੰਕਤੀ ਵਿੱਚ 'ਨਿਰਤਿ' ਪਦ ਦੇ ਅਰਥ ਬਾਰੇ ਟੀਕਾਕਾਰਾਂ ਦੀ ਪਰਸਪਰ ਸੰਮਤੀ ਨਹੀਂ, ਜਿਸ ਕਰਕੇ ਹੇਠ ਲਿਖੇ ਅਰਥ ਉਪਲਬਧ ਹਨ:-

੧. ਨਿਰਤਿ ਪ੍ਰੀਤ ਕਰਕੇ, ਤਤਪਰ । [ਪ੍ਰਿ. ਭਾ. ਸ਼ਾਮ ਸਿੰਘ ਜੀ

੨. ਸਰਬ ਜੀਵੋਂ ਕਿ ਕਿਰਤ ਕਮਾਵਨੀ ਯੇਹੀ ਸਫਲ ਹੈ ਜੋ ਪ੍ਰਮੇਸਵਰ ਕੀ ਨਿਰਤਿਕਾਰੀ ਮੈਂ ਪਰਵਿਰਤ ਹੋਣਾ ਹੈ। [ਫ.ਸ.

੩. (ਜੋ) (ਨਿਰਤਿ) ਨਾਸ਼ ਨਾ ਹੋਣ ਵਾਲੇ ਹਰੀ (ਰਵੀਐ) ਸਿਮਰਨ ਕਰਨਾ ਹੈ, (ਇਸੇ) ਕਿਰਤ ਕਮਾਵਨ ਤੋਂ ਸਾਰੇ ਫਲ (ਪ੍ਰਾਪਤ ਹੁੰਦੇ ਹਨ)। [ਪੰ. ਨਰੈਣ ਸਿੰਘ

੪. ਇਹ ਹੀ ਕਿਰਤ ਕਮਾਵਣੀ ਸਫਲ ਹੈ ਕਿ ਹਰੀ ਦਾ ਨਾਮ ਨਿਰਣੈ ਨਾਲ ਸਿਮਰੀਏ। (ਇਥੇ ਨਿਰਣਾ ਤੋਂ ਭਾਵ ਮੋਹ ਮਗਨ ਤੋਂ ਨਿਕਲ ਕੇ ਹਰੀ ਰਚਨਹਾਰ ਅਤੇ ਉਸ ਦੀ ਰਚਨਾ ਵਿੱਚ ਫ਼ਰਕ ਦੇਖਣਾ ਹੈ)। [ਸ਼ਬਦਾਰਥ

੫. ਉਸ ਪਰਮਾਤਮਾ ਦਾ ਨਾਮ (ਇਸ ਰਚਨਾ ਤੋਂ) ਨਿਰਮੋਹ ਰਹਿ ਕੇ ਸਿਮਰਨਾ ਚਾਹੀਦਾ ਹੈ। ਇਹ ਕਮਾਈ ਕਰਨ ਨਾਲ (ਜੀਵਨ ਦੇ) ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ। [ਦਰਪਣ

**ਨਿਰਣੈ :** ਇਸ ਵਿੱਚ ਸੰਦੇਹ ਨਹੀਂ ਕਿ ਇਕ ਪਦ ਦੇ ਕਈ ਅਰਥ ਹੁੰਦੇ ਹਨ ਪਰ ਪ੍ਰਕਰਣ ਨੂੰ ਵੇਖ ਕੇ ਜੋ ਅਰਥ ਢੁਕਦਾ ਹੋਵੇ, ਉਹੀ ਕਰਨਾ ਉਚਿਤ ਹੈ। ਆਪੋ ਆਪਣੀ ਬੁਧੀ ਅਨੁਸਾਰ ਸਾਰੇ ਟੀਕਾਕਾਰ ਠੀਕ ਹੁੰਦੇ ਹਨ ਪਰ ਉਹ ਵਿਅਕਤੀ ਗਤਿ ਵੀਚਾਰ ਹੋਣ ਕਰਕੇ ਉਨ੍ਹਾਂ ਦੇ ਅਰਥ ਵੀ ਵੱਖੋ ਵਖਰੇ ਹੋ ਜਾਂਦੇ ਹਨ। ਜੇ ਗੌਰ ਟੀਕਾਕਾਰਾਂ ਦੇ ਅਰਥ ਸਾਹਮਣੇ ਹੋਣ ਤਾਂ ਗੁਰਬਾਣੀ ਦੇ ਆਧਾਰ ਤੇ ਇੱਕ ਅਰਥ ਨੂੰ ਅਪਨਾਉਣ ਵਿੱਚ ਵੱਡੀ ਮਦਦ ਮਿਲਦੀ ਹੈ।

ਪੰਜਾਬੀ ਮਹਾਨ ਕੋਸ਼ ਦੇ ਕਰਤਾ ਨੇ ਜਿਥੇ 'ਨਿਰਤਿ' ਪਦ ਦੇ ਅਰਥ ਨਿਰਣੈ ਦਿੱਤੇ ਹਨ ਉਥੇ ਇਸ ਪੰਕਤੀ ਵਿੱਚ 'ਨਿਰਤਿ' ਪਦ ਦੇ ਅਰਥ "ਅਤਯੰਤ ਪ੍ਰੀਤੀ ਨਾਲ" ਕੀਤੇ ਹਨ। ਬਾਕੀ ਵਿਦਵਾਨਾਂ ਨਾਲੋਂ ਇਹ ਅਰਥ ਵਧੇਰੇ ਸੁੰਦਰ ਤੇ ਢੁਕਵੇਂ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਜੀਵ ਨੂੰ ਚੇਤੇ ਕਰਾਇਆ ਹੈ ਕਿ ਹੇ ਜੀਵ ! ਜਿਸ ਪ੍ਰਭੂ ਨੇ ਤੈਨੂੰ ਮਹਾਂ ਬਿਖਮ ਥਾਨ (ਭਾਵ ਮਾਤਾ ਦੇ ਗਰਭ) ਤੋਂ ਬਚਾਇਆ ਅਤੇ ਇਸ ਸੰਸਾਰ ਵਿੱਚ ਸੁਖ-ਸਹਿਤ ਵਸਾਇਆ ਹੈ, ਤੂੰ ਉਸ ਨੂੰ ਸਦਾ ਸਿਮਰਦਾ ਰਹੁ। ਅਸਲ ਵਿੱਚ ਉਹ ਪ੍ਰਭੂ ਕਿਸੇ ਵਿਰਲੇ ਨੂੰ ਹੀ ਯਾਦ ਆਉਂਦਾ ਹੈ।

ਪ੍ਰਾਣੀ ਨੂੰ ਪਰਮੇਸ਼ਰ ਦੇ ਹੁਕਮ ਵਿੱਚ ਰਹਿਣ ਦੀ ਤਾਕੀਦ ਵੀ ਕੀਤੀ ਹੈ ਕਿਉਂਕਿ ਸਭ ਕੁਝ ਕਰਤਾ ਪੁਰਖ ਜੀ ਦੇ ਵਸ ਵਿੱਚ ਹੈ। ਇਸ ਲਈ "ਹਮ ਤੇ ਕਛੂ ਨ ਹੋਵਨਾ" ਦੀ ਰਟ ਲਾਉਣੀ ਹੀ ਲਾਹੇਵੰਦੀ ਹੈ। ਅੰਤ ਵਿੱਚ ਬੇਨਤੀ ਕਰਨ ਦਾ ਨਮੂੰਨਾ ਸਾਡੀ ਅਗਵਾਈ ਲਈ ਅੰਕਿਤ ਕੀਤਾ ਹੈ "ਮੋਹ ਮਗਨ ਕੂਪ ਅੰਧ ਤੇ, ਨਾਨਕ ਗੁਰ ਕਾਢ"। ਗੁਰਬਾਣੀ ਵਿੱਚ ਇਸ ਤਰ੍ਹਾਂ ਦੀਆਂ ਹੋਰ ਪੰਕਤੀਆਂ ਵੀ ਮਿਲਦੀਆਂ ਹਨ। ਜਿਵੇਂ:-

**ਕਾਢਿ ਲੇਹੁ ਨਾਨਕ ਅਪਨੇ ਕਉ, ਸੰਸਾਰ ਪਾਵਕ ਕੇ ਕੂਪ॥** [ਪੰਨਾ ੭੦੧

**ਬਿਲਾਵਲੁ ਮਹਲਾ ੫ ॥ ਖੋਜਤ ਖੋਜਤ ਮੈ ਫਿਰਾ, ਖੋਜਉ ਬਨ ਥਾਨ ॥ ਅਛਲ ਅਛੇਦ ਅਭੇਦ ਪ੍ਰਭ, ਐਸੇ ਭਗਵਾਨ ॥੧॥ ਕਬ ਦੇਖਉ ਪ੍ਰਭੁ ਆਪਨਾ, ਆਤਮ ਕੈ ਰੰਗਿ ॥ ਜਾਗਨ ਤੇ ਸੁਪਨਾ ਭਲਾ, ਬਸੀਐ ਪ੍ਰਭ ਸੰਗਿ ॥੧॥ਰਹਾਉ॥ ਬਰਨ ਆਸ੍ਰਮ ਸਾਸਤ੍ਰ ਸੁਨਉ, ਦਰਸਨ ਕੀ ਪਿਆਸ ॥ ਰੂਪੁ ਨ ਰੇਖ ਨ ਪੰਚ ਤਤ, ਠਾਕੁਰ ਅਬਿਨਾਸ ॥੨॥ ਓਹੁ ਸਰੂਪੁ ਸੰਤਨ ਕਹਹਿ, ਵਿਰਲੇ ਜੋਗੀਸੁਰ॥ ਕਰਿ ਕਿਰਪਾ ਜਾ ਕਉ ਮਿਲੇ, ਧਨਿ ਧਨਿ ਤੇ ਈਸੁਰ॥੩॥ ਸੋ ਅੰਤਰਿ ਸੋ ਬਾਹਰੇ, ਬਿਨਸੇ ਤਹ ਭਰਮਾ॥ ਨਾਨਕ, ਤਿਸੁ ਪ੍ਰਭੁ ਭੇਟਿਆ, ਜਾ ਕੈ ਪੂਰਨ ਕਰਮਾ ॥੪॥੩੧॥੬੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਫਿਰਾਂ, ਖੋਜਉਂ, ਦੇਖਉਂ, ਸੁਨਉਂ, ਕਹਹਿਂ।

**ਪਦ ਅਰਥ :** ਮੈ ਫਿਰਾ=ਮੈਂ ਫਿਰ ਰਿਹਾ ਹਾਂ। ਖੋਜਉ=ਮੈਂ ਖੋਜਦਾ ਹਾਂ। ਬਨ=ਜੰਗਲ। ਥਾਨ=(ਬਹੁਤੇ) ਥਾਂ। ਅਛਲ=ਛਲ ਤੋਂ ਰਹਿਤ। ਅਛੇਦ=ਨਾਸ਼ ਰਹਿਤ। ਅਭੇਦ=ਜਿਸ ਦਾ ਭੇਦ ਨਹੀਂ ਲਭਦਾ। ਭਗਵਾਨ=ਪਰਮੇਸ਼ਰ। ਕਬ ਦੇਖਉ=ਮੈਂ ਕਦੋਂ ਵੇਖਾਂ?। ਰੰਗਿ=ਪਿਆਰ ਵਿੱਚ। ਬਰਨ=(ਚਾਰ) ਵਰਨ (ਬ੍ਰਾਹਮਣ, ਖਤਰੀ, ਵੈਸ਼, ਸ਼ੂਦਰ)। ਆਸ੍ਰਮ=(ਚਾਰ) ਆਸ਼ਰਮ (ਬ੍ਰਹਮਚਰਜ, ਗ੍ਰਿਹਸਤ, ਵਾਨਪ੍ਰਸਥ, ਸੰਨਿਆਸ)। ਸੁਨਉ=ਮੈਂ ਸੁਣਦਾ ਹਾਂ। ਅਬਿਨਾਸ=ਨਾਸ਼ ਤੋਂ ਰਹਿਤ। ਕਹਹਿ=ਕਹਿੰਦੇ ਹਨ, ਵਰਣਨ ਕਰਦੇ ਹਨ। ਜੋਗੀਸੁਰ=ਵੱਡੇ ਜੋਗੀ। ਧਨਿ ਧਨਿ=ਧੰਨਤਾ ਯੋਗ। ਤੇ=ਉਹ। ਈਸੁਰ=ਵਡੇ ਸ੍ਰੇਸ਼ਟ, ਧਨੀ ਮਨੁੱਖ। ਅੰਤਰਿ=(ਸਭ ਦੇ ਹਿਰਦੇ) ਅੰਦਰ। ਬਾਹਰੇ=(ਸਭ ਤੋਂ) .ਬਾਹਰ, ਵੱਖਰਾ। ਤਹ=ਉਥੇ। ਭੇਟਿਆ=ਮਿਲਿਆ। ਪੂਰਨ ਕਰਮ=ਪੂਰੇ ਭਾਗ।

**ਅਰਥ :** (ਹੇ ਭਾਈ ! ਉਸ ਪਰਮੇਸ਼ਰ ਨੂੰ) ਲਭਦਾ ਲਭਦਾ ਮੈਂ ਫਿਰ ਰਿਹਾ ਹਾਂ, ਜੰਗਲਾਂ (ਅਤੇ ਅਨੇਕ) ਥਾਵਾਂ ਮੈਂ ਖੋਜਦਾ ਪਿਆ ਹਾਂ (ਪਰ ਉਹ ਲਭਿਆ ਨਹੀਂ ਸਾਰੇ ਕਹਿੰਦੇ ਹਨ ਕਿ ਉਹ) ਭਗਵਾਨ ਪ੍ਰਭੂ ਜੀ ! ਇਹੋ ਜਿਹੇ ਹਨ (ਜਿਸ ਨੂੰ) ਨਾ ਮਾਇਆ ਛਲ ਸਕਦੀ ਹੈ, ਨਾ ਉਹ ਨਾਸ਼ ਹੋ ਸਕਦਾ ਹੈ, ਨਾ ਉਸ ਦਾ (ਕੋਈ) ਭੇਦ ਲਭ ਸਕਦਾ ਹੈ।੧।

(ਹੇ ਭਾਈ ! ਮੇਰੀ ਦਿਲੀ ਭਾਵਨਾ ਹੈ ਕਿ) ਮੈਂ ਕਦ ਆਪਣੇ (ਅਜੇਹੇ) ਪ੍ਰਭੂ ਨੂੰ ਆਤਮਾ ਦੇ ਪਿਆਰ ਵਿੱਚ (ਆਤਮ-ਨੈਣਾਂ ਨਾਲ) ਵੇਖਾਂ। (ਉਸ) ਜਾਗਣ ਨਾਲੋਂ ਸੁਪਨਾ ਚੰਗਾ ਹੈ (ਜਿਸ ਸੁਪਨੇ ਵਿੱਚ) ਪ੍ਰਭੂ ਦੇ ਨਾਲ ਵਸਦੇ ਹੋਈਏ।੧।ਰਹਾਉ।

(ਹੇ ਭਾਈ !) ਮੈਂ ਵਰਣ-ਆਸ਼ਰਮ ਦੱਸਣ ਵਾਲੇ ਸ਼ਾਸਤਰਾਂ ਨੂੰ ਸੁਣਦਾ ਹਾਂ (ਪਰ ਇਹਨਾਂ ਨਾਲ ਕੁਝ ਨਹੀਂ ਬਣਦਾ, ਮੈਨੂੰ ਹਰ ਵੇਲੇ) ਦਰਸ਼ਨ ਦੀ ਪਿਆਸ (ਲਗੀ ਰਹਿੰਦੀ ਹੈ)। (ਉਸ਼ ਪ੍ਰਭੂ ਦਾ) ਨਾ ਰੂਪ ਹੈ, ਨਾ ਚਿੰਨ ਹੈ, ਨਾ (ਉਸ ਦਾ ਜੀਵਾਂ ਵਾਂਗੂ) ਪੰਜਾਂ ਤੱਤਾਂ ਵਾਲਾ ਸਰੂਪ ਹੈ, (ਅਸਲ ਵਿੱਚ ਉਹ) ਮਾਲਕ ਨਾਸ਼ ਤੋਂ ਰਹਿਤ ਹੈ।੨।

(ਹੇ ਭਾਈ !) ਵਿਰਲੇ ਸੰਤ (ਜਨ ਤੇ) ਵੱਡੇ ਜੋਗੀਸ਼ਵਰ ਐਸਾ ਵਰਣਨ ਕਰਦੇ ਹਨ ਕਿ ਉਹ (ਪ੍ਰਭੂ) ਰੂਪ ਰੇਖ ਤੋਂ ਨਿਆਰਾ ਹੈ। ਕਿਰਪਾ ਕਰਕੇ ਜਿਨ੍ਹਾਂ ਨੂੰ (ਪ੍ਰਭੂ ਆਪ) ਮਿਲ ਪਏ ਓਹ (ਸੰਤ) ਧੰਨਤਾ ਯੋਗ (ਮਾਨੋ) ਈਸ਼ਵਰ ਦਾ (ਰੂਪ ਹਨ ਭਾਵ ਵਡੇ ਮਾਨਨੀਕ ਹਨ)।੩।

(ਹੇ ਭਾਈ !) ਉਹ ਪ੍ਰਭੂ (ਸਭ ਜੀਵਾਂ ਦੇ) ਅੰਦਰ (ਵਸਦਾ ਹੈ ਅਤੇ) ਉਹ (ਸਭ ਤੋਂ) ਬਾਹਰ (ਵਖਰਾ ਭੀ ਵਸਦਾ ਹੈ, ਜਿਥੇ ਇਹ ਸਮਝ ਆ ਗਈ), ਉਥੇ ਸਾਰੇ ਭਰਮ ਦੂਰ ਹੋ ਗਏ। ਨਾਨਕ (ਗੁਰੂ

ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ) ਉਸ ਪ੍ਰਭੂ ਨੂੰ ਮਿਲ ਪਿਆ ਹੈ, ਉਸ ਦੇ ਪੂਰੇ ਭਾਗ ਹਨ।੪।੩੧।੬੧।

## ਅਰਥ ਭੇਦ ਅਤੇ ਨਿਰਣੈ

**ਕਰਿ ਕਿਰਪਾ ਜਾ ਕਉ ਮਿਲੇ, ਧਨਿ ਧਨਿ ਤੇ ਈਸੁਰ ॥**

ਇਸ ਪੰਕਤੀ ਵਿੱਚ ਆਏ 'ਈਸੁਰ' ਪਦ ਦੇ ਵੱਖ ਵੱਖ ਅਰਥ ਹਨ:-

1) ਜਿਨ ਕੋ ਕਿਰਪਾ ਕਰਕੇ ਮਿਲੇ ਹੈਂ (ਤੇ) ਓਹ ਈਸ਼ਰ ਰੂਪ ਮਨ ਬਾਣੀ ਕਰ ਧੰਨਤਾ ਜੋਗ ਭਏ ਹੈਂ। [ਫ.ਸ.

2) ਉਹ ਵਾਹਿਗੁਰੂ ਕਿਰਪਾ ਕਰਕੇ ਜਿਸ ਨੂੰ ਮਿਲਿਆ ਹੈ, (ਉਹ ਪੁਰਸ਼) ਧੰਨ ਧੰਨ ਹੈ। [ਪੰ. ਨਰੈਣ ਸਿੰਘ

3) ਈਸੁਰ=ਵੱਡੇ ਲੋਕ। [ਸ਼ਬਦਾਰਥ, ਦਰਪਣ

4) ਰੰਕ ਨਹੀ ਈਸੁਰ=ਰਾਜਾ, ਐਸ਼ਵਰਜ ਵਾਲਾ ਧਨੀ। [ਮਹਾਨ ਕੋਸ਼

**ਨਿਰਣੈ :** ਇਸ ਤੋਂ ਪਹਿਲੀ ਪੰਕਤੀ ਹੈ :- 'ਉਹ ਸਰੂਪ ਸੰਤਨ ਕਹਹਿ, ਵਿਰਲੇ ਜੋਗੀਸੁਰ' ਓਹ (ਉਸ ਵਾਹਿਗੁਰੂ ਅਬਿਨਾਸ਼ੀ) ਸਰੂਪ (ਉਸ ਵਾਹਿਗੁਰੂ ਦੇ) ਸੰਤ ਜਨ ਆਖਦੇ ਹਨ ਕਿ ਵਿਰਲੇ ਪ੍ਰਭੂ ਨਾਲ ਜੁੜੇ ਹੋਏ ਮਹਾਂ ਪੁਰਖ ਹਨ। ਸੋ, ਪਹਿਲੀ ਪੰਕਤੀ ਵਿੱਚ ਆਏ 'ਜੋਗੀਸੁਰ' ਨੂੰ 'ਈਸੁਰ' ਕਹਿ ਕੇ ਧੰਨਤਾ ਯੋਗ ਕਿਹਾ ਹੈ। ਉਹ ਮਾਨੋ ਈਸ਼ਵਰ ਦਾ ਰੂਪ ਹਨ। ਗੁਰਬਾਣੀ ਇਸ ਵਿਚਾਰ ਤੇ ਮੋਹਰ ਲਾਉਂਦੀ ਹੈ:-

**ਹਰਿ ਕਾ ਸੇਵਕੁ, ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ॥ [ਪੰਨਾ ੧੦੭੬**

ਕਈ ਵੀਰ 'ਤੇ ਈਸੁਰ' ਪਾਠ ਨੂੰ 'ਤੇਈ ਸੁਰ' ਪਦ ਛੇਦ ਕਰਕੇ ਪੜ੍ਹਦੇ ਹਨ, ਜੋ ਕਿ ਠੀਕ ਨਹੀਂ ਹੈ। 'ਈਸੁਰ' ਦਾ 'ਰ' ਮੁਕਤਾ ਰਖਣਾ ਹੀ 'ਈਸੁਰ' ਦੇ ਅਰਥਾਂ ਦੀ ਵਿਲਖਣਤਾ ਨੂੰ ਦਰਸਾਉਣ ਦਾ ਪ੍ਰਤੀਕ ਹੈ।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਪਿਤਾ ਆਪਣੇ ਅਭਿਆਸ ਦੁਆਰਾ ਸਿੱਖ ਜਿਗਿਆਸੂਆਂ ਨੂੰ ਜਾਣੂ ਕਰਾ ਰਹੇ ਹਨ ਕਿ ਅਸਾਂ ਬਹੁਤ ਧਾਰਮਿਕ ਪੁਸਤਕਾਂ ਦਾ ਪਠਨ-ਪਾਠਨ ਅਤੇ ਕਈ ਥਾਵਾਂ ਤੇ ਗਮਨ ਕਰਕੇ ਵੇਖ ਲਿਆ ਹੈ, ਪਰ ਪ੍ਰਭੂ ਨੂੰ ਮਿਲਣ ਵਾਲੀ ਸਾਡੀ ਚਾਹਨਾ ਕਿਤੇ ਵੀ ਪੂਰੀ ਨਹੀਂ ਹੋਈ, ਕਿਉਂਕਿ ਅਖਉਤੀ ਆਗੂ ਵਰਣ ਆਸ਼ਰਮ ਦੇ ਭੇਦਾਂ ਵਿੱਚ ਹੀ ਫਸੇ ਪਏ ਹਨ। ਧਾਰਮਿਕ ਪੁਸਤਕਾਂ ਵੱਖ ਵੱਖ ਧਰਮਾਂ ਨੂੰ ਨਿਰੂਪਣ ਕਰਦੀਆਂ ਹਨ ਪਰ 'ਇਕ ਨਾਮ ਧਰਮ' ਦਾ ਗਿਆਨ ਕੇਵਲ ਪੂਰਨ ਗੁਰੂ ਤੋਂ ਮਿਲਦਾ ਹੈ। ਸਿਧਾਂਤ ਇਹ ਹੈ ਕਿ ਉਹ ਵਿਆਪਕ ਗੁਰੂ ਉਸ ਜਗਿਆਸੂ ਨੂੰ ਹੀ ਮਿਲਿਆ ਹੈ ਜਿਸ ਦੇ ਪੂਰੇ ਭਾਗ ਹਨ:-

**ਤਿਨਾ ਮਿਲਿਆ ਗੁਰੁ ਆਇ, ਜਿਨ ਕਉ ਲੀਖਿਆ ॥**
**ਅੰਮ੍ਰਿਤੁ ਹਰਿ ਕਾ ਨਾਉ, ਦੇਵੈ ਦੀਖਿਆ ॥ [ਪੰਨਾ ੧੨੮**

**ਬਿਲਾਵਲੁ ਮਹਲਾ ੫ ॥ ਜੀਅ ਜੰਤ ਸੁਪ੍ਰਸੰਨ ਭਏ, ਦੇਖਿ ਪ੍ਰਭ ਪਰਤਾਪ ॥ ਕਰਜੁ ਉਤਾਰਿਆ ਸਤਿਗੁਰੂ, ਕਰਿ ਆਹਰੁ ਆਪ ॥੧॥ ਖਾਤ ਖਰਚਤ ਨਿਬਹਤ ਰਹੈ, ਗੁਰ ਸਬਦੁ ਅਖੂਟ ॥ ਪੂਰਨ ਭਈ ਸਮਗਰੀ, ਕਬਹੂ ਨਹੀ ਤੂਟ ॥੧॥ ਰਹਾਉ॥ ਸਾਧ ਸੰਗਿ ਆਰਾਧਨਾ, ਹਰਿ ਨਿਧਿ ਆਪਾਰ॥ ਧਰਮ ਅਰਥ ਅਰੁ ਕਾਮ ਮੋਖ, ਦੇਤੇ ਨਹੀ ਬਾਰ॥੨॥**

**ਭਗਤ ਅਰਾਧਹਿ ਏਕ ਰੰਗਿ, ਗੋਬਿੰਦ ਗੁਪਾਲ॥ ਰਾਮਨਾਮ ਧਨੁ ਸੰਚਿਆ, ਜਾ ਕਾ ਨਹੀ ਸੁਮਾਰੁ॥੩॥ ਸਰਨਿ ਪਰੇ ਪ੍ਰਭ ਤੇਰੀਆ, ਪ੍ਰਭ ਕੀ ਵਡਿਆਈ॥ ਨਾਨਕ, ਅੰਤੁ ਨ ਪਾਈਐ, ਬੇਅੰਤ ਗੁਸਾਈ॥੪॥੩੨॥੬੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਹੀਂ, ਅਰਾਧਹਿਂ, ਗੁਸਾਈਂ।

**ਪਦ ਅਰਥ :** ਸੁਪ੍ਰਸੰਨ=ਬਹੁਤ ਪ੍ਰਸੰਨ, ਖੁੱਸ਼। ਦੇਖਿ=ਦੇਖ ਕੇ। ਪ੍ਰਭ ਪਰਤਾਪ=ਪ੍ਰਭੂ ਦਾ ਤੇਜ ਪਰਤਾਪ, ਵਡਿਆਈ। ਕਰਜੁ=(ਜ਼ਿੰਮੇਵਾਰੀ ਰੂਪ) ਕਰਜ਼ਾ। ਆਹਰੁ=ਉਦਮ। ਨਿਬਹਤ ਰਹੇ=ਨਿਭ ਰਿਹਾ ਹੈ। ਅਖੁਟ=ਕਦੇ ਨ ਮੁਕਣ ਵਾਲਾ। ਸਮਗ੍ਰੀ=ਸਮਾਨ, ਵਸਤਾਂ। ਪੂਰਨ ਭਈ=ਪੂਰੀ ਹੋ ਗਈ। ਤੂਟ=ਤੋਟਾ ਘਾਟਾ। ਨਿਧਿ=ਖ਼ਜਾਨਾ। ਆਪਾਰ=ਬੇਅੰਤ। ਬਾਰ=ਢਿਲ। ਅਰਾਧਹਿ=ਅਰਾਧਦੇ, ਸਿਮਰਦੇ ਹਨ। ਏਕ ਰੰਗਿ=ਇਕ ਰਸ, ਨਿਰੰਤਰ ਪ੍ਰੇਮ ਨਾਲ। ਤੇਰੀਆ=ਤੇਰੀ। ਗੁਸਾਈ=ਪ੍ਰਿਥਵੀ ਦਾ ਮਾਲਕ, ਵਾਹਿਗੁਰੂ।

**ਅਰਥ :** (ਹੇ ਭਾਈ ! ਸਾਰੇ) ਜੀਵ ਜੰਤ ਪ੍ਰਭੂ ਦਾ ਸੁੰਦਰ ਪਰਤਾਪ ਵੇਖ ਕੇ ਬਹੁਤ ਪ੍ਰਸੰਨ (ਖੁਸ਼) ਹੋ ਗਏ (ਕਿਉਂਕਿ) ਆਪ ਹੀ ਸਤਿਗੁਰੂ ਨੇ (ਉਦਮ ਕਰਕੇ (ਗੁਰੂ ਘਰ ਵਾਲੀ ਸੌਂਪੀ ਹੋਈ ਜ਼ਿੰਮੇਵਾਰੀ ਰੂਪ) ਕਰਜ਼ਾ ਉਤਾਰ ਦਿੱਤਾ ।੧।

(ਹੇ ਭਾਈ !) ਗੁਰੂ ਦਾ ਸ਼ਬਦ, ਨਾ ਮੁਕਣ ਵਾਲਾ (ਭੰਡਾਰ ਹੈ), ਖਾਂਦਿਆਂ ਖਰਚਦਿਆਂ (ਸਭ ਕੁਝ) ਨਿਭਦਾ ਪਿਆ ਹੈ। (ਸਾਰੀ) ਸਮਗਰੀ (ਰਸਦ) ਪੂਰੀ ਹੋਈ ਹੈ ਕਦੇ ਵੀ (ਕਿਸੇ ਪ੍ਰਕਾਰ ਦੀ) ਕਮੀ ਨਹੀਂ ਆਉਂਦੀ।੧।ਰਹਾਉ।

(ਹੇ ਭਾਈ !) ਸਾਧੂ (ਗੁਰੂ) ਦੀ ਸੰਗਤ ਵਿੱਚ (ਪ੍ਰਭੂ ਦਾ ਨਾਮ) ਸਿਮਰਨਾ ਚਾਹੀਦਾ ਹੈ, (ਇਹ ਨਾਮ) ਖ਼ਜਾਨਾ ਬੇਅੰਤ ਹੈ। ਧਰਮ, ਅਰਥ, ਕਾਮ, ਮੋਖ (ਚਾਰ ਪ੍ਰਸਿਧ ਪਦਾਰਥ, ਜੋ ਪ੍ਰਭੂ ਦਾ ਨਾਮ ਜਪਦੇ ਹਨ, ਪਰਮਾਤਮਾ (ਉਹਨਾਂ ਨੂੰ) ਇਹ ਪਦਾਰਥ ਦੇਂਦਿਆਂ ਢਿਲ (ਦੇਰੀ) ਨਹੀਂ ਲਾਉਂਦਾ।੨।

(ਹੇ ਭਾਈ !) ਗੋਬਿੰਦ ਗੁਪਾਲ ਦੇ ਭਗਤ ਇੱਕ ਰਸ ਨਿਰੰਤਰ ਪ੍ਰੇਮ ਨਾਲ (ਪ੍ਰਭੂ ਦਾ ਨਾਮ) ਅਰਾਧਦੇ ਹਨ। (ਉਨ੍ਹਾਂ ਭਗਤਾਂ ਨੇ) ਪਰਮੇਸ਼ਰ ਦਾ ਨਾਮ ਧਨ (ਇਤਨਾ) ਇਕੱਠਾ ਕੀਤਾ ਹੈ, ਜਿਸ ਦਾ ਕੋਈ ਸ਼ੁਮਾਰ (ਗਿਣਤੀ) ਨਹੀਂ ਹੈ।੩।

(ਹੇ ਪ੍ਰਭੂ ! ਤੇਰੇ ਭਗਤ) ਤੇਰੀ ਸ਼ਰਨ ਪਏ ਰਹਿੰਦੇ ਹਨ (ਅਤੇ) ਤੇਰੀ ਵਡਿਆਈ (ਕਰਦੇ ਰਹਿੰਦੇ ਹਨ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਿਥਵੀ ਦੇ ਮਾਲਕ ਦਾ ਅੰਤ ਨਹੀਂ ਪਾਇਆ ਜਾ ਸਕਦਾ (ਉਹ) ਬੇਅੰਤ ਹੈ।੪।੩੨।੬੨।

## ਅਰਥ ਭੇਦ ਅਤੇ ਨਿਰਣੈ

**ਜੀਅ ਜੰਤ ਸੁਪ੍ਰਸੰਨ ਭਏ, ਦੇਖਿ ਪ੍ਰਭ ਪਰਤਾਪ ॥**
**ਕਰਜੁ ਉਤਾਰਿਆ ਸਤਿਗੁਰੂ, ਕਰਿ ਆਹਰੁ ਆਪ ॥**

ਪਹਿਲੀ ਪੰਕਤੀ ਦੇ ਅਰਥਾਂ ਵਿੱਚ ਸਭ ਟੀਕਾਕਾਰਾਂ ਦੀ ਏਕਤਾ ਹੈ ਪਰ ਦੂਜੀ ਪੰਕਤੀ ਵਿੱਚ ਆਏ 'ਕਰਜੁ' ਪਦ ਨੂੰ ਵੀਚਾਰਨ ਦੀ ਲੋੜ ਹੈ। ਵੱਖ ਵੱਖ ਅਰਥ :

੧) ਸਤਿਗੁਰ ਨੇ ਆਪ (ਆਹਰ) ਉਦਮ ਕਰਕੇ ਹਮਾਰਾ ਕਰਜ ਜੋ ਸੰਸਾਰ ਬੰਧਨ ਰੂਪੀ ਥਾ ਸੋ ਉਤਾਰਿਆ ਹੈ। [ਫ.ਸ.

੨) ਅਰਬੀ, ਕਰਜੁ-ਰਿਣ, ਉਧਾਰ-"ਹਮ ਕਰਜੁ ਗੁਰੂ ਬਹੁ ਸਾਢੇ" (ਗਉ. ਮ: ੪) ਅਸੀਂ ਗੁਰੂ ਤੋਂ ਬਹੁਤ ਰਿਣ ਚੁਕਿਆ ਹੈ। ਦੇਖੋ ਸਾਢੇ-ਅਸੀਂ ਗੁਰੂ ਦੇ ਕਰਜ ਦੀ ਬਹੁਤ ਵਾਰ ਰਕਮ ਜੋੜ

ਕੇ ਬਾਕੀ ਕਢੀ ਹੈ। ਭਾਵ ਕਰਜਾ ਜੁੜਦਾ ਹਰ ਸਾਲ ਰਿਹਾ ਹੈ ਪਰ ਅਦਾ ਇੱਕ ਪਾਈ ਭੀ ਨਹੀਂ ਕੀਤੀ। [ਮਹਾਨ ਕੋਸ਼

੩) ਜਿੰਮੇਵਾਰੀ ਰੂਪ ਕਰਜ ਸਤਿਸੰਗ ਵਿੱਚ ਨਾਮ ਦਾ ਪ੍ਰਵਾਹ ਚਲਾਣਾ ਇਹ ਇੱਕ ਭਾਰੀ ਜਿੰਮੇਵਾਰੀ ਸੀ ਜੋ ਪੂਰਨ ਹੋਈ ਹੈ, ਇਸ ਲਈ ਕਰਜ ਉਤਰ ਗਿਆ। ਆਹਰੁ-ਇੰਤਜਾਮ। [ਸ਼ਬਦਾਰਥ

੪) ਹੇ ਭਾਈ ! ਗੁਰੂ ਨੇ ਆਪ ਉਦਮ ਕਰਕੇ (ਜਿਸ ਜੀਵ ਨੂੰ ਗੁਰ-ਸ਼ਬਦ ਦੀ ਦਾਤਿ ਦੇ ਕੇ ਉਹਨਾਂ ਦੇ ਸਿਰ ਉਤੇ ਪਿਛਲੇ ਜਨਮਾਂ ਦੇ ਕੀਤੇ ਹੋਏ) ਵਿਕਾਰਾਂ ਦਾ ਭਾਰ ਲਾਹ ਦਿੱਤਾ, ਉਹ ਸਾਰੇ ਜੀਵ ਪਰਮਾਤਮਾ ਦੀ ਪਰਤੱਖ ਵਡਿਆਈ ਵੇਖ ਕੇ ਨਿਹਾਲ ਹੋ ਜਾਂਦੇ ਹਨ। [ਦਰਪਣ

੫) ਸਤਿਗੁਰਾਂ ਨੇ ਆਪ ਹੀ ਆਹਰੁ-ਉਦਮ ਕ਼ਰਕੇ ਸਾਡਾ ਕਰਜਾ ਉਤਾਰ ਦਿੱਤਾ ਹੈ। ਵਾ. ਰਿਖੀ ਦੰਡ, ਦੇਵ ਦੰਡ, ਪਿਤਰ ਦੰਡ, ਜਮ ਦੰਡ, ਇਸ ਤਰ੍ਹਾਂ ਦਾ ਕਰਜਾ ਉਤਾਰ ਦਿੱਤਾ ਹੈ। [ਸੰ.ਸ.

**ਨਿਰਣੈ :** ਜਿਹੜੇ ਵੀਰ ਸਿੱਖ-ਇਤਿਹਾਸ ਤੋਂ ਜਾਣੂੰ ਹਨ, ਉਹ ਜਾਣਦੇ ਹਨ ਕਿ ਜਦੋਂ ਭਾਈ ਗੁਰਦਾਸ ਜੀ ਆਗਰੇ ਵਲ ਸਿਖੀ ਦਾ ਪ੍ਰਚਾਰ ਕਰਨ ਮਗਰੋਂ ਗੁਰੂ ਕੇ ਚੱਕ (ਸ੍ਰੀ ਅੰਮ੍ਰਿਤਸਰ) ਆਏ ਤਾਂ ਆਪਣੀ ਭੈਣ (ਮਾਤਾ ਭਾਨੀ ਜੀ) ਪਾਸ ਗਏ ਤਾਂ ਛੋਲਿਆਂ ਦੀ ਪ੍ਰਸ਼ਾਦੀ ਛਕਣ ਨੂੰ ਮਿਲੀ। ਜਦੋਂ ਕਾਰਨ ਪੁਛਿਆ ਤਾਂ ਮਾਤਾ ਜੀ ਨੇ ਪ੍ਰਿਥੀ ਚੰਦ ਦੀਆਂ ਸਭ ਵਧੀਕੀਆਂ ਤੇ ਖੁਟਿਆਈਆਂ ਸੁਣਾਈਆਂ। ਪ੍ਰਿਥੀਏ ਨੂੰ ਮਨ ਭਾਣੇ ਖਾਣੇ ਮਿਲਦੇ ਅਤੇ ਗੁਰੂ ਜੀ ਦੇ ਲੰਗਰ ਵਿੱਚ ਛੋਲਿਆਂ ਦੀ ਰੋਟੀ, ਉਹ ਵੀ ਰਜਵੀਂ ਨਸੀਬ ਨਹੀਂ ਸੀ। ਆਪ ਜੀ ਇਹ ਹਾਲ ਵੇਖ ਕੇ ਬੜੇ ਫਿਕਰਮੰਦ ਹੋਏ। ਜਿਹੜੀਆਂ ਸੰਗਤਾਂ ਬਾਹਰੋਂ ਆਉਂਦੀਆਂ ਉਹਨਾਂ ਪਾਸੋਂ ਪ੍ਰਿਥੀਆ ਆਪ ਗੁਰੂ ਬਣ ਕੇ ਕਾਰ ਭੇਟ ਲੈ ਲੈਂਦਾ ਸੀ ਅਤੇ ਲੰਗਰ ਛਕਣ ਲਈ ਸੰਗਤਾਂ ਨੂੰ ਗੁਰੂ ਕੇ ਲੰਗਰ ਵਿੱਚ ਭੇਜ ਦਿੰਦਾ ਸੀ। ਉਸ ਵੇਲੇ ਇਥੋਂ ਤੱਕ ਤੰਗੀ ਆ ਗਈ ਕਿ ਗੁਰਦੇਵ ਪਿਤਾ ਘਰ ਦੇ ਕਪੜੇ ਤੇ ਗਹਿਣੇ ਵੇਚ ਕੇ ਲੰਗਰ ਚਲਾਉਂਦੇ ਰਹੇ ਪਰ ਆਪਣੇ ਮੂੰਹੋਂ ਪ੍ਰਿਥੀਏ ਨੂੰ ਕੁਝ ਨਹੀਂ ਕਿਹਾ। ਬਾਬਾ ਬੁਢਾ ਜੀ ਪਾਸ ਜੋ ਬਾਸਰਕੇ ਬੀੜ ਵਿੱਚ ਤਪ ਕਰ ਰਹੇ ਸਨ, ਪਾਸ ਗਏ ਤੇ ਸਭ ਹਾਲ ਉਨ੍ਹਾਂ ਨੂੰ ਦਸ ਕੇ ਸ੍ਰੀ ਅੰਮ੍ਰਿਤਸਰ ਲੈ ਆਂਦਾ। ਗੋਇੰਦਵਾਲ ਤੋਂ ਮੋਹਰੀ ਜੀ ਨੂੰ ਅਤੇ ਹੋਰ ਨਾਮੀ ਗੁਰਸਿਖਾਂ ਨੂੰ ਘਰੋਂ ਬੁਲਾਇਆ। ਸਭ ਨੇ ਇਕ ਮੁਠ ਹੋ ਕੇ ਅੰਮ੍ਰਿਤਸਰ ਦੇ ਚਾਰੇ ਪਾਸੇ ਰਾਹ ਘੇਰ ਲਏ। ਜਿਥੇ ਅਜਕਲ ਗੁਰਦੁਆਰਾ ਪਿਪਲੀ ਸਾਹਿਬ ਹੈ, ਥੜਾ ਬਣਾ ਕੇ ਉਪਰ ਚਾਦਰ ਪਾ ਕੇ ਜਾ ਬੈਠੇ। ਰਾਹ ਜਾਂਦੀਆਂ ਸੰਗਤਾਂ ਨੂੰ ਪ੍ਰੇਰਦੇ। ਸਿਦਕੀ ਸਿੱਖਾਂ ਨੂੰ ਹੁਕਮਨਾਮੇ ਦੇ ਕੇ ਸਭ ਪਰਗਣਿਆਂ ਵਿਚ ਭੇਜ ਦਿੱਤਾ। ਪ੍ਰਿਥੀਏ ਮੀਣੇ ਦੇ ਵਿਰੁੱਧ ਜੋ ਭਾਈ ਗੁਰਦਾਸ ਜੀ ਨੇ ਪ੍ਰਚਾਰ ਕੀਤਾ ਉਸ ਦੇ ਫਲਸਰੂਪ ਸਚਾਈ ਫੈਲਦੀ ਗਈ। ਚੰਗੇ ਮੰਨੇ ਪ੍ਰਮੰਨੇ ਸਿੱਖ ਜੋ ਗੁਰੂ ਦੇ ਵਲ ਸਨ, ਉਹਨਾਂ ਸਭਨਾ ਨੇ ਪ੍ਰਚਾਰ ਕੀਤਾ ਗੁਰੂ ਦੀ ਕਿਰਪਾ ਨਾਲ ਫਿਰ ਪਹਿਲਾਂ ਵਾਂਗ ਖ਼ਜ਼ਾਨੇ ਭਰੇ ਗਏ, ਲੰਗਰ ਵਿੱਚ ਚੰਗਾ ਭੋਜਨ ਸਿਖ ਸੰਗਤਾਂ ਨੂੰ ਮਿਲਣ ਲਗ ਪਿਆ। ਅਠੇ ਪਹਿਰ ਲੋਹ ਤਪਣ ਲਗ ਪਈ। ਫਿਰ ਗੁਰੂ ਦੀਆਂ ਸੰਗਤਾਂ ਦੀ ਆਵਾਜਾਈ ਆਮ ਹੋ ਗਈ, ਗੁਰ-ਉਪਦੇਸ਼ ਦੇ ਖੁਲ੍ਹੇ ਭੰਡਾਰ ਚਲਣ ਲਗ ਪਏ। ਇਹ ਸਾਰਾ ਆਹਰੁ ਅਕਾਲ ਪੁਰਖ ਦੀ ਕਿਰਪਾ ਨਾਲ ਹੋਇਆ। ਸੰਗਤਾਂ ਵਿੱਚ ਸਿਮਰਨ ਸੇਵਾ ਕਰਨ ਦਾ ਪਰਵਾਹ ਚਲਣਾ "ਕਰਜ ਉਤਾਰਿਆ" ਦਾ ਪ੍ਰਤੀਕ ਹੈ।

ਨੰਬਰ ੪ ਵਿੱਚ ਜੋ ਪਿਛਲੇ ਜਨਮਾਂ ਦੇ ਕੀਤੇ ਹੋਏ ਵਿਕਾਰਾਂ ਦਾ ਭਾਰ ਲਾਹ ਦਿੱਤਾ, ਅਰਥ ਕੀਤੇ ਹਨ, ਇਥੇ ਪਾਪ ਦਾ ਕਰਜ ਉਤਾਰਨ ਵਾਲੀ ਕੋਈ ਕਹਾਣੀ ਨਹੀਂ। ਮਹਾਨ ਕੋਸ਼ ਤੇ ਸ਼ਬਦਾਰਥ ਵਾਲੇ ਅਰਥ ਹੀ ਪ੍ਰਸੰਗਕ ਹਨ। ਇਥੇ ਕਿਸੇ ਜੀਵ ਦੀ ਹਾਲਤ ਦਾ ਜ਼ਿਕਰ ਨਹੀਂ ਜਿਵੇਂ ਕਿ ਦਰਪਣ ਦੇ ਕਰਤਾ ਨੇ ਅਰਥ ਕੀਤੇ ਹਨ। ਸਹੀ ਅਰਥ ਪਿਛੇ ਕਰ ਦਿਤੇ ਗਏ ਹਨ। ਸੰਪ੍ਰਦਾਈ ਸਟੀਕ ਵਾਲੇ ਅਰਥ ਜੋ ਨੰਬਰ ੫ ਦੇ ਸਾਹਮਣੇ ਦਿਤੇ ਹਨ ਗੁਰਮਤਿ ਆਸ਼ੇ ਦੇ ਬਿਲਕੁਲ ਉਲਟ ਹਨ।

## ਸਾਰੰਸ਼ ਅਤੇ ਸਿਧਾਂਤ

ਜਿਹੜੇ ਵਿਦਵਾਨ ਪਾਪਾਂ ਰੂਪੀ ਕਰਜ਼ੇ ਦੀ ਗਲ ਕਰਦੇ ਹਨ ਕੀ ਉਹ ਪ੍ਰਿਥੀ ਚੰਦ ਵਲੋਂ ਸ੍ਰੀ ਗੁਰੂ

ਅਰਜਨ ਦੇਵ ਜੀ ਦੇ ਵਿਰੁੱਧ ਖੜੇ ਕੀਤੇ ਜਹਾਦ ਅਤੇ ਹੋਰ ਕਰਤੂਤਾਂ ਤੋਂ ਜਾਣੂੰ ਨਹੀਂ ਸਨ?। ਕਿਵੇਂ ਸੰਗਤਾਂ ਤੋਂ ਮਾਇਆ ਆਪ ਬਟੋਰ ਲੈਣੀ, ਲੰਗਰ ਮਸਤਾਨੇ ਰਹਿਣੇ। ਫਿਰ ਭਾਈ ਗੁਰਦਾਸ ਜੀ ਨੇ ਕਿਵੇਂ ਵਾਰਾਂ ਰਾਹੀਂ ਮੀਣਿਆਂ ਨੂੰ ਸਬਕ ਸਿਖਾਇਆ।

ਆਪ ਜੀ ਸਰਬ ਸੰਤੋਖੀ ਪਿਤਾ ਗੁਰੂ ਰਾਮਦਾਸ ਜੀ ਦੀ ਦਸੀ ਕਾਰ ਬੜੇ ਪਿਆਰ ਤੇ ਸਤਿਕਾਰ ਨਾਲ ਕਰਦੇ ਰਹੇ। ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਅਤੇ ਸਤਿਸੰਗਤ ਵਿੱਚ ਨਿਰੋਲ ਨਾਮ ਦਾ ਪ੍ਰਚਾਰ ਸੰਗਤ ਦੀ ਸੰਭਾਲ, ਲੰਗਰ ਆਦਿ ਦਾ ਪ੍ਰਬੰਧ ਇਹ ਸਾਰੀ ਜ਼ਿੰਮੇਵਾਰੀ ਪੰਚਮ ਗੁਰਦੇਵ ਜੀ ਦੀ ਸੀ। ਸੋ, ਆਪ ਉਸ ਪ੍ਰਭੂ ਦਾ ਸ਼ੁਕਰਾਨਾ ਕਰ ਰਹੇ ਹਨ ਕਿ ਇਹ ਸਾਰਾ ਪ੍ਰਤਾਪ ਪਰਮੇਸ਼ਰ ਦਾ ਹੈ। ਸਤਿਸੰਗਤ ਵਿੱਚ ਨਾਮ ਦੇ ਪ੍ਰਵਾਹ ਚਲਾਣ ਵਾਲਾ ਕਰਜ਼ਾ ਗੁਰੂ ਪਰਮੇਸ਼ਰ ਨੇ ਉਤਾਰ ਦਿੱਤਾ ਹੈ। ਹੁਣ ਕਿਸੇ ਗਲ ਦੀ ਕਮੀ ਨਹੀਂ:-

**ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ, ਡੋਲਨ ਤੇ ਅਬ ਚੂਕੈ ॥**
**ਅਖੁਟੁ ਖਜਾਨਾ ਸਤਿਗੁਰ ਦੀਆ, ਤੋਟਿ ਨਹੀ ਰੇ ਮੂਕੇ ॥** [ਪੰਨਾ ੨੧੫

ਹੁਣ ਆਪ ਸੰਗਤਾਂ ਨੂੰ ਚਾਰ ਪਦਾਰਥਾਂ ਦੀ ਬਖ਼ਸ਼ਿਸ਼ ਕਰਦੇ ਹੋਏ ਦੇਰੀ ਨਹੀਂ ਕਰਦੇ। ਅੰਤ ਵਿੱਚ, ਕਿਤਨੀ ਨਿਮਰਤਾ ਵਿਖਾਈ ਹੈ:-

**ਸਰਨਿ ਪਰੇ ਪ੍ਰਭ ਤੇਰੀਆ ਪ੍ਰਭ ਕੀ ਵਡਿਆਈ ॥**
**ਨਾਨਕ, ਅੰਤੁ ਨ ਪਾਈਐ, ਬੇਅੰਤ ਗੁਸਾਈ ॥** [ਪੰਨਾ ੮੧੬

**ਬਿਲਾਵਲੁ ਮਹਲਾ ੫ ॥ ਸਿਮਰਿ ਸਿਮਰਿ ਪੂਰਨ ਪ੍ਰਭੂ, ਕਾਰਜ ਭਏ ਰਾਸਿ ॥ ਕਰਤਾਰ ਪੁਰਿ ਕਰਤਾ ਵਸੈ, ਸੰਤਨ ਕੈ ਪਾਸਿ ॥੧॥ ਰਹਾਉ॥ ਬਿਘਨੁ ਨ ਕੋਊ ਲਾਗਤਾ, ਗੁਰ ਪਹਿ ਅਰਦਾਸਿ ॥ ਰਖਵਾਲਾ ਗੋਬਿੰਦ ਰਾਇ, ਭਗਤਨ ਕੀ ਰਾਸਿ ॥੧॥ ਤੋਟਿ ਨ ਆਵੈ ਕਦੇ ਮੂਲਿ, ਪੂਰਨ ਭੰਡਾਰ॥ ਚਰਨ ਕਮਲ ਮਨਿ ਤਨਿ ਬਸੇ, ਪ੍ਰਭ ਅਗਮ ਅਪਾਰ॥੨॥ ਬਸਤ ਕਮਾਵਤ ਸਭਿ ਸੁਖੀ, ਕਿਛੁ ਊਨ ਨ ਦੀਸੈ ॥ ਸੰਤ ਪ੍ਰਸਾਦਿ ਭੇਟੇ ਪ੍ਰਭੂ, ਪੂਰਨ ਜਗਦੀਸੈ ॥੩॥ ਜੈ ਜੈਕਾਰੁ ਸਭੈ ਕਰਹਿ, ਸਚੁ ਥਾਨੁ ਸੁਹਾਇਆ ॥ ਜਪਿ ਨਾਨਕ ਨਾਮੁ ਨਿਧਾਨ ਸੁਖ, ਪੂਰਾ ਗੁਰੁ ਪਾਇਆ ॥੪॥੩੩॥੬੩॥**

**ਪਦ ਅਰਥ :** ਭਏ ਰਾਸਿ=ਸਿਰੇ ਚੜ੍ਹ ਗਏ। ਕਰਤਾਰ ਪੁਰਿ ਕਰਤਾ ਵਸੈ=ਜਿਥੇ ਕਰਤਾ ਵਸਦਾ ਹੈ, ਭਾਵ ਸਾਧਸੰਗਤ ਵਿੱਚ। ਬਿਘਨੁ=ਰੁਕਾਵਟ, ਅਟਕਾਅ। ਪਹਿ=ਪਾਸ। ਗੋਬਿੰਦ ਰਾਇ= ਗੋਬਿੰਦ ਰਾਜਾ, ਵਾਹਿਗੁਰੂ। ਮੂਲਿ=ਮੂਲੋਂ ਹੀ, ਉਕਾ ਹੀ। ਪੂਰਨ=ਭਰੇ ਹੋਏ। ਅਗਮ ਅਪਾਰ=ਅਪਹੁੰਚ ਤੇ ਬੇਅੰਤ। ਬਸਤ=ਵਸਦੇ। ਊਨ=ਕਮੀ, ਘਾਟਾ। ਭੇਟੇ=ਮਿਲੇ। ਕਰਹਿ=ਕਰਦੇ ਹਨ। ਸੁਹਾਇਆ= ਸੋਹਣਾ। ਨਿਧਾਨ=ਖ਼ਜ਼ਾਨਾ।

**ਅਰਥ :** (ਹੇ ਭਾਈ !) ਪੂਰੇ ਪ੍ਰਭੂ ਨੂੰ ਸਿਮਰ ਸਿਮਰ ਕੇ ਸਾਰੇ ਕੰਮ ਸਿਰੇ ਚੜ੍ਹ ਗਏ ਹਨ। ਕਰਤਾਰਪੁਰ (ਭਾਵ ਸਾਧਸੰਗਤ ਵਿੱਚ ਕਰਤਾ ਪੁਰਖ) ਸੰਤਾਂ ਦੇ ਕੋਲ ਹੀ ਵਸਦਾ ਹੈ।੧।

(ਹੇ ਭਾਈ ! ਜੋ ਮਨੁੱਖ) ਗੁਰੂ ਦੇ ਪਾਸ ਅਰਦਾਸ (ਕਰਦੇ ਹਨ, ਉਨ੍ਹਾਂ ਨੂੰ ਜੀਵਨ ਮਾਰਗ ਵਿੱਚ) ਉਕਾ ਹੀ ਕੋਈ ਅਟਕਾਅ ਨਹੀਂ ਪੈਂਦਾ। ਗੋਬਿੰਦ ਰਾਜਾ (ਵਾਹਿਗੁਰੂ, ਆਪਣੇ) ਭਗਤਾਂ ਦੀ ਰਾਸਿ (ਮੂੜੀ) ਹੈ।੧।ਰਹਾਉ।

(ਹੇ ਭਾਈ !) ਸਾਧਸੰਗਤ ਦੇ ਖ਼ਜ਼ਾਨੇ ਭਰਪੂਰ ਹਨ, (ਉਨ੍ਹਾਂ ਵਿੱਚ) ਮੂਲੋਂ, ਉਕੀ ਹੀ ਤੋਟ ਨਹੀਂ ਆਉਂਦੀ। (ਜਿਹੜਾ ਮਨੁੱਖ ਸਾਧਸੰਗਤ ਵਿੱਚ ਵਸਿਆ ਹੈ ਉਸ ਦੇ) ਮਨ ਤੇ ਤਨ ਵਿੱਚ ਅਪਹੁੰਚ ਤੇ ਬੇਅੰਤ ਪ੍ਰਭੂ ਦੇ ਚਰਨ ਕਮਲ ਵਸ ਗਏ ਹਨ।੨।

(ਹੇ ਭਾਈ ! ਜਿਹੜੇ ਜੀਵ ਸਾਧਸੰਗਤ ਵਿੱਚ) ਵਸਦੇ ਹਨ, (ਨਾਮ ਸਿਮਰਨ ਦੀ) ਕਮਾਈ ਕਰਦੇ ਹਨ, (ਉਹ) ਸਾਰੇ ਸੁਖੀ ਰਹਿੰਦੇ ਹਨ, (ਉਨ੍ਹਾਂ ਨੂੰ) ਕਿਸੇ (ਪਦਾਰਥ) ਦੀ ਕਮੀ (ਥੁੜ) ਨਹੀਂ ਦਿਸਦੀ। ਗੁਰੂ-ਸੰਤ ਦੀ ਕਿਰਪਾ ਨਾਲ ਪੂਰਨ ਪ੍ਰਭੂ, ਜਗਤ ਦੇ ਮਾਲਕ ਨੂੰ ਮਿਲ ਪੈਂਦੇ ਹਨ।੩।

(ਹੇ ਭਾਈ !) ਸਾਰੇ (ਜੀਵ ਗੁਰੂ ਦੀ) ਜੈ ਜੈਕਾਰ ਭਾਵ ਸੋਭਾ (ਵਡਿਆਈ) ਕਰਦੇ ਹਨ, ਸਾਧਸੰਗ ਸੱਚ ਰੂਪੀ ਅਸਥਾਨ (ਬਹੁਤ) ਸੋਹਣਾ ਲਗ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਾਧ ਸੰਗਤ ਦੀ ਕਿਰਪਾ ਸਦਕਾ ਅਸਾਂ) ਸੁਖਾਂ ਦੇ ਖ਼ਜ਼ਾਨੇ ਨਾਮ ਨੂੰ ਜਪ ਕੇ (ਸਦਾ ਲਈ) ਪੂਰਾ ਗੁਰੂ ਪ੍ਰਾਪਤ ਕਰ ਲਿਆ ਹੈ।੪।੩੩।੬੩।

## ਅਰਥ ਭੇਦ ਅਤੇ ਨਿਰਣੈ

**ਕਰਤਾਰਪੁਰਿ ਕਰਤਾ ਵਸੈ, ਸੰਤਨ ਕੈ ਪਾਸਿ ॥**

ਵੱਖ ਵੱਖ ਅਰਥ :

1) ਉਹ ਕਰਤਾਰ ਸਾਧਸੰਗਤ ਰੂਪੀ ਕਰਤਾਰਪੁਰ ਵਿੱਚ ਵਸਦਾ ਹੈ, ਸਿੱਖਾਂ ਸੰਤਾਂ ਦੇ ਪਾਸ "ਵਿਚਿ ਸੰਗਤਿ ਹਰਿ ਪ੍ਰਭ ਵਸੈ ਜੀਉ"। [ਸ. ਨਿਹਾਲ ਸਿੰਘ ਸੂਰੀ, ਫ. ਸ.

2) ਕਰਤਾਰਪੁਰ ਵਿੱਚ ਸੰਤ (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਕੋਲ ਹੀ ਕਰਤਾ ਪੁਰਖ ਵਸਦਾ ਹੈ। [ਪੰ. ਨਰੈਣ ਸਿੰਘ

3) (੧) ਜ਼ਿਲਾ ਸਿਆਲਕੋਟ ਰਾਵੀ ਦੇ ਕੰਢੇ) ਕਰਤਾਰ ਪੁਰ ਵਿੱਚ ਸੰਤਨ-ਸ਼ਾਂਤਿ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਕਰਤਾਪੁਰਖ ਆਪ ਵਸਦਾ ਹੈ। ਜਾਂ ਕਰਤਾਰਪੁਰ ਵਿਚ ਕਰਤਾ-ਪਰਮੇਸ਼ਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੂਪ ਹੋ ਕੇ ਸੰਤਾਂ ਦੇ ਪਾਸ ਵਸਦਾ ਹੈ। (੨) ਜਲੰਧਰ ਦੇ ਪਾਸ ਕਰਤਾਰਪੁਰ ਵਿੱਚ ਕਰਤਾ-ਪਰਮੇਸ਼ਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪ ਹੋ ਕੇ ਸੰਤਾਂ ਦੇ ਪਾਸ ਵਸਦਾ ਹੈ। (੩) ਸੰਤ ਸੰਗਤ ਰੂਪੀ ਕਰਤਾਰਪੁਰ ਵਿੱਚ ਕਰਤਾ ਪੁਰਖ ਪਰਮਾਤਮਾ ਆਪ ਸੰਤਾਂ ਦੇ ਪਾਸ ਵਸਦਾ ਹੈ। (੪) ਜਿਸ ਪੂਰਿ-ਪੂਰਨ ਪ੍ਰਭੂ ਦੇ ਕਰ-ਹੱਥ ਵਿੱਚ ਜੀਵਾਂ ਦੇ ਖਾਣ ਪਾਨ ਦੇਣ ਦੀ ਤਾਰ ਹੈ, ਉਹ ਕਰਤਾਰ ਪ੍ਰਭੂ ਸੰਤਾਂ ਦੇ ਪਾਸ ਵਸਦਾ ਹੈ। [ਸੰ. ਸ.

**ਨਿਰਣੈ :** ਪੰ. ਨਰੈਣ ਸਿੰਘ ਨੇ 'ਕਰਤਾਰਪੁਰਿ' ਬਾਰੇ ਇੱਕ ਫੁੱਟ ਨੋਟ ਦਿੱਤਾ ਹੈ:-

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਣਾਈ ਹੋਈ ਧਰਮਸਾਲ ਦਾ ਨਾਮ ਕਰਤਾਰ ਪੁਰ ਹੈ ਜੋ ਅਜਕਲ ਜ਼ਿਲਾ ਸਿਆਲਕੋਟ ਵਿੱਚ ਹੈ, ਇਥੇ ਉਸ ਦੀ ਮਹਿਮਾ ਕਹੀ ਹੈ। ਧਿਆਨ ਦਿਓ।

ਕਰਤਾਪੁਰਖ ਇੱਕ ਦੇਸੀ ਨਹੀਂ ਜਿਹੜਾ ਕਿ ਕੇਵਲ ਕਰਤਾਰਪੁਰ ਸ਼ਹਿਰ ਵਿੱਚ ਹੀ ਸੰਤਾਂ ਦੇ ਕੋਲ ਵਸਦਾ ਹੈ। ਇਥੇ 'ਕਰਤਾ' ਸ਼ਬਦ ਨੂੰ ਗੁਰੂ ਨਾਨਕ ਜੀ ਦਾ ਪ੍ਰਤੀਕ ਦੱਸਣਾ ਠੀਕ ਨਹੀਂ ਜਾਪਦਾ, ਕਰਤਾ ਤਾਂ ਇੱਕ ਹੀ ਹੋ ਸਕਦਾ ਹੈ। ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਸ਼ਬਦ ਉਚਾਰਿਆ, ਕੀ ਉਸ ਵੇਲੇ ਸਰਗੁਣ ਸਰੂਪ ਵਿੱਚ ਗੁਰੂ ਨਾਨਕ ਦੇਵ ਜੀ ਉਥੇ ਵਸਦੇ ਸਨ? ਪਾਠਕਾਂ ਦੇ ਮਨਾਂ ਵਿਚੋਂ ਇਹ ਵੀ ਪ੍ਰਸ਼ਨ ਉਠ ਸਕਦਾ ਹੈ। ਜੇ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੀਵਨ ਕਾਲ ਵਿੱਚ "ਕਰਤਾਰਪੁਰ" ਵਿੱਚ ਵਿਸ਼ੇਸ਼ ਨਾਮ-ਅਭਿਆਸੀ ਆਤਮਾਵਾਂ ਦੇ ਟਿਕਾਣੇ ਦਾ ਜਿਕਰ ਕਿਤੇ ਮਿਲਦਾ ਹੋਵੇ, ਤਾਂ ਵੀ ਇਸ ਪੰਕਤੀ ਦਾ ਭਾਵ 'ਕਰਤਾਰ ਪੁਰ' ਸ਼ਹਿਰ ਨਾਲ ਜੋੜਨਾ ਸੰਭਵ ਸੀ, ਪਰ ਇਸ ਗੱਲ ਦੀ ਪੁਸ਼ਟੀ ਇਤਿਹਾਸ ਰਾਹੀਂ ਵੀ ਨਹੀਂ ਹੁੰਦੀ। ਇਸ ਲਈ ਇੱਕ ਅਰਥ ਦੀ ਸੇਧ ਨੂੰ ਦ੍ਰਿੜ੍ਹ ਕਰਨ ਲਈ 'ਵਿਚਿ ਸੰਗਤਿ ਹਰਿ ਪ੍ਰਭ ਵਸੈ ਜੀਉ' ਵਾਲਾ ਸਿਧਾਂਤਕ ਧੁਰਾ ਕਾਇਮ ਰਖਣਾ ਹੀ ਠੀਕ ਹੈ।

## ਸਾਰੰਸ਼ ਅਤੇ ਸਿਧਾਂਤ

ਸਮੂਹ ਕਾਰਜਾਂ ਦਾ ਨਿਰਵਿਘਨ ਸਿਰੇ ਚੜ੍ਹਨਾ ਨਾਮ-ਸਿਮਰਨ ਦੀ ਬਰਕਤ ਹੈ। ਗੁਰੂ ਦੀ ਸੰਗਤ ਵਿੱਚ ਕਰਤਾ ਪੁਰਖ ਆਪ ਵਸਦਾ ਹੈ:-

**ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥** [ਪੰਨਾ ੯੪

ਸੱਚੇ ਥਾਂ ਵਿੱਚ ਪਰਮੇਸ਼ਰ ਪਾਸ ਵਸਣ ਵਾਲੇ ਸੰਤਾਂ ਨੂੰ ਕਿਸੇ ਸੁਖ ਦੀ ਕਮੀ ਨਹੀਂ ਆਉਂਦੀ। ਉਥੇ ਭਗਤੀ ਦੇ ਭੰਡਾਰੇ ਸਦਾ ਭਰੇ ਰਹਿੰਦੇ ਹਨ। ਜਿਹੜਾ ਵੀ ਉਥੇ ਵਸਦਾ ਹੈ, ਗੁਰੂ ਦੇ ਬਚਨ ਕਮਾਉਂਦਾ ਹੈ, ਉਸ ਦਾ ਪਰਮੇਸ਼ਰ ਨਾਲ ਮਿਲਾਪ ਹੋ ਜਾਂਦਾ ਹੈ। ਜਿਸ ਥਾਂ ਤੇ ਸਤਿਗੁਰੂ ਤੇ ਸੰਗਤ ਦਾ ਨਿਵਾਸ ਹੋਵੇ, ਉਹ ਅਸਥਾਨ ਸੁਹਾਵਣਾ ਹੋ ਜਾਂਦਾ ਹੈ। ਉਸ ਅਸਥਾਨ ਦੀ ਸਾਰੇ ਸੰਸਾਰ ਵਿੱਚ ਜੈ ਜੈਕਾਰ ਹੋਣ ਲਗ ਪੈਂਦੀ ਹੈ। ਸਿਧਾਂਤ ਇਹ ਹੈ ਕਿ ਨਾਮ ਹੀ ਸਾਰੇ ਸੁਖਾਂ ਦਾ ਖ਼ਜ਼ਾਨਾ ਹੈ, ਜੋ ਪੂਰੇ ਗੁਰੂ ਪਾਸੋਂ ਪ੍ਰਾਪਤ ਹੁੰਦਾ ਹੈ।

**ਬਿਲਾਵਲੁ ਮਹਲਾ ੫ ॥ ਹਰਿ ਹਰਿ ਹਰਿ ਆਰਾਧੀਐ, ਹੋਈਐ ਆਰੋਗ॥ ਰਾਮਚੰਦ ਕੀ ਲਸਟਿਕਾ, ਜਿਨਿ ਮਾਰਿਆ ਰੋਗੁ॥੧॥ ਰਹਾਉ॥ ਗੁਰੁ ਪੂਰਾ ਹਰਿ ਜਾਪੀਐ, ਨਿਤ ਕੀਚੈ ਭੋਗੁ ॥ ਸਾਧ ਸੰਗਤਿ ਕੈ ਵਾਰਣੈ, ਮਿਲਿਆ ਸੰਜੋਗੁ ॥੧॥ ਜਿਸੁ ਸਿਮਰਤ ਸੁਖੁ ਪਾਈਐ, ਬਿਨਸੈ ਬਿਓਗੁ॥ ਨਾਨਕ, ਪ੍ਰਭ ਸਰਣਾਗਤੀ, ਕਰਣ ਕਾਰਣ ਜੋਗੁ॥੨॥੩੪॥੬੪॥**

**ਪਦ ਅਰਥ :** ਲਸਟਿਕਾ=(ਨਾਮ ਦੀ ਜਾਪ ਰੂਪੀ) ਲਾਠੀ, ਸੋਟੀ। ਜਿਨਿ=ਜਿਸ (ਸੋਟੀ) ਨੇ। ਮਾਰਿਆ=ਮੁਕਾ ਦਿੱਤਾ। ਜਾਪੀਐ=ਜਪਣਾ ਚਾਹੀਦਾ ਹੈ। ਕੀਚੈ=ਕਰੀਏ। ਭੋਗੁ=ਆਤਮਿਕ ਅਨੰਦ। ਵਾਰਣੈ=ਸਦਕੇ। ਸੰਜੋਗੁ=ਮਿਲਾਪ ਦਾ ਮੌਕਾ, ਅਵਸਰ। ਬਿਓਗੁ=ਵਿਛੋੜਾ। ਜੋਗੁ=ਸਮਰਥ।

**ਅਰਥ :** (ਹੇ ਭਾਈ !) ਹਰ ਵੇਲੇ ਹਰੀ ਨੂੰ ਸਿਮਰਨਾ ਚਾਹੀਦਾ ਹੈ (ਇਸ ਦੇ ਫਲਸਰੂਪ) ਅਰੋਗ ਹੋ ਜਾਈਦਾ ਹੈ। ਰਾਮਚੰਦਰ ਜੀ ਦੀ (ਸਿਮਰਨ ਰੂਪੀ ਐਸੀ) ਲਾਠੀ ਸੀ ਜਿਸ ਨੇ (ਹੰਕਾਰ ਰੂਪੀ) ਰੋਗ ਨਾਸ਼ ਕਰ ਦਿੱਤਾ (ਭਾਵ ਵਿਗੜੇ ਤਿਗੜੇ ਪੁਰਸ਼ਾਂ ਨੂੰ ਲਾਠੀ ਨੇ ਸੋਧ ਦਿੱਤਾ)। (ਸਜ਼ਾ ਤੋਂ ਭੈ-ਭੀਤ ਹੋਣ ਕਾਰਨ ਸਾਰੇ ਰਾਜ ਵਿੱਚ ਸੁਖ ਤੇ ਸ਼ਾਂਤੀ ਦਾ ਵਾਤਾਵਰਨ ਬਣਿਆ ਰਹਿਆ)।੧। ਰਹਾਉ।

(ਹੇ ਭਾਈ !) ਪੂਰਾ ਗੁਰੂ ਜੋ ਪਰਮੇਸ਼ਰ ਰੂਪ ਹੈ (ਉਸ ਨੂੰ) ਜਪਣਾ ਚਾਹੀਦਾ ਹੈ, (ਇਸ ਤਰ੍ਹਾਂ) ਹਰ ਰੋਜ ਆਤਮਿਕ ਅਨੰਦ ਮਾਣਨਾ ਚਾਹੀਦਾ ਹੈ। ਸਾਧਸੰਗਤ ਤੋਂ (ਮੈਂ) ਵਾਰਨੇ ਜਾਂਦਾ ਹਾਂ, ਜਿਸ ਤੋਂ (ਮੈਨੂੰ ਹਰੀ ਦੇ) ਮਿਲਾਪ ਦਾ ਅਵਸਰ ਮਿਲਿਆ ਹੈ।੧।

ਜਿਸ (ਪ੍ਰਭੂ) ਨੂੰ ਸਿਮਰਦਿਆਂ ਸੁਖ ਪਾਈਦਾ ਹੈ (ਅਤੇ) ਵਿਛੋੜਾ ਦੂਰ ਹੋ ਜਾਂਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਪ੍ਰਭੂ ਦੀ ਸ਼ਰਣ ਵਿੱਚ ਪਏ ਰਹਿਣਾ ਚਾਹੀਦਾ ਹੈ, (ਜੋ ਜਗਤ) ਰਚਨਾ ਕਰਨ ਦੇ ਸਮਰਥ ਹੈ।੨।੩੪।੬੪।

## ਅਰਥ ਭੇਦ ਅਤੇ ਨਿਰਣੈ

**ਰਾਮਚੰਦ ਕੀ ਲਸਟਿਕਾ ਜਿਨਿ ਮਾਰਿਆ ਰੋਗੁ ॥**

ਵੱਖ ਵੱਖ ਅਰਥ :

੧) ਮਨ ਤਨ ਬਾਣੀ ਕਰਕੇ ਹਰਿ ਹਰਿ ਨਾਮ ਕੋ ਸਦਾ ਅਰਾਧੀਐ ਜਿਸ ਤੇ ਅਗਯਾਨ ਵਾ ਹੰਕਾਰ ਰੂਪੀ ਰੋਗ ਸੇ ਰਹਿਤ ਹੋਈਏ ਰਾਮਚੰਦ ਕੀ ਭਗਤੀ ਰੂਪੀ ਲਾਠੀ ਐਸੀ ਹੈ ਜਿਸਨੇ ਹੰਕਾਰ ਰੂਪੀ ਰੋਗ ਕੋ ਮਾਰਿਆ ਹੈ। [ਫ.ਸ.

੨) ਜੋ (ਮਨ ਵਿੱਚ) ਵਾਹਿਗੁਰੂ ਕੀ (ਲਸਟਿਕਾ) ਪ੍ਰੀਤ ਟਿੱਕ ਗਈ ਹੈ, ਏਹ ਐਸਾ (ਲਸਟਕਾ) ਬੂਟੀ (ਦਵਾਈ) ਹੈ ਜਿਸ ਨੇ (ਵਿਛੋੜੇ ਰੂਪ) ਰੋਗ ਨੂੰ ਕੱਟ ਦਿੱਤਾ ਹੈ, ਅਰਥਾਤ (ਰਾਮ ਦੀ ਪ੍ਰੀਤ ਨੇ ਰਾਮ ਨਾਲ ਮਿਲਾ ਦਿੱਤਾ ਹੈ)।

ਕੋਸ਼ਾਂ ਵਿੱਚ ਲਸਟਕਾ ਦਾ ਮੂਲ 'ਯਸਟੀ' ਲਿਖਿਆ ਹੈ ਅਤੇ ਇਸ ਦੇ ਅਰਥ ਹਨ- ੧. ਸੋਟੀ ੨ ਮੁਲੱਠੀ। ੩. ਝੰਡੇ ਦਾ ਡੰਡਾ। ੪. ਟਾਹਣੀ। ੫. ਤੰਦੀ। ੬. ਮੋਤੀਆਂ ਦਾ ਹਾਰ। ੭. ਲਤਾ, ਵੇਲ। ੮. ਬਾਂਹ। ਸੰਪ੍ਰਦਾਈ ਇਸ ਦਾ ਅਰਥ ਸੋਟੀ ਕਰਦੇ ਹਨ, ਜੋ ਪ੍ਰਕਰਣ ਦੇ ਵਿਰੁੱਧ ਹੈ, ਕਿਉਂਕਿ ਅੱਗੇ 'ਰੋਗ ਕਟਿਆ' ਦਸਿਆ ਹੈ, ਰੋਗ ਸੋਟੀ ਨਾਲ ਨਹੀਂ ਕਟੀਦਾ, ਸਗੋਂ ਦਵਾਈ ਨਾਲ ਕਟਿਆ ਜਾਂਦਾ ਹੈ। ਇਸ ਲਈ ਲਸਕਟਾ ਦਾ ਅਰਥ ਦਵਾਈ ਕੀਤਾ ਹੈ।

ਇਸ ਵਿੱਚ ਸਲੇਸ ਹੈ, ਇਸ ਲਈ 'ਲਸ'-ਜੋੜਨ ਵਾਲੀ ਵਸਤੂ, ਪ੍ਰੀਤ-ਟਕਾ-ਟਿਕ ਗਈ। ਇਸਤਰ੍ਹਾਂ ਲਸਟਕਾ ਦਾ ਅਰਥ ਪ੍ਰੀਤ ਟਿੱਕ ਗਈ ਬਣਦਾ ਹੈ। [ਪੰ. ਨਰੈਣ ਸਿੰਘ

੩) ਸਿਮਰਨ ਹੀ ਰਾਮ ਚੰਦਰ ਜੀ ਦੀ ਲਾਠੀ ਹੈ। ਸ੍ਰੀ ਰਾਮ ਚੰਦਰ ਜ਼ੀ ਪਾਸ ਰਾਜ ਦੀ ਨਿਸ਼ਾਨੀ ਇਹ ਸੋਟੀ ਹੁੰਦੀ ਸੀ, ਜਿਸ ਤੋਂ ਮਾੜੇ ਪੁਰਸ਼ਾਂ ਨੂੰ ਸਜਾ ਦੇ ਡਰ ਤੋਂ ਭੈ ਰਹਿੰਦਾ ਸੀ। ਸਾਰੇ ਰਾਜ ਵਿੱਚ ਸੁਖ ਤੇ ਸ਼ਾਂਤੀ ਵਰਤਦੀ ਸੀ। [ਸ਼ਬਦਾਰਥ

੪) ਹੇ ਭਾਈ! ਸਦਾ ਹੀ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ (ਸਿਮਰਨ ਦੀ ਬਰਕਤਿ ਨਾਲ ਵਿਕਾਰ ਆਦਿ ਰੋਗਾਂ ਤੋਂ ਰਹਿਤ ਹੋ ਜਾਈਦਾ ਹੈ। ਇਹ ਸਿਮਰਨ ਸ੍ਰੀ ਰਾਮ ਚੰਦਰ ਜੀ ਦੀ ਸੋਟੀ ਹੈ। ਜਿਸ ਸੋਟੀ ਦੇ ਡਰ ਕਰਕੇ ਕੋਈ ਦੁਸ਼ਟ ਸਿਰ ਨਹੀਂ ਚੁਕ ਸਕਦਾ ਸੀ। ਇਸ (ਸਿਮਰਨ) ਨੇ ਹਰੇਕ (ਸਿਮਰਨ ਕਰਨ ਵਾਲੇ ਦੇ ਅੰਦਰੋਂ ਹਰੇਕ) ਰੋਗ ਦੂਰ ਕਰ ਦਿੱਤਾ। [ਦਰਪਣ

**ਨਿਰਣੈ :** ਪੰ. ਤਾਰਾ ਸਿੰਘ ਜੀ ਨਰੋਤਮ ਨੇ 'ਗੁਰੁ ਗਿਰਾਰਥ ਕੋਸ਼' ਵਿੱਚ 'ਲਸਟਕਾ' ਪਦ ਦੇਵਨਾਗਰੀ ਦਾ ਦਸਿਆ ਹੈ ਜਿਸ ਦੇ ਅਰਥ ਹਨ; ਲਾਠੀ, ਛਟੀ। ਇਥੇ ਛਟੀ ਦਾ ਭਾਵ ਨਾਮ ਦਾ ਜਾਪ ਹੈ। ਰਾਮ ਚੰਦ ਇਸ ਨਾਮ ਕਾ ਜਾਪ ਰੂਪ ਹਮ ਨੇ ਛਟੀ ਪਕੜੀ ਹੈ ਜਿਸ ਛਟੀ ਨੇ ਮਾਨੋ ਔਖਧੀ ਰੂਪ ਹੋ ਹਮਾਰੇ ਸਭ ਰੋਗ ਦੂਰ ਕਰ ਦੀਏ। ਅਬ ਕੋਈ ਅਧਿਆਤਮਿਕ ਤਪ ਨਹੀਂ ਰਿਹਾ।

ਪੰ. ਨਰੈਣ ਸਿੰਘ ਦਾ ਇਹ ਕਥਨ ਹੈ, ਕਿ "ਰੋਗ ਸੋਟੀ ਨਾਲ ਨਹੀਂ ਕਟੀਦਾ, ਸਗੋਂ ਦਵਾਈ ਨਾਲ ਕਟਿਆ ਜਾਂਦਾ ਹੈ", ਸਾਧਾਰਨ ਮਨੁੱਖ ਲਈ ਠੀਕ ਹਨ, ਪਰ ਜਦੋਂ ਅਧਿਆਤਮਿਕ ਖੇਤਰ ਵਿੱਚ ਦਾਖਲ ਹੋਵਾਂਗੇ ਤਾਂ ਸੋਟੀ ਜਾਂ ਦਵਾਈ ਦੀ ਗਲ ਵੀ ਮੁਕ ਜਾਂਦੀ ਹੈ। ਉਥੇ ਤਾਂ ਇਕੋ ਇੱਕ ਸਿਧਾਂਤ ਹੈ-"ਸਰਬ ਰੋਗ ਕਾ ਅਉਖਦੁ ਨਾਮੁ"। ਸੋ, ਰਾਮ ਚੰਦਰ ਦੀ ਸੋਟੀ ਉਸ ਤਰ੍ਹਾਂ ਹੈ ਜਿਵੇਂ ਬਾਬਾ ਅਟਲ ਦੀ ਖੂੰਡੀ ਮੁਰਦਿਆਂ ਨੂੰ ਜਿੰਦਾ ਕਰ ਦਿੰਦੀ ਸੀ, ਗੁਰੂ ਹਰਿਕ੍ਰਿਸ਼ਨ ਦੀ ਛੜੀ ਜਿਸ ਦੀ ਛੋਹ ਨਾਲ ਗੁੰਗੇ ਝੀਵਰ ਨੇ ਗੀਤਾ ਦੇ ਅਰਥ ਕਰ ਲਏ ਸਨ, ਇਹ ਇਤਿਹਾਸਕ ਸਚਾਈ ਹੈ। ਸੋ, ਖੂੰਡੀ, ਸੋਟੀ ਜਾਂ ਛੜੀ ਸਭ ਨਾਮ ਸ਼ਕਤੀ ਦੀ ਪ੍ਰਤੀਕ ਹੈ ਜਿਸ ਤੋਂ ਸਿੱਖ ਮੁਨਕਰ ਨਹੀਂ ਹੋ ਸਕਦਾ। ਲਸਟਿਕਾ ਦੇ ਅਰਥ- ਲਸ 'ਜੋੜਨ ਵਾਲੀ ਵਸਤੂ' ਪ੍ਰੀਤ 'ਟਕਾ-ਟਿਕ ਗਈ' ਜਿਵੇਂ ਪੰ. ਨਰੈਣ ਸਿੰਘ ਨੇ ਸਲੇਸ ਰੂਪ ਵਿੱਚ ਕੀਤੇ ਹਨ, ਓਪਰੇ ਜਹੇ ਲਗਦੇ ਹਨ। ਸੋ, ਪ੍ਰਚਲਤ ਅਰਥ ਜੋ ਸਰਲ ਤੇ ਸਪਸ਼ਟ ਹਨ ਓਹੀ ਅਪਨਾਉਣੇ ਯੋਗ ਹਨ।

## ਸਾਰੰਸ਼ ਅਤੇ ਸਿਧਾਂਤ

ਹਰੀ ਨਾਮ ਦੀ ਅਰਾਧਨਾ ਅਰੋਗਤਾ ਲਈ ਔਸ਼ਧੀ ਹੈ। ਨਾਮ ਦਾ ਲਗਾਤਾਰੀ ਜਾਪ ਪ੍ਰਭੂ ਨਾਲ ਮਿਲਾਪ ਕਰਾਉਣ ਦਾ ਵਸੀਲਾ ਹੈ। ਇਹਨਾਂ ਦੋਹਾਂ ਵਸਤਾਂ ਦੀ ਪ੍ਰਾਪਤੀ ਦਾ ਮੂਲ ਸਾਧਸੰਗਤ ਦਾ ਸੰਜੋਗ ਹੈ। ਇਸ ਲਈ ਸਾਧਸੰਗਤ ਤੋਂ ਕੁਰਬਾਨ ਜਾਣਾ ਚਾਹੀਦਾ ਹੈ।

"ਰਾਮ ਚੰਦ ਕੀ ਲਸਟਿਕਾ" ਬਾਰੇ ਸੰਪ੍ਰਦਾਈ ਗਿਆਨੀ ਇੱਕ ਪ੍ਰਸੰਗ ਸੁਣਾਇਆ ਕਰਦੇ ਹਨ, ਕਿ ਵਿਸ਼ਨੂੰ ਨੇ ਬੁੱਢੇ ਬ੍ਰਾਹਮਣ ਦਾ ਰੂਪ ਧਾਰ ਕੇ, ਸੋਟੀ ਉਤੇ ਸੁੱਟ ਕੇ ਪ੍ਰਹਿਲਾਦ ਨੂੰ ਕਿਹਾ, ਸੋਟੀ ਚੁੱਕ ਕੇ

ਮੈਨੂੰ ਫੜਾ ਦੇ। ਜਦ ਉਸ ਤੋਂ ਸੋਟੀ ਨਾ ਚੁਕੀ ਗਈ, ਤਾਂ ਪ੍ਰਹਿਲਾਦ ਨੂੰ ਕਿਹਾ ਕੀ ਤੂੰ ਇਸੇ ਜ਼ੋਰ ਨਾਲ ਵਿਸ਼ਨੂੰ ਨਾਲ ਲੜਨ ਲਈ ਜਾ ਰਿਹਾ ਸੀ? ਇਹ ਵਾਕ ਸੁਣ ਕੇ ਪ੍ਰਹਿਲਾਦ ਦਾ ਹੰਕਾਰ ਦੂਰ ਹੋ ਗਿਆ ਅਤੇ ਉਸਨੂੰ ਭਗਵਾਨ ਨੇ ਦਰਸ਼ਨ ਦਿੱਤਾ। ਉਸ ਸਮੇਂ ਪ੍ਰਹਿਲਾਦ ਨੇ ਆਪਣੀ ਭੁਲ ਦਾ ਪਛਤਾਵਾ ਕੀਤਾ ਅਤੇ ਬੇਨਤੀ ਕੀਤੀ "ਹੇ ਪ੍ਰਭੂ ! ਪਹਿਲਾਂ ਤੁਮ ਨਰਸਿੰਘ ਰੂਪ ਹੋ ਕੇ ਮੇਰੀ ਰਖਿਆ ਕੀਤੀ ਸੀ ਹੁਣ ਲਾਠੀ ਉਠਾਉਣ ਹਿੱਤ ਮੇਰਾ ਹੰਕਾਰ ਰੂਪੀ ਸ਼ਤਰੂ ਮਾਰਿਆ ਹੈ। ਸੋ, ਇਸ ਪ੍ਰਸੰਗ ਨੂੰ ਸਾਹਮਣੇ ਰਖ ਕੇ ਗੁਰੂ ਜੀ ਆਖਦੇ ਹਨ ਕਿ ਰਾਮਚੰਦ ਦੀ ਐਸੀ ਲਾਠੀ ਹੈ, ਜਿਸ ਨੇ ਭਗਤ ਪ੍ਰਹਿਲਾਦ ਦੇ ਹੰਕਾਰ ਰੂਪੀ ਰੋਗ ਨੂੰ ਮਾਰਿਆ।

ਪੰ. ਨਰੈਣ ਸਿੰਘ ਜੀ ਲਿਖਦੇ ਹਨ ਕਿ 'ਉਪਰੋਕਤ ਪ੍ਰਸੰਗ ਉਨ੍ਹਾਂ ਨੂੰ ਕਿਸੇ ਪੁਰਾਣ ਵਿੱਚ ਨਜ਼ਰ ਨਹੀਂ ਆਇਆ। ਨਾਲ ਹੀ ਆਪਣੇ ਪੱਖ ਦੀ ਪੂਰਤੀ ਲਈ ਇਹ ਲਿਖਿਆ ਹੈ ਕਿ ਜੇਕਰ ਸੋਟੀ ਰੋਗ ਕੱਟ ਨਹੀਂ ਸਕਦੀ ਤਾਂ ਇਹ ਪ੍ਰਸੰਗ ਸੁਣਾਉਣਾ ਭੀ ਅਪ੍ਰਸੰਗਕ ਜਿਹਾ ਪ੍ਰਤੀਤ ਹੁੰਦਾ ਹੈ, ਬਾਕੀ ਸਤਿਗੁਰੂ ਜੀ ਆਪਣੇ ਸ਼ਬਦ-ਸਿਧਾਂਤ ਨੂੰ ਆਪ ਹੀ ਜਾਣਦੇ ਹਨ' ਗੁਰਮਤਿ ਸਿਧਾਂਤ ਅਨੁਸਾਰ ਤਾਂ ਨਾਮ-ਸਿਮਰਨ ਦੀ ਸ਼ਕਤੀ ਰੂਪ ਲਾਠੀ ਹੈ ਜੋ ਸਮੂਹ ਰੋਗਾਂ ਦੀ ਵਿਨਾਸ਼ਕ ਹੈ, ਪ੍ਰਸੰਗਕ ਜਾਪਦੀ ਹੈ।

## ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੫ ॥

**ੴ ਸਤਿਗੁਰ ਪ੍ਰਸਾਦਿ ॥ ਅਵਰਿ ਉਪਾਵ ਸਭਿ ਤਿਆਗਿਆ, ਦਾਰੂ ਨਾਮੁ ਲਇਆ ॥ ਤਾਪ ਪਾਪ ਸਭਿ ਮਿਟੇ ਰੋਗ, ਸੀਤਲ ਮਨੁ ਭਇਆ ॥੧॥ ਗੁਰੁ ਪੂਰਾ ਆਰਾਧਿਆ, ਸਗਲਾ ਦੁਖੁ ਗਇਆ ॥ ਰਾਖਨਹਾਰੈ ਰਾਖਿਆ, ਅਪਨੀ ਕਰਿ ਮਇਆ ॥੧॥ਰਹਾਉ॥ ਬਾਹ ਪਕੜਿ ਪ੍ਰਭਿ ਕਾਢਿਆ, ਕੀਨਾ ਅਪਨਇਆ ॥ ਸਿਮਰਿ ਸਿਮਰਿ ਮਨ ਤਨ ਸੁਖੀ, ਨਾਨਕ, ਨਿਰਭਇਆ ॥ ੨ ॥ ੧ ॥ ੬੫ ॥**

**ਪਦ ਅਰਥ :** ਅਵਰਿ=ਹੋਰ ਸਾਰੇ। ਉਪਾਵ=ਜਤਨ। ਸਭਿ ਤਿਆਗਿਆ=ਸਭ ਛੱਡ ਦਿੱਤੇ। ਦਾਰੂ=ਦਵਾਈ। ਮਇਆ=ਮਿਹਰ। ਬਾਹ ਪਕਰਿ=ਬਾਂਹ ਫੜ ਕੇ। ਪ੍ਰਭਿ=ਪ੍ਰਭੂ ਨੇ। ਕੀਨਾ ਅਪਨਇਆ=ਆਪਣਾ ਬਣਾ ਲਿਆ। ਨਿਰਭਇਆ=ਨਿਰਭਉ, ਡਰ ਤੋਂ ਰਹਿਤ ਹੋ ਗਿਆ।

**ਅਰਥ :** (ਹੇ ਭਾਈ ! ਜਿਸ ਮਨੁੱਖ ਨੇ) ਹੋਰ ਸਾਰੇ ਜਤਨ ਛੱਡ ਕੇ (ਕੇਵਲ ਪ੍ਰਭੂ ਦਾ) ਨਾਮ ਹੀ ਦਵਾਈ (ਵਜੋਂ) ਵਰਤਿਆ, (ਉਸ ਦੇ) ਸਾਰੇ ਪਾਪ ਤੇ ਰੋਗ ਮਿਟ ਗਏ, (ਉਸ ਦਾ) ਮਨ ਠੰਢਾ-ਠਾਰ ਹੋ ਗਿਆ।੧।

(ਜਿਸ ਮਨੁੱਖ ਨੇ) ਪੂਰਾ ਗੁਰੂ ਸਿਮਰਿਆ (ਉਸ ਦਾ) ਸਾਰਾ ਦੁਖ (ਕਲੇਸ਼ ਦੂਰ ਹੋ) ਗਿਆ। (ਉਸ ਨੂੰ) ਰਖਣਹਾਰ (ਪ੍ਰਭੂ) ਨੇ ਆਪਣੀ ਮਿਹਰ ਕਰਕੇ (ਦੁੱਖਾਂ ਕਲੇਸ਼ਾਂ ਤੋਂ) ਰਖ ਲਿਆ।੧।ਰਹਾਉ।

(ਹੇ ਭਾਈ !) ਪ੍ਰਭੂ ਨੇ (ਉਸ ਮਨੁੱਖ ਦੀ) ਬਾਂਹ ਫੜ ਕੇ ਆਪਣਾ ਬਣਾ ਲਿਆ (ਅਤੇ ਪਾਪਾਂ ਵਿਕਾਰਾਂ ਤੇ ਰੋਗਾਂ ਤੋਂ) ਬਚਾ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ ਨਾਮ) ਸਿਮਰ ਸਿਮਰ ਕੇ (ਉਸ ਦਾ) ਮਨ ਤਨ ਸੁਖੀ ਹੋ ਗਿਆ (ਅਤੇ ਉਹ ਦੁਨਿਆਵੀ) ਡਰ ਤੋਂ ਰਹਿਤ ਹੋ ਗਿਆ।੨।੧।੬੫।

## ਸਾਰੰਸ਼ ਅਤੇ ਸਿਧਾਂਤ

ਭਾਵੇਂ ਸੁਖਮਨੀ ਬਾਣੀ ਦਾ ਪਾਠ ਕਰਨ ਵੇਲੇ ਨਿਤ ਪੜ੍ਹਦੇ ਹਾਂ "ਸਰਬ ਰੋਗ ਕਾ ਅਉਖਦੁ ਨਾਮੁ" ਪਰ ਇਸ ਉਤੇ ਨਿਸਚੇ ਨਾਲ ਅਮਲ ਕਰਨ ਵਾਲਾ ਕੋਈ ਵਿਰਲਾ ਗੁਰਮੁਖ ਜੀਊੜਾ ਹੀ ਹੋਵੇਗਾ।

ਆਮ ਤੌਰ ਤੇ ਅਸੀਂ ਦੋ ਬੇੜੀਆਂ ਦੇ ਸਵਾਰ ਹੁੰਦੇ ਹਾਂ। ਜਦੋਂ ਦਵਾਈ ਕਾਰਗਰ ਸਾਬਤ ਨਹੀਂ ਹੁੰਦੀ ਦਿਸਦੀ, ਤਾਂ ਨਾਮ ਦਾ ਆਸਰਾ ਲੈਂਦੇ ਹਾਂ, ਪਹਿਲਾਂ ਨਹੀਂ। ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਸਹੀ ਅਰਥਾਂ ਵਿੱਚ ਅਸੀਂ ਡਾਵਾਂ ਡੋਲ ਜਿਹੀ ਅਵਸਥਾ ਵਿੱਚ ਹੀ ਨਾਮ ਜਪਦੇ ਹਾਂ। ਜਿਸ ਕਰਕੇ ਅਸੀਂ ਅਰੋਗਤਾ ਤੋਂ ਵਾਂਝੇ ਰਹਿੰਦੇ ਹਾਂ।

ਗੁਰਦੇਵ ਪਿਤਾ ਜੀ ਨੇ ਇਸ ਵਿੱਚ "ਦਾਰੂ ਨਾਮੁ ਲਇਆ" ਦਾ ਜੋ ਸੰਕੇਤ ਸਾਡੇ ਸਾਹਮਣੇ ਰਖਿਆ ਹੈ, ਉਸ ਨਾਲ "ਅਵਰਿ ਉਪਾਵ ਸਭਿ ਤਿਆਗਿਆ" ਵਾਲਾ ਨੁਕਤਾ ਅਸੀਂ ਅਖੋਂ ਓਹਲੇ ਕਰ ਦਿੰਦੇ ਹਾਂ। ਸੋ, ਸਾਰੇ ਹੀਲੇ ਵਸੀਲੇ ਛੱਡ ਕੇ ਨਾਮ-ਸਿਮਰਨ ਕਰਨ ਨਾਲ ਮਨ ਤਨ ਸੁਖੀ ਹੁੰਦਾ ਹੈ। ਇਸ ਸੰਬੰਧੀ ਟੀਕਾਕਾਰ ਨਾਲ ਹਡਬੀਤੀ ਵਿਥਿਆ ਪੜ੍ਹਨ ਲਈ ਵੇਖੋ 'ਗੁਰਮਤਿ ਬੈਰਾਗ ਦਰਸ਼ਨ' ਇਸੇ ਕਲਮ ਤੋਂ।

**ਬਿਲਾਵਲੁ ਮਹਲਾ ੫ ॥ ਕਰੁ ਧਰਿ ਮਸਤਕਿ ਥਾਪਿਆ, ਨਾਮੁ ਦੀਨੋ ਦਾਨਿ ॥ ਸਫਲ ਸੇਵਾ ਪਾਰਬ੍ਰਹਮ ਕੀ, ਤਾ ਕੀ ਨਹੀ ਹਾਨਿ ॥੧॥ ਆਪੇ ਹੀ ਪ੍ਰਭੁ ਰਾਖਤਾ, ਭਗਤਨ ਕੀ ਆਨਿ ॥ ਜੋ ਜੋ ਚਿਤਵਹਿ ਸਾਧ ਜਨ, ਸੋ ਲੇਤਾ ਮਾਨਿ ॥੧॥ ਰਹਾਉ॥ ਸਰਣਿ ਪਰੇ ਚਰਣਾਰਬਿੰਦ, ਜਨ ਪ੍ਰਭ ਕੇ ਪ੍ਰਾਨ ॥ ਸਹਜਿ ਸੁਭਾਇ ਨਾਨਕ ਮਿਲੇ, ਜੋਤੀ ਜੋਤਿ ਸਮਾਨ ॥੨ ॥ ੨ ॥ ੬੬ ॥**

**ਪਦ ਅਰਥ :** ਕਰੁ=ਹੱਥ। ਧਰਿ=ਧਰ ਕੇ, ਰਖ ਕੇ। ਥਾਪਿਆ=ਨਿਯੁਕਤ ਕੀਤਾ। ਦਾਨਿ=ਦਾਨ (ਵੰਡਣ) ਲਈ। ਹਾਨੀ=ਘਾਟਾ। ਆਨਿ=ਸ਼ਾਨ, ਇਜ਼ਤ। ਚਿਤਵਹਿ=ਚਿਤਵਦੇ ਹਨ, ਮਨ ਵਿੱਚ ਧਾਰਦੇ ਹਨ। ਲੇਤਾ ਮਾਨਿ=ਮੰਨ ਲੈਂਦਾ ਹੈ। ਚਰਣਾਰਬਿੰਦ=ਚਰਨ ਅਰਬਿੰਦ ਕੌਲ ਫੁਲ, ਭਾਵ ਸੋਹਣੇ ਚਰਨ। ਸਹਜਿ ਸੁਭਾਇ=ਸੁਭਾਵਕ ਹੀ।

**ਅਰਥ :** (ਹੇ ਭਾਈ ! ਪਰਮੇਸ਼ਰ ਨੇ ਭਗਤ ਜਨਾ ਦੇ) ਮੱਥੇ ਉਤੇ ਹੱਥ ਧਰ ਕੇ ਨਾਮ ਰੂਪੀ ਦਾਨ (ਵੰਡਣ) ਲਈ (ਉਨ੍ਹਾਂ ਨੂੰ ਜਗਤ ਵਿੱਚ) ਥਾਪਿਆ ਹੈ। ਪਾਰਬ੍ਰਹਮ ਦੀ (ਬਖ਼ਸ਼ੀ ਹੋਈ ਇਸ) ਸਫਲ ਸੇਵਾ ਵਿੱਚ ਕਦੇ (ਹਾਨਿ) ਘਾਟਾ ਨਹੀਂ ਹੁੰਦਾ।੧।

(ਉਹ) ਪ੍ਰਭੂ ਆਪੇ ਹੀ (ਆਪਣੇ) ਭਗਤਾਂ ਦੀ ਆਨ-ਸ਼ਾਨ ਰਖਦਾ ਹੈ। ਸਾਧੂ (ਭਗਤ) ਜਨ, ਜੋ ਜੋ (ਮਨੋਰਥ ਆਪਣੇ ਚਿਤ ਵਿੱਚ) ਚਿਤਵਦੇ ਹਨ, ਉਹ (ਪ੍ਰਭੂ) ਮੰਨ ਲੈਂਦਾ ਹੈ।੧।ਰਹਾਉ।

(ਹੇ ਭਾਈ ! ਜਿਹੜੇ ਭਗਤ ਪ੍ਰਭੂ ਦੇ ਪਿਆਰੇ ਸੇਵਕ) ਜਨ ਹਨ, (ਉਹ ਪ੍ਰਭੂ ਦੇ) ਸੋਹਣੇ ਚਰਨਾਂ ਦੀ ਸ਼ਰਨ ਵਿੱਚ ਪਏ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਸੇਵਕ ਜਨ) ਸੁਭਾਵਿਕ ਹੀ (ਪ੍ਰਭੂ ਨੂੰ ਮਿਲ ਪਏ ਹਨ ਅਤੇ ਉਨ੍ਹਾਂ ਦੀ) ਜੋਤਿ (ਪ੍ਰਭੂ ਦੀ ਪਰਮ) ਜੋਤੀ ਵਿੱਚ ਲੀਨ ਹੋ ਗਈ ਹੈ।੨।੨।੬੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਦੇ ਭਾਵ ਤੋਂ ਪ੍ਰਤੀਤ ਹੁੰਦਾ ਹੈ ਕਿ ਗੁਰਦੇਵ ਜੀ ਨੂੰ ਗੁਰ-ਗੱਦੀ ਉਤੇ ਬਿਰਾਜਮਾਨ ਹੋਣ ਸਮੇਂ ਕਈ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ ਅਤੇ ਆਪ ਜੀ ਨੇ ਪ੍ਰਭੂ ਦੇ ਚਰਨਾ ਵਿੱਚ ਜੋ ਜੋਦੜੀਆਂ ਕੀਤੀਆਂ ਓਹ ਪਰਵਾਨ ਹੁੰਦੀਆਂ ਰਹੀਆਂ।

ਸਿਧਾਂਤ ਇਹ ਹੈ ਕਿ ਪ੍ਰਭੂ ਹਮੇਸ਼ਾਂ ਆਪਣੇ ਭਗਤਾਂ ਦੀ ਆਨ-ਸ਼ਾਨ ਰਖਦਾ ਹੈ ਕਿਉਂਕਿ ਉਹ ਪਿਆਰੇ ਪ੍ਰਭੂ ਦੀ ਸ਼ਰਨ ਵਿੱਚ ਪਏ ਰਹਿੰਦੇ ਹਨ। ਇਸ ਦੇ ਫਲਸਰੂਪ ਓਹ ਸੁਭਾਵਿਕ ਹੀ ਇੱਕ ਦਿਨ ਪ੍ਰਭੂ ਨਾਲ ਅਭੇਦ ਹੋ ਜਾਂਦੇ ਹਨ।

**ਬਿਲਾਵਲੁ ਮਹਲਾ ੫ ॥ ਚਰਣ ਕਮਲ ਕਾ ਆਸਰਾ, ਦੀਨੋ ਪ੍ਰਭਿ ਆਪਿ ॥ ਪ੍ਰਭ ਸਰਣਾਗਤਿ ਜਨ ਪਰੇ, ਤਾ ਕਾ ਸਦ ਪਰਤਾਪੁ॥੧॥ ਰਾਖਨਹਾਰ ਅਪਾਰ ਪ੍ਰਭ, ਤਾ ਕੀ ਨਿਰਮਲ ਸੇਵ ॥ ਰਾਮ ਰਾਜ ਰਾਮਦਾਸਪੁਰਿ, ਕੀਨ੍ਹੇ ਗੁਰਦੇਵ ॥੧॥ਰਹਾਉ॥ ਸਦਾ ਸਦਾ ਹਰਿ ਧਿਆਈਐ, ਕਿਛੁ ਬਿਘਨੁ ਨ ਲਾਗੈ ॥ ਨਾਨਕ, ਨਾਮ ਸਲਾਹੀਐ, ਭਇ ਦੁਸਮਨ ਭਾਗੈ ॥ ੨ ॥ ੩ ॥ ੬੭ ॥**

**ਪਦ ਅਰਥ :** ਸਰਣਾਗਤਿ=ਸ਼ਰਣ ਵਿੱਚ। ਪਰੇ=ਪੈ ਗਏ। ਪਰਤਾਪੁ=ਤੇਜ, ਵਡਿਆਈ। ਅਪਾਰ=ਬੇਅੰਤ। ਰਾਮ ਰਾਜ=ਪਰਮੇਸ਼ਰ ਦਾ ਹਲੇਮੀ ਰਾਜ। ਰਾਮਦਾਸ ਪੁਰਿ=ਸ੍ਰੀ ਗੁਰੂ ਰਾਮ ਦਾਸ ਜੀ ਦੇ ਵਸਾਏ ਹੋਏ ਸ੍ਰੀ ਅੰਮ੍ਰਿਤਸਰ ਸ਼ਹਿਰ ਵਿੱਚ। ਭਇ ਦੁਸਮਨ=ਦੁਸ਼ਮਣਾਂ ਦਾ ਡਰ। ਨਸੈ=ਨੱਸ (ਭਾਵ ਦੂਰ ਹੋ) ਜਾਂਦਾ ਹੈ।

**ਅਰਥ :** (ਹੇ ਭਾਈ ! ਆਪਣੇ ਸੇਵਕਾਂ ਨੂੰ) ਪ੍ਰਭੂ ਨੇ ਆਪ ਹੀ (ਆਪਣੇ) ਚਰਨ ਕਮਲਾਂ ਦਾ ਆਸਰਾ ਦਿੱਤਾ ਹੈ (ਅਤੇ) ਸੇਵਕ (ਉਸ) ਪ੍ਰਭੂ ਦੀ ਸ਼ਰਣ ਵਿੱਚ ਪੈ ਗਏ ਹਨ (ਅਤੇ) ਉਸ (ਪ੍ਰਭੂ) ਦਾ ਅਟਲ ਪਰਤਾਪ ਹੈ।੧।

(ਹੇ ਭਾਈ ! ਉਹ) ਰਖਣਵਾਲਾ ਪ੍ਰਭੂ ਬੇਅੰਤ ਹੈ (ਅਤੇ) ਉਸ ਦੀ ਸੇਵਾ (ਜੀਵਨ ਨੂੰ) ਪਵਿੱਤਰ (ਬਣਾ ਦਿੰਦੀ ਹੈ)। ਸ੍ਰੀ ਅੰਮ੍ਰਿਤਸਰ ਵਿੱਚ ਗੁਰਦੇਵ ਨੇ (ਮਾਨੋ) ਰਾਮ ਰਾਜ ਕਾਇਮ ਕਰ ਦਿੱਤਾ ਹੈ।੧।ਰਹਾਉ।

(ਹੇ ਭਾਈ !) ਸਦੀਵਕਾਲ (ਉਸ) ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ (ਉਸਦੇ ਸਿਮਰਨ ਨਾਲ ਜੀਵਨ ਮਾਰਗ ਵਿੱਚ) ਕੋਈ ਰੁਕਾਵਟ ਨਹੀਂ ਪੈਂਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ ਦੇ) ਨਾਮ ਨੂੰ ਸਲਾਹੁਣਾ ਚਾਹੀਦਾ ਹੈ (ਜਿਸ ਨਾਲ) ਦੁਸ਼ਮਣਾਂ ਦਾ ਡਰ ਦੂਰ ਹੋ ਜਾਂਦਾ ਹੈ।੨।੩।੬੭।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਸ਼ਰਣ ਪਇਆਂ ਹੀ ਪ੍ਰਭੂ ਦੇ ਸਦੀਵੀ ਪਰਤਾਪ ਦੀ ਜਾਣ-ਪਛਾਣ ਹੁੰਦੀ ਹੈ। 'ਦਰਪਣ' ਦੇ ਕਰਤਾ ਨੇ 'ਰਾਮਦਾਸਪੁਰਿ' ਦੇ ਅਰਥ ਰਾਮ ਦੇ ਦਾਸਾਂ ਦੇ ਸ਼ਹਿਰ ਵਿੱਚ, ਸਤਸੰਗੀਆਂ ਦੇ ਟਿਕਣ ਵਾਲੇ ਥਾਂ ਵਿੱਚ, ਸਾਧ ਸੰਗਤਿ ਵਿੱਚ ਅਤੇ ਰਾਮ ਰਾਜ ਦੇ ਅਰਥ ਰੂਹਾਨੀ ਰਾਜ ਕੀਤੇ ਹਨ।

ਸ੍ਰੀ ਗੁਰੂ ਰਾਮਦਾਸ ਜੀ ਦੇ ਹੁੰਦਿਆਂ ਰਾਮਦਾਸਪੁਰ (ਸ੍ਰੀ ਅੰਮ੍ਰਿਤਸਰ ਵਿੱਚ) ਸਾਧ ਸੰਗਤਾਂ ਦੀ ਆਵਾਜਾਈ ਨਾਲ ਜੋ ਸ਼ੋਭਾ ਵਧੀ, ਉਸ ਰਮਣੀਕਤਾ ਦਾ ਵਰਣਨ ਇਤਿਹਾਸ ਵਿੱਚ ਸੁਨਹਿਰੀ ਅੱਖਰਾਂ ਨਾਲ ਲਿਖਿਆ ਹੋਇਆ ਮਿਲਦਾ ਹੈ। ਅਠੇ ਪਹਿਰ ਨਾਮ ਸੇਵਾ ਦਾ ਉਤਸ਼ਾਹ ਅਤੇ ਸ਼ਾਂਤੀ ਭਰਪੂਰ ਵਾਤਾਵਰਣ 'ਰਾਮ ਰਾਜ' ਦਾ ਲਖਾਇਕ ਸੀ, ਜਿਸ ਦੀ ਬਰਕਤ ਨਾਲ ਹੁਣ ਤੱਕ ਕਰਤਾਪੁਰਖ ਦੀਆਂ ਸਿਫਤਾਂ ਦੇ ਭੰਡਾਰਿਆਂ ਚੋਂ ਸੰਗਤਾਂ ਨਿਰਬਾਣ ਕੀਰਤਨ ਦਾ ਅਕਹਿ ਰਸ ਮਾਣ ਰਹੀਆਂ ਹਨ। 'ਰਾਮਦਾਸ ਪੁਰ' ਦੀ ਵਡਿਆਈ ਗੁਰਬਾਣੀ ਵਿੱਚ ਹੋਰ ਥਾਂ ਤੇ ਵੀ ਕੀਤੀ ਹੋਈ ਮਿਲਦੀ ਹੈ:-

**ਵਸਦੀ ਸਘਨੁ ਅਪਾਰ, ਅਨੂਪ ਰਾਮਦਾਸ ਪੁਰਿ ॥** [ਪੰਨਾ ੧੩੬੨

ਗੁਰੂ ਰਾਮਦਾਸ ਜੀ ਦੇ ਹਲੇਮੀ ਰਾਜ ਦੀ ਸ਼ੋਭਾ ਦਾ ਵਰਣਨ ਵੀ ਨਿਰੂਪਣ ਕੀਤਾ ਗਿਆ ਹੈ:-

**ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸ ਰਵਾਣਦਾ ॥**
**ਸਭ ਸੁਖਾਲੀ ਵੁਠੀਆ, ਇਹੁ ਹੋਆ ਹਲੇਮੀ ਰਾਜ ਜੀਉ ॥** [ਪੰਨਾ ੭੪

'ਰਾਮ ਦੇ ਦਾਸਾਂ ਦਾ ਸ਼ਹਿਰ' ਅਰਥ ਪੜ੍ਹ ਕੇ ਕਈ ਪਾਠਕ ਇਉਂ ਮਹਿਸੂਸ ਕਰਦੇ ਹਨ ਕਿ ਦਰਪਣ ਦੇ ਕਰਤਾ ਨੇ ਰਾਮਦਾਸਪੁਰ (ਅੰਮ੍ਰਿਤਸਰ) ਦੇ ਨਾਂ ਤੋਂ ਬੇ-ਰੁਖੀ ਪ੍ਰਗਟਾਈ ਹੈ।

**ਬਿਲਾਵਲੁ ਮਹਲਾ ੫ ॥ ਮਨਿ ਤਨਿ ਪ੍ਰਭੁ ਆਰਾਧੀਐ, ਮਿਲਿ ਸਾਧ ਸਮਾਗੈ ॥ ਉਚਰਤ ਗੁਨ ਗੋਪਾਲ ਜਸੁ, ਦੂਰ ਤੇ ਜਮੁ ਭਾਗੈ ॥ ੧ ॥ ਰਾਮ ਨਾਮੁ ਜੋ ਜਨੁ ਜਪੈ, ਅਨਦਿਨੁ ਸਦ ਜਾਗੈ ॥ ਤੰਤੁ ਮੰਤੁ ਨਹ ਜੋਹਈ, ਤਿਤੁ ਚਾਖੁ ਨ ਲਾਗੈ ॥ ੧ ॥ ਰਹਾਉ ॥ ਕਾਮ ਕ੍ਰੋਧ ਮਦ ਮਾਨ ਮੋਹ, ਬਿਨਸੇ ਅਨ ਰਾਗੈ ॥ ਆਨੰਦ ਮਗਨ ਰਸਿ ਰਾਮ ਰੰਗਿ, ਨਾਨਕ ਸਰਨਾਗੈ ॥੨॥੪॥੬੮॥**

**ਪਦ ਅਰਥ :** ਮਨਿ ਤਨਿ=ਮਨ ਤੇ ਸਰੀਰ ਕਰਕੇ। ਆਰਾਧੀਐ=ਸਿਮਰਨਾ ਚਾਹੀਦਾ ਹੈ। ਮਿਲਿ=ਮਿਲ ਕੇ। ਸਾਧ ਸਮਾਗੈ=ਸਾਧ ਸਮਾਗਮ ਵਿੱਚ। ਉਚਰਤ=ਉਚਰਦਿਆਂ। ਤੇ=ਤੋਂ। ਭਾਗੈ=ਦੌੜ ਜਾਂਦਾ ਹੈ। ਅਨਦਿਨੁ=ਹਰ ਰੋਜ਼। ਤੰਤੁ ਮੰਤੁ=ਤੰਤ੍ਰ ਮੰਤ੍ਰ, ਜਾਦੂ ਟੂਣਾ। ਨ ਜੋਹਈ=ਨਹੀਂ ਤੱਕ ਸਕਦਾ ਭਾਵ ਅਸਰ ਨਹੀਂ ਕਰ ਸਕਦਾ। ਤਿਤੁ=ਉਸ (ਮਨੁੱਖ) ਉਤੇ। ਚਾਖੁ=ਭੈੜੀ ਨਜ਼ਰ। ਮਦ ਮਾਨ=ਮਾਣ, ਹੰਕਾਰ ਦੀ ਮਸਤੀ। ਅਨ ਰਾਗੈ=ਹੋਰ ਮੋਹ ਪਿਆਰ। ਮਗਨ=ਮਸਤੀ। ਰਸਿ=ਰੱਸ ਵਿੱਚ। ਸਰਨਾਗੈ=ਸ਼ਰਨ ਵਿੱਚ ਆ ਕੇ।

**ਅਰਥ :** (ਹੇ ਭਾਈ !) ਸਾਧ ਸਮਾਗਮ ਵਿੱਚ ਮਿਲ ਕੇ ਪਰਮੇਸ਼ਰ ਦਾ ਨਾਮ ਮਨ ਤੇ ਤਨ ਕਰਕੇ (ਭਾਵ ਪੂਰਨ ਭਰੋਸੇ ਨਾਲ) ਸਿਮਰਨਾ ਚਾਹੀਦਾ ਹੈ। ਪ੍ਰਭੂ ਦੇ ਗੁਣ ਤੇ ਜਸ ਉਚਰਦਿਆਂ, ਦੂਰ ਤੋਂ ਹੀ ਜਮ ਦੌੜ ਜਾਂਦਾ ਹੈ।੧।

(ਹੇ ਭਾਈ !) ਜਿਹੜਾ ਸੇਵਕ ਪਰਮਾਤਮਾ ਦਾ ਨਾਮ ਜਪਦਾ ਹੈ, (ਉਹ) ਹਰ ਰੋਜ਼ ਸਦਾ ਹੀ (ਪਾਪ ਕਰਮਾਂ ਤੋਂ) ਚੇਤੰਨ ਰਹਿੰਦਾ ਹੈ। (ਕੋਈ) ਤੰਤਰ ਮੰਤਰ (ਉਸ ਵੱਲ) ਵੇਖ ਨਹੀਂ ਸਕਦਾ (ਅਤੇ) ਨਾ ਹੀ ਉਸ ਉਤੇ (ਕੋਈ) ਭੈੜੀ ਨਜਰ ਆਪਣਾ ਅਸਰ ਪਾ ਸਕਦੀ ਹੈ।੧।ਰਹਾਉ।

(ਨਾਮ ਜਪਣ ਦਾ ਸਦਕਾ ਉਸ ਮਨੁੱਖ ਦੇ ਅੰਦਰੋਂ) ਕਾਮ, ਕ੍ਰੋਧ, ਅਹੰਕਾਰ ਦੀ ਮਸਤੀ ਅਤੇ ਹੋਰ (ਪਦਾਰਥਾਂ ਦਾ) ਪਿਆਰ (ਸਭ) ਨਾਸ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਨੁੱਖ) ਪਰਮੇਸ਼ਰ ਦੀ ਸ਼ਰਨ ਵਿੱਚ ਆ ਕੇ (ਉਸ ਦੇ) ਪਿਆਰ ਅਤੇ ਰੱਸ ਵਿੱਚ ਮ਼ਸਤ ਰਹਿੰਦਾ ਹੈ।੨।੪।੬੮।

## ਸਾਰੰਸ਼ ਅਤੇ ਸਿਧਾਂਤ

ਸਾਧ ਸਮਾਗਮ ਵਿੱਚ ਪਰਮੇਸ਼ਰ ਦੀ ਅਰਾਧਨਾ ਅਤੇ ਗੋਪਾਲ ਦੀਆਂ ਸਿਫਤਾਂ ਦੇ ਫਲਸਰੂਪ ਜਮਦੂਤ ਨੇੜੇ ਨਹੀਂ ਆਉਂਦੇ। ਇਸ ਤੋਂ ਇਲਾਵਾ ਤੰਤਰ-ਮੰਤਰ ਜਾਂ ਬਦ-ਨਜ਼ਰ ਵਾਲੇ ਅਸਰ ਤੋਂ ਵੀ ਮਨੁੱਖ ਸਦਾ ਲਈ ਮੁਕਤ ਹੋ ਜਾਂਦਾ ਹੈ। ਨਾਮ ਜਪਣ ਨਾਲ ਰੋਗ ਦ੍ਵੈਖ, ਦੋਸ਼ ਮਨੁੱਖ ਤੇ ਅਸਰ ਨਹੀਂ ਕਰ ਸਕਦੇ। ਸਿਧਾਂਤ ਇਹ ਹੈ ਕਿ ਪ੍ਰਭੂ ਦੀ ਸ਼ਰਨ ਲਇਆਂ ਨਾਮ-ਰੱਸ ਵਿੱਚ ਮਗਨ ਹੋ ਕੇ. ਆਤਮਿਕ ਅਨੰਦ ਮਾਣਿਆ ਜਾ ਸਕਦਾ ਹੈ। ਨਾਮ ਜਪਣ ਦੀ ਸ਼ਕਤੀ ਕਰਕੇ ਕੋਈ ਬੁਰਾਈ ਨੇੜੇ ਨਹੀਂ ਆ ਸਕਦੀ।

**ਬਿਲਾਵਲੁ ਮਹਲਾ ੫ ॥ ਜੀਅ ਜੁਗਤਿ ਵਸਿ ਪ੍ਰਭੂ ਕੈ, ਜੋ ਕਹੈ ਸੁ ਕਰਨਾ॥ ਭਏ ਪ੍ਰਸੰਨ ਗੋਪਾਲ ਰਾਇ, ਭਉ ਕਿਛੁ ਨਹੀ ਕਰਨਾ ॥੧॥ ਦੂਖੁ ਨ ਲਾਗੈ ਕਦੇ ਤੁਧੁ, ਪਾਰਬ੍ਰਹਮੁ ਚਿਤਾਰੇ॥ ਜਮ ਕੰਕਰੁ ਨੇੜਿ ਨ ਆਵਈ, ਗੁਰਸਿਖ ਪਿਆਰੇ ॥੧॥ ਰਹਾਉ॥ ਕਰਣ ਕਾਰਣ ਸਮਰਥੁ ਹੈ,**

**ਤਿਸੁ ਬਿਨੁ ਨਹੀ ਹੋਰੁ ॥ ਨਾਨਕ, ਪ੍ਰਭ ਸਰਣਾਗਤੀ, ਸਾਚਾ ਮਨਿ ਜੋਰੁ ॥੨॥੫॥੬੯॥**

**ਪਦ ਅਰਥ :** ਜੀਅ ਜੁਗਤਿ=ਜੀਵਾਂ ਦੀ ਜਿੰਦਗੀ ਦੀ ਜੁਗਤੀ। ਵਸਿ=ਵਸ ਵਿੱਚ। ਰਾਇ=ਰਾਜਾ। ਭਉ=ਡਰ। ਚਿਤਾਰੇ=ਚਿਤ ਵਿੱਚ ਯਾਦ ਰੱਖ। ਜਮ ਕੰਕਰ=ਜਮਦੂਤ। ਜੋਰੁ=ਜੋਰ, ਬਲ।

**ਅਰਥ :** (ਹੇ ਭਾਈ !) ਜੀਵਾਂ ਦੀ ਜ਼ਿੰਦਗੀ ਦਾ ਪ੍ਰਬੰਧ ਪ੍ਰਭੂ ਦੇ ਵੱਸ ਵਿੱਚ ਹੈ, ਜੋ ਕੁਝ (ਪ੍ਰਭੂ) ਕਹਿੰਦਾ (ਭਾਵ ਪ੍ਰੇਰਦਾ) ਹੈ, ਉਹ ਕਰਨਾ ਹੁੰਦਾ ਹੈ। (ਜਿਸ ਉਤੇ) ਗੋਪਾਲ ਰਾਜਾ (ਵਾਹਿਗੁਰੂ) ਪ੍ਰਸੰਨ ਹੋ ਜਾਂਦਾ ਹੈ, (ਉਸ ਨੂੰ ਕਿਸੇ ਤੋਂ ਵੀ) ਰਤਾ-ਭਰ ਡਰਨ ਦੀ ਲੋੜ ਨਹੀਂ ਰਹਿੰਦੀ।੧।

ਹੇ ਪਿਆਰੇ ਗੁਰਸਿਖ ! ਪਾਰਬ੍ਰਹਮ ਪਰਮੇਸ਼ਰ ਨੂੰ ਆਪਣੇ ਚਿਤ ਵਿੱਚ ਯਾਦ ਰਖ, (ਤੈਨੂੰ) ਕਦੇ ਭੀ ਕੋਈ ਦੁੱਖ ਨਹੀਂ ਲਗੇਗਾ ਅਤੇ ਜਮਦੂਤ ਭੀ (ਤੇਰੇ) ਨੇੜੇ ਨਹੀਂ ਆਵੇਗਾ।੧।ਰਹਾਉ।

(ਹੇ ਭਾਈ! ਉਹ ਪ੍ਰਭੂ) ਕਰਣਕਾਰਣ (ਸਰਬ) ਸ਼ਕਤੀਮਾਨ ਹੈ, ਉਸ ਤੋਂ ਬਿਨਾ ਹੋਰ (ਕੋਈ ਅਜਿਹਾ ਸ਼ਕਤੀਵਾਨ) ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ) ਉਸ ਪ੍ਰਭੂ ਦੀ ਸ਼ਰਣ ਵਿੱਚ ਹੈ (ਉਸਦੇ) ਮਨ ਵਿੱਚ, ਸਦਾ ਰਹਿਣ ਵਾਲਾ ਸੱਚਾ ਜੋਰ (ਕਾਇਮ ਰਹਿੰਦਾ ਹੈ)।੨।੫।੬੯।

## ਸਾਰੰਸ਼ ਅਤੇ ਸਿਧਾਂਤ

ਜੀਵਾਂ ਦੀ ਜ਼ਿੰਦਗੀ ਦਾ ਸਾਰਾ ਪ੍ਰਬੰਧ ਪ੍ਰਭੂ ਦੇ ਆਪਣੇ ਹੱਥ ਵਿੱਚ ਹੈ। ਜਿਵੇਂ ਉਹ ਚਲਾਉਂਦਾ ਹੈ, ਤਿਵੇਂ ਹਰੇਕ ਜੀਵ ਆਪਣਾ ਜੀਵਨ ਗੁਜ਼ਾਰਦਾ ਹੈ। ਸਿਧਾਂਤ ਇਹ ਹੈ, ਕਿ ਕਿਸੇ ਤੋਂ ਡਰਨ ਦੀ ਲੋੜ ਨਹੀਂ, ਪ੍ਰਭੂ ਦੀ ਪ੍ਰਸੰਨਤਾ ਤੇ ਸ਼ਰਨ ਲੈਣ ਲਈ ਉਦਮਸ਼ੀਲ ਹੋਣਾ ਜਰੂਰੀ ਹੈ।

**ਬਿਲਾਵਲੁ ਮਹਲਾ ੫ ॥ ਸਿਮਰਿ ਸਿਮਰਿ ਪ੍ਰਭੁ ਆਪਨਾ, ਨਾਠਾ ਦੁਖ ਠਾਉ ॥ ਬਿਸ੍ਰਾਮ ਪਾਏ ਮਿਲਿ ਸਾਧ ਸੰਗਿ, ਤਾ ਤੇ ਬਹੁੜਿ ਨ ਧਾਉ ॥੧॥ ਬਲਿਹਾਰੀ ਗੁਰ ਆਪਨੇ, ਚਰਨਨ੍ਹ ਬਲਿ ਜਾਉ ॥ ਅਨਦ ਸੂਖ ਮੰਗਲ ਬਨੇ, ਪੇਖਤ ਗੁਨ ਗਾਉ ॥੧॥ਰਹਾਉ॥ ਕਥਾ ਕੀਰਤਨੁ ਰਾਗ ਨਾਦ ਧੁਨਿ, ਇਹੁ ਬਨਿਓ ਸੁਆਉ ॥ ਨਾਨਕ, ਪ੍ਰਭ ਸੁਪ੍ਰਸੰਨ ਭਏ, ਬਾਂਛਤ ਫਲ ਪਾਉ ॥੨॥੬॥੭੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਠਾਉਂ, ਤਾਂ ਤੇ, ਧਾਉਂ, ਜਾਉਂ, ਗਾਉਂ, ਪਾਉਂ।

**ਪਦ ਅਰਥ :** ਨਾਠਾ=ਨੱਸ ਗਿਆ, ਦੂਰ ਹੋ ਗਿਆ ਹੈ। ਬਿਸ੍ਰਾਮ=ਟਿਕਾਉ, ਟਿਕਾਣਾ। ਤਾ ਤੇ=ਇਸ ਕਰਕੇ। ਬਹੁੜਿ=ਫਿਰ, ਮੁੜ ਕੇ। ਧਾਉ=ਮੈਂ ਨਹੀਂ ਦੌੜਦਾ। ਸੁਆਉ=ਪ੍ਰਯੋਜਨ, ਮਨੋਰਥ।

**ਅਰਥ :** (ਹੇ ਭਾਈ !) ਆਪਣੇ ਪਰਮਾਤਮਾ ਨੂੰ ਸਿਮਰ ਸਿਮਰ ਕੇ (ਮੇਰੇ ਤੋਂ) ਦੁਖਾਂ ਦਾ ਥਾਂ ਦੂਰ ਹੋ ਗਿਆ ਹੈ। ਸਾਧਸੰਗਤ ਨੂੰ ਮਿਲ ਕੇ ਮੈਂ (ਸੁੱਖਾਂ ਦਾ) ਟਿਕਾਣਾ ਪਾ ਲਿਆ ਹੈ। ਇਸ ਲਈ ਮੈਂ ਮੁੜ ਕੇ (ਇਧਰ ਉਧਰ) ਨਹੀਂ ਦੌੜਦਾ (ਭਾਵ ਮੇਰੀ ਭਟਕਣਾ ਮੁੱਕ ਗਈ ਹੈ)।੧।

ਮੈਂ ਆਪਣੇ (ਗੁਰੂ) ਤੋਂ ਸਦਕੇ ਜਾਂਦਾ ਹਾਂ, ਚਰਨਾ ਤੋਂ ਬਲਿਹਾਰ ਜਾਂਦਾ ਹਾਂ। (ਗੁਰੂ ਦਾ ਦਰਸ਼ਨ) ਵੇਖਦਿਆਂ (ਮੈਂ ਆਪਣੇ ਹਿਰਦੇ ਅੰਦਰ) ਉਸ ਦੇ ਗੁਣ ਗਾਉਂਦਾ ਹਾਂ (ਜਿਸ ਦੇ ਫਲਸਰੂਪ ਮੇਰੇ ਅੰਦਰ) ਸਾਰੇ ਅਨੰਦ, ਸੁਖ ਤੇ ਚਾਉ ਬਣ ਗਏ ਹਨ।੧।ਰਹਾਉ।

(ਹੇ ਭਾਈ !) ਕਥਾ, ਕੀਰਤਨ, ਰਾਗ-ਨਾਦ ਦੀ ਧੁਨੀ ਇਹ (ਮੇਰੇ ਜੀਵਨ ਦਾ) ਪ੍ਰਯੋਜਨ ਬਣ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੀ ਕਿਰਪਾ ਨਾਲ) ਮੈਂ ਮਨ-ਭਾਉਂਦੇ ਫਲ ਪ੍ਰਾਪਤ ਕਰ ਲੈਂਦਾ ਹਾਂ।੨।੬।੭੦।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਕਿਰਪਾ ਨਾਲ ਪਰਮੇਸ਼ਰ ਦਾ ਸਿਮਰਨ ਕੀਤਿਆਂ ਦੁਖਾਂ ਕਲੇਸ਼ਾਂ ਦਾ ਨਾਸ਼ ਹੁੰਦਾ ਹੈ। ਸਾਧਸੰਗਤ ਵਿੱਚ ਮਨ ਨੂੰ ਟਿਕਾਉ ਮਿਲ ਜਾਂਦਾ ਹੈ ਅਤੇ ਮਨੁੱਖ ਆਵਾਗਵਨ ਤੋਂ ਮੁਕਤ ਹੋ ਜਾਂਦਾ ਹੈ। ਗੁਰੂ ਦੇ ਦਰਸ਼ਨ ਕੀਤਿਆਂ ਅਨੰਦ ਮੰਗਲ ਸੁਖ ਪ੍ਰਾਪਤ ਹੁੰਦੇ ਹਨ। ਕਥਾ ਤੇ ਕੀਰਤਨ ਜੋ ਜੀਵਨ ਦਾ ਮਨੋਰਥ ਹੈ, ਇਸ ਦੀ ਪ੍ਰਾਪਤੀ ਨਾਲ ਪ੍ਰਭੂ ਦੀ ਪ੍ਰਸੰਨਤਾ ਅਤੇ ਮਨ ਬਾਂਛਤ ਫਲ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ।

**ਬਿਲਾਵਲੁ ਮਹਲਾ ੫ ॥ ਦਾਸ ਤੇਰੇ ਕੀ ਬੇਨਤੀ, ਰਿਦ ਕਰਿ ਪਰਗਾਸੁ॥ ਤੁਮਰੀ ਕ੍ਰਿਪਾ ਤੇ ਪਾਰਬ੍ਰਹਮ, ਦੋਖਨ ਕੋ ਨਾਸੁ॥੧॥ ਚਰਨ ਕਮਲ ਕਾ ਆਸਰਾ, ਪ੍ਰਭ ਪੁਰਖ ਗੁਣਤਾਸੁ ॥ ਕੀਰਤਨ ਨਾਮੁ ਸਿਮਰਤ ਰਹਉ, ਜਬਲਗੁ ਘਟਿ ਸਾਸੁ ॥੧॥ਰਹਾਉ॥ ਮਾਤ ਪਿਤਾ ਬੰਧਪ ਤੂਹੈ, ਤੂ ਸਰਬ ਨਿਵਾਸੁ॥ ਨਾਨਕ, ਪ੍ਰਭ ਸਰਣਾਗਤੀ, ਜਾ ਕੋ ਨਿਰਮਲ ਜਾਸੁ ॥੨॥੭॥੭੧॥**

**ਪਦ ਅਰਥ :** ਰਿਦ=ਹਿਰਦੇ ਵਿੱਚ। ਪਰਗਾਸ=ਚਾਨਣ। ਦੋਖਨ=ਦੂਸ਼ਨ, ਵਿਕਾਰ। ਗੁਣਤਾਸੁ=ਗੁਣਾਂ ਦਾ ਖ਼ਜ਼ਾਨਾ। ਸਿਮਰਤ ਰਹਉ=ਮੈਂ ਸਿਮਰਦਾ ਰਹਾਂ। ਘਟਿ=ਸਰੀਰ ਵਿੱਚ। ਸਾਸੁ=ਸੁਆਸ। ਬੰਧਪ=ਰਿਸ਼ਤੇਦਾਰ। ਨਿਰਮਲ ਜਾਸੁ=(ਪਵਿੱਤਰ) ਜੱਸ, ਸਿਫਤਿ ਸਾਲਾਹ।

**ਅਰਥ :** ਹੇ ਪਾਰਬ੍ਰਹਮ ਪ੍ਰਭੂ ! ਤੇਰੇ ਦਾਸ ਦੀ ਜੋਦੜੀ ਹੈ ਕਿ ਮੇਰੇ ਹਿਰਦੇ ਵਿੱਚ (ਆਤਮਿਕ ਜੀਵਨ ਦਾ) ਚਾਨਣ ਕਰ ਦੇ। ਤੇਰੀ ਕਿਰਪਾ ਨਾਲ (ਮੇਰੇ ਅੰਦਰੋਂ) ਵਿਕਾਰਾਂ ਦਾ ਨਾਸ਼ ਹੋ ਜਾਏ ।੧।

ਹੇ ਸਰਬ ਵਿਆਪਕ ਪ੍ਰਭੂ ! ਤੂੰ ਸਮੂਹ ਗੁਣਾਂ ਦਾ ਖ਼ਜ਼ਾਨਾ ਹੈਂ (ਮੈਨੂੰ) ਤੇਰੇ ਚਰਨ ਕਮਲਾਂ ਦਾ ਆਸਰਾ ਹੈ। (ਹੇ ਪ੍ਰਭੂ ! ਮੇਰੀ ਬੇਨਤੀ ਹੈ ਕਿ) ਜਦੋਂ ਤੱਕ ਮੇਰੇ ਸਰੀਰ ਵਿੱਚ (ਇੱਕ ਵੀ) ਸੁਆਸ ਹੈ (ਮੈਂ ਤੇਰਾ) ਕੀਰਤਨ (ਸੁਣਦਾ ਰਹਾਂ, ਤੇਰਾ) ਨਾਮ ਜਪਦਾ ਰਹਾਂ।੧।ਰਹਾਉ।

(ਹੇ ਪ੍ਰਭੂ !) ਤੂੰ ਹੀ ਮੇਰਾ ਮਾਤਾ ਪਿਤਾ ਹੈਂ, (ਤੂੰ ਹੀ ਮੇਰਾ) ਰਿਸ਼ਤੇਦਾਰ ਹੈਂ ਅਤੇ ਤੂੰ ਸਾਰਿਆਂ (ਜੀਵਾਂ) ਵਿੱਚ ਵਸਦਾ ਹੈਂ। ਜਿਸ (ਪ੍ਰਭੂ) ਦਾ ਪਵਿੱਤਰ ਜਸ (ਸਭ ਥਾਵਾਂ ਤੇ ਪਸਰਿਆ ਹੋਇਆ) ਹੈ, ਨਾਨਕ (ਉਸ) ਪ੍ਰਭੂ ਦੀ ਸ਼ਰਣ ਵਿੱਚ ਹੈ।੨।੭।੭੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਰਾਹੀਂ ਪ੍ਰਭੂ ਦੇ ਚਰਨਾਂ ਵਿੱਚ ਪਿਆਰ ਭਰੀ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ ! ਮੇਰਾ ਮਾਤਾ ਪਿਤਾ ਤੇ ਸਨਬੰਧੀ ਸਭ ਕੁਝ ਤੂੰ ਹੈਂ। ਮੈਨੂੰ ਤੇਰਾ ਹੀ ਆਸਰਾ ਹੈ। ਕਿਰਪਾ ਕਰੋ ਮੇਰੇ ਹਿਰਦੇ ਵਿੱਚ ਜੋਤਿ ਦਾ ਪ੍ਰਕਾਸ਼ ਕਰੋ ਤਾਂ ਜੋ ਮੈਂ ਜੀਵਨ ਪ੍ਰਯੰਤ ਤੇਰਾ ਕੀਰਤਨ ਤੇ ਨਾਮ ਸਿਮਰਦਾ ਰਹਾਂ। ਸਿਧਾਂਤ ਇਹ ਹੈ ਕਿ ਵਾਹਿਗੁਰੂ ਜੀ ਮਿਹਰ ਕਰਨ ਤਾਂ ਹੀ ਹਿਰਦੇ ਅੰਦਰ ਕ਼ੀਰਤਨ ਤੇ ਨਾਮ ਸਿਮਰਨ ਦੀ ਰੁੱਚੀ ਪ੍ਰਵੇਸ਼ ਕਰ ਸਕਦੀ ਹੈ।

**ਬਿਲਾਵਲੁ ਮਹਲਾ ੫ ॥ ਸਰਬ ਸਿਧਿ ਹਰਿ ਗਾਈਐ, ਸਭਿ ਭਲਾ ਮਨਾਵਹਿ ॥ ਸਾਧੁ ਸਾਧੁ ਮੁਖ ਤੇ ਕਹਹਿ, ਸੁਣਿ ਦਾਸ ਮਿਲਾਵਹਿ ॥੧॥**

**ਸੂਖ ਸਹਜ ਕਲਿਆਣ ਰਸ, ਪੂਰੈ ਗੁਰਿ ਕੀਨ੍ ॥ ਜੀਅ ਸਗਲ ਦਇਆਲ ਭਏ, ਹਰਿ ਹਰਿ ਨਾਮੁ ਚੀਨ੍ ॥੧॥ਰਹਾਉ॥ ਪੂਰਿ ਰਹਿਓ ਸਰਬਤ੍ਰ ਮਹਿ, ਪ੍ਰਭ ਗੁਣੀ ਗਹੀਰ ॥ ਨਾਨਕ, ਭਗਤ ਆਨੰਦਮੈ, ਪੇਖਿ ਪ੍ਰਭ ਕੀ ਧੀਰ ॥੨॥੮॥੭੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਨਾਵਹਿੰ, ਕਹਹਿੰ, ਮਿਲਾਵਹਿੰ।

**ਬਿੰਦੀ ਰਹਿਤ :** ਆਨੰਦਮੈ।

**ਪਦ ਅਰਥ :** ਸਿਧਿ=ਸਿਧੀਆਂ, ਸ਼ਕਤੀਆਂ। ਸਭਿ=ਸਾਰੇ (ਲੋਕ)। ਭਲਾ ਮਨਾਵਹਿ=ਭਲਾ ਮਨਾਉਂਦੇ (ਮੰਗਦੇ) ਹਨ। ਸਾਧੁ ਸਾਧੁ=ਗੁਰਮੁਖ, ਗੁਰਮੁਖ, ਸਾਧੂ, ਸੰਤ। ਮੁਖ ਤੇ ਕਹਹਿ=ਮੂੰਹੋਂ ਕਹਿੰਦੇ ਹਨ। ਸੁਣਿ=ਸੁਣ ਕੇ। ਦਾਸ ਮਿਲਾਵਹਿ=ਮਿਲਣ ਆਉਂਦੇ ਹਨ। ਸਹਜ ਰਸ=ਬੰਧਨਾਂ ਦੀ ਆਜ਼ਾਦੀ ਤੋਂ ਉਪਜਿਆ ਰੱਸ। ਚੀਨ=ਪਛਾਣਿਆ। ਸਰਬਤ੍ਰ ਮਹਿ=ਸਭਨਾ ਵਿੱਚ। ਗੁਣੀ ਗਹੀਰ=ਗੁਣਾਂ ਕਰਕੇ ਡੂੰਘਾ। ਆਨੰਦਮੈ=ਅਨੰਦਮਈ। ਪੇਖਿ=ਵੇਖ ਕੇ। ਧੀਰ=ਧੀਰਜ।

**ਅਰਥ :** (ਹੇ ਭਾਈ !) ਸਾਰੀਆਂ ਸਿਧੀਆਂ (ਸ਼ਕਤੀਆਂ ਦੇ ਮਾਲਕ) ਹਰੀ ਦੇ (ਗੁਣਾਂ) ਨੂੰ ਗਾਉਣਾ ਚਾਹੀਦਾ ਹੈ (ਇਸ ਤਰ੍ਹਾਂ ਦੇ ਕ੍ਰਿਆਵਾਚੀ ਪੁਰਸ਼ ਦਾ) ਸਾਰੇ (ਲੋਕ) ਭਲਾ ਮੰਗਦੇ ਹਨ। (ਸਾਰੇ ਆਪਣੇ) ਮੂੰਹ ਤੋਂ ਸਾਧੂ (ਲੋਕ ਹੈ, ਇਹ) ਸਾਧੂ (ਭਲਾ ਪੁਰਸ਼ ਹੈ) ਕਹਿੰਦੇ ਹਨ, (ਉਸ ਦੇ ਬੱਚਨ) ਸੁਣ ਕੇ (ਸਾਰੇ) ਦਾਸ (ਬਣ ਕੇ ਉਸ ਨੂੰ) ਮਿਲਣ ਆਉਂਦੇ ਹਨ।੧।

(ਹੇ ਭਾਈ ! ਪੂਰੇ ਗੁਰੂ ਨੇ ਜਦੋਂ ਸਾਨੂੰ ਆਤਮਿਕ) ਸੁਖ, ਸਹਜ (ਅਡੋਲਤਾ ਅਤੇ ਬੰਧਨਾਂ ਦੀ ਆਜ਼ਾਦੀ ਉਪਰੰਤ ਉਪਜਿਆ) ਰਸ (ਬਖ਼ਸ਼ਿਸ਼) ਕਰ ਦਿੱਤਾ, (ਓਦੋਂ) ਹਰੀ ਦਾ ਨਾਮ ਪਛਾਣਿਆ (ਅਤੇ) ਸਾਰੇ ਜੀਵ ਦਿਆਲੂ ਹੋ ਗਏ।੧।ਰਹਾਉ।

ਪ੍ਰਭੂ ਜੋ ਗੁਣਾਂ ਕਰਕੇ ਡੂੰਘਾ ਅਥਾਹ ਹੈ (ਉਹ) ਸਾਰੇ ਜੀਵਾਂ ਵਿੱਚ ਵਿਆਪਕ ਹੋ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਦੇ ਧੀਰਜ ਦਾ (ਭਰੋਸਾ) ਵੇਖ ਕੇ (ਪ੍ਰਭੂ ਦੇ) ਭਗਤ (ਜਨ) ਅਨੰਦਮਈ (ਆਤਮਿਕ ਖੁਸ਼ੀਆਂ ਨਾਲ ਭਰਪੂਰ ਰਹਿੰਦੇ ਹਨ)।੨।੮।੭੨।

## ਸਾਰੰਸ਼ ਅਤੇ ਸਿਧਾਂਤ

ਸਭ ਸਿਧੀਆਂ ਦੇ ਮਾਲਕ ਪਰਮੇਸ਼ਰ ਦੇ ਗੁਣ ਗਾਉਣ ਵਾਲੇ ਦਾ ਸਾਰੇ ਲੋਕ ਹੀ ਭਲਾ ਮੰਗਦੇ ਹਨ। ਪ੍ਰਭੂ ਦਾ ਕੀਰਤਨ ਤੇ ਕਥਾ ਕਰਨ ਵਾਲੇ ਗੁਰਮੁਖਾਂ ਨੂੰ ਸਾਰਾ ਸੰਸਾਰ ਜਾਣਦਾ ਹੈ ਅਤੇ ਉਨ੍ਹਾਂ ਦੀ ਪ੍ਰਸਿਧੀ ਹੋਣੀ ਸੁਭਾਵਿਕ ਹੈ। ਪਰਮੇਸ਼ਰ ਦੇ ਪਿਆਰਿਆਂ ਭਗਤਾਂ ਦੀ ਇਹ ਨਿਸ਼ਾਨੀ ਹੈ ਕਿ ਉਹ ਪ੍ਰਭੂ ਵਲੋਂ ਮਿਲੇ ਧੀਰਜ ਦਾ ਸਦਕਾ ਹਰ ਵੇਲੇ ਅਨੰਦਮਈ ਅਵਸਥਾ ਵਿੱਚ ਵਿਚਰਦੇ ਹਨ।

ਇਸ ਸ਼ਬਦ ਦੀ ਦੂਜੀ ਪੰਕਤੀ 'ਸਾਧੁ ਸਾਧੁ ਮੁਖ ਤੇ ਕਹਹਿ, ਸੁਣਿ ਦਾਸ ਮਿਲਾਵਹਿ' ਵਿੱਚ 'ਸਾਧੁ ਸਾਧੁ' ਦੇ ਅਰਥ ਮਹਾਨ ਕੋਸ਼ ਦੇ ਕਰਤਾ ਨੇ ਧਨਯ, ਵਾਹ ਵਾਹ, ਸ਼ਾਬਾਸ਼ ਕੀਤੇ ਹਨ। ਜੇ 'ਸਾਧੁ' ਪਦ ਦੇ ਅਰਥ ਸਾਧੂ, ਗੁਰਮੁਖ ਜਾਂ ਭਲਾ ਪੁਰਸ਼ ਕੀਤੇ ਜਾਣ ਤਾਂ ਵਧੇਰੇ ਢੁਕਵੇਂ ਹਨ। ਹਾਂ, ਜੇ 'ਸਾਧੁ ਸਾਧੁ' ਲੋਕ-ਅਖਉਤੀ ਪਦ ਹੋਵੇ ਤਾਂ 'ਸ਼ਾਬਾਸ਼' ਅਰਥ ਵੀ ਮੰਨੇ ਜਾ ਸਕਦੇ ਹਨ।

**ਬਿਲਾਵਲੁ ਮਹਲਾ ੫ ॥ ਅਰਦਾਸਿ ਸੁਣੀ ਦਾਤਾਰਿ ਪ੍ਰਭਿ, ਹੋਏ ਕਿਰਪਾਲ ॥ ਰਾਖਿ ਲੀਆ ਅਪਨਾ ਸੇਵਕੋ, ਮੁਖਿ ਨਿੰਦਕ ਛਾਰੁ ॥੧॥ ਤੁਝਹਿ ਨ ਜੋਹੈ ਕੋ ਮੀਤ ਜਨ, ਤੂੰ ਗੁਰ ਕਾ ਦਾਸ॥ ਪਾਰਬ੍ਰਹਮਿ ਤੂੰ ਰਾਖਿਆ,**

**ਦੇ ਅਪਨੇ ਹਾਥ॥੧॥ਰਹਾਉ॥ ਜੀਅਨ ਕਾ ਦਾਤਾ ਏਕੁ ਹੈ, ਬੀਆ ਨਹੀ ਹੋਰੁ ॥ ਨਾਨਕ ਕੀ ਬੇਨੰਤੀਆ, ਮੈ ਤੇਰਾ ਜੋਰੁ ॥੨॥੯॥੭੩॥**

**ਪਦ ਅਰਥ :** ਦਾਤਾਰਿ ਪ੍ਰਭਿ=ਦਾਤਾਰ ਪ੍ਰਭੂ ਨੇ। ਮੁਖਿ ਛਾਰ=ਮੂੰਹ ਵਿੱਚ ਸੁਆਹ। ਜੋਹੈ=ਵੇਖਦਾ ਹੈ। ਪਾਰਬ੍ਰਹਮਿ=ਪਰਮੇਸ਼ਰ ਨੇ। ਬੀਆ=ਦੂਜਾ। ਬੇਨੰਤੀਆ=ਬੇਨਤੀ। ਜੋਰੁ=ਤਾਣ, ਬਲ।

**ਅਰਥ :** (ਹੇ ਭਾਈ !) ਦਾਤਾਰ ਪ੍ਰਭੂ ਨੇ (ਸਾਡੀ) ਅਰਦਾਸਿ (ਬੇਨਤੀ) ਸੁਣ ਲਈ (ਅਤੇ) ਦਿਆਲੂ ਹੋ ਗਏ। ਆਪਣੇ ਸੇਵਕ ਨੂੰ ਰਖ ਲਿਆ (ਅਤੇ) ਨਿੰਦਕ ਦੇ ਮੂੰਹ ਵਿੱਚ ਸੁਆਹ ਪਈ।੧।

ਹੇ ਮਿੱਤਰ! ਹੇ ਸਜਣ! ਤੇਰੇ ਵਲ (ਭੈੜੀ ਨਜ਼ਰ ਨਾਲ) ਕੋਈ ਨਹੀਂ ਵੇਖ ਸਕਦਾ (ਕਿਉਂਕਿ) ਤੂੰ (ਪ੍ਰਭੂ ਦਾ) ਸੇਵਕ ਹੈਂ। ਪਰਮੇਸ਼ਰ ਨੇ ਆਪਣਾ ਹੱਥ ਦੇ ਕੇ ਤੈਨੂੰ ਰਖਿਆ ਹੈ।੧।ਰਹਾਉ।

(ਹੇ ਭਾਈ ! ਸਾਰੇ) ਜੀਆਂ ਦਾ ਇੱਕ ਦਾਤਾ ਹੈ ਹੋਰ ਦੂਜਾ (ਕੋਈ) ਨਹੀਂ ਹੈ। ਨਾਨਕ ਦੀ (ਇਹ) ਬੇਨਤੀ ਹੈ (ਕਿ ਹੇ ਪ੍ਰਭੂ !) ਮੈਨੂੰ ਤੇਰਾ ਹੀ ਤਾਣ (ਆਸਰਾ) ਹੈ।੨।੯।੭੩।

## ਸਾਰੰਸ਼ ਅਤੇ ਸਿਧਾਂਤ

ਇਤਿਹਾਸ ਇਸ ਗਲ ਦਾ ਗਵਾਹ ਹੈ ਕਿ ਪ੍ਰਿਥੀਏ ਨੇ ਬ੍ਰਾਹਮਣ ਦੇ ਹੱਥੋਂ ਬਾਲਕ ਸ੍ਰੀ ਹਰਿਗੋਬਿੰਦ ਜੀ ਨੂੰ ਜ਼ਹਿਰ ਦਿਵਾਈ ਸੀ। ਪਰ ਗੁਰੂ ਪਾਤਿਸ਼ਾਹ ਜ਼ੀ ਨੇ ਅਕਾਲ ਪੁਰਖ ਦੇ ਚਰਨਾ ਵਿੱਚ ਅਰਦਾਸਿ ਕੀਤੀ ਜੋ ਹਰੀ ਦੀ ਦਰਗਾਹ ਵਿੱਚ ਸੁਣੀ ਗਈ। ਬਾਲਕ ਨੂੰ ਅਰੋਗਤਾ ਮਿਲੀ, ਨਿੰਦਕ ਦੇ ਮੂੰਹ ਵਿੱਚ ਸੁਆਹ ਪਈ। ਸੋ, ਗੁਰਦੇਵ ਜੀ ਨੇ ਧੰਨਵਾਦ ਵਜੋਂ ਇਹ ਸ਼ਬਦ ਉਚਾਰਨ ਕੀਤਾ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਉਤੇ ਟੇਕ ਰੱਖ ਕੇ ਕੀਤੀ ਅਰਦਾਸਿ ਬਿਰਥੀ ਨਹੀਂ ਜਾਂਦੀ:-

**ਬਿਰਥੀ ਕਦੇ ਨ ਹੋਵਈ, ਜਨ ਕੀ ਅਰਦਾਸਿ ॥** [ਪੰਨਾ ੮੧੯

**ਬਿਲਾਵਲੁ ਮਹਲਾ ੫ ॥ ਮੀਤ ਹਮਾਰੇ ਸਾਜਨਾ, ਰਾਖੇ ਗੋਵਿੰਦ ॥ ਨਿੰਦਕ ਮਿਰਤਕ ਹੋਇ ਗਏ, ਤੁਮ੍ ਹੋਹੁ ਨਿਚਿੰਦ ॥੧॥ਰਹਾਉ॥ ਸਗਲ ਮਨੋਰਥ ਪ੍ਰਭਿ ਕੀਏ, ਭੇਟੇ ਗੁਰਦੇਵ ॥ ਜੈ ਜੈਕਾਰੁ ਜਗਤ ਮਹਿ, ਸਫਲ ਜਾ ਕੀ ਸੇਵ॥੧॥ ਊਚ ਅਪਾਰ ਅਗਨਤ ਹਰਿ, ਸਭਿ ਜੀਅ ਜਿਸੁ ਹਾਥਿ ॥ ਨਾਨਕ, ਪ੍ਰਭ ਸਰਣਾਗਤੀ, ਜਤ ਕਤ ਮੇਰੈ ਸਾਥਿ ॥੨॥੧੦॥੭੪॥**

**ਪਦ ਅਰਥ :** ਮਿਰਤਕ ਹੋਇ ਗਏ=(ਆਤਮਿਕ ਮੌਤ) ਮਰ ਗਏ। ਨਿਚਿੰਦੁ=ਬੇਫ਼ਿਕਰ। ਭੇਟੇ=ਮਿਲੇ। ਜੈ ਜੈਕਾਰ=ਸ਼ੋਭਾ, ਵਡਿਆਈ। ਸਫਲ=ਫਲ ਸਹਿਤ। ਅਗਨਤ=ਜਿਸ ਦੀ ਗਿਣਤੀ ਨਹੀਂ ਗਿਣੀ ਜਾ ਸਕਦੀ। ਹਾਥਿ=ਹੱਥ (ਵੱਸ) ਵਿੱਚ। ਜਤ ਕਤ=ਜਿਥੇ ਕਿਥੇ ਭਾਵ ਹਰ ਥਾਂ ਤੇ।

**ਅਰਥ :** (ਹੇ ਭਾਈ !) ਸਾਡੇ ਮਿੱਤਰਾਂ, ਸਜਣਾਂ ਦੇ ਰਖਵਾਲੇ ਪ੍ਰਿਥਵੀ ਦੇ ਮਾਲਕ (ਆਪ ਵਾਹਿਗੁਰੂ) ਬਣੇ (ਅਤੇ ਕਿਹਾ ਕਿ ਤੁਹਾਡੀ) ਨਿੰਦਾ ਕਰਨ ਵਾਲੇ (ਦੋਖੀ ਸਭ) ਨੱਸ ਗਏ ਹਨ, (ਇਸ ਲਈ) ਹੁਣ ਤੁਸੀਂ ਨਿਸਚਿੰਤ (ਬੇਫ਼ਿਕਰ) ਹੋ ਜਾਓ।੧।ਰਹਾਉ।

(ਹੇ ਭਾਈ ! ਜਦੋਂ) ਗੁਰਦੇਵ (ਪਿਤਾ) ਮਿਲ ਪਏ ਤਾਂ ਪ੍ਰਭੂ ਨੇ ਸਾਰੇ ਮਨੋਰਥ ਪੂਰੇ ਕਰ ਦਿੱਤੇ। ਜ਼ਿਸ (ਗੁਰੂ ਦੀ) ਸੇਵਾ ਸਰਬ ਫਲਦਾਤੀ ਹੈ, (ਉਸ ਦੀ ਬਰਕਤ ਨਾਲ) ਸਾਰੇ ਜਗਤ ਵਿੱਚ ਜੈ ਜੈਕਾਰ (ਭਾਵ ਸ਼ੋਭਾ) ਹੋ ਗਈ।੧।

(ਹੇ ਭਾਈ ! ਜਿਹੜਾ) ਪ੍ਰਭੂ (ਸਭ ਤੋਂ) ਉਚਾ ਹੈ, ਬੇਅੰਤ ਹੈ, ਅਗਣਤ ਹੈ, (ਅਤੇ) ਸਾਰੇ ਜੀਵ ਜਿਸ ਦੇ ਵੱਸ ਵਿੱਚ ਹਨ, ਨਾਨਕ (ਉਸ) ਪ੍ਰਭੂ ਦੀ ਸ਼ਰਣ ਵਿੱਚ ਹੈ, (ਓਹੀ) ਜਿਥੇ ਕਿਥੇ (ਭਾਵ ਹਰ ਥਾਂ ਤੇ) ਮੇਰੇ ਅੰਗ-ਸੰਗ ਹੈ।੨।੧੦।੭੪।

**ਬਿਲਾਵਲੁ ਮਹਲਾ ੫॥ ਗੁਰੁ ਪੂਰਾ ਆਰਾਧਿਆ, ਹੋਏ ਕਿਰਪਾਲ॥ ਮਾਰਗੁ ਸੰਤਿ ਬਤਾਇਆ, ਤੂਟੇ ਜਮ ਜਾਲ ॥੧॥ ਦੂਖ ਭੂਖ ਸੰਸਾ ਮਿਟਿਆ, ਗਾਵਤ ਪ੍ਰਭ ਨਾਮ ॥ ਸਹਜ ਸੂਖ ਆਨੰਦ ਰਸ, ਪੂਰਨ ਸਭਿ ਕਾਮ ॥੧॥ਰਹਾਉ॥ ਜਲਨਿ ਬੁਝੀ ਸੀਤਲ ਭਏ, ਰਾਖੇ ਪ੍ਰਭਿ ਆਪ ॥ ਨਾਨਕ ਪ੍ਰਭ ਸਰਣਾਗਤੀ, ਜਾ ਕਾ ਵਡ ਪਰਤਾਪ ॥੨॥੧੧॥੭੫॥**

**ਪਦ ਅਰਥ:**ਆਰਾਧਿਆ=ਸਿਮਰਿਆ। ਮਾਰਗੁ=ਰਸਤਾ। ਸੰਤਿ=ਸੰਤ (ਗੁਰੂ) ਨੇ। ਜਮ ਜਾਲ= ਜਮ ਦੇ ਫਾਹੇ। ਸੰਸਾ=ਸ਼ੰਕਾ। ਜਲਨਿ=(ਤ੍ਰਿਸ਼ਨਾ ਰੂਪ) ਸੜਨ। ਬੁਝੀ=ਮੁੱਕ ਗਈ। ਸੀਤਲ=ਠੰਡੇ।

**ਅਰਥ :** (ਹੇ ਭਾਈ ! ਜਦੋਂ ਪਰਮੇਸ਼ਰ) ਕਿਰਪਾਲੂ ਹੋਏ, ਪੂਰੇ ਗੁਰੂ ਨੂੰ ਸਿਮਰਿਆ। ਸੰਤ (ਗੁਰੂ) ਨੇ (ਨਾਮ) ਮਾਰਗ ਦੱਸਿਆ, (ਜਿਸ ਦੀ ਬਰਕਤ ਨਾਲ) ਜਮ ਦੇ ਫਾਹੇ ਤੁੱਟ ਗਏ।੧।

(ਹੇ ਭਾਈ !) ਪ੍ਰਭੂ ਦਾ ਨਾਮ ਗਾਉਂਦਿਆਂ (ਜਪਦਿਆਂ) ਸਾਰੇ ਦੁੱਖ, (ਸਾਰੀਆਂ) ਭੁੱਖਾਂ, (ਸਾਰੇ) ਸ਼ੰਕੇ ਦੂਰ ਹੋ ਗਏ, ਆਤਮਿਕ ਅਡੋਲਤਾ ਦੇ ਸੁਖ, ਅਨੰਦ ਰਸ ਪਾ ਲਏ (ਅਤੇ) ਸਾਰੇ ਕੰਮ-ਕਾਜ ਪੂਰੇ ਹੋ ਗਏ।੧।ਰਹਾਉ।

(ਹੇ ਭਾਈ !) ਪ੍ਰਭੂ ਨੇ ਆਪ ਹੀ (ਆਪਣੇ ਸੇਵਕ) ਰਖ ਲਏ, ਸੜਨ ਬੁਝ ਗਈ ਅਤੇ ਸ਼ਾਂਤ ਹੋ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸੀਂ ਉਸ) ਪ੍ਰਭੂ ਦੀ ਸ਼ਰਣ ਪਏ ਹਾਂ, ਜਿਸ ਦਾ ਵੱਡਾ (ਤੇਜ) ਪ੍ਰਤਾਪ ਹੈ।੨।੧੧।੭੫।

## ਸਾਰੰਸ਼ ਅਤੇ ਸਿਧਾਂਤ

੭੪ਵੇਂ ਤੇ ੭੫ਵੇਂ, ਦੋਹਾਂ ਸ਼ਬਦਾਂ ਦਾ ਸਾਰੰਸ਼ ਪ੍ਰਭੂ ਦੇ ਸ਼ੁਕਰਾਨੇ ਅਤੇ ਸਿਫਤ-ਸਾਲਾਹ ਦਾ ਪ੍ਰਤੀਕ ਹੈ। ਸਾਰੀ ਬਰਕਤ ਗੁਰੂ ਦੀ ਕਿਰਪਾ ਨਾਲ ਪਰਮੇਸ਼ਰ ਦਾ ਸਿਮਰਨ ਅਤੇ ਗੁਣ ਗਾਉਣ ਕਰਕੇ ਹੈ। ਜਿਥੇ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੀ ਅਰੋਗਤਾ ਉਤੇ ਨਿੰਦਕਾਂ ਦੇ ਘਰ ਮਾਤਮ ਛਾ ਗਿਆ ਉਥੇ ਗੁਰੂ ਘਰ ਵਿੱਚ ਆਤਮਿਕ ਖੁਸ਼ੀਆਂ ਦੇ ਰੰਗ ਰੱਸ ਬੱਝ ਗਏ।

ਤਾਤਪਰਜ ਇਹ ਹੈ ਕਿ ਸਾਰੀਆਂ ਸ਼ਕਤੀਆਂ ਪਰਮੇਸ਼ਰ ਦੇ ਹੱਥ ਵਿੱਚ ਹਨ ਅਤੇ ਉਸ ਦੀ ਸ਼ਰਣ ਲੈਣ ਅਥਵਾ ਉਸ ਨੂੰ ਅੰਗ-ਸੰਗ ਜਾਣਨ ਨਾਲ ਸਾਰੇ ਦੁੱਖਾਂ ਕਲੇਸ਼ਾਂ ਦਾ ਨਾਸ਼ ਹੋ ਜਾਂਦਾ ਹੈ।

**ਬਿਲਾਵਲੁ ਮਹਲਾ ੫ ॥ ਧਰਤਿ ਸੁਹਾਵੀ ਸਫਲ ਥਾਨੁ, ਪੂਰਨ ਭਏ ਕਾਮ॥ ਭਉ ਨਾਠਾ ਭ੍ਰਮੁ ਮਿਟਿ ਗਇਆ, ਰਵਿਆ ਨਿਤ ਰਾਮ ॥੧॥ ਸਾਧ ਜਨਾ ਕੈ ਸੰਗਿ ਬਸਤ, ਸੁਖ ਸਹਜ ਬਿਸ੍ਰਾਮ ॥ ਸਾਈ ਘੜੀ ਸੁਲਖਣੀ, ਸਿਮਰਤ ਹਰਿ ਨਾਮ ॥੧॥ਰਹਾਉ॥ ਪ੍ਰਗਟ ਭਏ ਸੰਸਾਰ ਮਹਿ, ਫਿਰਤੇ ਪਹਨਾਮ॥ ਨਾਨਕ, ਤਿਸੁ ਸਰਣਾਗਤੀ, ਘਟ ਘਟ ਸਭ ਜਾਨ॥੨॥੧੨॥੭੬॥**

**ਪਦ ਅਰਥ :** ਧਰਤਿ=(ਸਰੀਰ ਰੂਪੀ) ਧਰਤੀ। ਸੁਹਾਵੀ=ਸੋਹਣੀ। ਥਾਨੁ=ਥਾਂ (ਹਿਰਦਾ)। ਕਾਮ=ਕੰਮ। ਭ੍ਰਮੁ=ਭਰਮ। ਰਵਿਆ=ਸਿਮਰਿਆ। ਬਸਤ=ਵਸਦਿਆਂ। ਸਹਜ=ਆਤਮਿਕ ਅਡੋਲਤਾ। ਬਿਸ੍ਰਾਮ=ਟਿਕਾਣਾ। ਸਾਈ=ਓਹੀ। ਸੁਲਖਣੀ=ਸ਼ੁਭ ਲੱਛਣਾਂ ਵਾਲੀ। ਪ੍ਰਗਟ=ਪ੍ਰਸਿਧ। ਪਹਨਾਮ=ਲੁਕੇ ਹੋਏ, ਜੋ ਕਿਸੇ ਗਿਣਤੀ ਵਿੱਚ ਨਹੀਂ ਸਨ ਅਥਵਾ ਅਣਗੌਲੇ। ਜਾਨ=ਜਾਨਣ ਵਾਲਾ, ਜਾਣੀ ਜਾਣ।

**ਅਰਥ :** (ਹੇ ਭਾਈ !) ਉਹ (ਸਰੀਰ ਰੂਪੀ) ਧਰਤੀ ਸੋਹਣੀ ਹੈ, (ਉਹ ਹਿਰਦਾ ਰੂਪੀ) ਥਾਂ

ਸੋਹਣੀ ਹੈ (ਜਿਥੇ) ਪ੍ਰਭੂ ਦਾ ਨਾਮ ਨਿਤ ਜਪਿਆ ਗਿਆ ਅਤੇ ਸਾਰੇ ਕੰਮ ਪੂਰੇ ਹੋ ਗਏ। (ਸਾਰਾ) ਡਰ ਦੂਰ ਹੋ ਗਿਆ (ਅਤੇ) ਭਰਮ ਨਾਸ਼ ਹੋ ਗਿਆ। ਸਾਧ ਜਨਾ ਦੇ ਨਾਲ ਵਸਦਿਆਂ (ਆਤਮਿਕ) ਸੁਖ ਅਤੇ ਅਡੋਲਤਾ ਵਾਲਾ ਟਿਕਾਣਾ ਮਿਲ ਗਿਆ ਹੈ। ਓਹੀ ਘੜੀ ਸ਼ੁਭ ਲੱਛਣਾਂ ਵਾਲੀ ਹੈ (ਜਿਸ ਘੜੀ) ਹਰੀ ਦਾ ਨਾਮ ਸਿਮਰਿਆ ਜਾਂਦਾ ਹੈ।੧।ਰਹਾਉ।

(ਹੇ ਭਾਈ ! ਓਹ ਮਨੁੱਖ) ਸੰਸਾਰ ਵਿੱਚ ਪ੍ਰਸਿੱਧ ਹੋ ਗਏ (ਜੋ) ਲੁਕੇ ਫਿਰਦੇ ਸਨ (ਭਾਵ ਜੋ ਕਿਸੇ ਗਿਣਤੀ ਵਿੱਚ ਨਹੀਂ ਸਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਪਰਮਾਤਮਾ ਦੀ ਸਦਾ ਸ਼ਰਨ ਪਏ ਰਹਿਣਾ ਚਾਹੀਦਾ ਹੈ ਜੋ ਹਰੇਕ ਹਿਰਦੇ ਦੀ (ਗੱਲ) ਜਾਣਨ ਵਾਲਾ ਹੈ।੨।੧੨।੭੬।

## ਸਾਰੰਸ਼ ਅਤੇ ਸਿਧਾਂਤ

ਜਿਥੇ ਸਾਧੂ ਜਨ ਬੈਠਦੇ ਹਨ, ਓਹ ਧਰਤੀ ਸ਼ੋਭਨੀਕ ਹੋ ਜਾਂਦੀ ਹੈ। ਓਹ ਘੜੀ ਸ਼ੁੱਭ ਲਖਣਾ ਵਾਲੀ ਗਿਣੀ ਜਾਂਦੀ ਹੈ ਕਿਉਂਕਿ ਉਸ ਸਮੇਂ ਪਰਮੇਸ਼ਰ ਦਾ ਨਾਮ ਜਪਿਆ ਜਾਂਦਾ ਹੈ। ਇਸ ਸਫਲਤਾ ਲਈ ਸਾਧੂ ਜਨਾ ਦੇ ਪੈਰ ਚੁੰਮਣੇ ਵੀ ਸੁਭਾਵਿਕ ਹੋ ਜਾਂਦੇ ਹਨ। ਜਿਵੇਂ ਪਿਛੇ ਵਾਹਿਗੁਰੂ ਜੀ ਦੀ ਵਡਿਆਈ ਤੇ ਧੰਨਵਾਦ ਕੀਤਾ ਹੈ, ਇਸੇ ਤਰ੍ਹਾਂ, ਇਸ ਸ਼ਬਦ ਵਿੱਚ ਵੀ ਉਸੇ ਆਸ਼ੇ ਨੂੰ ਦੁਹਰਾਇਆ ਹੈ। ਨਾਮ ਜਪਣ ਨਾਲ ਸਾਰੀਆਂ ਬਰਕਤਾਂ ਆਪ ਮੁਹਾਰੇ ਆ ਜਾਂਦੀਆਂ ਹਨ, ਡਰ ਤੇ ਭਰਮ ਨਾਸ਼ ਹੋ ਜਾਂਦੇ ਹਨ। ਨਾਮ ਜਪਣ ਦਾ ਸਦਕਾ ਸਾਰੀ ਚਹੁੰ ਕੁੰਟੀ ਵਿੱਚ ਮਨੁੱਖ ਦਾ ਪ੍ਰਤਾਪ ਪਸਰ ਜਾਂਦਾ ਹੈ ਅਤੇ ਸੇਵਕ ਆਖਦੇ ਹਨ:-

**ਕਹੁ ਨਾਨਕ ਸਭ ਤੇਰੀ ਵਡਿਆਈ, ਕੋਈ ਨਾਉ ਨ ਜਾਣੈ ਮੇਰਾ॥ [ਪੰਨਾ ੩੮੩**

ਸੰਪ੍ਰਦਾਈ ਸਟੀਕ ਨੇ ਜਿਥੇ "ਧਰਤਿ ਸੁਹਾਵੀ ਸਫਲ ਥਾਨੁ" ਨੂੰ ਸ੍ਰੀ ਦਰਬਾਰ ਸਾਹਿਬ ਅਤੇ ਸਰੋਵਰ ਨਾਲ ਜੋੜਿਆ ਹੈ ਉਥੇ 'ਧਰਤੀ' ਦੇ ਅਰਥ 'ਦੇਹੀ' ਅਤੇ 'ਥਾਨ' ਨੂੰ ਇੰਦ੍ਰਿਆਂ ਦਾ ਸੂਚਕ ਵੀ ਦਰਸਾਇਆ ਹੈ। ਅਜੇਹੇ ਸ਼ਬਦਾਂ ਦੇ ਰੂਪਾਂ ਅਨੁਸਾਰ ਹੀ ਅਰਥ ਕਰਨੇ ਠੀਕ ਹੁੰਦੇ ਹਨ, ਵਾਧੂ ਵਿਆਖਿਆ ਤੋਂ ਸੰਕੋਚ ਕਰਨਾ ਚਾਹੀਦਾ ਹੈ।

**ਬਿਲਾਵਲੁ ਮਹਲਾ ੫ ॥ ਰੋਗੁ ਮਿਟਾਇਆ ਆਪਿ ਪ੍ਰਭਿ, ਉਪਜਿਆ ਸੁਖੁ ਸਾਂਤਿ ॥ ਵਡ ਪਰਤਾਪੁ ਅਚਰਜ ਰੂਪੁ, ਹਰਿ ਕੀਨੀ ਦਾਤਿ ॥੧॥ ਗੁਰ ਗੋਵਿੰਦਿ ਕ੍ਰਿਪਾ ਕਰੀ, ਰਾਖਿਆ ਮੇਰਾ ਭਾਈ ॥ ਹਮ ਤਿਸ ਕੀ ਸਰਣਾਗਤੀ, ਜੋ ਸਦਾ ਸਹਾਈ॥੧॥ਰਹਾਉ॥ ਬਿਰਥੀ ਕਦੇ ਨ ਹੋਵਈ, ਜਨ ਕੀ ਅਰਦਾਸਿ॥ ਨਾਨਕ, ਜੋਰੁ ਗੋਵਿੰਦ ਕਾ, ਪੂਰਨ ਗੁਣਤਾਸਿ॥੨॥੧੩॥੭੭॥**

**ਪਦ ਅਰਥ:** ਉਪਜਿਆ=ਪੈਦਾ ਹੋਇਆ। ਭਾਈ=ਪਿਆਰਾ (ਰਾਖਿ ਲੇਹੁ ਭਾਈ ਮੇਰੇ ਕਉ)। ਸਹਾਈ=ਸਹਾਇਤਾ ਕਰਨ ਵਾਲਾ, ਮਦਦਗਾਰ। ਬਿਰਥੀ=ਵਿਅਰਥ। ਜੋਰੁ=ਬਲ। ਗੁਣਤਾਸਿ=ਗੁਣਾਂ ਦਾ ਖ਼ਜ਼ਾਨਾ।

**ਅਰਥ :** (ਹੇ ਭਾਈ !) ਪ੍ਰਭੂ ਨੇ ਆਪ ਹੀ (ਬਾਲਕ ਸ੍ਰੀ ਹਰਿਗੋਬਿੰਦ ਜੀ ਦਾ) ਰੋਗ ਮਿਟਾ ਦਿੱਤਾ (ਜਿਸ ਨਾਲ ਆਤਮਿਕ) ਸੁਖ ਪੈਦਾ ਹੋਇਆ ਹੈ ਤੇ ਸ਼ਾਂਤੀ ਮਿਲੀ ਹੈ। (ਉਹ) ਹਰੀ (ਜਿਸ ਦਾ) ਵਡਾ ਪਰਤਾਪ ਤੇ ਅਸਚਰਜ ਰੂਪ ਹੈ, (ਉਸਨੇ) ਇਹ ਦਾਤਿ (ਬਖ਼ਸ਼ਿਸ਼) ਕੀਤੀ ਹੈ।੧।

ਗੁਰ ਗੋਵਿੰਦ (ਭਾਵ ਪ੍ਰਭੂ) ਨੇ ਕਿਰਪਾ ਕੀਤੀ ਹੈ (ਅਤੇ) ਮੇਰਾ ਪਿਆਰਾ (ਬਾਲਕ) ਰਖ ਲਿਆ ਹੈ। ਅਸੀਂ ਉਸ (ਪ੍ਰਭੂ) ਦੀ ਸ਼ਰਣ ਵਿੱਚ ਰਹਿੰਦੇ ਹਾਂ, ਜੋ ਸਦਾ ਸਹਾਇਤਾ ਕਰਨ ਵਾਲਾ ਹੈ।੧।ਰਹਾਉ।

(ਹੇ ਭਾਈ ! ਪ੍ਰਭੂ ਦੇ) ਸੇਵਕ ਦੀ ਕੀਤੀ ਅਰਦਾਸਿ ਕਦੇ ਵਿਅਰਥ (ਖ਼ਾਲੀ) ਨਹੀਂ ਜਾਂਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਾਰਾ) ਬਲ ਉਸ ਪਰਮਾਤਮਾ ਦਾ ਹੈ, ਜੋ ਸਾਰੇ ਗੁਣਾਂ ਦਾ ਭਰਪੂਰ ਖ਼ਜ਼ਾਨਾ ਹੈ।੨।੧੩।੭੭।

## ਅਰਥ ਭੇਦ ਅਤੇ ਨਿਰਣੈ

**ਗੁਰਿ ਗੋਵਿੰਦਿ ਕ੍ਰਿਪਾ ਕਰੀ, ਰਾਖਿਆ ਮੇਰਾ ਭਾਈ ॥**

ਸੰਪ੍ਰਦਾਈ ਸਟੀਕ ਵਿੱਚ ਇਸ ਪੰਕਤੀ ਦੇ ਚਾਰ ਅਰਥ ਕੀਤੇ ਗਏ ਹਨ:-

1 ਗੁਰੂ ਰੂਪ ਗੋਬਿੰਦ ਨੇ ਕਿਰਪਾ ਕੀਤੀ ਤਾਂ ਹੇ ਭਾਈ ! ਮੈਨੂੰ ਦੁਖਾਂ ਤੋਂ ਰਖ ਲਿਆ ਹੈ।

2 ਗੁਰੂ ਨੇ ਕਿਰਪਾ ਕੀਤੀ ਤਾਂ ਗੋਬਿੰਦ ਨੇ ਹਰਿ ਗੋਬਿੰਦ ਨੂੰ ਮੇਰੇ ਭਾਈ ਪ੍ਰਿਥੀ ਚੰਦ ਤੋਂ ਬਚਾ ਕੇ ਰਖ ਲਿਆ।

3 ਗੁਰੂ ਤੇ ਗੋਬਿੰਦ ਦੋਹਾਂ ਨੇ ਕਿਰਪਾ ਕਰਕੇ ਗੁਰਤਾ-ਗੱਦੀ ਪਰ ਬੈਠਣ ਕਾਰਨ ਮੇਰਾ ਭਾਈ ਜੋ ਹਰਿਗੋਬਿੰਦ ਹੈ ਉਸ ਨੂੰ ਰਖ ਲਿਆ।

4 ਵਾ ਮੇਰਾ ਪੁੱਤਰ ਹਰਿਗੋਬਿੰਦ, ਜੋ ਮੈਨੂੰ ਭਾਈ-ਭਾਉਂਦਾ ਹੈ, ਉਸ ਨੂੰ ਰਖ ਲਿਆ ਹੈ।

**ਨਿਰਣੈ :** ਪੰਜਾਬੀ ਮਹਾਨ ਕੋਸ਼ ਵਿੱਚ 'ਭਾਈ' ਪਦ ਦੇ ਅਰਥ ਇਸ ਤਰ੍ਹਾਂ ਅੰਕਿਤ ਹਨ:

ਭਾਈ=ਪਸੰਦ ਆਈ=ਦੇਖੋ ਭਾਉਣਾ "ਸਾਈ ਸੋਹਾਗਣਿ, ਜੋ ਪ੍ਰਭੁ ਭਾਈ" (ਆਸਾ ਮ: ੫) "ਸਤਿਗੁਰ ਕੀ ਸੇਵਾ ਭਾਈ ਹੇ" (ਮਾਰੂ ਸੋਲਹੇ ਮ: ੪)। ੨ ਜ ਭ੍ਰਾਤਾ-"ਹਰਿ ਰਸੁ ਪੀਵਹੁ ਭਾਈ" (ਸੋਰਠ ਮ: ੫) ੩. ਸਿੱਖਾਂ ਵਿੱਚ ਉਚ ਪਦਵੀ ਜੋ ਭ੍ਰਾਤਿਭਾਵ ਪ੍ਰਗਟ ਕਰਦੀ ਹੈ। ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲਾਂ ਇਹ ਪਦਵੀ ਭਾਈ ਮਰਦਾਨੇ ਅਤੇ ਬਾਲੇ ਨੂੰ ਦਿੱਤੀ। "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਭਾਈ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਰੂਪ ਚੰਦ ਜੀ, ਭਾਈ ਨੰਦ ਲਾਲ ਜੀ ਆਦਿ। ਕਲਗੀਧਰ ਨੇ ਜੋ ਹੁਕਮਨਾਮਾ ਬਾਬਾ ਫੂਲ ਦੇ ਸਪੁਤਰਾਂ ਨੂੰ ਲਿਖਿਆ ਹੈ, ਉਸ ਵਿੱਚ ਭੀ ਭਾਈ ਤ੍ਰਿਲੋਕਾ, ਭਾਈ ਰਾਮਾ ਕਰਕੇ ਸੰਬੋਧਨ ਕੀਤਾ ਹੈ। ੪. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਅਤੇ ਪਾਠ ਕਰਨ ਵਾਲਾ ਮੰਦਿਰ ਦਾ ਸੇਵਕ, ਅਥਵਾ ਧਰਮਸਾਲੀਆ। ੫. ਸੰ ਭਵਯ, ਪਿਆਰਾ 'ਰਾਖਿ ਲੇਹੁ ਭਾਈ ਮੇਰੇ ਕਉ' (ਸੋਰਠ ਮ:੫) ਪਿਆਰੇ ਹਰਿ ਗੋਬਿੰਦ ਜੀ ਦੀ ਰਖਯਾ ਕਰੋ।

ਉਪਰੋਕਤ ਅਰਥਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸੰਬੋਧਤ ਪੰਕਤੀ ਵਿੱਚ ਭਾਈ ਪਦ ਦੇ ਅਰਥ 'ਪਿਆਰਾ' ਹੀ ਠੀਕ ਹਨ। "ਰਾਖਿ ਲੈਹੁ ਭਾਈ ਮੇਰੇ ਕਉ, ਪ੍ਰਭ ਆਗੈ ਅਰਦਾਸਿ" (ਪੰਨਾ ੬੧੯) ਦੇ ਫਲ ਸਰੂਪ "ਗੁਰਿ ਗੋਬਿੰਦ ਕ੍ਰਿਪਾ ਕਰੀ, ਰਾਖਿਆ ਮੇਰਾ ਭਾਈ" ਵਾਲੀ ਪੰਕਤੀ ਦਾ ਸੁਮੇਲ ਇਹ ਨਿਰਣਾ ਕਰਦਾ ਹੈ ਕਿ ਇਥੇ 'ਭਾਈ' ਪਦ ਬਾਲਕ ਸ੍ਰੀ ਹਰਿਗੋਬਿੰਦ ਜੀ ਲਈ ਵਰਤਿਆ ਗਿਆ ਹੈ। ਇਥੇ 'ਭਾਈ' ਦੇ ਅਰਥ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਭ੍ਰਾਤਾ 'ਪ੍ਰਿਥੀ ਚੰਦ' ਕਰਨੇ ਠੀਕ ਨਹੀਂ ਹਨ ਕਿਉਂਕਿ ਉਸ ਤੇ ਕੋਈ ਅਜਿਹੀ ਬਿਪਤਾ ਨਹੀਂ ਸੀ ਆਈ, ਜਿਸ ਦੀ ਨਵਿਰਤੀ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਅਰਦਾਸਿ ਕਰਨ ਦੀ ਲੋੜ ਪਈ ਹੋਵੇ, ਫਿਰ ਪ੍ਰਿਥੀ ਚੰਦ ਤਾਂ ਆਪਣੇ ਆਪ ਹੀ ਗੁਰੂ ਬਣੀ ਬੈਠਾ ਸੀ।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਲਕ ਸ੍ਰੀ ਹਰਿਗੋਬਿੰਦ ਜੀ ਦੀ ਅਰੋਗਤਾ ਲਈ ਪਰਮੇਸ਼ਰ ਦੇ ਚਰਨਾਂ ਵਿੱਚ ਜੋ ਅਰਦਾਸਿ ਕੀਤੀ ਉਹ ਸੁਣੀ ਗਈ। ਅਰੋਗਤਾ ਦਾ ਦਾਨ ਮਿਲਣ ਉਤੇ ਸਾਈਂ ਦਾ ਸ਼ੁਕਰਾਨਾ ਕੀਤਾ ਹੈ। ਇਸ ਸ਼ਬਦ ਵਿਚੋਂ ਅਰਦਾਸਿ ਦੀ ਦ੍ਰਿੜ੍ਹਤਾ ਬਾਰੇ ਇਹ ਸੇਧ ਮਿਲਦੀ ਹੈ:-

**ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥** [ਪੰਨਾ ੮੧੯

ਲੋੜ ਪ੍ਰਭੂ ਦਾ ਜਨ ਬਣਨ ਦੀ ਹੈ। ਜਨ ਬਣਨਾ ਬਹੁਤ ਔਖਾ ਹੈ ਪਰਮੇਸ਼ਰ ਦਾ 'ਜਨ' ਗੁਰੂ ਜੀ

ਬਣੇ ਅਤੇ ਫਿਰ ਆਪ ਜੀ ਤੋਂ ਗੁਰੂ ਅੰਗਦ ਜੀ ਦੇ ਬਾਕੀ ਸਾਰੇ ਗੁਰੂ ਜਨ ਹੀ ਬਣੇ। ਭਾਈ ਗੁਰਦਾਸ ਜੀ ਦੀ ਗਿਆਨ ਰਤਨਾਵਲੀ ਦੀ ਹੇਠ ਲਿਖੀ 20ਵੀਂ ਵਾਰ ਦੀ ਪਹਿਲੀ ਪਉੜੀ ਵਿੱਚ ਇਸ ਸਿਧਾਂਤ ਨੂੰ ਨਿਰੂਪਣ ਕੀਤਾ ਗਿਆ ਹੈ:-

**ਸਤਿਗੁਰੁ ਨਾਨਕ ਦੇਉ ਆਪੁ ਉਪਾਇਆ ॥**
**ਗੁਰ ਅੰਗਦੁ ਗੁਰਸਿਖੁ ਬਬਾਣੇ ਆਇਆ॥**
**ਗੁਰਸਿਖੁ ਹੈ ਗੁਰਅਮਰੁ ਸਤਿਗੁਰ ਭਾਇਆ॥**
**ਰਾਮਦਾਸੁ ਗੁਰਸਿਖੁ ਗੁਰ ਸਦਵਾਇਆ॥**
**ਗੁਰ ਅਰਜਨੁ ਗੁਰਸਿਖੁ ਪਰਗਟੀ ਆਇਆ ॥**
**ਗੁਰਸਿਖੁ ਹਰਿਗੋਵਿੰਦੁ ਨ ਲੁਕੈ ਲੁਕਾਇਆ ॥੧॥**

ਸਿਧਾਂਤ ਇਹ ਹੈ ਕਿ ਜਿਹੜਾ ਪਰਮੇਸ਼ਰ ਦਾ 'ਜਨ' ਬਣ ਜਾਂਦਾ ਹੈ ਉਸ ਦੀ ਕੀਤੀ ਅਰਦਾਸਿ ਕਦੇ ਵੀ ਬਿਰਥੀ ਨਹੀਂ ਜਾਂਦੀ, ਗੁਰਬਾਣੀ ਦੇ ਇਹ ਅਟਲ ਬਚਨ ਅਜ਼ਮਾਉਣ ਦੀ ਲੋੜ ਨਹੀ? ਮੰਨਣ ਦੀ ਲੋੜ ਹੈ:-

**ਜੋ ਜਨੁ ਹਰਿ ਕਾ ਸੇਵਕੋ, ਹਰਿ ਤਿਸ ਕੀ ਕਾਮੀ ॥** [ਪੰਨਾ ੧੦੯੯

**ਬਿਲਾਵਲੁ ਮਹਲਾ ੫ ॥ ਮਰਿ ਮਰਿ ਜਨਮੇ, ਜਿਨ ਬਿਸਰਿਆ, ਜੀਵਨ ਕਾ ਦਾਤਾ ॥ ਪਾਰਬ੍ਰਹਮੁ ਜਨਿ ਸੇਵਿਆ, ਅਨਦਿਨੁ ਰੰਗਿ ਰਾਤਾ ॥੧॥ ਸਾਂਤਿ ਸਹਜੁ ਆਨਦੁ ਘਨਾ, ਪੂਰਨ ਭਈ ਆਸ ॥ ਸੁਖੁ ਪਾਇਆ ਹਰਿ ਸਾਧ ਸੰਗਿ, ਸਿਮਰਤ ਗੁਣਤਾਸ ॥੧॥ ਰਹਾਉ॥ ਸੁਣਿ ਸੁਆਮੀ ਅਰਦਾਸਿ ਜਨ, ਤੁਮ੍ ਅੰਤਰਜਾਮੀ ॥ ਥਾਨ ਥਨੰਤਰਿ ਰਵਿ ਰਹੇ, ਨਾਨਕ ਕੇ ਸੁਆਮੀ ॥੨॥੧੪॥੭੮॥**

**ਪਦ ਅਰਥ :** ਮਰਿ ਮਰਿ=ਮਰ ਮਰ ਕੇ। ਜਨਿ=ਜਨ, ਦਾਸ ਨੇ। ਸੇਵਿਆ=ਸਿਮਰਿਆ। ਅਨਦਿਨੁ=ਹਰ ਰੋਜ, ਸਦਾ। ਰੰਗਿ=ਪ੍ਰੇਮ ਵਿੱਚ। ਘਨਾ=ਬਹੁਤ। ਥਾਨ ਥਾਨੰਤਰਿ=ਹਰੇਕ ਥਾਂ ਵਿੱਚ। ਰਵਿ ਰਹੇ=ਵਿਆਪਕ, ਮੌਜੂਦ ਹੋ ਰਹੇ ਹੋ।

**ਅਰਥ:** (ਹੇ ਭਾਈ!) ਜਿਨ੍ਹਾਂ (ਮਨੁੱਖਾਂ) ਨੂੰ ਜੀਵਨ ਦੇਣ ਵਾਲਾ ਦਾਤਾ ਭੁਲ ਗਿਆ ਹੈ, (ਉਹ) ਮਰ ਮਰ ਕੇ ਜਨਮ ਲੈਂਦੇ ਰਹਿੰਦੇ ਹਨ (ਭਾਵ ਆਵਾਗਵਣ ਵਿੱਚ ਪਏ ਰਹਿੰਦੇ ਹਨ)। (ਪ੍ਰਭੂ ਦੇ) ਸੇਵਕ ਨੇ ਪ੍ਰਭੂ ਨੂੰ ਸਿਮਰਿਆ ਹੈ (ਅਤੇ ਉਹ) ਹਰ ਵੇਲੇ (ਪ੍ਰਭੂ ਦੇ) ਪ੍ਰੇਮ ਵਿੱਚ ਰੰਗਿਆ ਰਹਿੰਦਾ ਹੈ।੧।

(ਹੇ ਭਾਈ !) ਗੁਣਾ ਦੇ ਖ਼ਜ਼ਾਨੇ ਹਰੀ ਨੂੰ ਸਾਧ ਸੰਗਤ ਵਿੱਚ ਸਿਮਰਦਿਆਂ (ਹਰੀ ਦੇ ਸੇਵਕ ਨੇ) ਸੁਖ ਪ੍ਰਾਪਤ ਕੀਤਾ ਹੈ (ਉਸ ਦੇ ਹਿਰਦੇ ਵਿੱਚ) ਸ਼ਾਂਤੀ, ਆਤਮਿਕ ਅਡੋਲਤਾ, ਬਹੁਤ ਅਨੰਦ ਬਣਿਆ ਰਹਿੰਦਾ ਹੈ (ਅਤੇ ਪ੍ਰਭੂ ਨੇ ਉਸ ਦੀ) ਆਸਾ ਪੂਰੀ ਕਰ ਦਿੱਤੀ ਹੈ।੧। ਰਹਾਉ।

ਹੇ ਸੁਆਮੀ ! (ਤੂੰ ਆਪਣੇ) ਸੇਵਕ ਦੀ ਅਰਦਾਸਿ ਸੁਣ। ਤੂੰ ਅੰਤਰਜਾਮੀ ਹੈਂ। ਹੇ ਨਾਨਕ ਦੇ ਮਾਲਕ ! (ਤੁਸੀਂ) ਬਾਹਰ ਅਤੇ ਥਾਵਾਂ ਦੇ ਅੰਦਰ (ਸਭ ਪਾਸੇ) ਵਿਆਪਕ ਹੋ ਰਹੇ ਹੋ।੨।੧੪।੭੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਵੀ 'ਜਨਿ ਸੇਵਿਆ' ਅਤੇ 'ਅਰਦਾਸਿ' ਦਾ ਜ਼ਿਕਰ ਹੈ। ਜਿਸ ਜਨ (ਸੇਵਕ) ਨੇ ਪਾਰਬ੍ਰਹਮ ਪਰਮੇਸ਼ਰ ਨੂੰ ਸੇਵਿਆ, ਸਿਮਰਿਆ ਹੈ, ਉਸ ਨੂੰ ਸ਼ਾਂਤੀ, ਸਹਜ ਤੇ ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਸਿੱਖ ਨੇ ਇਸ ਨੇਸ਼ਟਾ ਨੂੰ ਦ੍ਰਿੜ੍ਹ ਕਰਨਾ ਹੈ ਕਿ ਸਦੀਵੀ ਸੁਖ ਪ੍ਰਭੂ ਦੇ ਸਿਮਰਨ ਵਿੱਚ

ਹੈ, ਪਰ ਸੇਵਾ ਤੇ ਸਿਮਰਨ ਉਤੇ ਜੀਵ ਕਦੇ ਵੀ ਮਾਣ ਨਾ ਕਰੇ। ਅਉਖੀ ਘੜੀ ਵਿੱਚ ਦੁੱਖਾਂ ਤੋਂ ਰਖਿਆ ਕਰਨ ਲਈ ਅਤੇ ਸੁੱਖਾਂ ਵਿੱਚ ਸ਼ੁਕਰਾਨੇ ਦੀ ਅਰਦਾਸਿ ਜ਼ਰੂਰ ਕਰੇ। ਇਸ ਵਿੱਚ ਸੰਦੇਹ ਨਹੀਂ ਕਿ ਸੁਆਮੀ ਅੰਤਰਜਾਮੀ ਹੈ ਫਿਰ ਵੀ ਸਿਖ ਜਨ ਦਾ ਫਰਜ਼ ਹੈ ਕਿ ਆਪਣੇ ਸਾਹਿਬਾਂ ਦੇ ਚਰਨਾਂ ਵਿੱਚ ਇਉਂ ਜੋਦੜੀ ਕਰੇ:-

**ਸੁਣਿ ਸੁਆਮੀ ਅਰਦਾਸਿ ਜਨ, ਤੁਮ ਅੰਤਰਜਾਮੀ ॥**
**ਥਾਨ ਥਨੰਤਰਿ ਰਵਿ ਰਹੇ, ਨਾਨਕ ਕੇ ਸੁਆਮੀ ॥** [ਪੰਨਾ ੮੧੩

ਇਸ ਵਿਸ਼ੇ ਤੇ ਵਿਸਥਾਰ ਲਈ ਅਧਿਐਨ ਕਰਨਾ ਹੋਵੇ ਤਾਂ ਪੜ੍ਹੋ ਇਸੇ ਕਲਮ ਤੋਂ ਲਿਖੀ ਹੋਈ ਪੁਸਤਕ 'ਗੁਰਮਤਿ ਅਰਦਾਸਿ ਫ਼ਿਲਾਸਫ਼ੀ'।

**ਬਿਲਾਵਲੁ ਮਹਲਾ ੫ ॥ ਤਾਤੀ ਵਾਉ ਨ ਲਗਈ, ਪਾਰਬ੍ਰਹਮ ਸਰਣਾਈ ॥ ਚਉਗਿਰਦ ਹਮਾਰੈ ਰਾਮ ਕਾਰ, ਦੁਖੁ ਲਗੈ ਨ ਭਾਈ ॥੧॥ ਸਤਿਗੁਰੁ ਪੂਰਾ ਭੇਟਿਆ, ਜਿਨਿ ਬਣਤ ਬਣਾਈ ॥ ਰਾਮਨਾਮੁ ਅਉਖਧੁ ਦੀਆ, ਏਕਾ ਲਿਵ ਲਾਈ ॥੧॥ ਰਹਾਉ॥ ਰਾਖਿ ਲੀਏ ਤਿਨਿ ਰਖਨਹਾਰਿ, ਸਭ ਬਿਆਧਿ ਮਿਟਾਈ ॥ ਕਹੁ ਨਾਨਕ ਕਿਰਪਾ ਭਈ, ਪ੍ਰਭ ਭਏ ਸਹਾਈ ॥੨॥੧੫॥੭੯॥**

**ਪਦ ਅਰਥ :** ਤਾਤੀ ਵਾਉ=ਤਤੀ ਹਵਾ, ਭਾਵ ਦੁਖ। ਨ ਲਗਈ=ਨਹੀਂ ਲਗਦਾ। ਚਉਗਿਰਦ=ਚਾਰੇ ਪਾਸੇ। ਰਾਮ ਕਾਰ=ਰਾਮ ਦੇ ਨਾਮ ਦੀ ਲਕੀਰ। ਭੇਟਿਆ=ਮਿਲਿਆ। ਬਣਤ=ਵਿਉਂਤ। ਅਉਖਧੁ=ਦਵਾਈ। ਬਿਆਧਿ=ਬਿਮਾਰੀ।

**ਅਰਥ :** (ਹੇ ਭਾਈ !) ਪਾਰਬ੍ਰਹਮ ਪਰਮੇਸ਼ਰ ਦੀ ਸ਼ਰਣ ਪਿਆਂ ਤਤੀ ਹਵਾ ਨਹੀਂ ਲਗਦੀ (ਭਾਵ ਦੁਖ ਨਹੀਂ ਲਗਦਾ)। ਸਾਡੇ ਆਲੇ ਦੁਆਲੇ ਚੌਹਾਂ ਪਾਸੇ ਰਾਮ ਨਾਮ ਦੀ ਲਕੀਰ (ਖਿਚੀ ਹੋਈ) ਹੈ (ਇਸ ਲਈ ਸਾਨੂੰ ਕੋਈ) ਦੁਖ ਨਹੀਂ ਲਗ ਸਕਦਾ।੧।

ਪੂਰਾ ਸਤਿਗੁਰੂ ਜਿਸ ਨੇ (ਇਹ) ਵਿਉਂਤ ਬਣਾਈ ਹੈ (ਉਹ ਸਾਨੂੰ) ਮਿਲ ਪਿਆ ਹੈ। (ਉਸ ਨੇ ਸਾਨੂੰ) ਰਾਮ ਦੇ ਨਾਮ ਦੀ ਦਵਾਈ ਦਿੱਤੀ ਹੈ (ਜਿਸ ਦਾ ਸਦਕਾ) ਇੱਕ (ਪ੍ਰਭੂ ਵਿੱਚ) ਲਿਵ ਜੋੜ ਰਖੀ ਹੈ।੧।ਰਹਾਉ।

ਉਸ ਰਖਣਹਾਰ ਪ੍ਰਭੂ ਨੇ (ਸਾਨੂੰ) ਰਖ ਲਿਆ ਹੈ (ਅਤੇ) ਹਰ ਤਰ੍ਹਾਂ ਦੀ ਬਿਮਾਰੀ ਮਿਟਾ ਦਿੱਤੀ ਹੈ। ਨਾਨਕ! ਆਖ ਕਿ (ਪ੍ਰਭੂ ਦੀ) ਕਿਰਪਾ ਹੋਈ ਹੈ (ਅਤੇ) ਪ੍ਰਭੂ (ਆਪ) ਸਹਾਈ ਹੋਏ ਹਨ।੨।੧੫।੭੯।

## ਸਾਰੰਸ਼ ਅਤੇ ਸਿਧਾਂਤ

'ਤਾਤੀ ਵਾਉ' ਦੇ ਅਖਰੀ ਅਰਥ ਭਾਵੇਂ 'ਗਰਮ ਹਵਾ' ਹਨ, ਪਰ ਇਹ ਮੁਹਾਵਰਾ ਹੈ, ਜਿਸ ਦਾ ਭਾਵ ਹੈ ਦੁਖ, ਕਲੇਸ਼, ਬੀਮਾਰੀ ਆਦਿ। ਗੁਰਬਾਣੀ ਵਿੱਚ ਹੋਰ ਥਾਵਾਂ ਤੇ ਵੀ ਇਹ ਸ਼ਬਦਾਵਲੀ ਵਰਤੀ ਹੋਈ ਮਿਲਦੀ ਹੈ। ਜਿਵੇਂ:-

**ੳ) ਜੋ ਸਿਮਰੰਦੇ ਸਾਂਈਐ ॥ ਨਰਕਿ ਨ ਸੇਈ ਪਾਈਐ ॥**
**ਤਤੀ ਵਾਉ ਨ ਲਗਈ, ਜਿਨਿ ਮਨਿ ਵੁਠਾ ਆਇ ਜੀਉ॥** [ਪੰਨਾ ੧੩੨

**ਅ) ਭਏ ਕ੍ਰਿਪਾਲ ਗੁਸਾਈਆ, ਨਠੇ ਸੋਗ ਸੰਤਾਪ ॥**
**ਤਤੀ ਵਾਉ ਨ ਲਗਈ, ਸਤਿਗੁਰਿ ਰਖੇ ਆਪਿ ॥** [ਪੰਨਾ ੨੧੮

**ੲ) ਤਤੀ ਵਾਉ ਨ ਤਾ ਕਉ ਲਾਗੈ ॥ ਸਿਮਰਤ ਨਾਮੁ ਅਨਦਿਨੁ ਜਾਗੈ ॥**
**ਅਨਦ ਬਿਨੋਦ ਕਰੇ ਹਰਿ ਸਿਮਰਨੁ,**

**ਤਿਸੁ ਮਾਇਆ ਸੰਗਿ ਨ ਤਾਲਕਾ॥** **[ਪੰਨਾ ੧੦੮੫**

ਮਹਾਨ ਕੋਸ਼ ਦੇ ਕਰਤਾ ਨੇ 'ਰਾਮ ਕਾਰ' ਦੇ ਅਰਥ ਰਖਯਾ ਕਰਨ ਵਾਲੀ ਰੇਖਾ ਰੂਪ ਕਰਤਾਰ ਦਾ ਨਾਮ ਅਤੇ 'ਕਾਰ' ਦੇ ਅਰਥ 'ਤੰਤ੍ਰ ਸਾਸਤ੍ਰ ਅਨੁਸਾਰ ਮੰਤ੍ਰ ਵਿਧਿ ਨਾਲ ਰਖਯਾ ਲਈ ਕੀਤੀ ਹੋਈ ਲੀਕ ਕੀਤੇ ਹਨ। ਨਾਲ 'ਰਾਮ ਰੇਖਾ' ਦਾ ਜ਼ਿਕਰ ਇਉਂ ਕੀਤਾ ਹੈ:-

ਸੁਵਰਣ ਮ੍ਰਿਗ ਪਿਛੇ ਜਾਣ ਸਮੇਂ ਸੀਤਾ ਦੀ ਰਖਯਾ ਲਈ ਰਾਮ ਨਾਮ ਲੈ ਕੇ ਲਛਮਣ ਦ੍ਵਾਰਾ ਚਾਰੇ ਪਾਸੇ ਖਿੱਚੀ ਲੀਕ। ਇਹ ਰੇਖਾ ਲਛਮਣ ਨੇ ਖਿਚੀ ਸੀ, ਜੇ ਰਾਮ ਜੀ ਖਿਚਦੇ ਤਾਂ ਕਦੇ ਨਹੀਂ ਸੀ ਮਿੱਟਦੀ:-

ਰੇਖ ਕਰੀ ਚਹਂ ਓਰ, ਕਹਯੋ ਸੁਨ ! ਯਾ ਤਜਿ ਪਾਂਉ ਨ ਦੇਹ ਅਗਾਊਂ ॥
ਜੋ ਬਿਧਿ ਲੌਂ ਇਹ ਬੀਚ ਪਰੈ, ਜਰਿ ਛਾਰ ਉਡੈ ਤਨੁ ਕੀ ਤੁਰਤਾਊਂ (ਹਨੂ)

ਸੀਤਾ ਵਿਯੋਗ ਸਮੇਂ ਚਕਵੇ ਚਕਵੀ ਨੂੰ ਸੰਯੋਗ ਦੇਖ ਕੇ ਦੁਖੀ ਹੋਏ ਰਾਮ ਚੰਦਰ ਜੀ ਦੀ ਦੋਹਾਂ ਮੱਧ ਕੱਢੀ ਰੇਖਾ, ਜਿਸ ਤੋਂ ਉਹ ਰਾਤ੍ਰੀ ਸਮੇਂ ਇਕੱਠੇ ਨਾ ਹੋ ਸਕਣ।

ਉਸ ਰੇਖਾ (ਲਕੀਰ) ਤੋਂ ਬਾਹਰ ਹੋਣ ਕਰਕੇ ਹੀ ਸੀਤਾ ਰਾਵਣ ਦੇ ਛਲ ਵਿੱਚ ਆ ਗਈ ਸੀ। ਸੋ, ਇਥੇ ਗੁਰਸਿਖਾਂ ਲਈ ਵਾਹਿਗੁਰੂ ਦਾ ਨਾਮ ਹੀ ਰਾਮ-ਕਾਰ ਹੈ। ਜਿਹੜਾ ਇਸ ਕਾਰ ਤੋਂ ਬਾਹਰ ਆ ਜਾਂਦਾ ਹੈ ਉਸ ਨੂੰ ਮਾਇਆ, ਪਦਾਰਥ ਅਤੇ ਵਿਸ਼ੇ ਵਿਕਾਰ ਛਲ ਲੈਂਦੇ ਹਨ। ਇਸ ਲਈ ਸਿਧਾਂਤ ਇਹ ਹੈ ਕਿ ਗੁਰ-ਪਰਮੇਸ਼ਰ ਦੀ ਸ਼ਰਣ ਵਿੱਚ ਰਹਿਣਾ ਹੀ ਉਚਿਤ ਹੈ ਜਿਥੇ ਕਿਸੇ ਪ੍ਰਕਾਰ ਦਾ ਦੁੱਖ ਕਲੇਸ਼ ਨਹੀਂ ਵਿਆਪਦਾ ਅਤੇ ਨਾਮ ਮੰਤਰ ਦੇ ਸਿਮਰਨ ਕਰਕੇ ਭਵ-ਸਾਗਰ ਤੋਂ ਪਾਰ ਹੋ ਜਾਈਦਾ ਹੈ:-

**ਚਲਤ ਬੈਸਤ ਸੋਵਤ ਜਾਗਤ, ਗੁਰਮੰਤਰੁ ਰਿਦੈ ਚਿਤਾਰਿ ॥**
**ਚਰਣ ਸਰਣ ਭਜੁ ਸੰਗਿ ਸਾਧੂ, ਭਵ ਸਾਗਰ ਉਤਰਹਿ ਪਾਰਿ॥** **[ਪੰਨਾ ੧੦੦੬-੦੭**

## ਬਿਲਾਵਲੁ ਮਹਲਾ ੫॥ ਅਪਣੇ ਬਾਲਕ ਆਪਿ ਰਖਿਅਨੁ, ਪਾਰਬ੍ਰਹਮ ਗੁਰਦੇਵ॥ ਸੁਖ ਸਾਂਤਿ ਸਹਜ ਆਨਦ ਭਏ, ਪੂਰਨ ਭਈ ਸੇਵ ॥੧॥ ਰਹਾਉ॥ ਭਗਤ ਜਨਾ ਕੀ ਬੇਨਤੀ, ਸੁਣੀ ਪ੍ਰਭਿ ਆਪਿ॥ ਰੋਗ ਮਿਟਾਇ ਜੀਵਾਲਿਅਨੁ, ਜਾ ਕਾ ਵਡ ਪਰਤਾਪੁ ॥੧॥ ਦੋਖ ਹਮਾਰੇ ਬਖਸਿਅਨੁ, ਅਪਣੀ ਕਲ ਧਾਰੀ ॥ ਮਨ ਬਾਂਛਤ ਫਲ ਦਿਤਿਅਨੁ, ਨਾਨਕ ਬਲਿਹਾਰੀ ॥੨॥੧੬॥੮੦॥

**ਪਦ ਅਰਥ :** ਰਖਿਅਨੁ=(ਉਸ ਪ੍ਰਭੂ ਨੇ) ਰਖੇ ਹਨ। ਜੀਵਾਲਿਅਨੁ=(ਉਸ ਪ੍ਰਭੂ ਨੇ) ਜਿਵਾਏ ਹਨ, ਜੀਵਨ ਦਿੱਤਾ ਹੈ। ਦੋਸ=ਦੋਸ਼, ਐਬ। ਬਖਸਿਅਨੁ=(ਉਸ ਪ੍ਰਭੂ ਨੇ) ਬਖ਼ਸ਼ੇ ਹਨ। ਕਲ=ਕਲਾ, ਸਤਾ। ਧਾਰੀ=ਟਿਕਾਈ ਹੈ। ਮਨ ਬਾਂਛਤ ਫਲ=ਮਨ ਮੰਗੇ ਫਲ। ਦਿਤਿਅਨੁ=(ਉਸ ਪ੍ਰਭੂ ਨੇ) ਦਿੱਤੇ ਹਨ।

**ਅਰਥ :** (ਹੇ ਭਾਈ !) ਪਾਰਬ੍ਰਹਮ ਗੁਰਦੇਵ ਨੇ ਆਪਣੇ ਬਾਲਕ ਆਪ ਰਖੇ ਹਨ। (ਸਾਡੀ) ਘਾਲ ਪੂਰੀ ਹੋ ਗਈ ਹੈ (ਜਿਸ ਦੇ ਫਲਸਰੂਪ) ਸੁਖ ਸ਼ਾਂਤੀ, ਆਤਮ ਅਡੋਲਤਾ ਤੇ ਅਨੰਦ ਪ੍ਰਾਪਤ ਹੋ ਗਏ ਹਨ ਅਤੇ ਸੇਵਾ ਪੂਰੀ ਹੋ ਗਈ ਹੈ।੧। ਰਹਾਉ।

(ਹੇ ਭਾਈ !) ਭਗਤ ਜਨਾ ਦੀ ਬੇਨਤੀ ਪ੍ਰਭੂ ਨੇ ਆਪ ਸੁਣੀ ਹੈ ਜਿਸ (ਪ੍ਰਭੂ) ਦਾ ਵੱਡਾ ਪ੍ਰਤਾਪ ਹੈ (ਉਸ ਨੇ ਸਾਰੇ) ਰੋਗ ਦੂਰ ਕਰਕੇ (ਬਾਲਕ ਨੂੰ) ਜਿੰਦਗੀ ਬਖ਼ਸ਼ ਦਿੱਤੀ ਹੈ।੧।

(ਹੇ ਭਾਈ ! ਉਸ ਪ੍ਰਭੂ ਪਿਤਾ ਨੇ ਸਾਡੇ) ਦੋਸ਼ ਬਖ਼ਸ਼ ਦਿੱਤੇ ਹਨ। ਨਾਨਕ (ਪ੍ਰਭੂ ਪਿਤਾ ਤੋਂ) ਸਦਕੇ ਜਾਂਦਾ ਹੈ (ਜਿਸ ਨੇ ਸਭ ਪਾਸੇ) ਆਪਣੀ ਸ਼ਕਤੀ ਧਾਰੀ ਹੋਈ ਹੈ (ਪ੍ਰਭੂ ਨੇ ਮੈਨੂੰ) ਮਨ-ਮੰਗੇ ਫਲ ਦਿੱਤੇ ਹਨ ਅਤੇ ਮੈਂ (ਉਸ ਪ੍ਰਭੂ ਤੋਂ) ਬਲਿਹਾਰ ਜਾਂਦਾ ਹਾਂ।੨।੧੬।੮੦।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਸਦਾ ਹੀ ਆਪਣੇ ਪਿਆਰਿਆਂ ਦੀ ਬੇਨਤੀ ਸੁਣਦਾ ਹੈ ਅਤੇ ਉਨ੍ਹਾਂ ਦੇ ਘਰ ਸੁਖ ਸ਼ਾਂਤੀ ਵਰਤਾਉਂਦਾ ਹੈ। ਗੁਰ-ਪਰਮੇਸ਼ਰ ਜੀ ਸਾਡੇ ਤੇ ਵੀ ਪ੍ਰਸੰਨ ਹੋਏ ਹਨ, ਸਾਡੇ ਔਗੁਣਾਂ ਨੂੰ ਨਹੀਂ ਚਿਤਾਰਿਆ, ਬਾਲਕ (ਹਰਿਗੋਬਿੰਦ) ਦਾ ਰੋਗ ਮਿਟਾ ਕੇ ਨਵਾਂ ਨਰੋਆ ਕਰ ਦਿੱਤਾ ਹੈ।

## ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ ੬

**ੴ ਸਤਿਗੁਰ ਪ੍ਰਸਾਦਿ ॥ ਮੇਰੇ ਮੋਹਨ, ਸ੍ਰਵਨੀ ਇਹ ਨ ਸੁਨਾਏ ॥ ਸਾਕਤ ਗੀਤ ਨਾਦ ਧੁਨਿ ਗਾਵਤ, ਬੋਲਤ ਬੋਲ ਅਜਾਏ ॥੧॥ ਰਹਾਉ॥ ਸੇਵਤ ਸੇਵਿ ਸੇਵਿ ਸਾਧ ਸੇਵਉ, ਸਦਾ ਕਰਉ ਕਿਰਤਾਏ ॥ ਅਭੈ ਦਾਨੁ ਪਾਵਉ ਪੁਰਖ ਦਾਤੇ, ਮਿਲਿ ਸੰਗਤਿ ਹਰਿ ਗੁਣ ਗਾਏ ॥੧॥ ਰਸਨਾ ਅਗਹ ਅਗਹ ਗੁਨ ਰਾਤੀ, ਨੈਨ ਦਰਸ ਰੰਗੁ ਲਾਏ ॥ ਹੋਹੁ ਕ੍ਰਿਪਾਲ ਦੀਨ ਦੁਖ ਭੰਜਨ, ਮੋਹਿ ਚਰਣ ਰਿਦੈ ਵਸਾਏ ॥੨॥ ਸਭਹੂ ਤਲੈ ਤਲੈ, ਸਭ ਊਪਰਿ, ਏਹ ਦ੍ਰਿਸਟਿ ਦ੍ਰਿਸਟਾਏ ॥ ਅਭਿਮਾਨੁ ਖੋਇ, ਖੋਇ ਖੋਇ ਖੋਈ ਹਉ, ਮੋਕਉ ਸਤਿਗੁਰ ਮੰਤ੍ਰੁ ਦ੍ਰਿੜਾਏ ॥੩॥ ਅਤੁਲੁ ਅਤੁਲੁ ਅਤੁਲੁ ਨਹ ਤੁਲੀਐ, ਭਗਤਿ ਵਛਲੁ ਕਿਰਪਾਏ ॥ ਜੋ ਜੋ ਸਰਣਿ ਪਰਿਓ ਗੁਰ ਨਾਨਕ, ਅਭੈ ਦਾਨੁ ਸੁਖ ਪਾਏ ॥੪॥੧॥੮੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਅਜਾਏਂ, ਸੇਵਉਂ, ਕਰਉਂ, ਪਾਵਉਂ, ਹੂੰ, ਹਉਂ, ਨਹਾਂ।

**ਪਦ ਅਰਥ :** ਮੇਰੇ ਮੋਹਨ=ਮੇਰੇ ਮਨ ਨੂੰ ਮੋਹਣ ਵਾਲੇ ਹੇ ਮੇਰੇ ਪਿਆਰੇ !। ਸ੍ਰਵਨੀ=ਕੰਨਾਂ ਵਿੱਚ। ਸਾਕਤ=ਸ਼ਕਤੀ ਦੇ ਉਪਾਸ਼ਕ, ਪ੍ਰਭੂ ਨਾਲੋਂ ਟੁਟੇ ਹੋਏ। ਅਜਾਏ=ਅਜਾਈਂ, ਫ਼ਜ਼ੂਲ। ਸੇਵਤ=ਸੇਂਵਦਿਆਂ। ਸੇਵਉ=ਮੈਂ ਸੇਵਾਂ। ਕਰਉ ਕਿਰਤਾਏ=ਮੈਂ (ਇਹੋ) ਕੰਮ ਕਰਾਂ। ਅਭੈ ਪਦ ਦਾਨ=ਨਿਰਭੈਤਾ ਵਾਲੀ ਪਦਵੀ ਦੀ ਦਾਤਿ। ਪਾਵਉ=ਮੈਂ ਪਾਵਾਂ। ਪੁਰਖ ਦਾਤੇ=ਹੇ ਸਰਬ ਵਿਆਪਕ ਦਾਤੇ!। ਅਗਹ=ਅਗਾਧ, ਅਥਾਹ। ਰੰਗੁ=ਪਿਆਰ। ਦੀਨ ਦੁਖ ਭੰਜਨ=ਨਿਮਾਣਿਆਂ ਦੇ ਦੁਖ ਭੰਨਣ ਵਾਲੇ। ਰਿਦੈ=ਹਿਰਦੇ ਵਿੱਚ। ਤਲੈ=ਹੇਠਾਂ। ਦ੍ਰਿਸਟਿ=ਨਿਗਾਹ। ਦ੍ਰਿਸਟਾਏ=ਦਿਖਾ ਦਿਓ। ਖੋਈ ਹਉ=ਮੈਂ-ਮੈਂ ਦੂਰ ਕਰ ਦਿਆਂ। ਮੋਕਉ=ਮੈਨੂੰ। ਮੰਤਰੁ=ਉਪਦੇਸ਼। ਦ੍ਰਿੜਾਏ=ਪੱਕਾ ਕਰਾ ਕੇ। ਭਗਤਿ ਵਛਲੁ=ਭਗਤੀ ਨਾਲ ਪਿਆਰ ਕਰਨ ਵਾਲਾ।

**ਅਰਥ :** ਹੇ (ਮਨ ਨੂੰ) ਮੋਹਣ ਵਾਲੇ (ਪ੍ਰਭੂ ! ਮੇਰੇ) ਕੰਨਾਂ ਵਿੱਚ ਇਹ ਭਾਵ ਇਹੋ-(ਜਿਹੇ ਬੋਲ ਕੋਈ) ਨਾ ਸੁਣਾਏ (ਜਿਵੇਂ ਕਿ) ਪ੍ਰਭੂ ਨਾਲੋਂ ਟੁਟੇ ਹੋਏ ਲੋਕ, ਗੀਤ ਤੇ ਰਾਗ ਧੁਨੀ ਨੂੰ ਗਾਉਂਦੇ ਹਨ, (ਸਭ) ਫ਼ਜ਼ੂਲ ਬੋਲ ਬੋਲਦੇ ਹਨ (ਭਾਵ ਸਾਕਤਾਂ ਦੇ ਬੋਲ ਜੀਵਨ ਲਈ ਘਾਤਕ ਹੁੰਦੇ ਹਨ)।੧।ਰਹਾਉ।

(ਹੇ ਪ੍ਰਭੂ ! ਮੈਂ) ਸਾਧਾਂ ਨੂੰ ਸੇਂਵਦਿਆਂ, ਸੇਵ ਸੇਵ ਕੇ (ਫਿਰ ਮੈਂ) ਸੇਵਾਂ (ਭਾਵ ਨਿਰੰਤਰ ਸੇਂਵਦਾ ਰਹਾਂ ਅਤੇ) ਸਦਾ ਇਹੋ ਕੰਮ ਕਰਦਾ ਰਹਾਂ। ਹੇ ਸਰਬ ਵਿਆਪਕ ਦਾਤਾਰ ! (ਮੇਰੇ ਉਤੇ) ਦਿਆਲੂ ਹੋ ਕੇ (ਆਪਣੇ) ਚਰਨ ਮੇਰੇ ਹਿਰਦੇ ਵਿੱਚ ਵਸਾ ਦੇ। (ਮੇਰੀ) ਜੀਭ ਤੇਰੇ ਅਥਾਹ ਗੁਣਾਂ ਵਿੱਚ ਰੱਤੀ ਰਹੇ ਅਤੇ ਅੱਖਾਂ (ਤੇਰੇ) ਦਰਸ਼ਨ ਦਾ ਰੰਗ ਮਾਣਦੀਆਂ ਰਹਿਣ।੨।

(ਹੇ ਮੋਹਨ ! ਮੈਨੂੰ) ਇਹੋ ਜਿਹੀ ਨਿਮਰਤਾ ਵਾਲੀ ਦ੍ਰਿਸ਼ਟੀ ਬਖ਼ਸ਼ ਦਿਓ (ਕਿ ਮੈਂ ਆਪਣੇ ਆਪ ਨੂੰ) ਸਭ ਨਾਲੋਂ ਨੀਵਾਂ ਸਮਝਾਂ, (ਹੋਰ) ਸਭ ਨੂੰ (ਆਪਣੇ ਨਾਲੋਂ) ਉਚਾ ਜਾਣਾਂ। (ਹੇ ਸਤਿਗੁਰੂ !) ਮੈਨੂੰ ਇਹ ਮੰਤ੍ਰ (ਉਪਦੇਸ਼) ਦ੍ਰਿੜ ਕਰਾਓ (ਤਾਂ ਜੋ ਮੈਂ ਸਦਾ ਲਈ) ਆਪਣੇ ਅੰਦਰੋਂ ਅਹੰਕਾਰ ਦੂਰ ਕਰ ਦਿਆਂ।੩।

(ਹੇ ਮੇਰੇ ਪਿਆਰੇ !) ਤੂੰ ਅਤੁਲ, ਅਤੁਲੋ ਅਤੁਲ ਹੈਂ (ਤੂੰ) ਤੋਲਿਆ ਨਹੀਂ ਜਾ ਸਕਦਾ, ਤੂੰ ਭਗਤੀ ਨੂੰ ਪਿਆਰ ਕਰਨ ਵਾਲਾ ਹੈ (ਅਤੇ ਸਭ ਉਤੇ) ਕਿਰਪਾ ਕਰਦਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜਾ ਜਿਹੜਾ (ਮਨੁੱਖ) ਗੁਰੂ ਦੀ ਸ਼ਰਨ ਪੈ ਗਿਆ, (ਜਾਣੋ) ਉਸ ਨੇ (ਪ੍ਰਭੂ ਪਾਸੋਂ) ਨਿਡਰਤਾ ਦਾ ਦਾਨ (ਅਤੇ ਸਾਰੇ) ਸੁਖ ਪ੍ਰਾਪਤ ਕਰ ਲਏ।੪।੧।੮੧।

## ਸਾਰੰਸ਼ ਅਤੇ ਸਿਧਾਂਤ

ਗ਼ੰਦੇ ਮੰਦੇ ਗੀਤ ਗਾਉਣ ਤੇ ਸੁਣਨ ਵਾਲੇ ਸਾਕਤਾਂ ਦੀ ਸੰਗਤ ਤੋਂ ਬਚਣ ਦੀ ਲੋੜ ਹੈ। ਪਰ ਅਜਕਲ ਤਾਂ ਘਰ ਘਰ ਟੀ.ਵੀ., ਟੇਪ ਰਿਕਾਰਡਰ ਅਤੇ ਰੈਡੀਓ ਲੱਗੇ ਹੋਏ ਹਨ ਜਿਨ੍ਹਾਂ ਤੇ ਸਾਰਾ ਦਿਨ ਕੀ, ਰਾਤ ਵੇਲੇ ਵੀ ਰੰਗ-ਮੰਚ ਵਾਲੇ ਗ਼ੰਦੇ ਗੀਤ ਹੀ ਸੁਣਾਈ ਦਿੰਦੇ ਹਨ। ਧਾਰਮਿਕ ਖੇਤਰ ਵਿੱਚ ਅਜਿਹਾ ਵਾਤਾਵਰਨ ਅਧਰਮੀ ਰਾਜ ਦਾ ਪ੍ਰਤੀਕ ਹੈ ਅਤੇ ਵਰਤਮਾਨ ਸਾਰਾ ਢਾਂਚਾ ਹੀ ਵਿਗੜਿਆ ਹੋਇਆ ਹੈ। ਸਤਿਗੁਰੂ ਮਿਹਰ ਕਰਨ ਸਾਧੂ ਜਨਾ ਦੀ ਨਿਰੰਤਰ ਸੇਵਾ ਪ੍ਰਾਪਤ ਹੋਵੇ। ਪ੍ਰਭੂ ਦੇ ਚਰਨਾਂ ਵਿੱਚ ਇਉਂ ਅਰਦਾਸਿ ਕਰੀਏ ਕਿ ਹੇ ਪ੍ਰਭੂ ! ਅਸੀਂ ਆਪਣੀ ਜੀਭ ਨਾਲ ਤੇਰੇ ਅਥਾਹ ਗੁਣ ਗਾਈਏ, ਨੇਤਰਾਂ ਨਾਲ ਤੇਰੇ ਦਰਸ਼ਨ ਕਰੀਏ, ਸਾਡੇ ਅੰਦਰੋਂ ਹਉਮੈ ਦਾ ਵਿਨਾਸ਼ ਹੋਵੇ, ਨਾਮ ਤੇ ਨਿਮਰਤਾ ਦਾ ਨਿਵਾਸ ਹੋਵੇ। ਸਿਧਾਂਤ ਇਹ ਹੈ ਕਿ ਗੁਰੂ ਦੀ ਸ਼ਰਨ ਪਇਆਂ ਹੀ ਨਿਰਭੈਤਾ ਤੇ ਆਤਮਿਕ ਸੁਖ ਪ੍ਰਾਪਤ ਹੁੰਦੇ ਹਨ।

**ਬਿਲਾਵਲੁ ਮਹਲਾ ੫ ॥ ਪ੍ਰਭ ਜੀ! ਤੂ ਮੇਰੇ ਪ੍ਰਾਨ ਅਧਾਰੈ ॥ ਨਮਸਕਾਰ ਡੰਡਉਤਿ ਬੰਦਨਾ, ਅਨਿਕ ਬਾਰ ਜਾਉ ਬਾਰੈ ॥੧॥ ਰਹਾਉ॥ ਊਠਤ ਬੈਠਤ ਸੋਵਤ ਜਾਗਤ, ਇਹੁ ਮਨੁ ਤੁਝਹਿ ਚਿਤਾਰੈ ॥ ਸੂਖ ਦੂਖ ਇਸੁ ਮਨ ਕੀ ਬਿਰਥਾ, ਤੁਝ ਹੀ ਆਗੈ ਸਾਰੈ ॥੧॥ ਤੂ ਮੇਰੀ ਓਟ ਬਲ ਬੁਧਿ ਧਨੁ ਤੁਮਹੀ, ਤੁਮਹਿ ਮੇਰੈ ਪਰਵਾਰੈ ॥ ਜੋ ਤੁਮ ਕਰਹੁ ਸੋਈ ਭਲ ਹਮਰੈ, ਪੇਖਿ ਨਾਨਕ ਸੁਖ ਚਰਨਾਰੈ ॥੨॥੨॥੮੨॥**

**ਪਦ ਅਰਥ :** ਪ੍ਰਾਨ ਅਧਾਰੈ=ਪ੍ਰਾਣਾਂ ਦਾ ਆਸਰਾ ਹੈਂ। ਡੰਡਉਤਿ ਬੰਦਨਾ=ਡੰਡੇ ਵਾਂਗ ਸਿਧਾ ਲੰਮਾ ਪੈ ਕੇ ਨਮਸਕਾਰ ਕਰਨੀ। ਬਾਰ=ਵਾਰੀ। ਜਾਉ ਬਾਰੈ=ਵਾਰਨੇ ਜਾਂਦਾ ਹਾਂ। ਤੁਝਹਿ=ਤੈਨੂੰ। ਚਿਤਾਰੈ=ਚੇਤੇ ਕਰਦਾ, ਯਾਦ ਕਰਦਾ ਹੈ। ਬਿਰਥਾ=ਹਾਲਤ। ਸਾਰੈ=ਪਹੁੰਚਾਉਂਦਾ, ਪੇਸ਼ ਕਰਦਾ ਹੈ। ਓਟ=ਆਸਰਾ। ਬਲ=ਤਾਣ। ਮੇਰੈ=ਮੇਰੇ ਲਈ। ਪਰਵਾਰੈ=ਪਰਵਾਰ, ਕੁਟੰਬ। ਭਲ=ਚੰਗਾ। ਹਮਰੈ=ਸਾਡੇ ਲਈ। ਪੇਖਿ=ਵੇਖ ਕੇ। ਚਰਨਾਰੈ=ਚਰਨਾਂ ਨੂੰ।

**ਅਰਥ :** ਹੇ ਪ੍ਰਭੂ ਜੀ ! ਤੂੰ ਮੇਰੇ ਪ੍ਰਾਣਾਂ (ਭਾਵ ਜੀਵਨ) ਦਾ ਆਸਰਾ ਹੈਂ। (ਹੇ ਪ੍ਰਭੂ ! ਮੈਂ ਤੇਰੇ ਅੱਗੇ) ਨਮਸਕਾਰ ਕਰਦਾ ਹਾਂ, ਡੰਡੇ ਵਤ ਲੰਮਾ ਪੈ ਕੇ ਬੰਦਨਾ ਕਰਦਾ ਹਾਂ (ਅਤੇ) ਅਨੇਕ ਵਾਰੀ ਤੈਥੋਂ ਵਾਰਨੇ ਜਾਂਦਾ ਹਾਂ।੧।ਰਹਾਉ।

(ਹੇ ਪ੍ਰਭੂ !) ਉਠਦਿਆਂ, ਬਹਿੰਦਿਆਂ, ਸੌਂਦਿਆਂ, ਜਾਗਦਿਆਂ ਇਹ (ਮੇਰਾ) ਮਨ ਤੈਨੂੰ ਹੀ ਯਾਦ ਕਰਦਾ ਰਹਿੰਦਾ ਹੈ। ਸੁਖ ਤੇ ਦੁਖ ਜੋ ਵੀ ਇਸ ਮਨ ਦੀ ਹਾਲਤ ਹੈ (ਉਹ) ਤੇਰੇ ਅੱਗੇ ਹੀ ਪੇਸ਼ ਕਰਦਾ ਹੈ।੧।

(ਹੇ ਪ੍ਰਭੂ ਜੀ !) ਤੂੰ ਹੀ ਮੇਰੀ ਓਟ, ਬਲ, ਅਕਲ ਅਤੇ ਧਨ ਹੈਂ (ਅਤੇ) ਤੂੰ ਹੀ ਮੇਰਾ ਪਰਵਾਰ ਹੈਂ। ਜੋ ਤੁਸੀਂ ਕਰਦੇ ਹੋ, ਓਹ ਸਾਡੇ ਲਈ ਚੰਗਾ ਹੈ, ਨਾਨਕ (ਤੇਰੇ) ਚਰਨਾ ਨੂੰ ਵੇਖ ਵੇਖ ਕੇ (ਸਾਰੇ) ਸੁਖ ਪਾਉਂਦਾ ਹੈ।੨।੨।੮੨।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਨੂੰ ਪ੍ਰਾਣਾਂ ਦਾ ਆਧਾਰ ਭਾਵ ਆਸਰਾ ਆਖਣਾ ਅਤੇ ਇਸ ਤੱਥ ਨੂੰ ਮੰਨਣ ਵਿੱਚ ਬੜਾ ਅੰਤਰ ਹੈ। ਇਹ ਬੇਨਤੀ ਪ੍ਰਭੂ ਦੇ ਪ੍ਰਾਇਣ ਹੋਣ ਦਾ ਪ੍ਰਤੀਕ ਹੈ।

ਸੰਸਾਰ ਵਿੱਚ ਵਿਚਰਦਿਆਂ ਜੇ ਮਾਮੂਲੀ ਜਿਹਾ ਦੁਖ ਵੀ ਵਾਪਰ ਜਾਏ ਤਾਂ ਅਸੀਂ ਵੈਦਾਂ ਤੇ ਡਾਕਟਰਾਂ ਦੀ ਸ਼ਰਣ ਤਕਦੇ ਹਾਂ, "ਜੋ ਤੁਮ ਕਰਹੁ ਸੋਈ ਭਲ ਹਮਰੈ" (ਪੰਨਾ ੮੨੦) ਵਾਲੀ ਪੰਕਤੀ ਓਦੋਂ ਯਾਦ ਨਹੀਂ ਆਉਂਦੀ। ਏਦਾਂ ਦੀ ਅਵਸਥਾ ਬਹੁਤ ਉਚੀ ਹੈ। ਗੁਰਦੇਵ ਪਿਤਾ ਜੀ ਮਿਹਰ ਕਰਨ ਅਸੀਂ ਪਰਮੇਸ਼ਰ ਨੂੰ ਹਾਜ਼ਰ-ਨਾਜ਼ਰ ਸਮਝ ਕੇ ਇਸ ਤਰ੍ਹਾਂ ਦੇ ਸ਼ਬਦਾਂ ਵਿੱਚ ਆਪਣੀ ਭਾਵਨਾ ਪ੍ਰਗਟਾਉਣ ਲਈ ਉਦਮਸ਼ੀਲ ਹੋਈਏ।

**ਬਿਲਾਵਲੁ ਮਹਲਾ ੫ ॥ ਸੁਨੀਅਤ ਪ੍ਰਭ ਤਉ ਸਗਲ ਉਧਾਰਨ ॥ ਮੋਹ ਮਗਨ ਪਤਿਤ ਸੰਗਿ ਪ੍ਰਾਨੀ, ਐਸੇ ਮਨਹਿ ਬਿਸਾਰਨ ॥੧॥ ਰਹਾਉ॥ ਸੰਚਿ ਬਿਖਿਆ ਲੇ ਗ੍ਰਾਹਜੁ ਕੀਨੀ, ਅੰਮ੍ਰਿਤੁ ਮਨ ਤੇ ਡਾਰਨ ॥ ਕਾਮ ਕ੍ਰੋਧ ਲੋਭ ਰਤੁ ਨਿੰਦਾ, ਸਤੁ ਸੰਤੋਖੁ ਬਿਦਾਰਨ ॥੧॥ ਇਨ ਤੇ ਕਾਢਿ ਲੇਹੁ ਮੇਰੇ ਸੁਆਮੀ, ਹਾਰਿ ਪਰੇ ਤੁਮ੍ ਸਾਰਨ ॥ ਨਾਨਕ ਕੀ ਬੇਨੰਤੀ ਪ੍ਰਭ ਪਹਿ, ਸਾਧ ਸੰਗਿ ਰੰਕ ਤਾਰਨ ॥੨॥੩॥੮੩॥**

**ਪਦ ਅਰਥ :** ਸੁਨੀਅਤ=ਸੁਣੀਦਾ ਹੈ। ਪ੍ਰਭ=ਹੇ ਪ੍ਰਭੂ !। ਤਉ=ਤੂੰ। ਸਗਲ ਉਧਾਰਨ=ਸਭ ਦਾ ਨਿਸਤਾਰਾ ਕਰਨ ਵਾਲਾ ਹੈਂ। ਮੋਹ ਮਗਨ=ਮੋਹ ਦੀ ਮਗਨਤਾ ਵਿੱਚ। ਪਤਿਤ ਸੰਗਿ ਪ੍ਰਾਣੀ=ਗਿਰੇ ਹੋਏ ਮਨੁੱਖ ਦਾ ਸੰਗ ਕਰਕੇ। ਐਸੇ=ਇਸ ਤਰ੍ਹਾਂ। ਮਨਹਿ=ਮਨ ਤੋਂ। ਬਿਸਾਰਨ=ਵਿਸਾਰ ਛਡਿਆ ਹੈ। ਸੰਚਿ=ਇਕਠੀ ਕਰਕੇ। ਬਿਖਿਆ=ਮਾਇਆ। ਗ੍ਰਾਹਜੁ=ਗ੍ਰਹਿਣ ਕਰਨ ਯੋਗ। ਕੀਨੀ=ਕੀਤੀ, ਬਣਾ ਲਈ। ਡਾਰਨ=ਸੁਟ ਦਿਤੀ। ਰਤੁ=ਰੱਤਾ, ਲੀਨ ਹੋਇਆ। ਬਿਦਾਰਨ=ਪਾੜਨਾ, ਭਾਵ ਦੂਰ ਕਰਨਾ। ਸਾਰਨ=ਸ਼ਰਨ। ਪਹਿ=ਪਾਸ। ਰੰਕ=ਕੰਗਾਲ (ਭਾਵ ਗਿਆਨਹੀਨ)।

**ਅਰਥ:** ਹੇ ਪ੍ਰਭੂ ! ਸੁਣੀਦਾ ਹੈ ਕਿ ਤੂੰ ਸਭ (ਜੀਆਂ) ਦਾ ਨਿਸਤਾਰਾ ਕਰਨ ਵਾਲਾ ਹੈਂ। ਮੋਹ ਦੀ ਮਗਨਤਾ ਪਤਿਤ ਪ੍ਰਾਣੀਆਂ ਦੀ ਸੰਗਤ ਕਰਕੇ (ਮੈਂ) ਤੈਨੂੰ ਮਨ ਤੋਂ ਵਿਸਾਰ ਛਡਿਆ ਹੈ।੧।ਰਹਾਉ।

(ਹੇ ਪ੍ਰਭੂ ! ਮੈਂ) ਮਾਇਆ ਇੱਕਠੀ ਕਰਕੇ ਗ੍ਰਹਿਣ ਕਰਨ ਯੋਗ ਬਣਾ ਲਈ ਹੈ (ਅਤੇ) ਅੰਮ੍ਰਿਤ ਮਨ ਤੋਂ ਪਰੇ ਸੁਟ ਦਿੱਤਾ ਹੈ। ਕਾਮ, ਕ੍ਰੋਧ, ਲੋਭ ਅਤੇ ਨਿੰਦਾ ਵਿੱਚ ਲੀਨ ਹੋਣ ਕਰਕੇ ਸਤ ਸੰਤੋਖ (ਆਦਿਕ ਗੁਣਾਂ) ਨੂੰ ਪਰੇ ਕਰ ਦਿਤਾ ਹੈ।੧।

ਹੇ ਮੇਰੇ ਮਾਲਕ ! ਇਨ੍ਹਾਂ (ਵਿਕਾਰਾਂ) ਤੋਂ ਬਚਾ ਲਓ, (ਇਹਨਾਂ ਅਗੇ ਸਾਡੀ ਪੇਸ਼ ਨਹੀਂ ਜਾਂਦੀ, ਇਸ ਲਈ) ਹਾਰ ਕੇ ਤੁਹਾਡੀ ਸ਼ਰਨ ਆ ਪਏ ਹਾਂ। ਹੇ ਪ੍ਰਭੂ ! ਨਾਨਕ ਦੀ (ਤੇਰੇ) ਪਾਸ (ਇਹ) ਬੇਨਤੀ ਹੈ ਕਿ ਤੂੰ ਸਾਧ ਸੰਗ ਵਿੱਚ (ਲਿਆ ਕੇ ਗਿਆਨਹੀਨ) ਕੰਗਾਲਾਂ ਨੂੰ (ਸੰਸਾਰ ਸਮੁੰਦਰ ਤੋਂ) ਤਾਰਨ ਵਾਲਾ ਹੈਂ, (ਅਸਾਂ ਅਗਿਆਨੀਆਂ ਨੂੰ ਵੀ ਸੰਸਾਰ ਸਾਗਰ ਤੋਂ ਤਾਰ ਲੈ)।੨।੩।੮੩।

## ਸਾਰੰਸ਼ ਅਤੇ ਸਿਧਾਂਤ

ਮਾਇਆ ਦੇ ਮੋਹ ਵਿੱਚ ਮਗਨ ਹੋਏ ਮਨੁਖਾਂ ਦੀ ਸੰਗਤ ਕਰਨ ਨਾਲ ਪਰਮੇਸ਼ਰ ਦਾ ਨਾਮ-

ਸਿਮਰਨ ਭੁਲ ਜਾਂਦਾ ਹੈ। ਗੁਰਬਾਣੀ ਵਿਚ ਭਗਤ ਕਬੀਰ ਜੀ ਦਾ ਕਥਨ ਹੈ:-

**ਜੋ ਜੈਸੀ ਸੰਗਤਿ ਮਿਲੈ, ਸੋ ਤੈਸੋ ਫਲੁ ਖਾਇ ॥** [ਪੰਨਾ ੧੩੬੯

ਅਥਵਾ ਗੁਰਦੇਵ ਜੀ ਦੇ ਬਚਨ :-

**ਊਤਮ ਸੰਗਤਿ, ਊਤਮੁ ਹੋਵੈ॥ ਗੁਣ ਕਉ ਧਾਵੈ, ਅਵਗਣ ਧੋਵੈ॥** [ਪੰਨਾ ੪੧੪

ਨੂੰ ਅਪਨਾਉਣ ਦੀ ਲੋੜ ਹੈ। ਸਾਧ ਸੰਗਤ ਕੀਤਿਆਂ ਹੀ ਕਾਮ, ਕ੍ਰੋਧ, ਲੋਭ, ਮੋਹ, ਨਿੰਦਾ ਆਦਿ ਅਉਗਣਾਂ ਤੋਂ ਛੁਟਕਾਰਾ ਹੁੰਦਾ ਹੈ:-

**ਜਪਿ ਮਨ ਰਾਮ ਨਾਮੁ ਨਿਸਤਾਰਾ ॥**
**ਕੋਟਿ ਕੋਟੰਤਰ ਕੇ ਪਾਪ ਸਭਿ ਖੋਵੈ, ਹਰਿ ਭਵਜਲੁ ਪਾਰਿ ਉਤਾਰਾ॥** [ਪੰਨਾ ੭੨੦

**ਬਿਲਾਵਲੁ ਮਹਲਾ ੫ ॥ ਸੰਤਨ ਕੈ, ਸੁਨੀਅਤ ਪ੍ਰਭ ਕੀ ਬਾਤ ॥ ਕਥਾ ਕੀਰਤਨੁ ਆਨੰਦ ਮੰਗਲ ਧੁਨਿ, ਪੂਰਿ ਰਹੀ ਦਿਨਸੁ ਅਰੁ ਰਾਤਿ ॥੧॥ ਰਹਾਉ॥ ਕਰਿ ਕਿਰਪਾ ਅਪਨੇ ਪ੍ਰਭਿ ਕੀਨੇ, ਨਾਮ ਅਪੁਨੇ ਕੀ ਕੀਨੀ ਦਾਤਿ ॥ ਆਠ ਪਹਰ ਗੁਨ ਗਾਵਤ ਪ੍ਰਭ ਕੇ, ਕਾਮ ਕ੍ਰੋਧ ਇਸੁ ਤਨ ਤੇ ਜਾਤ ॥੧॥ ਤ੍ਰਿਪਤਿ ਅਘਾਏ, ਪੇਖਿ ਪ੍ਰਭ ਦਰਸਨੁ, ਅੰਮ੍ਰਿਤ ਹਰਿ ਰਸੁ ਭੋਜਨੁ ਖਾਤ ॥ ਚਰਨ ਸਰਨ ਨਾਨਕ ਪ੍ਰਭ ਤੇਰੀ, ਕਰਿ ਕਿਰਪਾ ਸੰਤ ਸੰਗਿ ਮਿਲਾਤ ॥੨॥੪॥੮੪॥**

**ਪਦ ਅਰਥ :** ਕੈ=ਕੋਲੋਂ, ਪਾਸੋਂ। ਧੁਨਿ ਪੂਰਿ ਰਹੀ=ਧੁਨੀ ਭਰੀ ਰਹਿੰਦੀ ਹੈ। ਅਰੁ=ਅਤੇ। ਜਾਤ=ਚਲੇ ਜਾਂਦੇ ਹਨ। ਤ੍ਰਿਪਤਿ ਅਘਾਏ=ਪੂਰੀ ਤਰ੍ਹਾਂ ਰਜ ਗਏ। ਪੇਖਿ=ਵੇਖ ਕੇ। ਖਾਤ=ਖਾਂਦੇ ਹਨ।

**ਅਰਥ :** (ਹੇ ਭਾਈ !) ਸੰਤਾਂ ਕੋਲੋਂ ਪਰਮੇਸ਼ਰ ਦੀ ਗਲਬਾਤ ਸੁਣੀ ਜਾਂਦੀ ਹੈ, (ਕਿਉਂਕਿ ਉਥੇ) ਕਥਾ ਕੀਰਤਨ ਦੀ ਅਨੰਦਭਰੀ ਧੁਨੀ (ਆਵਾਜ਼) ਦਿਨ ਰਾਤ ਵਿਆਪਕ ਹੋਈ ਰਹਿੰਦੀ ਹੈ।੧।ਰਹਾਉ।

ਪ੍ਰਭੂ ਨੇ ਕਿਰਪਾ ਕਰਕੇ (ਸੰਤ ਜਨ) ਆਪਣੇ ਸੇਵਕ ਬਣਾ ਲਏ ਹਨ (ਅਤੇ ਉਨ੍ਹਾਂ ਨੂੰ) ਆਪਣੇ ਨਾਮ ਦੀ ਦਾਤਿ ਬਖ਼ਸ਼ ਦਿੱਤੀ ਹੈ। ਅੱਠੇ ਪਹਿਰ ਪ੍ਰਭੂ ਦੇ ਗੁਣ ਗਾਉਂਦਿਆਂ ਕਾਮ, ਕ੍ਰੋਧ (ਆਦਿ ਵਿਕਾਰ) ਇਸ ਸਰੀਰ ਵਿਚੋਂ ਦੂਰ ਹੋ ਜਾਂਦੇ ਹਨ।੧।

ਪ੍ਰਭੂ ਦਾ ਦਰਸ਼ਨ ਵੇਖ ਕੇ (ਸੰਤ ਜਨ ਮਾਇਆ ਦੀ ਤ੍ਰਿਸ਼ਨਾ ਵਲੋਂ) ਪੂਰੀ ਤਰ੍ਹਾਂ ਰੱਜ ਗਏ ਹਨ, (ਅਤੇ) ਉਹ ਹਰੀ ਰਸ-ਨਾਮ ਦਾ ਭੋਜਨ ਛਕਦੇ ਹਨ। ਨਾਨਕ (ਗੁਰੂ ਜੀ ਵਰਨਣ ਕਰਦੇ ਹਨ ਕਿ) ਹੇ ਪ੍ਰਭੂ ! (ਜਿਹੜੇ ਮਨੁੱਖ) ਤੇਰੇ ਚਰਨਾਂ ਵਿੱਚ ਤੇਰੀ ਸ਼ਰਨ ਪੈਂਦੇ ਹਨ, (ਉਨ੍ਹਾਂ ਨੂੰ) ਤੂੰ ਕਿਰਪਾ ਕਰਕੇ ਸੰਤ ਜਨਾ ਦੀ ਸੰਗਤ ਵਿੱਚ ਮਿਲਾ ਦੇਂਦਾ ਹੈਂ।੨।੪।੮੪।

## ਸਾਰੰਸ਼ ਅਤੇ ਸਿਧਾਂਤ

ਅੱਠੇ ਪਹਿਰ ਨਾਮ ਵਿੱਚ ਰੱਤੇ ਹੋਏ ਸੰਤਾਂ ਦੀ ਸੰਗਤ ਵਿੱਚ ਪ੍ਰਭੂ ਦੀ ਸਿਫਤ ਸਲਾਹ ਵਾਲੀ ਗਲਬਾਤ, ਕਥਾ ਤੇ ਕੀਰਤਨ ਆਦਿ ਹੀ ਸੁਣੇ ਜਾਂਦੇ ਹਨ। ਗੁਰਵਾਕ ਹਨ:

ੳ) **ਮਨ ਮਿਲ ਸੰਤ ਸੰਗਤ ਸੁਭਵੰਤੀ॥ ਸੁਨਿ ਅਕਥ ਕਥਾ ਸੁਖਵੰਤੀ॥** [ਪੰਨਾ ੮੭੭

ਅ) **ਕਥੀਐ ਸੰਤ ਸੰਗਿ ਪ੍ਰਭ ਗਿਆਨੁ ॥** [ਪੰਨਾ ੧੩੦੦

ਸੰਤਾਂ ਦਾ ਭੋਜਨ ਨਾਮ-ਰੱਸ ਹੈ, ਓਹ ਇਸ ਭੋਜਨ ਨਾਲ ਤ੍ਰਿਪਤ ਹੋਏ ਰਹਿੰਦੇ ਹਨ। ਅੰਤ ਵਿੱਚ ਪ੍ਰਭੂ ਚਰਨਾਂ ਵਿੱਚ ਬੇਨਤੀ ਕੀਤੀ ਹੈ:-

**ਚਰਨ ਸਰਨ ਨਾਨਕ ਪ੍ਰਭ ਤੇਰੀ, ਕਰਿ ਕਿਰਪਾ ਸੰਤ ਸੰਗਿ ਮਿਲਾਤ ॥**

**ਬਿਲਾਵਲੁ ਮਹਲਾ ੫ ॥ ਰਾਖਿ ਲੀਏ ਅਪਨੇ ਜਨ ਆਪ ॥ ਕਰਿ ਕਿਰਪਾ ਹਰਿ ਹਰਿ ਨਾਮੁ ਦੀਨੋ, ਬਿਨਸਿ ਗਏ ਸਭ ਸੋਗ ਸੰਤਾਪ ॥੧॥ਰਹਾਉ॥ ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ, ਰਾਗ ਰਤਨ ਰਸਨਾ ਆਲਾਪ ॥ ਕੋਟਿ ਜਨਮ ਕੀ ਤ੍ਰਿਸਨਾ ਨਿਵਰੀ, ਰਾਮ ਰਸਾਇਣਿ ਆਤਮ ਧ੍ਰਾਪ ॥੧॥ ਚਰਣ ਗਹੇ ਸਰਣਿ ਸੁਖਦਾਤੇ, ਗੁਰ ਕੈ ਬਚਨਿ ਜਪੇ ਹਰਿ ਜਾਪ॥ ਸਾਗਰ ਤਰੇ ਭਰਮ ਭੈ ਬਿਨਸੇ, ਕਹੁ ਨਾਨਕ ਠਾਕੁਰ ਪਰਤਾਪ॥੨॥੫॥੮੫॥**

**ਪਦ ਅਰਥ :** ਬਿਨਸਿ ਗਏ=ਨਾਸ ਹੋ ਗਏ। ਸੋਗ=ਚਿੰਤਾ। ਸੰਤਾਪ=ਮਨ ਦੇ ਦੁਖ ਕਲੇਸ਼। ਰਾਗ ਰਤਨ=ਸੋਹਣੇ ਰਾਗਾਂ ਰਾਹੀਂ। ਰਸਨਾ=ਜੀਭ ਨਾਲ। ਆਲਾਪ=ਉਚਾਰਨ ਕਰੋ। ਕੋਟਿ=ਕ੍ਰੋੜਾਂ। ਤ੍ਰਿਸਨਾ=ਤ੍ਰੇਹ। ਨਿਵਰੀ=ਦੂਰ ਹੋ ਗਈ। ਰਸਾਇਣਿ=ਰਸਾਂ ਦਾ ਘਰ। ਧ੍ਰਾਪ=ਰਜ ਜਾਂਦੀ ਹੈ। ਗਹੇ=ਪਕੜੇ। ਪਰਤਾਪ=ਵਡਿਆਈ।

**ਅਰਥ:** (ਹੇ ਭਾਈ! ਪ੍ਰਭੂ ਨੇ) ਆਪਣੇ ਸੇਵਕ ਆਪ ਰਖ ਲਏ ਹਨ। ਹਰੀ ਨੇ ਕਿਰਪਾ ਕਰਕੇ (ਆਪਣਾ) ਨਾਮ (ਆਪ ਜਪਾਅ) ਦਿੱਤਾ ਹੈ ਜਿਸ ਦੇ ਫਲਸਰੂਪ ਸਾਰੇ ਦੁਖ ਕਲੇਸ਼ ਦੂਰ ਹੋ ਗਏ ਹਨ।੧।ਰਹਾਉ।

ਹੇ ਹਰੀ ਦੇ ਸੇਵਕ ਜਨੋ ! ਸਾਰੇ ਹੀ ਪਰਮਾਤਮਾ ਦੇ ਗੁਣ ਗਾਇਨ ਕਰੋ। ਸੋਹਣੇ ਰਾਗਾਂ ਦੇ ਰਾਹੀਂ ਰਸਨਾ ਦੁਆਰਾ (ਉਸ ਦੇ ਗੁਣਾਂ ਦਾ) ਉਚਾਰਨ ਕਰੋ। ਕਰੋੜਾਂ ਜਨਮਾਂ ਦੀ (ਮਾਇਕ ਤ੍ਰਿਸ਼ਨਾ) ਗੁਣ ਗਾਉਣ ਨਾਲ ਦੂਰ ਹੋ ਜਾਂਦੀ ਹੈ, ਰਾਮ ਦਾ ਨਾਮ ਜੋ ਰੱਸਾਂ ਦਾ ਘਰ ਹੈ (ਉਸ ਨਾਲ) ਆਤਮਾ ਰੱਜ ਜਾਂਦੀ ਹੈ।੧।

(ਹੇ ਭਾਈ ! ਜਿਹੜੇ ਮਨੁੱਖ) ਸੁੱਖਾਂ ਦੇ ਦਾਤੇ ਗੁਰੂ ਦੇ ਚਰਨ ਪੱਕੜ ਕੇ ਸ਼ਰਣ ਵਿੱਚ ਪਏ ਹਨ, (ਉਹਨਾਂ) ਨੇ ਗੁਰੂ ਦੇ ਬਚਨਾਂ ਦੁਆਰਾ ਹਰੀ (ਨਾਮ ਦਾ) ਜਾਪ ਜਪਿਆ। ਨਾਨਕ ! ਆਖ ਕਿ (ਉਨ੍ਹਾਂ ਦੇ) ਭਰਮ ਤੇ ਡਰ ਨਾਸ਼ ਹੋ ਗਏ, (ਅਤੇ ਉਹ ਸੰਸਾਰ) ਸਮੁੰਦਰ ਤੋਂ ਪਾਰ ਹੋ ਗਏ ਹਨ, (ਇਹ ਸਾਰੀ) ਵਡਿਆਈ ਪ੍ਰਭੂ ਦੀ ਹੈ।੨।੫।੮੫।

## ਸਾਰੰਸ਼ ਅੰਤੇ ਸਿਧਾਂਤ

ਇਸ ਸ਼ਬਦ ਵਿੱਚ ਪ੍ਰਭੂ ਦੀ ਵਡਿਆਈ ਦਾ ਵਰਣਨ ਹੈ ਜਿਸ ਦੀ ਬਖ਼ਸ਼ਿਸ਼ ਨਾਲ ਸੇਵਕ ਦੇ ਸਾਰੇ ਸੋਗ ਸੰਤਾਪ ਮਿੱਟ ਗਏ ਹਨ। ਇਹ ਸਾਰੀ ਬਰਕਤ 'ਗੁਰ ਕੈ ਬਚਨਿ ਜਪੇ ਹਰਿ ਜਾਪ' (ਪੰਨਾ ੮੨੧) ਦੀ ਹੈ। ਗੋਵਿੰਦ ਦੇ ਗੁਣ ਰਾਗ ਰਤਨ ਰਸਨਾ ਅਲਾਪਦੀ ਹੈ ਕਿਉਂਕਿ ਸ਼ਬਦ ਤੇ ਰਾਗ ਦਾ ਸੁਮੇਲ ਸਿੱਖ ਦੀ ਸੁਰਤਿ ਨੂੰ ਬਹੁਤ ਉੱਚਾ ਲੈ ਜਾਂਦਾ ਹੈ। ਜੀਵ ਦੇ ਹਿਰਦੇ ਚੋਂ ਭੈ ਤੇ ਭਰਮ ਆਦਿ ਮਿਟ ਜਾਂਦੇ ਹਨ, ਜਿਸ ਕਰਕੇ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ। ਸਮੁੱਚੇ ਤੌਰ ਤੇ ਸੇਵਕ ਦੀ ਅਰਦਾਸਿ ਪ੍ਰਭੂ ਦੇ ਦਰਬਾਰ ਵਿੱਚ ਕਬੂਲ ਹੁੰਦੀ ਹੈ ਅਤੇ ਉਸ ਨੂੰ ਮਨ ਬੰਛਤ ਫਲ ਪ੍ਰਾਪਤ ਹੋ ਜਾਂਦੇ ਹਨ।

**ਬਿਲਾਵਲੁ ਮਹਲਾ ੫ ॥ ਤਾਪੁ ਲਾਹਿਆ, ਗੁਰ ਸਿਰਜਨਹਾਰਿ ॥ ਸਤਿਗੁਰ ਅਪਨੇ ਕਉ ਬਲਿ ਜਾਈ, ਜਿਨਿ ਪੈਜ ਰਖੀ ਸਾਰੈ ਸੰਸਾਰਿ ॥੧॥ਰਹਾਉ॥ ਕਰੁ ਮਸਤਕਿ ਧਾਰਿ, ਬਾਲਿਕੁ ਰਖਿ ਲੀਨੋ ॥ ਪ੍ਰਭਿ ਅੰਮ੍ਰਿਤ ਨਾਮੁ, ਮਹਾ ਰਸੁ ਦੀਨੋ ॥੧॥ ਦਾਸ ਕੀ ਲਾਜ ਰਖੈ ਮਿਹਰਵਾਨੁ॥**

**ਗੁਰੁ ਨਾਨਕੁ ਬੋਲੈ, ਦਰਗਹ ਪਰਵਾਨੁ॥੨॥੬॥੯੬॥**

**ਪਦ ਅਰਥ :** ਤਾਪੁ=ਤਪ (ਮਿਆਦੀ ਬੁਖ਼ਾਰ)। ਲਾਹਿਆ=ਉਤਾਰਿਆ। ਬਲਿ ਜਾਈ=ਬਲਿਹਾਰ ਜਾਂਦਾ ਹਾਂ। ਜਿਨਿ=ਜਿਸ (ਗੁਰੂ) ਨੇ। ਪੈਜ=ਇਜ਼ਤ। ਸੰਸਾਰਿ=ਸੰਸਾਰ ਵਿੱਚ। ਧਾਰਿ=ਧਰ ਕੇ। ਮਹਾ=ਵੱਡਾ। ਲਾਜ=ਇਜਤ। ਪਰਵਾਨੁ=ਕਬੂਲ।

**ਅਰਥ :** (ਹੇ ਭਾਈ !) ਗੁਰੂ ਸਿਰਜਣਹਾਰ ਨੇ (ਬਾਲਕ ਸ੍ਰੀ ਹਰਿ ਗੋਬਿੰਦ ਜੀ ਦਾ) ਤਾਪ ਲਾਹ ਦਿੱਤਾ। (ਮੈਂ) ਆਪਣੇ ਸਤਿਗੁਰੂ ਤੋਂ ਸਦਕੇ ਜਾਂਦਾ ਹਾਂ ਜਿਸ ਨੇ ਸਾਰੇ ਸੰਸਾਰ ਵਿੱਚ (ਮੇਰੀ) ਇਜ਼ਤ ਰਖ ਲਈ।੧।ਰਹਾਉ।

(ਹੇ ਭਾਈ !) ਪ੍ਰਭੂ ਨੇ (ਆਪਣਾ ਪਾਵਨ) ਹੱਥ (ਬਾਲਕ ਦੇ) ਮੱਥੇ ਤੇ ਧਰ ਕੇ ਬਾਲਕ ਨੂੰ ਰੱਖ (ਬਚਾਅ) ਲਿਆ (ਅਤੇ) ਅੰਮ੍ਰਿਤ-ਨਾਮ ਰੂਪ ਵੱਡਾ ਰੱਸ (ਬਖ਼ਸ਼) ਦਿੱਤਾ।੧।

ਮਿਹਰਵਾਨ (ਪ੍ਰਭੂ, ਆਪਣੇ) ਦਾਸ ਦੀ (ਸਦਾ) ਇੱਜਤ ਰਖਦਾ ਹੈ (ਜੋ ਕੁਝ) ਗੁਰੂ ਨਾਨਕ ਆਪਣੇ ਪਵਿਤਰ ਮੁਖਾਰਬਿੰਦ ਤੋਂ ਉਚਾਰਨ ਕਰਦਾ ਹੈ (ਉਹ ਜਿਉਂ ਦਾ ਤਿਉਂ ਹਰੀ ਦੀ) ਦਰਗਾਹ ਵਿੱਚ ਪਰਵਾਨ ਹੁੰਦਾ ਹੈ।੨।੬।੯੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ "ਤਾਪੁ ਲਾਹਿਆ ਗੁਰ ਸਿਰਜਨਹਾਰਿ" ਤੋਂ ਸੰਕੇਤ ਮਿਲਦਾ ਹੈ ਕਿ ਬਾਲਕ ਸ੍ਰੀ ਗੁਰੂ ਹਰਿ ਗੋਬਿੰਦ ਜੀ ਦਾ ਤਾਪ ਲਹਿ ਗਿਆ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਰਮੇਸ਼ਰ ਰੂਪ ਗੁਰੂ ਨਾਨਕ ਦੇਵ ਜੀ ਤੇ ਗੁਰੂ ਰਾਮਦਾਸ ਜੀ ਦਾ ਹਾਰਦਿਕ ਧੰਨਵਾਦ ਕੀਤਾ ਹੈ।

ਚੰਚਲ ਬੁਧੀ ਵਾਲੇ ਪਾਠਕਾਂ ਦੇ ਦਿਲ ਵਿੱਚ ਇਹ ਸ਼ੰਕਾ ਉਤਪੰਨ ਹੁੰਦੀ ਹੈ ਕਿ ਅਰੋਗਤਾ ਤਾਂ ਬਾਲਕ ਸ੍ਰੀ ਹਰਿਗੋਬਿੰਦ ਜੀ ਦੀ ਹੋਈ, ਸਾਰੇ ਸੰਸਾਰ ਦੀ ਪੈਜ ਕਿਵੇਂ ਰਖੀ ਗਈ?

ਉਤਰ- "ਗੁਰੂ ਨਾਨਕ ਦੇਵ ਗੋਵਿੰਦ ਰੂਪ" ਕੇਵਲ ਸਿੱਖਾਂ ਦੇ ਗੁਰੂ ਨਹੀਂ, ਸਾਰੇ ਸੰਸਾਰ ਦੇ ਸਾਂਝੇ ਗੁਰਦੇਵ ਹੋਣ ਕਰਕੇ ਆਪ ਜੀ ਦੀ ਗਦੀ ਉਤੇ ਬਾਲਕ ਸ੍ਰੀ ਹਰਿਗੋਬਿੰਦ ਜੀ ਨੇ ਸੁਸ਼ੋਭਤ ਹੋਣਾ ਸੀ। ਇਸ ਲਈ ਸਾਰੇ ਸੰਸਾਰ ਦੀ ਪੈਜ ਰਖਣ ਵਾਲਾ ਸੰਕੇਤ ਪ੍ਰਮਾਣੀਕ ਹੈ। ਉਸ ਵੇਲੇ ਜੋ ਅੰਮ੍ਰਿਤ ਬਚਨ ਗੁਰੂ ਰਾਮਦਾਸ ਜੀ ਦੇ ਮੁਖਾਰਬਿੰਦ ਤੋਂ ਉਚਾਰਨ ਹੋਏ ਉਹ ਰੱਬੀ ਦਰਗਾਹ ਵਿੱਚ ਪਰਵਾਨ ਹੋਏ। ਤਾਂ ਹੀ ਅੰਤ ਵਿੱਚ "ਗੁਰ ਨਾਨਕੁ ਬੋਲੈ ਦਰਗਹ ਪਰਵਾਨੁ" ਦਾ ਨੀਸ਼ਾਨ ਜਗਤ ਦੇ ਸਾਹਮਣੇ ਪ੍ਰਗਟਾਇਆ ਹੈ:-

**ਮੇਰਾ ਸਤਿਗੁਰੁ ਰਖਵਾਲਾ ਹੋਆ ॥**
**ਧਾਰਿ ਕ੍ਰਿਪਾ ਪ੍ਰਭਿ ਹਾਥ ਦੇ ਰਾਖਿਆ, ਹਰਿ ਗੋਵਿਦ ਨਵਾ ਨਿਰੋਆ॥** [ਪੰਨਾ ੬੨੦

**ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ ੭**

**ੴ ਸਤਿਗੁਰ ਪ੍ਰਸਾਦਿ ॥ ਸਤਿਗੁਰ ਸਬਦਿ ਉਜਾਰੋ ਦੀਪਾ ॥ ਬਿਨਸਿਓ ਅੰਧਕਾਰ ਤਿਹ ਮੰਦਰਿ, ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥ ਰਹਾਉ॥ ਬਿਸਮਨ ਬਿਸਮ ਭਏ ਜਉ ਪੇਖਿਓ, ਕਹਨੁ ਨ ਜਾਇ ਵਡਿਆਈ ॥ ਮਗਨ ਭਏ ਊਹਾ ਸੰਗਿ ਮਾਤੇ, ਓਤਿ ਪੋਤਿ ਲਪਟਾਈ ॥੧॥ ਆਲ ਜਾਲ ਨਹੀ ਕਛੂ ਜੰਜਾਰਾ, ਅਹੰਬੁਧਿ ਨਹੀ ਭੋਰਾ ॥ ਊਚ ਨ ਊਚਾ, ਬੀਚੁ ਨ ਖੀਚਾ, ਹਉ ਤੇਰਾ ਤੂ ਮੋਰਾ ॥੨॥ ਏਕੰਕਾਰੁ ਏਕੁ**

**ਪਾਸਾਰਾ, ਏਕੈ ਅਪਰ ਅਪਾਰਾ ॥ ਏਕੁ ਬਿਸਥੀਰਨੁ, ਏਕੁ ਸੰਪੂਰਨੁ, ਏਕੈ ਪ੍ਰਾਨ ਅਧਾਰਾ ॥੩॥ ਨਿਰਮਲ ਨਿਰਮਲ, ਸੂਚਾ ਸੂਚੋ, ਸੂਚਾ ਸੂਚੋ, ਸੂਚਾ॥ ਅੰਤ ਨ ਅੰਤਾ, ਸਦਾ ਬੇਅੰਤਾ, ਕਹੁ ਨਾਨਕ, ਊਚੋ ਊਚਾ ॥੪॥੧॥੮੭॥**

**ਪਦ ਅਰਥ :** ਸਬਦਿ=ਸ਼ਬਦ ਦੁਆਰਾ। ਉਜਾਰੋ=ਉਜਾਲਾ, ਚਾਨਣ। ਦੀਪਾ=ਦੀਵਾ। ਬਿਨਸਿਓ ਅੰਧਕਾਰ=ਹਨੇਰਾ ਦੂਰ ਹੋ ਗਿਆ। ਮੰਦਰਿ=(ਸਰੀਰ) ਮੰਦਰ ਚੋਂ। ਰਤਨ ਕੋਠੜੀ=ਰਤਨਾਂ ਦੀ ਕੋਠੀ। ਅਨੂਪਾ=ਬਹੁਤ ਸੁੰਦਰ। ਬਿਸਮਨ ਬਿਸਮ=ਅਸਚਰਜ ਤੋਂ ਅਸਚਰਜ। ਪੇਖਿਓ=ਵੇਖਿਆ। ਮਗਨ ਭਏ=ਲੀਨ ਹੋ ਗਏ। ਮਾਤੇ=ਮਸਤ। ਓਤਿ ਪੋਤਿ=ਤਾਣਾ ਪੇਟਾ, ਭਾਵ ਪੂਰਨ ਤੌਰ ਤੇ। ਲਪਟਾਈ= ਲਪਟ, ਚੰਬੜ ਕੇ। ਆਲ=ਘਰ। ਜਾਲ=ਬੰਧਨ। ਜੰਜਾਰਾ=ਜੰਜਾਲ। ਅਹੰਬੁਧਿ=ਹੰਕਾਰ ਵਾਲੀ (ਬੁਧੀ)। ਭੋਰਾ=ਰਤਾ ਭਰ। ਊਚੋ ਊਚਾ=ਉਚੇ ਤੋਂ ਉਚਾ। ਬੀਚੁ=ਵਿੱਥ, ਪੜਦਾ। ਖੀਚਾ=ਖਿਚਿਆ (ਤਾਣਿਆ) ਹੋਇਆ। ਮੋਰਾ=ਮੇਰਾ। ਏਕੰਕਾਰੁ=ਇਕ ਸਰਬ ਵਿਆਪਕ ਵਾਹਿਗੁਰੂ। ਅਪਰ ਅਪਾਰ=ਪਰੇ ਤੋਂ ਪਰੇ ਬੇਅੰਤ ਪ੍ਰਭੂ। ਬਿਸਥੀਰਨੁ=ਖਿਲਾਰਾ, ਫੈਲਾਓ। ਸੰਪੂਰਨੁ=ਮੁਕੰਮਲ। ਪ੍ਰਾਨ ਅਧਾਰਾ=ਪ੍ਰਾਣਾਂ (ਜ਼ਿੰਦਗੀ) ਦਾ ਆਸਰਾ। ਨਿਰਮਲ=ਪਵਿੱਤਰ। ਸੂਚੋ ਸੂਚਾ=ਮਹਾਨ ਸੁੱਚਾ (ਪਵਿੱਤਰ)।

**ਅਰਥ :** (ਹੇ ਭਾਈ !) ਗੁਰੂ ਦੇ ਸ਼ਬਦ ਰੂਪ ਦੀਵੇ ਦੁਆਰਾ (ਜਿਸ ਹਿਰਦੇ ਵਿੱਚ ਆਤਮਿਕ ਜੀਵਨ ਦਾ) ਚਾਨਣ ਹੋਇਆ, ਉਸ ਸਰੀਰ ਮੰਦਰ ਵਿਚੋਂ (ਅਗਿਆਨਤਾ ਦਾ) ਹਨੇਰਾ ਦੂਰ ਹੋ ਗਿਆ, (ਸ਼ਬਦ) ਰਤਨਾਂ ਦੀ ਅਨੂਪਮ ਕੋਠੜੀ ਖੁਲ੍ਹੀ (ਭਾਵ ਗੁਣਾਂ ਵਾਲੀ ਗਤਿ ਪ੍ਰਗਟ ਹੋਈ)।੧।ਰਹਾਉ।

(ਹੇ ਭਾਈ !) ਜਦੋਂ (ਪ੍ਰਭੂ ਦਾ) ਦਰਸ਼ਨ ਵੇਖਿਆ ਅਸਚਰਜ ਤੋਂ ਅਸਚਰਜ ਹੋ ਗਏ, (ਉਸ ਦੀ) ਵਡਿਆਈ ਬਿਆਨ ਨਹੀਂ ਹੋ ਸਕਦੀ। ਜਿਵੇਂ ਤਾਣੇ ਪੇਟੇ ਦੇ ਧਾਗੇ ਆਪਸ ਵਿੱਚ ਮਿਲੇ ਹੁੰਦੇ ਹਨ, ਤਿਵੇਂ (ਅਸੀਂ ਪੂਰਨ ਤੌਰ ਤੇ ਉਸ ਦੇ ਚਰਨਾ ਨਾਲ) ਚੰਬੜ ਕੇ ਉਸ ਵਿੱਚ ਮਸਤ ਹੋ ਗਏ।੧।

(ਹੇ ਭਾਈ ! ਹੁਣ) ਘਰ ਦੇ ਧੰਧੇ ਅਤੇ ਕੋਈ ਜੰਜਾਲ ਆਦਿ (ਸਾਡੇ ਉਤੇ) ਅਸਰ ਨਹੀਂ ਪਾਂਦੇ ਹੰਕਾਰ ਵਾਲੀ ਬੁਧੀ ਰੱਤਾ ਭਰ ਨਹੀਂ ਰਹੀ। (ਹੁਣ) ਨਾ (ਕੋਈ) ਉਚੇ ਤੋਂ ਉਚਾ ਹੈ, ਨਾ (ਤੇਰੇ ਮੇਰੇ) ਵਿੱਚ (ਕੋਈ ਪੜਦਾ) ਖਿਚਿਆ (ਤਣਿਆ) ਹੋਇਆ ਹੈ (ਭਾਵ ਵਖਰਾਪਨ ਮੁੱਕ ਗਿਆ ਹੈ)। ਹੇ ਪ੍ਰਭੂ! ਮੈਂ ਤੇਰਾ (ਦਾਸ) ਹਾਂ, ਤੂੰ ਮੇਰਾ (ਮਾਲਕ ਹੈਂ)।੨।

(ਹੇ ਭਾਈ !) ਏਕੰਕਾਰ (ਵਾਹਿਗੁਰੂ) ਇਕ ਹੈ, (ਸਾਰਾ) ਖਿਲਾਰਾ (ਉਸ ਏਕੰਕਾਰ ਦਾ ਹੈ ਅਤੇ ਉਹ) ਇੱਕ ਪਰੇ ਤੋਂ ਪਰੇ ਬੇਅੰਤ ਹੈ। (ਉਸ) ਇੱਕ (ਹਰੀ ਦਾ ਹੀ ਸਾਰਾ) ਵਿਸਥਾਰਾ (ਫੈਲਾਓ) ਹੈ (ਉਹ) ਇਕੋ ਹੀ ਸੰਪੂਰਨ ਹੈ (ਅਤੇ) ਇੱਕੋ ਹੀ (ਸਾਰੇ ਜੀਆਂ ਦੇ) ਪ੍ਰਾਣਾਂ ਦਾ ਆਸਰਾ ਹੈ।੩।

(ਹੇ ਭਾਈ ! ਉਹ ਪ੍ਰਭੂ) ਪਵਿੱਤਰ ਤੋਂ ਪਵਿੱਤਰ ਹੈ, ਸੁੱਚੇ ਤੋਂ ਸੁੱਚਾ ਹੈ, ਨਿਰੋਲ ਸੁੱਚਾ ਹੈ, ਉਸ (ਪ੍ਰਭੂ ਦਾ) ਅੰਤ ਨਹੀਂ (ਪੈ ਸਕਦਾ, ਉਹ) ਸਦਾ ਹੀ ਬੇਅੰਤ ਹੈ, ਨਾਨਕ ! ਆਖ (ਉਹ) ਉਚਿਆ ਤੋਂ ਉਚਾ (ਸਭ ਤੋਂ) ਉਚਾ ਹੈ।੪।੧।੮੭।

## ਅਰਥ ਭੇਦ ਅਤੇ ਨਿਰਣੈ

**ਊਚ ਨ ਊਚਾ, ਬੀਚੁ ਨ ਖੀਚਾ, ਹਉ ਤੇਰਾ ਤੂ ਮੋਰਾ ॥**

ਵੱਖ ਵੱਖ ਅਰਥ :

1) (ਤੂੰ) ਉਚਿਆਂ ਤੋਂ ਉਚਾ ਹੈਂ, (ਤੇਰੇ ਮੇਰੇ) ਵਿੱਚ ਕੋਈ (ਪੜਦਾ) ਨਹੀਂ ਖਿਚਿਆ (ਤਣਿਆ) ਹੋਯਾ, ਮੈਂ ਤੇਰਾ (ਦਾਸ ਹਾਂ, ਅਤੇ) ਤੂੰ ਮੇਰਾ (ਮਾਲਕ ਹੈਂ)।[ਪੰ. ਨਰੈਣ ਸਿੰਘ ਤੇ ਬਾਕੀ ਟੀਕਾਕਾਰ

2) ਊਚ-ਨੀਚ ਲਫ਼ਜ਼ ਓਥੇ ਵਰਤੇ ਜਾਂਦੇ ਹਨ, ਜਿਥੇ ਕੋਈ ਵਖੇਵਾਂ ਹੋਵੇ। ਅਭੇਦਤਾ ਵਿੱਚ ਕੋਈ

ਫ਼ਰਕ ਰਹਿ ਹੀ ਨਹੀਂ ਜਾਂਦਾ। ਊਚ ਸ਼ਬਦ ਹੀ ਨਹੀਂ ਵਰਤਿਆ ਜ਼ਾ ਸਕਦਾ ਕਿਉਂਕਿ ਉਚਾ ਹੁਣ ਕੋਈ ਹੈ ਹੀ ਨਹੀਂ। [ਸ਼ਬਦਾਰਥ

3) (ਹੇ ਭਾਈ ! ਗੁਰੂ ਦੇ ਸ਼ਬਦ ਦੀਵੇ ਨਾਲ ਜਦੋਂ ਮਨ ਮੰਦਰ ਵਿੱਚ ਚਾਨਣ ਹੁੰਦਾ ਹੈ, ਤਦੋਂ ਉਸ ਅਵਸਥਾ ਵਿਚ) ਗ੍ਰਿਹਸਤ ਦੇ ਮੋਹ ਦੇ ਜਾਲ ਅਤੇ ਝੰਬੇਲੇ ਮਹਿਸੂਸ ਹੀ ਨਹੀਂ ਹੁੰਦੇ, ਅੰਦਰ ਕਿਤੇ ਰਤਾ ਭਰ ਭੀ 'ਮੈਂ-ਮੈਂ" ਕਰਨ ਵਾਲੀ ਬੁਧੀ ਨਹੀਂ ਰਹਿ ਜਾਂਦੀ। ਤਦੋਂ ਮਨ-ਮੰਦਰ ਵਿੱਚ ਉਹ ਮਹਾਨ ਉਚਾ ਪਰਮਾਤਮਾ ਹੀ ਵਸਦਾ ਦਿਸਦਾ ਹੈ, ਉਸ ਨਾਲ ਕੋਈ ਪਰਦਾ ਤਣਿਆ ਨਹੀਂ ਰਹਿ ਜਾਂਦਾ। (ਉਸ਼ ਵੇਲੇ ਉਸ ਨੂੰ ਇਉਂ ਹੀ ਆਖੀਦਾ ਹੈ, ਹੇ ਪ੍ਰਭੂ !) ਮੈਂ ਤੇਰਾ (ਦਾਸ) ਹਾਂ, ਤੂੰ ਮੇਰਾ (ਮਾਲਕ) ਹੈਂ। [ਦਰਪਣ

**ਨਿਰਣੈ :** ਸੰਪ੍ਰਦਾਈ ਵਿਦਵਾਨਾਂ ਨੇ ਸਮੇਤ ਕਰਤਾ ਦਰਪਣ ਦੇ "ਉਚਨ ਊਚਾ ਬੀਚੁ ਨ ਖੀਚਾ, ਹਉ ਤੇਰਾ ਤੂ ਮੋਰਾ" ਪਾਠ ਪਦ ਛੇਦ ਕੀਤਾ ਹੈ ਪਰ ਸ਼ਬਦਾਰਥ ਵਿੱਚ "ਊਚ ਨ ਊਚਾ ਬੀਚੁ ਨ ਖੀਚਾ" ਪਾਠ ਦਰਜ ਹੈ। ਇਸ ਦੀ ਵਜ਼ਾਹਤ ਜੋ ਉਨ੍ਹਾਂ ਨੋਟ ਨੰਬਰ ੨ ਦੇ ਸਾਹਮਣੇ ਕੀਤੀ ਹੈ, ਤੋਂ ਭਲੀ ਪ੍ਰਕਾਰ ਤਸੱਲੀ ਹੋ ਜਾਂਦੀ ਹੈ। ਸਾਰੇ ਸ਼ਬਦ ਦਾ ਅਧਿਐਨ ਕੀਤਿਆਂ ਜੋ ਸਾਰੰਸ਼ ਤੇ ਸਿਧਾਂਤ ਸ਼ਬਦਾਰਥ ਦੇ ਫੁਟ ਨੋਟ ਵਿੱਚ ਹੈ, ਓਹੀ ਪ੍ਰਗਟ ਹੁੰਦਾ ਹੈ।

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਪ੍ਰਭੂ ਉਚਿਆਂ ਤੋਂ ਉਚਾ ਹੈ ਪਰ ਜਦੋਂ ਉਸ ਤੋਂ ਬਿਨਾ ਹੋਰ ਕੋਈ ਹੈ ਹੀ ਨਹੀਂ ਤਾਂ ਉਸ ਨੂੰ ਉਚਾ ਆਖਣ ਵਾਲਾ ਵੀ ਕੌਣ ਹੋ ਸਕਦਾ ਹੈ?

ਦੂਜੀ ਗਲ ਜੇ 'ਊਚਨ ਊਚਾ' ਪਾਠ ਹੀ ਠੀਕ ਸਮਝਿਆ ਜਾਵੇ ਤਾਂ ਇਸੇ ਭਾਵ ਨਾਲ ਮਿਲਦੀ ਪੰਕਤੀ 'ਅੰਤ ਨ ਅੰਤਾ ਸਦਾ ਬੇਅੰਤਾ, ਕਹੁ ਨਾਨਕ ਊਚੋ ਊਚਾ' ਵਿੱਚ 'ਅੰਤਨ ਅੰਤਾ' ਪਾਠ ਕਿਉਂ ਨਹੀਂ ਕੀਤਾ ਜਾਂਦਾ? ਅਸਲ ਵਿੱਚ ਜਦੋਂ ਹਿਰਦੇ ਵਿੱਚ ਗੁਰ-ਸ਼ਬਦ ਦੀਪਕ ਦਾ ਉਜਾਲਾ ਹੋ ਜਾਂਦਾ ਹੈ ਤਾਂ ਉਚੇ ਨੀਵੇਂ ਦੀ ਗਲ ਕੋਈ ਨਹੀਂ ਰਹਿੰਦੀ, ਦ੍ਰਿਸ਼ਟੀ ਵਿੱਚ ਇਕਸਾਰਤਾ, ਸਮਾਨਤਾ ਪਰਵੇਸ਼ ਕਰ ਜਾਂਦੀ ਹੈ। ਜਿਵੇਂ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਵਿਤ੍ਰ ਵਾਕ ਹਨ:-

**ਸੁਖ ਨਿਧਾਨੁ ਪ੍ਰਭੁ ਏਕੁ ਹੈ, ਅਬਿਨਾਸੀ ਸੁਣਿਆ ॥**
**ਜਲਿ ਥਲਿ ਮਹੀਅਲਿ ਪੂਰਿਆ, ਘਟਿ ਘਟਿ ਹਰਿ ਭਣਿਆ ॥**
**ਊਚ ਨੀਚ ਸਭ ਇਕ ਸਮਾਨਿ, ਕੀਟ ਹਸਤੀ ਬਣਿਆ ॥**
**ਮੀਤ ਸਖਾ ਸੁਤ ਬੰਧਿਪੋ, ਸਭਿ ਤਿਸਦੇ ਜਣਿਆ ॥**
**ਤੁਸਿ ਨਾਨਕ ਦੇਵੈ ਜਿਸੁ ਨਾਮੁ, ਤਿਨਿ ਹਰਿ ਰੰਗੁ ਮਣਿਆ ॥** [ਪੰਨਾ ੩੧੯

## ਸਾਰੰਸ਼ ਅਤੇ ਸਿਧਾਂਤ

ਗੁਰੂ ਪਾਤਿਸ਼ਾਹ ਜੀ ਦੇ ਨਿਮਨ ਦਰਜ ਅੰਮ੍ਰਿਤ ਬਚਨ:-

ੳ) **ਸਬਦੁ ਦੀਪਕੁ ਵਰਤੈ ਤਿਹੁ ਲੋਇ॥ ਜੋ ਚਾਖੈ ਸੋ ਨਿਰਮਲੁ ਹੋਇ॥** [ਪੰਨਾ ੬੬੪
ਅ) **ਗੁਰਬਾਣੀ ਇਸ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਇ॥** [ਪੰਨਾ ੬੭
ੲ) **ਗੁਰ ਵਾਕ ਨਿਰਮਲੁ ਸਦਾ ਚਾਨਣੁ, ਨਿਤ ਸਾਚੁ ਤੀਰਥੁ ਮਜਨਾ॥** [ਪੰਨਾ ੬੮੭

ਸਾਡੀ ਜੀਵਨ ਅਗਵਾਈ ਲਈ ਮੌਜੂਦ ਹਨ।

ਸ਼ਬਦ ਦੀ ਗਿਆਨ ਰੌਸ਼ਨੀ ਨਾਲ ਭਰਮ ਤੇ ਹਉਮੈ ਜਦੋਂ ਮਨ ਵਿਚੋਂ ਨਿਕਲ ਜਾਂਦੇ ਹਨ ਤਦੋਂ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ ਅਤੇ ਨਾਮ ਰੂਪੀ ਰਤਨਾਂ ਦੀ ਕੋਠੜੀ ਖੁਲ੍ਹ ਜਾਂਦੀ ਹੈ। ਮਤਿ ਵਿਚ ਗੁਰੂ ਦਾ ਪ੍ਰਕਾਸ਼ ਹੋ ਜਾਂਦਾ ਹੈ, ਇਸ ਅਦੁੱਤੀ ਚਾਨਣ ਨਾਲ, ਸੁਰਤਿ ਅਤੇ ਬੁਧੀ ਜਗ-ਮਗਾ ਉਠਦੀ ਹੈ, ਮੇਰ-ਤੇਰ ਮਿੱਟ ਜਾਂਦੀ ਹੈ। ਏਕ ਓਅੰਕਾਰ ਦੇ ਦਰਸ਼ਨ ਹੋ ਜਾਂਦੇ ਹਨ ਅਤੇ ਇਹ ਗਿਆਨ ਦ੍ਰਿੜ ਹੋ ਜਾਂਦਾ ਹੈ:-

**ਅੰਤੁ ਨ ਅੰਤਾ ਸਦਾ ਬੇਅੰਤਾ, ਕਹੁ ਨਾਨਕ ਊਚੋ ਊਚਾ ॥**

ਬਿਲਾਵਲੁ ਮਹਲਾ ੫ ॥ ਬਿਨੁ ਹਰਿ, ਕਾਮਿ ਨ ਆਵਤ ਹੇ ॥ ਜਾ ਸਿਉ ਰਾਚਿ ਮਾਚਿ ਤੁਮ੍ ਲਾਗੇ, ਓਹ ਮੋਹਨੀ ਮੋਹਾਵਤ ਹੇ ॥੧॥ਰਹਾਉ॥ ਕਨਿਕ ਕਾਮਿਨੀ ਸੇਜ ਸੋਹਨੀ, ਛੋਡਿ ਖਿਨੈ ਮਹਿ ਜਾਵਤ ਹੇ ॥ ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ, ਬਿਖੈ ਠਗਉਰੀ ਖਾਵਤ ਹੇ ॥੧॥ ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ, ਪਾਵਕੁ ਤਲੈ ਜਰਾਵਤ ਹੇ ॥ ਐਸੇ ਗੜ ਮਹਿ ਐਠਿ ਹਠੀਲੋ, ਫੂਲਿ ਫੂਲਿ ਕਿਆ ਪਾਵਤ ਹੇ ॥੨॥ ਪੰਚ ਦੂਤ ਮੂਡ ਪਰਿ ਠਾਢੇ, ਕੇਸ ਗਹੇ ਫੇਰਾਵਤ ਹੇ ॥ ਦ੍ਰਿਸਟਿ ਨ ਆਵਹਿ, ਅੰਧ ਅਗਿਆਨੀ, ਸੋਇ ਰਹਿਓ ਮਦ ਮਾਵਤ ਹੇ ॥੩॥ ਜਾਲੁ ਪਸਾਰਿ ਚੋਗ ਬਿਸਥਾਰੀ, ਪੰਖੀ ਜਿਉ ਫਾਹਾਵਤ ਹੇ ॥ ਕਹੁ ਨਾਨਕ ਬੰਧਨ ਕਾਟਨ ਕਉ, ਮੈ ਸਤਿਗੁਰੁ ਪੁਰਖੁ ਧਿਆਵਤ ਹੇ ॥੪॥੨॥੮੮॥

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਮਹਿਂ, ਮੂੰਡ, ਆਵਹਿਂ, ਜਿਉਂ।

**ਪਦ ਅਰਥ :** ਕਾਮਿ=ਕੰਮ ਵਿੱਚ। ਜਾ ਸਿਉ=ਜਿਸ ਨਾਲ। ਰਾਚਿ ਮਾਚਿ=ਰੱਚ ਮਿੱਚ ਕੇ, ਉਤਸ਼ਾਹ ਨਾਲ। ਮੋਹਨੀ=ਮਨ ਨੂੰ ਮੋਹਣ ਵਾਲੀ ਮਾਇਆ। ਮੋਹਾਵਤ=ਠੱਗ ਰਹੀ ਹੈ। ਕਨਿਕ=ਸੋਨਾ। ਕਾਮਿਨੀ=ਇਸਤਰੀ। ਸੇਜ ਸੋਹਨੀ=ਸੋਹਣੀ ਸੇਜਾ। ਛੋਡਿ=ਛੋੜ ਕੇ। ਖਿਨੈ ਮਹਿ=ਛਿਨ ਵਿੱਚ। ਜਾਵਤ=ਚਲਾ ਜਾਂਦਾ ਹੈ। ਉਰਝਿ ਰਹਿਓ=ਉਲਝਿਆ ਰਹਿੰਦਾ ਹੈ। ਇੰਦ੍ਰੀ ਰਸ ਪ੍ਰੇਰਿਓ=ਕਾਮ ਵਾਸ਼ਨਾ ਨੇ ਪ੍ਰੇਰਿਆ। ਬਿਖੈ ਠਗਉਰੀ=ਵਿਸ਼ਿਆਂ ਦੀ ਠੱਗ ਮੂਰੀ (ਬੂਟੀ)। ਖਾਵਤ=ਖਾਂਦਾ ਹੈ। ਤ੍ਰਿਣ=ਘਾਹ ਦੇ ਤੀਲਿਆਂ ਦਾ। ਮੰਦਰੁ=ਘਰ। ਸਾਜਿ ਸਵਾਰਿਓ=ਬਣਾ ਕੇ ਸਵਾਰਿਆ ਹੈ। ਪਾਵਕੁ=ਅੱਗ। ਤਲੈ=ਹੇਠ। ਜਰਾਵਤ=ਜਲਾਉਂਦਾ, ਬਾਲਦਾ ਹੈ। ਗੜ ਮਹਿ=(ਸਰੀਰ ਰੂਪੀ) ਕਿਲੇ ਵਿੱਚ। ਐਠਿ=ਆਕੜ ਵਿੱਚ। ਹਠੀਲੋ=ਹੱਠ ਤੇ ਜ਼ਿਦ ਵਾਲਾ। ਫੂਲਿ ਫੂਲਿ=ਫੁਲ ਫੁਲ ਕੇ, ਖ਼ੁੱਸ਼ ਹੋ ਕੇ। ਪੰਚ ਦੂਤ=ਕਾਮ ਆਦਿ ਪੰਜ ਵੈਰੀ। ਮੂਡ ਪਰਿ=ਸਿਰ ਉਤੇ। ਠਾਢੇ=ਖੜੋਤੇ ਹੋਏ ਹਨ। ਕੇਸ ਗਹੇ=ਕੇਸ ਫੜ ਕੇ। ਫੇਰਾਵਤ=ਫਿਰਾਂਦੇ (ਭਵਾਂਦੇ) ਹਨ। ਦ੍ਰਿਸਟਿ ਨ ਆਵਹਿ=ਨਜ਼ਰੀ ਨਹੀਂ ਆਉਂਦੇ। ਮਦ ਮਾਵਤ=ਹੰਕਾਰ ਦੇ ਨਸ਼ੇ ਵਿੱਚ ਮੱਤਾ ਹੋਇਆ। ਪਸਾਰਿ=ਖਿਲਾਰ ਕੇ। ਚੋਗ=ਚੋਗਾ, ਦਾਣੇ। ਬਿਸਥਾਰੀ=ਖਿਲਾਰੀ ਹੈ। ਫਾਹਾਵਤ=ਫਸਾਉਂਦੇ ਹਨ।

**ਅਰਥ :** (ਹੇ ਭਾਈ !) ਪਰਮਾਤਮਾ ਦੇ (ਨਾਮ ਤੋਂ) ਬਿਨਾ (ਹੋਰ ਕੋਈ ਚੀਜ਼ ਤੇਰੇ) ਕੰਮ ਵਿੱਚ ਨਹੀਂ ਆ ਸਕਦੀ। ਜਿਸ ਮਨਮੋਹਣੀ ਮਾਇਆ ਨਾਲ ਤੂੰ ਰਚਿਆ ਮਿਚਿਆ ਪਿਆ ਹੈਂ, ਓਹ ਮੋਹਣੀ (ਤੈਨੂੰ) ਠੱਗ ਰਹੀ ਹੈ।੧।ਰਹਾਉ।

(ਹੇ ਭਾਈ !) ਸੋਨਾ, ਇਸਤਰੀ, ਸੋਹਣੀ ਸੇਜਾ, (ਇਹ ਸਭ ਇੱਕ) ਛਿਨ ਵਿੱਚ ਛੱਡ ਕੇ ਮਨੁੱਖ ਇਸ ਸੰਸਾਰ ਤੋਂ ਚਲਾ) ਜਾਂਦਾ ਹੈ। (ਇਹ ਜੀਵ) ਇੰਦ੍ਰੀ (ਵਾਸ਼ਨਾ ਦੇ) ਸੁਆਦਾਂ ਦਾ ਪ੍ਰੇਰਿਆ ਹੋਇਆ ਵਿਸ਼ਿਆਂ ਦੀ ਬੂਟੀ ਖਾ ਰਿਹਾ ਹੈ।੧।

(ਹੇ ਭਾਈ ! ਜਿਵੇਂ ਕਿਸੇ ਨੇ) ਤੀਲਿਆਂ ਦਾ ਘਰ ਬਣਾ ਕੇ (ਉਸ ਨੂੰ) ਸਵਾਰਿਆ ਹੋਵੇ (ਅਤੇ ਉਸ ਦੇ) ਹੇਠ ਅੱਗ ਬਾਲ ਰਿਹਾ ਹੋਵੇ (ਇਹੋ ਜਿਹੇ ਸਰੀਰ ਰੂਪ ਸੁੰਦਰ) ਕਿਲ੍ਹੇ ਵਿੱਚ ਵਿਸ਼ੇ ਵਿਕਾਰਾਂ ਦੀ ਅੱਗ ਬਾਲ ਕੇ) ਹੱਠ ਤੇ ਜ਼ਿੱਦ ਵਾਲਾ (ਮਨੁੱਖ) ਆਕੜ ਕੇ, ਫੁਲ ਫੁਲ ਕੇ (ਭਾਵ ਖੁਸ਼ ਹੋ ਹੋ ਕੇ) ਕੀ ਪ੍ਰਾਪਤ ਕਰ ਰਿਹਾ ਹੈ?।੨।

(ਹੇ ਭਾਈ !) ਪੰਜ ਕਾਮਾਦਿਕ ਵੈਰੀ (ਜੀਵ ਦੇ) ਸਿਰ ਉਤੇ ਖੜੋਤੇ ਹਨ (ਜੋ ਕੇਸਾਂ ਤੋਂ ਫੜ ਕੇ ਭਵਾਂਦੇ ਹਨ)। (ਪ੍ਰੰਤੂ) ਅਗਿਆਨਤਾ ਕਰਕੇ ਅੰਨ੍ਹੇ ਹੋਏ (ਮਨੁੱਖ ਨੂੰ ਇਹ ਦੂਤ) ਨਜ਼ਰ ਨਹੀਂ ਆਉਂਦੇ (ਕਿਉਂਕਿ ਇਹ ਹੰਕਾਰ ਦੇ) ਨਸ਼ੇ ਵਿੱਚ ਮੱਤਾ ਹੋਇਆ ਸੁਤਾ ਪਿਆ ਹੈ।੩।

(ਹੇ ਭਾਈ ! ਜਿਵੇਂ ਪੰਛੀ ਨੂੰ ਫੜਨ ਲਈ) ਜਾਲ ਖਿਲਾਰ ਕੇ ਚੋਗ ਖਿਲਾਰੀ ਜਾਂਦੀ ਹੈ (ਤਿਵੇਂ ਪ੍ਰਭੂ ਨੇ) ਜੀਆਂ ਨੂੰ ਫਸਾਉਣ ਲਈ, ਮਾਇਆ ਮੋਹ ਦਾ ਚੋਗਾ ਪਾਇਆ ਹੋਇਆ ਹੈ ਜਿਸ ਵਿੱਚ ਹਰੇਕ ਜੀਵ ਫਸ ਰਿਹਾ ਹੈ। ਨਾਨਕ ! ਆਖ (ਕਿ ਮਾਇਆ ਦੇ) ਬੰਧਨ ਕੱਟਣ ਲਈ ਮੈਂ ਸਤਿਗੁਰੂ ਪੁਰਖ ਨੂੰ ਸਿਮਰਦਾ ਹਾਂ।੪।੨।੮੮।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਦੇ ਵਾਕ ਹਨ:-

**ਪਾਇ ਠਗਉਲੀ, ਸਭੁ ਜਗੁ ਜੋਹਿਆ ॥**
**ਬ੍ਰਹਮਾ ਬਿਸਨੁ, ਮਹਾ ਦੇਉ ਮੋਹਿਆ॥** [ਪੰਨਾ ੩੯੪

ਮਨੁੱਖ ਮਾਇਆ ਵਿੱਚ ਰੱਚ-ਮਿੱਚ ਕੇ ਇਤਨਾ ਮਦਹੋਸ਼ ਹੋ ਗਿਆ ਹੈ ਕਿ ਇਸ ਨੂੰ ਆਪਣਾ ਘਰ ਸੰਭਾਲਣ ਦੀ ਵੀ ਸੋਝੀ ਨਹੀਂ ਰਹੀ। ਵਿਸ਼ੇ ਭੋਗਾਂ ਦੇ ਸੁਆਦਾਂ ਵਿੱਚ, ਸੋਨੇ ਤੇ ਇਸਤਰੀ ਦੇ ਰੱਸਾਂ ਵਿੱਚ, ਫਸਿਆ ਪਿਆ ਹੈ। ਇਹ ਮੂਰਖ ਏਦਾਂ ਦਾ ਕੰਮ ਕਰ ਰਿਹਾ ਹੈ ਜਿਵੇਂ ਕੋਈ ਤੀਲਿਆਂ ਦੀ ਛਪੜੀ ਬਣਾ ਕੇ ਉਸ ਹੇਠਾਂ ਆਪ ਹੀ ਅੱਗ ਬਾਲ ਰਿਹਾ ਹੋਵੇ:-

**ਛਾਪਰੁ ਬਾਧਿ ਸਵਾਰੇ ਤ੍ਰਿਣ ਕੋ, ਦੁਆਰੈ ਪਾਵਕੁ ਜਾਰੈ ॥** [ਪੰਨਾ ੧੨੦੫

ਆਪਣੇ ਘਰ ਨੂੰ ਆਪਣੀ ਹੱਥੀਂ ਆਪ ਸਾੜ ਰਿਹਾ ਹੈ ਭਾਵ ਸਰੀਰ ਰੂਪੀ ਮੰਦਰ ਨੂੰ ਸਵਾਰ ਸ਼ਿੰਗਾਰ ਕੇ ਇਸ ਦੇ ਹੇਠ ਮਾਇਕੀ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਕਖਾਂ ਦੀ ਅੱਗ ਬਾਲੀ ਜਾ ਰਿਹਾ ਹੈ। ਸੰਕਲਪਾਂ ਵਿਕਲਪਾਂ ਦੀ ਸ਼ਰਾਬ ਪੀ ਕੇ ਅਵਿਦਿਆ ਦੀ ਨੀਂਦਰ ਵਿੱਚ ਸੁੱਤਾ ਪਿਆ ਹੈ। ਗੁਰੂ ਪਾਤਿਸ਼ਾਹ ਇਹਨਾਂ ਵਿਸ਼ਿਆਂ ਵਿਕਾਰਾਂ ਨੂੰ ਛੱਡਣ ਲਈ ਇਕ ਨਰੋਈ ਸੇਧ ਬਖ਼ਸ਼ਦੇ ਹਨ:-

**ਸਤਿਗੁਰ ਅਗੈ ਢਹਿ ਪਉ, ਸਭ ਕਿਛੁ ਜਾਣੈ ਜਾਣੁ ॥** [ਪੰਨਾ ੬੪੬

ਹੇ ਭਾਈ ! ਸਤਿਗੁਰੂ ਅਵੱਸ਼ ਤੇਰੀ ਸਾਰ ਲਵੇਗਾ। ਉਪਰੋਕਤੰ ਸਿਧਾਂਤ ਦੀ ਪੁਸ਼ਟੀ ਹੇਠ ਲਿਖੇ ਪ੍ਰਮਾਣਾਂ ਤੋਂ ਭੀ ਹੋ ਜਾਂਦੀ ਹੈ:-

**ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ, ਤਿਨਿ ਹਉ ਲੀਆ ਉਬਾਰੀ ॥**

ਬਸ, "ਗੁਰੂ ਗੁਰੂ ਗੁਰੁ ਕਰਿ ਮਨ ਮੋਰ" (ਪੰਨਾ ੮੬੪) ਦੀ ਸਿਖਿਆ ਤੇ ਅਮਲ ਕੀਤਿਆਂ ਹੀ ਇਹ ਮੋਰਚਾ ਫਤਿਹ ਹੋਣਾ ਹੈ।

**ਬਿਲਾਵਲੁ ਮਹਲਾ ੫ ॥ ਹਰਿ ਹਰਿ ਨਾਮੁ, ਅਪਾਰ ਅਮੋਲੀ ॥ ਪ੍ਰਾਨ ਪਿਆਰੋ, ਮਨਹਿ ਅਧਾਰੋ, ਚੀਤਿ ਚਿਤਵਉ, ਜੈਸੇ ਪਾਨ ਤੰਬੋਲੀ ॥੧॥ ਰਹਾਉ॥ ਸਹਜਿ ਸਮਾਇਓ, ਗੁਰਹਿ ਬਤਾਇਓ, ਰੰਗਿ ਰੰਗੀ ਮੇਰੇ ਤਨ ਕੀ ਚੋਲੀ ॥ ਪ੍ਰਿਅ ਮੁਖਿ ਲਾਗੋ, ਜਉ ਵਡਭਾਗੋ, ਸੁਹਾਗੁ ਹਮਾਰੋ ਕਤਹੁ ਨ ਡੋਲੀ ॥੧॥ ਰੂਪ ਨ ਧੂਪ ਨ ਗੰਧ ਨ ਦੀਪਾ, ਓਤਿ ਪੋਤਿ ਅੰਗ ਅੰਗ ਸੰਗਿ ਮਉਲੀ ॥ ਕਹੁ ਨਾਨਕ ਪ੍ਰਿਅ ਰਵੀ ਸੁਹਾਗਨਿ, ਅਤਿ ਨੀਕੀ ਮੇਰੀ ਬਨੀ ਖਟੋਲੀ ॥੨॥੩॥੮੯॥**

# ਉਚਾਰਨ ਸੇਧ

**ਬਿੰਦੀ ਸਹਿਤ :** ਚਿਤਵਉਂ। **ਪਾਠ ਭੇਦ:** ਕਈ ਛਾਪੇ ਵਾਲੇ ਸਰੂਪਾਂ ਵਿੱਚ 'ਚਿਤਵਉ' ਦੀ ਥਾਂ 'ਚਿਤਉ' ਪਾਠ ਭੀ ਮਿਲਦਾ ਹੈ।

**ਪਦ ਅਰਥ :** ਅਪਾਰ=ਬੇਅੰਤ। ਅਮੋਲੀ=ਅਮੋਲਕ। ਪ੍ਰਾਨ ਪਿਆਰੋ=ਪ੍ਰਾਣਾਂ ਦਾ ਪਿਆਰਾ। ਮਨਹਿ ਅਧਾਰੋ=ਮਨ ਦਾ ਆਸਰਾ। ਚੀਤਿ=ਚਿੱਤ ਵਿੱਚ। ਚਿਤਵਉ=ਮੈਂ ਚਿਤਾਰਦੀ ਹਾਂ। ਤੰਬੋਲੀ=ਪਾਨ ਖਾਣ ਵਾਲਾ। ਸਹਜਿ=ਆਤਮਿਕ ਅਡੋਲਤਾ ਵਿੱਚ। ਗੁਰਹਿ=ਗੁਰੂ ਨੇ। ਰੰਗਿ=ਪ੍ਰੇਮ ਵਿੱਚ। ਤਨ ਕੀ ਚੋਲੀ=ਹਿਰਦੇ ਰੂਪ ਚੋਲੀ। ਪ੍ਰਿਅ ਮੁਖਿ ਲਾਗੋ=ਪਿਆਰੇ ਦੇ ਮੂੰਹ ਲਗੀ ਹਾਂ। ਕਤਹੁ=ਕਿਸੇ ਤਰ੍ਹਾਂ ਵੀ। ਨਾ ਡੋਲੀ=ਨਹੀਂ ਡੋਲਦਾ, ਨਹੀਂ ਭਟਕਦਾ। ਧੂਪ=ਸੁਗੰਧਿਤ ਚੀਜ਼ਾਂ ਦਾ ਧੂੰਆ। ਗੰਧ=ਸੁਗੰਧੀ। ਦੀਪਾ=ਦੀਵਾ। ਓਤਿ ਪੋਤਿ=ਤਾਣੇ ਪੇਟੇ ਵਾਂਗ। ਸੰਗਿ=ਨਾਲ। ਮਉਲੀ=ਖਿੜ ਗਈ, ਪ੍ਰਫੁਲਤ ਹੋ ਗਈ। ਪ੍ਰਿਅ=ਪਿਆਰੇ ਦੇ। ਰਵੀ=ਮਾਣੀ, ਭੋਗੀ। ਅਤਿ ਨੀਕੀ=ਬਹੁਤ ਸੋਹਣੀ। ਖਟੋਲੀ=(ਹਿਰਦਾ ਰੂਪੀ) ਸੇਜ।

**ਅਰਥ :** (ਹੇ ਭੈਣੇ !) ਹਰੀ ਦਾ ਨਾਮ ਬੇਅੰਤ ਅਤੇ ਅਮੋਲਕ ਹੈ। (ਉਹ ਨਾਮ ਮੇਰੇ) ਪ੍ਰਾਣਾਂ ਦਾ ਪਿਆਰਾ (ਅਤੇ) ਮਨ ਦਾ ਆਸਰਾ ਹੈ। ਮੈਂ (ਉਸ ਪਿਆਰੇ ਨੂੰ ਆਪਣੇ) ਚਿੱਤ ਵਿੱਚ (ਇਸ ਤਰ੍ਹਾਂ ਚਿਤਾਰਦੀ ਰਹਿੰਦੀ ਹਾਂ ਜਿਵੇਂ ਕੋਈ ਪਾਨ ਖਾਣ ਵਾਲਾ (ਆਪਣੇ) ਪਾਨਾਂ ਨੂੰ ਚੇਤੇ ਰਖਦਾ ਹੈ।੧।ਰਹਾਉ।

(ਹੇ ਭੈਣੇ !) ਮੈਂ ਆਤਮਿਕ ਅਡੋਲਤਾ ਵਿੱਚ ਲੀਨ ਹੋ ਗਈ ਹਾਂ, (ਮੈਨੂੰ) ਗੁਰੂ ਨੇ (ਜੀਵਨ ਜੁਗਤੀ) ਦਸੀ ਹੈ (ਜਿਸ ਕਰਕੇ) ਹੁਣ ਮੇਰੇ ਹਿਰਦੇ ਰੂਪੀ ਚੋਲੀ ਪ੍ਰਭੂ ਦੇ ਪ੍ਰੇਮ-ਰੰਗ ਵਿੱਚ ਰੰਗੀ ਗਈ ਹੈ। ਜਦੋਂ ਮੇਰੇ ਵਡੇ ਭਾਗ ਹੋਏ (ਤਾਂ) ਪਿਆਰਾ (ਪ੍ਰੀਤਮ) ਮੇਰੇ ਮੂੰਹ ਲੱਗਾ (ਭਾਵ ਮਿਲ ਪਿਆ, ਹੁਣ) ਮੇਰਾ ਸੁਹਾਗ ਕਿਸੇ ਤਰ੍ਹਾਂ ਭੀ ਨਹੀਂ ਡੋਲਦਾ।੧।

(ਹੇ ਭੈਣੇ !) ਨਾ (ਮੇਰਾ ਕੋਈ ਸੁੰਦਰ) ਰੂਪ ਹੈ, ਨਾ (ਪੂਜਾ ਲਈ) ਕੋਈ ਧੂਪ ਹੈ, ਨਾ ਸੁਗੰਧੀ, ਨਾ ਦੀਵੇ ਹਨ ਪਰ ਗੁਰੂ ਦੀ ਕਿਰਪਾ ਨਾਲ ਮੇਰਾ ਅੰਗ-ਅੰਗ (ਉਸ ਪ੍ਰਭੂ ਨਾਲ ਮਿਲ ਕੇ) ਖਿੜ ਉਠਿਆ ਹੈ (ਭਾਵ ਪ੍ਰਫੁਲਤ ਹੋ ਗਿਆ ਹੈ)। ਨਾਨਕ ! ਆਖ ਕਿ ਪਿਆਰੇ ਪਤੀ-ਪ੍ਰਭੂ ਨੇ ਮੈਨੂੰ ਸੁਹਾਗਣ ਬਣਾ ਕੇ ਆਪਣੇ ਨਾਲ ਮਿਲਾ ਲਿਆ ਹੈ (ਅਤੇ) ਮੇਰੀ ਹਿਰਦੇ ਰੂਪੀ ਸੇਜਾ ਹੁਣ ਸੁਹਾਵਣੀ ਬਣ ਗਈ ਹੈ।੨।੩।੮੯।

# ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦਾ ਨਾਮ ਬੇਅੰਤ ਤੇ ਅਮੋਲਕ ਹੈ। ਜਿਹੜਾ ਇਸ ਨਾਮ ਨੂੰ ਚੇਤੇ ਰਖਦਾ ਹੈ, ਉਸ ਦੀ ਬੁੱਧੀ ਰੂਪ ਚੋਲੀ ਪ੍ਰੇਮ ਵਿੱਚ ਰੰਗੀ ਜਾਂਦੀ ਹੈ। ਜਦੋਂ ਪ੍ਰਾਨ-ਪਤੀ ਦੇ ਦਰਸ਼ਨ ਹੋਣ, ਤਾਂ ਜਾਣੋ ਮੱਥੇ ਦੇ ਭਾਗ ਜਾਗ ਪਏ ਹਨ। ਫਿਰ ਜੀਵ ਇਸਤਰੀ ਦਾ ਅੰਗ-ਅੰਗ ਮਉਲ ਉਠਦਾ ਹੈ ਤੇ ਉਸ ਸੋਹਾਗਣਿ ਦੀ ਅੰਤਸ਼-ਕਰਨ ਰੂਪੀ ਸੇਜਾ ਅਤੀ ਸੁੰਦਰ ਬਣ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਕਾਇਆ ਰੰਗ ਵਾਲੀ ਮੱਟੀ ਬਣ ਜਾਏ, ਨਾਮ ਰੂਪੀ ਮਜੀਠ ਉਸ ਵਿੱਚ ਪਾਇਆ ਜਾਏ ਅਤੇ ਸਤਿਗੁਰੂ ਉਸ ਚੋਲੀ ਨੂੰ ਰੰਗਣ ਵਾਲਾ ਲਿਲਾਰੀ ਹੋਵੇ, ਤਾਂ ਪ੍ਰਭੂ ਪਿਆਰੇ ਦਾ ਰਸ ਅਵੱਸ਼ ਮਾਣਿਆ ਜਾਂਦਾ ਹੈ।

**ਬਿਲਾਵਲੁ ਮਹਲਾ ੫ ॥ ਗੋਬਿੰਦ ਗੋਬਿੰਦ ਗੋਬਿੰਦ ਮਈ ॥ ਜਬ ਤੇ ਭੇਟੇ ਸਾਧ ਦਇਆਰਾ, ਤਬ ਤੇ ਦੁਰਮਤਿ ਦੂਰਿ ਭਈ ॥੧॥ ਰਹਾਉ॥ ਪੂਰਨ ਪੂਰਿ ਰਹਿਓ ਸੰਪੂਰਨ, ਸੀਤਲ ਸਾਂਤਿ ਦਇਆਲ ਦਈ ॥ ਕਾਮ ਕ੍ਰੋਧ ਤ੍ਰਿਸਨਾ ਅਹੰਕਾਰਾ, ਤਨ ਤੇ ਹੋਏ ਸਗਲ ਖਈ ॥੧॥ ਸਤੁ ਸੰਤੋਖੁ**

**ਦਇਆ ਧਰਮੁ ਸੁਚਿ, ਸੰਤਨ ਤੇ ਇਹੁ ਮੰਤੁ ਲਈ॥ ਕਹੁ ਨਾਨਕ, ਜਿਨਿ ਮਨਹੁ ਪਛਾਨਿਆ, ਤਿਨ ਕਉ ਸਗਲੀ ਸੋਝ ਪਈ ॥੨॥੪॥੯੦॥**

**ਪਦ ਅਰਥ :** ਗੋਬਿੰਦ ਮਈ=ਗੋਬਿੰਦ ਦਾ ਰੂਪ ਹੋ ਗਈ ਹਾਂ। ਭੇਟੇ=ਮਿਲੇ ਹਨ। ਦਇਆਰਾ=ਦਇਆਲੂ। ਦੁਰਮਤਿ=ਖੋਟੀ ਮਤਿ। ਪੂਰਿ ਰਹਿਓ=ਵਿਆਪਕ ਹੋ ਰਿਹਾ ਹੈ। ਸੀਤਲ=ਠੰਢ, ਸ਼ਾਂਤੀ। ਖਈ=ਨਾਸ਼ ਹੋ ਗਏ। ਸੁਚਿ=ਆਤਮਿਕ ਪਵਿੱਤਰਤਾ। ਮੰਤੁ=ਉਪਦੇਸ਼। ਜਿਨਿ=ਜਿਸ ਜਿਸ ਭਾਵ ਜਿਨ੍ਹਾਂ (ਜਗਿਆਸੂਆਂ) ਨੇ। ਮਨਹੁ=ਦਿਲੋਂ। ਸੋਝ=ਸੋਝੀ।

**ਅਰਥ :** (ਹੇ ਭਾਈ ! ਮੈਂ ਗੋਬਿੰਦ ਗੋਬਿੰਦ (ਆਖਦਿਆਂ) ਗੋਬਿੰਦ ਦਾ ਰੂਪ ਹੋ ਗਈ ਹਾਂ। ਜਦੋਂ ਤੋਂ ਮੈਨੂੰ ਦਇਆ ਦੇ ਸੋਮੇ ਸਾਧੂ (ਗੁਰੂ) ਮਿਲੇ ਹਨ ਤਦੋਂ ਤੋਂ ਖੋਟੀ ਮਤਿ ਦੂਰ ਹੋ ਗਈ ਹੈ।੧।ਰਹਾਉ।

(ਹੇ ਭਾਈ !) ਪ੍ਰਕਾਸ਼ ਰੂਪ ਵਾਹਿਗੁਰੂ (ਜੋ) ਠੰਢਾ, ਸ਼ਾਂਤੀ ਵਾਲਾ ਅਤੇ ਦਇਆ ਦਾ ਸੋਮਾ ਹੈ, (ਓਹ) ਪੂਰਨ ਤੌਰ ਤੇ ਹਰ ਥਾਂ ਵਿਆਪਕ ਹੋ ਰਿਹਾ ਹੈ। ਹੁਣ ਕਾਮ, ਕ੍ਰੋਧ, ਤ੍ਰਿਸ਼ਨਾ ਅਤੇ ਅਹੰਕਾਰ ਆਦਿਕ (ਸਾਰੇ ਵਿਕਾਰ) ਸਰੀਰ ਤੋਂ ਨਾਸ਼ ਹੋ ਗਏ ਹਨ।੧।

(ਮੈਂ) ਸਤੁ, ਸੰਤੋਖ, ਦਇਆ, ਧਰਮ, ਆਤਮਿਕ ਪਵਿਤਰਤਾ ਸੰਤ ਜਨਾ ਪਾਸੋਂ ਮੈਂ ਇਹ ਉਪਦੇਸ਼ ਪ੍ਰਾਪਤ ਕੀਤਾ ਹੈ। ਨਾਨਕ ! ਆਖ ਜਿਨ੍ਹਾਂ (ਮਨੁੱਖਾਂ) ਨੇ ਮਨ ਤੋਂ (ਭਾਵ ਦਿਲੋਂ, ਸਾਈਂ ਨੂੰ) ਪਛਾਣਿਆ ਹੈ (ਅਰਥਾਤ ਜੀਵਨ-ਸਾਂਝ ਪਾਈ ਹੈ), ਉਨ੍ਹਾਂ ਨੂੰ (ਆਤਮਿਕ ਜੀਵਨ ਦੀ) ਸਾਰੀ ਸੋਝੀ ਆ ਗਈ ਹੈ।੨।੪।੯੦।

## ਸਾਰੰਸ਼ ਅਤੇ ਸਿਧਾਂਤ

ਗੁਰੂ ਜੀ ਦੀ ਮਿਹਰ ਨਾਲ ਜਦ ਦੁਰਮਤਿ ਦੂਰ ਹੁੰਦੀ ਹੈ ਤਾਂ ਸਭ ਪਾਸੋਂ "ਗੋਬਿੰਦ ਗੋਬਿੰਦ ਗੋਬਿੰਦ" ਦਾ ਰੂਪ ਹੀ ਦਿਖਾਈ ਦੇਣ ਲਗ ਪੈਂਦਾ ਹੈ। ਕਾਮ, ਕ੍ਰੋਧ, ਅਹੰਕਾਰ ਤੇ ਤ੍ਰਿਸ਼ਨਾ ਆਦਿ ਅਉਗਣ ਅੰਦਰੋਂ ਚਲੇ ਜਾਂਦੇ ਹਨ ਤੇ ਸਤਿ, ਸੰਤੋਖ, ਦਇਆ, ਧਰਮ, ਸੁਚ ਅੰਦਰ ਆ ਵਸਦੇ ਹਨ। ਇਨ੍ਹਾਂ ਦੈਵੀ ਗੁਣਾਂ ਦੇ ਗ੍ਰਹਿਣ ਕਰਨ ਦੀ ਸਿਖਿਆ ਸਤਿਗੁਰੂ ਪਾਸੋਂ ਮਿਲਦੀ ਹੈ। ਸਿਧਾਂਤ ਇਹ ਹੈ ਕਿ ਜਿਨ੍ਹਾਂ ਨੇ ਮਨ ਕਰਕੇ ਵਾਹਿਗੁਰੂ ਜੀ ਨੂੰ ਪਛਾਣਿਆ ਹੈ, ਉਨ੍ਹਾਂ ਨੂੰ ਹੀ ਆਤਮਿਕ ਜੀਵਨ ਜੀਉਣ ਦੀ ਸੋਝੀ ਆਈ ਹੈ।

**ਬਿਲਾਵਲੁ ਮਹਲਾ ੫ ॥ ਕਿਆ ਹਮ ਜੀਅ ਜੰਤ ਬੇਚਾਰੇ, ਬਰਨਿ ਨ ਸਾਕਹ ਏਕ ਰੋਮਾਈ ॥ ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ, ਬੇਅੰਤ ਠਾਕੁਰ, ਤੇਰੀ ਗਤਿ ਨਹੀ ਪਾਈ ॥੧॥ ਕਿਆ ਕਥੀਐ, ਕਿਛੁ ਕਥਨੁ ਨ ਜਾਈ॥ ਜਹ ਜਹ ਦੇਖਾ, ਤਹ ਰਹਿਆ ਸਮਾਈ॥੧॥ਰਹਾਉ॥ ਜਹ ਮਹਾ ਭਇਆਨ ਦੂਖ ਜਮ ਸੁਣੀਐ, ਤਹ ਮੇਰੇ ਪ੍ਰਭ ਤੂਹੈ ਸਹਾਈ॥ ਸਰਨਿ ਪਰਿਓ ਹਰਿ ਚਰਨ ਗਹੇ ਪ੍ਰਭ, ਗੁਰਿ, ਨਾਨਕ ਕਉ ਬੂਝ ਬੁਝਾਈ ॥੨॥੫॥੯੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਾਕਹੰ, ਜਹੰ, ਜਹੰ, ਦੇਖਾਂ, ਤਹੰ, ਤਹੰ, ਤੂਹੈਂ।

**ਪਾਠ ਭੇਦ :** ਕਈ ਬੀੜਾਂ ਵਿੱਚ ਪਾਠ 'ਦੂਤ ਜਮ' ਆਉਂਦਾ ਹੈ (ਸ਼ਬਦਾਰਥ)।

**ਪਦ ਅਰਥ :** ਬਰਨਿ ਨ ਸਾਕਹ=ਬਿਆਨ ਨਹੀਂ ਕਰ ਸਕਦੇ। ਰੋਮਾਈ=ਰੋਮ ਜਿਤਨਾ, ਰੱਤਾ ਭਰ ਭੀ। ਬ੍ਰਹਮ=ਬ੍ਰਹਮਾ। ਮਹੇਸ=ਸ਼ਿਵ ਜੀ। ਸਿਧ=ਸਾਧਨਾ ਵਿਚੋਂ ਪੁਗੇ ਹੋਏ ਜ਼ੋਗੀ। ਮੁਨਿ=ਮੁਨੀ ਜਨ, ਸਮਾਧੀਆਂ ਲਾਉਣ ਵਾਲੇ ਰਿਸ਼ੀ। ਗਤਿ=ਹਾਲਤ, ਅਵਸਥਾ। ਕਥਨੁ ਨ ਜਾਈ=ਬਿਆਨੀ ਨਹੀਂ ਜਾ ਸਕਦੀ। ਜਹ ਜਹ=ਜਿਥੇ ਜਿਥੇ। ਦੇਖਾ=ਮੈਂ ਵੇਖਦਾ ਹਾਂ। ਤਹ=ਉਥੇ। ਰਹਿਆ ਸਮਾਈ=ਸਮਾਅ ਰਿਹਾ ਹੈ। ਮਹਾ ਭਇਆਨ=ਬਹੁਤ ਭਿਆਨਕ। ਗਹੇ=ਪਕੜੇ। ਗੁਰਿ=ਗੁਰੂ ਨੇ। ਬੂਝ ਬੁਝਾਈ=ਸਮਝ ਬਖ਼ਸ਼ੀ।

**ਅਰਥ :** ਹੇ ਮੇਰੇ ਮਾਲਕ ! ਅਸੀਂ ਵਿਚਾਰੇ ਜੀਵ ਜੰਤੂ ਕੀ ਹਾਂ (ਭਾਵ ਸਾਡੀ ਕੋਈ ਪਾਇਆਂ ਨਹੀਂ, ਅਸੀਂ ਇੱਕ) ਰੋਮ ਜਿਤਨੀ (ਤੇਰੀ ਵਡਿਆਈ) ਭੀ ਵਰਣਨ ਨਹੀਂ ਕਰ ਸਕਦੇ। ਬ੍ਰਹਮਾ, ਸ਼ਿਵ ਜੀ, ਸਿਧ (ਜੋਗੀ), ਮੁਨੀ (ਜਨ), ਇੰਦ੍ਰ (ਦੇਵਤੇ ਆਦਿਕਾਂ ਨੇ ਵੀ) ਤੇਰੀ ਗਤੀ ਨਹੀਂ ਪਾਈ ।੧।

(ਹੇ ਪ੍ਰਭੂ ! ਤੇਰੀ ਅਵਸਥਾ ਬਾਰੇ) ਕੀ ਕਹੀਏ, ਕੁਝ ਭੀ ਦਸੀ ਨਹੀਂ ਜਾ ਸਕਦੀ (ਕਿਉਂਕਿ) ਜਿਥੇ ਜਿਥੇ ਮੈਂ ਵੇਖਦਾ ਹਾਂ, ਉਥੇ ਉਥੇ ਹੀ (ਤੂੰ) ਸਮਾਅ ਰਹਿਆ ਹੈਂ।੧।ਰਹਾਉ।

ਜਿਥੇ ਬੜੇ ਭਿਆਨਕ ਜਮਦੂਤ ਸੁਣੀਦੇ ਹਨ, ਹੇ ਮੇਰੇ ਪ੍ਰਭੂ ! ਉਥੇ ਤੂੰ ਹੀ ਮਦਦਗਾਰ ਬਣਦਾ ਹੈਂ। ਗੁਰੂ ਨੇ ਨਾਨਕ ਨੂੰ (ਇਹ) ਸੋਝੀ ਬਖ਼ਸ਼ੀ ਹੈ। (ਇਸ ਲਈ) ਹੇ ਹਰੀ ! (ਮੈਂ) ਤੇਰੀ ਸ਼ਰਨ ਪਿਆ ਹਾਂ, (ਤੇਰੇ) ਚਰਨ ਪਕੜੇ ਹਨ।੨।੫।੯੧।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੀ ਮਹਿਮਾ ਵੇਦ, ਬ੍ਰਹਮਾ, ਵਿਸ਼ਨੂੰ, ਇੰਦ੍ਰ ਤੇ ਸ਼ਿਵ ਜੀ ਆਦਿ ਦੇਵਤੇ ਨਹੀਂ ਜਾਣਦੇ ਕਿ ਪਰਮਾਤਮਾ ਕਿਹੋ ਜਿਹਾ ਹੈ? ਉਹ ਕਿਥੇ ਪ੍ਰਵੇਸ਼ ਕਰਦਾ ਹੈ? ਇਹ ਗੱਲਾਂ ਉਸ ਦੇ ਸੰਤਾਂ ਪਾਸੋਂ ਪੁਛੋ। ਇਸ ਬਾਰੇ ਪੜ੍ਹੋ ਸ਼ਬਦ "ਪੂਛਉ ਸੰਤ ਮੇਰਾ ਠਾਕੁਰੁ ਕੈਸਾ" (ਪੰਨਾ ੧੨੩੧) ਰਹਾਉ ਵਾਲੀਆਂ ਪੰਕਤੀਆਂ, ਜਿਸ ਵਿੱਚ ਇਸ ਰਹੱਸ ਨੂੰ ਖੋਲ੍ਹ ਦਿੱਤਾ ਹੈ:-

**ਜਹ ਜਹ ਦੇਖਾ ਤਹ ਰਹਿਆ ਸਮਾਈ ॥**

ਦਸਮੇਸ਼ ਪਿਤਾ ਜੀ ਨੇ ਵੀ ਪ੍ਰਭੂ ਦੀ ਬੇਅੰਤਤਾ ਬਾਰੇ 'ਅਕਾਲ ਉਸਤਤਿ' ਵਿੱਚ ਅਜਿਹੇ ਹੀ ਅੰਮ੍ਰਿਤ ਬਚਨ ਉਚਾਰਨ ਕੀਤੇ ਹਨ:-

**ਬਿਅੰਤ ਹੈ ਅਨੰਤ ਹੈ, ਅਨੰਤ ਤੇਜ ਜਾਨੀਐ... ॥੧੬॥੧੭੬॥**

ਸਿਧਾਂਤ ਇਹ ਹੈ ਕਿ ਜਿਸ ਪ੍ਰਭੂ ਨੂੰ ਵੱਡੇ ਵੱਡੇ ਅਵਤਾਰ ਨਹੀਂ ਸਮਝ ਸਕੇ, ਸੱਚੇ ਗੁਰਦੇਵ ਸ਼ਬਦ ਦੁਆਰਾ ਉਸ ਦੀ ਸੋਝੀ ਕਰਾ ਦਿੰਦੇ ਹਨ।

**ਬਿਲਾਵਲੁ ਮਹਲਾ ੫ ॥ ਅਗਮ ਰੂਪ ਅਬਿਨਾਸੀ ਕਰਤਾ, ਪਤਿਤ ਪਵਿਤ, ਇਕ ਨਿਮਖ ਜਪਾਈਐ ॥ ਅਚਰਜੁ ਸੁਨਿਓ, ਪਰਾਪਤਿ, ਭੇਟੁਲੇ, ਸੰਤ ਚਰਨ, ਚਰਨ ਮਨੁ ਲਾਈਐ ॥੧॥ ਕਿਤੁ ਬਿਧੀਐ ਕਿਤੁ ਸੰਜਮਿ ਪਾਈਐ॥ ਕਹੁ ਸੁਰਜਨ, ਕਿਤੁ ਜੁਗਤੀ ਧਿਆਈਐ ॥੧॥ਰਹਾਉ॥ ਜੋ ਮਾਨੁਖੁ ਮਾਨੁਖ ਕੀ ਸੇਵਾ, ਓਹੁ ਤਿਸ ਕੀ ਲਈ ਲਈ ਫੁਨਿ ਜਾਈਐ ॥ ਨਾਨਕ, ਸਰਨਿ ਸਰਣਿ ਸੁਖ ਸਾਗਰ, ਮੋਹਿ ਟੇਕ ਤੇਰੋ ਇਕ ਨਾਈਐ॥੨॥੬॥੯੨॥**

**ਪਦ ਅਰਥ :** ਅਗਮ=ਅਪਹੁੰਚ। ਅਬਿਨਾਸੀ=ਨਾਸ਼ ਤੋਂ ਰਹਿਤ। ਪਤਿਤ ਪਵਿਤ=ਪਤਿਤਾਂ ਨੂੰ ਪਵਿੱਤਰ ਕਰਨ ਵਾਲਾ। ਨਿਮਖ=ਅੱਖ ਦੇ ਫੋਰ ਜਿਤਨੇ ਸਮੇਂ ਲਈ। ਅਚਰਜੁ=ਅਸਚਰਜ ਪ੍ਰਭੂ। ਪ੍ਰਾਪਤੇ=ਪ੍ਰਾਪਤ ਹੁੰਦਾ ਹੈ। ਭੇਟੁਲੇ=ਮਿਲ ਗਏ। ਕਿਤ ਬਿਧੀਐ=ਕਿਸ ਬਿਧੀ (ਤਰੀਕੇ) ਨਾਲ।

ਸੰਜਮਿ=ਜੁਗਤੀ ਨਾਲ। ਸੁਰਜਨ=ਹੇ ਚੰਗੇ ਪੁਰਸ਼ !। ਲਈ ਲਈ=(ਮੁੜ ਮੁੜ) ਲਈ ਜਾਂਦਾ ਹੈ, (ਭੁਲਾਂਦਾ ਨਹੀਂ ਹੈ)। ਜਾਈਐ=ਦੌੜਦਾ ਭਜਦਾ ਰਹਿੰਦਾ ਹੈ। ਨਾਈਐ=ਨਾਮ ਦੀ।

**ਅਰਥ :** (ਹੇ ਭਾਈ !) ਅਪਹੁੰਚ ਰੂਪ ਨਾਸ਼ ਤੋਂ ਰਹਿਤ ਕਰਤਾ ਪੁਰਖ, ਜੋ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ, (ਉਸ ਦਾ ਨਾਮ ਮਨ ਨੂੰ) ਇਕ ਨਿਮਖ ਨਿਮਖ ਜਪਾਉਣਾ ਚਾਹੀਦਾ ਹੈ। (ਇਹ) ਸੁਣਿਆ ਹੈ (ਉਹ) ਅਸਚਰਜ ਹੈ, (ਪਰ) ਸੰਤ ਜਨਾਂ ਦੇ ਚਰਨ ਭੇਟਣ ਤੇ ਪ੍ਰਾਪਤ (ਹੋ ਜਾਂਦਾ ਹੈ)। (ਇਸ ਲਈ ਸੰਤ ਗੁਰੂ ਦੇ) ਚਰਨਾਂ ਵਿੱਚ ਮਨ ਜੋੜਨਾ ਚਾਹੀਦਾ ਹੈ।੧।

ਹੇ ਸ੍ਰੇਸ਼ਟ ਪੁਰਸ਼ ! ਤੂੰ ਦਸ ਕਿ ਕਿਹੜੀ ਜੁਗਤੀ ਨਾਲ ਕਿਹੜੇ ਤਰੀਕੇ ਨਾਲ (ਉਸ ਪ੍ਰਭੂ ਨੂੰ) ਪਾਈਦਾ ਹੈ?।੧।ਰਹਾਉ।

ਜੇ (ਇੱਕ) ਮਨੁੱਖ (ਦੂਜੇ ਮਨੁੱਖ ਦੀ) ਸੇਵਾ ਕਰੇ (ਤਾਂ) ਉਹ ਉਸ ਦੀ (ਕੀਤੀ ਹੋਈ) ਸੇਵਾ ਨੂੰ ਲਈ ਹੀ ਲਈ ਜਾਂਦਾ ਹੈ (ਭਾਵ ਭੁਲਾਂਦਾ ਨਹੀਂ, ਯਾਦ ਰਖਦਾ ਹੈ)। ਹੇ ਪ੍ਰਭੂ ! ਤੂੰ ਤਾਂ ਆਪ ਮਾਲਕ ਹੈਂ, ਤੇਰੀ ਸੇਵਾ ਕਿਵੇਂ ਨਿਸਫਲ ਜਾ ਸਕਦੀ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ !) ਤੂੰ ਹੀ ਸੁੱਖਾਂ ਦਾ ਸਮੁੰਦਰ ਹੈਂ, ਮੈਂ ਤੇਰੀ ਸ਼ਰਨ ਹਾਂ, ਮੈਨੂੰ ਇੱਕ ਤੇਰੇ ਨਾਮ ਦੀ ਟੇਕ ਹੈ।੨।੬।੯੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਵੀ ਪਿਛਲੇ ਸ਼ਬਦ ਵਾਂਗ ਇਹ ਪ੍ਰਛ ਕੀਤੀ ਗਈ ਹੈ ਕਿ ਜ਼ਿਹੜਾ ਪ੍ਰਭੂ ਅਸਚਰਜ ਸੁਣੀਦਾ ਹੈ, ਉਸ ਦਾ ਦਰਸ਼ਨ ਕਿਹੜੀ ਜੁਗਤੀ ਤੇ ਸੰਜਮ ਨਾਲ ਪਾਇਆ ਜਾ ਸਕਦਾ ਹੈ? ਇਸ ਦਾ ਉਤਰ ਵੀ ਗੁਰੂ ਪਾਤਿਸ਼ਾਹ ਜੀ ਨੇ ਆਪ ਹੀ ਦਰਸਾ ਦਿੱਤਾ ਹੈ ਕਿ ਸੰਤ-ਗੁਰੂ ਦੇ ਚਰਨ ਭੇਟਣ ਤੇ, ਭਾਵ ਉਨ੍ਹਾਂ ਦੀ ਸੰਗਤ ਕਰਨ ਨਾਲ ਪ੍ਰਭੂ ਦੇ ਚਰਨਾਂ ਵਿੱਚ ਮਨ ਜੋੜਨ ਨਾਲ ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੈ। ਪ੍ਰਭੂ ਦੀ ਸੇਵਾ ਚਿਤ ਲਾ ਕੇ ਕਰਨੀ ਚਾਹੀਦੀ ਹੈ। ਉਹ ਕਿਸੇ ਦੀ ਸੇਵਾ ਬਿਰਥੀ ਨਹੀਂ ਜਾਣ ਦਿੰਦਾ। ਸਿਧਾਂਤ ਇਹ ਹੈ ਕਿ ਗੁਰੂ ਦੀ ਸੰਗਤ, ਸੇਵਾ-ਸਿਮਰਨ ਕਰਕੇ ਪਰਮੇਸ਼ਰ ਉਤੇ ਟੇਕ ਰਖਣ ਨਾਲ ਹੀ ਜੀਵਨ-ਬੇੜਾ ਪਾਰ ਹੋਣਾ ਹੈ।

**ਬਿਲਾਵਲੁ ਮਹਲਾ ੫ ॥ ਸੰਤ ਸਰਣਿ, ਸੰਤ ਟਹਲ ਕਰੀ ॥ ਧੰਧੁ ਬੰਧੁ ਅਰੁ ਸਗਲ ਜੰਜਾਰੋ, ਅਵਰ ਕਾਜ ਤੇ ਛੂਟਿ ਪਰੀ ॥੧॥ ਰਹਾਉ॥ ਸੂਖ ਸਹਜ ਅਰੁ ਘਨੋ ਅਨੰਦਾ, ਗੁਰ ਤੇ ਪਾਇਓ ਨਾਮੁ ਹਰੀ ॥ ਐਸੋ ਹਰਿ ਰਸੁ ਬਰਨਿ ਨ ਸਾਕਉ, ਗੁਰਿ ਪੂਰੈ ਮੇਰੀ ਉਲਟਿ ਧਰੀ ॥੧॥ ਪੇਖਿਓ ਮੋਹਨੁ, ਸਭ ਕੈ ਸੰਗੇ, ਊਨ ਨ ਕਾਹੂ, ਸਗਲ ਭਰੀ॥ ਪੂਰਨ ਪੂਰਿ ਰਹਿਓ ਕਿਰਪਾ ਨਿਧਿ, ਕਹੁ ਨਾਨਕ ਮੇਰੀ ਪੂਰੀ ਪਰੀ ॥੨॥੭॥੯੩॥**

**ਪਦ ਅਰਥ :** ਟਹਲ ਕਰੀ=ਸੇਵਾ ਕੀਤੀ। ਧੰਧੁ=ਧੰਧਾ। ਬੰਧੁ=ਬੰਧਨ। ਅਰੁ=ਅਤੇ। ਜੰਜਾਰੋ=ਜੰਜਾਲ। ਅਵਰ ਕਾਜ ਤੇ=ਹੋਰ ਕੰਮਾਂ ਤੋਂ। ਛੂਟਿ ਪਰੀ=ਛੁੱਟ ਗਈ। ਘਨੋ=ਬਹੁਤ। ਬਰਨਿ ਨ ਸਾਕਉ=ਮੈਂ ਬਿਆਨ ਨਹੀਂ ਕਰ ਸਕਦਾ। ਉਲਟਿ ਧਰੀ=(ਬ੍ਰਿਤੀ) ਮਾਇਆ ਵਲੋਂ ਉਲਟਾਅ ਦਿੱਤੀ। ਪੇਖਿਓ=ਵੇਖਿਆ। ਊਨ=ਕਮੀ, ਖ਼ਾਲੀ। ਕਿਰਪਾ ਨਿਧਿ=ਕਿਰਪਾ ਦਾ ਖ਼ਜ਼ਾਨਾ। ਪੂਰੀ ਪਰੀ=ਪੂਰੀ ਪੈ ਗਈ (ਭਾਵ ਘਾਲ ਥਾਇ ਪੈ ਗਈ)।

**ਅਰਥ :** (ਹੇ ਭਾਈ !) ਸੰਤ (ਗੁਰੂ) ਦੀ ਸ਼ਰਨ ਵਿੱਚ ਸੰਤ (ਗੁਰੂ) ਦੀ ਸੇਵਾ ਕੀਤੀ (ਜਿਸ ਦੇ ਫਲਸਰੂਪ ਦੁਨਿਆਵੀ) ਧੰਧੇ, ਬੰਧਨ ਅਤੇ ਸਾਰੇ ਜੰਜਾਲ (ਛੁੱਟ ਗਏ ਅਤੇ ਮੇਰੀ ਬਿਰਤੀ) ਹੋਰ ਕੰਮਾਂ ਕਾਜਾਂ ਤੋਂ ਛੁੱਟ ਗਈ।੧।ਰਹਾਉ।

(ਹੇ ਭਾਈ ! ਮੈਂ) ਗੁਰੂ ਪਾਸੋਂ ਪਰਮੇਸ਼ਰ ਦਾ ਨਾਮ ਪ੍ਰਾਪਤ ਕੀਤਾ (ਜਿਸ ਦਾ ਸਦਕਾ) ਸੁਖ,

ਸਹਜ ਅਤੇ ਬਹੁਤ ਅਨੰਦ (ਮੇਰੇ ਹਿਰਦੇ ਵਿੱਚ ਟਿੱਕ ਗਏ)। ਹਰੀ (ਨਾਮ) ਦਾ ਰੱਸ ਇਹੋ ਜਿਹਾ ਹੈ (ਜਿਸ ਦਾ) ਮੈਂ ਬਿਆਨ ਨਹੀਂ ਕਰ ਸਕਦਾ (ਕਿਉਂਕਿ) ਪੂਰੇ ਗੁਰੂ ਨੇ ਮੇਰੀ (ਬਿਰਤੀ ਮਾਇਆ ਵਲੋਂ) ਉਲਟਾਅ ਦਿੱਤੀ ਹੈ।੧।

(ਹੇ ਭਾਈ! ਹੁਣ) ਮੈਂ ਮਨ ਨੂੰ ਮੋਹਣ ਵਾਲੇ (ਪ੍ਰਭੂ) ਨੂੰ ਹਰੇਕ ਦੇ ਨਾਲ (ਵਸਦਾ) ਵੇਖਿਆ ਹੈ, ਕੋਈ ਥਾਂ (ਉਸ ਤੋਂ) ਖ਼ਾਲੀ ਨਹੀਂ, ਸਾਰੀ ਦੀ ਸਾਰੀ (ਸ੍ਰਿਸ਼ਟੀ ਉਸ ਦੀ ਕੁਦਰਤਿ ਨਾਲ) ਭਰੀ ਹੋਈ ਹੈ। (ਉਹ ਪ੍ਰਭੂ ਜੋ) ਕਿਰਪਾ ਦਾ ਖ਼ਜ਼ਾਨਾ ਹੈ, ਹਰ ਥਾਂ ਪਰੀਪੂਰਨ ਹੈ। ਨਾਨਕ! ਆਖ (ਹੇ ਭਾਈ! ਗੁਰੂ ਦੀ ਕਿਰਪਾ ਨਾਲ) ਮੇਰੀ (ਘਾਲ) ਥਾਇ ਪੈ ਗਈ ਹੈ (ਭਾਵ ਜੀਵਨ ਸਫਲ ਹੋ ਗਿਆ ਹੈ)।੨।੭।੯੩।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਦੀ ਸ਼ਰਣ ਵਿੱਚ ਸੇਵਾ ਕਰਨ ਨਾਲ ਜੋ ਆਤਮਿਕ ਅਨੰਦ ਤੇ ਮਸਤੀ ਪ੍ਰਾਪਤ ਹੁੰਦੀ ਹੈ ਉਸ ਨਾਲ ਸਾਰੇ ਧੰਧੇ, ਹੋਰ ਕੰਮ ਕਾਜ ਤੇ ਬੰਧਨ ਸੁਤੇ ਹੀ ਛੁੱਟ ਜਾਂਦੇ ਹਨ। ਗੁਰੂ, ਮਨੁੱਖ ਦੀ ਸੁਰਤਿ ਨੂੰ ਸੰਸਾਰ ਵਲੋਂ ਉਲਟਾਅ ਕੇ ਨਿਰੰਕਾਰ ਵਲ ਲਾ ਦਿੰਦਾ ਹੈ। ਜਦੋਂ ਜਗਿਆਸੂ ਨਾਮ ਦੇ ਰੱਸ ਵਿੱਚ ਲੀਨ ਹੁੰਦਾ ਹੈ ਓਦੋਂ ਉਸ ਨੂੰ ਸਭ ਪਾਸੇ ਹਰੀ ਦੇ ਦੀਦਾਰ ਹੋਣ ਲਗ ਪੈਂਦੇ ਹਨ। ਗੁਰੂ ਦੇ ਮਿਲਣ ਨਾਲ ਨਿਰਵਿਰਤੀ ਵਾਲੇ ਮਾਰਗ ਦੀ ਸੋਝੀ ਆਉਂਦੀ ਹੈ। ਗੁਰੂ ਦਾ ਉਪਦੇਸ਼ ਕਮਾ ਕੇ ਜੋ ਅਨੰਦ ਪ੍ਰਾਪਤ ਹੁੰਦਾ ਹੈ ਉਸ ਦਾ ਵਰਣਨ ਕਰਨਾ ਕਠਿਨ ਹੈ।

**ਬਿਲਾਵਲੁ ਮਹਲਾ ੫ ॥ ਮਨ ਕਿਆ ਕਹਤਾ, ਹਉ ਕਿਆ ਕਹਤਾ ॥ ਜਾਨ ਪ੍ਰਬੀਨ ਠਾਕੁਰ ਪ੍ਰਭ ਮੇਰੇ, ਤਿਸੁ ਆਗੈ ਕਿਆ ਕਹਤਾ ॥੧॥ ਰਹਾਉ॥ ਅਨਬੋਲੇ ਕਉ ਤੁਹੀ ਪਛਾਨਹਿ, ਜੋ ਜੀਅਨ ਮਹਿ ਹੋਤਾ ॥ ਰੇ ਮਨ ! ਕਾਇ ਕਹਾ ਲਉ ਡਹਕਹਿ, ਜਉ ਪੇਖਤ ਹੀ ਸੰਗਿ ਸੁਨਤਾ ॥੧॥ ਐਸੋ ਜਾਨਿ ਭਏ ਮਨਿ ਆਨਦ, ਆਨ ਨ ਬੀਓ ਕਰਤਾ ॥ ਕਹੁ ਨਾਨਕ, ਗੁਰ ਭਏ ਦਇਆਰਾ, ਹਰਿ ਰੰਗੁ ਨ ਕਬਹੂ ਲਹਤਾ ॥੨॥੮॥੯੪॥**

**ਪਦ ਅਰਥ :** ਜੀਅਨ ਮਹਿ=ਦਿਲਾਂ ਵਿੱਚ। ਕਾਇ=ਕਿਸ ਲਈ?। ਕਹਾ ਲਉ=ਕਿਥੋਂ ਤੱਕ। ਡਹਕਹਿ=(ਧੋਖਾ) ਕਰਦਾ ਫਿਰਦਾ ਹੈਂ। ਜਾਨਿ=ਜਾਣ ਕੇ, ਸਮਝ ਕੇ। ਮਨਿ=ਮਨ ਵਿੱਚ। ਆਨਦ=ਪ੍ਰਸੰਨ। ਆਨ=ਹੋਰ। ਬੀਓ=ਦੂਜਾ। ਦਇਆਰਾ=ਦਇਆਲੂ। ਨ ਲਹਤਾ=ਨਹੀਂ ਉਤਰਦਾ।

**ਅਰਥ :** ਹੇ ਮਨ ! (ਤੂੰ ਮੈਨੂੰ) ਕੀ ਆਖਦਾ ਹੈਂ (ਅਤੇ) ਮੈਂ (ਤੈਨੂੰ) ਕੀ ਆਖਦਾ ਹਾਂ। ਮੇਰੇ ਮਾਲਕ ਪ੍ਰਭੂ ਜੀ ਸਿਆਣੇ ਹਨ, (ਸਭ ਦੇ ਦਿਲਾਂ ਦੀ) ਜਾਣਦੇ ਹਨ, ਉਸ ਦੇ ਸਾਹਮਣੇ (ਤੂੰ) ਕੀ ਆਖਦਾ ਹੈਂ?।੧। ਰਹਾਉ।

(ਹੇ ਪ੍ਰਭੂ !) ਤੂੰ ਬਿਨਾ ਬੋਲੇ (ਦੱਸੇ), ਜੋ ਜੀਆਂ ਦੇ ਦਿਲ ਦੇ ਵਿੱਚ (ਸੰਕਲਪ) ਹੁੰਦਾ ਹੈ (ਸਭ ਕੁਝ) ਬੁਝ ਲੈਂਦਾ ਹੈਂ। ਹੇ ਮਨ ! ਤੂੰ ਕਿਸ ਲਈ, ਕਿਥੋਂ ਤੱਕ ਭਟਕਦਾ ਫਿਰਦਾ ਹੈਂ (ਭਾਵ ਆਪਣੇ ਆਪ ਨੂੰ ਕਿਉਂ ਧੋਖਾ ਦੇ ਰਿਹਾ ਹੈਂ?) ਜਦੋਂ (ਕਿ ਪਰਮਾਤਮਾ ਤੇਰੇ) ਨਾਲ ਹੈ (ਤੇਰੇ ਕੀਤੇ ਕੰਮਾਂ ਨੂੰ) ਵੇਖਦਾ ਤੇ ਸੁਣਦਾ ਪਿਆ ਹੈ।੧।

(ਹੇ ਪ੍ਰਭੂ !) ਇਸ ਤਰ੍ਹਾਂ ਜਾਣਦੇ (ਹੋਏ ਕਿ ਤੇਰੇ ਤੋਂ ਬਿਨਾ) ਹੋਰ ਕੋਈ ਦੂਜਾ ਕੁਝ ਕਰਨ ਜੋਗਾ ਨਹੀਂ, (ਅਸੀਂ) ਮਨ ਵਿੱਚ ਆਨੰਦ ਹੋ ਗਏ ਹਾਂ। ਨਾਨਕ ! ਆਖ ਕਿ ਜਦੋਂ ਗੁਰੂ ਦਿਆਲੂ ਹੋ ਗਏ, (ਤਾਂ ਪ੍ਰਤੀਤ ਹੋ ਗਈ ਕਿ) ਹਰੀ (ਨਾਮ) ਦਾ ਰੰਗ ਕਦੇ ਭੀ ਨਹੀਂ ਉਤਰਦਾ।੨।੮।੯੪।

## ਸਾਰੰਸ਼ ਅਤੇ ਸਿਧਾਂਤ

ਮਨੁੱਖੀ ਮਨ ਚੰਚਲ ਹੈ, ਇਸ ਦੇ ਵਿਚਾਰਾਂ ਦਾ ਟਕਰਾਉ ਹਰ ਵੇਲੇ ਚਲਦਾ ਰਹਿੰਦਾ ਹੈ। ਇਹ ਸੰਸਾਰ ਦੇ ਪਦਾਰਥਾਂ ਨੂੰ ਭੋਗ ਭੋਗ ਕੇ ਰਜਦਾ ਨਹੀਂ ਹੈ। ਇਸ ਨੂੰ ਕਿਤਨਾ ਹੀ ਸਮਝਾਈ ਜਾਓ, ਇਹ ਜੀਵ ਦੇ ਆਖੇ ਨਹੀਂ ਲਗਦਾ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਫੁਰਮਾਉਂਦੇ ਹਨ ਕਿ ਇਹ ਮਨ ਕੁੱਤੇ ਦੀ ਪੂੰਛ ਵਾਂਗੂੰ ਡਿੰਗਾ ਹੀ ਰਹਿੰਦਾ ਹੈ, ਸਿਧਾ ਨਹੀਂ ਹੁੰਦਾ:-

**ਸੁਆਨ ਪੂਛ ਜਿਉ ਭਇਓ ਨ ਸੂਧੋ, ਬਹੁਤੁ ਜਤਨੁ ਮੈ ਕੀਨੋ ॥**

**ਨਾਨਕ, ਲਾਜ ਬਿਰਦ ਕੀ ਰਾਖਹੁ, ਨਾਮੁ ਤੁਹਾਰੋ ਲੀਨੋ ॥** [ਪੰਨਾ ੬੩੩

ਸਿਧਾਂਤ ਇਹ ਹੈ ਕਿ ਜਦੋਂ ਗੁਰੂ ਦਇਆਲੂ ਹੋ ਜਾਣ, ਹਰੀ ਨਾਮ ਦੀ ਦਾਤਿ ਬਖ਼ਸ਼ ਦੇਣ, ਤਾਂ ਇਸ ਉਤੇ ਨਾਮ ਦਾ ਅਜਿਹਾ ਗੂੜ੍ਹਾ ਰੰਗ ਚੜ੍ਹਦਾ ਹੈ ਜੋ ਮੁੜ ਕੇ ਜੀਵਨ ਭਰ ਉਤਰਦਾ ਹੀ ਨਹੀਂ।

**ਬਿਲਾਵਲੁ ਮਹਲਾ ੫ ॥ ਨਿੰਦਕੁ, ਐਸੇ ਹੀ ਝਰਿ ਪਰੀਐ ॥ ਇਹ ਨੀਸਾਨੀ ਸੁਨਹੁ ਤੁਮ ਭਾਈ, ਜਿਉ ਕਾਲਰ ਭੀਤਿ ਗਿਰੀਐ ॥੧॥ ਰਹਾਉ॥ ਜਉ ਦੇਖੈ ਛਿਦ੍ਰੁ, ਤਉ ਨਿੰਦਕੁ ਉਮਾਹੈ, ਭਲੋ ਦੇਖਿ ਦੁਖ ਭਰੀਐ ॥ ਆਠ ਪਹਰ ਚਿਤਵੈ ਨਹੀ ਪਹੁਚੈ, ਬੁਰਾ ਚਿਤਵਤ ਚਿਤਵਤ ਮਰੀਐ ॥੧॥ ਨਿੰਦਕੁ ਪ੍ਰਭੂ ਭੁਲਾਇਆ, ਕਾਲੁ ਨੇਰੈ ਆਇਆ, ਹਰਿ ਜਨ ਸਿਉ ਬਾਦੁ ਉਠਰੀਐ ॥ ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ, ਕਿਆ ਮਾਨਸ ਬਪੁਰੇ ਕਰੀਐ ॥੨॥੯॥੯੫॥**

**ਪਦ ਅਰਥ :** ਝਰਿ ਪਰੀਐ=ਝੜ ਕੇ ਡਿਗ ਪੈਂਦਾ ਹੈ। ਕਾਲਰ ਭੀਤਿ=ਕੱਲਰ ਦੀ ਕੰਧ। ਗਿਰੀਐ=ਡਿਗ ਪੈਂਦੀ ਹੈ। ਛਿਦ੍ਰੁ=ਨੁਕਸ। ਉਮਾਹੈ=ਖੁਸ਼ ਹੁੰਦਾ ਹੈ। ਦੇਖਿ=ਵੇਖ ਕੇ। ਦੁਖ ਭਰੀਐ= ਬਹੁਤ ਦੁਖੀ ਹੁੰਦਾ ਹੈ। ਚਿਤਵੈ=ਸੋਚਦਾ ਰਹਿੰਦਾ ਹੈ। ਨਹੀ ਪਹੁਚੈ=ਅਪੜ ਨਹੀਂ ਸਕਦਾ। ਮਰੀਐ=ਮਰ ਜਾਂਦਾ ਹੈ। ਕਾਲੁ=ਮੌਤ ਦਾ ਸਮਾਂ। ਬਾਦੁ=ਝਗੜਾ। ਉਠਰੀਐ=ਉਠਾਉਂਦਾ ਹੈ। ਬਪੁਰੇ=ਵਿਚਾਰੇ।

**ਅਰਥ :** ਹੇ ਭਾਈਓ ਤੁਸੀਂ ਸੁਣੋ ! ਨਿੰਦਕ ਇਸੇ ਤਰ੍ਹਾਂ (ਜੀਵਨ ਮਿਆਰ ਤੋਂ) ਡਿਗ ਪੈਂਦਾ ਹੈ ਜਿਵੇਂ ਕਿ ਕੱਲਰ ਦੀ ਕੰਧ (ਕਿਰ ਕਿਰ ਕੇ) ਡਿੱਗ ਪੈਂਦੀ ਹੈ। ਇਹੋ ਜਿਹੀ ਉਸ ਦੇ ਡਿੱਗਣ ਦੀ ਨਿਸ਼ਾਨੀ ਹੈ।੧।ਰਹਾਉ।

(ਹੇ ਭਾਈ !) ਜਦੋਂ ਨਿੰਦਕ (ਕਿਸੇ ਮਨੁੱਖ ਦਾ ਕੋਈ) ਨੁਕਸ ਵੇਖਦਾ ਹੈ ਤਾਂ ਉਹ ਖੁੱਸ਼ ਹੁੰਦਾ ਹੈ (ਪਰ ਕਿਸੇ ਦੇ) ਚੰਗੇ (ਗੁਣ) ਵੇਖ ਕੇ ਬਹੁਤ ਦੁਖੀ ਹੁੰਦਾ ਹੈ। ਅੱਠੇ ਪਹਿਰ (ਆਪਣੇ ਮਨ ਵਿੱਚ ਦੂਜਿਆਂ ਲਈ) ਬੁਰਾ ਹੀ ਸੋਚਦਾ ਰਹਿੰਦਾ ਹੈ (ਪਰ ਬੁਰਾਈ ਕਰਨ ਤੱਕ) ਅਪੜ ਨਹੀਂ ਸਕਦਾ, ਬੁਰਾਈ ਸੋਚਦਿਆਂ ਸੋਚਦਿਆਂ ਹੀ ਮਰ ਜਾਂਦਾ ਹੈ।੧।

(ਹੇ ਭਾਈ !) ਨਿੰਦਕ ਨੂੰ ਪ੍ਰਭੂ ਨੇ ਭੁਲਾਇਆ (ਉਸ ਨੂੰ ਕੁਰਾਹੇ ਪਾ ਦਿੱਤਾ), ਮੌਤ ਉਸ ਦੇ ਨੇੜੇ ਆ ਗਈ (ਕਿਉਂਕਿ ਉਹ) ਹਰੀ ਜਨ ਨਾਲ ਵੈਰ ਉਠਾਈ ਰਖਦਾ ਸੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ ਜਨ ਦਾ) ਰਾਖਾ ਮਾਲਕ ਆਪ ਹੀ ਹੈ, ਮਨੁੱਖ ਵਿਚਾਰੇ ਉਸ ਦਾ ਕੀ ਵਿਗਾੜ ਸਕਦੇ ਹਨ? (ਭਾਵ ਕੁਝ ਨਹੀਂ ਕਰ ਸਕਦੇ)।੨।੯।੯੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਨਿੰਦਕ ਦੀ ਨਿਸ਼ਾਨੀ ਅਤੇ ਨਿੰਦਕ ਦੀ ਮੌਤ ਦਾ ਜ਼ਿਕਰ ਕੀਤਾ ਹੈ। ਇਸ ਸ਼ਬਦ ਦੀ ਉਥਾਨਕਾ ਇਸ ਤਰ੍ਹਾਂ ਦਸੀ ਜਾਂਦੀ ਹੈ:- "ਜਦੋਂ ਸੁਲਹੀ ਪ੍ਰਿਥੀਏ ਦੀ ਸਹਾਇਤਾ ਹਿੱਤ ਸ੍ਰੀ

ਗੁਰੂ ਅਰਜਨ ਦੇਵ ਜੀ ਉਤੇ ਚੜ੍ਹਾਈ ਕਰਕੇ ਆਇਆ ਤਾਂ ਰਸਤੇ ਵਿੱਚ ਭੱਠੇ ਦੇ ਆਵੇ ਵਿੱਚ ਡਿੱਗ ਕੇ ਮਰ ਗਿਆ। ਪਰ ਉਸ ਦਾ ਭਤੀਜਾ ਸੁਲਭੀ ਵੀ ਗੁਰੂ ਜੀ ਨਾਲ ਵੈਰ ਰਖਦਾ ਸੀ, ਉਸ ਨੇ ਵੀ ਬਾਦਸ਼ਾਹ ਅਗੇ ਬਹੁਤ ਚੁਗਲੀਆਂ ਕੀਤੀਆਂ। ਜਦੋਂ ਉਹ ਲਾਹੌਰ ਨੂੰ ਆ ਰਿਹਾ ਸੀ ਤਾਂ ਰਸਤੇ ਵਿੱਚ ਘੋੜੇ ਤੋਂ ਡਿੱਗ ਪਿਆ। ਸੁਲਭੀ-ਚੰਦੂ ਦਾ ਦੂਤ ਗੁਰੂ ਜੀ ਨੂੰ ਫੜਨ ਲਈ ਆ ਰਿਹਾ ਸੀ ਤਾਂ ਉਸ ਨੂੰ ਰਸਤੇ ਵਿੱਚ ਇੱਕ ਸਈਅਦ ਮਿਲਿਆ। ਉਸਨੇ ਉਸਦੇ ਚਾਚੇ ਪਾਸੋਂ ਰੁਪਏ ਲੈਣੇ ਸਨ, ਉਸਨੇ ਕਿਹਾ ਤੂੰ ਚਾਚੇ ਦੀ ਜ਼ਿੰਮੇਵਾਰੀ ਲਈ ਹੈ, ਮੇਰੇ ਰੁਪਏ ਦੇ। ਇਸ ਤੇ ਆਪਸ ਵਿੱਚ ਤੂੰ ਤੂੰ ਮੈਂ ਮੈਂ ਹੋ ਗਈ। ਸਈਅਦ ਨੇ ਗੁੱਸੇ ਵਿੱਚ ਆ ਕੇ ਸੁਲਭੀ ਨੂੰ ਤਲਵਾਰ ਮਾਰੀ ਤੇ ਉਸ ਦਾ ਸਿਰ ਕੱਟ ਦਿੱਤਾ। ਜਦੋਂ ਗੁਰੂ ਜੀ ਪਾਸ ਇਹ ਖ਼ਬਰ ਪਹੁੰਚੀ ਤਾਂ ਆਪ ਜੀ ਨੇ ਇਹ ਸ਼ਬਦ ਉਚਾਰਨ ਕੀਤਾ। ਸਿਧਾਂਤ ਇਹ ਹੈ ਕਿ ਗੁਰੂ ਦੇ ਨਿੰਦਕਾਂ ਦਾ ਸਦਾ ਹੀ ਭੈੜਾ ਹਾਲ ਹੁੰਦਾ ਹੈ। ਗੁਰਵਾਕ ਹਨ:-

**ਨਿੰਦਕ ਪਕੜਿ ਪਛਾੜਿਅਨੁ ਝੂਠੇ ਦਰਬਾਰੇ ॥** [ਪੰਨਾ ੩੨੩

**ਬਿਲਾਵਲੁ ਮਹਲਾ ੫ ॥ ਐਸੇ, ਕਾਹੇ ਭੂਲਿ ਪਰੇ ॥ ਕਰਹਿ ਕਰਾਵਹਿ, ਮੂਕਰਿ ਪਾਵਹਿ, ਪੇਖਤ ਸੁਨਤ, ਸਦਾ ਸੰਗਿ ਹਰੇ ॥੧॥ਰਹਾਉ॥ ਕਾਚ ਬਿਹਾਝਨ, ਕੰਚਨ ਛਾਡਨ, ਬੈਰੀ ਸੰਗਿ ਹੇਤੁ, ਸਾਜਨ ਤਿਆਗਿ ਖਰੇ ॥ ਹੋਵਨੁ ਕਉਰਾ, ਅਨਹੋਵਨੁ ਮੀਠਾ, ਬਿਖਿਆ ਮਹਿ ਲਪਟਾਇ ਜਰੇ ॥੧॥ ਅੰਧ ਕੂਪ ਮਹਿ ਪਰਿਓ ਪਰਾਨੀ, ਭਰਮ ਗੁਬਾਰ ਮੋਹ ਬੰਧਿ ਪਰੇ ॥ ਕਹੁ ਨਾਨਕ, ਪ੍ਰਭ ਹੋਤ ਦਇਆਰਾ, ਗੁਰੁ ਭੇਟੈ, ਕਾਢੈ ਬਾਹ ਫਰੇ ॥੨॥੧੦॥੯੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਰਹਿੰ, ਕਰਾਵਹਿੰ, ਪਾਵਹਿੰ, ਮਹਿੰ, ਬਾਂਹ।

**ਪਦ ਅਰਥ :** ਕਾਹੇ=ਕਿਉਂ। ਐਸੇ=ਇਸ ਤਰ੍ਹਾਂ। ਭੂਲਿ ਪਰੇ=ਭੁੱਲ ਵਿੱਚ ਪੈ ਗਏ ਹਨ। ਕਰਹਿ=(ਜੀਵ) ਕਰਦੇ ਹਨ। ਕਰਾਵਹਿ=(ਹੋਰਾਂ ਤੋਂ) ਕਰਾਉਂਦੇ ਹਨ। ਮੂਕਰਿ ਪਾਵਹਿ=ਮੁੱਕਰ ਪੈਂਦੇ ਹਨ। ਪੇਖਤ=ਵੇਖਦਾ ਹੈ। ਸੁਨਤ=ਸੁਣਦਾ ਹੈ। ਕਾਚ=ਕੱਚ। ਬਿਹਾਝਨ=ਖਰੀਦਣਾ। ਕੰਚਨ ਛਾਡਨ= ਸੋਨਾ ਛਡਣ। ਬੈਰੀ=ਵੈਰੀ। ਹੇਤੁ=ਪਿਆਰ। ਖਰੇ=ਅਸਲੀ, ਸੱਚੇ। ਹੋਵਨੁ=ਜੋ ਸਦੀਵੀ ਹੋਂਦ ਵਾਲਾ ਹੈ। ਕਉਰਾ=ਕੌੜਾ। ਅਨਹੋਵਨ=ਜਿਸ ਦੀ ਹੋਂਦ ਨਹੀਂ, ਨਾਸ਼ਵੰਤ। ਬਿਖਿਆ ਮਾਹਿ=ਮਾਇਆ ਵਿੱਚ। ਲਪਟਾਇ=ਲਪਟ (ਚੰਬੜ ਕੇ)। ਜਰੇ=ਸੜ ਰਿਹਾ ਹੈ। ਅੰਧ ਕੂਪ ਮਹਿ=(ਸੰਸਾਰ ਰੂਪੀ) ਅੰਨ੍ਹੇ ਖੂਹ ਵਿੱਚ। ਪਰਿਓ ਪ੍ਰਾਨੀ=ਪ੍ਰਾਣੀ (ਡਿੱਗਿਆ) ਪਿਆ ਹੈ। ਗੁਬਾਰ=ਅਨ੍ਹੇਰਾ। ਬੰਧਿ=ਬੰਧਨ ਵਿੱਚ। ਭੇਟੈ=ਮਿਲਦਾ ਹੈ। ਬਾਹ ਫਰੇ=ਬਾਂਹ ਫੜ ਕੇ।

**ਅਰਥ :** (ਹੇ ਜੀਵ! ਤੂੰ) ਕਿਉਂ ਭੁੱਲ ਵਿੱਚ ਪਿਆ ਹੋਇਆ ਭਟਕਦਾ ਫਿਰਦਾ ਹੈਂ? (ਤੂੰ ਆਪ ਪਾਪ ਕਰਮ) ਕਰਦਾ ਹੈਂ (ਹੋਰਨਾਂ ਤੋਂ) ਕਰਾਉਂਦਾ ਹੈਂ, (ਫਿਰ) ਮੁਕਰ ਪੈਂਦਾ ਹੈਂ, (ਪਰ) ਹਰੀ (ਪਰਮਾਤਮਾ) ਸਦਾ (ਤੇਰੇ) ਨਾਲ (ਵਸਦਾ ਹੈ, ਜੋ ਤੇਰੇ ਕੀਤੇ ਕਰਮਾਂ ਨੂੰ) ਵੇਖਦਾ ਤੇ ਸੁਣਦਾ (ਪਿਆ) ਹੈ।੧।ਰਹਾਉ।

(ਹੇ ਭਾਈ! ਤੂੰ) ਕੱਚ ਖ਼ਰੀਦ ਰਿਹਾ ਹੈਂ ਅਤੇ ਸੋਨਾ ਛੱਡ ਰਿਹਾ ਹੈਂ, ਅਸਲੀ ਮਿੱਤਰਾਂ ਨੂੰ ਤਿਆਗ ਕੇ ਵੈਰੀਆਂ ਨਾਲ ਪਿਆਰ (ਕਰ ਰਿਹਾ ਹੈਂ, ਇਹ ਸਾਰੇ ਤੇਰੇ ਉਲਟੇ ਕੰਮ ਹਨ)।(ਜੋ ਸਦੀਵੀ) ਹੋਂਦ ਵਾਲਾ (ਵਾਹਿਗੁਰੂ) ਹੈ (ਉਹ ਜੀਵ ਨੂੰ) ਕੌੜਾ ਲਗਦਾ ਹੈ (ਅਤੇ ਮਾਇਆਵੀ ਸੰਸਾਰ ਜੋ) ਰਹਿਣ

ਵਾਲਾ ਨਹੀਂ (ਇਸ ਨੂੰ) ਮਿੱਠਾ ਲਗਦਾ ਹੈ, ਮਾਇਆ (ਜ਼ਹਿਰ) ਵਿੱਚ ਲਪਟ ਕੇ ਸੜ ਰਿਹਾ ਹੈ।੧।

(ਹੇ ਭਾਈ !) ਜੀਵ (ਸੰਸਾਰ ਰੂਪੀ) ਅੰਨ੍ਹੇ ਖੂਹ ਵਿੱਚ ਡਿਗੇ ਪਏ ਹਨ, ਭਰਮ ਤੇ ਮੋਹ ਦੇ ਹਨੇਰੇ ਰੂਪੀ ਬੰਧਨ ਵਿੱਚ ਫਸੇ ਪਏ ਹਨ। ਨਾਨਕ ! ਆਖ (ਜਿਸ ਮਨੁੱਖ) ਉਤੇ ਪ੍ਰਭੂ ਦਇਆ ਕਰਦਾ ਹੈ, (ਉਸ ਨੂੰ) ਗੁਰੂ ਮਿਲ ਪੈਂਦਾ ਹੈ (ਅਤੇ ਗੁਰੂ ਉਸ ਦੀ) ਬਾਂਹ ਫੜ ਕੇ (ਸੰਸਾਰ ਦੇ ਅੰਨ੍ਹੇ ਖੂਹ ਚੋਂ ਬਾਹਰ) ਕੱਢ ਲੈਂਦਾ ਹੈ।੨।੧੦।੯੬।

## ਅਰਥ ਭੇਦ ਅਤੇ ਨਿਰਣੈ

**ਕਾਚ ਬਿਹਾਝਨ, ਕੰਚਨ ਛਾਡਨ, ਬੈਰੀ ਸੰਗਿ ਹੇਤੁ, ਸਾਜਨ ਤਿਆਗਿ ਖਰੇ ॥**

ਇਸ ਪੰਕਤੀ ਦੇ ਪਿਛਲੇ ਅੱਧੇ ਹਿੱਸੇ ਵਿੱਚ 'ਖਰੇ' ਪਦ ਅਰਥਾਂ ਬਾਰੇ ਵਿਦਵਾਨਾਂ ਦਾ ਪਰਸਪਰ ਮਤ-ਭੇਦ ਹੈ। ਵੱਖ ਵੱਖ ਅਰਥ :-

੧) ਪੁਨਾ ਇਸਤਰੀ ਪੁਤਰ ਆਦਿ ਸਨਬੰਧੀ ਜੋ ਕਲਯਾਨ ਮਾਰਗ ਮੈਂ ਵਿਘਨ ਕਰਤਾ ਸ਼ਤਰੂ ਸਮ ਹੈਂ। ਤਿਨ੍ਹਾਂ ਸਾਥ (ਹੇਤੁ) ਪ੍ਰੇਮ ਕਰਕੇ ਖਰੇ ਸਾਜਨ ਜੋ ਸੰਤ ਜਨ ਕਲਯਾਨ ਕਰਤਾ ਹੈਂ ਤਿਨੋਂ ਕਾ ਸੰਗ ਤਿਆਗ ਦੀਆ ਹੈ। [ਫ.ਸ., ਸ਼ਬਦਾਰਥ

2) ਕੁਟੰਬ ਦੇ ਜਿਤਨੇ ਪੁਰਸ਼ ਹਨ, ਇਹ ਵੈਰੀ ਹਨ, ਇਨ੍ਹਾਂ ਨੂੰ ਸੰਗੀ ਜਾਣ ਕੇ ਹੇਤੁ-ਪ੍ਰੇਮ ਕਰਦਾ ਹੈ, ਲੋਕ ਪਰਲੋਕ ਦੇ ਸਹਾਈ ਜੋ ਸਜ਼ਣ ਮਹਾਤਮਾ ਹਨ, ਉਨ੍ਹਾਂ ਨੂੰ ਤਿਆਗ ਖਲੋਤਾ ਹੈ।[ਸੰ.ਸ.

**ਨਿਰਣੈ :** ਇਸ ਵਿੱਚ ਸੰਦੇਹ ਨਹੀਂ ਕਿ ਗੁਰਬਾਣੀ ਵਿੱਚ 'ਖਰੇ' ਪਦ ਦੇ ਅਰਥ 'ਖੜੇ, ਖਲੋਤੇ' ਵੀ ਹਨ। ਜਿਵੇਂ:-"ਖਰੇ ਖਰੋਏ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ॥" (ਪੰਨਾ ੧੩੧੦) ਪਰ ਸੰਬੰਧਤ ਪੰਕਤੀ ਦਾ ਪ੍ਰਕਰਣ ਵੱਖਰਾ ਹੈ। ਇਸ ਲਈ ਇਥੇ 'ਖਰੇ' ਦੇ ਅਰਥ 'ਚੰਗੇ' ਸ੍ਰੇਸ਼ਟ ਕਰਨੇ ਹੀ ਠੀਕ ਹਨ। ਜਿਵੇਂ:-

**ੳ) ਤੁਧੁ ਭਾਵੈ ਤਾ ਬਖਸਿ ਲੈਹਿ, ਖੋਟੇ ਸੰਗਿ ਖਰੇ ॥** [ਪੰਨਾ ੨੬੧

**ਅ) ਹਰਿ ਗੁਰੁ ਪੂਰਾ ਆਰਾਧਿਆ, ਦਰਗਹ ਸਚਿ ਖਰੇ ॥** [ਪੰਨਾ ੧੩੬

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦਾ ਸੁਭਾਅ ਹੈ ਕਿ ਇਹ ਪਹਿਲਾਂ ਪਾਪ ਕਰਮ ਕਰਕੇ ਖ਼ੁਸ਼ ਹੁੰਦਾ ਹੈ। ਜਦੋਂ ਦੁੱਖ ਪਾਂਦਾ ਹੈ ਤਾਂ ਕੀਤੇ ਕਰਮ ਤੋਂ ਮੁੱਕਰ ਜਾਂਦਾ ਹੈ। ਝੂਠ ਬੋਲ ਕੇ ਪਾਪਾਂ ਦਾ ਹੋਰ ਭਾਰ ਆਪਣੇ ਸਿਰ ਉਤੇ ਚੁਕਦਾ ਹੈ। ਪ੍ਰਭੂ ਦੇ ਸੰਤ ਜਿਨ੍ਹਾਂ ਤੋਂ ਸ੍ਰੇਸ਼ਟ ਮਤਿ ਮਿਲਦੀ ਹੈ, ਉਨ੍ਹਾਂ ਦੀ ਸੰਗਤ ਕਰਨ ਵਾਸਤੇ ਕਦੇ ਤਿਆਰ ਨਹੀਂ ਹੁੰਦਾ। ਵਿਸ਼ੇ ਭੋਗਾਂ ਵਿੱਚ ਹਰ ਵੇਲੇ ਖਚਿਤ ਰਹਿੰਦਾ ਹੈ। ਤ੍ਰਿਸ਼ਨਾ ਦਾ ਮਾਰਿਆ ਹੋਇਆ "ਮੀਠੀ ਕਰਿ ਕਰਿ ਬਿਖਿਆ ਖਾਇ" (ਪੰਨਾ ੧੭੮) ਅਨੁਸਾਰ ਮੋਹ-ਮਾਇਆ ਦੇ ਬੰਧਨਾਂ ਦੀ ਲਪੇਟ ਵਿੱਚ ਫਸਿਆ ਰਹਿੰਦਾ ਹੈ।

ਸਿਧਾਂਤ ਇਹ ਹੈ ਕਿ ਜਦੋਂ ਪ੍ਰਭੂ ਆਪਣੀ ਕਿਰਪਾ ਕਰਕੇ ਜੀਵ ਦੀ ਬਾਂਹ ਫੜ ਲਏ ਤਾਂ ਹੀ ਇਹ ਸੰਸਾਰ ਦੇ ਵਿਕਾਰਾਂ ਦੀ ਗਾਰ ਚੋਂ ਬਾਹਰ ਨਿਕਲ ਸਕਦਾ ਹੈ।

**ਬਿਲਾਵਲੁ ਮਹਲਾ ੫ ॥ ਮਨ ਤਨ ਰਸਨਾ, ਹਰਿ ਚੀਨ੍ਾ ॥ ਭਏ ਅਨੰਦਾ ਮਿਟੇ ਅੰਦੇਸੇ, ਸਰਬ ਸੂਖ ਮੋ ਕਉ ਗੁਰਿ ਦੀਨਾ ॥੧॥ ਰਹਾਉ॥ ਇਆਨਪ ਤੇ ਸਭ ਭਈ ਸਿਆਨਪ, ਪ੍ਰਭੁ ਮੇਰਾ ਦਾਨਾ ਬੀਨਾ ॥ ਹਾਥ ਦੇਇ ਰਾਖੈ ਅਪਨੈ ਕਉ, ਕਾਹੂ ਨ ਕਰ ਤੇ, ਕਛੁ ਖੀਨਾ ॥੧॥ ਬਲਿ ਜਾਵਉ ਦਰਸਨ ਸਾਧੂ ਕੈ, ਜਿਹ ਪ੍ਰਸਾਦਿ ਹਰਿ ਨਾਮੁ ਲੀਨਾ ॥ ਕਹੁ**

**ਨਾਨਕ, ਠਾਕੁਰ ਭਾਰੋਸੈ, ਕਹੂ ਨ ਮਾਨਿਓ ਮਨਿ ਛੀਨਾ ॥੨॥੧੧॥੯੭॥**

**ਪਦ ਅਰਥ :** ਚੀਨਾ=ਵਿਚਾਰਿਆ, ਪਛਾਣਿਆ। ਅੰਦੇਸੇ=ਫ਼ਿਕਰ। ਇਆਨਪ=ਬੇਸਮਝੀ। ਦਾਨਾ=ਜਾਣਨ ਵਾਲਾ। ਬੀਨਾ=ਵੇਖਣ ਵਾਲਾ। ਕਾਹੂ ਨ ਕਰ ਤੇ=ਕਿਸੇ ਦੇ ਹਥੋਂ। ਖੀਨਾ=ਨੁਕਸਾਨ। ਬਲਿ ਜਾਵਉ=ਮੈਂ ਕੁਰਬਾਨ ਜਾਵਾਂ। ਜਿਹ ਪ੍ਰਸਾਦਿ=ਜਿਸ (ਗੁਰੂ) ਦੀ ਕਿਰਪਾ ਨਾਲ।

**ਅਰਥ :** (ਹੇ ਭਾਈ !) ਮੈਂ ਮਨ ਸਰੀਰ ਤੇ ਜੀਭ ਦੁਆਰਾ ਹਰੀ ਦਾ ਨਾਮ ਵਿਚਾਰਿਆ ਹੈ। (ਮੇਰੇ ਸਾਰੇ) ਫ਼ਿਕਰ ਮਿਟ ਗਏ ਹਨ ਤੇ ਨਿਰੋਲ ਅਨੰਦ ਹੀ ਬਣ ਗਿਆ ਹੈ (ਕਿਉਂਕਿ) ਮੈਨੂੰ ਗੁਰੂ ਨੇ ਸਾਰੇ ਸੁਖ ਬਖ਼ਸ਼ ਦਿੱਤੇ ਹਨ।੧।ਰਹਾਉ।

(ਹੇ ਭਾਈ!) ਬੇਸਮਝੀ ਤੋਂ (ਮੇਰੇ ਅੰਦਰ) ਸਾਰੀ ਸਿਆਣਪ (ਪਰਵੇਸ਼ ਕਰ) ਗਈ ਹੈ, ਮੇਰਾ ਪ੍ਰਭੂ (ਮੇਰੇ ਦਿਲ ਦੀਆਂ) ਜਾਨਣ ਵਾਲਾ ਤੇ (ਮੇਰੇ ਕੰਮ ਨੂੰ) ਵੇਖਣ ਵਾਲਾ ਹੈ। (ਮੇਰਾ ਪ੍ਰਭੂ) ਹੱਥ ਦੇ ਕੇ (ਆਪਣੇ ਸੇਵਕ) ਨੂੰ ਰਖਦਾ ਹੈ, ਕਿਸੇ ਦੇ ਹੱਥੋਂ ਭੀ (ਉਸ ਸੇਵਕ ਦਾ) ਰਤਾ ਭਰ ਨੁਕਸਾਨ ਨਹੀਂ ਹੋਣ ਦਿੰਦਾ।੧।

(ਹੇ ਭਾਈ !) ਮੈਂ ਸਾਧੂ (ਗੁਰੂ) ਦੇ ਦਰਸ਼ਨ ਤੋਂ ਬਲਿਹਾਰ ਜਾਂਦਾ ਹਾਂ, ਜਿਸ ਦੀ ਕ੍ਰਿਪਾ ਨਾਲ ਮੈਂ ਪ੍ਰਭੂ ਦਾ ਨਾਮ (ਮਨ-ਤਨ ਤੇ ਰਸਨਾ ਨਾਲ) ਜਪਿਆ ਹੈ। ਨਾਨਕ ! ਆਖ ਕਿ ਮਾਲਕ ਦੇ ਭਰੋਸੇ ਤੋਂ ਸਿਵਾਇ (ਮੇਰਾ) ਮਨ ਕਿਸੇ ਹੋਰ ਨਾਲ ਛਿਨ ਮਾਤਰ ਵੀ ਨਹੀਂ ਮੰਨਿਆ (ਭਾਵ ਕੇਵਲ ਹਰੀ ਤੇ ਭਰੋਸਾ ਰਖਿਆ ਹੈ)।੨।੧੧।੯੭।

## ਅਰਥ ਭੇਦ ਅਤੇ ਨਿਰਣੈ

**ਹਾਥ ਦੇਇ ਰਾਖੈ ਅਪਨੇ ਕਉ, ਕਾਹੂ ਨ ਕਰ ਤੇ ਕਛੁ ਖੀਨਾ ॥**

ਇਸ ਪੰਕਤੀ ਦੇ ਪਿਛਲੇ ਅਧੇ ਭਾਗ ਨੂੰ ਸੰਪ੍ਰਦਾਈ ਸਟੀਕ ਦੇ ਕਰਤਾ ਨੇ "ਕਾਹੂ ਨ ਕਰਤੇ ਕਛੁ ਖੀਨਾ" ਪਦ ਛੇਦ ਕਰਕੇ ਇਉਂ ਅਰਥ ਕੀਤੇ ਹਨ:-

ਆਪਣੇ ਦਾਸ ਨੂੰ ਆਪ ਹੀ ਹੱਥ ਦੇ ਕੇ ਰਖਦਾ ਹੈ, ਉਸ ਕਰਤੇ ਦੇ ਹੱਥੋਂ ਕਿਸੇ ਦਾ ਕੁਝ ਖੀਨਾ (ਨੁਕਸਾਨ) ਨਹੀਂ ਹੁੰਦਾ। ਬਾਕੀ ਟੀਕਾਕਾਰਾਂ ਦੇ ਕੀਤੇ ਅਰਥਾਂ ਵਿੱਚ ਭੀ ਅੰਤਰ ਹੈ:-

1) ਜਿਸ ਅਪਨੇ ਦਾਸ ਕੋ ਹਾਥ ਦੇ ਕਰ ਰਾਖ ਲੇਤਾ ਹੈ ਉਸ ਕੀ ਕੋਈ ਕੁਛ ਛੀਨਤਾ ਨਹੀਂ ਕਰ ਸਕਤੇ ਹੈਂ ਭਾਵ ਔਰ ਕਿਸੀ ਕੇ ਹਾਥ ਸੇ ਉਨ ਕਾ ਕੁਛ ਭੀ ਬਿਗਾੜ ਨਹੀਂ ਹੋਤਾ। [ਫ.ਸ.
2) ਖੀਨਾ-ਖਿੰਨ, ਉਦਾਸ, ਨਾਰਾਜ "ਕਾਹੂ ਨ ਕਰਤੇ ਕਛੁ ਖੀਨਾ" (ਬਿਲਾ.ਮ:੫) [ਮ.ਕੋਸ਼.
3) ਸੰਸਕ੍ਰਿਤ=ਕਸੀਣ, ਖੀਣਤਾ, ਦੁਰਬਲਤਾ, ਨਾਸ਼, ਯਥਾ "ਕਾਹੂ ਨ ਕਰਤੇ ਕਛੁ ਖੀਨਾ" [ਖ਼ਾਲਸਾ ਕੋਸ਼ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ
4) ਕੋਈ ਕਰਤਾਰ ਦਾ ਕੁਝ ਨੁਕਸਾਨ ਨਹੀਂ ਕਰ ਸਕਦਾ। [ਸ਼ਬਦਾਰਥ
5) ਪਰਮਾਤਮਾ ਆਪਣੇ ਸੇਵਕ ਨੂੰ ਆਪਣਾ ਹੱਥ ਦੇ ਕੇ ਬਚਾਅ ਲੈਂਦਾ ਹੈ, ਕੋਈ ਭੀ ਮਨੁੱਖ (ਸੇਵਕ ਦਾ) ਕੁਝ ਨਹੀਂ ਵਿਗਾੜ ਸਕਦਾ। [ਦਰਪਣ

**ਨਿਰਣੈ :** ਗੁਰਬਾਣੀ ਵਿੱਚ ਖੀਨ, ਖੀਨਾ, ਖੀਣ, ਸ਼ਬਦਾਂ ਦੀ ਵਰਤੋਂ ਇਸ ਤਰ੍ਹਾਂ ਉਪਲਬਧ ਹੈ:-

ੳ) ਜਲ ਮਹਿ ਰਹਉ, ਜਲਹਿ ਬਿਨ ਖੀਨ ॥ [ਪੰਨਾ ੩੨੩
ਅ) ਖਾਤ ਪੀਵਤ ਸਵੰਤ ਸੁਖੀਆ, ਨਾਮੁ ਸਿਮਰਤੁ ਖੀਨ ॥ (ਦੁਖੀ) [ਪੰਨਾ ੧੨੨੫
ੲ) ਮੀਨਾ ਜਲ ਹੀਨ ਹੇ, ਉਹ ਬਿਛਰੁਤ ਮਨੁ ਤਨੁ ਖੀਨ ਹੇ ॥ (ਵਿਆਕੁਲ) [ਪੰਨਾ ੪੬੨
ਸ) ...ਤਨ ਖੀਨ ਸੂਆ... ਵਿ. ਖੀਣ ਹੋਇਆ, (ਉਦਾਸ) ਹੋਇਆ। [ਪੰਨਾ ੨੦੬
ਹ) ਨੈਨਹੁ ਨੀਰ ਬਹੈ ਤਨੁ ਖੀਨਾ ॥ [ਪੰਨਾ ੬੫੯
ਕ) ...ਕਾਹੂ ਨ ਕਰਤੇ ਕਛੁ ਖੀਨਾ ॥ (ਉਦਾਸ) [ਪੰਨਾ ੮੨੩

ਖੀਣ, ਖੀਵਉ, ਖੀਣੰਤ, ਖੀਣਾ ਆਦਿ ਕਈ ਰੂਪਾਂ ਵਿੱਚ ਇਹ ਸ਼ਬਦ ਮਿਲਦੇ ਹਨ। ਭਾਵ ਕਮਜ਼ੋਰ ਹੋਣ ਤੋਂ, ਟੁੱਟਣ, ਨੁਕਸਾਨ ਹੋਣ ਤੋਂ ਹੈ।

ਮਹਾਨ ਕੋਸ਼ ਦੇ ਕਰਤਾ ਨੇ ਇਸ ਪਦ ਦੇ ਅਰਥ 'ਉਦਾਸ' ਕੀਤੇ ਹਨ, ਪਰ ਇਹ ਅਰਥ ਪ੍ਰਭਾਵਸ਼ਾਲੀ ਨਹੀਂ ਹਨ। ਸ਼ਬਦਾਰਥੀ ਵਿਦਵਾਨਾਂ ਦੇ ਅਰਥ "ਕੋਈ ਕਰਤਾਰ ਦਾ ਕੁਝ ਨੁਕਸਾਨ ਨਹੀਂ ਕਰ ਸਕਦਾ", ਇਹ ਵੀ ਠੀਕ ਨਹੀਂ ਜਾਪਦੇ। ਹਾਂ, ਦਰਪਣ ਵਾਲੇ ਅਰਥ ਵਿਸ਼ੇ ਦੇ ਅਨੁਕੂਲ ਹਨ, ਪਰ 'ਕਰਤੇ' ਦੇ ਅਰਥ ਇਥੇ 'ਕਰਤਾਰ' ਨਹੀਂ। ਇਹ ਪਦ ਇਥੇ ਕ੍ਰਿਆ ਰੂਪ ਵਿੱਚ ਵਰਤਿਆ ਹੈ। ਭਾਵ ਉਹ ਪਰਮੇਸ਼ਰ ਆਪਣੇ (ਸੇਵਕ) ਨੂੰ ਹੱਥ ਦੇ ਕੇ ਰਖ ਲੈਂਦਾ (ਬਚਾਅ ਲੈਂਦਾ ਹੈ)। ਜੇ ਕੋਈ ਮਨਚਲਾ ਉਸ ਸੇਵਕ ਨੂੰ ਕਮਜ਼ੋਰ ਕਰਨਾ ਚਾਹੇ (ਭਾਵ ਉਸ ਦਾ ਨੁਕਸਾਨ ਕਰਨਾ ਚਾਹੇ ਤਾਂ) ਕੁਝ ਨਹੀਂ ਕਰ ਸਕਦਾ "ਹਰਿ ਜਨ ਊਪਰਿ ਕੋ ਨ ਪੁਕਾਰੈ"।

ਜੇ ਅਰਥਾਂ ਦੀ ਬਨਾਵਟ ਨੂੰ ਮੁਖ ਰਖੀਏ ਤਾਂ 'ਕਰ ਤੇ' ਪਾਠ ਠੀਕ ਲਗਦਾ ਹੈ ਕਿਉਂਕਿ 'ਕਾਹੂ' ਪਦ ਦੇ 'ਕਿਸੇ ਤੋਂ' ਜਾਂ 'ਕੀ' ਤੋਂ ਸਿਵਾ ਹੋਰ ਅਰਥ ਹੋ ਹੀ ਨਹੀਂ ਸਕਦੇ। ਜੇ 'ਕਾਹੂ' ਪਦ 'ਕੋਈ' ਦੇ ਅਰਥ ਦਿੰਦਾ ਤਾਂ ਪ੍ਰਚਲਤ ਪਾਠ 'ਕਾਹੂ ਨ ਕਰਤੇ ਕਛੁ ਖੀਨਾ' ਸੰਭਵ ਸੀ। ਪਰ ਜਦੋਂ ਕਿਸੇ ਹਥੋਂ ਉਨ੍ਹਾਂ ਦਾ ਕੁਝ ਭੀ ਵਿਗਾੜ (ਨੁਕਸਾਨ) ਨਹੀਂ ਹੋ ਸਕਦਾ ਤਾਂ 'ਕਾਹੂ ਨ ਕਰ ਤੇ' ਪਾਠ ਪਦ ਛੇਦ ਕਰਨਾ ਹੀ ਠੀਕ ਲਗਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਗੁਰੂ ਦੀ ਵਡਿਆਈ ਦਾ ਵਰਣਨ ਹੈ। ਉਸ ਸਤਿਗੁਰੂ ਤੋਂ ਸਦਕੇ ਜਾਈਏ ਜੋ ਜੀਵ ਨੂੰ ਮੂਰਖਤਾ ਚੋਂ ਕਢ ਕੇ ਨਾਮ-ਸਿਮਰਨ ਦੀ ਸਿਆਣਪ ਵਾਲੀ ਦਾਤਿ ਬਖ਼ਸ਼ਦਾ ਹੈ। ਗੁਰੂ ਦੀ ਕਿਰਪਾ ਨਾਲ ਹੀ ਮਨ ਤੇ ਰਸਨਾ ਕਰਕੇ ਹਰੀ ਨੂੰ ਜਪ ਕੇ ਜਾਣਿਆ ਤੇ ਪਛਾਣਿਆ ਜਾਂਦਾ ਹੈ। ਜਦੋਂ ਪਰਮੇਸ਼ਰ ਦਾ ਕਿਰਪਾ ਭਰਿਆ ਹੱਥ ਸਿਰ ਤੇ ਹੋਵੇ ਤਾਂ ਕੋਈ ਮਨੁੱਖ ਚਾਹੇ ਕਿਤਨਾ ਭੀ ਤਾਕਤਵਰ ਕਿਉਂ ਨਾ ਹੋਵੇ, ਉਸ ਦਾ ਕੁਝ ਨਹੀਂ ਵਿਗਾੜ ਸਕਦਾ। ਵੱਡੀ ਗੱਲ ਗੁਰੂ ਉਤੇ ਭਰੋਸਾ ਰੱਖਣ ਦੀ ਹੈ। ਜਿਸ ਨੂੰ ਇਹ ਵਿਸ਼ਵਾਸ ਆ ਗਿਆ ਹੈ ਕਿ ਗੁਰ-ਪਰਮੇਸ਼ਰ ਤੋਂ ਵੱਡਾ ਹੋਰ ਕੋਈ ਨਹੀਂ, ਉਸ ਦੀ ਸ਼ਰਣ ਵਿੱਚ ਰਹਿਣਾ ਸੁਖਦਾਈ ਹੈ, ਉਹ ਸਦਾ ਸੁਖੀ ਰਹਿੰਦਾ ਹੈ, ਉਸ ਦਾ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ।

**ਬਿਲਾਵਲੁ ਮਹਲਾ ੫ ॥ ਗੁਰਿ ਪੂਰੈ ਮੇਰੀ ਰਾਖਿ ਲਈ ॥ ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ, ਜਨਮ ਜਨਮ ਕੀ ਮੈਲੁ ਗਈ ॥੧॥ ਰਹਾਉ॥ ਨਿਵਰੇ ਦੂਤ ਦੁਸਟ ਬੈਰਾਈ, ਗੁਰ ਪੂਰੇ ਕਾ ਜਪਿਆ ਜਾਪੁ॥ ਕਹਾ ਕਰੈ ਕੋਈ ਬੇਚਾਰਾ, ਪ੍ਰਭ ਮੇਰੇ ਕਾ ਬਡ ਪਰਤਾਪੁ ॥੧॥ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ, ਚਰਨ ਕਮਲ ਰਖੁ ਮਨ ਮਾਹੀ ॥ ਤਾ ਕੀ ਸਰਨਿ ਪਰਿਓ ਨਾਨਕ ਦਾਸੁ, ਜਾ ਤੇ ਊਪਰਿ ਕੋ ਨਾਹੀ॥੨॥੧੨॥੯੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿੰ, ਮਾਹੀਂ, ਜਾਹੀਂ। **ਬਿੰਦੀ ਰਹਿਤ :** ਕਹਾ ।

**ਪਦ ਅਰਥ :** ਰਿਦੇ ਮਹਿ=ਹਿਰਦੇ ਵਿੱਚ। ਦੀਨੋ=ਦਿੱਤਾ। ਨਿਵਰੇ=ਦੂਰ ਹੋ ਗਏ। ਦੂਤ=ਚੁਗਲੀ ਕਰਨ ਵਾਲੇ। ਦੁਸਟ=ਦੋਸ਼ੀ, ਕਲੰਕੀ। ਬੈਰਾਈ=ਵੈਰੀ, ਕਾਮਾਦਿਕ। ਕਹਾ ਕਰੈ=ਕੀ ਕਰ ਸਕਦਾ ਹੈ?। ਤਾ ਕੀ=ਉਸ (ਪ੍ਰਭੂ) ਦੀ।

**ਅਰਥ :** (ਹੇ ਭਾਈ !) ਪੂਰੇ ਗੁਰੂ ਨੇ ਮੇਰੀ (ਇਜ਼ਤ) ਰਖ ਲਈ ਹੈ। ਮੇਰੇ ਹਿਰਦੇ ਵਿੱਚ ਅੰਮ੍ਰਿਤ ਨਾਮ (ਵਸਾ) ਦਿੱਤਾ ਹੈ (ਜਿਸ ਦੇ ਫਲਸਰੂਪ ਮੇਰੇ) ਜਨਮ ਜਨਮਾਤਰਾਂ ਦੀ (ਹਉਮੈ ਰੂਪੀ) ਮੈਲ ਦੂਰ ਹੋ ਗਈ ਹੈ।੧।ਰਹਾਉ।

(ਹੇ ਭਾਈ ! ਮੈਂ) ਪੂਰੇ ਗੁਰੂ ਦਾ (ਦਿੱਤਾ ਹੋਇਆ ਨਾਮ ਰੂਪੀ) ਜਾਪ ਜਪਿਆ ਹੈ (ਭਾਵ ਸਿਮਰਨ ਕੀਤਾ ਹੈ, ਜਿਸ ਦੀ ਬਰਕਤ ਨਾਲ) ਚੁਗਲੀ ਕਰਨ ਵਾਲੇ ਦੂਤ, ਕਲੰਕੀ, ਵੈਰੀ (ਕਾਮਾਦਿਕ ਸਭ) ਦੂਰ ਹੋ ਗਏ ਹਨ। ਮੇਰੇ ਪ੍ਰਭੂ ਦਾ ਵੱਡਾ ਪਰਤਾਪ ਹੈ (ਉਸ ਅੱਗੇ) ਕੋਈ ਕੀ ਕਰ ਸਕਦਾ ਹੈ? (ਭਾਵ ਉਸ ਦਾ ਕੋਈ ਕੁਝ ਨਹੀਂ ਵਿਗਾੜ ਸਕਦਾ)।੧।

(ਹੇ ਭਾਈ ! ਮੈਂ ਗੁਰੂ ਦੇ) ਸੋਹਣੇ ਚਰਨ ਮਨ ਵਿੱਚ ਟਿਕਾ ਕੇ (ਪ੍ਰਭੂ ਦਾ) ਨਾਮ ਸਿਮਰ ਸਿਮਰ ਕੇ (ਬਹੁਤ) ਆਤਮਿਕ ਅਨੰਦ ਪ੍ਰਾਪਤ ਕੀਤਾ ਹੈ। ਦਾਸ ਨਾਨਕ ਉਸ ਪ੍ਰਭੂ ਦੀ ਸ਼ਰਨ ਪੈ ਗਿਆ ਹੈ ਜਿਸ ਤੋਂ ਉਤੇ ਕੋਈ (ਵੱਡਾ) ਨਹੀਂ ਹੈ।੨।੧੨।੯੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਗੁਰੂ ਦੀ ਵਡਿਆਈ ਦਾ ਵਰਣਨ ਹੈ ਜਿਸ ਨੇ ਹਿਰਦੇ ਵਿੱਚ ਅੰਮ੍ਰਿਤ ਨਾਮ ਦੀ ਦਾਤਿ ਬਖ਼ਸ਼ੀ ਹੈ। ਨਾਮ ਸਿਮਰਨ ਦਾ ਸਦਕਾ ਹੀ ਮਨ ਨਿਰਮਲ ਹੋਇਆ ਹੈ। ਨਾਮ ਦੇ ਜਾਪ ਦਾ ਹੀ ਸਾਰਾ ਪਰਤਾਪ ਹੈ ਕਿ ਸਾਰੇ ਦੁਸ਼ਮਨ ਦੂਰ ਹੋ ਗਏ ਹਨ:-

**ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ, ਪ੍ਰਗਟ ਪ੍ਰਤਾਪੁ ਤੁਮਾਰਾ॥**
**ਜੋ ਜੋ ਤੇਰੇ ਭਗਤ ਦੁਖਾਏ, ਓਹੁ ਤਤਕਾਲ ਤੁਮ ਮਾਰਾ ॥** [ਪੰਨਾ ੬੮੧

**ਬਿਲਾਵਲੁ ਮਹਲਾ ੫ ॥ ਸਦਾ ਸਦਾ ਜਪੀਐ ਪ੍ਰਭ ਨਾਮ॥ ਜਰਾ ਮਰਾ, ਕਛੁ ਦੂਖੁ ਨ ਬਿਆਪੈ, ਆਗੈ ਦਰਗਹ ਪੂਰਨ ਕਾਮ ॥੧॥ ਰਹਾਉ॥ ਆਪੁ ਤਿਆਗਿ ਪਰੀਐ ਨਿਤ ਸਰਨੀ, ਗੁਰ ਤੇ ਪਾਈਐ ਏਹੁ ਨਿਧਾਨੁ॥ ਜਨਮ ਮਰਣ ਕੀ ਕਟੀਐ ਫਾਸੀ, ਸਾਚੀ ਦਰਗਹ ਕਾ ਨੀਸਾਨੁ ॥੧॥ ਜੋ ਤੁਮ੍ ਕਰਹੁ, ਸੋਈ ਭਲ ਮਾਨਉ, ਮਨ ਤੇ ਛੂਟੈ ਸਗਲ ਗੁਮਾਨੁ ॥ ਕਹੁ ਨਾਨਕ, ਤਾ ਕੀ ਸਰਣਾਈ, ਜਾ ਕਾ ਕੀਆ ਸਗਲ ਜਹਾਨੁ॥੨॥੧੩॥੯੯॥**

**ਪਦ ਅਰਥ :** ਜਪੀਐ=ਜਪਣਾ ਚਾਹੀਦਾ ਹੈ। ਜਰਾ=ਬੁਢੇਪਾ। ਮਰਾ=ਮੌਤ। ਆਪੁ=ਆਪਾ-ਭਾਵ। ਪਰੀਐ=ਪੈਣਾ ਚਾਹੀਦਾ ਹੈ। ਨਿਧਾਨੁ=(ਨਾਮ) ਖ਼ਜ਼ਾਨਾ। ਫਾਸੀ=ਫਾਂਸੀ, ਫਾਹੀ। ਨੀਸਾਨੁ= ਪਰਵਾਨਾ। ਮਾਨਉ=ਮੈਂ ਮੰਨਦਾ ਹਾਂ। ਗੁਮਾਨੁ=ਅਹੰਕਾਰ। ਕੀਆ=(ਪੈਦਾ) ਕੀਤਾ ਹੋਇਆ। ਸਗਲ ਜਹਾਨੁ=ਸਾਰਾ ਜਗਤ।

**ਅਰਥ :** (ਹੇ ਭਾਈ !) ਸਦਾ ਹੀ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ। (ਨਾਮ ਜਪਣ ਨਾਲ) ਬੁਢੇਪਾ, ਮੌਤ ਦਾ ਦੁਖ (ਆਦਿ) ਨਹੀਂ ਲਗ ਸਕਦਾ, ਅਗੇ ਪਰਮਾਤਮਾ ਦੀ ਦਰਗਾਹ ਵਿੱਚ ਵੀ ਪੂਰਨ ਸਫਲਤਾ ਮਿਲਦੀ ਹੈ।੧।ਰਹਾਉ।

(ਹੇ ਭਾਈ !) ਆਪਾ-ਭਾਵ ਤਿਆਗ ਕੇ ਹਰ ਰੋਜ ਗੁਰੂ ਦੀ ਸ਼ਰਨੀ ਪੈਣਾ ਚਾਹੀਦਾ ਹੈ (ਕਿਉਂਕਿ) ਗੁਰੂ ਤੋਂ ਹੀ ਇਹ (ਨਾਮ ਰੂਪੀ) ਖ਼ਜ਼ਾਨਾ ਪਾਈਦਾ ਹੈ। (ਨਾਮ ਦੀ ਬਰਕਤ ਨਾਲ) ਜਨਮ ਮਰਣ ਦੀ ਫਾਹੀ ਕੱਟੀ ਜਾਂਦੀ ਹੈ (ਕਿਉਂਕਿ) ਸੱਚੀ ਦਰਗਾਹ (ਜਾਣ ਵਾਲੀ ਮਨਜ਼ੂਰੀ) ਦਾ ਇਹ ਪਰਵਾਨਾ ਹੈ।੧।

(ਹੇ ਪ੍ਰਭੂ ! ਕਿਰਪਾ ਕਰੋ) ਜੋ ਤੁਸੀਂ ਕਰੋ, ਮੈਂ ਉਹ ਚੰਗਾ ਮੰਨਾਂ, (ਮੇਰੇ) ਮਨ ਤੋਂ ਸਾਰਾ ਅਹੰਕਾਰ ਮੁੱਕ ਜਾਏ। ਨਾਨਕ ! ਆਖ (ਕਿ ਹੇ ਭਾਈ ! ਮੈਂ) ਉਸ (ਪ੍ਰਭੂ) ਦੀ ਸ਼ਰਣ (ਲਈ ਹੈ), ਜਿਸ

(ਪ੍ਰਭੂ) ਦਾ ਕੀਤਾ ਹੋਇਆ ਸਾਰਾ ਜਗਤ ਹੈ।੨।੧੩।੯੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਨਾਮ ਦੇ ਜਾਪ ਦੀ ਪ੍ਰੇਰਨਾ ਦਿੱਤੀ ਗਈ ਹੈ ਅਤੇ ਦਸਿਆ ਹੈ ਕਿ ਸਿਮਰਨ ਦੀ ਬਰਕਤ ਨਾਲ ਬੁਢੇਪੇ ਜਾਂ ਮੌਤ ਦਾ ਦੁਖ ਰਤਾ ਭਰ ਭੀ ਨੇੜੇ ਨਹੀਂ ਆਉਂਦਾ। ਨਾਮ, ਸੱਚੀ ਦਰਗਾਹ ਦਾ ਨਿਸ਼ਾਨ (ਪਰਵਾਨਾ) ਹੈ ਜਿਸ ਦੀ ਹੋਂਦ ਨਾਲ ਰੱਬੀ ਦਰਬਾਰ ਵਿੱਚ ਕਿਸੇ ਪ੍ਰਕਾਰ ਦੀ ਰੁਕਾਵਟ ਨਹੀਂ ਪੈਂਦੀ। ਜਿਸ ਪ੍ਰਭੂ ਨੇ ਸਾਰਾ ਜਗਤ ਸਿਰਜਿਆ ਹੈ, ਉਸ ਦੀ ਸ਼ਰਨ ਵਿੱਚ ਰਹਿਣ ਨਾਲ ਮਨ ਤੋਂ ਹੰਕਾਰ ਛੁੱਟ ਜਾਂਦਾ ਹੈ। ਜੋ ਪਰਮੇਸ਼ਰ ਦੇ ਕੀਤੇ ਕੰਮ ਨੂੰ ਭਲਾ ਭਲਾ ਕਰਕੇ ਮੰਨਦਾ ਹੈ ਉਸ ਦਾ ਕਲਿਆਨ ਹੋ ਜਾਂਦਾ ਹੈ।

**ਬਿਲਾਵਲੁ ਮਹਲਾ ੫ ॥ ਮਨ ਤਨ ਅੰਤਰਿ, ਪ੍ਰਭੁ ਆਹੀ ॥ ਹਰਿ ਗੁਨ ਗਾਵਤ ਪਰਉਪਕਾਰ ਨਿਤ, ਤਿਸੁ ਰਸਨਾ ਕਾ ਮੋਲੁ, ਕਿਛੁ ਨਾਹੀ॥੧॥ ਰਹਾਉ॥ ਕੁਲ ਸਮੂਹ ਉਧਰੇ, ਖਿਨ ਭੀਤਰਿ, ਜਨਮ ਜਨਮ ਕੀ ਮਲੁ ਲਾਹੀ॥ ਸਿਮਰਿ ਸਿਮਰਿ, ਸੁਆਮੀ ਪ੍ਰਭੁ ਅਪਨਾ, ਅਨਦ ਸੇਤੀ ਬਿਖਿਆ ਬਨੁ ਗਾਹੀ॥੧॥ ਚਰਨ ਪ੍ਰਭੂ ਕੇ ਬੋਹਿਥੁ ਪਾਏ, ਭਵ ਸਾਗਰੁ ਪਾਰਿ ਪਰਾਹੀ ॥ ਸੰਤ ਸੇਵਕ ਭਗਤ ਹਰਿ ਤਾ ਕੇ, ਨਾਨਕ ਮਨੁ ਲਾਗਾ ਹੈ ਤਾਹੀ ॥੨॥੧੪॥੧੦੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਹੀਂ, ਲਾਹੀਂ, ਗਾਹੀਂ, ਪਰਾਹੀਂ।

**ਪਦ ਅਰਥ :** ਆਹੀ=ਚਾਹੁੰਦੇ ਹਨ। ਕੁਲ ਸਮੂਹ=ਸਾਰੀਆਂ ਕੁਲਾਂ। ਉਧਰੇ=ਤਰ ਗਏ। ਭੀਤਰਿ=ਵਿੱਚ। ਬਿਖਿਆ ਬਨੁ=ਵਿਸ਼ਿਆਂ ਦਾ ਜੰਗਲ। ਗਾਹੀ=ਗਾਹ ਲੈਂਦੇ ਹਨ। ਬੋਹਿਥੁ=ਜਹਾਜ। ਭਵ ਸਾਗਰੁ=ਸੰਸਾਰ। ਪਰਾਹੀ=ਪੈ ਜਾਂਦੇ ਹਨ। ਤਾ ਕੇ=(ਉਸ ਪ੍ਰਭੂ) ਦੇ। ਤਾਹੀ=ਉਸ (ਪ੍ਰਭੂ) ਨਾਲ।

**ਅਰਥ :** (ਹੇ ਭਾਈ ! ਜਿਹੜੇ ਮਨੁੱਖ) ਮਨ ਤਨ ਵਿੱਚ ਹਰੀ ਨੂੰ ਚਾਹੁੰਦੇ ਹਨ (ਓਹ) ਹਰੀ ਦੇ ਗੁਣ ਗਾਉਂਦੇ ਹਨ, ਨਿਤ ਪਰਉਪਕਾਰ (ਕਰਦੇ ਹਨ। ਉਨ੍ਹਾਂ ਦੀ) ਉਸ ਰਸਨਾ ਦਾ ਕੁਝ ਮੁਲ ਨਹੀਂ, (ਭਾਵ ਉਹ ਰਸਨਾ ਅਮੋਲਕ ਹੈ)।੧।ਰਹਾਉ।

(ਹੇ ਭਾਈ ! ਅਜਿਹੇ ਮਨੁੱਖ) ਸਾਰੀਆਂ ਕੁਲਾਂ ਸਹਿਤ ਇੱਕ ਛਿਨ ਵਿੱਚ (ਸੰਸਾਰ ਸਾਗਰ ਤੋਂ) ਪਾਰ ਹੋ ਜਾਂਦੇ ਹਨ (ਅਤੇ) ਉਹ ਜਨਮਾਂ ਜਨਮਾਂ ਦੇ ਕੀਤੇ ਕਰਮਾਂ ਦੀ ਮੈਲ ਲਾਹ ਲੈਂਦੇ ਹਨ। (ਅਜਿਹੇ ਮਨੁੱਖ) ਆਪਣੇ ਮਾਲਕ ਵਾਹਿਗੁਰੂ ਨੂੰ ਸਿਮਰ ਸਿਮਰ ਕੇ ਬੜੇ ਅਨੰਦ ਨਾਲ ਵਿਸ਼ਿਆਂ ਦਾ ਜੰਗਲ ਗਾਹ ਲੈਂਦੇ ਹਨ (ਭਾਵ ਇਸ ਚੋਂ ਸਹੀ ਸਲਾਮਤ ਬਚ ਨਿਕਲਦੇ ਹਨ)।੧।

(ਹੇ ਭਾਈ ! ਅਜੇਹੇ ਮਨੁੱਖ) ਜਹਾਜ਼ ਰੂਪ ਪ੍ਰਭੂ ਦੇ ਚਰਨ ਪ੍ਰਾਪਤ ਕਰਕੇ ਸੰਸਾਰ ਸਾਗਰ ਤੋਂ ਪਾਰ ਹੋ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ) ਉਸ (ਪ੍ਰਭੂ) ਦੇ ਸੰਤ ਭਗਤ ਦੇ ਸੇਵਕ ਹਨ (ਉਨ੍ਹਾਂ ਦਾ) ਮਨ (ਸਦਾ) ਉਸ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ।੨।੧੪।੧੦੦।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਸੰਤ ਸੇਵਕ ਭਗਤ ਜਨ ਹਮੇਸ਼ਾਂ ਹਰੀ ਦੇ ਗੁਣ ਗਾਉਂਦੇ ਹਨ। ਓਹ ਹਰ ਰੋਜ਼ ਪਰਉਪਕਾਰ ਚਿਤਵਦੇ ਤੇ ਕਰਦੇ ਹਨ। ਉਨ੍ਹਾਂ ਦੀ ਰਸਨਾ ਅਮੋਲਕ ਹੈ ਜੋ ਹਰ ਵੇਲੇ ਹਰੀ ਦਾ ਨਾਮ

ਜਪਣ ਦਾ ਉਪਦੇਸ਼ ਦਿੰਦੀ ਰਹਿੰਦੀ ਹੈ। ਸਿਮਰਨ ਦੀ ਸ਼ਕਤੀ ਨਾਲ ਉਹ ਬਿਖੇ-ਬਨ ਨੂੰ ਉਲੰਘ ਜਾਂਦੇ ਹਨ। ਸਿਧਾਂਤ ਇਹ ਹੈ ਕਿ ਅਜਿਹੇ ਸੰਤਾਂ ਦੀ ਸੰਗਤ ਵਿੱਚ ਮਨ ਲਾਉਣ ਨਾਲ ਹਰੀ ਦੇ ਚਰਨਾਂ ਵਿੱਚ ਥਾਂ ਮਿਲ ਜਾਂਦੀ ਹੈ ਤੇ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਈਦਾ ਹੈ।

**ਬਿਲਾਵਲੁ ਮਹਲਾ ੫ ॥ ਧੀਰਉ, ਦੇਖਿ ਤੁਮ੍ਹਾਰੇ ਰੰਗਾ ॥ ਤੂਹੀ ਸੁਆਮੀ ਅੰਤਰਜਾਮੀ, ਤੂਹੀ ਵਸਹਿ ਸਾਧ ਕੈ ਸੰਗਾ ॥੧॥ ਰਹਾਉ॥ ਖਿਨ ਮਹਿ ਥਾਪਿ ਨਿਵਾਜੇ ਠਾਕੁਰ! ਨੀਚ ਕੀਟ ਤੇ ਕਰਹਿ ਰਾਜੰਗਾ ॥੧॥ ਕਬਹੂ ਨ ਬਿਸਰੈ ਹੀਏ ਮੋਰੇ ਤੇ, ਨਾਨਕ ਦਾਸ ਇਹੀ ਦਾਨੁ ਮੰਗਾ ॥੨॥੧੫॥੧੦੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਧੀਰਉਂ, ਵਸਹਿਂ, ਮਹਿਂ, ਕਰਹਿਂ।

**ਪਦ ਅਰਥ :** ਧੀਰਉ=ਮੈਨੂੰ ਧੀਰਜ ਆਉਂਦਾ ਹੈ। ਦੇਖਿ=ਵੇਖ ਕੇ। ਰੰਗਾ=ਰੰਗ, ਕੌਤਕ। ਸੁਆਮੀ=ਮਾਲਕ। ਅੰਤਰਜਾਮੀ=ਅੰਦਰ ਦੀ ਜਾਣਨ ਵਾਲਾ। ਵਸਹਿ=ਵਸਦਾ ਹੈਂ। ਸੰਗਾ=ਸੰਗ, ਨਾਲ। ਥਾਪਿ=ਬਣਾ ਕੇ। ਨਿਵਾਜੇ=ਨਿਵਾਜ ਕੇ, ਵਡਿਆ ਕੇ। ਨੀਚ=ਨੀਵਾਂ। ਕੀਟ=ਕੀੜਾ। ਕਰਹਿ ਰਾਜੰਗਾ=(ਤੂੰ) ਰਾਜਾ ਕਰ ਦਿੰਦਾ ਹੈਂ। ਕਬਹੂ=ਕਦੇ ਵੀ। ਮੋਰੇ=ਮੇਰੇ। ਮੰਗਾ=ਮੰਗਦਾ ਹੈ।

**ਅਰਥ :** (ਹੇ ਪ੍ਰਭੂ !) ਮੈਨੂੰ ਤੁਹਾਡੇ ਰੰਗ (ਕੌਤਕ) ਵੇਖ ਕੇ ਧੀਰਜ ਪ੍ਰਾਪਤ ਹੁੰਦਾ ਹੈ। ਤੂੰ ਹੀ (ਸਭ ਦਾ) ਮਾਲਕ ਹੈਂ, ਦਿਲ ਦੇ ਅੰਦਰ ਦੀਆਂ ਜਾਣਦਾ ਹੈਂ (ਅਤੇ) ਤੂੰ ਹੀ ਸਾਧੂਆਂ ਦੇ ਨਾਲ (ਭਾਵ ਅੰਗ-ਸੰਗ) ਵਸਦਾ ਹੈਂ।੧। ਰਹਾਉ।

ਹੇ ਮਾਲਕ ! ਤੂੰ (ਇੱਕ) ਛਿਨ ਵਿੱਚ (ਗਰੀਬਾਂ ਨੂੰ) ਨਿਵਾਜ ਕੇ ਨੀਚ ਕੀੜੇ (ਭਾਵ ਕੰਗਾਲ) ਤੋਂ ਰਾਜਾ ਬਣਾ ਦੇਂਦਾ ਹੈਂ।੧।

ਨਾਨਕ ਦਾਸ (ਤਾਂ ਤੈਥੋਂ) ਇਹੋ ਦਾਨ ਮੰਗਦਾ ਹੈ ਕਿ ਮੇਰੇ ਹਿਰਦੇ ਚੋਂ (ਤੂੰ) ਕਦੇ ਵੀ ਨਾ ਵਿਸਰ।੨।੧੫।੧੦੧।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਸਨਮੁਖ ਹੋ ਕੇ ਗੁਰਦੇਵ ਬੇਨਤੀ ਕਰ ਰਹੇ ਹਨ ਕਿ ਹੇ ਪ੍ਰਭੂ ! ਤੁਸੀਂ ਖਿਨ ਵਿੱਚ ਕੰਗਾਲ ਨੂੰ ਰਾਜਾ ਤੇ ਰਾਜੇ ਨੂੰ ਕੰਗਾਲ ਕਰ ਦਿੰਦੇ ਹੋ, ਇਹ ਰੰਗ ਤਮਾਸ਼ੇ ਵੇਖ ਕੇ ਮੇਰੇ ਮਨ ਨੂੰ ਧੀਰਜ ਪ੍ਰਾਪਤ ਹੋਇਆ ਹੈ। ਬੱਸ ਮੇਰੀ ਤਾਂ ਇਹੋ ਬੇਨਤੀ ਹੈ ਕਿ ਤੂੰ ਸੰਤਾਂ ਦੇ ਸੰਗ ਵਸਦਾ ਹੈਂ, ਮੈਨੂੰ ਵੀ ਉਨ੍ਹਾਂ ਸੰਤਾਂ ਦੀ ਸੰਗਤ ਵਿੱਚ ਰੱਖ ਅਤੇ ਮੇਰੇ ਹਿਰਦੇ ਤੋਂ ਕਦੇ ਨਾ ਵਿਸਰ।

**ਬਿਲਾਵਲੁ ਮਹਲਾ ੫ ॥ ਅਚੁਤ, ਪੂਜਾ ਜੋਗ ਗੋਪਾਲ ॥ ਮਨੁ ਤਨੁ ਅਰਪਿ ਰਖਉ ਹਰਿ ਆਗੈ, ਸਰਬ ਜੀਆ ਕਾ ਹੈ ਪ੍ਰਤਿਪਾਲ ॥੧॥ ਰਹਾਉ॥ ਸਰਨਿ ਸਮ੍ਰਥ ਅਕਥ ਸੁਖਦਾਤਾ, ਕਿਰਪਾਸਿੰਧੁ, ਬਡੋ ਦਇਆਲ ॥ ਕੰਠਿ ਲਾਇ ਰਾਖੈ ਅਪਨੇ ਕਉ, ਤਿਸ ਨੋ ਲਗੈ ਨ ਤਾਤੀ ਬਾਲ ॥੧॥ ਦਾਮੋਦਰ ਦਇਆਲ ਸੁਆਮੀ, ਸਰਬਸੁ ਸੰਤ ਜਨਾ ਧਨ ਮਾਲ॥ ਨਾਨਕ, ਜਾਚਿਕ ਦਰਸੁ ਪ੍ਰਭ ਮਾਗੈ, ਸੰਤ ਜਨਾ ਕੀ ਮਿਲੈ ਰਵਾਲ ॥੨॥੧੬॥੧੦੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਰਖਉਂ, ਜੀਆਂ, ਮਾਂਗੈ।

**ਫੁਟਕਲ :** 'ਸਰਬਸੁ' ਨੂੰ 'ਸਰਬ ਸੁ' ਪਦ ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ:**ਅਚੁਤ=ਅਟੱਲ, ਪਰਮਾਤਮਾ। ਪੂਜਾ ਜੋਗ=ਪੂਜਣ ਦੇ ਯੋਗ, ਲਾਇਕ। ਗੋਪਾਲ=ਪ੍ਰਿਥਵੀ ਦਾ ਮਾਲਕ। ਰਖਉ=ਮੈਂ ਰਖਾਂ। ਸਰਬ=ਸਾਰੇ। ਜ਼ੀਆ ਕਾ=ਜੀਵਾਂ ਦਾ। ਪ੍ਰਤਿਪਾਲ਼=ਪਾਲਨਾ ਕਰਨ ਵਾਲਾ। ਸਮ੍ਰਥ=ਸ਼ਕਤੀਵਾਨ। ਅਕਥ=ਕਥਨ ਤੋਂ ਰਹਿਤ। ਕਿਰਪਾ ਸਿੰਧੁ=ਕਿਰਪਾ ਦਾ ਸਮੁੰਦਰ। ਬਡੋ=ਵੱਡਾ। ਕੰਠਿ=ਗਲੇ ਨਾਲ। ਲਾਇ=ਲਾ ਕੇ। ਤਾਤੀ ਬਾਲ=ਤੱਤੀ ਵਾਉ। ਦਾਮੋਦਰ=ਕ੍ਰਿਸ਼ਨ ਭਾਵ ਕਰਤਾਰ। ਸਰਬਸੁ=ਸਭ ਕੁਝ। ਜਾਚਿਕ=ਮੰਗਤਾ। ਧਨ=ਦੌਲਤ। ਮਾਲ=ਪਦਾਰਥ। ਰਵਾਲ=ਚਰਨ ਧੂੜੀ।

**ਅਰਥ :** (ਹੇ ਭਾਈ !) ਪ੍ਰਿਥਵੀ ਦਾ ਪਾਲਕ ਅਟੱਲ (ਪ੍ਰਭੂ) ਪੂਜਣ ਯੋਗ ਹੈ। (ਮੈਂ ਆਪਣਾ) ਮਨ ਤੇ ਸਰੀਰ (ਉਸ) ਹਰੀ ਅਗੇ ਭੇਟਾ ਕਰ ਦਿਆਂ ਜੋ ਸਾਰੇ ਜੀਆਂ ਦੀ ਪ੍ਰਤਿਪਾਲਨਾ ਕਰਨ ਵਾਲਾ ਹੈ।੧।ਰਹਾਉ।

(ਉਹ ਪ੍ਰਭੂ) ਸ਼ਰਨ ਦੇਣ ਦੇ ਸਮਰਥ ਹੈ, ਸੁਖਾਂ ਦਾ ਦਾਤਾ ਹੈ, ਕਿਰਪਾ ਦਾ ਸਮੁੰਦਰ ਅਤੇ ਵੱਡਾ ਦਇਆਲੂ ਹੈ। (ਉਹ ਪ੍ਰਭੂ ਜਿਸ) ਆਪਣੇ (ਦਾਸ) ਨੂੰ ਗਲੇ ਨਾਲ ਲਾ ਕੇ ਰਖਦਾ ਹੈ, ਉਸ ਨੂੰ ਤਤੀ ਵਾਉ ਤੱਕ ਨਹੀਂ ਲਗਦੀ।੧।

(ਉਹ) ਦਮੋਦਰ, ਦਇਆਲੂ ਮਾਲਕ ਸਾਰੇ ਸੰਤਾਂ ਦੀ ਦੌਲਤ ਤੇ ਮਾਲ ਪਦਾਰਥ ਸਭ ਕੁਝ ਆਪ ਹੀ ਹੈ। ਨਾਨਕ ਮੰਗਤਾ ਪ੍ਰਭੂ ਦਾ ਦਰਸ਼ਨ ਮੰਗਦਾ ਹੈ, (ਬਸ) ਸੰਤ ਜਨਾ ਦੀ ਧੂੜੀ ਮਿਲ ਜਾਵੇ (ਇਹੋ ਹੀ ਮੇਰੇ ਲਈ) ਸਭ ਕੁਝ ਹੈ।੨।੧੬।੧੦੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਪ੍ਰਭੂ ਨੂੰ ਸਾਰੇ ਜੀਆਂ ਦਾ ਪ੍ਰਤਿਪਾਲਕ, ਕਿਰਪਾ ਦਾ ਸਮੁੰਦਰ ਤੇ ਦਇਆਲੂ ਆਖ ਕੇ ਵਡਿਆਈ ਕੀਤੀ ਹੈ। ਅੰਤ ਵਿੱਚ ਜਾਚਕ ਬਣ ਕੇ ਦਰਸ਼ਨ ਅਤੇ ਸੰਤ ਜਨਾ ਦੇ ਚਰਨਾ ਦੀ ਧੂੜੀ ਮੰਗੀ ਹੈ।

ਗੁਰਬਾਣੀ ਵਿੱਚ "ਰਾਮ ਸੰਤ ਮਹਿ ਭੇਦੁ ਕਿਛੁ ਨਾਹੀ, ਏਕੁ ਜਨੁ ਕਈ ਮਹਿ ਲਾਖ ਕਰੋਰੀ"(ਪੰਨਾ ੨੦੮) ਵਾਲੇ ਪਾਵਨ ਵਾਕਾਂ ਤੋਂ ਸੁਤੇ ਹੀ ਮਨ ਵਿੱਚ ਸੰਤਾਂ ਲਈ ਸ਼ਰਧਾ ਤੇ ਸਤਿਕਾਰ ਪੈਦਾ ਹੁੰਦਾ ਹੈ ਕਿਉਂਕਿ "ਸੰਤ ਗੋਬਿੰਦ ਕੈ ਏਕੈ ਕਾਮ" ਵਾਲਾ ਸੰਕੇਤ ਸਾਨੂੰ ਮੋਹ ਲੈਂਦਾ ਹੈ।

**ਬਿਲਾਵਲੁ ਮਹਲਾ ੫ ॥ ਸਿਮਰਤ ਨਾਮੁ, ਕੋਟਿ ਜਤਨ ਭਏ ॥ ਸਾਧਸੰਗਿ ਮਿਲਿ ਹਰਿ ਗੁਨ ਗਾਏ, ਜਮ ਦੂਤਨ ਕਉ ਤ੍ਰਾਸ ਅਹੇ ॥੧॥ ਰਹਾਉ॥ ਜੇਤੇ ਪੁਨਹਚਰਨ ਸੇ ਕੀਨ੍ਹੇ, ਮਨਿ ਤਨਿ ਪ੍ਰਭ ਕੇ ਚਰਣ ਗਹੇ ॥ ਆਵਣ ਜਾਣੁ, ਭਰਮੁ ਭਉ ਨਾਠਾ, ਜਨਮ ਜਨਮ ਕੇ ਕਿਲਵਿਖ ਦਹੇ ॥੧॥ ਨਿਰਭਉ ਹੋਇ ਭਜਹੁ ਜਗਦੀਸੈ, ਏਹੁ ਪਦਾਰਥੁ ਵਡਭਾਗਿ ਲਹੇ ॥ ਕਰਿ ਕਿਰਪਾ ਪੂਰਨ ਪ੍ਰਭ ਦਾਤੇ, ਨਿਰਮਲ ਜਸੁ, ਨਾਨਕ ਦਾਸ ਕਹੇ ॥੨॥੧੭॥੧੦੩॥**

**ਪਦ ਅਰਥ :** ਸਿਮਰਤ ਨਾਮੁ=ਨਾਮ ਨੂੰ ਸਿਮਰਦਿਆਂ। ਕੋਟਿ=ਕਰੋੜਾਂ। ਜਤਨ=ਸਾਧਨ। ਤ੍ਰਾਸ=ਡਰ। ਅਹੇ=ਹੈਂ। ਜੇਤੇ=ਜਿਤਨੇ। ਪੁਨਹ ਚਰਨ=ਪ੍ਰਾਸ਼ਚਿਤ ਕਰਮ। ਗਹੈ=ਪਕੜੇ। ਨਾਠਾ=ਦੂਰ ਹੋ ਗਿਆ। ਕਿਲਵਿਖ=ਪਾਪ। ਦਹੇ=ਸੜ ਗਏ। ਜਗਦੀਸੈ=ਜਗਤ ਦੇ ਮਾਲਕ ਨੂੰ। ਵਡਭਾਗਿ=ਵਡੇਭਾਗਾਂ

ਵਾਲਾ (ਮਨੁੱਖ)। ਲਹੇ=ਲੈਂਦਾ ਹੈ। ਨਿਰਮਲ=ਪਵਿੱਤਰ।

**ਅਰਥ :** (ਹੇ ਭਾਈ !) ਨਾਮ ਨੂੰ ਸਿਮਰਦਿਆਂ (ਮਾਨੋ) ਕਰੋੜਾਂ ਜਤਨ (ਸਫਲ) ਹੋ ਗਏ ਹਨ, ਸਾਧ ਸੰਗਤ ਵਿੱਚ ਮਿਲ ਕੇ ਹਰੀ ਦੇ ਗੁਣ ਗਾਇਨ ਕੀਤੇ ਹਨ (ਹੁਣ ਸਗੋਂ) ਜਮਦੂਤਾਂ ਨੂੰ (ਸਾਥੋਂ) ਡਰ ਲਗਦਾ ਹੈ।੧।ਰਹਾਉ।

(ਹੇ ਭਾਈ !) ਮਨ ਤੇ ਸਰੀਰ ਕਰਕੇ ਜੋ ਪ੍ਰਭੂ ਦੇ ਚਰਨ ਫੜੇ ਹਨ (ਇਹ ਮਾਨੋ) ਜਿਤਨੇ ਪ੍ਰਾਸ਼ਚਿਤ ਕਰਮ ਸਨ ਓਹ (ਸਭ) ਕਰ ਲਏ ਹਨ। ਆਉਣ ਜਾਣ (ਜਨਮ ਮਰਨ) ਭਰਮ ਤੇ ਡਰ ਸਭ ਦੂਰ ਹੋ ਗਏ ਹਨ (ਅਤੇ) ਜਨਮਾਂ ਜਨਮਾਂ ਦੇ ਪਾਪ ਸੜ ਗਏ ਹਨ।੧।

(ਹੇ ਭਾਈ !) ਨਿਡੱਰ ਹੋ ਕੇ ਜਗਤ ਦੇ ਮਾਲਕ ਦਾ ਭਜਨ ਕਰੋ, ਇਹ (ਨਾਮ) ਪਦਾਰਥ, ਵਡੇਭਾਗਾਂ ਵਾਲਾ (ਜੀਵ ਹੀ) ਲੈਂਦਾ ਹੈ। ਹੇ ਪੂਰਨ ਪ੍ਰਭੂ ਦਾਤੇ ! ਕਿਰਪਾ ਕਰੋ, (ਤੇਰਾ) ਦਾਸ ਨਾਨਕ (ਤਾਂ ਤੇਰਾ) ਪਵਿੱਤਰ ਜਸ ਹੀ ਉਚਾਰਦਾ ਰਹੇ।੨।੧੭।੧੦੩।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦਾ ਨਾਮ ਸਿਮਰਦਿਆਂ, ਸੁਤੇ ਹੀ ਕਰੋੜਾਂ ਉਪਾਵ ਬਣ ਆਉਂਦੇ ਹਨ ਜਿਨ੍ਹਾਂ ਦੀ ਬਰਕਤ ਨਾਲ ਸਾਰੇ ਕਾਰਜ ਸਿਧ ਹੋ ਜਾਂਦੇ ਹਨ। ਸਾਧ ਸੰਗਤ ਵਿੱਚ ਹਰੀ ਦੇ ਗੁਣ ਗਾਉਣ ਨਾਲ ਸਾਰੇ ਤਾਪ, ਪਾਪ, ਆਵਾਗਵਣ ਅਤੇ ਜਮਾਂ ਦਾ ਡਰ ਆਦਿਕ ਮਿੱਟ ਜਾਂਦੇ ਹਨ।

ਸਿਧਾਂਤ ਇਹ ਹੈ ਕਿ ਵਡੇਭਾਗਾਂ ਨਾਲ ਸੰਤਾਂ ਦੀ ਸੰਗਤ ਪ੍ਰਾਪਤ ਹੁੰਦੀ ਹੈ ਜਿਥੋਂ ਨਾਮ ਰੂਪੀ ਪਦਾਰਥ ਮਿਲਦਾ ਹੈ। ਸੋ, ਪ੍ਰਭੂ ਦਾਤੇ ਪਾਸੋਂ, ਹੋਰ ਦੁਨਿਆਵੀ ਪਦਾਰਥਾਂ ਦੀਆਂ ਮੰਗਾਂ ਮੰਗਣ ਨਾਲੋਂ ਨਿਰਮਲ ਜਸ ਦੀ ਮੰਗ ਕਰਨੀ ਹੀ ਉਚਿਤ ਹੈ, ਕਿਉਂਕਿ ਜਸ ਕਰਨ ਨਾਲ ਸਾਰੇ ਪਾਪ ਨਾਸ਼ ਹੋ ਜਾਂਦੇ ਹਨ:-

**ੳ) ਕਰਿ ਕਿਰਪਾ ਅਪਨਾ ਦਰਸੁ ਦੀਜੈ, ਜਸੁ ਗਾਵਉ ਨਿਸਿ ਅਰੁ ਭੋਰ ॥ [ਪੰਨਾ ੫੦੦**

**ਅ) ਜਸੁ ਗਾਵਤ ਪਾਪ ਲਹਾਨ ॥ [ਪੰਨਾ ੧੨੯੮**

**ਬਿਲਾਵਲੁ ਮਹਲਾ ੫ ॥ ਸੁਲਹੀ ਤੇ, ਨਾਰਾਇਣ ਰਾਖੁ ॥ ਸੁਲਹੀ ਕਾ ਹਾਥੁ, ਕਹੀ ਨ ਪਹੁਚੈ, ਸੁਲਹੀ ਹੋਇ ਮੂਆ ਨਾਪਾਕੁ ॥੧॥ ਰਹਾਉ॥ ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ, ਖਿਨ ਮਹਿ ਹੋਇ ਗਇਆ ਹੈ ਖਾਕੁ ॥ ਮੰਦਾ ਚਿਤਵਤ ਚਿਤਵਤ ਪਚਿਆ, ਜਿਨਿ ਰਚਿਆ ਤਿਨਿ ਦੀਨਾ ਧਾਕੁ ॥੧॥ ਪੁਤ੍ਰ ਮੀਤ ਧਨੁ ਕਿਛੂ ਨ ਰਹਿਓਸੁ, ਛੋਡਿ ਗਇਆ ਸਭ ਭਾਈ ਸਾਕੁ ॥ ਕਹੁ ਨਾਨਕ, ਤਿਸੁ ਪ੍ਰਭ ਬਲਿਹਾਰੀ, ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥੨॥੧੮॥੧੦੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਹੀਂ, ਪਹੁੰਚੈ, ਮਹਿਂ। **ਨੋਟ :** 'ਗੁਰਬਾਣੀ ਪਾਠ ਦਰਸ਼ਨ' ਵਿੱਚ "ਪੂਤ ਮੀਤ ਧਨੁ ਕਿਛੂ ਨ ਰਹਿਓ, ਸੋ ਛੋਡਿ ਗਇਆ ਸਭ ਭਾਈ ਸਾਕੁ" ਪਦ ਛੇਦ ਰੂਪ ਵਿੱਚ ਪਾਠ ਦਰਜ ਹੈ, ਜੋ ਕਿ ਅਸ਼ੁੱਧ ਹੈ। ਜਿਵੇਂ 'ਬਖਿਸਓਸੁ' ਜੁੜਤ ਪਦ ਹੈ ਤਿਵੇਂ 'ਰਹਿਓਸੁ' ਵੀ ਜੁੜਤ ਪਦ ਹੀ ਹੈ।

**ਪਚ ਅਰਥ :** ਸੁਲਹੀ=ਇੱਕ ਪਠਾਣ ਜੋ ਜਹਾਂਗੀਰ ਬਾਦਸ਼ਾਹ ਦਾ ਅਹਿਲਕਾਰ ਸੀ। ਇਹ ਪ੍ਰਿਥੀ ਚੰਦ ਦਾ ਮਿੱਤਰ ਹੋਣ ਕਰਕੇ ਅਕਾਰਣ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਕਲੇਸ਼ ਦੇਣਾ ਚਾਹੁੰਦਾ ਸੀ, ਪਰ ਗੁਰੂ ਕੇ ਕੋਠੇ ਪ੍ਰਿਥੀ ਚੰਦ ਨੂੰ ਮਿਲਣ ਗਿਆ, ਤੱਤੇ ਆਵੇ ਵਿੱਚ ਧੱਸ ਕੇ ਭੜਥਾ ਹੋ ਗਿਆ। (ਮਹਾਨ ਕੋਸ਼)। ਕਹੀ ਨ ਪਹੁਚੈ=ਉਸ ਦਾ ਹੱਥ ਕਿਤੇ ਨਹੀਂ ਪਹੁੰਚਦਾ, ਭਾਵ ਬੇ-ਵੱਸ ਹੋ ਗਿਆ।

ਹਾਥੁ=ਹੱਥ। ਨਾਪਾਕੁ=ਅਪਵਿਤਰ (ਪਲੀਤ)। ਕਾਢਿ=ਕਢ ਕੇ। ਕੁਠਾਰ=ਕੁਹਾੜਾ। ਖਸਮਿ= ਪਰਮਾਤਮਾ ਨੇ। ਖਾਕੁ=ਸੁਆਹ। ਮੰਦਾ=ਬੁਰਾ। ਚਿਤਵਤ=ਚਿਤਵਦਾ, ਲੋਚਦਾ ਹੋਇਆ। ਪਚਿਆ=ਸੜ ਗਿਆ। ਜਿਨਿ=ਜਿਸ (ਪ੍ਰਭੂ) ਨੇ। ਤਿਨਿ=ਉਸ (ਪ੍ਰਭੂ) ਨੇ। ਦੀਨਾ ਧਾਕੁ=ਧਕ ਦਿੱਤਾ, ਸੁੱਟ ਦਿੱਤਾ। ਕਿਛੂ ਨ ਰਹਿਓਸੁ=ਉਸ ਦਾ (ਕੁਝ ਵੀ) ਨਾ ਰਹਿਆ। ਛੋਡਿ=ਛੋੜ ਕੇ। ਪੂਰਨ=ਪੂਰਾ। ਵਾਕ=ਬਚਨ।

**ਅਰਥ :** (ਹੇ ਭਾਈ !) ਸੁਲਹੀ (ਖਾਂ ਪਠਾਣ) ਤੋਂ (ਬਚਾਉਣ ਲਈ) ਪਰਮਾਤਮਾ (ਆਪ ਹੀ) ਰਖਵਾਲਾ ਬਣਿਆ। ਸੁਲਹੀ ਖਾਂ ਦਾ ਕੋਈ ਵਸ ਨ ਚਲਿਆ, ਸੁਲਹੀ ਨਾ-ਪਾਕ (ਅਪਵਿਤਰ) ਹੋ ਕੇ (ਭਾਵ ਸੜ ਕੇ) ਮਰ ਗਿਆ।੧। ਰਹਾਉ।

(ਹੇ ਭਾਈ !) ਪਰਮਾਤਮਾ ਨੇ ਖੜਗ ਕੱਢ ਕੇ (ਸੁਲਹੀ ਦਾ) ਸਿਰ ਕੱਟ ਦਿੱਤਾ। (ਉਹ ਇੱਕ) ਛਿਨ ਵਿੱਚ (ਸੜ ਕੇ) ਸੁਆਹ ਹੋ ਗਿਆ। (ਉਹ) ਬੁਰਾ ਲੋਚਦਾ ਲੋਚਦਾ ਸੜ ਗਿਆ, ਜਿਸ ਪ੍ਰਭੂ ਨੇ (ਉਸ ਨੂੰ) ਬਣਾਇਆ ਸੀ, ਉਸ (ਪ੍ਰਭੂ) ਨੇ ਹੀ (ਉਸ ਨੂੰ ਆਵੇ ਵਿੱਚ) ਸੁਟ ਦਿੱਤਾ।੧।

(ਹੇ ਭਾਈ ! ਉਸ ਸੁਲਹੀ ਦਾ) ਪੁਤ, ਮਿਤਰ, ਧਨ ਆਦਿਕ ਕੁਝ ਭੀ ਨਾ ਰਿਹਾ, (ਉਹ) ਸਾਰੇ ਭਰਾਵਾਂ ਸਾਕ-ਸਬੰਧੀਆਂ ਨੂੰ ਛੱਡ ਕੇ (ਸੰਸਾਰ ਚੋਂ) ਚਲਾ ਗਿਆ (ਭਾਵ ਮਰ ਗਿਆ)। ਨਾਨਕ ! ਆਖ (ਕਿ ਮੈਂ) ਉਸ ਪ੍ਰਭੂ ਤੋਂ ਬਲਿਹਾਰ ਜਾਂਦਾ ਹਾਂ, ਜਿਸ ਨੇ (ਆਪਣੇ) ਦਾਸ ਦਾ ਬਚਨ ਪੂਰਾ ਕਰ ਦਿੱਤਾ।੨।੧੮।੧੦੪।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਇਤਿਹਾਸਕ ਘਟਨਾ ਨਾਲ ਸਬੰਧਤ ਹੈ। ਸੁਲਹੀ ਖਾਂ ਪਠਾਣ ਪ੍ਰਿਥੀ ਚੰਦ ਦਾ ਦੋਸਤ ਸੀ। ਇਹ ਦਿੱਲੀ ਤੋਂ ਜਹਾਂਗੀਰ ਦਾ ਹੁਕਮ ਲੈ ਕੇ ਪ੍ਰਿਥੀ ਚੰਦ ਦੀ ਮਦਦ ਕਰਨ ਲਈ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਉਤੇ ਧਾਵਾ ਬੋਲਣ ਆਇਆ ਸੀ। ਜਦੋਂ ਪ੍ਰਿਥੀ ਚੰਦ ਪਿੰਡ ਪਾਸ 'ਕੋਠੇ' ਵਿੱਚ ਪਹੁੰਚਿਆ ਤਾਂ ਉਸ ਦੇ ਨਾਲ ਆਵਾ ਵੇਖਣ ਲਈ ਗਿਆ। ਵਾਹਿਗੁਰੂ ਦਾ ਐਸਾ ਭਾਣਾ ਵਰਤਿਆ ਕਿ ਕੋਈ ਖੜਾਕ ਸੁਣ ਕੇ ਉਸ ਦਾ ਘੋੜਾ ਤ੍ਰਬਕਿਆ ਅਤੇ ਉਹ ਸੁਲਹੀ ਖਾਂ ਸਮੇਤ ਉਛਲ ਕੇ ਆਵੇ ਦੀ ਅੱਗ ਵਿੱਚ ਜਾ ਪਿਆ। ਜਿਹੜਾ ਕੁਹਾੜਾ ਉਹ ਮੋਢੇ ਤੇ ਰੱਖ ਕੇ ਮਾਰਨ ਲਈ ਆਇਆ ਸੀ, ਉਸੇ ਨਾਲ ਹੀ ਸੁਲਹੀ ਖਾਂ ਦਾ ਸਿਰ ਵਢਿਆ ਗਿਆ ਅਤੇ ਉਹ ਆਵੇ ਵਿੱਚ ਧੱਸ ਕੇ ਸਰੀਰ ਸਮੇਤ ਸੜ ਕੇ ਸੁਆਹ ਹੋ ਗਿਆ।

ਮੁਸਲਮਾਨੀ ਸ਼ਰ੍ਹਾ ਵਿੱਚ 'ਸੜਨਾ' ਨਾ-ਪਾਕ ਸਮਝਿਆ ਜਾਂਦਾ ਹੈ ਕਿਉਂਕਿ ਮਰਨ ਤੋਂ ਬਾਅਦ ਮੁਸਲਮਾਨਾਂ ਦੇ ਸਰੀਰ ਕਬਰਾਂ ਵਿੱਚ ਦਬਾਏ ਜਾਂਦੇ ਹਨ। ਇਸ ਲਈ ਗੁਰਦੇਵ ਪਿਤਾ ਜੀ ਨੇ "ਸੁਲਹੀ ਹੋਇ ਮੂਆ ਨਾਪਾਕੁ" ਉਚਾਰਨ ਕੀਤਾ ਹੈ। ਜਦੋਂ ਬਾਦਸ਼ਾਹ ਨੂੰ ਸੁਲਹੀ ਖਾਨ ਦੇ ਫ਼ਰੇਬ ਦਾ ਪਤਾ ਲਗ ਗਿਆ ਉਸ ਨੇ ਗੁੱਸੇ ਵਿੱਚ ਆ ਕੇ ਉਸ ਦੇ ਬਾਲ ਬੱਚੇ ਨੂੰ ਪਨਾਹ ਦੇਣੀ ਛੱਡ ਦਿੱਤੀ।

ਇਧਰ ਸੁਲਹੀ ਖਾਂ ਦੇ ਧਾਵੇ ਦੀ ਗਲ ਸੁਣ ਕੇ ਭਾਈ ਬਿਧੀ ਚੰਦੇ ਵਰਗੇ ਬਹਾਦਰ ਜੋਧਿਆਂ ਨੇ ਗੁਰੂ ਪਾਸੋਂ ਸੁਲਹੀ ਖਾਂ ਦਾ ਮੁਕਾਬਲਾ ਕਰਨ ਦੀ ਆਗਿਆ ਮੰਗੀ ਸੀ ਪਰ ਸ੍ਰੀ ਗੁਰੂ ਅੰਤਰਜਾਮੀ ਪਿਤਾ ਜੀ ਨੂੰ ਇਸ ਹੋਣੀ ਦਾ ਅਨੁਭਵ ਹੋ ਗਿਆ ਸੀ ਅਤੇ ਓਦੋਂ ਇਹ ਸ਼ਬਦ ਉਚਾਰਨ ਕੀਤਾ ਜਦੋਂ ਸੁਲਹੀ ਦੀ ਲੋਥ ਅੱਗ ਵਿੱਚ ਸੜ ਰਹੀ ਸੀ। ਸਿਧਾਂਤ ਇਹ ਹੈ ਕਿ ਪ੍ਰਭੂ ਨੇ ਜਨ ਦਾ ਵਾਕ ਪੂਰਾ ਕੀਤਾ:-

**ਜੋ ਜੋ ਚਿਤਵਹਿ ਸਾਧ ਜਨ, ਸੋ ਲੇਤਾ ਮਾਨਿ ॥** [ਪੰਨਾ ੮੧੭

**ਬਿਲਾਵਲੁ ਮਹਲਾ ੫ ॥ ਪੂਰੇ ਗੁਰ ਕੀ ਪੂਰੀ ਸੇਵ ॥ ਆਪੇ ਆਪਿ ਵਰਤੈ ਸੁਆਮੀ, ਕਾਰਜੁ ਰਾਸਿ ਕੀਆ ਗੁਰਦੇਵ ॥੧॥ ਰਹਾਉ॥ ਆਦਿ ਮਧਿ ਪ੍ਰਭੁ ਅੰਤਿ ਸੁਆਮੀ, ਅਪਨਾ ਥਾਟੁ ਬਨਾਇਓ ਆਪਿ ॥ ਅਪਨੇ**

**ਸੇਵਕ ਕੀ ਆਪੇ ਰਾਖੈ, ਪ੍ਰਭ ਮੇਰੇ ਕੋ ਵਡ ਪਰਤਾਪ ॥੧॥ ਪਾਰਬ੍ਰਹਮ ਪਰਮੇਸੁਰ ਸਤਿਗੁਰ, ਵਸਿ ਕੀਨ੍ਹੇ ਜਿਨਿ ਸਗਲੇ ਜੰਤ ॥ ਚਰਨ ਕਮਲ ਨਾਨਕ ਸਰਣਾਈ, ਰਾਮ ਨਾਮ ਜਪਿ ਨਿਰਮਲ ਮੰਤ ॥੨॥੧੯॥੧੦੫॥**

**ਪਦ ਅਰਥ :** ਸੇਵ=ਸੇਵਾ। ਵਰਤੈ=ਵਰਤਦਾ ਹੈ। ਰਾਸਿ ਕੀਆ=ਠੀਕ ਕਰ ਦਿੱਤਾ, ਸਿਰੇ ਚੜ੍ਹਾ ਦਿੱਤਾ। ਥਾਟੁ=ਬਨਾਵਟ, ਰਚਨਾ, ਪਸਾਰਾ। ਪਰਤਾਪੁ=ਤੇਜ, ਵਡਿਆਈ। ਵਸਿ=ਵਸ ਵਿੱਚ। ਜਿਨਿ=ਜਿਸ (ਪ੍ਰਭੂ) ਨੇ। ਜੰਤ=ਜੀਵ ਜੰਤੂ।

**ਅਰਥ :** (ਹੇ ਭਾਈ !) ਪੂਰੇ ਗੁਰੂ ਦੀ ਸੇਵਾ ਪੂਰੀ (ਸ਼ਕਤੀਸ਼ਾਲੀ) ਹੈ। (ਉਹ) ਮਾਲਕ ਆਪ ਹੀ ਆਪ, (ਸਭ ਵਿੱਚ) ਵਰਤਦਾ ਹੈ, ਗੁਰਦੇਵ (ਨੇ ਲੋੜੀਂਦਾ) ਕਾਰਜ ਰਾਸ ਕਰ ਦਿੱਤਾ (ਭਾਵ ਸਿਰੇ ਚੜ੍ਹਾ ਦਿੱਤਾ)।੧।ਰਹਾਉ।

(ਹੇ ਭਾਈ ! ਉਹ) ਪਰਮਾਤਮਾ ਆਦਿ ਵਿੱਚ, ਮੱਧ ਵਿੱਚ ਤੇ ਅੰਤ ਵਿੱਚ (ਭਾਵ ਤਿੰਨਾਂ ਸਮਿਆਂ ਵਿੱਚ ਪਰੀਪੂਰਨ ਹੈ, ਉਸ ਨੇ ਜਗਤ ਰਚਨਾ ਨੂੰ (ਆਪਣੇ) ਆਪ ਤੋਂ ਹੀ ਬਣਾਇਆ ਹੈ। (ਉਹ) ਆਪਣੇ ਸੇਵਕ ਦੀ ਆਪ ਹੀ (ਪੈਜ) ਰਖਦਾ ਹੈ, ਮੇਰੇ ਪ੍ਰਭੂ ਦਾ (ਸਭ ਤੋਂ) ਵੱਡਾ ਤੇਜ-ਪਰਤਾਪ ਹੈ।੧।

(ਹੇ ਭਾਈ !) ਉਹ ਪਾਰਬ੍ਰਹਮ ਪਰਮੇਸ਼ਰ ਸਤਿਗੁਰੂ (ਹਰ ਥਾਂ ਵਿਆਪਕ ਹੈ) ਜਿਸ ਨੇ ਸਾਰੇ ਜੀਵ-ਜੰਤੂ (ਆਪਣੇ) ਵੱਸ ਵਿੱਚ ਕੀਤੇ ਹੋਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ ! ਤੂੰ ਗੁਰੂ ਦੇ) ਚਰਨ ਕਮਲਾਂ ਦੀ ਸ਼ਰਨ ਵਿੱਚ (ਰਹਿ ਕੇ) ਰਾਮ ਦਾ ਨਾਮ (ਜੋ) ਨਿਰਮਲ ਮੰਤਰ ਹੈ (ਉਸ ਨੂੰ) ਜਪ।੨।੧੯।੧੦੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਰਾਹੀਂ ਵੀ ਪ੍ਰਭੂ ਦਾ ਧੰਨਵਾਦ ਕੀਤਾ ਹੈ ਜਿਸ ਨੇ ਆਪਣੀ ਕਲਾ ਵਰਤਾ ਕੇ ਆਪਣੇ ਸੇਵਕ ਦੀ ਲਾਜ ਆਪ ਰਖੀ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਦਾ ਸੇਵਕ ਸਦਾ ਹੀ ਪ੍ਰਭੂ ਦਾ ਨਿਰਮਲ-ਮੰਤਰ ਜਪਦਾ ਹੈ ਜਿਸ ਕਰਕੇ ਉਸਦੇ ਸਾਰੇ ਕਾਰਜ ਸੁਭਾਵਿਕ ਹੀ ਰਾਸਿ ਆ ਜਾਂਦੇ ਹਨ।

**ਬਿਲਾਵਲੁ ਮਹਲਾ ॥ ਤਾਪ ਪਾਪ ਤੇ ਰਾਖੇ ਆਪ ॥ ਸੀਤਲ ਭਏ ਗੁਰ ਚਰਨੀ ਲਾਗੇ, ਰਾਮ ਨਾਮ ਹਿਰਦੇ ਮਹਿ ਜਾਪ ॥੧॥ਰਹਾਉ॥ ਕਰਿ ਕਿਰਪਾ ਹਸਤ ਪ੍ਰਭਿ ਦੀਨੇ, ਜਗਤ ਉਧਾਰ ਨਵਖੰਡ ਪ੍ਰਤਾਪ॥ ਦੂਖ ਬਿਨਸੇ ਸੁਖ ਅਨਦ ਪ੍ਰਵੇਸਾ, ਤ੍ਰਿਸਨ ਬੁਝੀ, ਮਨ ਤਨ ਸਚੁ ਧ੍ਰਾਪ ॥੧॥ ਅਨਾਥ ਕੋ ਨਾਥੁ, ਸਰਣਿ ਸਮਰਥਾ, ਸਗਲ ਸ੍ਰਿਸਟਿ ਕੋ ਮਾਈ ਬਾਪੁ ॥ ਭਗਤਿ ਵਛਲ ਭੈ ਭੰਜਨ ਸੁਆਮੀ, ਗੁਣ ਗਾਵਤ ਨਾਨਕ ਆਲਾਪ ॥੨ ॥੨੦॥੧੦੬॥**

**ਪਦ ਅਰਥ :** ਰਾਖੇ=ਰਖ ਲਏ। ਸੀਤਲ ਭਏ=ਸ਼ਾਂਤ ਹੋ ਗਏ। ਹਸਤ=ਹੱਥ। ਪ੍ਰਭਿ=ਪ੍ਰਭੂ ਨੇ। ਜਗਤ ਉਧਾਰ=ਸੰਸਾਰ ਦਾ ਉਧਾਰ ਕਰਨ ਵਾਲਾ। ਨਵਖੰਡ=ਨੌਂ ਖੰਡਾਂ ਵਿੱਚ। ਬਿਨਸੇ=ਨਾਸ਼ ਹੋ ਗਏ। ਪ੍ਰਵੇਸਾ=ਵਸ ਗਏ। ਧ੍ਰਾਪ=ਰੱਜ ਗਿਆ। ਨਾਥੁ=ਮਾਲਕ। ਸਮਰਥਾ=ਸਮਰਥ, ਸ਼ਕਤੀਵਾਨ। ਭਗਤਿ ਵਛਲ=ਭਗਤੀ ਦਾ ਪਿਆਰਾ। ਭੈ ਭੰਜਨ=ਡਰ ਨਾਸ਼ ਕਰਨ ਵਾਲਾ। ਆਲਾਪ=ਅਲਾਪਦਾ ਹੈ, ਅਥਵਾ ਲੈਅ ਸੁਰ ਨਾਲ ਉਚਾਰਨ ਕਰਦਾ ਹੈ।

**ਅਰਥ :** (ਹੇ ਭਾਈ ! ਉਸ ਪ੍ਰਭੂ ਨੇ) ਆਪ ਹੀ ਤਾਪਾਂ (ਦੁਖਾਂ) ਪਾਪਾਂ ਤੋਂ ਬਚਾਅ ਲਿਆ।

ਰਾਮ ਦੇ ਨਾਮ ਦਾ ਹਿਰਦੇ ਵਿੱਚ ਜਾਪ (ਕੀਤਾ ਅਤੇ) ਗੁਰੂ ਦੇ ਚਰਨਾ ਨਾਲ ਲੱਗ ਕੇ ਸੀਤਲ (ਠੰਢੇ, ਸ਼ਾਂਤ) ਹੋ ਗਏ।੧।ਰਹਾਉ।

(ਜੋ ਪ੍ਰਭੂ ਸਾਰੇ) ਜਗਤ ਦਾ ਉਧਾਰ ਕਰਦਾ ਹੈ, (ਜਿਸ ਦਾ) ਤੇਜ-ਪਰਤਾਪ ਨਵਾਂ ਖੰਡਾਂ ਵਿੱਚ ਹੈ, (ਉਸ) ਪ੍ਰਭੂ ਨੇ ਕਿਰਪਾ ਕਰਕੇ (ਮੇਰੇ ਮੱਥੇ ਉਤੇ) ਹੱਥ ਧਰਿਆ। (ਸਾਰੇ) ਦੁੱਖ ਨਾਸ਼ ਹੋ ਗਏ ਸੁਖ ਤੇ ਅਨੰਦ ਦਾ ਪ੍ਰਵੇਸ਼ ਹੋ ਗਿਆ, ਤ੍ਰਿਸ਼ਨਾ ਦੀ (ਅੱਗ) ਬੁਝ ਗਈ ਸੱਚ ਰੂਪ (ਪਰਮਾਤਮਾ ਨੂੰ ਪ੍ਰਾਪਤ ਕਰਕੇ) ਮਨ ਤੇ ਸਰੀਰ ਰੱਜ ਗਿਆ।੧।

(ਉਹ ਪ੍ਰਭੂ) ਅਨਾਥਾਂ ਦਾ ਮਾਲਕ, ਸ਼ਰਨ ਦੇਣ ਲਈ ਸਮਰਥ ਹੈ ਅਤੇ ਸਾਰੀ ਸ੍ਰਿਸ਼ਟੀ ਦਾ ਮਾਂ ਪਿਉ ਹੈ। ਹੇ ਭਾਈ ! ਜਿਹੜਾ ਸੁਆਮੀ ਡਰ ਨਾਸ਼ ਕਰਨ ਵਾਲਾ, ਭਗਤੀ ਦਾ ਪਿਆਰਾ ਹੈ, ਨਾਨਕ (ਲੈਅ ਅਤੇ ਸੁਰ ਵਿੱਚ ਰਸਨਾ ਨਾਲ ਉਸ ਵਾਹਿਗੁਰੂ ਦੇ) ਗੁਣ ਗਾਉਂਦਾ ਹੈ, (ਉਸੇ ਦਾ ਹੀ) ਆਲਾਪ ਕਰਦਾ ਹੈ।੨।੨੦।੧੦੬।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਚਰਨੀ ਲਗਿਆਂ ਪਰਮੇਸ਼ਰ ਦਾ ਨਾਮ ਜਪਿਆਂ, ਅੰਤਸ਼ਕਰਣ ਸ਼ੁੱਧ ਹੋ ਜਾਂਦਾ ਹੈ। ਤਾਪ ਪਾਪ ਤੋਂ ਹਰ ਪ੍ਰਕਾਰ ਦੀ ਰਖਿਆ ਹੋ ਜਾਂਦੀ ਹੈ। ਸਿੱਖ ਦੇ ਹਿਰਦੇ ਵਿੱਚ ਇਹ ਵਿਸ਼ਵਾਸ਼ ਆ ਜਾਂਦਾ ਹੈ ਕਿ ਉਹ ਪ੍ਰਭੂ ਸਾਰੀ ਸ੍ਰਿਸ਼ਟੀ ਦਾ ਮਾਂ ਪਿਉ ਹੈ। ਸੋ, ਸਿੱਖ ਸੁਰੀਲੀ ਸੁਰ ਨਾਲ ਆਪਣੇ ਮਾਲਕ ਦੇ ਗੁਣ ਆਲਾਪ ਕੇ ਪ੍ਰਸੰਨ ਹੁੰਦਾ ਹੈ।

**ਬਿਲਾਵਲੁ ਮਹਲਾ ੫ ॥ ਜਿਸ ਤੇ ਉਪਜਿਆ, ਤਿਸਹਿ ਪਛਾਨੁ ॥ ਪਾਰਬ੍ਰਹਮੁ ਪਰਮੇਸਰੁ ਧਿਆਇਆ, ਕੁਸਲ ਖੇਮ ਹੋਏ ਕਲਿਆਨ ॥੧॥ਰਹਾਉ॥ ਗੁਰੁ ਪੂਰਾ ਭੇਟਿਓ ਬਡਭਾਗੀ, ਅੰਤਰਜਾਮੀ ਸੁਘੜੁ ਸੁਜਾਨੁ॥ ਹਾਥ ਦੇਇ ਰਾਖੇ ਕਰਿ ਅਪਨੇ, ਬਡ ਸਮਰਥੁ ਨਿਮਾਣਿਆ ਕੋ ਮਾਨੁ॥੧॥ ਭ੍ਰਮ ਭੈ ਬਿਨਸਿ ਗਏ ਖਿਨ ਭੀਤਰਿ, ਅੰਧਕਾਰ ਪ੍ਰਗਟੇ ਚਾਨਾਣੁ॥ ਸਾਸਿ ਸਾਸਿ ਆਰਾਧੈ ਨਾਨਕੁ, ਸਦਾ ਸਦਾ ਜਾਈਐ ਕੁਰਬਾਣੁ॥੨॥੨੧॥੧੦੭॥**

**ਪਦ ਅਰਥ :** ਉਪਜਿਆ=ਪੈਦਾ ਹੋਇਆ। ਤਿਸਹਿ=ਉਸ (ਪ੍ਰਭੂ) ਨੂੰ। ਪਛਾਣੁ=ਪਹਿਚਾਨ, ਜਾਣਕਾਰੀ। ਕੁਸਲ=ਸੁਖ। ਖੇਮ=ਕੁਸਲ, ਮੰਗਲ। ਬਡਭਾਗੀ= ਵਡੇਭਾਗਾਂ ਨਾਲ। ਸਮਰਥੁ= ਸ਼ਕਤੀਵਾਨ। ਖਿਨ ਭੀਤਰਿ=ਛਿਨ ਵਿੱਚ। ਅੰਧਕਾਰ= ਹਨੇਰਾ। ਚਾਨਾਣੁ=ਚਾਨਣ, ਪ੍ਰਕਾਸ਼।

**ਅਰਥ :** (ਹੇ ਭਾਈ !) ਜਿਸ (ਪ੍ਰਭੂ) ਤੋਂ ਤੂੰ ਪੈਦਾ ਹੋਇਆ ਹੈਂ, ਉਸ ਨੂੰ ਪਛਾਣ। (ਜਿਸ ਨੇ ਵੀ ਉਸ) ਵਾਹਿਗੁਰੂ ਪਰਮੇਸ਼ਰ ਨੂੰ ਸਿਮਰਿਆ ਹੈ (ਉਸ ਦੇ ਫਲਸਰੂਪ ਉਸ ਨੂੰ ਹਰ ਤਰ੍ਹਾਂ ਦੇ) ਸੁਖ, ਮੰਗਲ ਤੇ ਕਲਿਆਣ (ਪ੍ਰਾਪਤ) ਹੋਏ ਰਹਿੰਦੇ ਹਨ।੧।ਰਹਾਉ।

(ਹੇ ਭਾਈ ! ਜਿਸ ਮਨੁੱਖ ਨੂੰ) ਵਡੇਭਾਗਾਂ ਨਾਲ ਪੂਰਾ ਗੁਰੂ ਮਿਲ ਪਿਆ (ਉਸ ਨੇ) ਅੰਦਰ ਦੀਆਂ ਜਾਨਣ ਵਾਲੇ, ਸਿਆਣੇ ਤੇ ਸੁਜਾਣ (ਪ੍ਰਭੂ ਨੂੰ ਪਛਾਣ ਲਿਆ)। (ਉਹ ਪ੍ਰਭੂ ਜੋ) ਵੱਡਾ ਸ਼ਕਤੀਵਾਨ ਅਤੇ ਨਿਮਾਣਿਆਂ ਨੂੰ ਮਾਣ ਦੇਣ ਵਾਲਾ ਹੈ (ਉਸ ਨੇ ਆਪਣੇ ਸੇਵਕ ਜਾਣ ਕੇ) ਹੱਥ ਦੇ ਕੇ ਰਖ ਲਏ।੧।

(ਹੇ ਭਾਈ !) ਛਿਨ ਵਿੱਚ (ਉਸ ਮਨੁੱਖ ਦੇ) ਭਰਮ ਤੇ ਡਰ ਨਾਸ਼ ਹੋ ਗਏ, (ਅਗਿਆਨ ਰੂਪੀ) ਹਨੇਰੇ ਵਿੱਚ ਪਰਤੱਖ (ਗਿਆਨ ਰੂਪੀ) ਚਾਨਣ ਹੋ ਗਿਆ। ਨਾਨਕ ਹਰੇਕ ਸੁਆਸ ਨਾਲ (ਆਪਣੇ ਪ੍ਰਭੂ

ਨੂੰ) ਸਿਮਰਦਾ ਹੈ (ਅਤੇ ਸਭ ਨੂੰ ਆਪਣੇ ਸੁਆਮੀ ਤੋਂ) ਸਦਾ ਸਦਕੇ ਤੇ ਕੁਰਬਾਣ ਹੋਣਾ ਚਾਹੀਦਾ ਹੈ।੨।੨੧।੧੦੭।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਨਾਲ ਸਾਂਝ ਪਾ ਕੇ ਪ੍ਰਭੂ ਨੂੰ ਪਛਾਣਿਆਂ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ। ਉਹ ਸਮਰਥ ਪ੍ਰਭੂ ਨਿਮਾਣਿਆਂ ਦਾ ਮਾਣ ਹੈ। ਇਸ ਲਈ ਉਸ ਦੀ ਸੁਆਸ ਸੁਆਸ ਅਰਾਧਨਾ ਕਰਨੀ ਚਾਹੀਦੀ ਹੈ ਅਤੇ ਉਸ ਤੋਂ ਸਦਾ ਕੁਰਬਾਨ ਹੋਣਾ ਹੀ ਜੀਵਨ ਦਾ ਮੁਖ ਮਨੋਰਥ ਹੋਣਾ ਚਾਹੀਦਾ ਹੈ।

**ਬਿਲਾਵਲੁ ਮਹਲਾ ੫ ॥ ਦੋਵੈ ਥਾਵ ਰਖੇ, ਗੁਰ ਸੂਰੇ ॥ ਹਲਤ ਪਲਤ ਪਾਰਬ੍ਰਹਮਿ ਸਵਾਰੇ, ਕਾਰਜ ਹੋਏ ਸਗਲੇ ਪੂਰੇ ॥੧॥ ਰਹਾਉ॥ ਹਰਿ ਹਰਿ ਨਾਮੁ ਜਪਤ ਸੁਖ ਸਹਜੇ, ਮਜਨੁ ਹੋਵਤ ਸਾਧੂ ਧੂਰੇ ॥ ਆਵਣ ਜਾਣ ਰਹੇ, ਥਿਤਿ ਪਾਈ, ਜਨਮ ਮਰਣ ਕੇ ਮਿਟੇ ਬਿਸੂਰੇ ॥੧॥ ਭ੍ਰਮ ਭੈ ਤਰੇ, ਛੁਟੇ ਭੈ ਜਮ ਕੇ, ਘਟਿ ਘਟਿ ਏਕੁ ਰਹਿਆ ਭਰਪੂਰੇ ॥ ਨਾਨਕ, ਸਰਣਿ ਪਰਿਓ ਦੁਖ ਭੰਜਨ, ਅੰਤਰਿ ਬਾਹਰਿ ਪੇਖਿ ਹਜੂਰੇ ॥੨॥੨੨॥੧੦੮॥**

**ਪਦ ਅਰਥ :** ਦੋਵੈ=ਦੋਵੇਂ, ਦੋਨੋ। ਥਾਵ=ਥਾਂ। ਗੁਰ ਸੂਰੇ=ਸੂਰਬੀਰ, ਬਹਾਦਰ ਗੁਰੂ ਨੇ। ਹਲਤ=(ਇਹ) ਲੋਕ। ਪਲਤ=ਪਰਲੋਕ। ਪਾਰਬ੍ਰਹਮਿ=ਪਰਮੇਸ਼ਰ ਨੇ। ਜਪਤ=ਜਪਦਿਆਂ। ਸਹਜੇ =ਸੁਭਾਵਿਕ ਹੀ। ਮਜਨੁ=ਇਸ਼ਨਾਨ। ਸਾਧੂ ਧੂਰੇ=ਸਾਧੂ (ਗੁਰੂ) ਦੀ ਚਰਨ ਧੂੜੀ ਵਿੱਚ। ਥਿਤਿ= ਸਥਿਤੀ, ਟਿਕਾਉ। ਬਿਸੂਰੇ=ਝੋਰੇ।

**ਅਰਥ :** (ਹੇ ਭਾਈ !) ਸੂਰਬੀਰ ਗੁਰੂ ਨੇ ਦੋਨੋਂ ਥਾਨ (ਕਾਇਮ) ਰਖ ਲਏ। ਪਰਮਾਤਮਾ ਨੇ (ਇਹ ਲੋਕ ਤੇ) ਪਰਲੋਕ ਸਵਾਰ ਦਿੱਤੇ (ਮਾਨੋ) ਸਾਰੇ ਕਾਰਜ ਪੂਰੇ ਹੋ ਗਏ।੧।ਰਹਾਉ।

(ਹੇ ਭਾਈ !) ਪਰਮੇਸ਼ਰ ਦਾ ਨਾਮ ਜਪਦਿਆਂ ਸਹਜੇ ਹੀ (ਆਤਮਿਕ) ਸੁਖ (ਪ੍ਰਾਪਤ ਹੋ ਜਾਂਦੇ ਹਨ ਅਤੇ) ਸਾਧੂ (ਗੁਰੂ ਦੇ ਚਰਨਾਂ ਦੀ) ਧੂੜੀ ਵਿੱਚ (ਸਮੂਹ ਤੀਰਥਾਂ ਦਾ) ਇਸ਼ਨਾਨ ਹੋ ਜਾਂਦਾ ਹੈ। (ਸੋ,) ਆਉਣਾ ਜਾਣਾ (ਦੋਵੇਂ) ਮੁੱਕ ਗਏ, (ਆਤਮਿਕ) ਸਥਿਤੀ ਪਾ ਲਈ, (ਜਿਸ ਕਰਕੇ) ਜਨਮ ਮਰਨ ਦੇ ਝੋਰੇ ਵੀ ਦੂਰ ਹੋ ਗਏ ।੧।

(ਹੇ ਭਾਈ !) ਭਰਮ ਤੇ ਡਰ ਵਾਲੇ (ਸੰਸਾਰ ਸਮੁੰਦਰ ਤੋਂ) ਤਰ ਗਏ, ਜਮਾਂ ਦੇ ਡਰ ਵੀ ਛੁੱਟ ਗਏ, (ਹੁਣ ਸਾਰੇ) ਘਟਾਂ ਵਿੱਚ ਇੱਕ (ਪਰਮੇਸ਼ਰ) ਨੂੰ ਭਰਪੂਰ ਹੋਇਆ (ਵੇਖਿਆ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਦੁੱਖਾਂ ਦਾ ਨਾਸ਼ ਕਰਨ ਵਾਲੇ ਪ੍ਰਭੂ ਨੂੰ ਅੰਦਰ ਬਾਹਰ ਹਾਜ਼ਰ-ਹਜ਼ੂਰ ਵੇਖ ਕੇ (ਉਸ ਦੀ) ਸ਼ਰਨ ਪੈ ਗਿਆ।੨।੨੨।੧੦੮।

## ਸਾਰੰਸ਼ ਅਤੇ ਸਿਧਾਂਤ

ਗੁਰੂ ਸੂਰਮੇ ਦੀ ਸ਼ਰਨ ਲੈਣ ਨਾਲ ਜਿਥੇ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ ਉਥੇ ਲੋਕ ਪਰਲੋਕ ਦੋਵੇਂ ਥਾਂਵ ਭੀ ਸਵਰ ਜਾਂਦੇ ਹਨ। ਨਾਮ ਜਪਣ ਨਾਲ ਆਵਾਗਵਣ ਮਿਟ ਜਾਂਦਾ ਹੈ। ਦ੍ਰਿਸ਼ਟੀ ਵਿੱਚ ਇਤਨਾ ਪਰਿਵਰਤਨ ਆ ਜਾਂਦਾ ਹੈ ਕਿ ਘੱਟ ਘੱਟ ਵਿੱਚ ਇਕੋ ਪਰਮੇਸ਼ਰ ਦੇ ਦੀਦਾਰ ਹੋਣ ਲਗ ਪੈਂਦੇ ਹਨ। ਅਜੇਹੀ ਅਵਸਥਾ ਹਜ਼ੂਰੀ ਦੀ ਪ੍ਰਤੀਕ ਹੈ ਕਿਉਂਕਿ ਪ੍ਰਭੂ ਅੰਗ-ਸੰਗ ਵਸਦਾ ਦਿਸਣ ਲਗ ਪੈਂਦਾ ਹੈ।

**ਬਿਲਾਵਲੁ ਮਹਲਾ ੫ ॥ ਦਰਸਨੁ ਦੇਖਤ ਦੋਖ ਨਸੇ ॥ ਕਬਹੁ ਨ ਹੋਵਹੁ ਦ੍ਰਿਸਟਿ ਅਗੋਚਰ, ਜੀਅ ਕੈ ਸੰਗਿ ਬਸੇ ॥੧॥ ਰਹਾਉ॥ ਪ੍ਰੀਤਮ ਪ੍ਰਾਨ ਅਧਾਰ ਸੁਆਮੀ ॥ ਪੂਰਿ ਰਹੇ ਪ੍ਰਭ ਅੰਤਰਜਾਮੀ ॥੧॥ ਕਿਆ ਗੁਣ ਤੇਰੇ ਸਾਰਿ ਸਮ੍ਹਾਰੀ ॥ ਸਾਸਿ ਸਾਸਿ ਪ੍ਰਭ ਤੁਝਹਿ ਚਿਤਾਰੀ ॥੨॥ ਕਿਰਪਾਨਿਧਿ ਪ੍ਰਭ ਦੀਨ ਦਇਆਲਾ ॥ ਜੀਅ ਜੰਤ ਕੀ ਕਰਹੁ ਪ੍ਰਤਿਪਾਲਾ ॥੩॥ ਆਠ ਪਹਰ, ਤੇਰਾ ਨਾਮੁ ਜਨੁ ਜਾਪੇ ॥ ਨਾਨਕ, ਪ੍ਰੀਤਿ ਲਾਈ ਪ੍ਰਭਿ ਆਪੇ ॥੪॥੨੩॥੧੦੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਬਹੁਂ, ਸਮ੍ਹਾਰੀਂ, ਚਿਤਾਰੀਂ।

**ਪਦ ਅਰਥ :** ਦੇਖਤ=ਵੇਖਦਿਆਂ। ਦੋਖ=ਪਾਪ। ਨਸੇ=ਨਸ ਗਏ, ਦੂਰ ਹੋ ਗਏ। ਕਬਹੁ=ਕਦੇ ਵੀ। ਦ੍ਰਿਸਟਿ ਅਗੋਚਰ=ਦ੍ਰਿਸ਼ਟੀ ਤੋਂ ਓਹਲੇ। ਬਸੇ=ਵਸਦਾ ਹੈ। ਪ੍ਰਾਨ ਅਧਾਰ=ਪ੍ਰਾਣਾਂ ਦਾ ਆਸਰਾ। ਪੂਰਿ ਰਹੇ=ਵਿਆਪਕ ਹੋ ਰਹੇ ਹੋ। ਸਾਰਿ=ਯਾਦ ਕਰਕੇ। ਸਮਾਰੀ=ਸੰਭਾਲਾਂ। ਤੁਝਹਿ=ਤੈਨੂੰ। ਚਿਤਾਰੀ=ਯਾਦ ਕਰਦਾ ਹਾਂ। ਹੇ ਕਿਰਪਾ ਨਿਧਿ=ਹੇ ਕਿਰਪਾ ਦੇ ਖ਼ਜ਼ਾਨੇ !। ਕਰਹੁ=ਕਰਦੇ ਹੋ।

**ਅਰਥ:** (ਹੇ ਪ੍ਰਭੂ!) ਆਪ ਜੀ ਦਾ ਦਰਸ਼ਨ ਵੇਖਦਿਆਂ ਹੀ (ਸਾਰੇ) ਪਾਪ ਦੂਰ ਹੋ ਗਏ। (ਹੁਣ ਤੁਸੀਂ) ਕਦੇ ਵੀ (ਮੇਰੀਆਂ) ਅੱਖਾਂ ਤੋਂ ਓਹਲੇ ਨਾ ਹੋਵੋ, ਮੇਰੀ ਜਿੰਦ ਦੇ ਨਾਲ ਵਸੇ ਰਹੁ।੧।ਰਹਾਉ।

(ਹੇ ਪ੍ਰਭੂ ! ਮੈਂ) ਤੇਰੇ ਕਿਹੜੇ ਕਿਹੜੇ ਗੁਣਾਂ ਨੂੰ ਯਾਦ ਕਰ ਕਰਕੇ ਸੰਭਾਲਾਂ। ਮੈਂ ਹਰੇਕ ਸੁਆਸ ਨਾਲ ਤੈਨੂੰ ਹੀ ਯਾਦ ਕਰਦਾ ਰਹਿੰਦਾ ਹਾਂ।੨।

ਹੇ ਕਿਰਪਾ ਦੇ ਖ਼ਜ਼ਾਨੇ ! ਹੇ ਦੀਨਾਂ ਉਤੇ ਦਇਆ ਕਰਨ ਵਾਲੇ ! (ਤੁਸੀਂ ਸਾਰੇ) ਜੀਆਂ ਜੰਤੂਆਂ ਦੀ ਪਾਲਨਾ ਕਰਦੇ ਹੋ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਪ੍ਰਭੂ ਨੇ ਆਪ ਹੀ (ਆਪਣੇ ਨਾਮ ਦੀ) ਪ੍ਰੀਤ ਲਾਈ ਹੈ (ਇਸ ਲਈ ਹੇ ਪ੍ਰਭੂ ! ਤੇਰਾ) ਸੇਵਕ ਅਠੇ ਪਹਿਰ ਤੇਰਾ ਨਾਮ ਜਪ ਰਿਹਾ ਹੈ।੪।੨੩।੧੦੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਪ੍ਰਭੂ ਦੇ ਦਰਸ਼ਨਾਂ ਦੀ ਵਡਿਆਈ ਦਾ ਵਰਣਨ ਹੈ। ਦਰਸ਼ਨ ਵੇਖਦਿਆਂ ਹੀ ਪਾਪ ਨਸ ਜਾਂਦੇ ਹਨ ਅਤੇ ਬੁਧੀ ਨਿਰਮਲ ਹੋ ਜਾਂਦੀ ਹੈ। ਜਿਗਿਆਸੂ ਦਾ ਚਿੱਤ ਇਹੋ ਹੀ ਚਾਹੁੰਦਾ ਹੈ ਕਿ ਹੁਣ ਇਹ ਨੂਰੀ ਦਰਸ਼ਨ ਅੱਖਾਂ ਤੋਂ ਓਹਲੇ ਨਾ ਹੋਣ, ਮੇਰੇ ਦਿਲ ਵਿੱਚ ਵਸੇ ਰਹਿਣ। ਸੇਵਕ ਦੀ ਆਖ਼ਰੀ ਮੰਗ ਇਹੋ ਹੀ ਹੁੰਦੀ ਹੈ ਕਿ ਪ੍ਰਭੂ ਨਾਲ ਜੋ ਪ੍ਰੀਤ ਬਣੀ ਹੈ, ਇਹ ਤੋੜ ਨਿਭ ਜਾਵੇ ਅਤੇ ਹਿਰਦੇ ਵਿੱਚ ਅਠੇ ਪ਼ਹਿਰ ਨਾਮ ਸਿਮਰਨ ਦਾ ਪਰਵਾਹ ਚਲਦਾ ਰਹੇ।

**ਬਿਲਾਵਲੁ ਮਹਲਾ ੫ ॥ ਤਨੁ ਧਨੁ ਜੋਬਨੁ, ਚਲਤ ਗਇਆ ॥ ਰਾਮਨਾਮ ਕਾ ਭਜਨੁ ਨ ਕੀਨੋ, ਕਰਤ ਬਿਕਾਰ ਨਿਸਿ ਭੋਰੁ ਭਇਆ ॥੧॥ ਰਹਾਉ॥ ਅਨਿਕ ਪ੍ਰਕਾਰ ਭੋਜਨ ਨਿਤ ਖਾਤੇ, ਮੁਖ ਦੰਤਾ ਘਸਿ ਖੀਨ ਖਇਆ ॥ ਮੇਰੀ ਮੇਰੀ ਕਰਿ ਕਰਿ ਮੂਠਉ, ਪਾਪ ਕਰਤ, ਨਹ**

**ਪਰੀ ਦਇਆ ॥੧॥ ਮਹਾ ਬਿਕਾਰ ਘੋਰ ਦੁਖ ਸਾਗਰ, ਤਿਸੁ ਮਹਿ ਪ੍ਰਾਣੀ ਗਲਤੁ ਪਇਆ॥ ਸਰਨਿ ਪਰੇ ਨਾਨਕ ਸੁਆਮੀ ਕੀ, ਬਾਹ ਪਕਰਿ, ਪ੍ਰਭਿ ਕਾਢਿ ਲਇਆ॥੨॥੨੪॥੧੧੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਹਂ, ਮਹਾਂ, ਮਹਿਂ, ਬਾਂਹ।

**ਪਦ ਅਰਥ :** ਜੋਬਨੁ=ਜੁਆਨੀ। ਚਲਤ=ਚਲਾਇਮਾਨ। ਭਜਨੁ=ਸਿਮਰਨ। ਨਿਸਿ=ਰਾਤ। ਭੋਰੁ ਭਇਆ=ਦਿਨ ਚੜ੍ਹ ਗਿਆ। ਖਾਤੇ=ਖਾਂਦੇ। ਮੁਖ=ਮੂੰਹ। ਦੰਤਾ=ਦੰਦ। ਘਸਿ=ਘਸ ਕੇ। ਖੀਨ ਭਇਆ=ਨਾਸ਼ ਹੋ ਗਿਆ। ਮੂਠਉ=ਠਗਿਆ ਗਿਆ। ਨ ਪਰੀ=ਨਹੀਂ ਪਈ। ਮਹਾ ਬਿਕਾਰ=ਮਹਾਨ ਵਿਕਾਰਾਂ ਦਾ। ਘੋਰ ਦੁਖ ਸਾਗਰ=ਭਿਆਨਕ ਦੁਖਾਂ ਦਾ ਸਮੁੰਦਰ। ਗਲਤੁ ਪਇਆ=ਡਿੱਗਿਆ ਪਿਆ। ਬਾਹ ਪਕਰਿ=ਬਾਂਹ ਪਕੜ ਕੇ।

**ਅਰਥ :** (ਹੇ ਭਾਈ ! ਮਨੁੱਖ ਦਾ) ਸਰੀਰ, ਧਨ ਤੇ ਜੋਬਨ ਚਲਾਇਮਾਨ ਹੋ ਗਿਆ (ਭਾਵ ਨਾਸ਼ ਹੋ ਗਿਆ)। (ਇਸ ਨੇ) ਰਾਮ ਨਾਮ ਦਾ ਸਿਮਰਨ ਨਹੀਂ ਕੀਤਾ, ਵਿਕਾਰ ਕਰਦਿਆਂ ਕਰਦਿਆਂ ਹੀ (ਜੁਆਨੀ ਰੂਪੀ) ਰਾਤ (ਗੁਜ਼ਰ ਗਈ ਅਤੇ ਬੁਢੇਪਾ ਰੂਪੀ) ਦਿਨ ਚੜ੍ਹ ਆਇਆ।੧।ਰਹਾਉ।

(ਹੇ ਭਾਈ ! ਨਿਤਾਪ੍ਰਤਿ) ਅਨੇਕ ਪ੍ਰਕਾਰ ਦੇ ਭੋਜਨ ਖਾਂਦੇ ਖਾਂਦੇ ਮੂੰਹ ਤੇ ਦੰਦ ਘਸ ਕੇ ਨਾਸ਼ ਹੋ ਗਏ। ਮੇਰੀ ਮੇਰੀ ਕਰਕੇ (ਮਨੁੱਖ) ਠੱਗਿਆ ਗਿਆ (ਅਤੇ ਪਾਪ ਕਰਮ) ਕਰਦਿਆਂ (ਰੱਤਾ ਭਰ ਇਸ ਦੇ ਦਿਲ ਵਿੱਚ) ਦਇਆ ਨਹੀਂ ਪਈ।੧।

(ਹੇ ਭਾਈ ! ਜੋ) ਵਡੇ ਵਿਕਾਰਾਂ ਦਾ ਭਿਆਨਕ ਦੁਖਾਂ ਦਾ (ਸੰਸਾਰ) ਸਮੁੰਦਰ ਹੈ ਮਨੁੱਖ ਉਸ ਵਿੱਚ ਹੀ ਡਿੱਗਿਆ ਪਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ ਆਪਣੇ) ਮਾਲਕ ਦੀ ਸ਼ਰਨ ਵਿੱਚ ਪੈ ਗਏ (ਉਨ੍ਹਾਂ ਦੀ) ਬਾਂਹ ਪਕੜ ਕੇ ਪ੍ਰਭੂ ਨੇ (ਉਨ੍ਹਾਂ ਨੂੰ ਦੁਖ ਸਾਗਰ ਵਿਚੋਂ) ਕਢ ਲਿਆ।੨।੨੪।੧੧੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਪ੍ਰਾਣੀ ਦੀ ਨਿਘਰਦੀ ਹਾਲਤ ਨੂੰ ਦਰਸਾਇਆ ਹੈ ਕਿ ਬੁਢਾਪੇ ਵਿੱਚ ਸਰੀਰ, ਧਨ, ਜੁਆਨੀ ਆਦਿ ਮਨੁੱਖ ਦਾ ਸਾਥ ਛੱਡ ਜਾਂਦੇ ਹਨ, ਪਰ ਇਹ ਮੂਰਖ ਫਿਰ ਵੀ ਇਨ੍ਹਾਂ ਵਿੱਚ ਹੀ ਪਰਿਵਰਤ ਹੋਇਆ ਰਹਿੰਦਾ ਹੈ, ਪ੍ਰਭੂ ਦਾ ਸਿਮਰਨ ਨਹੀਂ ਕਰਦਾ।

ਅਨੇਕ ਪ੍ਰਕਾਰ ਦੇ ਸੁਆਦਲੇ ਭੋਜਨ ਖਾ ਖਾ ਕੇ ਦੰਦ ਘਸ ਜਾਂਦੇ ਹਨ, ਪਰ ਇਹ ਠੱਗੀ ਠੋਰੀ ਕਰਨ ਵਿੱਚ ਹੀ ਗਲਤਾਨ ਰਹਿੰਦਾ ਹੈ। "ਜੀਅ ਦਇਆ ਨਹੀ ਪਾਲੀ" (ਪੰਨਾ ੧੨੫੩) ਵਾਲੀ ਵਿਚਾਰ ਇਸ ਦੇ ਹਿਰਦੇ ਵਿੱਚ ਕਦੇ ਨਹੀਂ ਵਸਦੀ। ਇਸ ਸਾਰੀ ਹਾਲਤ ਤੋਂ ਬਚਣ ਦਾ ਇਕੋ ਇਕ ਸਾਧਨ ਹੈ, ਸੁਆਮੀ ਦੀ ਸ਼ਰਨ। ਬਸ, ਜਿਹੜਾ ਸ਼ਰਨ ਫੜ ਲੈਂਦਾ ਹੈ, ਉਸ ਨੂੰ ਪ੍ਰਭੂ ਦੁਖਾਂ ਦੇ ਸਮੁੰਦਰ ਚੋਂ ਬਾਂਹਰ ਫੜ ਕੇ ਕਢ ਲੈਂਦਾ ਹੈ। ਦਸਮੇਸ਼ ਪਿਤਾ ਜੀ ਦੇ ਬਚਿਤ੍ਰ ਨਾਟਕ ਵਿੱਚ ਬਚਨ ਹਨ:-

**ਜਿਤੇ ਹੋਇ ਬੀਤੇ । ਤਿਤੈ ਕਾਲ ਜੀਤੇ ।**
**ਜਿਤੇ ਸਰਨਿ ਜੈ ਹੈਂ । ਤਿਤਓ ਰਾਖ ਲੈ ਹੈਂ ।**

**ਬਿਲਾਵਲੁ ਮਹਲਾ ੫॥ ਆਪਨਾ ਪ੍ਰਭੁ ਆਇਆ ਚੀਤਿ ॥ ਦੁਸਮਨ ਦੁਸਟ ਰਹੇ ਝਖ ਮਾਰਤ, ਕੁਸਲੁ ਭਇਆ ਮੇਰੇ ਭਾਈ ਮੀਤ ॥੧॥ ਰਹਾਉ॥ ਗਈ ਬਿਆਧਿ ਉਪਾਧਿ ਸਭ ਨਾਸੀ, ਅੰਗੀਕਾਰੁ ਕੀਓ ਕਰਤਾਰਿ ॥**

**ਸਾਂਤਿ ਸੂਖ ਅਰੁ ਅਨਦ ਘਨੇਰੇ, ਪ੍ਰੀਤਮ ਨਾਮੁ ਰਿਦੈ ਉਰ ਹਾਰਿ ॥੧॥ ਜੀਉ ਪਿੰਡੁ ਧਨੁ ਰਾਸਿ ਪ੍ਰਭ ਤੇਰੀ, ਤੂੰ ਸਮਰਥੁ ਸੁਆਮੀ ਮੇਰਾ ॥ ਦਾਸ ਅਪੁਨੇ ਕਉ ਰਾਖਨਹਾਰਾ, ਨਾਨਕ ਦਾਸ ਸਦਾ ਹੈ ਚੇਰਾ ॥੨॥੨੫॥੧੧੧॥**

**ਪਦ ਅਰਥ :** ਚੀਤਿ=ਚਿਤ ਵਿੱਚ। ਰਹੇ ਝਖ ਮਾਰਤ=ਝੱਖਾਂ ਮਾਰਦੇ ਰਹਿ ਗਏ। ਕੁਸਲ=ਸੁਖ। ਬਿਆਧਿ=ਉਹ ਬਿਪਤਾ, ਜੋ (ਸਰਪ, ਸ਼ੇਰ) ਆਦਿ ਤੋਂ ਪ੍ਰਾਪਤ ਹੋਵੇ। ਉਪਾਧਿ=ਉਪਾਧੀ, ਜੋ ਪ੍ਰਾਕਿਰਤੀ ਤੋਂ ਧੁਪ, ਪਾਲਾ, ਹਨੇਰੀ ਆਦਿ। ਅੰਗੀਕਾਰੁ=ਪੱਖ। ਕਰਤਾਰਿ=ਕਰਤਾਰ ਨੇ। ਅਰੁ=ਅਤੇ। ਘਨੇਰੇ=ਬਹੁਤ। ਉਰ ਹਾਰਿ=ਹਿਰਦੇ ਵਿੱਚ ਰਖ ਕੇ। ਜੀਉ=ਜਿੰਦ। ਪਿੰਡੁ=ਸਰੀਰ। ਚੇਰਾ=ਚੇਲਾ, ਦਾਸ।

**ਅਰਥ :** (ਹੇ ਭਾਈ ! ਮੈਨੂੰ) ਆਪਣਾ ਪ੍ਰਭੂ ਚਿੱਤ ਵਿੱਚ (ਯਾਦ) ਆਇਆ ਹੈ। ਹੇ ਮੇਰੇ ਭਾਈ ਮਿੱਤਰ ! (ਸਾਰੇ) ਦੁਸ਼ਮਨ ਤੇ ਦੁਸ਼ਟ ਝੱਖਾਂ ਮਾਰਦੇ ਰਹੇ, (ਖੇਹ ਖਾਂਦੇ ਰਹੇ, ਪਰ) ਮੇਰਾ ਕੁਝ ਨਹੀਂ ਵਿਗਾੜ ਸਕੇ। (ਸੋ, ਮੇਰੇ ਮਨ ਵਿੱਚ) ਸੁਖ ਅਨੰਦ ਹੋ ਗਿਆ।੧।ਰਹਾਉ।

(ਹੇ ਭਾਈ !) ਕਰਤਾਰ ਨੇ (ਮੇਰਾ) ਪੱਖ ਕੀਤਾ, ਸਾਰੀ ਬਿਆਧੀ ਤੇ ਉਪਾਧੀ (ਭਾਵ ਸਰੀਰਕ ਤੇ ਮਾਨਸਿਕ ਰੋਗਾਂ ਦੀ ਬੁਰੀ ਹਾਲਤ) ਦੂਰ ਹੋ ਗਈ। ਪਿਆਰੇ ਪਰਮੇਸ਼ਰ ਦਾ ਨਾਮ ਹਿਰਦੇ ਵਿੱਚ ਰਖ ਕੇ ਸ਼ਾਂਤੀ, ਸੁੱਖ ਅਤੇ ਘਣੇ ਅਨੰਦ (ਪ੍ਰਾਪਤ ਹੋ ਗਏ)।੧।

ਹੇ ਪ੍ਰਭੂ ! (ਇਹ) ਜਿੰਦ, ਸਰੀਰ ਤੇ ਦੌਲਤ (ਸਭ) ਤੇਰੀ (ਦਿੱਤੀ ਹੋਈ) ਰਾਸਿ-ਪੂੜੀ ਹੈ ਅਤੇ ਤੂੰ ਮੇਰਾ ਮਾਲਕ (ਸਰਬ ਕਲਾ) ਸਮਰਥ ਹੈਂ। (ਹੇ ਪ੍ਰਭੂ ! ਤੂੰ) ਆਪਣੇ ਦਾਸ ਨੂੰ ਰਖਣ ਵਾਲਾ ਹੈਂ, ਦਾਸ ਨਾਨਕ (ਤਾਂ) ਸਦਾ ਹੀ ਤੇਰਾ ਚੇਲਾ (ਭਾਵ ਸੇਵਕ) ਹੈ।੨।੨੫।੧੧੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਪ੍ਰਭੂ ਦੀ ਬਖ਼ਸ਼ਿਸ਼ ਦਾ ਵਰਣਨ ਹੈ। ਦੁਸ਼ਟ ਦੁਸ਼ਮਨ ਬਥੇਰੀਆਂ ਝਖਾਂ ਮਾਰਦੇ ਰਹੇ ਪਰ ਗੁਰੂ ਜੀ ਦਾ ਕੁਝ ਨਹੀਂ ਵਿਗਾੜ ਸਕੇ। ਗੁਰਦੇਵ ਪਿਤਾ ਜੀ ਨੇ ਆਪਣੇ ਪ੍ਰਭੂ ਨੂੰ ਯਾਦ ਕੀਤਾ, ਉਸ ਨੇ ਰਖਿਆ ਕੀਤੀ, ਜਿਸ ਦੇ ਫਲਸਰੂਪ ਆਧੀ ਬਿਆਧੀ ਉਪਾਧੀ ਕੋਈ ਰੋਗ ਨੇੜੇ ਨਹੀਂ ਆ ਸਕਿਆ, ਨਾਮ ਦੀ ਬਰਕਤ ਨਾਲ ਸਾਰੇ ਸੁਖ ਹੀ ਸੁਖ ਪ੍ਰਾਪਤ ਹੋ ਗਏ। ਸੋ, ਸਿਧਾਂਤ ਇਹ ਹੈ ਕਿ ਜਿਹੜਾ ਮਨੁੱਖ ਪ੍ਰਭੂ ਦਾ ਬਣ ਜਾਂਦਾ ਹੈ, ਉਸ ਦੀ ਪ੍ਰਭੂ ਹਰ ਥਾਂ ਤੇ ਰਖਿਆ ਕਰਦਾ ਹੈ।

**ਬਿਲਾਵਲੁ ਮਹਲਾ ੫ ॥ ਗੋਬਿਦੁ ਸਿਮਰਿ ਹੋਆ ਕਲਿਆਣੁ॥ ਮਿਟੀ ਉਪਾਧਿ, ਭਇਆ ਸੁਖੁ ਸਾਚਾ, ਅੰਤਰਜਾਮੀ ਸਿਮਰਿਆ ਜਾਣੁ ॥੧॥ ਰਹਾਉ॥ ਜਿਸ ਕੇ ਜੀਅ ਤਿਨਿ ਕੀਏ ਸੁਖਾਲੇ, ਭਗਤ ਜਨਾ ਕਉ ਸਾਚਾ ਤਾਣੁ॥ ਦਾਸ ਅਪੁਨੇ ਕੀ ਆਪੇ ਰਾਖੀ, ਭੈ ਭੰਜਨ ਊਪਰਿ ਕਰਤੇ ਮਾਣੁ॥੧॥ ਭਈ ਮਿਤ੍ਰਾਈ, ਮਿਟੀ ਬੁਰਾਈ, ਦ੍ਰੂਸਟ ਦੂਤ ਹਰਿ ਕਾਢੇ ਛਾਣਿ॥ ਸੂਖ ਸਹਜ ਆਨੰਦ ਘਨੇਰੇ, ਨਾਨਕ ਜੀਵੈ ਹਰਿ ਗੁਣਹ ਵਖਾਣਿ॥੨॥੨੬॥੧੧੨॥**

**ਪਦ ਅਰਥ:** ਸਿਮਰਿ=ਸਿਮਰ ਕੇ। ਕਲਿਆਣੁ=ਆਤਮਿਕ ਸੁਖ ਅਨੰਦ। ਉਪਾਧਿ=ਉਪਾਧੀ, ਅਧਭੌਤਿਕ ਰੋਗ। ਭਇਆ=ਹੋਇਆ। ਜਾਣੁ=ਸੁਜਾਣ। ਨੋਟ-'ਜਾਣੁ' ਦੇ ਅਰਥ 'ਜਾਣ ਕੇ' ਨਹੀਂ ਹੋ ਸਕਦੇ ਜਿਵੇਂ ਕਿ ਟੀਕਾਕਾਰਾਂ ਨੇ ਕੀਤੇ ਹਨ। ਤਿਨਿ=ਉਸ (ਪਰਮੇਸ਼ਰ) ਨੇ। ਸੁਖਾਲੇ=ਸੁਖੀ।

ਤਾਣੁ=ਬਲ। ਭੈ ਭੰਜਨ=ਡਰਾਂ ਨੂੰ ਭੰਨਣ (ਨਾਸ਼ ਕਰਨ) ਵਾਲਾ। ਮਿਤ੍ਰਾਈ=ਮਿਤਰਤਾ। ਮਿਟੀ=ਖ਼ਤਮ ਹੋ ਗਈ। ਦੁਸਟ ਦੂਤ=ਦੁਸ਼ਟਤਾ ਕਰਨ ਵਾਲੇ ਦੂਤ। ਕਾਢੇ ਛਾਣਿ=ਛਾਂਟ ਕੇ (ਬਾਹਰ) ਕੱਢ ਦਿੱਤੇ। ਘਨੇਰੇ=ਬਹੁਤ। ਗੁਣਹ ਵਖਾਣਿ=ਗੁਣਾਂ ਨੂੰ ਕਥਨ ਕਰਕੇ।

**ਅਰਥ :** (ਹੇ ਭਾਈ !) ਪਰਮੇਸ਼ਰ ਨੂੰ ਸਿਮਰ ਕੇ (ਸਾਨੂੰ) ਆਤਮਿਕ ਸੁਖ ਪ੍ਰਾਪਤ ਹੋਇਆ। (ਅਸਾਂ) ਸਰਬਗ ਅੰਤਰਜਾਮੀ (ਪਰਮੇਸ਼ਰ) ਨੂੰ ਸਿਮਰਿਆ (ਜਿਸ ਦੀ ਬਰਕਤ ਨਾਲ) ਉਪਾਧੀ ਖ਼ਤਮ ਹੋ ਗਈ ਅਤੇ ਅਤੇ ਸੱਚਾ ਸੁਖ ਪ੍ਰਾਪਤ ਹੋਇਆ।੧।ਰਹਾਉ।

(ਹੇ ਭਾਈ !) ਜਿਸ (ਪ੍ਰਭੂ) ਦੇ (ਪੈਦਾ ਕੀਤੇ ਹੋਏ) ਜੀਵ ਸਨ, ਉਸ (ਪ੍ਰਭੂ) ਨੇ ਸੁੱਖੀ ਕਰ ਦਿੱਤੇ, ਭਗਤ ਜਨਾਂ ਨੂੰ (ਉਸ ਪ੍ਰਭੂ ਦਾ) ਸਦਾ ਥਿਰ ਰਹਿਣ ਵਾਲਾ ਬਲ ਪ੍ਰਾਪਤ ਹੋਇਆ। (ਹੇ ਭਾਈ ! ਪ੍ਰਭੂ ਨੇ) ਆਪਣੇ ਦਾਸ ਦੀ ਆਪ ਹੀ (ਪੈਜ) ਰਖੀ, (ਅਸੀਂ) ਭੈ ਨਾਸ਼ ਕਰਨ ਵਾਲੇ (ਪ੍ਰਭੂ) ਉਤੇ ਮਾਣ ਕਰਦੇ ਹਾਂ।੧।

(ਹੇ ਭਾਈ!)ਸਾਰੀ ਬੁਰਾਈ ਮਿਟ ਗਈ, (ਸਭ ਨਾਲ) ਮਿਤਰਤਾ ਹੋ ਗਈ, (ਉਸ) ਹਰੀ ਨੇ ਦੁਸ਼ਟਪੁਣਾ (ਕਰਨ ਵਾਲੇ) ਛਾਂਟ ਕੇ ਕੱਢ ਦਿਤੇ। (ਹੁਣ) ਸੁਖ, ਸਹਜ, ਘਣੇ ਅਨੰਦ (ਪ੍ਰਾਪਤ ਹੋ ਗਏ ਅਤੇ) ਨਾਨਕ (ਉਸ) ਪਰਮਾਤਮਾ ਦੇ ਗੁਣ ਕਥਨ ਕਰਕੇ ਜੀਉ ਰਹਿਆ ਹੈ।੨।੨੬।੧੧੨।

## ਸਾਰੰਸ਼ ਅਤੇ ਸਿਧਾਂਤ

ਗੋਬਿੰਦ ਦਾ ਸਿਮਰਨ ਕਰਨ ਨਾਲ ਸੱਚਾ ਸੁਖ ਪ੍ਰਾਪਤ ਹੁੰਦਾ ਹੈ, ਸਾਰੇ ਝਗੜੇ-ਝੇੜੇ ਮੁਕ ਜਾਂਦੇ ਹਨ। ਪਰਮੇਸ਼ਰ ਦਾ ਇਹ ਬਿੰਰਦ ਹੈ, ਕਿ ਉਹ ਆਪਣੇ ਦਾਸਾਂ ਦੀ ਆਪ ਪੈਜ ਰਖਦਾ ਹੈ। ਪਰਮੇਸ਼ਰ ਨੇ ਕਿਰਪਾ ਕਰਕੇ ਸਭ ਪਾਸੇ ਮਿਤਰਤਾ ਵਾਲਾ ਵਾਤਾਵਰਨ ਬਣਾ ਦਿੱਤਾ ਹੈ ਅਤੇ ਬੁਰਾਈ ਕਰਨ ਵਾਲੇ ਨੂੰ ਮਾਰ ਮੁਕਾ ਦਿਤਾ ਹੈ। ਗੁਰਦੇਵ ਪਿਤਾ ਜੀ ਹਰੀ ਦੇ ਗੁਣਾਂ ਦਾ ਵਖਿਆਨ ਕਰਨ ਵਿਚ ਹੀ ਨਿਮਗ਼ਨ ਹਨ। ਸਿਧਾਂਤ ਇਹ ਹੈ ਕਿ ਗੁਣੀ ਨਿਧਾਨ, ਗੁਣ ਗਾਉਣ ਵਾਲਿਆਂ ਦੀ ਸਦਾ ਹੀ ਰਖਿਆ ਕਰਦਾ ਹੈ।

**ਬਿਲਾਵਲੁ ਮਹਲਾ ੫ ॥ ਪਾਰਬ੍ਰਹਮ ਪ੍ਰਭ ਭਏ ਕ੍ਰਿਪਾਲ ॥ ਕਾਰਜ ਸਗਲ ਸਵਾਰੇ ਸਤਿਗੁਰ, ਜਪਿ ਜਪਿ ਸਾਧੂ ਭਏ ਨਿਹਾਲ ॥੧॥ ਰਹਾਉ॥ ਅੰਗੀਕਾਰੁ ਕੀਆ ਪ੍ਰਭਿ ਅਪਨੈ, ਦੋਖੀ ਸਗਲੇ ਭਏ ਰਵਾਲ॥ ਕੰਠਿ ਲਾਇ ਰਾਖੇ ਜਨ ਅਪਨੇ, ਉਧਰਿ ਲੀਏ ਲਾਇ ਅਪਨੈ ਪਾਲ॥੧॥ ਸਹੀ ਸਲਾਮਤਿ ਮਿਲਿ ਘਰਿ ਆਏ, ਨਿੰਦਕ ਕੇ ਮੁਖ ਹੋਏ ਕਾਲ॥ ਕਹੁ ਨਾਨਕ ਮੇਰਾ ਸਤਿਗੁਰੁ ਪੂਰਾ, ਗੁਰ ਪ੍ਰਸਾਦਿ ਪ੍ਰਭ ਭਏ ਨਿਹਾਲ॥੨॥੨੭॥੧੧੩॥**

## ਉਚਾਰਨ ਸੇਧ

**ਅੱਧਕ ਸਹਿਤ :** ਉਧੱਰਿ ।

**ਪਦ ਅਰਥ :** ਨਿਹਾਲ=ਪ੍ਰਸੰਨ। ਅੰਗੀਕਾਰੁ=ਅੰਗ, ਪੱਖ। ਰਵਾਲ=ਧੂੜ। ਕੰਠਿ=ਗਲ ਨਾਲ। ਉਧਰਿ ਲੀਏ=ਬਚਾਅ ਲਏ। ਲਾਇ ਅਪਨੈ ਪਾਲ=ਆਪਣੇ ਪਲੇ (ਲੜ) ਨਾਲ ਲਾ ਕੇ। ਸਹੀ ਸਲਾਮਤਿ=ਰਾਜੀ ਖੁਸ਼ੀ। ਮਿਲਿ=ਮਿਲ ਕੇ। ਕਾਲ=ਕਾਲੇ।

**ਅਰਥ :** (ਹੇ ਭਾਈ !) ਪਾਰਬ੍ਰਹਮ ਪਰਮੇਸ਼ਰ (ਸਾਡੇ ਤੇ) ਕਿਰਪਾਲੂ ਹੋਏ। ਸਤਿਗੁਰੂ ਨੇ (ਸਾਡੇ) ਸਾਰੇ ਕੰਮ ਸਵਾਰ ਦਿੱਤੇ, ਸਾਧੂ (ਜਨ ਪ੍ਰਭੂ ਦਾ ਨਾਮ) ਜਪ ਜਪ ਕੇ ਪ੍ਰਸੰਨ ਹੋ ਗਏ।੧।ਰਹਾਉ।

(ਹੇ ਭਾਈ !) ਆਪਣੇ ਪ੍ਰਭੂ ਨੇ (ਮੇਰਾ) ਪੱਖ ਕੀਤਾ (ਭਾਵ ਰਖਿਆ ਕੀਤੀ), ਸਾਰੇ ਦੋਖੀ ਨਾਸ਼ ਹੋ ਗਏ। ਆਪਣੇ ਸੇਵਕ (ਜਨ) ਗਲ ਨਾਲ ਲਾ ਕੇ ਰਖ ਲਏ, ਆਪਣੇ ਪਲੇ (ਲੜ) ਲਾ ਕੇ (ਦੁੱਖਾਂ ਤੋਂ)

ਪੀਡੀਆਂ ਹਨ ਜੋ ਖੋਲ੍ਹਿਆਂ ਖੁਲਦੀਆਂ ਨਹੀਂ। "ਹਰਿ ਮੇਰੀ ਪ੍ਰੀਤਿ, ਰੀਤਿ ਹੈ ਹਰਿ ਮੇਰੀ, ਹਰਿ ਮੇਰੀ ਕਥਾ ਕਹਾਨੀ ਜੀ" (ਪੰ.੪੯0) ਵਾਲਾ ਵਿਸਥਾਰ ਹੀ ਸੰਖੇਪ ਰੂਪ ਵਿੱਚ ਇਥੇ ਪ੍ਰਗਟਾਇਆ ਹੈ। ਅੰਤ ਵਿੱਚ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ! ਮੈਂ ਤੇਰੇ ਦਾਸਾਂ ਦਾ ਦਾਸ ਹਾਂ ਮੇਰੇ ਉਤੇ ਆਪਣੀ ਕਿਰਪਾ ਕਰੀ ਰਖੋ ਜੀ।

**ਬਿਲਾਵਲੁ ਮਹਲਾ ੫॥ ਹਰਿ ਕੇ ਚਰਨ ਜਪਿ, ਜਾਂਉ ਕੁਰਬਾਨੁ॥ ਗੁਰੁ ਮੇਰਾ ਪਾਰਬ੍ਰਹਮ ਪਰਮੇਸੁਰੁ, ਤਾ ਕਾ ਹਿਰਦੈ ਧਰਿ ਮਨ ਧਿਆਨੁ ॥੧॥ਰਹਾਉ॥ ਸਿਮਰਿ ਸਿਮਰਿ ਸਿਮਰਿ ਸੁਖਦਾਤਾ, ਜਾ ਕਾ ਕੀਆ ਸਗਲ ਜਹਾਂਨੁ॥ ਰਸਨਾ ਰਵਹੁ ਏਕੁ ਨਾਰਾਇਣੁ, ਸਾਚੀ ਦਰਗਹ ਪਾਵਹੁ ਮਾਨੁ॥੧॥ ਸਾਧੂ ਸੰਗੁ ਪਰਾਪਤਿ ਜਾ ਕਉ, ਤਿਨ ਹੀ ਪਾਇਆ ਏਹੁ ਨਿਧਾਨੁ॥ ਗਾਵਉ ਗੁਣ ਕੀਰਤਨੁ ਨਿਤ ਸੁਆਮੀ, ਕਰਿ ਕਿਰਪਾ ਨਾਨਕ ਦੀਜੈ ਦਾਨੁ॥੨॥੨੯॥੧੧੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਉਂ, ਗਾਵਉਂ।

**ਪਦ ਅਰਥ :** ਜਪਿ=ਜਪ ਕੇ। ਜਾਉ ਕੁਰਬਾਨ=ਮੈਂ ਸਦਕੇ ਜਾਂਦਾ ਹਾਂ। ਮਨ=ਹੇ ਮਨ !। ਜਹਾਨੁ=ਜਗਤ। ਰਵਹੁ=ਸਿਮਰੋ।

**ਅਰਥ :** ਹਰੀ ਦੇ ਚਰਨ (ਭਾਵ ਸ਼ਬਦ) ਜਪ ਕੇ ਮੈਂ ਉਸ ਤੋਂ) ਸਦਕੇ ਜਾਂਦਾ ਹਾਂ। ਹੇ ਮਨ ! ਮੇਰਾ ਗੁਰੂ ਪਾਰਬ੍ਰਹਮ ਪਰਮੇਸਰ ਹੈ, (ਤੂੰ) ਉਸ (ਗੁਰੂ) ਦਾ ਹਿਰਦੇ ਵਿੱਚ ਧਿਆਨ ਧਰ।੧।ਰਹਾਉ।

(ਹੇ ਮਨ !) ਸੁੱਖਾਂ ਦਾ ਦਾਤਾ (ਸਤਿਗੁਰੂ ਹੈ), ਜਿਸ ਦਾ (ਪੈਦਾ) ਕੀਤਾ ਹੋਇਆ ਸਾਰਾ ਸੰਸਾਰ ਹੈ, (ਤੂੰ ਉਸ ਨੂੰ) ਬਾਰ ਬਾਰ ਸਿਮਰ। (ਤੂੰ ਆਪਣੀ) ਜੀਭ ਨਾਲ ਇੱਕ ਨਰਾਇਣ ਨੂੰ ਸਿਮਰ, (ਇਸ ਤਰ੍ਹਾਂ ਕਰਨ ਨਾਲ ਤੂੰ) ਸੱਚੀ ਦਰਗਾਹ ਵਿੱਚ ਮਾਣ (ਆਦਰ) ਪਾ ਲਵੇਂਗਾ।੧।

(ਹੇ ਭਾਈ !) ਜਿਸ ਨੂੰ ਸਾਧ (ਗੁਰੂ) ਦਾ ਸੰਗ ਪ੍ਰਾਪਤ ਹੋਇਆ ਹੈ, ਉਸ ਨੇ ਹੀ ਇਹ (ਨਾਮ ਰੂਪੀ) ਖ਼ਜ਼ਾਨਾ ਪਾਇਆ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਸੁਆਮੀ ! ਕਿਰਪਾ ਕਰਕੇ (ਮੈਨੂੰ ਇਹ) ਦਾਨ ਦਿਓ, ਕਿ (ਮੈਂ) ਹਰ ਰੋਜ਼ ਤੇਰੇ ਗੁਣ ਗਾਵਾਂ, (ਤੇਰਾ) ਕੀਰਤਨ (ਕਰਾਂ)।੨।੨੯।੧੧੫।

## ਸਾਰੰਸ਼ ਅਤੇ ਸਿਧਾਂਤ

ਜੋ ਜੀਵ ਇਸ ਸੰਸਾਰ ਤੇ ਆਇਆ ਹੈ, ਉਸ ਨੇ ਇਹ ਸਰੀਰ ਛੱਡ ਕੇ ਇੱਕ ਦਿਨ ਪਰਲੋਕ ਵਿੱਚ ਅਵਸ਼ ਜਾਣਾ ਹੈ। ਰੱਬੀ ਦਰਗਾਹ ਵਿੱਚ ਮਾਣ ਪ੍ਰਾਪਤ ਕਰਨ ਦੀ ਜੁਗਤੀ ਇਹ ਹੈ, ਕਿ ਰਸਨਾ ਦੁਆਰਾ ਵਾਹਿਗੁਰੂ ਜੀ ਨੂੰ ਸਿਮਰੋ ਅਤੇ ਹਿਰਦੇ ਵਿੱਚ ਉਸਦਾ ਧਿਆਨ ਧਰੋ। ਜਿਸ ਜਿਗਿਆਸੂ ਨੂੰ ਸਾਧਸੰਗ ਪ੍ਰਾਪਤ ਹੋਇਆ ਹੈ, ਉਸੇ ਨੂੰ ਨਾਮ ਦਾ ਖ਼ਜ਼ਾਨਾ ਮਿਲਿਆ ਹੈ। ਅਜਿਹਾ ਜਗਿਆਸੂ ਹੀ ਪਰਮੇਸ਼ਰ ਪਾਸੋਂ 'ਗਾਵਉ ਗੁਣ ਕੀਰਤਨੁ ਨਿਤ ਸੁਆਮੀ' ਦਾ ਦਾਨ ਮੰਗਦਾ ਹੈ।

**ਬਿਲਾਵਲੁ ਮਹਲਾ ੫ ॥ ਰਾਖਿ ਲੀਏ, ਸਤਿਗੁਰ ਕੀ ਸਰਣ ॥ ਜੈ ਜੈਕਾਰੁ ਹੋਆ ਜਗ ਅੰਤਰਿ, ਪਾਰਬ੍ਰਹਮੁ ਮੇਰੋ ਤਾਰਣ ਤਰਣ ॥੧॥ਰਹਾਉ॥ ਬਿਸ੍ੰਭਰ ਪੂਰਨ ਸੁਖਦਾਤਾ, ਸਗਲ ਸਮਗ੍ਰੀ ਪੋਖਣ ਭਰਣ ॥ ਥਾਨ ਥਨੰਤਰਿ, ਸਰਬ ਨਿਰੰਤਰਿ, ਬਲਿ ਬਲਿ ਜਾਂਈ, ਹਰਿ ਕੇ**

**ਠਾਕੁਰੁ, ਕਹ ਕਹ ਚੇਰਾ ॥ ਕਾ ਕਉ ਦੁਰਾਉ, ਕਾ ਸਿਉ ਬਲਬੰਚਾ, ਜਹ ਜਹ ਪੇਖਉ, ਤਹ ਤਹ ਨੇਰਾ ॥ ਸਾਧ ਮੂਰਤਿ ਗੁਰੁ ਭੇਟਿਓ ਨਾਨਕ, ਮਿਲਿ ਸਾਗਰ, ਬੂੰਦ ਨਹੀ ਅਨ ਹੇਰਾ ॥੨॥੧॥੧੧੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਹੀਂ, ਮਹਿਂ, ਕਹਂ, ਸਿਉਂ, ਜਹਂ, ਪੇਖਉਂ, ਤਹਂ, ਨਹੀਂ।

**ਪਦ ਅਰਥ :** ਈਘੈ ਊਘੈ=ਇਧਰ ਉਧਰ (ਲੋਕ ਪਰਲੋਕ ਵਿੱਚ)। ਨਿਰਗੁਨ=ਮਾਇਆ ਦੇ ਤਿੰਨ ਗੁਣਾਂ ਤੋਂ ਰਹਿਤ। ਸਰਗੁਨ=ਮਾਇਆ ਦਾ ਤਿੰਨ ਗੁਣੀ ਰੂਪ। ਕੇਲ=ਖੇਲ। ਬਿਚਿ=ਵਿੱਚ। ਫੁਨਿ= ਪੁਨਾ। ਬਸੇਰਾ=ਵਾਸਾ। ਰਾਜਨ=ਰਾਜਾ। ਰਾਇਆ=ਪਰਜਾ। ਦੁਰਾਉ=ਲੁਕਾਉ। ਬਲਬੰਚਾ=ਵਲ ਛਲ। ਪੇਖਉ=ਮੈਂ ਵੇਖਦਾ ਹਾਂ। ਨੇਰਾ=ਨੇੜੇ (ਦਿਸਦਾ) ਹੈ। ਸਾਧ ਮੂਰਤਿ=ਸਾਧ ਰੂਪ। ਭੇਟਿਓ=ਮਿਲਿਆ ਹੈ। ਮਿਲਿ ਸਾਗਰ=ਸਮੁੰਦਰ ਨਾਲ ਮਿਲ ਕੇ। ਅਨ=ਹੋਰ, ਵਖਰਾ। ਨਹੀ ਹੇਰਾ=ਨਹੀਂ ਵੇਖਿਆ।

**ਅਰਥ:** ਹੇ ਪ੍ਰਭੂ! ਮੈਂ (ਕੁਛ) ਨਹੀਂ ਹਾਂ, ਸਭ ਕੁਝ ਤੇਰਾ (ਰਚਿਆ ਹੋਇਆ ਹੈ)। ਹੇ ਭਾਈ! ਇਕ ਪਾਸੇ ਮਾਇਆ ਦੇ ਤਿੰਨਾਂ ਗੁਣਾਂ ਤੋਂ ਰਹਿਤ, ਦੂਜੇ ਪਾਸੇ ਮਾਇਆ ਦੇ ਤਿੰਨਾਂ ਗੁਣਾਂ ਸਹਿਤ, (ਇਹਨਾਂ ਦੋਹਾਂ ਸਰੂਪਾਂ) ਵਿੱਚ ਮੇਰਾ ਮਾਲਕ (ਆਪ ਵਰਤ ਕੇ ਆਪਣਾ) ਖੇਲ ਕਰ ਰਿਹਾ ਹੈ।੧।ਰਹਾਉ।

ਨਗਰ ਦੇ ਅੰਦਰ ਵੀ ਆਪ ਹੈ, ਪੁਨਾ (ਨਗਰ ਤੋਂ) ਬਾਹਰ ਭੀ ਆਪ ਹੈ, ਮੇਰੇ ਪ੍ਰਭੂ ਦਾ ਸਾਰਿਆਂ ਵਿੱਚ ਵਾਸਾ ਹੈ। (ਉਹ ਪ੍ਰਭੂ) ਆਪ ਹੀ ਰਾਜਾ ਹੈ ਆਪ ਹੀ ਪਰਜਾ ਹੈ, ਕਿਸੇ ਕਿਸੇ ਥਾਂ ਤੇ ਮਾਲਕ ਰੂਪ ਹੈ, ਕਿਸੇ ਕਿਸੇ ਥਾਂ ਤੇ ਦਾਸ ਰੂਪ ਹੈ, (ਇਸ ਖੇਲ ਨੂੰ ਕੌਣ ਬੁਝ ਸਕਦਾ ਹੈ?)।੧।

(ਹੇ ਭਾਈ !) ਕਿਸ ਪਾਸੋਂ ਲੁਕਾਉ ਕੀਤਾ ਜਾਏ?। (ਮੈਂ) ਜਿਸ ਜਿਸ ਥਾਂ ਤੇ ਵੇਖਦਾ ਹਾਂ, ਉਥੇ ਹੀ (ਪ੍ਰਭੂ) ਨੇੜੇ (ਭਾਵ ਨਾਲ ਵਸਦਾ ਹੀ ਦਿਸਦਾ ਹੈ, ਫਿਰ) ਕਿਸ ਪਾਸੋਂ ਲੁਕਾਉ ਤੇ ਕਿਸ ਨਾਲ ਵਲ ਛਲ ਕੀਤਾ ਜਾਏ?)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧ ਰੂਪ ਗੁਰੂ (ਜਦੋਂ) ਮਿਲ ਪਿਆ (ਫਿਰ ਇਹ ਹਾਲਤ ਹੋ ਗਈ ਜਿਵੇਂ) ਬੂੰਦ ਸਮੁੰਦਰ ਨਾਲ ਮਿਲ ਕੇ (ਇਕਮਿਕ ਹੋ ਜਾਂਦੀ ਹੈ ਵਖਰੀ ਨਹੀਂ ਦਿਸਦੀ, ਤਿਵੇਂ ਜੀਵ ਬ੍ਰਹਮ ਨਾਲ ਮਿਲ ਕੇ ਬ੍ਰਹਮ ਤੋਂ ਵਖਰਾ ਨਹੀਂ ਦਿਸਦਾ)।੨।੧।੧੧੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਪ੍ਰਭੂ ਨੂੰ ਹਾਜ਼ਰ ਨਾਜ਼ਰ ਸਮਝ ਕੇ ਆਪਣਾ ਆਪ ਸਮਰਪਿਤ ਕੀਤਾ ਹੈ। ਨਾਲ ਹੀ ਇਸ ਤੱਥ ਨੂੰ ਉਜਾਗਰ ਕੀਤਾ ਹੈ ਕਿ ਨਿਰਗੁਣ ਤੇ ਸਰਗੁਣ ਸਰੂਪ ਵਿੱਚ ਜਿਥੇ ਵੀ ਨਜ਼ਰ ਮਾਰੀਏ ਉਹ ਆਪਿ ਹੀ ਆਪਿ ਹੈ, ਆਪ ਹੀ ਰਾਜਾ ਹੈ ਆਪ ਹੀ ਪਰਜਾ ਹੈ। ਜਦੋਂ ਅਜੇਹੇ ਗਿਆਨ ਚਖ਼ਸ਼ੂ ਮਿਲ ਜਾਣ ਤਾਂ ਜਗਿਆਸੂ ਕਿਸੇ ਨਾਲ ਵਲ-ਛਲ ਨਹੀਂ ਕਰਦਾ। ਸੰਤ ਰੂਪ ਗੁਰੂ ਮਿਲਣ ਤੇ "ਓਤਿ ਪੋਤਿ ਸਾਗਰ ਬੂੰਦੇਰੇ" ਵਾਲੀ ਦ੍ਰਿਸ਼ਟੀ ਪ੍ਰਾਪਤ ਹੋ ਜ਼ਾਂਦੀ ਹੈ। ਸਿਧਾਂਤ ਇਹ ਹੈ ਕਿ ਰਚਨਹਾਰ ਪ੍ਰਭੂ ਹੈ ਅਤੇ ਸਾਰੀ ਸੱਤਾ ਭੀ ਉਸੇ ਦੀ ਹੈ:-

**ਕੀਆ ਖੇਲੁ ਬਡ ਮੇਲੁ ਤਮਾਸਾ, ਵਾਹਿਗੁਰੂ ਤੇਰੀ ਸਭ ਰਚਨਾ ॥** [ਪੰਨਾ ੧੪੦੩

**ਬਿਲਾਵਲੁ ਮਹਲਾ ੫ ॥ ਤੁਮ੍ ਸਮਰਥਾ, ਕਾਰਨ ਕਾਰਨ ॥ ਢਾਕਨ ਢਾਕਿ, ਗੋਬਿਦ ਗੁਰ ਮੇਰੇ, ਮੋਹਿ ਅਪਰਾਧੀ ਸਰਨ ਚਰਨ ॥੧॥ਰਹਾਉ॥ ਜੋ ਜੋ ਕੀਨੋ, ਸੋ ਤੁਮ੍ ਜਾਨਿਓ ਪੇਖਿਓ, ਠਉਰ ਨਾਹੀ**

**ਕਛੁ ਢੀਠ ਮੁਕਰਨ ॥ ਬਡ ਪਰਤਾਪੁ ਸੁਨਿਓ ਪ੍ਰਭ ਤੁਮ੍ਰੋ, ਕੋਟਿ ਅਘਾ ਤੇਰੋ ਨਾਮ ਹਰਨ ॥੧॥ ਹਮਰੋ ਸਹਾਉ, ਸਦਾ ਸਦ ਭੂਲਨ, ਤੁਮ੍ਰੋ ਬਿਰਦੁ ਪਤਿਤ ਉਧਰਨ॥ ਕਰੁਣਾਮੈ, ਕਿਰਪਾਲ ਕ੍ਰਿਪਾਨਿਧਿ, ਜੀਵਨ ਪਦ ਨਾਨਕ ਹਰਿ ਦਰਸਨ ॥੨॥੨॥੧੧੮॥**

## ਉਚਾਰਨ ਸੇਧ

**ਬਿੰਦੀ ਰਹਿਤ :** ਜਾਨਿਓ, ਸੁਨਿਓ।

**ਸਾਵਧਾਨੀ-** 'ਅਘਾ' ਨੂੰ 'ਅਘਾਂ' ਅਤੇ 'ਸਹਾਉ' ਨੂੰ 'ਸੁਹਾਉ' ਉਚਾਰਨਾ ਅਸ਼ੁੱਧ ਹੈ। ਇਸੇ ਤਰ੍ਹਾਂ 'ਉਧਰਨ' ਦਾ ਸ਼ੁੱਧ ਉਚਾਰਨ 'ਉ ਧਰਨ' ਕਰਨਾ ਹੈ।

**ਪਦ ਅਰਥ :** ਸਮਰਥਾ=ਸ਼ਕਤੀਵਾਨ। ਢਾਕਿ=ਢੱਕ ਲੈ। ਅਪਰਾਧੀ=ਦੋਸ਼ੀ, ਪਾਪੀ। ਜਾਨਿਓ=ਜਾਣ ਲਿਆ ਹੈ। ਪੇਖਿਓ ਠਉਰ=(ਸਭ) ਜਗ੍ਹਾ (ਥਾਂ) ਵੇਖਿਆ ਹੈ। ਢੀਠ=ਨਿਰਲਜ। ਮੁਕਰਨ= ਇਨਕਾਰੀ ਹੋਣਾ। ਕੋਟਿ ਅਘਾ=ਕ੍ਰੋੜਾਂ ਪਾਪ। ਹਰਨ=ਨਾਸ਼ ਕਰਨ ਵਾਲਾ। ਸਹਾਉ=ਸੁਭਾਵ। ਭੂਲਨ= ਭੁਲਾਂ ਕਰਨ ਵਾਲਾ। ਬਿਰਦੁ=ਧਰਮੀ ਸੁਭਾਵ। ਪਤਿਤ ਉਧਰਨ=ਡਿਗੇ ਹੋਏ ਪਾਪੀਆਂ ਨੂੰ ਉਧਾਰਨ (ਤਾਰਨ) ਵਾਲਾ ਹੈ। ਕਰੁਣਾਮੈ=ਹੇ ਦਇਆ ਸਰੂਪ !। ਕ੍ਰਿਪਾਨਿਧਿ=ਹੇ ਕਿਰਪਾ ਦੇ ਖ਼ਜ਼ਾਨੇ!। ਪਦ=ਪਦਵੀ।

**ਅਰਥ :** (ਹੇ ਪ੍ਰਭੂ !) ਤੁਸੀਂ (ਸਭ) ਕਾਰਨਾਂ ਦੇ ਕਰਨ ਵਾਲੇ ਸਰਬ ਸ਼ਕਤੀਮਾਨ ਹੋ। ਹੇ ਮੇਰੇ ਗੋਬਿੰਦ ਰੂਪ ਗੁਰੂ ! ਮੈਂ ਪਾਪੀ ਤੇਰੇ ਚਰਨਾਂ ਦੀ ਸ਼ਰਨ ਆਇਆ ਹਾਂ, (ਕਿਰਪਾ ਕਰਕੇ ਮੇਰੇ) ਪੜ੍ਹਦੇ ਢੱਕ ਲਵੋ ਜੀ।੧।ਰਹਾਉ।

(ਹੇ ਪ੍ਰਭੂ !) ਜੋ ਜੋ (ਕੰਮ) ਮੈਂ ਕੀਤਾ, ਉਹ (ਸਭ) ਤੁਸਾਂ ਜਾਣਿਆ ਤੇ ਵੇਖਿਆ ਹੈ, (ਇਸ ਲਈ, ਮੰਦੇ ਕਰਮਾਂ ਤੋਂ ਮੇਰੇ) ਢੀਠ ਦੇ ਮੁਕਰਨ ਲਈ ਕੋਈ ਥਾਂ ਨਹੀਂ ਹੈ। ਹੇ ਪ੍ਰਭੂ ! ਤੇਰਾ (ਇਹ) ਵੱਡਾ ਪਰਤਾਪ ਸੁਣਿਆ ਹੈ, ਕਿ ਤੇਰਾ ਨਾਮ ਕ੍ਰੋੜਾਂ ਪਾਪਾਂ ਦੇ ਨਾਸ਼ ਕਰਨ ਵਾਲਾ ਹੈ।੧।

(ਹੇ ਪ੍ਰਭੂ !) ਸਾਡਾ ਸੁਭਾਵ ਹਮੇਸ਼ਾਂ ਭੁਲਾਂ ਕਰਨ ਵਾਲਾ ਹੈ, (ਪਰ) ਤੁਹਾਡਾ ਧਰਮੀ-ਸੁਭਾਵ ਡਿੱਗੇ ਹੋਏ ਪਾਪੀਆਂ ਨੂੰ ਤਾਰਨ ਵਾਲਾ ਹੈ। ਹੇ ਦਇਆ ਸਰੂਪ ! ਹੇ ਕਿਰਪਾਲੂ ! ਹੇ ਕਿਰਪਾ ਦੇ ਖ਼ਜ਼ਾਨੇ ! ਨਾਨਕ (ਬੇਨਤੀ ਕਰਦਾ ਹੈ ਕਿ) ਹੇ ਹਰੀ ! (ਤੇਰਾ) ਦਰਸ਼ਨ ਜੀਵਨ-ਪਦਵੀ ਦੇਣ ਵਾਲਾ ਹੈ (ਇਸ ਲਈ ਮੈਨੂੰ) ਆਪਣੇ ਦਰਸ਼ਨ ਦੀ ਦਾਤਿ ਬਖ਼ਸ਼ੋ ਜੀ।੨।੨।੧੧੮।

## ਅਰਥ ਭੇਦ ਅਤੇ ਨਿਰਣੈ

**ਜੋ ਜੋ ਕੀਨੋ, ਸੋ ਤੁਮ ਜਾਨਿਓ ਪੇਖਿਓ, ਠਉਰ ਨਾਹੀ ਕਛੁ, ਢੀਠ ਮੁਕਰਨ॥**

ਇਸ ਪੰਕਤੀ ਦੇ ਦੋ ਤਰ੍ਹਾਂ ਬਿਸਰਾਮ ਪ੍ਰਚਲਤ ਹਨ। ਇਕ ਉਪਰ ਵਾਂਗ ਪੇਖਿਓ ਤੋਂ ਮਗਰੋਂ ਅਤੇ ਦੂਜਾ "ਜੋ ਜੋ ਕੀਨੋ ਸੋ ਤੁਮ ਜਾਨਿਓ, ਪੇਖਿਓ ਠਉਰ ਨਾਹੀ ਕਛੁ ਢੀਠ ਮੁਕਰਨ"।

ਵੱਖ ਵੱਖ ਅਰਥ :

1) ਜੋ ਜੋ ਹਮ ਜੀਵੋਂ ਨੇ ਕਰਮ ਕੀਨੇ ਹੈਂ ਸੋ ਸੋ ਤੁਮ ਨੇ ਜਾਨਿਆ ਹੈ। ਐਸਾ ਕੋਈ ਅਸਥਾਨ ਔ ਕਛ ਪਦਾਰਥ ਨਹੀਂ ਹੈ ਜੋ ਤੁਮ ਨੇ ਨਹੀਂ ਦੇਖਿਆ ਹੈ ਪਰੰਤੂ ਇਹ ਜੀਵ ਐਸੇ ਢੀਠ ਹੈਂ ਜੋ ਤੇਰੇ ਸੇ ਮੁਕਰਨਾ ਕਰਤੇ ਹੈਂ। [ਫ.ਸ.

2) ਢੀਠ ਮੁਕਰਨ ਦੀ ਕੋਈ ਥਾਂ ਨਹੀਂ ਵੇਖਦਾ, ਭਾਵ ਜੋ ਕੁਝ ਕਰੀਏ ਰੱਬ ਜਾਣ ਲੈਂਦਾ ਹੈ, ਇਸ ਲਈ ਮਨੁੱਖ ਕਿਤਨਾ ਹੀ ਨਿਲੱਜ ਪਿਆ ਹੋਵੇ, ਉਹ ਆਪਣੇ ਕੀਤੇ ਤੋਂ ਮੁਕਰ ਨਹੀਂ ਸਕਦਾ। [ਸ਼ਬਦਾਰਥ

3) ਜੋ ਕੁਝ ਮੈਂ ਨਿਤ ਕਰਦਾ ਰਹਿੰਦਾ ਹਾਂ, ਹੇ ਪ੍ਰਭੂ ! ਉਹ ਤੂੰ ਸਭ ਕੁਝ ਜਾਣਦਾ ਹੈਂ ਅਤੇ ਵੇਖਦਾ ਹੈਂ, (ਇਹਨਾਂ ਕਰਤਵਾਂ ਤੋਂ) ਮੈਨੂੰ ਢੀਠ ਨੂੰ ਮੁਕਰਨ ਦੀ ਗੁੰਜਾਇਸ਼ ਨਹੀਂ (ਫਿਰ ਭੀ ਮੈਂ ਕਰੀ ਜਾਂਦਾ

ਹਾਂ, ਤੇ ਲੁਕਾਂਦਾ ਹਾਂ)। [ਦਰਪਣ

4) ਜੋ ਜੋ ਕੰਮ ਅਸਾਂ ਨੇ ਕੀਤੇ ਹਨ ਉਹ ਸਭ ਤੁਸਾਂ ਨੇ ਜਾਣੇ ਹਨ, ਸਾਰੀਆਂ ਜਗ੍ਹਾਂ ਨੂੰ ਵੇਖਿਆ ਹੈ ਅਜੇਹੀ ਕੋਈ ਜਗ੍ਹਾ ਨਹੀਂ ਜਿਥੇ ਆਪ ਨਾ ਹੋਵੋ, ਫਿਰ ਭੀ ਅਸੀਂ ਢੀਠ ਮੁਕਰ ਜਾਂਦੇ ਹਾਂ। [ਸੰ.ਸ.

**ਨਿਰਣੈ :** ਗੁਰਬਾਣੀ ਵਿੱਚ ਜਿਵੇਂ 'ਪੇਖਤ ਸੁਨਤ' ਸ਼ਬਦਾਂ ਦੀ ਵਰਤੋਂ ਹੈ, ਇਸੇ ਤਰ੍ਹਾਂ ਇਥੇ 'ਜਾਨਿਓ ਪੇਖਿਓ' ਦੀ ਹੈ। 'ਤੁਮ੍' ਪਦ 'ਜਾਨਿਓ ਪੇਖਿਓ' ਨਾਲ ਹੀ ਲਾਉਣਾ ਉਚਿਤ ਹੈ:-

**ਕਾ ਕੋ ਦੁਰਾਉ ਕਾ ਸਿਉ ਬਲਬੰਚਾ, ਜਹ ਜਹ ਪੇਖਉ, ਤਹ ਤਹ ਨੇਰਾ॥** [ਪੰਨਾ ੮੨੭

ਮਨੁੱਖ ਜੋ ਜੋ ਕਰਮ ਕਰਦਾ ਹੈ ਉਨ੍ਹਾਂ ਨੂੰ ਪ੍ਰਭੂ ਜਾਣਦਾ ਹੈ, ਚੰਗੇ ਹਨ ਜਾਂ ਮੰਦੇ, ਵੇਖਦਾ ਵੀ ਹੈ। ਢੀਠਾਂ ਨੂੰ ਉਨ੍ਹਾਂ ਕਰਮਾਂ ਤੋਂ ਮੁਨਕਿਰ ਹੋਣ ਲਈ ਕੋਈ ਥਾਂ ਨਹੀਂ ਲਭਦਾ।

ਇਸ ਲਈ "ਜੋ ਜੋ ਕੀਨੋ ਸੁ ਤੁਮ ਜਾਨਿਓ ਪੇਖਿਓ" ਮਗਰੋਂ ਬਿਸਰਾਮ ਦੇਣ ਨਾਲ਼ ਹੀ ਪਾਠ ਦੀ ਚਾਲ ਤੇ ਅਰਥ ਠੀਕ ਬਣਦੇ ਹਨ।

## ਸਾਰੰਸ਼ ਅਤੇ ਸਿਧਾਂਤ

ਕਰਣ ਕਾਰਣ ਸਮਰਥ ਸੁਆਮੀ ਹਰੇਕ ਜੀਵ ਦੇ ਚੰਗੇ ਮੰਦੇ ਕਰਮ ਵੇਖ ਰਿਹਾ ਹੈ। ਇਸ ਲਈ ਢੀਠ ਬਣ ਕੇ ਉਸ ਪਾਸੋਂ ਆਪਣੇ ਅਵਗਣ ਅਥਵਾ ਪਾਪ ਕਰਮ ਲੁਕਾਉਣ ਦੀ ਕੋਸ਼ਿਸ਼ ਕਰਨੀ ਵਿਅਰਥ ਹੈ। ਸਭ ਤੋਂ ਸ੍ਰੇਸ਼ਟ ਗਲ ਇਹ ਹੈ ਕਿ ਉਸ ਅਗੇ ਘਿਘਿਆ ਕੇ ਇਉਂ ਆਖੀਏ:-

**ਹਮਰੋ ਸਹਾਉ ਸਦਾ ਸਦ ਭੂਲਨ, ਤੁਮਰੋ ਬਿਰਦੁ ਪਤਿਤ ਉਧਰਨ ॥**

ਆਪਣੇ ਆਪ ਨੂੰ ਉਸ ਦੀ ਕਿਰਪਾ ਦਾ ਪਾਤਰ ਬਣਾਈਏ ਤਾਂ ਹੀ ਜੀਵਨ-ਪਦਵੀ ਪ੍ਰਾਪਤ ਕਰਨ ਦੇ ਅਧਿਕਾਰੀ ਬਣ ਸਕਦੇ ਹਾਂ।

**ਬਿਲਾਵਲੁ ਮਹਲਾ ੫ ॥ ਐਸੀ ਕਿਰਪਾ ਮੋਹਿ ਕਰਹੁ ॥ ਸੰਤਹ ਚਰਣ, ਹਮਾਰੋ ਮਾਥਾ, ਨੈਨ ਦਰਸੁ, ਤਨਿ ਧੂਰਿ ਪਰਹੁ ॥੧॥ ਰਹਾਉ॥ ਗੁਰ ਕੋ ਸਬਦੁ, ਮੇਰੈ ਹੀਅਰੈ ਬਾਸੈ, ਹਰਿ ਨਾਮਾ, ਮਨ ਸੰਗਿ ਧਰਹੁ ॥ ਤਸਕਰ ਪੰਚ, ਨਿਵਾਰਹੁ ਠਾਕੁਰ, ਸਗਲੋ ਭਰਮਾ, ਹੋਮਿ ਜਰਹੁ ॥੧॥ ਜੋ ਤੁਮ੍ ਕਰਹੁ, ਸੋਈ ਭਲ ਮਾਨੈ, ਭਾਵਨੁ ਦੁਬਿਧਾ, ਦੂਰਿ ਟਰਹੁ ॥ ਨਾਨਕ ਕੇ ਪ੍ਰਭ ਤੁਮਹੀ ਦਾਤੇ, ਸੰਤ ਸੰਗਿ ਲੇ, ਮੋਹਿ ਉਧਰਹੁ ॥੨॥੩॥੧੧੯॥**

## ਉਚਾਰਨ ਸੇਧ

**ਫੁਟਕਲ :** ਉ ਧਰਹੁ । **ਨੋਟ**-'ਉ ਧਰਨ' ਵਾਂਗ ਇਥੇ ਵੀ 'ਉ ਧਰਹੁ' ਪੜ੍ਹੋ ਜੀ।

**ਪਦ ਅਰਥ :** ਮੋਹਿ=ਮੇਰੇ ਉਤੇ। ਮਾਥਾ=ਮੱਥਾ। ਨੈਨ=ਅੱਖਾਂ ਨਾਲ। ਤਨਿ=ਸਰੀਰ ਉਤੇ। ਧੂਰ ਪਰਹੁ=ਧੂੜ ਪਏ। ਬਾਸੈ=ਵਸ ਜਾਏ। ਤਸਕਰ ਪੰਚ=ਪੰਜ ਚੋਰ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ)। ਨਿਵਾਰਹੁ=ਦੂਰ ਕਰੋ। ਸਗਲੋ ਭਰਮਾ=ਸਾਰਾ ਭਰਮ। ਹੋਮਿ=ਹਵਨ ਵਿੱਚ। ਜਰਹੁ=ਸੜ ਜਾਏ, ਸਾੜ ਦਿਓ। ਟਰਹੁ=ਟਾਲ ਦਿਓ, ਹਟਾ ਦਿਓ। ਉਧਰਹੁ=ਤਾਰ ਦਿਓ।

**ਅਰਥ :** (ਹੇ ਪ੍ਰਭੂ !) ਮੇਰੇ ਉਤੇ ਇਹੋ ਜਿਹੀ ਕਿਰਪਾ ਕਰੋ। ਸੰਤਾਂ ਦੇ ਚਰਨਾਂ ਤੇ ਮੇਰਾ ਮੱਥਾ (ਟਿਕੇ), ਅੱਖਾਂ ਨਾਲ ਦਰਸ਼ਨ (ਹੋਣ), ਸਰੀਰ ਉਤੇ (ਸੰਤਾਂ ਦੇ ਚਰਨਾਂ ਦੀ) ਧੂੜ ਪਵੇ।੧। ਰਹਾਉ।

(ਹੇ ਪ੍ਰਭੂ ! ਕਿਰਪਾ ਕਰੋ) ਮੇਰੇ ਹਿਰਦੇ ਵਿੱਚ ਗੁਰੂ ਦਾ ਸ਼ਬਦ (ਉਪਦੇਸ਼) ਵੱਸੇ (ਅਤੇ) ਹਰੀ ਨਾਮ ਨਾਲ (ਮੇਰਾ) ਮਨ ਜੋੜ ਦਿਓ। ਹੇ ਠਾਕੁਰ ! ਪੰਜ (ਕਾਮ ਆਦਿਕ) ਚੋਰਾਂ ਨੂੰ ਦੂਰ ਕਰ ਦਿਓ, ਸਾਰਾ ਭਰਮ, ਹਵਨ (ਅੱਗ) ਵਿੱਚ ਸਾੜ ਦਿਓ।੧।

(ਹੇ ਪ੍ਰਭੂ !) ਜੋ ਤੁਸੀਂ ਕਰੋ, ਓਹੀ (ਗਲ ਮੇਰਾ ਮਨ) ਚੰਗੀ ਕਰਕੇ ਮੰਨੇ, ਦੁਬਿਧਾ (ਈਰਖਾ ਦ੍ਵੈਤ) ਭਾਵਨਾ ਦੂਰ ਹਟਾ ਦਿਓ। ਹੇ ਪ੍ਰਭੂ ! ਤੁਸੀਂ ਹੀ ਨਾਨਕ ਦੇ ਦਾਤੇ ਹੋ, ਸੰਤ (ਗੁਰੂ) ਦੀ ਸੰਗਤ ਵਿੱਚ ਲੈ ਕੇ, ਮੈਨੂੰ (ਸੰਸਾਰ ਸਾਗਰ ਤੋਂ) ਤਾਰ ਲਵੋ।੨।੩।੧੧੯।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਪ੍ਰਭੂ ਪਿਆਰੇ ਦੀ ਪ੍ਰਾਪਤੀ ਲਈ ਬੇਨਤੀ ਰੂਪ ਤਰਲਿਆਂ ਨਾਲ ਭਰਪੂਰ ਹੈ। ਅਸਲੀਅਤ ਇਹ ਹੈ, ਜੇ ਦੁਬਿਧਾ ਵਾਲੀ ਭਾਵਨਾ ਮਨ ਤੋਂ ਦੂਰ ਹੋ ਜਾਵੇ, ਤਾਂ ਹੀ ਗੁਰੂ ਦਾ ਸ਼ਬਦ ਹਿਰਦੇ ਵਿੱਚ ਵਸ ਸਕਦਾ ਹੈ। ਸਾਧੂ ਜਨਾ ਨਾਲ ਪਿਆਰ ਕੀਤਿਆਂ ਪੰਜ ਦੂਤ ਸਹਜੇ ਹੀ ਭਜ ਜਾਂਦੇ ਹਨ ਅਤੇ ਪ੍ਰਭੂ ਦਾ ਦੀਦਾਰ ਪ੍ਰਾਪਤ ਹੋ ਜਾਂਦਾ ਹੈ:-

**ਤਿਖ ਬੂਝਿ ਗਈ ਗਈ ਮਿਲ ਸਾਧ ਜਨਾ॥ ਪੰਚ ਭਾਗੇ ਚੋਰ ਸਹਜੇ ਸੁਖੈਨੋ॥**
**ਹਰੇ ਗੁਨ ਗਾਵਤੀ ਗਾਵਤੀ ਗਾਵਤੀ ਦਰਸ ਪਿਆਰਿ ॥** [ਪੰਨਾ ੧੩੦੫

**ਬਿਲਾਵਲੁ ਮਹਲਾ ੫ ॥ ਐਸੀ ਦੀਖਿਆ, ਜਨ ਸਿਉ ਮੰਗਾ ॥ ਤੁਮ੍ਰੋ ਧਿਆਨੁ, ਤੁਮ੍ਾਰੋ ਰੰਗਾ ॥ ਤੁਮ੍ਰੀ ਸੇਵਾ, ਤੁਮ੍ਾਰੇ ਅੰਗਾ ॥੧॥ ਰਹਾਉ॥ ਜਨ ਕੀ ਟਹਲ, ਸੰਭਾਖਨੁ ਜਨ ਸਿਉ, ਊਠਨੁ ਬੈਠਨੁ ਜਨ ਕੈ ਸੰਗਾ॥ ਜਨ ਚਰ ਰਜ, ਮੁਖਿ ਮਾਥੈ ਲਾਗੀ, ਆਸਾ ਪੂਰਨ ਅਨਤ ਤਰੰਗਾ ॥੧॥ ਜਨੰ ਪਾਰਬ੍ਰਹਮ, ਜਾ ਕੀ ਨਿਰਮਲ ਮਹਿਮਾ, ਜਨ ਕੇ ਚਰਨ, ਤੀਰਥ ਕੋਟਿ ਗੰਗਾ ॥ ਜਨ ਕੀ ਧੂਰਿ, ਕੀਓ ਮਜਨੁ ਨਾਨਕ, ਜਨਮ ਜਨਮ ਕੇ ਹਰੇ ਕਲੰਗਾ ॥੨॥੪॥੧੨੦॥**

**ਪਦ ਅਰਥ:** ਦੀਖਿਆ=ਸਿਖਿਆ। ਮੰਗਾ=(ਮੰਗਾ) ਮੰਗਦਾ ਹਾਂ। ਰੰਗਾ=ਪ੍ਰੇਮ। ਅੰਗਾ=(ਸਰੀਰਕ) ਅੰਗ। ਟਹਲ=ਸੇਵਾ। ਸੰਭਾਖਨ=ਗਲਬਾਤ। ਊਠਨੁ ਬੈਠਨੁ=ਉਠਣਾ ਬੈਠਣਾ। ਸੰਗਾ=ਨਾਲ। ਚਰ=ਚਰਨ। ਰਜ=ਧੂੜ। ਮੁਖਿ ਮਾਥੈ=ਮੂੰਹ ਅਤੇ ਮੱਥੇ ਉਤੇ। ਅਨਤ ਤਰੰਗਾ=ਅਨੇਕ ਸੰਕਲਪ। ਕੋਟਿ=ਕਰੋੜਾਂ। ਧੂਰਿ=ਧੂੜੀ ਵਿੱਚ। ਮਜਨੁ=ਇਸ਼ਨਾਨ। ਹਰੇ=ਨਾਸ ਹੋ ਗਏ। ਕਲੰਗਾ=ਕਲੰਕ, ਪਾਪ।

**ਅਰਥ :** (ਹੇ ਭਾਈ ! ਮੈਂ ਤੇਰੇ) ਦਾਸਾਂ ਪਾਸੋਂ ਇਹੋ ਜਿਹੀ ਸਿਖਿਆ ਮੰਗਦਾ ਹਾਂ। ਤੁਹਾਡਾ ਧਿਆਨ ਤੇ ਪ੍ਰੇਮ (ਮੇਰੇ ਹਿਰਦੇ ਵਿੱਚ) ਹੋਵੇ। ਤੁਹਾਡੀ ਸੇਵਾ ਹੋਵੇ, ਤੁਹਾਡੇ ਹੀ ਅੰਗ ਹੋਣ।੧।ਰਹਾਉ।

ਸੇਵਕ ਦੀ ਸੇਵਾ ਅਤੇ ਸੇਵਕ ਨਾਲ ਹੀ ਗਲਬਾਤ, (ਅਤੇ) ਉਠਣ ਬੈਠਣ ਵੀ ਸੇਵਕ ਨਾਲ ਹੀ ਹੋਵੇ। ਜਦੋਂ (ਸੰਤ ਜਨਾ ਦੇ) ਚਰਨਾਂ ਦੀ ਧੂੜੀ (ਮੇਰੇ) ਮੂੰਹ ਵਿੱਚ ਅਤੇ ਮੱਥੇ ਉਤੇ ਲਗੀ (ਤਾਂ ਹਰ ਪ੍ਰਕਾਰ ਦੀ) ਆਸਾ ਪੂਰੀ ਹੋ ਗਈ, ਅਨੰਤ ਪ੍ਰਕਾਰ ਦੇ ਤਰੰਗ (ਸੰਕਲਪ ਪੂਰੇ ਹੋ ਗਏ)।੧।

(ਹੇ ਭਾਈ !) ਪਰਮੇਸ਼ਰ ਦੇ (ਜੋ ਸੇਵਕ) ਜਨ ਹਨ, ਜਿਨ੍ਹਾਂ ਦੀ ਮਹਿਮਾ ਪਵਿੱਤਰ ਹੈ, (ਉਨ੍ਹਾਂ) ਸੰਤ ਜਨਾ ਦੇ ਚਰਨ, ਕਰੋੜਾਂ ਗੰਗਾ (ਆਦਿ) ਤੀਰਥਾਂ ਦੇ ਸਮਾਨ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ ! ਜਿਸ ਮਨੁੱਖ ਨੇ ਪ੍ਰਭੂ) ਜਨਾ ਦੀ ਧੂੜੀ ਵਿੱਚ ਇਸ਼ਨਾਨ ਕੀਤਾ, (ਉਸ ਦੇ) ਜਨਮਾਂ ਜਨਮਾਂਤਰਾਂ ਦੇ (ਸਾਰੇ) ਪਾਪ ਨਾਸ ਹੋ ਗਏ।੨।੪।੧੨੦।

## ਅਰਥ ਭੇਦ ਅਤੇ ਨਿਰਣੈ

**ਤੁਮਰੀ ਸੇਵਾ ਤੁਮਾਰੇ ਅੰਗਾ ॥**

ਵੱਖ ਵੱਖ ਅਰਥ :

1) ਤੁਮਾਰੀ ਸੇਵਾ ਕਰੂੰ ਔ ਤੁਮਾਰੇ (ਅੰਗਾ) ਸਰੂਪ ਕੋ ਦੇਖਤਾ ਰਹੂੰ। [ਫ.ਸ.

2) ਅੰਗ, ਸਾਥੀ ਤੁਹਾਡੇ ਨਾਲ ਹੀ ਰਹਾਂ। [ਸ਼ਬਦਾਰਥ
3) ਸਰੂਪ ਵਲ ਧਿਆਨ ਰਹੇ, ਪਖ। [ਸ੍ਰੀ ਗੁਰਬਾਣੀ ਪ੍ਰਕਾਸ਼ ਸੋਢੀ ਤੇਜਾ ਸਿੰਘ
4) ਤੁਹਾਡੀ ਹੀ ਸੇਵਾ ਕਰਾਂ, ਤੁਹਾਡੇ ਹੀ ਅੰਗਾ-ਪੱਖ ਵਿੱਚ ਰਹਾਂ।
[ਪੰ. ਨਰੈਣ ਸਿੰਘ, ਸੰ.ਸ. ਅਤੇ ਪ੍ਰਿਯਾਇ
5) ਤੇਰੀ ਹੀ ਸੇਵਾ-ਭਗਤੀ ਕਰਦਾ ਰਹਾਂ। ਤੇਰੇ ਹੀ ਚਰਨਾਂ ਵਿੱਚ ਜੁੜਿਆ ਰਹਾਂ। [ਦਰਪਣ

**ਨਿਰਣੈ :** ਇਸ ਪੰਕਤੀ ਵਿੱਚ 'ਅੰਗਾ' ਪਦ ਦੇ ਚਾਰ ਅਰਥ ਕੀਤੇ ਗਏ ਹਨ (੧) ਸਰੂਪ (੨) ਸਾਥ (੩) ਪੱਖ (੪) ਚਰਨ। 'ਅੰਗ' ਪਦ ਦੇ ਸਰਲ ਅਰਥ ਤਾਂ ਸਰੀਰਕ ਅੰਗ ਹਨ। ਕੇਵਲ ਚਰਨ ਸਰੂਪ ਨਹੀਂ ਹਨ, 'ਧਿਆਨ' ਪਦ ਸਰੂਪ ਵਾਲਾ ਪੱਖ ਪੂਰ ਲੈਂਦਾ ਹੈ, ਤੇ ਚਰਨ ਬਾਕੀ ਅੰਗਾਂ ਵਿੱਚ ਆ ਜਾਂਦੇ ਹਨ। 'ਪੱਖ ਵਿੱਚ ਰਹਾਂ' ਵਾਲੇ ਅਰਥ ਤਾਂ ਉਕੇ ਹੀ ਅਢੁਕਵੇਂ ਹਨ। ਸ਼ਬਦਾਰਥ ਵਾਲੇ ਅਰਥ 'ਸਾਥ' ਵਾਲੇ ਚੰਗੇ ਹਨ, ਪਰ ਕੀ ਇਥੇ 'ਅੰਗਾ' ਦੀ ਥਾਂ 'ਸੰਗਾ' ਪਦ ਗੁਰਦੇਵ ਜੀ ਨਹੀਂ ਵਰਤ ਸਕਦੇ ਸਨ? 'ਸੰਗਾ' ਦੀ ਵਰਤੋਂ ਨਾਲ ਤਾਂ ਮਾਤਰਾ ਵਿੱਚ ਵੀ ਕੋਈ ਫ਼ਰਕ ਨਹੀਂ ਸੀ ਪੈਣਾ। ਇਥੇ 'ਅੰਗਾ' ਦਾ ਭਾਵ ਹੈ, ਸਰੀਰਕ ਅੰਗ, ਲੱਤਾਂ, ਬਾਹਵਾਂ ਘੁੱਟਣੀਆਂ, ਮੁਠੀ ਚਾਪੀ ਕਰਨੀ, ਚਰਨ ਪਖਾਰਨੇ ਆਦਿ, ਇਹ ਤੁਹਾਡੀ ਸੇਵਾ ਕਰਦਾ ਰਹਾਂ।

## ਸਾਰੰਸ਼ ਅਤੇ ਸਿਧਾਂਤ

ਹਰੀ ਦੇ ਸੇਵਕ ਹਰੀ ਦਾ ਰੂਪ ਹੁੰਦੇ ਹਨ। ਇਸ ਲਈ ਉਨ੍ਹਾਂ ਪਾਸੋਂ "ਤੁਮਰੋ ਧਿਆਨੁ ਤੁਮਾਰੋ ਰੰਗਾ" ਦੀ ਸਿਖਿਆ ਮੰਗੀ ਹੈ। ਸੰਤਾਂ ਨਾਲ ਗਲਬਾਤ, ਉਠਣ-ਬੈਠਣ ਭਾਵ ਸੰਗਤ ਦਾ ਜੀਵਨ ਉਤੇ ਜੋ ਪ੍ਰਭਾਵ ਪੈਂਦਾ ਹੈ ਉਸ ਦੀ ਮਹਿਮਾ ਕਥਨ ਤੋਂ ਬਾਹਰ ਹੈ। "ਹਰਿ ਸੰਤ ਧੂੜੀ ਨਿਤ ਨਾਪੈ ਰਾਮ" ਸੰਤ ਦੀ ਧੂੜੀ ਵਿੱਚ ਇਸ਼ਨਾਨ ਕਰਨ ਦਾ ਭਾਵ ਇਹ ਹੈ ਕਿ ਉਨ੍ਹਾਂ ਦੀ ਆਗਿਆ ਵਿੱਚ ਚਲ ਕੇ ਉਨ੍ਹਾਂ ਦੀ ਸਿਖਿਆ ਤੇ ਅਮਲ ਕੀਤਿਆਂ ਜਨਮਾਂ ਜਨਮਾਤਰਾਂ ਦੇ ਪਾਪਾਂ ਦੇ ਕਲੰਕ ਉਤਰ ਜਾਂਦੇ ਹਨ। ਇਸ ਲਈ ਹਰੀ ਦੇ ਸੇਵਕ, ਉਸ ਹਰੀ ਪਾਸੋਂ ਸਤਿਗੁਰੂ ਦੀ ਸੇਵਾ ਤੇ ਪ੍ਰੇਮ ਹੀ ਮੰਗਦੇ ਹਨ।

**ਬਿਲਾਵਲੁ ਮਹਲਾ ੫ ॥ ਜਿਉ ਭਾਵੈ, ਤਿਉ ਮੋਹਿ ਪ੍ਰਤਿਪਾਲ ॥ ਪਾਰਬ੍ਰਹਮ ਪਰਮੇਸਰ ਸਤਿਗੁਰ, ਹਮ ਬਾਰਿਕ ਤੁਮ੍, ਪਿਤਾ ਕਿਰਪਾਲ ॥੧॥ ਰਹਾਉ॥ ਮੋਹਿ ਨਿਰਗੁਣ, ਗੁਣੁ ਨਾਹੀ ਕੋਈ, ਪਹੁਚਿ ਨ ਸਾਕਉ ਤੁਮ੍ਰੀ ਘਾਲ॥ ਤੁਮਰੀ ਗਤਿ ਮਿਤਿ, ਤੁਮਹੀ ਜਾਨਹੁ, ਜੀਉ ਪਿੰਡੁ ਸਭੁ ਤੁਮਰੋ ਮਾਲ ॥੧॥ ਅੰਤਰਜਾਮੀ ਪੁਰਖ ਸੁਆਮੀ, ਅਨਬੋਲਤ ਹੀ ਜਾਨਹੁ ਹਾਲ ॥ ਤਨੁ ਮਨੁ ਸੀਤਲੁ ਹੋਇ ਹਮਾਰੋ, ਨਾਨਕ ਪ੍ਰਭ ਜੀਉ ਨਦਰਿ ਨਿਹਾਲ ॥੨॥੫॥੧੨੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਿਉਂ, ਤਿਉਂ, ਨਾਹੀਂ, ਸਾਕਉਂ, ਜਾਨਹੁੰ।

**ਪਦ ਅਰਥ :** ਮੋਹਿ=ਮੈਨੂੰ। ਪ੍ਰਤਿਪਾਲ=ਪਾਲਣਾ ਕਰੋ। ਗਤਿ ਮਿਤਿ=ਅਵਸਥਾ, ਮਰਯਾਦਾ। ਜੀਉ=ਜਿੰਦ। ਪਿੰਡੁ=ਸਰੀਰ। ਅਨਬੋਲਤ=ਬਿਨਾ ਬੋਲੇ ਹੀ। ਸੀਤਲੁ=ਠੰਡਾ, ਸ਼ਾਂਤ। ਨਦਰਿ ਨਿਹਾਲ= ਕਿਰਪਾ ਦ੍ਰਿਸ਼ਟੀ ਨਾਲ ਵੇਖੋ।

**ਅਰਥ :** (ਹੇ ਅਕਾਲ ਪੁਰਖ !) ਜਿਵੇਂ ਵੀ (ਆਪ ਜੀ ਨੂੰ) ਭਾਵੇ ਤਿਵੇਂ (ਤੁਸੀਂ) ਮੈਨੂੰ ਪਾਲੋ

(ਪਾਲਣਾ-ਪੋਸਣਾ ਕਰੋ)। ਹੇ ਪਾਰਬ੍ਰਹਮ ! ਹੇ ਪਰਮੇਸ਼ਰ ! ਹੇ ਸਤਿਗੁਰੂ ! ਅਸੀਂ (ਤੁਹਾਡੇ) ਬਾਲਕ ਹਾਂ, ਤੁਸੀਂ (ਸਾਡੇ) ਕਿਰਪਾਲੂ ਪਿਤਾ ਹੋ।੧।ਰਹਾਉ।

(ਹੇ ਪ੍ਰਭੂ !) ਮੇਰੇ ਵਿੱਚ ਕੋਈ ਗੁਣ ਨਹੀਂ, ਗੁਣਾਂ ਤੋਂ ਸਖਣਾ ਹਾਂ, (ਇਸ ਲਈ ਮੈਂ ਤੁਹਾਡੀ ਘਾਲ (ਕਮਾਈ ਤੱਕ) ਨਹੀਂ ਪਹੁੰਚ ਸਕਦਾ। ਤੁਹਾਡੀ ਮਰਯਾਦਾ ਤੁਸੀਂ (ਆਪ) ਹੀ ਜਾਣਦੇ ਹੋ, ਜਿੰਦ ਤੇ ਸਰੀਰ (ਆਦਿ) ਸਭ ਤੁਹਾਡਾ (ਹੀ ਦਿੱਤਾ) ਹੋਇਆ ਮਾਲ ਹੈ।੧।

ਹੇ ਅੰਦਰ ਦੀਆਂ ਜਾਣਨ ਵਾਲੇ ! ਹੇ ਸੁਆਮੀ ਹੇ (ਕਰਤਾ) ਪੁਰਖ ! (ਤੁਸੀਂ) ਬਿਨਾ ਬੋਲੇ ਹੀ (ਮੇਰਾ) ਹਾਲ ਜਾਣਦੇ ਹੋ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਪ੍ਰਭੂ ! (ਆਪਣੀ) ਮਿਹਰ ਦੀ ਦ੍ਰਿਸ਼ਟੀ ਕਰੋ (ਇਸ ਨਾਲ) ਮੇਰਾ ਸਰੀਰ ਤੇ ਮਨ ਸੀਤਲ (ਸ਼ਾਂਤ) ਹੋ ਜਾਵੇ।੨।੫।੧੨੧।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਚਰਨਾਂ ਵਿੱਚ ਪ੍ਰਤਿਪਾਲਨਾ ਲਈ ਤਰਲਾ ਲਿਆ ਹੈ। ਭਾਵੇਂ ਪ੍ਰਭੂ ਅੰਤਰਜਾਮੀ ਹੈ, ਫਿਰ ਵੀ ਜੀਵ ਦਾ ਫਰਜ਼ ਹੈ ਕਿ ਉਹ ਆਪਣੇ ਸੁਆਮੀ ਅਗੇ ਬੇਨਤੀ ਕਰਦਾ ਰਹੇ ਕਿ ਹੇ ਪ੍ਰਭੂ! ਆਪਣੀ ਮਿਹਰ ਦੀ ਦ੍ਰਿਸ਼ਟੀ ਨਾਲ ਸਾਡੇ ਤਪਦੇ ਹਿਰਦੇ ਨੂੰ ਠਾਰ ਦਿਓ ਭਾਵ ਸੁਖ ਸ਼ਾਂਤੀ ਵਰਤਾ ਦਿਓ।

**ਬਿਲਾਵਲੁ ਮਹਲਾ ੫ ॥ ਰਾਖੁ ਸਦਾ ਪ੍ਰਭ ਅਪਨੈ ਸਾਥ॥ ਤੂ ਹਮਰੋ ਪ੍ਰੀਤਮੁ ਮਨ ਮੋਹਨੁ, ਤੁਝ ਬਿਨੁ, ਜੀਵਨੁ ਸਗਲ ਅਕਾਥ॥੧॥ਰਹਾਉ॥ ਰੰਕ ਤੇ ਰਾਉ ਕਰਤ, ਖਿਨ ਭੀਤਰਿ, ਪ੍ਰਭੁ ਮੇਰੋ ਅਨਾਥ ਕੋ ਨਾਥ॥ ਜਲਤ ਅਗਨਿ ਮਹਿ ਜਨ ਆਪਿ ਉਧਾਰੇ, ਕਰਿ ਅਪੁਨੇ ਦੇ ਰਾਖੇ ਹਾਥ॥੧॥ ਸੀਤਲ ਸੁਖੁ ਪਾਇਓ ਮਨ ਤ੍ਰਿਪਤੇ, ਹਰਿ ਸਿਮਰਤ, ਸ੍ਰਮ ਸਗਲੇ ਲਾਥ ॥ ਨਿਧਿ ਨਿਧਾਨ ਨਾਨਕ ਹਰਿ ਸੇਵਾ, ਅਵਰ ਸਿਆਨਪ ਸਗਲ ਅਕਾਥ॥੨॥੬॥੧੨੨॥**

**ਪਦ ਅਰਥ :** ਸਾਥ=ਨਾਲ। ਅਕਾਥ=ਵਿਅਰਥ, ਨਿਸਫਲ। ਰੰਕ ਤੇ=ਕੰਗਾਲ ਤੋਂ। ਰਾਉ=ਰਾਜਾ। ਖਿਨ ਭੀਤਰਿ=ਖਿਨ ਵਿੱਚ। ਅਨਾਥ ਕੋ ਨਾਥੁ=ਅਨਾਥਾਂ ਯਤੀਮਾਂ ਦਾ ਮਾਲਕ। ਜਲਤ ਅਗਨਿ ਮਹਿ=(ਤ੍ਰਿਸ਼ਨਾ ਰੂਪੀ) ਸੜਦੀ ਅੱਗ ਵਿਚੋਂ। ਉਧਾਰੇ=ਬਚਾਏ। ਕਰਿ ਅਪੁਨੇ=ਆਪਣਾ ਕਰਕੇ, ਬਣਾ ਕੇ। ਰਾਖੇ=ਰਖ ਲਏ, ਬਚਾਅ ਲਏ। ਤ੍ਰਿਪਤੇ=ਰਜ ਗਏ। ਸ੍ਰਮ=ਥਕੇਵੇਂ। ਸਗਲੇ=ਸਾਰੇ। ਨਿਧ ਨਿਧਾਨ=ਨਿਧੀਆਂ ਦਾ ਖ਼ਜ਼ਾਨਾ। ਅਵਰ=ਹੋਰ। ਅਕਾਥ=ਅਕਾਰਥ, ਫ਼ਜ਼ੂਲ।

**ਅਰਥ :** ਹੇ ਪ੍ਰਭੂ ! (ਮੈਨੂੰ) ਸਦਾ ਆਪਣੇ ਨਾਲ ਰਖ। ਤੂੰ ਸਾਡਾ ਮਨ ਮੋਹਣ ਵਾਲਾ ਪ੍ਰੀਤਮ ਹੈਂ, ਤੇਰੇ ਤੋਂ ਬਿਨਾ (ਸਾਡਾ) ਸਾਰਾ ਜੀਵਨ ਹੀ ਵਿਅਰਥ ਹੈ।੧।ਰਹਾਉ।

(ਹੇ ਭਾਈ !) ਮੇਰਾ ਪ੍ਰਭੂ ਅਨਾਥਾਂ (ਯਤੀਮਾਂ) ਦਾ ਮਾਲਕ ਹੈ, ਇਕ ਖਿਨ ਵਿੱਚ ਕੰਗਾਲ ਤੋਂ ਰਾਜਾ ਬਣਾ ਦਿੰਦਾ ਹੈ। ਬਲਦੀ ਅਗ ਵਿੱਚ ਸੜਦੇ ਹੋਏ (ਆਪਣੇ) ਜਨ, (ਪ੍ਰਭੂ ਨੇ) ਆਪਣੇ ਕਰ (ਬਣਾ) ਕੇ, ਹੱਥ ਦੇ ਕੇ ਰਖ ਲਏ ਹਨ।੧।

(ਹੇ ਭਾਈ !) ਪਰਮੇਸ਼ਰ ਦਾ (ਨਾਮ) ਸਿਮਰਦਿਆਂ (ਸਾਡੇ) ਮਨ ਰੱਜ ਗਏ, ਥਕੇਵੇਂ ਲਹਿ ਗਏ, (ਅਸਾਂ) ਸੁੱਖ ਪਾ ਲਿਆ (ਅਤੇ) ਮਨ ਸੀਤਲ ਹੋ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦੀ ਸੇਵਾ ਨਿਧੀਆਂ ਦਾ ਖ਼ਜ਼ਾਨਾ ਹੈ, (ਇਸ ਤੋਂ ਬਿਨਾ) ਹੋਰ ਸਾਰੀਆਂ ਸਿਆਣਪਾਂ ਫਜ਼ੂਲ ਹਨ।੨।੬।੧੨੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਪ੍ਰਭੂ ਦੇ ਸਨਮੁਖ ਇਹ ਬੇਨਤੀ ਕੀਤੀ ਹੈ:-

**ਰਾਖੁ ਸਦਾ ਪ੍ਰਭ ਅਪਨੈ ਸਾਥ ॥**

ਰਹਾਉ ਤੋਂ ਬਾਅਦ ਦੇ ਪਦਿਆਂ ਵਿੱਚ ਪ੍ਰਭੂ ਦੀ ਵਡਿਆਈ ਕੀਤੀ ਹੈ ਕਿ ਉਹ ਇੱਕ ਅੱਖ ਦੇ ਫੋਰ ਵਿੱਚ ਕੰਗਾਲ ਤੋਂ ਰਾਜਾ ਬਣਾ ਦਿੰਦਾ ਹੈ।

ਸਿਧਾਂਤ ਇਹ ਹੈ ਕਿ ਸਭ ਚਤੁਰਾਈਆਂ ਤੇ ਸਿਆਣਪਾਂ ਛੱਡ ਕੇ ਪਰਮੇਸ਼ਰ ਦੀ ਸੇਵਾ ਕਰਨੀ ਚਾਹੀਦੀ ਹੈ। ਇਸ ਨਾਲ ਨੌਂ-ਨਿਧੀਆਂ ਤੇ ਹੋਰ ਸਾਰੇ ਖ਼ਜ਼ਾਨੇ ਪ੍ਰਾਪਤ ਹੋ ਜਾਂਦੇ ਹਨ। ਸਭ ਤੋਂ ਵੱਧ ਅਮੋਲਕ ਦਾਤਿ ਪ੍ਰਭੂ ਦੀ ਨਦਰਿ ਹੈ। ਜਿਸ ਤੇ ਨਦਰ ਹੁੰਦੀ ਹੈ, ਉਹ ਨਿਹਾਲ ਹੋ ਜਾਂਦਾ ਹੈ।

**ਬਿਲਾਵਲੁ ਮਹਲਾ ੫ ॥ ਅਪਨੇ ਸੇਵਕ ਕਉ, ਕਬਹੁ ਨ ਬਿਸਾਰਹੁ॥ ਉਰਿ ਲਾਗਹੁ ਸੁਆਮੀ ਪ੍ਰਭ ਮੇਰੇ, ਪੂਰਬ ਪ੍ਰੀਤਿ, ਗੋਬਿੰਦ ਬੀਚਾਰਹੁ ॥੧॥ ਰਹਾਉ॥ ਪਤਿਤ ਪਾਵਨ, ਪ੍ਰਭ ਬਿਰਦੁ ਤੁਮ੍ਾਰੋ, ਹਮਰੇ ਦੋਖ ਰਿਦੈ ਮਤ ਧਾਰਹੁ॥ ਜੀਵਨ ਪ੍ਰਾਨ, ਹਰਿ ਧਨੁ, ਸੁਖੁ ਤੁਮਹੀ, ਹਉਮੈ ਪਟਲੁ, ਕ੍ਰਿਪਾ ਕਰਿ ਜਾਰਹੁ ॥੧॥ ਜਲ ਬਿਹੂਨ, ਮੀਨ ਕਤ ਜੀਵਨ, ਦੂਧ ਬਿਨਾ, ਰਹਨੁ ਕਤ ਬਾਰੋ॥ ਜਨ ਨਾਨਕ ਪਿਆਸ ਚਰਨ ਕਮਲਨ੍ ਕੀ, ਪੇਖਿ ਦਰਸੁ ਸੁਆਮੀ ਸੁਖ ਸਾਰੋ॥੨॥੭॥੧੨੩॥**

**ਪਦ ਅਰਥ :** ਕਬਹੁ ਨ=ਕਦੇ ਨਾ। ਉਰਿ ਲਾਗਹੁ=ਹਿਰਦੇ (ਛਾਤੀ) ਨਾਲ ਲਗੋ। ਪੂਰਬ= ਪਹਿਲਾਂ ਦੀ। ਗੋਬਿੰਦ=ਹੇ ਗੋਬਿੰਦ !। ਪਤਿਤ ਪਾਵਨ=ਗਿਰੇ ਹੋਇਆਂ ਨੂੰ ਪਵਿੱਤਰ ਕਰਨ ਵਾਲੇ। ਬਿਰਦੁ ਤੁਮਾਰੋ=ਤੁਹਾਡਾ (ਧਰਮੀ) ਸੁਭਾਵ ਹੈ। ਦੋਖ=ਦੋਸ਼। ਰਿਦੈ=ਹਿਰਦੇ ਵਿੱਚ। ਮਤ ਧਾਰਹੁ=ਨਾ ਧਾਰੋ, ਨਾ ਰਖੋ। ਹਉਮੈ ਪਟਲ=ਹਉਮੈ ਰੂਪੀ ਪੜਦਾ। ਜਾਰਹੁ=ਸਾੜ ਦਿਓ। ਜਲ ਬਿਹੂਨ=ਪਾਣੀ ਤੋਂ ਬਿਨਾ। ਮੀਨ=ਮੱਛੀ ਦਾ। ਕਤ ਜੀਵਨ=ਕਿਵੇਂ ਜੀਵਨ ਹੋ ਸਕਦਾ ਹੈ?। ਬਾਰੋ=ਬਾਲਕ। ਸਾਰੋ=ਸਾਰੇ।

**ਅਰਥ :** (ਹੇ ਸੁਆਮੀ !) ਆਪਣੇ ਸੇਵਕ ਨੂੰ ਕਦੇ ਨ ਭੁਲਾਓ। ਹੇ ਮੇਰੇ ਸੁਆਮੀ ਪ੍ਰਭੂ ! (ਆਪ) ਮੇਰੇ ਹਿਰਦੇ (ਛਾਤੀ) ਨਾਲ ਲਗੋ। ਹੇ ਗੋਬਿੰਦ ! ਮੇਰੀ ਪਹਿਲਾਂ ਦੀ ਪ੍ਰੀਤਿ ਵੀਚਾਰੋ (ਜਿਵੇਂ ਪਿਛੇ ਕਰਦੇ ਸੀ, ਓਦਾਂ ਦੀ ਪ੍ਰੀਤ ਹੁਣ ਵੀ ਕਰੋ)।੧।ਰਹਾਉ।

ਹੇ ਪ੍ਰਭੂ ! ਤੁਹਾਡਾ ਧਰਮੀ-ਸੁਭਾਉ ਪਾਪੀਆਂ ਨੂੰ ਪਵਿਤਰ ਕਰਨ ਵਾਲਾ ਹੈ (ਇਸ ਲਈ) ਸਾਡੇ ਦੋਸ਼ (ਤੁਸੀਂ ਆਪਣੇ) ਹਿਰਦੇ ਵਿੱਚ ਨਾ ਰਖੋ। ਹੇ ਹਰੀ ! ਤੁਸੀਂ ਹੀ (ਸਾਡਾ) ਜੀਵਨ, ਪ੍ਰਾਣ, ਧਨ ਅਤੇ ਸੁਖ ਹੋ, ਕਿਰਪਾ ਕਰਕੇ (ਸਾਡਾ) ਹਉਮੈ ਦਾ ਪੜਦਾ ਸਾੜ ਦਿਓ।੧।

(ਹੇ ਪ੍ਰਭੂ!) ਪਾਣੀ ਤੋਂ ਬਿਨਾ, ਮੱਛੀ ਦਾ ਕਿਵੇਂ ਜੀਵਨ ਹੋ ਸਕਦਾ ਹੈ? ਅਤੇ ਦੁੱਧ ਤੋਂ ਬਿਨਾ, ਬੱਚਾ ਕਿਵੇਂ ਰਹਿ ਸਕਦਾ ਹੈ? ਦਾਸ ਨਾਨਕ (ਆਖਦਾ ਹੈ ਕਿ ਹੇ ਪ੍ਰਭੂ! ਸਾਨੂੰ ਤੇਰੇ) ਚਰਨ ਕਮਲਾਂ ਦੀ ਪਿਆਸ ਹੈ, ਹੇ ਸੁਆਮੀ! (ਤੇਰਾ) ਦਰਸ਼ਨ ਵੇਖ ਕੇ (ਸਾਨੂੰ) ਸਾਰੇ ਸੁੱਖ (ਪ੍ਰਾਪਤ ਹੋ ਜਾਂਦੇ ਹਨ)।੨।੭।੧੨੩।

## ਅਰਥ ਭੇਦ ਅਤੇ ਨਿਰਣੈ

**ਜਨ ਨਾਨਕ ਪਿਆਸ ਚਰਨ ਕਮਲਨ ਕੀ, ਪੇਖਿ ਦਰਸੁ ਸੁਆਮੀ ਸੁਖ ਸਾਰੋ ॥**

ਇਸ ਪੰਕਤੀ ਵਿੱਚ 'ਸਾਰੋ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਹਨ:-

1) ਸਾਰੁ, ਅਸਲੀਅਤ, ਤੱਤ। ਦੇਖੋ ਪੰਨਾ ੮੧੫- "ਉਦਮੁ ਕਰਤ ਆਨਦੁ ਭਇਆ, ਸਿਮਰਤ ਸੁਖ ਸਾਰੁ"। ਦੇਖੋ ਪੰ. ੪੬੪ ਨੋਟ ੬. "ਕੁਦਰਤਿ ਦਿਸੈ ਕਦੁਰਤਿ ਸੁਣੀਐ, ਕੁਦਰਤਿ ਭਉ

ਸੁਖ ਸਾਰੁ'' ਜੋ ਕੁਝ ਦਿਸਦਾ ਹੈ ਜਾਂ ਸੁਣੀਦਾ ਹੈ, ਕੁਦਰਤਿ ਅਨੁਸਾਰ ਹੈ, ਕੁਦਰਤਿ ਅਨੁਸਾਰ ਹੀ ਡਰ ਦਾ ਭਾਵ ਅਤੇ ਸੁਖ ਦਾ ਮੂਲ ਹੈ। ਸਾਰੁ-ਤੱਤ ਮੂਲ। [ਸ਼ਬਦਾਰਥ

2) ਦਰਸਨ ਕਰਕੇ (ਤੇਰੇ ਸੇਵਕ ਨੂੰ) ਸਾਰੇ ਹੀ ਸੁਖ ਪ੍ਰਾਪਤ ਹੋ ਜਾਂਦੇ ਹਨ। [ਦਰਪਣ

**ਨਿਰਣੈ :** ਪੁਰਾਤਨ ਟੀਕਾਕਾਰਾਂ ਨੇ 'ਸਾਰੋ' ਦੇ ਅਰਥ 'ਸਾਰੇ ਸੁਖ' ਕੀਤੇ ਹਨ। ਸ਼ਬਦਾਰਥੀ ਵਿਦਵਾਨਾਂ ਨੇ 'ਸਾਰੋ' ਪਦ ਦੇ ਅਰਥਾਂ ਨੂੰ ਇੱਕ ਲੜੀ ਵਿੱਚ ਪ੍ਰੋਣ ਦਾ ਆਪਣੇ ਵਲੋਂ ਸੋਹਣਾ ਜਤਨ ਕੀਤਾ ਹੈ ਪਰ ਇਥੇ ਠੀਕ ਨਹੀਂ ਜਾਪਦਾ।

'ਦਰਪਣ' ਦੇ ਕਰਤਾ ਨੇ ਇਥੇ 'ਸਾਰੋ' ਦੇ ਅਰਥ 'ਸਾਰੇ' ਕੀਤੇ ਹਨ ਪਰ ਪਿਛੇ ਪੰਨਾ ੮੧੫ ਤੇ ਸਿਮਰਤ 'ਸੁਖ ਸਾਰ' ਵਾਲੀ ਪੰਕਤੀ ਵਿੱਚ 'ਸਾਰੁ' ਦੇ ਅਰਥ ਸੁਖਾਂ ਦਾ ਤੱਤ, ਸ੍ਰੇਸ਼ਟ ਸੁਖ ਕੀਤੇ ਹਨ।

ਇਹ ਜ਼ਰੂਰੀ ਨਹੀਂ ਕਿ ਇੱਕ ਪਦ ਦੇ ਅਰਥ ਸਭ ਥਾਂ ਤੇ ਇੱਕ ਸਮਾਨ ਹੋਣ, ਪ੍ਰਕਰਣ ਨੂੰ ਮੁਖ ਰਖਣਾ ਪੈਂਦਾ ਹੈ। 'ਸਾਰੋ' ਪਦ ਦੇ ਅਰਥ 'ਸਾਰੇ' ਠੀਕ ਹਨ। ਕਿਉਂਕਿ 'ਸੁਖ' ਦਾ ਖ ਮੁਕਤਾ ਹੈ:-

**ਜੋ ਸੁਖੁ ਦਰਸਨੁ ਪੇਖਤੇ ਪਿਆਰੇ, ਮੁਖ ਤੇ ਕਹਣੁ ਨ ਜਾਇ ॥** [ਪੰਨਾ ੪੩੧

ਇਸ ਪੰਕਤੀ ਵਿੱਚ ਸ਼ੱਕ ਨਹੀਂ ਕਿ 'ਸਾਰੋ' ਦੇ ਰਾਰੇ ਨੂੰ ਲਗੇ ਹੋੜੇ ਨੂੰ ਔਂਕੜ ਬਣਾ ਕੇ 'ਸਾਰੁ' ਪਦ ਦੇ ਅਰਥ 'ਤਤੁ', ਸ੍ਰੇਸ਼ਟ ਹੋ ਸਕਦੇ ਹਨ ਪਰ ਜ਼ਿਥੇ ਅਰਥ ਸਰਲ ਤੇ ਸਪਸ਼ਟ ਹੋਣ, ਉਥੇ ਅਜੇਹੀ ਜੁਗਤੀ ਵਰਤਣ ਦੀ ਲੋੜ ਨਹੀਂ। ਗੁਰਬਾਣੀ ਵਿੱਚ 'ਸਾਰੋ' ਪਦ ਦੀ ਵਰਤੋਂ 'ਸਾਰੇ' ਦੇ ਅਰਥਾਂ ਵਿੱਚ ਵੀ ਮਿਲਦੀ ਹੈ:-

**ੳ) ਸਾਰੋ ਦਿਨਸੁ ਮਜੂਰੀ ਕਰਤਾ, ਤੁਹੁ ਮੂਸਲਹਿ ਛਰਾਇਆ ॥** [ਪੰਨਾ ੭੧੨
**ਅ) ਸਾਰੋ ਦਿਨ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਾਈ ਹੈ ॥** [ਪੰਨਾ ਪ੨੪

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਦਰਸ਼ਨ ਮਿਲਾਪ ਲਈ ਤਾਂਘ ਪ੍ਰਗਟਾਈ ਹੈ। ਦਰਸ਼ਨ ਵਿੱਚ ਰੋਕ ਪਾਉਣ ਵਾਲੀ ਹਉਮੈ ਅਤੇ ਪਾਪ ਕਰਮ ਹਨ। ਪ੍ਰਭੂ ਦਾ ਸੁਭਾਉ ਪਤਿਤ ਪਾਵਨ ਹੈ। ਇਸ ਲਈ ਬੇਨਤੀ ਕੀਤੀ ਹੈ ਕਿ ਮੇਰੇ ਕਰਮ ਨਾ ਵੀਚਾਰੋ, ਪੂਰਬਲੇ ਜਨਮ ਦੀ ਪ੍ਰੀਤ ਨੂੰ ਵੇਖ ਕੇ ਮੇਰੇ ਤੇ ਮਿਹਰ ਕਰੋ, ਦਰਸ਼ਨ ਬਖ਼ਸ਼ੋ:-

**ਹਮਰੇ ਕਰਮ ਨ ਬਿਚਰਹੁ ਠਾਕੁਰ, ਤੁਮ ਪੈਜ ਰਖਹੁ ਅਪਨੀਧੇ ॥**
**ਹਰਿ ਭਾਵੈ ਸੁਣਿ ਬਿਨਉ ਬੇਨਤੀ, ਜਨ ਨਾਨਕ ਸਰਣਿ ਪਵੀਧੇ ॥** [ਪੰਨਾ ੧੧੭੯

**ਬਿਲਾਵਲੁ ਮਹਲਾ ੫ ॥ ਆਗੈ ਪਾਛੈ ਕੁਸਲੁ ਭਇਆ ॥ ਗੁਰਿ ਪੂਰੈ, ਪੂਰੀ ਸਭ ਰਾਖੀ, ਪਾਰਬ੍ਰਹਮਿ ਪ੍ਰਭਿ, ਕੀਨੀ ਮਇਆ ॥੧॥ ਰਹਾਉ॥ ਮਨਿ ਤਨਿ ਰਵਿ ਰਹਿਆ ਹਰਿ ਪ੍ਰੀਤਮੁ, ਦੂਖ ਦਰਦ ਸਗਲਾ ਮਿਟਿ ਗਇਆ॥ ਸਾਂਤਿ ਸਹਜ ਆਨਦ ਗੁਣ ਗਾਏ, ਦੂਤ ਦੁਸਟ ਸਭਿ ਹੋਏ ਖਇਆ ॥੧॥ ਗੁਨੁ ਅਵਗੁਨੁ, ਪ੍ਰਭਿ ਕਛੁ ਨ ਬੀਚਾਰਿਓ, ਕਰਿ ਕਿਰਪਾ ਅਪੁਨਾ ਕਰਿ ਲਇਆ ॥ ਅਤੁਲ ਬਡਾਈ, ਅਚੁਤ ਅਬਿਨਾਸੀ, ਨਾਨਕੁ ਉਚਰੈ ਹਰਿ ਕੀ ਜਇਆ ॥੨॥੮॥੧੨੪॥**

**ਪਦ ਅਰਥ :** ਕੁਸਲੁ=ਸੁਖ, ਅਨੰਦ। ਗੁਰਿ ਪੂਰੈ=ਪੂਰੇ ਗੁਰੂ ਨੇ। ਕੀਨੀ ਦਇਆ=ਕਿਰਪਾ ਕੀਤੀ ਹੈ। ਸਗਲਾ=ਸਾਰਾ। ਦੁਸਟ=ਕਾਮ ਕ੍ਰੋਧ ਆਦਿ। ਹੋਏ ਖਇਆ=ਨਾਸ਼ ਹੋ ਗਏ। ਪ੍ਰਭਿ=ਪ੍ਰਭੂ ਨੇ। ਅਚੁਤ=ਯੋਨੀ ਤੋਂ ਰਹਿਤ, ਅਟਲ ਵਾਹਿਗੁਰੂ। ਅਬਿਨਾਸੀ=ਨਾਸ਼ ਤੋਂ ਰਹਿਤ। ਉਚਰੈ=ਉਚਾਰਦਾ ਹੈ। ਹਰਿ ਕੀ ਜਇਆ=ਹਰੀ ਦੀ ਜੈ ਜੈ ਕਾਰ।

**ਅਰਥ :** (ਹੇ ਭਾਈ !) ਅਗੇ ਪਿਛੇ ਸਾਰਾ ਸੁਖ-ਮੰਗਲਚਾਰ ਹੀ ਹੋਇਆ ਹੈ। ਪੂਰੇ ਗੁਰੂ ਨੇ ਸਭ ਤਰ੍ਹਾਂ ਪੂਰੀ (ਇਜ਼ਤ) ਰਖੀ ਹੈ, (ਅਤੇ) ਪਾਰਬ੍ਰਹਮ ਪ੍ਰਭੂ ਨੇ (ਆਪਣੀ) ਮਿਹਰ ਕੀਤੀ ਹੈ।੧।ਰਹਾਉ।

(ਹੇ ਭਾਈ ! ਉਹ) ਹਰੀ ਪ੍ਰੀਤਮ, ਮਨ ਤਨ ਵਿੱਚ ਵਿਆਪਕ ਹੋ ਰਿਹਾ ਹੈ (ਅਤੇ) ਸਾਰਾ ਦੁਖ ਦਰਦ ਦੂਰ ਹੋ ਗਿਆ ਹੈ। (ਪ੍ਰਭੂ ਦੇ) ਗੁਣ ਗਾ ਕੇ ਸ਼ਾਂਤੀ ਸਹਿਜ ਤੇ (ਆਤਮਿਕ) ਅਨੰਦ ਪ੍ਰਾਪਤ ਹੋਇਆ ਹੈ, ਕਾਮ, ਕ੍ਰੋਧ ਆਦਿ ਦੂਤ ਦੁਸ਼ਟ (ਦੁਸ਼ਮਨ) ਸਭ ਨਾਸ ਹੋ ਗਏ ਹਨ।੧।

(ਹੇ ਭਾਈ !) ਪ੍ਰਭੂ ਨੇ ਮੇਰਾ ਗੁਣ ਅਵਗੁਣ ਕੁਝ ਭੀ ਨਹੀਂ ਵਿਚਾਰਿਆ (ਉਸਨੇ) ਕਿਰਪਾ ਕਰਕੇ (ਮੈਨੂੰ) ਆਪਣਾ ਬਣਾ ਲਿਆ ਹੈ। ਜੋ ਤੋਲ ਤੋਂ ਰਹਿਤ ਵਡਿਆਈ ਵਾਲਾ, ਅਜੂਨੀ ਅਤੇ ਨਾਸ ਤੋਂ ਰਹਿਤ ਹੈ, ਨਾਨਕ (ਉਸ) ਹਰੀ ਦੀ ਜੈ ਜੈਕਾਰ ਉਚਾਰਦਾ ਹੈ।੨।੮।੧੨੪।

## ਸਾਰੰਸ਼ ਅਤੇ ਸਿਧਾਂਤ

ਗੁਰ-ਪਰਮੇਸ਼ਰ ਨੇ ਪਤਿ ਰਖ ਲਈ, ਅਗੇ ਪਿਛੇ ਸਭ ਸੁੱਖ ਹੀ ਸੁੱਖ ਵਰਤ ਗਿਆ। ਸਾਰੇ ਦੁਖ ਦਰਦ ਦੂਰ ਹੋਏ, ਭਾਵ ਪਰਮੇਸ਼ਰ ਨੇ ਅਰਦਾਸਿ ਸੁਣ ਲਈ ਅਤੇ ਆਪਣਾ ਬਣਾ ਲਿਆ। ਗੁਰਬਾਣੀ ਵਿੱਚ ਅੰਕਿਤ ਬਚਨ ਹਨ-"ਜੋ ਜਨ ਪਾਰਬ੍ਰਹਮਿ ਅਪਨੇ ਕੀਨੇ, ਤਿਨ ਕਾ ਬਹੁਰਿ ਕਛੁ ਨ ਬੀਚਾਰੈ"। ਇਸ ਤਰ੍ਹਾਂ ਸ਼ੁਕਰਾਨੇ ਵਿੱਚ, ਹਰੀ ਦਾ ਸੇਵਕ ਹਰੀ ਦੀ ਜੈ ਜੈ ਕਾਰ ਉਚਾਰਦਾ ਹੈ।

**ਬਿਲਾਵਲੁ ਮਹਲਾ ੫ ॥ ਬਿਨੁ ਭੈ ਭਗਤੀ, ਤਰਨੁ ਕੈਸੇ ॥ ਕਰਹੁ ਅਨੁਗ੍ਰਹੁ ਪਤਿਤ ਉਧਾਰਨ, ਰਾਖੁ ਸੁਆਮੀ ਆਪ ਭਰੋਸੇ ॥੧॥ਰਹਾਉ॥ ਸਿਮਰਨੁ ਨਹੀ ਆਵਤ, ਫਿਰਤ ਮਦਮਾਵਤ, ਬਿਖਿਆ ਰਾਤਾ ਸੁਆਨ ਜੈਸੇ॥ ਅਉਧ ਬਿਹਾਵਤ, ਅਧਿਕ ਮੋਹਾਵਤ, ਪਾਪ ਕਮਾਵਤ ਬੁਡੇ ਐਸੇ ॥੧॥ ਸਰਨਿ ਦੁਖ ਭੰਜਨ, ਪੁਰਖ ਨਿਰੰਜਨ, ਸਾਧੂ ਸੰਗਤਿ, ਰਵਣੁ ਜੈਸੇ॥ ਕੇਸਵ, ਕਲੇਸ ਨਾਸ ਅਘ ਖੰਡਨ, ਨਾਨਕ ਜੀਵਤ ਦਰਸ ਦਿਸੇ॥੨॥੯॥੧੨੫॥**

**ਪਦ ਅਰਥ :** ਕੈਸੇ=ਕਿਸ ਤਰ੍ਹਾਂ?। ਅਨੁਗ੍ਰਹੁ=ਕਿਰਪਾ। ਫਿਰਤ ਮਦ ਮਾਵਤ=ਹੰਕਾਰ ਦੇ ਨਸ਼ੇ ਵਿੱਚ ਫਿਰਦਾ ਪਿਆ ਹੈ। ਬਿਖਿਆ=ਵਿਸ਼ਿਆਂ ਵਿੱਚ। ਰਾਤਾ=ਰੱਤਾ ਹੋਇਆ। ਅਉਧ=ਉਮਰ। ਬਿਹਾਵਤ=ਗੁਜ਼ਰਦੀ ਪਈ ਹੈ। ਅਧਿਕ=ਬਹੁਤ। ਮੋਹਾਵਤ=ਠੱਗੀ ਕਰਦਿਆਂ। ਪਾਪ ਕਮਾਵਤ=ਪਾਪਾਂ ਨੂੰ ਕਮਾਉਂਦੇ ਹੋਇਆਂ। ਐਸੇ=ਇਸੇ ਤਰ੍ਹਾਂ। ਨਿਰੰਜਨ=ਮਾਇਆ ਤੋਂ ਰਹਿਤ। ਰਵਣੁ= ਉਚਾਰਨ। ਜੈਸੇ=ਜਿਸ ਤਰ੍ਹਾਂ। ਕੇਸਵ=ਕੇਸ਼ਵ, ਕੇਸਾਂ ਵਾਲਾ (ਪਰਮਾਤਮਾ)। ਕਲੇਸੁ ਨਾਸ=ਦੁੱਖਾਂ ਕਲੇਸ਼ਾਂ ਦੇ ਨਾਸ਼ ਕਰਨ ਵਾਲਾ। ਅਘ ਖੰਡਨ=ਪਾਪਾਂ ਦੇ ਨਾਸ਼ ਕਰਨ ਵਾਲੇ।

**ਅਰਥ :** (ਹੇ ਪ੍ਰਭੂ ! ਤੇਰੇ) ਡਰ ਅਤੇ ਭਗਤੀ ਤੋਂ ਬਿਨਾ (ਸੰਸਾਰ ਸਾਗਰ ਤੋਂ) ਕਿਵੇਂ ਤਰਨਾ ਹੋ ਸਕਦਾ ਹੈ? ਹੇ ਪਤਿਤਾਂ ਨੂੰ ਤਾਰਨ ਵਾਲੇ ! ਕਿਰਪਾ ਕਰ, ਹੇ ਸੁਆਮੀ! (ਤੂੰ ਸਦਾ) ਆਪਣੇ ਭਰੋਸੇ ਕਰਕੇ (ਬਚਾਈ) ਰਖ।੧।ਰਹਾਉ।

(ਹੇ ਪ੍ਰਭੂ ! ਜੀਵ ਨੂੰ) ਸਿਮਰਨ (ਕਰਨਾ) ਨਹੀਂ ਆਉਂਦਾ, ਜਿਵੇਂ ਕੁੱਤਾ ਵਿਸ਼ਿਆਂ ਵਿੱਚ ਰਤਾ ਰਹਿੰਦਾ ਹੈ (ਤਿਵੇਂ ਜੀਵ ਮਾਇਆ ਤੇ) ਹੰਕਾਰ ਦੇ ਨਸ਼ੇ ਵਿੱਚ ਮਸਤ ਹੋਇਆ ਫਿਰਦਾ ਹੈ। (ਜਿਉਂ ਜਿਉਂ ਇਸ ਦੀ) ਉਮਰ ਬੀਤਦੀ ਜਾ ਰਹੀ ਹੈ (ਤਿਉਂ ਤਿਉਂ ਇਹ) ਬਹੁਤ ਠੱਗੀ ਕਰਦਾ ਜਾ ਰਿਹਾ ਹੈ, ਇਸ ਤਰ੍ਹਾਂ ਪਾਪ ਕਮਾਉਂਦਿਆਂ (ਸੰਸਾਰ ਸਮੁੰਦਰ ਵਿੱਚ) ਡੁਬ ਰਿਹਾ ਹੈ।੧।

ਹੇ ਦੁਖਾਂ ਦੇ ਨਾਸ਼ ਕਰਨ ਵਾਲੇ ! ਹੇ ਮਾਇਆ ਤੋਂ ਰਹਿਤ ਪ੍ਰਭੂ ! (ਮੈਂ ਆਪ ਦੀ) ਸ਼ਰਨ ਆਇਆ ਹਾਂ, (ਕਿਰਪਾ ਕਰ) ਜਿਸ ਤਰ੍ਹਾਂ ਵੀ (ਹੋਵੇ ਮੇਰਾ ਮਨ) ਸਾਧੂ (ਗੁਰੂ) ਦੀ ਸੰਗਤ ਵਿੱਚ ਬੈਠ ਕੇ (ਤੇਰਾ ਨਾਮ) ਉਚਾਰਨ ਕਰੇ। ਹੇ ਕੇਸ਼ਵ ! ਹੇ ਕਲੇਸ਼ਾਂ ਦੇ ਨਾਸ ਕਰਨ ਵਾਲੇ ! ਹੇ ਪਾਪਾਂ ਨੂੰ ਟੋਟੇ ਟੋਟੇ ਕਰਨ ਵਾਲੇ! ਨਾਨਕ (ਤਾਂ ਹੀ) ਜੀਉਂਦਾ ਰਹਿ ਸਕਦਾ ਹੈ (ਜੇ ਤੇਰਾ) ਦਰਸ਼ਨ ਦਿਸ ਪਏ।੨।੯।੧੨੫।

## ਸਾਰੰਸ਼ ਅਤੇ ਸਿਧਾਂਤ

ਪਰਮਾਰਥੀ ਮਾਰਗ ਵਿਚੋਂ ਸਫਲਤਾ ਪ੍ਰਾਪਤ ਕਰਨ ਲਈ ਤਿੰਨ ਗੁਣਾਂ ਦੀ ਵਿਸ਼ੇਸ਼ ਲੋੜ ਹੈ:- (੧) ਭੈ (੨) ਭਾਉ (੩) ਭਗਤੀ।

ਭੈ ਤੋਂ ਭਗਤੀ ਉਪਜਦੀ ਹੈ ਅਤੇ ਹਿਰਦੇ ਵਿੱਚ ਸ਼ਾਂਤੀ ਆਉਂਦੀ ਹੈ। ਭਗਤੀ ਨਾਲ ਜਦੋਂ ਪ੍ਰੇਮ ਰਲਦਾ ਹੈ ਤਾਂ ਪ੍ਰੇਮਾ-ਭਗਤੀ ਬਣ ਜਾਂਦੀ ਹੈ ਅਤੇ ਇਸ ਨਾਲ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ:-

**ਸਾਚੁ ਕਹੌਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥ [ਪਾ. ੧੦**

ਨਾਮ ਸਿਮਰਨ ਤੋਂ ਬਿਨਾ ਮਨੁੱਖ ਕੁੱਤੇ ਦੀ ਨਿਆਈਂ ਵਿਸ਼ੇ ਭੋਗਾਂ ਵਿੱਚ ਹੀ ਗਲਤਾਨ ਰਹਿੰਦਾ ਹੈ। ਠੱਗੀ ਤੇ ਪਾਪਾਂ ਦੀ ਪਰਵਿਰਤੀ ਕਾਰਨ ਇਸ ਦੀ ਜੀਵਨ ਬੇੜੀ ਸੰਸਾਰ ਸਮੁੰਦਰ ਵਿੱਚ ਹੀ ਡੁੱਬ ਜਾਂਦੀ ਹੈ।

ਅੰਤ ਵਿੱਚ "ਨਾਨਕ ਜੀਵਤ ਦਰਸ ਦਿਸੈ" ਦੀ ਮੰਗ ਤੋਂ ਹਰੇਕ ਜਗਿਆਸੂ ਨੂੰ ਅਜਿਹੀ ਪ੍ਰੇਰਨਾ ਲੈਣੀ ਚਾਹੀਦੀ ਹੈ ਅਤੇ ਆਪਣੇ ਮਨ ਵਿੱਚ ਅਜਿਹੀ ਚਾਹਨਾ ਪੈਦਾ ਕਰਨੀ ਚਾਹੀਦੀ ਹੈ।

## ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੯ ॥

**ੴ ਸਤਿਗੁਰ ਪ੍ਰਸਾਦਿ ॥ ਆਪਹਿ, ਮੇਲਿ ਲਏ ॥ ਜਬ ਤੇ ਸਰਨਿ ਤੁਮਾਰੀ ਆਏ, ਤਬ ਤੇ ਦੋਖ ਗਏ ॥੧॥ ਰਹਾਉ॥ ਤਜਿ ਅਭਿਮਾਨੁ ਅਰੁ ਚਿੰਤ ਬਿਰਾਨੀ, ਸਾਧਹ ਸਰਨ ਪਏ ॥ ਜਪਿ ਜਪਿ ਨਾਮੁ ਤੁਮ੍ਹਾਰੋ ਪ੍ਰੀਤਮ, ਤਨ ਤੇ ਰੋਗ ਖਏ॥੧॥ ਮਹਾ ਮੁਗਧ, ਅਜਾਨ ਅਗਿਆਨੀ, ਰਾਖੇ ਧਾਰਿ ਦਏ॥ ਕਹੁ ਨਾਨਕ, ਗੁਰੁ ਪੂਰਾ ਭੇਟਿਓ, ਆਵਨ ਜਾਨ ਰਹੇ॥੨॥੧॥੧੨੬॥**

**ਪਦ ਅਰਥ :** ਆਪਹਿ=ਆਪ ਹੀ। ਦੋਖ=ਦੋਸ਼। ਤਜਿ=ਤਿਆਗ ਕੇ। ਅਰੁ=ਅਤੇ। ਬਿਰਾਨੀ=ਬਿਗਾਨੀ। ਸਾਧਹ=ਸਾਧਾਂ ਦੀ। ਖਏ=ਨਾਸ਼ ਹੋ ਗਏ। ਮਹਾ ਮੁਗਧ=ਮਹਾਂ ਮੂਰਖ। ਅਜਾਨ=ਅਜਾਣ। ਧਾਰਿ ਦਏ=ਦਇਆ ਧਾਰ ਕੇ। ਭੇਟਿਓ=ਮਿਲਿਆ। ਆਵਨ ਜਾਨ=ਆਉਣ ਜਾਣ ਭਾਵ ਜਨਮ ਮਰਨ। ਰਹੇ=ਰਹਿ ਗਏ, ਮੁਕ ਗਏ।

**ਅਰਥ :** (ਹੇ ਪ੍ਰਭੂ ! ਤੁਸਾਂ) ਆਪ ਹੀ (ਆਪਣੇ ਨਾਲ) ਮੇਲ ਕੇ (ਆਪਣੇ ਬਣਾ) ਲਏ। ਜਦ ਤੋਂ (ਅਸੀਂ) ਆਪ ਜੀ ਦੀ ਸ਼ਰਨ ਵਿੱਚ ਆਏ, ਓਦੋਂ ਤੋਂ (ਸਾਰੇ) ਦੋਸ਼ (ਕਾਮ, ਕ੍ਰੋਧ ਆਦਿਕ ਵਿਕਾਰ) ਚਲੇ ਗਏ।੧। ਰਹਾਉ।

ਹੰਕਾਰ ਅਤੇ ਬਿਗਾਨੀ ਚਿੰਤਾ ਨੂੰ ਤਿਆਗ ਕੇ (ਅਸੀ) ਸਾਧਾਂ (ਸੰਤਾਂ) ਦੀ ਸ਼ਰਨ ਪਏ ਗਏ। ਹੇ ਪ੍ਰੀਤਮ ! ਤੁਹਾਡਾ ਨਾਮ ਜਪ ਜਪ ਕੇ (ਸਾਡੇ) ਸਰੀਰ ਤੋਂ (ਸਾਰੇ) ਰੋਗ ਨਾਸ਼ ਹੋ ਗਏ।੧।

(ਹੇ ਪ੍ਰਭੂ ! ਅਸੀਂ) ਮਹਾਂ ਮੂਰਖ, ਅਨਜਾਣ, ਅਗਿਆਨੀ ਸਾਂ (ਤੁਸਾਂ ਆਪਣੀ) ਦਇਆ ਧਾਰ ਕੇ ਰਖ ਲਿਆ। ਨਾਨਕ ! ਆਖ (ਕਿ ਜਦੋਂ) ਪੂਰਾ ਗੁਰੂ ਮਿਲ ਪਿਆ, ਆਵਣ ਜਾਣ (ਭਾਵ ਜਨਮ ਮਰਨ ਸਭ) ਰਹਿ ਗਏ (ਮੁਕ ਗਏ)।੨।੧।੧੨੬।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦਾ ਨਾਮ ਜਪ ਕੇ ਸਰੀਰ ਤੋਂ ਸਾਰੇ ਰੋਗ ਨਾਸ਼ ਹੋ ਜਾਂਦੇ ਹਨ। ਮਨੁੱਖ ਜਦੋਂ ਗੁਰੂ ਦੀ ਸ਼ਰਨ ਲੈਂਦਾ ਹੈ, ਤਾਂ ਹੰਕਾਰ ਅਤੇ ਪਰਾਈ ਚਿੰਤਾ ਤੋਂ ਮੁਕਤ ਹੋ ਜਾਂਦਾ ਹੈ। ਪੂਰੇ ਗੁਰੂ ਦੇ ਆਸਰਾ ਲੈਣ ਨਾਲ ਆਵਾਗਵਣ ਭੀ ਮੁਕ ਜਾਂਦਾ ਹੈ ਅਤੇ ਪ੍ਰਭੂ ਜੀਵ ਨੂੰ ਆਪਣੇ ਨਾਲ ਅਭੇਦ ਵੀ ਕਰ ਲੈਂਦਾ ਹੈ।

**ਬਿਲਾਵਲੁ ਮਹਲਾ ੫ ॥ ਜੀਵਉ, ਨਾਮੁ ਸੁਨੀ ॥ ਜਉ ਸੁਪ੍ਰਸੰਨ ਭਏ ਗੁਰ ਪੂਰੇ, ਤਬ ਮੇਰੀ ਆਸ ਪੁਨੀ ॥੧॥ ਰਹਾਉ॥ ਪੀਰ ਗਈ ਬਾਧੀ ਮਨ ਧੀਰਾ, ਮੋਹਿਓ ਅਨਦ ਧੁਨੀ ॥ ਉਪਜਿਓ ਚਾਉ, ਮਿਲਨ ਪ੍ਰਭ ਪ੍ਰੀਤਮ, ਰਹਨੁ ਨ ਜਾਇ ਖਿਨੀ ॥੧॥ ਅਨਿਕ ਭਗਤ, ਅਨਿਕ ਜਨ ਤਾਰੇ, ਸਿਮਰਹਿ ਅਨਿਕ ਮੁਨੀ ॥ ਅੰਧੁਲੇ ਟਿਕ, ਨਿਰਧਨ ਧਨੁ ਪਾਇਓ, ਪ੍ਰਭ ਨਾਨਕ ਅਨਿਕ ਗੁਨੀ ॥੨॥੨॥੧੨੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਜੀਵਉਂ, ਸਿਮਰਹਿਂ।

**ਪਦ ਅਰਥ :** ਜੀਵਉ=ਮੈਂ ਜੀਊਂਦਾ ਹਾਂ। ਸੁਨੀ=ਸੁਣ ਕੇ। ਜਉ=ਜਦੋਂ। ਸੁਪ੍ਰਸੰਨ ਭਏ=ਚੰਗੀ ਤਰ੍ਹਾਂ ਪ੍ਰਸੰਨ ਹੋਏ। ਪੁਨੀ=ਪੂਰੀ ਹੋਈ। ਪੀਰ=ਪੀੜਾ। ਬਾਧੀ ਮਨਿ ਧੀਰਾ=ਮਨ ਨੇ ਧੀਰਜ ਬੰਨ੍ਹ ਲਿਆ। ਮੋਹਿਓ=ਮੋਹ ਲਿਆ। ਅਨਦ ਧੁਨੀ=ਅਨੰਦਦਾਇਕ ਧੁਨੀ। ਉਪਜਿਓ=ਪੈਦਾ ਹੋਇਆ। ਚਾਉ=ਉਤਸ਼ਾਹ। ਖਿਨੀ=ਛਿਨ ਭਰ। ਸਿਮਰਹਿ=ਸਿਮਰਦੇ ਹਨ। ਟਿਕ=ਟੇਕ, ਆਸਰਾ। ਨਿਰਧਨ= ਧਨਹੀਣ। ਧਨੁ=(ਨਾਮ) ਧਨ। ਗੁਨੀ=ਗੁਣਾਂ ਵਾਲੇ (ਪ੍ਰਭੂ) ਤੋਂ।

**ਅਰਥ :** (ਹੇ ਭਾਈ !) ਮੈਂ (ਪਰਮੇਸ਼ਰ ਦਾ) ਨਾਮ ਸੁਣ ਕੇ ਜੀਊਂਦਾ ਹਾਂ। ਜਦੋਂ ਪੂਰੇ ਗੁਰੂ (ਮੇਰੇ ਉਤੇ) ਚੰਗੀ ਤਰ੍ਹਾਂ ਪ੍ਰਸੰਨ ਹੋ ਗਏ, ਓਦੋਂ ਮੇਰੀ (ਦਿਲੀ) ਇਛਾ ਪੂਰੀ ਹੋ ਗਈ।੧।ਰਹਾਉ।

(ਹੇ ਭਾਈ !) ਮੇਰੇ ਅੰਦਰੋਂ) ਪੀੜ ਚਲੀ ਗਈ, ਮਨ ਨੇ ਧੀਰਜ ਪਾ ਲਿਆ (ਅਤੇ ਮੇਰਾ ਮਨ) ਅਨੰਦ-ਦਾਇਕ ਧੁਨੀ ਸੁਣ ਕੇ ਮੋਹਿਆ ਗਿਆ। (ਮੇਰੇ ਮਨ ਵਿੱਚ) ਪ੍ਰਭੂ ਪ੍ਰੀਤਮ ਦੇ ਮਿਲਣ ਦਾ (ਅਜਿਹਾ) ਉਤਸ਼ਾਹ ਪੈਦਾ ਹੋਇਆ, (ਕਿ ਉਸ ਤੋਂ ਬਿਨਾ ਮੇਰੇ ਪਾਸੋਂ ਇੱਕ) ਛਿਨ ਭਰ ਭੀ ਨਹੀਂ ਰਹਿਆ ਜਾ ਸਕਦਾ।੧।

(ਹੇ ਭਾਈ !) ਗੁਰੂ ਪਾਤਿਸ਼ਾਹ ਨੇ) ਅਨਗਿਣਤ ਭਗਤ, ਅਨਗਿਣਤ (ਸੇਵਕ) ਜਨ ਤਾਰੇ ਹਨ (ਅਤੇ) ਅਨਗਿਣਤ ਮੁਨੀ ਜਨ (ਉਸ ਪ੍ਰਭੂ ਨੂੰ) ਸਿਮਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ) ਪ੍ਰਭੂ ਦੇ ਅਨਗਿਣਤ ਗੁਣ ਹਨ (ਉਸ ਪਾਸੋਂ) ਅੰਨ੍ਹੇ (ਮਨੁੱਖ) ਨੇ ਟੇਕ (ਆਸਰਾ, ਅਤੇ) ਧਨ ਹੀਣ ਨੇ ਧਨ ਪ੍ਰਾਪਤ ਕਰ ਲਿਆ ਹੈ।੨।੨।੧੨੭।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਪ੍ਰਸੰਨਤਾ ਨਾਲ ਜਿਗਿਆਸੂ ਦੀ ਆਸਾ ਪੂਰਨ ਹੁੰਦੀ ਹੈ। ਆਸਾ ਵੀ ਕਿਹੜੀ? "ਏਕੈ ਆਸਾ ਦਰਸ ਪਿਆਸਾ"। ਜਿਗਿਆਸੂ ਪ੍ਰੀਤਮ ਨੂੰ ਮਿਲੇ ਬਿਨਾ ਚੈਨ ਨਹੀਂ ਪਾ ਸਕਦਾ। ਜਦੋਂ ਗੁਰੂ ਕਿਰਪਾ ਕਰਦਾ ਹੈ ਤਾਂ ਨਾਮ ਦੀ ਅਨਹਦ ਧੁਨੀ ਨਾਲ ਮਨ ਮੋਹਿਆ ਜਾਂਦਾ ਹੈ। ਜਿਵੇਂ ਅੰਨ੍ਹੇ ਨੂੰ ਟੇਕ ਤੇ ਨਿਰਧਨ ਨੂੰ ਧਨ ਪ੍ਰਾਪਤ ਹੋਣ ਤੇ ਖੁਸ਼ੀ ਪ੍ਰਾਪਤ ਹੁੰਦੀ ਹੈ ਤਿਵੇਂ ਪ੍ਰਭੂ ਦੇ ਪਿਆਰ ਵਾਲਾ ਮਨੁੱਖ ਅਨੇਕ ਗੁਣਾਂ ਵਾਲੇ ਪ੍ਰਭੂ ਦਾ ਨਾਮ ਤੇ ਦਰਸ਼ਨ ਪਾ ਕੇ ਧੀਰਜ ਧਾਰਦਾ ਹੈ।

# ਰਾਗੁ ਬਿਲਾਵਲੁ ਮਹਲਾ ੫ ਘਰੁ ੧੩ ਪੜਤਾਲ

**ੴ ਸਤਿਗੁਰ ਪ੍ਰਸਾਦਿ ॥ ਮੋਹਨ ਨੀਦ ਨ ਆਵੈ ਹਾਵੈ, ਹਾਰ ਕਜਰ ਬਸਤ੍ਰ ਅਭਰਨ ਕੀਨੇ ॥ ਉਡੀਨੀ, ਉਡੀਨੀ, ਉਡੀਨੀ ॥ ਕਬ ਘਰਿ ਆਵੈ ਰੀ ॥੧॥ਰਹਾਉ॥ ਸਰਨਿ ਸੁਹਾਗਨਿ, ਚਰਨ ਸੀਸੁ ਧਰਿ ॥ ਲਾਲਨੁ ਮੋਹਿ ਮਿਲਾਵਹੁ॥ ਕਬ ਘਰਿ ਆਵੈ ਰੀ ॥੧॥ ਸੁਨਹੁ ਸਹੇਰੀ, ਮਿਲਨ ਬਾਤ ਕਹਉ, ਸਗਰੋ ਅਹੰ ਮਿਟਾਵਹੁ, ਤਉ ਘਰ ਹੀ ਲਾਲਨੁ ਪਾਵਹੁ ॥ ਤਬ ਰਸ ਮੰਗਲ ਗੁਨ ਗਾਵਹੁ ॥ ਆਨਦ ਰੂਪ ਧਿਆਵਹੁ ॥ ਨਾਨਕੁ ਦੁਆਰੈ ਆਇਓ ॥ ਤਉ ਮੈ ਲਾਲਨੁ ਪਾਇਓ ਰੀ ॥੨॥ ਮੋਹਨ ਰੂਪੁ ਦਿਖਾਵੈ ॥ ਅਬ ਮੋਹਿ ਨੀਦ ਸੁਹਾਵੈ ॥ ਸਭ ਮੇਰੀ ਤਿਖਾ ਬੁਝਾਨੀ ॥ ਅਬ ਮੈ ਸਹਜਿ ਸਮਾਨੀ ॥ ਮੀਠੀ ਪਿਰਹਿ ਕਹਾਨੀ ॥ ਮੋਹਨੁ ਲਾਲਨੁ ਪਾਇਓ ਰੀ ॥ਰਹਾਉ ਦੂਜਾ॥੧॥੧੨੯॥**

**ਪਦ ਅਰਥ :** ਮੋਹਨ=ਹੇ ਮੋਹਣ ਵਾਲੇ!। ਹਾਵੈ=ਹੌਕੇ ਭਰਨੇ, ਔਖੇ ਸਾਹ ਲੈਣੇ। ਹਾਰ=ਗਲ ਵਿੱਚ ਪਾਉਣ ਵਾਲਾ ਜ਼ੇਵਰ। ਕਜਰ=ਕੱਜਲ, ਅੱਖਾਂ ਵਿੱਚ ਪਾਉਣ ਵਾਲਾ। ਬਸਤ੍ਰ=ਕਪੜੇ,. ਅਭਰਨ= ਭੂਖਣ, ਗਹਿਣੇ। ਉਡੀਨੀ=ਉਦਾਸ ਹੋਈ। ਕਬ=ਕਦੋਂ। ਧਰਿ=ਧਰ ਕੇ। ਲਾਲਨੁ=ਪਿਆਰਾ ਪਤੀ। ਘਰਿ=ਹਿਰਦੇ ਰੂਪ ਘਰ ਵਿੱਚ। ਸਹੇਰੀ=ਹੇ ਸਹੇਲੀ !। ਕਹਉ=ਮੈਂ ਆਖਦੀ ਹਾਂ। ਸਗਰੋ ਅਹੰ=ਸਾਰਾ ਹੰਕਾਰ। ਮਿਟਾਵਹੁ=ਦੂਰ ਕਰੋ। ਸੁਹਾਵੈ=ਸੋਹਣੀ ਲਗਦੀ ਹੈ। ਤਿਖਾ=ਤ੍ਰੇਹ। ਬੁਝਾਨੀ=ਬੁਝ ਗਈ ਹੈ। ਸਹਜਿ=ਸਹਜ (ਅਵਸਥਾ) ਵਿੱਚ। ਸਮਾਨੀ=ਸਮਾਅ ਗ਼ਈ ਹਾਂ। ਪਿਰਹਿ=ਪਤੀ ਦੀ।

**ਨੋਟ–** 'ਉਡੀਨੀ' ਪਦ ਦੇ ਅਰਥ 'ਉਦਾਸ' ਹਨ 'ਉਡੀਕ' ਨਹੀਂ ਜਿਵੇਂ ਕਿ ਕਈ ਸਜਣ ਕਰਦੇ ਹਨ। ਗੁਰਬਾਣੀ ਵਿਚੋਂ ਇਸ ਦੀ ਪੁਸ਼ਟੀ ਲਈ ਕਈ ਪੰਕਤੀਆਂ ਮਿਲਦੀਆਂ ਹਨ।

**ਅਰਥ :** ਹੇ ਸਖੀ ! (ਮੈਨੂੰ) ਮੋਹਨ (ਪਤੀ-ਪਰਮੇਸ਼ਰ) ਦੇ (ਮਿਲਾਪ ਤੋਂ ਬਿਨਾਂ) ਨੀਂਦ ਨਹੀਂ ਆਉਂਦੀ, ਮੈਂ ਹਉਕੇ (ਭਰ ਰਹੀ ਹਾਂ, ਮੈਂ) ਹਾਰ-ਸ਼ਿੰਗਾਰ ਕੀਤਾ, (ਅੱਖਾਂ ਵਿਚ) ਕਜਲ ਪਾਇਆ, ਸੋਹਣੇ ਕਪੜੇ ਤੇ ਗਹਿਣੇ ਪਾਏ (ਪਤੀ ਦੀ) ਬਹੁਤ ਉਡੀਕ ਕੀਤੀ (ਉਦਾਸ ਹੋ ਗਈ ਹਾਂ, ਓਹ ਮੇਰੇ ਹਿਰਦੇ ਰੂਪ) ਘਰ ਵਿਚ ਕਦੋਂ ਆਵੇਗਾ?।੧।ਰਹਾਉ।

(ਹੇ ਸਹੇਲੀ ! ਮੈਂ) ਸੁਹਾਗਣਾਂ ਦੀ ਸ਼ਰਨ ਵਿੱਚ ਉਨ੍ਹਾਂ ਦੇ ਪੈਰਾਂ ਤੇ ਸਿਰ ਰਖ ਕੇ (ਬੇਨਤੀ ਕਰਦੀ ਹਾਂ ਕਿ ਹੇ ਭੈਣੋ ! ਮੈਨੂੰ) ਪਤੀ ਪਰਮੇਸ਼ਰ ਮਿਲਾ ਦਿਓ। ਹੇ (ਸਖੀਓ ! ਓਹ) ਕਦੋਂ ਘਰ ਵਿੱਚ ਆ ਕੇ (ਦਰਸ਼ਨ ਦੇਵੇਗਾ)।੧।

(ਉਤਰ–) ਹੇ ਸ਼ਹੇਲੀਏ ! (ਉਸ ਪਤੀ ਨੂੰ) ਮਿਲਣ ਦੀ ਗਲ ਮੈਂ (ਤੈਨੂੰ) ਦਸਦੀ ਹਾਂ (ਤੂੰ ਧਿਆਨ ਨਾਲ) ਸੁਣ, (ਪਹਿਲਾਂ ਆਪਣੇ ਅੰਦਰੋਂ) ਸਾਰਾ ਹੰਕਾਰ ਦੂਰ ਕਰ। (ਜਦੋਂ ਤੂੰ ਹੰਕਾਰ ਦੂਰ ਕਰ ਲਵੇਂਗੀ), ਤਾਂ ਘਰ (ਬੈਠਿਆਂ ਹੀ) ਪਿਆਰੇ ਪਤੀ ਨੂੰ ਪਾ ਲਵੇਂਗੀ। ਤਦੋਂ (ਪ੍ਰੇਮ ਨਾਲ) ਰਸਦਾਇਕ ਮੰਗਲ ਤੇ ਗੁਣ ਗਾਇਨ ਕਰੀਂ। (ਫਿਰ) ਅਨੰਦ ਰੂਪ (ਪ੍ਰਭੂ ਨੂੰ) ਧਿਆਵੀਂ। (ਸੁਣ ਸਖੀ ! ਉਪਰੋਕਤ ਸਿਖਿਆ ਦੇ ਅਮਲ ਕਰਨ ਮਗਰੋਂ ਮੈਂ) ਨਾਨਕ (ਜਦੋਂ ਪ੍ਰਭੂ ਦੇ) ਦੁਆਰੇ ਤੇ ਆਇਆ, ਓਦੋਂ ਮੈਂ ਪਿਆਰੇ ਪ੍ਰਭੂ ਨੂੰ ਪਾ ਲਿਆ।੨।

(ਹੇ ਸਖੀ ! ਹੁਣ ਮੈਨੂੰ) ਮੋਹਨ (ਆਪਣਾ ਸੁੰਦਰ) ਰੂਪ (ਦਰਸ਼ਨ) ਦਿਖਾਉਂਦਾ ਹੈ। ਹੁਣ ਮੈਨੂੰ

ਨੀਂਦ ਸੋਹਣੀ ਸੁਖਾਉਂਦੀ ਹੈ। ਹੁਣ ਮੇਰੀ ਸਾਰੀ ਪਿਆਸ ਬੁਝ ਗਈ ਹੈ (ਤੇ) ਮੈਂ ਸਹਿਜ (ਅਡੋਲ ਅਵਸਥਾ) ਵਿੱਚ ਸਮਾਅ ਗਈ ਹਾਂ। (ਹੇ ਸਖੀ ! ਜਿਸ) ਪਤੀ ਦੀ ਮਿੱਠੀ ਕਥਾ-ਕਹਾਣੀ ਹੈ (ਉਸ) ਪਿਆਰੇ ਪਤੀ ਵਾਹਿਗੁਰੂ ਨੂੰ ਮੈਂ ਪਾ ਲਿਆ ਹੈ। ਰਹਾਉ ਦੂਜਾ।੧।੧੨੮।

## ਅਰਥ ਭੇਦ ਅਤੇ ਨਿਰਣੈ

**ਮੋਹਨ ਨੀਦ ਨ ਆਵੈ ਹਾਵੈ, ਹਾਰ ਕਜਰ ਬਸਤ੍ਰ ਅਭਰਨ ਕੀਨੇ ॥**

ਇਸ ਪੰਕਤੀ ਵਿਚ 'ਮੋਹਨ' ਪਦ ਨੂੰ ਸ਼ਬਦਾਰਥੀ ਵਿਦਵਾਨਾਂ ਅਤੇ ਪ੍ਰੋ. ਸਾਹਿਬ ਸਿੰਘ ਜੀ ਜਿਵੇਂ ਸੰਬੋਧਨ ਰੂਪ ਵਿਚ ਅਰਥਾਇਆ ਹੈ, ਠੀਕ ਨਹੀਂ ਹੈ।

1- ਹੇ ਸੁੰਦਰ ਪਿਆਰੇ! ਹਾਵਿਆਂ ਕਰਕੇ, ਵਿਛੋੜੇ ਦਾ ਕਾਰਣ ਹਾਉਕੇ ਲੈਂਦਿਆਂ, ਕੱਜਲ, ਸੁਰਮਾ ਗਹਿਣੇ, ਭਾਵੇਂ ਹਾਰ ਆਦਿਕ ਨਾਲ ਬਤੇਰਾ ਸ਼ਿੰਗਾਰ ਕੀਤਾ ਹੈ- ਉਦਾਸ (ਉਡੀਕ ਵਿਚ) ਹਾਂ। [ਸ਼ਬਦਾਰਥ

2- ਹੇ ਮੋਹਣ ਪ੍ਰਭੂ ! (ਜਿਵੇਂ ਪਤੀ ਤੋਂ ਵਿਛੜੀ ਹੋਈ ਇਸਤ੍ਰੀ ਭਾਵੇਂ ਜੀਕਰ) ਹਾਰ, ਕੱਜਲ, ਕਪੜੇ, ਗਹਿਣੇ ਪਾਂਦੀ ਹੈ, (ਪਰ ਵਿਛੋੜੇ ਦੇ ਕਾਰਨ) ਹਾਹੁਕੇ ਵਿਚ (ਉਸ ਨੂੰ) ਨੀਂਦ ਨਹੀਂ ਆਉਂਦੀ, (ਪਤੀ ਦੀ ਉਡੀਕ ਵਿਚ ਉਹ) ਹਰ ਵੇਲੇ ਉਦਾਸ ਉਦਾਸ ਰਹਿੰਦੀ ਹੈ ਤੇ (ਸਹੇਲੀ ਪਾਸੋਂ ਪੁਛਦੀ ਹੈ-) ਹੇ ਭੈਣ! (ਮੇਰਾ ਪਤੀ) ਕਦੋਂ ਘਰ ਆਵੇਗਾ (ਇਸੇ ਤਰ੍ਹਾਂ, ਹੇ ਮੋਹਨ! ਤੈਥੋਂ ਵਿਛੁੜ ਕੇ ਮੈਨੂੰ ਸ਼ਾਂਤੀ ਨਹੀਂ ਆਉਂਦੀ। [ਦਰਪਣ

**ਨਿਰਣੈ :** ਇਸ ਵਿਚ ਸੰਦੇਹ ਨਹੀਂ ਕਿ ਗੁਰਬਾਣੀ ਦੇ ਲਗ-ਮਾਤ੍ਰੀ ਨੇਮਾਂ ਅਨੁਸਾਰ ਮੁਕਤਾ ਨਾਂਵ ਸੰਬੋਧਨ ਰੂਪ ਵਿਚ ਅਰਥਾਇਆ ਜਾਂਦਾ ਹੈ ਪਰ ਉਪ੍ਰੋਕਤ ਸ਼ਬਦ ਵਿਚ 'ਮੋਹਨ' ਸੰਬੋਧਨ ਰੂਪ ਵਿਚ ਅਰਥਾਉਣਾ ਉਚਿਤ ਨਹੀਂ ਕਿਉਂਕਿ ਸ਼ਬਦ ਵਿਚ ਜੋ ਵਾਰਤਾਲਾਪ ਹੈ, ਉਹ ਦੋ ਸਖੀਆਂ ਸਹੇਲੀਆਂ ਵਿਚ ਚਲ ਰਹੀ ਹੈ, ਪਤੀ ਪ੍ਰਮੇਸ਼ਰ ਨਾਲ ਨਹੀਂ। ਮੁਕਤੇ ਅਖਰ ਵਿਚੋਂ ਆਮ ਤੌਰ 'ਦਾ, ਦੀ, ਦੇ' ਵਾਲੇ ਅਰਥ ਵਾਰਤਕ ਵਿਚ ਜੋੜਨ ਲਈ ਸਹਾਇਕ ਹੁੰਦੇ ਹਨ, ਇਸ ਲਈ ਇਥੇ ਅਰਥ ਇਉਂ ਬਣਨਗੇ:-

ਮੋਹਨ (ਪਤੀ-ਪਰਮੇਸ਼ਰ) ਦੇ (ਵਿਛੋੜੇ ਵਿਚ ਮੈਨੂੰ) ਨੀਂਦ ਨਹੀਂ ਆਉਂਦੀ, ਹਾਹੁਕੇ (ਭਰ ਰਹੀ ਹਾਂ, ਬਾਕੀ ਦੇ ਅਰਥ ਪਹਿਲਾਂ ਕਰ ਦਿਤੇ ਹਨ)।

ਪਿਛੇ ਪੰਨਾ ੭੩੭ ਉਤੇ ਇਸੇ ਭਾਵ ਦੀ ਪੰਗਤੀ ਵੇਖੋ ਜੀ- "ਕਵਨ ਕਹਾ ਗੁਨ ਕੰਤ ਪਿਆਰੇ" ਜਿਵੇਂ ਇਸ ਵਿਚ 'ਕੰਤ' ਦਾ 'ਤ' ਮੁਕਤਾ ਹੈ ਕੰਤ ਨੂੰ ਸੰਬੋਧਨ ਰੂਪ ਵਿਚ ਨਹੀਂ, ਤਿਵੇਂ 'ਮੋਹਨ', ਪਤੀ-ਪਰਮੇਸ਼ਰ ਨੂੰ ਸੰਬੋਧਨ ਨਹੀਂ ਹੈ।

ਇਸ ਸ਼ਬਦ ਵਿਚ "ਕੰਗਨ, ਬਸਤ੍ਰ, ਗਹਨੇ, ਬਨੇ ਸੁਹਾਵੈ॥ ਧਨ ਸਭ ਸੁਖ ਪਾਵੈ, ਜੇ ਪਿਰੁ ਘਰਿ ਆਵੈ" ਵਾਲਾ ਉਲੇਖ ਉਪਰੋਕਤ ਨਿਰਣੈ ਉਤੇ ਆਪਣੀ ਮੋਹਰ ਲਾਉਂਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਪੜਤਾਲ ਦਾ ਹੈ। ਇਸ ਵਿੱਚ ਦੋ ਰਹਾਉ ਹਨ। ਪਹਿਲੇ ਰਹਾਉ ਵਿੱਚ ਜੀਵ-ਇਸਤਰੀ ਦੀ ਉਸ ਹਾਲਤ ਨੂੰ ਬਿਆਨ ਕੀਤਾ ਹੈ ਜੋ ਪਤੀ ਦਾ ਮਿਲਾਪ ਨਾ ਹੋਣ ਕਾਰਨ ਉਦਾਸ ਹੈ। ਫਿਰ ਸੋਹਾਗਣ ਪਾਸ ਮਿਲਾਪ ਲਈ ਬੇਨਤੀ ਤੇ ਤਰਲਾ, ਦਰਸ਼ਨ ਦੀ ਤਾਂਘ ਨੂੰ ਨਿਰੂਪਣ ਕੀਤਾ ਹੈ। ਸੁਹਾਗਣ ਸਹੇਲੀ ਦਾ ਉਤਰ ਹੈ- "ਸਗਰੋ ਅਹੰ ਮਿਟਾਵਹੁ, ਤਉ ਘਰ ਹੀ ਲਾਲਨੁ ਪਾਵਹੁ"। ਇਸ ਤੇ ਅਮਲ ਦਾ ਫਲ, ਮੋਹਨ ਲਾਲਨ ਦਾ ਮਿਲਾਪ ਤੇ ਪਿਆਰ, ਪਤੀ-ਪਰਮੇਸ਼ਰ ਦੀਆਂ ਮਿੱਠੀਆਂ ਮਿੱਠੀਆਂ ਕਹਾਣੀਆਂ ਸੁਣ ਕੇ ਸਹਜ ਅਵਸਥਾ ਵਿੱਚ ਸਮਾਈ ਹੋ ਜਾਂਦੀ ਹੈ। ਸਿਧਾਂਤ ਹੈ:-

**ਨਿਵਣੁ ਸੁ ਅਖਰੁ ਖਵਣੁ ਗੁਣੁ, ਜਿਹਬਾ ਮਣੀਆ ਮੰਤੁ॥**
**ਏਹ ਤ੍ਰੈ ਭੈਣੇ ਵੇਸ ਕਰਿ, ਤਾ ਵਸਿ ਆਵੀ ਕੰਤੁ॥** [ਪੰਨਾ ੧੩੮੪

**ਬਿਲਾਵਲੁ ਮਹਲਾ ੫ ॥ ਮੋਰੀ ਅਹੰ ਜਾਇ, ਦਰਸਨ ਪਾਵਤ ਹੇ ॥ ਰਾਚਹੁ ਨਾਥ ਹੀ ਸਹਾਈ ਸੰਤਨਾ ॥ ਅਬ ਚਰਨ ਗਹੇ ॥੧॥ ਰਹਾਉ॥ ਆਹੇ, ਮਨ ਅਵਰੁ ਨ ਭਾਵੈ, ਚਰਨਾਵੈ, ਚਰਨਾਵੈ, ਉਲਝਿਓ ਅਲਿ ਮਕਰੰਦ ਕਮਲ ਜਿਉ ॥ ਅਨ ਰਸ ਨਹੀ ਚਾਹੈ, ਏਕੈ ਹਰਿ ਲਾਹੈ ॥੧॥ ਅਨ ਤੇ ਟੂਟੀਐ ਰਿਖ ਤੇ ਛੂਟੀਐ ॥ ਮਨ ! ਹਰਿ ਰਸ ਘੂਟੀਐ, ਸੰਗਿ ਸਾਧੂ ਉਲਟੀਐ ॥ ਅਨ ਨਾਹੀ ਨਾਹੀ ਰੇ ॥ ਨਾਨਕ ਪ੍ਰੀਤਿ ਚਰਨ ਚਰਨ ਹੇ ॥੨॥੨॥੧੨੯॥**

**ਪਦ ਅਰਥ:** ਮੋਰੀ=ਮੇਰੀ। ਅਹੰ=ਹੰਗਤਾ। ਰਾਚਹੁ=ਰਚ ਜਾਓ। ਨਾਥ=ਮਾਲਕ, ਵਾਹਿਗੁਰੂ। ਸਹਾਈ=ਮਦਦਗਾਰ। ਸੰਤਨਾ=ਸੰਤਾਂ ਦਾ। ਆਹੇ=ਚਾਹੁੰਦਾ ਹੈ। ਅਵਰੁ=ਹੋਰ। ਚਰਨਾਵੈ ਚਰਨਾਵੈ= ਚਰਨ ਹੀ ਚਰਨ (ਚਾਹੁੰਦਾ) ਹੈ। ਉਲਝਿਓ=ਫਸਿਆ ਹੋਇਆ ਹੈ। ਅਲਿ=ਭੌਰਾ। ਮਕਰੰਦ=ਫੁਲਾਂ ਦਾ ਰੱਸ। ਕਮਲ=ਕੰਵਲ ਫੁਲ। ਜਿਉ=ਜਿਵੇਂ। ਲਾਹੈ=ਲਭਦਾ ਹੈ। ਅਨ=ਹੋਰ, ਦ੍ਵੈਤ ਭਾਵ। ਤੇ=ਤੋਂ। ਟੂਟੀਐ= ਟੁੱਟ ਜਾਈਏ। ਰਿਖ ਤੇ=ਆਵਾਗਵਣ ਤੋਂ। ਘੂਟੀਐ=ਘੁੱਟ ਭਰੀਏ। ਉਲਟੀਐ=(ਬ੍ਰਿਤੀ) ਉਲਟਾਈਏ।

**ਅਰਥ :** (ਹੇ ਭਾਈ ! ਪ੍ਰਭੂ ਦਾ) ਦਰਸ਼ਨ ਪਾਂਦਿਆਂ ਹੀ ਮੇਰੀ ਹੰਗਤਾ ਦੂਰ ਹੋ ਜਾਂਦੀ ਹੈ, (ਉਹ) ਮਾਲਕ ਸੰਤਾਂ ਦੀ ਸਹਾਇਤਾ ਕਰਨ ਵਾਲਾ ਹੈ, (ਤੁਸੀਂ ਵੀ ਉਸ ਵਿੱਚ) ਰੱਚ ਜਾਓ (ਭਾਵ ਲੀਨ ਹੋ ਜਾਓ)। (ਮੈਂ ਤਾਂ) ਹੁਣ (ਉਸ ਪ੍ਰਭੂ) ਦੇ ਚਰਨ ਫੜ ਲਏ ਹਨ।੧।ਰਹਾਉ।

(ਹੇ ਭਾਈ ! ਮੇਰਾ) ਮਨ ਹੋਰ ਕੁਝ ਨਹੀਂ ਚਾਹੁੰਦਾ, (ਕੇਵਲ ਪ੍ਰਭੂ ਦੇ) ਚਰਨ ਹੀ ਚਾਹੁੰਦਾ ਹਾਂ। (ਜਿਵੇਂ) ਭੌਰਾ ਕਮਲ ਫੁਲਾਂ ਦੀ ਵਾਸ਼ਨਾ ਵਿੱਚ ਫਸਿਆ ਰਹਿੰਦਾ ਹੈ, (ਤਿਵੇਂ ਮੇਰਾ ਮਨ) ਹੋਰ ਕੋਈ ਰੱਸ ਨਹੀਂ ਚਾਹੁੰਦਾ, ਇੱਕ ਹਰੀ ਨੂੰ ਹੀ ਲਭਦਾ ਹੈ।੧।

(ਹੇ ਭਾਈ !) ਹੋਰਾਂ (ਨਾਲ ਪ੍ਰੀਤ ਕਰਨ ਤੋਂ) ਟੁੱਟ ਜਾਈਏ ਤਾਂ ਆਵਾਗਵਣ ਤੋਂ ਛੁਟਿਆ ਜਾ ਸਕਦਾ ਹੈ। ਹੇ ਮਨ ! ਹਰੀ (ਨਾਮ) ਰਸ ਦੇ ਘੁਟ ਭਰੀਏ, ਸਾਧੂ ਦਾ ਸੰਗ ਕਰਕੇ (ਬਿਰਤੀ ਨੂੰ ਮਾਇਆ ਮੋਹ ਵਲੋਂ) ਉਲਟਾਉਣਾ ਕਰੀਏ। (ਪ੍ਰਭੂ ਤੋਂ ਬਿਨਾ) ਹੋਰ ਕੋਈ ਨਹੀਂ (ਬਿਲਕੁਲ ਕੋਈ) ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨ! ਤੂੰ ਨਿਰੋਲ ਪ੍ਰਭੂ ਦੇ) ਚਰਨਾ ਨਾਲ ਪ੍ਰੀਤਿ ਕਰ।੨।੨।੧੨੯।

## ਅਰਥ ਭੇਦ ਅਤੇ ਨਿਰਣੈ

**(ੳ) ਮੋਰੀ ਅਹੰ ਜਾਇ, ਦਰਸਨ ਪਾਵਤ ਹੇ॥**
**ਰਾਚਹੁ ਨਾਥ ਹੀ ਸਹਾਈ ਸੰਤਨਾ.... ॥**

ਵੱਖ ਵੱਖ ਅਰਥ :

1) ਵਾਹਿਗੁਰੂ ਦਾ ਦਰਸ਼ਨ ਪਾਵਤੇ ਹੀ ਮੇਰੀ ਹੰਗਤਾ ਮਮਤਾ ਜਾਤੀ ਰਹੀ ਹੈ ਜੋ ਸੰਤ ਜਨਾ ਕਾ ਸਹਾਈ ਹੈ ਤਿਸ ਨਾਥ ਕੇ ਸਾਥ ਮੈਂ ਰਚ ਰਹਿਆ ਹੂੰ। [ਫ.ਸ. ਤੇ ਹੋਰ ਸੰਪ੍ਰਦਾਈ ਟੀਕੇ

2) ਹੇ ਭਾਈ! ਸੰਤਾਂ ਦੇ ਸਹਾਈ ਖਸਮ ਪ੍ਰਭੂ ਦੇ ਚਰਨਾਂ ਵਿੱਚ ਸਦਾ ਜੁੜੇ ਰਹੋ। ਮੈਂ ਤਾਂ ਹੁਣ ਉਸੇ ਦੇ ਹੀ ਚਰਨ ਫੜ ਲਏ ਹਨ। ਖਸਮ-ਪ੍ਰਭੂ ਦਾ ਦਰਸ਼ਨ ਕਰਨ ਨਾਲ ਮੇਰੀ ਹਉਮੈ ਦੂਰ ਹੋ ਗਈ ਹੈ। [ਦਰਪਣ, ਸ਼ਬਦਾਰਥ

**ਨਿਰਣੈ :** ਗੁਰਬਾਣੀ ਵਿੱਚ 'ਰਾਚਉ' ਤੇ 'ਰਾਚਹੁ' ਪਦਾਂ ਦੀ ਵਰਤੋਂ ਤੋਂ ਅਰਥ ਭੇਦ ਦਾ ਨਿਰਣਾ ਹੋ ਜਾਂਦਾ ਹੈ:-

**ੳ)ਗੁਰੁ ਸੇਵੀ ਗੁਰ ਲਾਗਉ ਪਾਇ ॥ ਭਗਤਿ ਕਰੀ ਰਾਚਉ ਹਰਿ ਨਾਇ॥ [ਪੰ. ੨੨੧**

**ਅ)ਤਿਸੁ ਪ੍ਰਭ ਤਿਆਗਿ ਅਵਰ ਕਤ ਰਾਚਹੁ, ਜੋ ਸਭ ਮਹਿ ਰਹਿਆ ਸਮਾਈ॥ [ਪੰ. ੬੧੭**

'ਰਾਚਉ' ਦੇ ਅਰਥ ਹਨ ਮੈਂ ਰਚਦਾ (ਲੀਨ) ਹੁੰਦਾ ਹਾਂ ਅਤੇ 'ਰਾਚਹੁ' ਦੇ ਅਰਥ ਹਨ 'ਤੁਸੀਂ ਰਚੋ'। ਪਹਿਲੀ ਪੰਕਤੀ ਵਿੱਚ 'ਹੇ' ਪਦ ਤੋਂ ਸਪਸ਼ਟ ਹੈ ਕਿ ਆਪਣੀ ਅਵਸਥਾ ਦੂਜੇ ਨੂੰ ਦਸੀ ਜਾ ਰਹੀ ਹੈ। ਹੇ ਭਾਈ ! ਮੇਰੀ ਹਉਮੈ (ਪ੍ਰਭੂ ਦਾ) ਦਰਸ਼ਨ ਕਰਨ ਨਾਲ ਹੀ ਚਲੀ ਜਾਂਦੀ ਹੈ। (ਇਸ ਲਈ ਤੁਸੀਂ ਵੀ) ਸੰਤਾਂ ਦੇ ਸਹਾਈ ਵਾਹਿਗੁਰੂ ਜੀ ਵਿੱਚ ਹੀ ਰੱਚੋ (ਲੀਨ ਹੋਵੋ)। (ਮੈਂ ਤਾਂ) ਹੁਣ (ਪ੍ਰਭੂ ਦੇ) ਚਰਨ ਫੜ ਲਏ ਹਨ। ਤੁਹਾਡੀ ਹੰਗਤਾ ਵੀ ਚਲੀ ਜਾਵੇਗੀ। ਸੋ ਨੰਬਰ ੧ ਵਾਲੇ ਅਰਥ ਠੀਕ ਨਹੀਂ ਹਨ।

**(ਅ) ਅਨ ਤੇ ਟੂਟੀਐ, ਰਿਖ ਤੇ ਛੂਟੀਐ ॥**

**ਮਨ ਹਰਿ ਰਸ ਘੂਟੀਐ, ਸੰਗਿ ਸਾਧੂ ਉਲਟੀਐ ॥**

ਪਹਿਲੀ ਪੰਕਤੀ ਵਿੱਚ 'ਰਿਖ ਤੇ ਛੁਟੀਐ' ਦੇ ਅਰਥ ਹੇਠ ਲਿਖੇ ਅਨੁਸਾਰ ਕੀਤੇ ਗਏ ਹਨ:-

1) ਜਬ ਦ੍ਵੈਤ ਰੂਪ ਸੰਸਾਰ ਤੇ ਤੂਟੀਐ ਤਬ (ਰਿਖ ਤੇ) ਇੰਦ੍ਰੀਓਂ ਕੇ ਵਿਸ਼ਯੋਂ ਤੇ ਜਮ ਤੇ ਛੂਟੀਤਾ ਹੈ। ਜਮ ਨੇ ਏਕ ਸਮੇਂ ਏਕ ਰਿਖੀ ਕੀ ਸਤੋ ਗੁਨ ਕੀ ਪ੍ਰੀਖਯਾ ਲੀਏ ਰਿਖੀ ਕਾ ਰੂਪ ਧਾਰ ਰਿਖੀ ਕੀ ਇਸਤ੍ਰੀ ਪਾਸ ਗਯਾ ਪੀਛੇ ਰਿਖੀ ਬਨ ਤੇ ਆਇ ਕੇ ਉਸ ਕਾ ਬਿਉਹਾਰੁ ਦੇਖਾ ਪੀਛੇ ਹਟਾ ਜਬ ਘਰ ਤੇ ਨਿਕਲਾ ਤੋ ਕ੍ਰੋਧ ਨ ਕੀਆ ਤਬ ਤੇ ਰਿਖਿ ਨਾਮ ਜਮ ਕਾ ਹੂਆ। [ਫ.ਸ.
2) ਰਿਖ=(ਮਾਰਨ) ਵਾਲਾ) ਧਰਮ ਰਾਜ । [ਸ਼ਬਦਾਰਥ
3) (ਹੇ ਭਾਈ ! ਪ੍ਰਭੂ ਦੇ ਦਰਸ਼ਨ ਦੀ ਬਰਕਤ ਨਾਲ) ਹੋਰ (ਪਦਾਰਥਾਂ ਦੇ ਮੋਹ) ਤੋਂ ਸੰਬੰਧ ਤੋੜ ਲਈਦਾ ਹੈ, ਇੰਦ੍ਰੀਆਂ ਦੀ ਪਕੜ ਤੋਂ ਖ਼ਲਾਸੀ ਪਾ ਲਈਦੀ ਹੈ। [ਦਰਪਣ

**ਨਿਰਣੈ :** ਪੰਜਾਬੀ ਮਹਾਨ ਕੋਸ਼ ਭਾ.ਕਾਨ੍ਹ ਸਿੰਘ ਜ਼ੀ ਅਨੁਸਾਰ 'ਰਿਖ' ਸੰਗਯਾਵਾਚੀ ਸ਼ਬਦ ਹੈ ਜਿਸ ਦੇ ਅਰਥ ਹਨ- ਆਵਾਗਵਨ। ਸੰ-ਧਾ-ਆਉਣਾ ਅਤੇ ਜਾਣਾ ਇਹੋ ਪੰਕਤੀ ਹੀ ਆਪ ਜੀ ਨੇ ਅੰਕਿਤ ਕੀਤੀ ਹੈ। ਇੰਦ੍ਰੀਆਂ ਜਾਂ ਧਰਮਰਾਜ ਨਾਲੋਂ 'ਆਵਾਗਵਨ' ਅਰਥ ਬਹੁਤ ਢੁਕਵੇਂ ਤੇ ਪ੍ਰਸੰਗਕ ਹਨ। ਇਸ ਲਈ ਇਨ੍ਹਾਂ ਅਰਥਾਂ ਨੂੰ ਅਪਨਾਉਣਾ ਹੀ ਠੀਕ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਪੜਤਾਲ ਵਾਲੇ ਸ਼ਬਦ ਵਿੱਚ ਵੀ ਪਿਛਲੇ ਸ਼ਬਦ ਵਾਲਾ ਅੰਸ਼ ਹੈ। ਪਤੀ-ਪਰਮੇਸ਼ਰ ਦਾ ਦਰਸ਼ਨ ਕਰਨ ਨਾਲ ਹੰਗਤਾ ਚਲੀ ਜਾਂਦੀ ਹੈ। ਫਿਰ ਦਿਲ ਕਰਦਾ ਹੈ ਕਿ ਜੋ ਸੰਤਾਂ ਦਾ ਸਹਾਈ ਸਾਰਿਆਂ ਦਾ ਨਾਥ ਹੈ, ਉਸ ਦੇ ਚਰਨਾ ਨਾਲ ਇਸ ਤਰ੍ਹਾਂ ਚੰਬੜ ਜਾਈਏ ਜਿਵੇਂ ਭਵਰਾ ਕੰਵਲ ਫੁਲ ਦੀ ਮਿਠਾਸ ਨਾਲ ਲਪਟਦਾ ਹੈ। ਬਸ, ਸਾਧ-ਗੁਰੂ ਦਾ ਸੰਗ ਕਰਕੇ ਹਰੀ ਰੱਸ ਦੇ ਘੁੱਟ ਹੀ ਭਰੀ ਜਾਓ। ਸਿਧਾਂਤ ਇਹ ਹੈ ਕਿ ਸਾਧਸੰਗ ਦੁਆਰਾ ਜਦੋਂ ਬਿਰਤੀ ਬਦਲਦੀ ਹੈ ਤਾਂ ਹਰੀ ਦੇ ਨਾਮ-ਰੱਸ ਤੋਂ ਬਿਨਾ ਹੋਰ ਕੋਈ ਗੱਲ ਭਾਉਂਦੀ-ਸੁਖਾਂਦੀ ਨਹੀਂ ਹੈ।

## ਰਾਗੁ ਬਿਲਾਵਲੁ ਮਹਲਾ ੯ ਦੁਪਦੇ

**ੴ ਸਤਿਗੁਰ ਪ੍ਰਸਾਦਿ ॥ ਦੁਖ ਹਰਤਾ, ਹਰਿ ਨਾਮੁ ਪਛਾਨੋ ॥ ਅਜਾਮਲੁ ਗਨਿਕਾ, ਜਿਹ ਸਿਮਰਤ ਮੁਕਤ ਭਏ, ਜੀਅ ਜਾਨੋ॥੧॥ ਰਹਾਉ॥ ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ, ਜਬਹੀ ਰਾਮੁ ਬਖਾਨੋ ॥ ਨਾਰਦ**

**ਕਹਤ ਸੁਨਤ ਧ੍ਰੂਅ ਬਾਰਿਕ, ਭਜਨ ਮਾਹਿ ਲਪਟਾਨੋ ॥੧॥ ਅਚਲ ਅਮਰ ਨਿਰਭੈ ਪਦੁ ਪਾਇਓ, ਜਗਤ ਜਾਹਿ ਹੈਰਾਨੋ ॥ ਨਾਨਕ ਕਹਤ, ਭਗਤ ਰਛਕ ਹਰਿ, ਨਿਕਟਿ ਤਾਹਿ ਤੁਮ ਮਾਨੋ ॥੨॥੧॥**

**ਪਦ ਅਰਥ :** ਦੁਖ ਹਰਤਾ=ਦੁਖਾਂ ਨੂੰ ਨਾਸ਼ ਕਰਨ ਵਾਲਾ। ਅਜਾਮਲੁ=ਕਨੌਜ ਦੇਸ਼ ਦਾ ਇੱਕ ਦੁਰਾਚਾਰੀ ਬ੍ਰਾਹਮਣ, ਜਿਸ ਨੇ ਇੱਕ ਵੇਸ਼ਵਾ ਨਾਲ ਵਿਆਹ ਕੀਤਾ ਸੀ। ਜਿਸ ਦੇ ਉਦਰ ਤੋਂ ਦਸ ਪੁਤਰ ਹੋਏ। ਛੋਟੇ ਪੁਤਰ ਦਾ ਨਾਓ 'ਨਾਰਾਇਣ' ਹੋਣ ਕਰਕੇ 'ਅਜਾਮਲ' ਨਾਰਾਇਣ ਦਾ ਭਗਤ ਹੋ ਕੇ ਮੁਕਤੀ ਦਾ ਅਧਿਕਾਰੀ ਬਣਿਆ। ਵੇਖੋ ਭਾ.ਗੁ.ਵਾਰ ੧0 "ਪਤਿਤ ਅਜਾਮਲ ਪਾਪ ਕਰ . . ."। ਗਨਕਾ=ਵੇਸ਼ਵਾ। ਗੁਰਬਾਣੀ ਵਿੱਚ ਦੋ ਗਨਿਕਾਂ ਦਾ ਪ੍ਰਸੰਗ ਆਉਂਦਾ ਹੈ। ਇੱਕ ਪਿੰਗਲਾ, ਜੋ ਰਾਜਾ ਜਨਕ ਦੀ ਪੁਰੀ ਵਿੱਚ ਰਹਿੰਦੀ ਸੀ। ਇੱਕ ਰਾਤ ਇਸ ਨੂੰ ਕੋਈ ਕਾਮੀ ਪੁਰਖ ਨ ਮਿਲਿਆ। ਅੱਧੀ ਰਾਤ ਬੀਤਣ ਪੁਰ ਮਨ ਨੂੰ ਪਛਤਾਵਾ ਹੋਇਆ ਅਤੇ ਖ਼ਿਆਲ ਉਪਜਿਆ ਜੇ ਇਤਨਾ ਧਯਾਨ ਅਤੇ ਪਿਆਰ ਕਰਤਾਰ ਵਲ ਜੋੜਦੀ, ਤਦ ਕੇਹਾ ਉਤਮ ਫਲ ਹੁੰਦਾ। ਉਸ ਵੇਲੇ ਸਭ ਕੁਕਰਮ ਛਡ ਕੇ ਕਰਤਾਰ ਪਰਾਇਣ ਹੋਈ ਅਤੇ ਪਵਿਤਰ ਜੀਵਨ ਬਿਤਾਇਆ। ਇਸੇ ਗਨਿਕਾ ਨੂੰ ਦਤਾ ਤ੍ਰੇਯ ਜੀ ਨੇ ਗੁਰੂ ਕਲਪਿਆ ਸੀ- "ਅਜਾਮਲੁ ਪਿੰਗਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ" (ਕੇਦਾ ਰਵਿਦਾਸ)। ਦੂਜੀ ਗਨਿਕਾ ਉਹ ਸੀ, ਜਿਸ ਨੂੰ ਕਿਸੇ ਸਾਧੂ ਨੇ ਤੋਤਾ ਦੇ ਕੇ ਹਰਿ ਨਾਮ ਸਿਖਾਉਣ ਦਾ ਉਪਦੇਸ਼ ਦਿੱਤਾ ਅਤੇ ਉਹ ਨਾਮ ਅਭਯਾਸ ਵਿੱਚ ਲਗ ਕੇ ਪਵਿੱਤਰਾਤਮਾ ਹੋ ਗਈ। "ਗਨਿਕਾ ਉਧਰੀ ਹਰਿ ਕਹੇ ਤੋਤੇ (ਬੰ.ਸ.ਅ.ਮਾ. ੫) "ਜਿਹ ਸਿਮਰਤ ਗਨਕਾ ਸੀ ਉਧਰੀ" (ਸੋ.ਮ. ੯)। (ਮਹਾਨ ਕੋਸ਼)। ਗਜ-ਇੱਕ ਗੰਧਰਵ ਜੋ ਦੇਵਲ ਰਿਖੀ ਦੇ ਸ੍ਰਾਪ ਨਾਲ ਹਾਥੀ ਬਣਿਆ ਸੀ। ਇਸ ਨੂੰ ਵਰੁਣ ਦੇ ਤਲਾਉ ਵਿੱਚ ਤੰਦੂਏ ਨੇ ਗ੍ਰਸ ਲਿਤਾ। ਜਦ ਨਿਰਬਲ ਹੋ ਕੇ ਡੁੱਬਣ ਲਗਾ ਤਦ ਕਰਤਾਰ ਅਗੇ ਅਰਦਾਸਿ ਕੀਤੀ, ਜਿਸ ਪੁਰ ਗਜ ਦੇ ਬੰਧਨ ਕਟੇ ਗਏ (ਮਹਾਨ ਕੋਸ਼)। ਤ੍ਰਾਸੁ=ਡਰ। ਛਿਨ ਹੁ ਮਹਿ=ਇੱਕ ਖਿਨ ਵਿੱਚ। ਬਖਾਨੋ=ਉਚਾਰਿਆ। ਨਾਰਦ=ਇੱਕ ਰਿਖੀ ਜਿਸ ਨੇ ਰਿਗ ਵੇਦ ਦੇ ਕਈ ਮੰਤ੍ਰ ਰਚੇ ਹਨ। ਧ੍ਰੂਅ=ਰਾਜਾ ਉਤਾਨਪਾਦ ਦਾ ਪੁਤਰ। ਪੜ੍ਹੋ ਭਾ.ਗੁ. "ਧ੍ਰੂਅ ਹਸਦਾ ਘਰਿ ਆਇਆ"। ਲਪਟਾਨੇ=ਲਪਟ (ਜੁਟ) ਗਿਆ। ਅਚਲ=ਪੱਕਾ। ਅਮਰ=ਅਬਿਨਾਸ਼ੀ। ਨਿਰਭੈ ਪਦ=ਡਰ ਤੋਂ ਰਹਿਤ ਪਦ (ਪਦਵੀ, ਦਰਜਾ)। ਰਛਕ=ਰਖਿਆ ਕਰਨ ਵਾਲਾ। ਨਿਕਟ=ਨੇੜੇ, ਅੰਗ ਸੰਗ। ਮਾਨੋ=ਮੰਨੋ, ਨਿਸਚਾ ਕਰੋ।

**ਅਰਥ :** (ਹੇ ਭਾਈ !) ਪਰਮੇਸ਼ਰ ਦਾ ਨਾਮ ਦੁੱਖਾਂ ਨੂੰ ਨਾਸ਼ ਕਰਨ ਵਾਲਾ ਸਮਝੋ। ਜਿਸ (ਪ੍ਰਭੂ ਦਾ ਨਾਮ) ਸਿਮਰਦਿਆਂ ਅਜਾਮਲ (ਪਾਪੀ ਤੇ) ਗਨਕਾ (ਪਾਪਣ) ਮੁਕਤ ਹੋ ਗਏ, (ਇਹ ਗਲ ਸਚੇ) ਦਿਲੋਂ ਜਾਣੋ।੧।ਰਹਾਉ।

ਇਕ ਖਿਨ ਵਿੱਚ ਹਾਥੀ ਦੀ ਡਰਾਉਣੀ ਦਸ਼ਾ ਮੁੱਕ ਗਈ (ਜਦੋਂ ਕਿ ਉਸ ਨੇ ਰਸਨਾ ਦੁਆਰਾ) ਰਾਮ ਦਾ ਨਾਮ ਉਚਾਰਨਾ ਕੀਤਾ। ਨਾਰਦ ਦਾ ਕਹਿਆ ਹੋਇਆ (ਉਪਦੇਸ਼) ਧ੍ਰੂਅ ਬਾਲਕ ਨੇ ਸੁਣਿਆ ਅਤੇ (ਉਹ ਪਰਮੇਸ਼ਰ ਦੇ) ਭਜਨ (ਸਿਮਰਨ) ਵਿੱਚ ਜੁੱਟ ਗਿਆ।੧।

(ਉਸ ਨੇ ਪਰਮਾਤਮਾ ਦਾ ਭਜਨ ਕਰਕੇ) ਅਚੱਲ, ਅਮਰ ਅਤੇ ਨਿਰਭੈ ਪਦ ਨੂੰ ਪ੍ਰਾਪਤ ਕੀਤਾ (ਜਿਸ ਨੂੰ ਵੇਖ ਕੇ) ਜਗਤ ਦੇ ਲੋਕੀ ਹੈਰਾਨ ਹੋ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਪਰਮਾਤਮਾ ਭਗਤਾਂ ਦੀ ਰਖਿਆ ਕਰਨ ਵਾਲਾ ਹੈ, (ਉਸ ਪ੍ਰਭੂ) ਨੂੰ (ਸਦਾ ਹੀ ਆਪਣੇ) ਕੋਲ ਵਸਦਾ ਮੰਨੋ।੨।੧।

## ਸਾਰੰਸ਼ ਅਤੇ ਸਿਧਾਂਤ

ਇਹ ਪਾਵਨ ਸ਼ਬਦ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਹੈ। ਅਜਾਮਲ (ਬ੍ਰਾਹਮਣ

ਹੋ ਕੇ ਵੇਸਵਾ ਨਾਲ ਰਹਿਣ ਵਾਲਾ), ਗਨਿਕਾ (ਵੇਸਵਾ) ਵਡੀ ਪਾਪਣ, ਇੱਕ ਗੰਧਰਵ ਜੋ ਰਿਖੀ ਦੇ ਸਰਾਪ ਨਾਲ ਹਾਥੀ ਬਣਿਆ ਸੀ, ਸਾਰੇ ਨਾਮ ਜਪਣ ਕਰਕੇ ਤਰ ਗਏ। ਪੰਜਾਂ ਵਰ੍ਹਿਆਂ ਦਾ ਅਨਾਥ ਧ੍ਰਅ ਬਾਰਿਕ ਭਗਤੀ ਕਰਕੇ ਨਿਰਭੈ ਪਦ ਨੂੰ ਪ੍ਰਾਪਤ ਹੋਇਆ। ਸਿਧਾਂਤ ਇਹ ਹੈ ਕਿ ਨਾਮ ਦੀ ਬਰਾਬਰੀ ਕਰਨ ਵਾਲਾ ਹੋਰ ਕੋਈ ਸ਼ਕਤੀਸ਼ਾਲੀ ਸਾਧਨ ਸੰਸਾਰ ਵਿੱਚ ਨਹੀਂ ਹੈ। ਇਸ ਲਈ ਪ੍ਰਭੂ ਦਾ ਨਾਮ ਜਪੋ।

**ਬਿਲਾਵਲੁ ਮਹਲਾ ੯ ॥ ਹਰਿ ਕੇ ਨਾਮ ਬਿਨਾ, ਦੁਖੁ ਪਾਵੈ ॥ ਭਗਤਿ ਬਿਨਾ, ਸਹਸਾ ਨਹ ਚੂਕੈ, ਗੁਰੁ, ਇਹੁ ਭੇਦੁ ਬਤਾਵੈ ॥੧॥ ਰਹਾਉ॥ ਕਹਾ ਭਇਓ ਤੀਰਥ ਬ੍ਰਤ ਕੀਏ, ਰਾਮ ਸਰਨਿ ਨਹੀ ਆਵੈ ॥ ਜੋਗ ਜਗ ਨਿਹਫਲ ਤਿਹ ਮਾਨੋ, ਜੋ ਪ੍ਰਭ ਜਸੁ ਬਿਸਰਾਵੈ ॥੧॥ ਮਾਨ ਮੋਹ ਦੋਨੋ ਕਉ ਪਰਹਰਿ, ਗੋਬਿੰਦ ਕੇ ਗੁਨ ਗਾਵੈ ॥ ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ, ਜੀਵਨ ਮੁਕਤਿ ਕਹਾਵੈ ॥੨॥੨॥**

**ਪਦ ਅਰਥ :** ਸਹਸਾ=ਸੰਸਾ, ਭਰਮ। ਨਹ ਚੂਕੈ=ਦੂਰ ਨਹੀਂ ਹੁੰਦਾ। ਭੇਦੁ=ਗੁਹਝ ਭਾਵ। ਬਤਾਵੈ=ਦਸਦਾ ਹੈ। ਕਹਾ ਭਇਓ=ਕੀ ਹੋਇਆ?। ਬ੍ਰਤ=ਵਰਤ। ਜਗ=ਯਗ। ਨਿਹਫਲ=ਨਿਸਫਲ, ਵਿਅਰਥ। ਪਰਹਰਿ=ਤਿਆਗ ਕੇ। ਇਸ ਬਿਧਿ=ਇਸ ਤਰੀਕੇ ਨਾਲ। ਕੋ=ਕੋਈ।

**ਅਰਥ :** (ਹੇ ਭਾਈ ! ਮਨੁੱਖ) ਪਰਮਾਤਮਾ ਦੇ ਨਾਮ ਤੋਂ ਬਿਨਾ ਦੁਖ ਪਾਉਂਦਾ ਹੈ। ਭਗਤੀ ਤੋਂ ਬਿਨਾ (ਮਨੁੱਖ ਦਾ) ਸੰਸਾ ਦੂਰ ਨਹੀਂ ਹੁੰਦਾ, ਗੁਰੂ ਇਸ ਗੁਹਝ ਭਾਵ ਨੂੰ (ਖੋਲ੍ਹ ਕੇ) ਦਸਦਾ ਹੈ।੧।ਰਹਾਉ।

(ਹੇ ਭਾਈ ! ਜੇ) ਮਨੁੱਖ ਪਰਮੇਸ਼ਰ ਦੀ ਸ਼ਰਨ ਵਿੱਚ ਨਹੀਂ ਆਉਂਦਾ ਤਾਂ ਤੀਰਥ (ਇਸ਼ਨਾਨ ਕੀਤਿਆਂ ਤੇ) ਵਰਤ (ਰਖਿਆਂ) ਕੀ ਬਣਦਾ ਹੈ? ਜਿਹੜਾ (ਮਨੁੱਖ) ਪ੍ਰਭੂ ਦਾ ਜਸ ਭੁਲਾ ਦਿੰਦਾ ਹੈ, ਉਸਦੇ ਕੀਤੇ ਜੋਗ (ਸਾਧਨ), ਯੱਗ ਆਦਿਕ (ਸਾਰੇ ਕਰਮ) ਵਿਅਰਥ ਹੀ ਮੰਨੋ।੧।

(ਹੇ ਭਾਈ ! ਜੋ ਮਨੁੱਖ) ਮਾਣ ਅਤੇ ਮੋਹ ਦੋਹਾਂ ਨੂੰ ਤਿਆਗ ਕੇ ਪਰਮੇਸ਼ਰ ਦੇ ਗੁਣ ਗਾਉਂਦਾ ਹੈ, ਨਾਨਕ ਆਖ ਕਿ ਇਸ ਵਿਧੀ ਨਾਲ (ਭਜਨ ਕਰਨ ਵਾਲਾ) ਕੋਈ (ਵਿਰਲਾ) ਪ੍ਰਾਣੀ ਜੀਵਨ-ਮੁਕਤਿ ਕਹਾ ਸਕਦਾ ਹੈ (ਬਾਕੀ ਸਭ ਆਵਾਗਵਨ ਵਿੱਚ ਪਏ ਰਹਿੰਦੇ ਹਨ)।੨।੨।

## ਸਾਰੰਸ਼ ਅਤੇ ਸਿਧਾਂਤ

ਗੁਰੂ ਸਾਹਿਬ ਦਸਦੇ ਹਨ ਕਿ ਮਨੁੱਖ ਦਾ ਮਨ ਸੰਸਿਆਂ ਨਾਲ ਮਲੀਨ ਹੋਇਆ ਹੋਇਆ ਹੈ ਅਤੇ ਪ੍ਰਭੂ ਦੀ ਭਗਤੀ ਕੀਤੇ ਬਿਨਾ ਕੋਈ ਸੰਸਾ ਵੀ ਦੂਰ ਨਹੀਂ ਹੁੰਦਾ। ਮਨੁੱਖ, ਤੀਰਥ-ਇਸ਼ਨਾਨ, ਵਰਤ, ਯਗ ਆਦਿਕ ਫੋਕਟ ਕਰਮ ਕਰਕੇ ਫੋਕੀ ਸੋਭਾ ਖਟਣੀ ਚਾਹੁੰਦਾ ਹੈ ਜਦੋਂ ਕਿ ਗੁਰਮਤਿ ਵਿੱਚ ਇਹ ਸਾਰੇ ਸਾਧਨ ਨਿਸਫਲ ਮੰਨੇ ਗਏ ਹਨ। ਜੀਵਨ-ਮੁਕਤੀ ਦੀ ਜੁਗਤੀ ਸਾਹਿਬਾਂ ਨੇ ਤਤ ਰੂਪ ਵਿੱਚ ਇਉਂ ਦਰਸਾਈ ਹੈ:-

**ਮਾਨ ਮੋਹੁ ਦੋਨੋ ਕਉ ਪਰਹਰਿ, ਗੋਬਿੰਦ ਕੇ ਗੁਨ ਗਾਵੈ ॥**

ਗੋਬਿੰਦ ਦੇ ਗੁਣ, ਹਰੀ ਦਾ ਕੀਰਤਨ ਕਰਨ ਵਾਲੇ ਕੀਰਤਨੀਏ, ਰਾਗੀ ਤੇ ਸਾਧਾਰਨ ਪ੍ਰੇਮੀ ਜੇ ਉਪਰੋਕਤ ਪੰਕਤੀ ਨੂੰ ਹਿਰਦੇ ਵਿੱਚ ਵਸਾ ਲੈਣ ਭਾਵ ਇਸ ਤੇ ਅਮਲ ਕਰਨ ਤਾਂ ਸਹੀ ਅਰਥਾਂ ਵਿੱਚ ਉਨ੍ਹਾਂ ਵਲੋਂ ਕੀਤਾ ਕੀਰਤਨ ਰੱਬੀ ਦਰਬਾਰ ਵਿੱਚ ਪਰਵਾਨ ਹੋਵੇਗਾ, ਵਰਨਾ ਸਭ 'ਕੂੜੀ ਕੂੜੀ ਗਾਵੈ' ਦਾ ਹੀ ਪ੍ਰਤੀਕ ਹੈ।

**ਬਿਲਾਵਲੁ ਮਹਲਾ ੯ ॥ ਜਾ ਮਹਿ, ਭਜਨੁ ਰਾਮ ਕੋ ਨਾਹੀ ॥ ਤਿਹ ਨਰਿ ਜਨਮੁ ਅਕਾਰਥੁ ਖੋਇਆ, ਯਹ ਰਾਖਹੁ ਮਨ ਮਾਹੀ ॥੧॥**

**ਰਹਾਉ॥ ਤੀਰਥ ਕਰੈ, ਬ੍ਰਤ ਫੁਨਿ ਰਾਖੈ, ਨਹ ਮਨੂਆ ਬਸਿ ਜਾ ਕੋ ॥ ਨਿਹਫਲ ਧਰਮੁ ਤਾਹਿ ਤੁਮ ਮਾਨਹੁ, ਸਾਚੁ ਕਹਤ ਮੈ ਯਾ ਕਉ ॥੧॥ ਜੈਸੇ ਪਾਹਨੁ, ਜਲਿ ਮਹਿ ਰਾਖਿਓ, ਭੇਦੈ ਨਾਹਿ ਤਿਹ ਪਾਨੀ ॥ ਤੈਸੇ ਹੀ ਤੁਮ ਤਾਹਿ ਪਛਾਨਹੁ, ਭਗਤਿ ਹੀਨ ਜੋ ਪ੍ਰਾਨੀ ॥੨॥ ਕਲਿ ਮਹਿ ਮੁਕਤਿ ਨਾਮ ਤੇ ਪਾਵਤ, ਗੁਰੁ ਯਹ ਭੇਦੁ ਬਤਾਵੈ ॥ ਕਹੁ ਨਾਨਕ ਸੋਈ ਨਰੁ ਗਰੂਆ, ਜੋ ਪ੍ਰਭ ਕੇ ਗੁਨ ਗਾਵੈ ॥੩॥੩॥**

**ਪਦ ਅਰਥ :** ਜਾ ਮੈ=ਜਿਸ (ਜੀਵ ਦੇ ਹਿਰਦੇ) ਵਿੱਚ। ਤਿਹ ਨਰ ਜਨਮੁ=ਉਸ ਮਨੁੱਖ ਦਾ ਜਨਮ। ਅਕਾਰਥ ਖੋਇਆਂ=ਨਿਸਫਲ ਗੁਆ ਲਿਆ। ਯਹ=ਇਹ। ਫੁਨਿ=ਪੁਨਾ। ਬਸਿ=ਵਸ ਵਿੱਚ। ਧਰਮੁ=(ਧਰਮ ਵਾਲੇ ਕੰਮ)। ਤਾਹਿ=ਉਸ ਦੇ। ਯਾ ਕਉ=ਇਸ (ਗਲ) ਨੂੰ। ਪਾਹਨੁ=ਪਥਰ। ਜਲ ਮਹਿ=ਪਾਣੀ ਵਿੱਚ। ਭੇਦੈ ਨਾਹੀ=ਵਿੰਨ੍ਹਦਾ ਨਹੀਂ ਹੈ, ਭਾਵ ਉਸਦੇ ਅੰਦਰ ਪਰਵੇਸ਼ ਨਹੀਂ ਕਰਦਾ। ਭਗਤਿ ਹੀਨ=ਭਗਤੀ ਤੋਂ ਸਖਣਾ। ਗਰੂਆ=ਵੱਡਾ।

**ਅਰਥ :** (ਹੇ ਭਾਈ !) ਜਿਸ (ਜੀਵ ਦੇ ਹਿਰਦੇ) ਵਿੱਚ ਪਰਮੇਸ਼ਰ ਦਾ ਸਿਮਰਨ ਨਹੀਂ ਹੈ, ਇਹ ਗਲ ਮਨ ਵਿੱਚ (ਯਾਦ) ਰਖੋ, ਕਿ ਉਸ ਮਨੁੱਖ ਨੇ (ਆਪਣਾ) ਜਨਮ ਵਿਅਰਥ ਹੀ ਗੁਆ ਲਿਆ ਹੈ।੧।ਰਹਾਉ।

(ਹੇ ਭਾਈ ! ਜਿਹੜਾ ਮਨੁੱਖ) ਤੀਰਥ (ਤੇ ਇਸ਼ਨਾਨ) ਕਰਦਾ ਹੈ, ਫਿਰ ਵਰਤ ਵੀ ਰਖਦਾ ਹੈ, (ਪਰ ਉਸ ਦਾ) ਮਨ (ਆਪਣੇ) ਵਸ ਵਿੱਚ ਨਹੀਂ (ਆਇਆ ਤਾਂ ਉਸ ਦੇ ਕੀਤੇ) ਧਰਮ (ਕਰਮ ਸਾਰੇ) ਹੀ ਨਿਸਫਲ ਮੰਨੋ, ਇਹ ਗਲ ਮੈਂ ਸੱਚ (ਭਾਵ ਗਜ ਵਜ ਕੇ) ਆਖ ਰਿਹਾ ਹਾਂ।੧।

(ਹੇ ਭਾਈ !) ਜਿਸ ਤਰ੍ਹਾਂ ਪਥਰ ਪਾਣੀ ਵਿੱਚ ਰਖਿਆ ਜਾਏ, ਤਾਂ ਉਸ ਨੂੰ ਪਾਣੀ ਨਹੀਂ ਵਿੰਨ੍ਹਦਾ (ਭਾਵ ਪੱਥਰ ਦੇ ਅੰਦਰ ਪਰਵੇਸ਼ ਨਹੀਂ ਕਰਦਾ) ਇਸੇ ਤਰ੍ਹਾਂ, ਤੁਸੀਂ ਉਸ (ਮਨੁੱਖ) ਨੂੰ ਸਮਝੋ ਜੋ ਮਨੁੱਖ ਭਗਤੀ ਤੋਂ ਸਖਣਾ (ਖ਼ਾਲੀ) ਹੈ।੨।

(ਹੇ ਭਾਈ !) ਗੁਰੂ ਇਹ ਭੇਦ ਦਸਦਾ ਹੈ ਕਿ ਕਲਜੁਗ ਵਿੱਚ ਮੁਕਤੀ ਨਾਮ ਤੋਂ ਹੀ ਪ੍ਰਾਪਤ ਹੋ ਸਕਦੀ ਹੈ। ਨਾਨਕ ! ਆਖ ਕਿ ਓਹੀ, ਮਨੁੱਖ ਵੱਡਾ ਹੈ ਜੋ ਪ੍ਰਭੂ ਦੇ ਗੁਣ ਗਾਉਂਦਾ ਹੈ।੩।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਰਾਮ-ਭਜਨ ਦੀ ਮਹੱਤਤਾ ਦਰਸਾਈ ਹੈ। ਤੀਰਥ-ਇਸ਼ਨਾਨ ਵਰਤ ਅਤੇ ਹੋਰ ਕਰਮ-ਕਾਂਡਾਂ ਨਾਲ ਮਨ ਕਾਬੂ ਨਹੀਂ ਆਉਂਦਾ, ਐਵੇਂ ਵਿਅਰਥ ਜਨਮ ਗੁਆਉਣ ਵਾਲੀ ਗਲ ਹੈ। ਲੋੜ ਹੈ ਪਰਮੇਸ਼ਰ ਦੀ ਪ੍ਰੇਮਾ-ਭਗਤੀ (ਬੰਦਗੀ) ਕਰਨ ਦੀ। ਜੋ ਮਨੁੱਖ ਨਾਮ ਨਹੀਂ ਜਪਦਾ, ਉਸ ਦੀ ਉਸ ਪੱਥਰ ਵਰਗੀ ਹਾਲਤ ਹੈ ਜੋ ਪਾਣੀ ਵਿੱਚ ਡੁਬਿਆ ਰਹਿੰਦਾ ਹੈ, ਪਰ ਉਸ ਵਿਚ ਪਾਣੀ ਪ੍ਰਵੇਸ਼ ਨਹੀਂ ਕਰਦਾ, ਅੰਦਰੋਂ ਖੁਸ਼ਕ ਦਾ ਖੁਸ਼ਕ ਹੀ ਰਹਿੰਦਾ ਹੈ। ਸਿਧਾਂਤ ਇਹ ਹੈ, ਕਿ ਕਲਜੁਗ ਵਿੱਚ ਉਹ ਪੁਰਸ਼ ਸਭ ਤੋਂ ਵੱਡਾ ਗਿਣਿਆ ਜਾਂਦਾ ਹੈ, ਜੋ ਪਰਮੇਸ਼ਰ ਦੇ ਗੁਣ ਗਾਉਂਦਾ ਹੈ।

## ਬਿਲਾਵਲੁ ਅਸਟਪਦੀਆ ਮਹਲਾ ੧ ਘਰੁ ੧੦

**ੴ ਸਤਿਗੁਰ ਪ੍ਰਸਾਦਿ ॥ ਨਿਕਟਿ ਵਸੈ, ਦੇਖੈ ਸਭੁ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ਵਿਣੁ ਭੈ ਪਇਐ, ਭਗਤਿ ਨ ਹੋਈ ॥ ਸਬਦਿ ਰਤੇ, ਸਦਾ ਸੁਖੁ ਹੋਈ ॥੧॥ ਐਸਾ ਗਿਆਨੁ ਪਦਾਰਥੁ ਨਾਮੁ ॥**

**ਗੁਰਮੁਖਿ ਪਾਵਸਿ ਰਸਿ ਰਸਿ ਮਾਨੁ ॥੧॥ ਰਹਾਉ॥ ਗਿਆਨੁ ਗਿਆਨੁ ਕਥੈ ਸਭੁ ਕੋਈ ॥ ਕਥਿ ਕਥਿ ਬਾਦੁ ਕਰੇ, ਦੁਖੁ ਹੋਈ ॥ ਕਥਿ ਕਹਣੈ ਤੇ, ਰਹੈ ਨ ਕੋਈ ॥ ਬਿਨੁ ਰਸ ਰਾਤੇ, ਮੁਕਤਿ ਨ ਹੋਈ ॥੨॥ ਗਿਆਨੁ ਧਿਆਨੁ ਸਭੁ, ਗੁਰ ਤੇ ਹੋਈ ॥ ਸਾਚੀ ਰਹਤ, ਸਾਚਾ ਮਨਿ ਸੋਈ ॥ ਮਨਮੁਖ ਕਥਨੀ ਹੈ, ਪਰੁ ਰਹਤ ਨ ਹੋਈ ॥ ਨਾਵਹੁ ਭੂਲੇ, ਥਾਉ ਨ ਕੋਈ ॥੩॥ ਮਨੁ ਮਾਇਆ ਬੰਧਿਓ ਸਰ ਜਾਲਿ ॥ ਘਟਿ ਘਟਿ ਬਿਆਪਿ ਰਹਿਓ ਬਿਖੁ ਨਾਲਿ ॥ ਜੋ ਆਂਜੈ, ਸੋ ਦੀਸੈ ਕਾਲਿ ॥ ਕਾਰਜੁ ਸੀਧੋ, ਰਿਦੈ ਸਮ੍ਾਲਿ ॥ ੪ ॥**

**ਪਦ ਅਰਥ :** ਨਿਕਟਿ=ਨੇੜੇ। ਸੋਈ=ਓਹੀ। ਗੁਰਮੁਖਿ=ਗੁਰੂ ਅਨੁਸਾਰੀ। ਬੂਝੈ=ਸਮਝਦਾ ਹੈ। ਵਿਣੁ ਭੈ ਪਇਐ=ਭੈ ਪਏ ਤੋਂ ਬਿਨਾ। ਪਾਵਸਿ=ਪਾਉਂਦਾ ਹੈ। ਰਸਿ ਰਸਿ=ਰੱਸ ਰੱਸ ਕੇ। ਮਾਨੁ=ਆਦਰ। ਕਥਿ ਕਥਿ=ਕਥ ਕਥ ਕੇ। ਬਾਦੁ=ਝਗੜਾ। ਰਹਤ=ਰਹਿਣੀ। ਮਨਿ=ਮਨ ਵਿੱਚ। ਨਾਵਹੁ=ਨਾਮ ਤੋਂ। ਬੰਧਿਓ=ਬੱਧਾ ਹੋਇਆ ਹੈ। ਸਰ=ਸੰਸਾਰ। ਬਿਖੁ ਨਾਲਿ=ਵਿਸ਼ਿਆਂ ਰੂਪੀ ਜ਼ਹਿਰ ਨਾਲ। ਆਂਜੈ=ਆਇਆ ਹੈ। ਕਾਲਿ=ਕਾਲ ਵਿੱਚ। ਸੀਧੋ=ਸਫਲ ਹੁੰਦਾ। ਸਮਾਲਿ=ਯਾਦ ਕਰਕੇ।

**ਅਰਥ :** (ਹੇ ਭਾਈ ! ਪ੍ਰਭੂ) ਨੇੜੇ ਵਸਦਾ ਹੈ (ਅਤੇ) ਓਹੀ ਸਭ ਨੂੰ ਵੇਖਦਾ ਪਿਆ ਹੈ, (ਭਾਵ ਜੋ ਕੁਝ ਵੀ ਕੋਈ ਕਰ ਰਿਹਾ ਹੈ, ਉਸ ਦੀ ਨਿਗਾਹ ਵਿੱਚ ਹੈ)। (ਪਰ ਇਹ ਸੱਚ) ਕੋਈ ਵਿਰਲਾ ਗੁਰਮੁਖ ਹੀ ਸਮਝਦਾ ਹੈ। ਬਿਨਾ (ਰੱਬੀ) ਡਰ ਪਏ ਤੋਂ (ਪ੍ਰਭੂ ਦੀ) ਭਗਤੀ ਨਹੀਂ ਹੋ ਸਕਦੀ। (ਜੋ ਜੀਵ) ਸ਼ਬਦ ਵਿੱਚ ਰੰਗੇ ਹੋਏ ਹਨ (ਉਨ੍ਹਾਂ ਨੂੰ) ਸਦਾ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ।੧।

(ਹੇ ਭਾਈ !) ਗਿਆਨ ਰੂਪ, ਨਾਮ ਰੂਪ ਪਦਾਰਥ, ਇਹੋ ਜਿਹਾ ਹੈ (ਜਿਸ ਨੂੰ) ਗੁਰਮੁਖ (ਜੀਉੜਾ) ਰੱਸ ਰੱਸ ਕੇ (ਜਪਦਾ ਹੈ ਅਤੇ ਸਦਾ) ਆਦਰ ਪ੍ਰਾਪਤ ਕਰਦਾ ਹੈ।੧।ਰਹਾਉ।

(ਹੇ ਭਾਈ !) ਸਭ ਕੋਈ, ਗਿਆਨ (ਰੂਪ) ਗਲਾਂ ਦਾ ਹੀ ਵਖਿਆਨ ਕਰਦਾ ਹੈ। ਕਥ ਕਥ ਕੇ (ਹਰ ਕੋਈ ਇਕ ਦੂਜੇ ਨਾਲ) ਝਗੜਾ ਕਰਦਾ ਹੈ (ਅਤੇ) ਦੁਖੀ ਹੁੰਦਾ ਹੈ। ਕਥਨੀ ਵਾਲੀ (ਗਲ) ਕਹਿਣ ਤੋਂ ਕੋਈ ਨਹੀਂ ਰਹਿੰਦਾ, (ਪਰ ਨਾਮ ਦੇ) ਰੱਸ ਵਿੱਚ ਰੱਤੇ ਤੋਂ ਬਿਨਾ (ਜੀਵਨ) ਮੁਕਤੀ ਪ੍ਰਾਪਤ ਨਹੀਂ ਹੁੰਦੀ।੨।

(ਹੇ ਭਾਈ !) ਗਿਆਨ ਧਿਆਨ, ਸਭ ਕੁਝ,,, ਗੁਰੂ ਤੋਂ ਪ੍ਰਾਪਤ ਹੁੰਦਾ ਹੈ। (ਜੇ) ਸਚੀ ਰਹਿਣੀ ਹੋਵੇ, ਤਾਂ ਓਹ ਸਚਾ (ਵਾਹਿਗੁਰੂ) ਮਨ ਵਿੱਚ ਵਸ ਜਾਂਦਾ ਹੈ। ਮਨਮੁਖ ਦੀ (ਨਿਰੀ) ਕਥਨੀ ਹੈ, (ਪਰ) ਰਹਿਣੀ ਨਹੀਂ ਹੈ। (ਸੋ) ਨਾਮ ਤੋਂ ਭੁਲੇ ਹੋਏ ਨੂੰ (ਟਿਕਣ ਲਈ) ਕੋਈ ਥਾਂ ਨਹੀਂ ਮਿਲਦਾ।੩।

(ਹੇ ਭਾਈ ! ਸੰਸਾਰੀ) ਮਨ ਮਾਇਆ ਦੇ ਜਾਲ ਵਿੱਚ ਬੱਧਾ ਪਿਆ ਹੈ। ਘਟਾਂ ਘਟਾਂ ਵਿੱਚ (ਵਾਹਿਗੁਰੂ) ਵਿਆਪਕ ਹੋ ਰਿਹਾ ਹੈ, (ਪਰ ਮਨਮੁਖ) ਵਿਸ਼ਿਆਂ ਰੂਪੀ ਜ਼ਹਿਰ ਨਾਲ (ਲਗ ਕੇ ਬਰਬਾਦ ਹੋ ਰਿਹਾ ਹੈ)। ਜੋ (ਜੀਵ ਸੰਸਾਰ ਵਿਚ) ਆਉਂਦਾ ਹੈ ਉਹ ਕਾਲ (ਮੌਤ ਦੇ ਮੂੰਹ) ਵਿੱਚ ਹੀਂ (ਫਸਿਆ ਹੋਇਆ) ਦਿਸਦਾ ਹੈ। (ਹੇ ਭਾਈ !) ਹਿਰਦੇ ਵਿੱਚ (ਪ੍ਰਭੂ ਨੂੰ) ਯਾਦ ਕਰਕੇ ਹੀ (ਮਨੁੱਖ ਦਾ ਮੁਕਤੀ ਰੂਪ) ਕਾਰਜ ਸਫਲ ਹੋ ਸਕਦਾ ਹੈ।੪।

**ਸੋ ਗਿਆਨੀ, ਜਿਨਿ ਸਬਦਿ ਲਿਵ ਲਾਈ ॥ ਮਨਮੁਖਿ, ਹਉਮੈ ਪਤਿ ਗਵਾਈ॥ ਆਪੇ ਕਰਤੈ ਭਗਤਿ ਕਰਾਈ॥ ਗੁਰਮੁਖਿ, ਆਪੇ ਦੇ**

**ਵਡਿਆਈ ॥੫॥ ਰੈਣਿ ਅੰਧਾਰੀ, ਨਿਰਮਲ ਜੋਤਿ॥ ਨਾਮ ਬਿਨਾ, ਝੂਠੇ ਕੁਚਲ ਕਛੋਤਿ॥ ਬੇਦੁ ਪੁਕਾਰੈ ਭਗਤਿ ਸਰੋਤਿ ॥ ਸੁਣਿ ਸੁਣਿ ਮਾਨੈ, ਵੇਖੈ ਜੋਤਿ॥੬॥ ਸਾਸਤ੍ਰ ਸਿਮ੍ਰਿਤਿ, ਨਾਮੁ ਦ੍ਰਿੜਾਮੰ॥ ਗੁਰਮੁਖਿ, ਸਾਂਤਿ ਊਤਮ ਕਰਾਮੰ॥ ਮਨਮੁਖਿ, ਜੋਨੀ ਦੂਖ ਸਹਾਮੰ ॥ ਬੰਧਨ ਤੂਟੇ, ਇਕੁ ਨਾਮੁ ਵਸਾਮੰ॥੭॥ ਮੰਨੇ ਨਾਮੁ, ਸਚੀ ਪਤਿ ਪੂਜਾ॥ ਕਿਸੁ ਵੇਖਾ, ਨਾਹੀ ਕੋ ਦੂਜਾ॥ ਦੇਖਿ ਕਹਉ, ਭਾਵੈ ਮਨਿ ਸੋਇ ॥ ਨਾਨਕੁ ਕਹੈ, ਅਵਰੁ ਨਹੀ ਕੋਇ॥੮॥੧॥**

**ਪਦ ਅਰਥ :** ਜਿਨਿ=ਜਿਸ (ਮਨੁੱਖ) ਨੇ। ਸਬਦਿ=ਸ਼ਬਦ ਵਿੱਚ। ਲਿਵ ਲਾਈ=ਸੁਰਤਿ ਜੋੜੀ ਹੈ। ਪਤਿ=ਇੱਜ਼ਤ। ਕਰਤੈ=ਕਰਤਾ (ਪੁਰਖ) ਨੇ। ਅੰਧਾਰੀ=ਹਨੇਰੀ। ਹਉਮੈ=ਮੈਂ ਵਿੱਚ ਲਗ ਕੇ। ਕੁਚਲ=ਦੂਜੇ ਦੇ ਦੋਸ਼ ਕਢਣ ਵਾਲਾ, ਅਪਵਿੱਤਰ। ਕਛੋਤਿ=ਨਾ ਛੋਹਣ ਯੋਗ। ਸਰੋਤਿ=ਸੁਣਨ ਯੋਗ। ਜੋਤਿ=(ਜਾਗਤ) ਜੋਤੀ। ਸਾਸਤ੍ਰ=(ਛੇ) ਸ਼ਾਸਤਰ। ਸਿਮ੍ਰਿਤਿ=ਸਿਮ੍ਰਤੀਆਂ (੨੭)। ਦ੍ਰਿੜਾਮੰ=ਦ੍ਰਿੜ ਕਰਾਉਂਦੀਆਂ ਹਨ। ਊਤਮ=ਚੰਗਾ। ਕਰਾਮੰ=ਕਰਮ (ਕਈ ਸਰੂਪਾਂ ਵਿੱਚ ਪਾਠ 'ਉਤਮ ਕਰਮੰ' ਹੈ)। ਸਹਾਮੰ=ਸਹਾਰਦਾ ਹੈ। ਵਸਾਮੰ=ਵਸਦਾ ਹੈ। ਪਤਿ=ਇੱਜ਼ਤ। ਕਹਉ=ਮੈਂ ਕਹਿੰਦਾ ਹਾਂ। ਮਨਿ=ਮਨ ਵਿੱਚ। ਸੋਇ=ਉਹ (ਪ੍ਰਭੂ)। ਅਵਰੁ=ਹੋਰ।

**ਅਰਥ :** (ਹੇ ਭਾਈ !) ਉਹ ਗਿਆਨੀ (ਪੁਰਸ਼) ਹੈ ਜਿਸ ਨੇ (ਗੁਰੂ ਦੇ) ਸ਼ਬਦ ਵਿੱਚ (ਆਪਣੀ) ਸੁਰਤਿ ਜੋੜ ਲਈ ਹੈ। ਮਨਮੁਖ (ਜੀਵ ਨੇ) ਹਉਮੈ ਵਿਚ ਲਗ ਕੇ (ਆਪਣੀ) ਇਜ਼ਤ ਗੁਆ ਲਈ ਹੈ। (ਜਿਸ ਤੋਂ) ਆਪ ਹੀ ਕਰਤਾ (ਪੁਰਖ) ਨੇ ਭਗਤੀ ਕਰਵਾਈ ਹੈ, ਗੁਰੂ ਦੁਆਰਾ ਆਪ ਹੀ (ਉਸ ਨੂੰ) ਵਡਿਆਈ ਦਿੱਤੀ ਹੈ।੫।

(ਮਨਮੁਖ ਦੀ ਉਮਰ ਰੂਪੀ) ਰਾਤ (ਅਗਿਆਨਤਾ ਕਰਕੇ) ਹਨੇਰੀ ਹੈ (ਜਦੋਂ ਕਿ ਪਰਮਾਤਮਾ ਦੀ) ਜੋਤੀ ਨਿਰਮਲ (ਪਵਿਤਰ) ਹੈ। (ਮਨਮੁਖ) ਨਾਮ ਤੋਂ ਬਿਨਾ ਝੂਠੇ (ਬਚਨ) ਬੋਲਦਾ ਹੈ, (ਓਹ) ਦੂਜੇ ਦੇ ਦੋਸ਼ ਕੱਢਣ ਵਾਲਾ, ਨਾ-ਛੋਹਣ ਯੋਗ (ਅਪਵਿੱਤਰ ਮਨੁੱਖ) ਹੈ। ਵੇਦ ਪੁਕਾਰਦਾ ਹੈ ਕਿ ਭਗਤੀ (ਕਰਨੀ) ਸੁਣਨ ਯੋਗ (ਵਸਤੂ) ਹੈ। (ਪਰ ਜਿਹੜਾ ਮਨੁੱਖ ਭਗਤੀ ਦਾ ਉਪਦੇਸ਼) ਸੁਣ ਸੁਣ ਕੇ ਮੰਨਦਾ ਹੈ (ਭਾਵ ਅਮਲ ਕਰਦਾ ਹੈ, ਓਹੀ ਜਾਗਤ) ਜੋਤਿ (ਪਰਮਾਤਮਾ ਨੂੰ) ਵੇਖਦਾ (ਦਰਸ਼ਨ ਕਰਦਾ) ਹੈ।੬।

(ਹੇ ਭਾਈ !) ਛੇ ਸਾਸਤਰ ਤੇ ਸਿਮ੍ਰਤੀਆਂ (ਪਰਮਾਤਮਾ ਦੇ) ਨਾਮ ਨੂੰ ਦ੍ਰਿੜ ਕਰਾਉਂਦੀਆਂ ਹਨ। ਗੁਰੂ ਦੁਆਰਾ ਉਤਮ ਕਰਮ ਕਰਕੇ ਸ਼ਾਂਤੀ (ਪ੍ਰਾਪਤੀ ਹੁੰਦੀ ਹੈ)। ਮਨਮੁਖ (ਜੀਵ) ਜੂਨੀਆਂ ਦੇ ਦੁਖ ਸਹਾਰਦੇ ਹਨ, (ਜੇ ਉਹ ਪਰਮਾਤਮਾ ਦਾ) ਇਕ ਨਾਮ (ਹਿਰਦੇ ਵਿੱਚ) ਵਸਾਅ ਲੈਣ ਤਾਂ (ਉਨ੍ਹਾਂ ਦੇ) ਕਰਮ-ਬੰਧਨ ਟੁੱਟ ਜਾਣ।੭।

(ਹੇ ਭਾਈ ! ਪਰਮੇਸ਼ਰ ਦਾ) ਨਾਮ ਮੰਨਣ ਨਾਲ ਸੱਚੀ ਇੱਜ਼ਤ ਮਿਲਦੀ ਹੈ (ਅਤੇ) ਪੂਜਾ ਭੀ ਹੁੰਦੀ ਹੈ। (ਉਸ ਪ੍ਰਭੂ ਤੋਂ ਬਿਨਾ ਮੈਂ) ਕਿਸ ਨੂੰ ਵੇਖਾਂ? (ਕਿਉਂਕਿ ਉਸ ਤੋਂ ਬਿਨਾ ਮੈਨੂੰ) ਦੂਜਾ ਕੋਈ ਨਹੀਂ (ਦਿਸਦਾ)। (ਮੈਂ ਉਸ ਪ੍ਰਭੂ ਨੂੰ) ਵੇਖ ਕੇ ਆਖਦਾ ਹਾਂ, ਮੇਰੇ ਮਨ ਵਿੱਚ ਓਹ (ਪਰਮੇਸ਼ਰ) ਚੰਗਾ ਲਗਦਾ ਹੈ। ਨਾਨਕ ਆਖਦਾ ਹੈ ਕਿ (ਉਸ ਪਰਮਾਤਮਾ ਤੋਂ ਬਿਨਾ) ਹੋਰ ਕੋਈ (ਸਦੀਵੀ ਰਹਿਣ ਵਾਲਾ) ਨਹੀਂ ਹੈ।੮।੧।

## ਅਰਥ ਭੇਦ ਅਤੇ ਨਿਰਣੈ

**ਐਸਾ ਗਿਆਨੁ ਪਦਾਰਥੁ ਨਾਮੁ ॥ ਗੁਰਮੁਖਿ ਪਾਵਸਿ ਰਸਿ ਰਸਿ ਮਾਨੁ ॥**

ਵੱਖ ਵੱਖ ਅਰਥ :

1) ਇਸ ਨਾਮ ਨੂੰ ਗੁਰਾਂ ਦੁਆਰਾ ਪ੍ਰਾਪਤ ਕਰਕੇ ਸੁਆਦ ਨਾਲ ਮਾਣੋ। [ਸ਼ਬਦਾਰਥ

2) ਪਰਮਾਤਮਾ ਦਾ ਨਾਮ ਇੱਕ ਅਜੇਹਾ (ਸ੍ਰੇਸ਼ਟ) ਪਦਾਰਥ ਹੈ ਜੋ ਪਰਮਾਤਮਾ ਨਾਲ ਡੂੰਘੀ ਸਾਂਝ ਪੈਦਾ ਕਰ ਦੇਂਦਾ ਹੈ। ਜੇਹੜਾ ਮਨੁੱਖ ਗੁਰੂ ਦੇ ਸਨਮੁਖ ਹੋ ਕੇ (ਇਹ ਪਦਾਰਥ) ਹਾਸਲ ਕਰਦਾ ਹੈ, ਉਹ (ਇਸ ਦੇ) ਰੱਸ ਵਿੱਚ ਭਿੱਜ ਕੇ (ਲੋਕ ਪਰਲੋਕ ਵਿੱਚ) ਆਦਰ ਪਾਂਦਾ ਹੈ। [ਦਰਪਣ, ਫ. ਸ.

**ਨਿਰਣੈ :** 'ਮਾਨੁ' ਪਦ ਦੇ ਅਰਥ ਇਥੇ 'ਮਾਣਨ' ਦੇ ਠੀਕ ਨਹੀਂ ਜਿਵੇਂ ਕਿ ਉਪਰ ਸ਼ਬਦਾਰਥੀ ਵਿਦਵਾਨਾਂ ਨੇ ਕੀਤੇ ਹਨ। 'ਮਾਨੁ' ਪਦ ਕ੍ਰਿਆ ਵਾਚੀ ਨਹੀਂ, ਸੰਗਿਆ ਰੂਪ ਹੈ। ਇਸ ਲਈ ਇਸ ਦੇ ਅਰਥ ਮਾਣ ਆਦਰ ਹੀ ਠੀਕ ਹਨ। ਗੁਰਬਾਣੀ ਵਿਚੋਂ ਇਸ ਅਰਥ ਦੀ ਹੀ ਪੁਸ਼ਟੀ ਇਉਂ ਹੁੰਦੀ ਹੈ:-

ੳ) **ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥** [ਪੰਨਾ ੨

ਅ) **ਸਾਚੀ ਦਰਗਹ ਪਾਈਐ ਮਾਨੁ ॥** [ਪੰਨਾ ੧੨੭੦

## ਸਾਰੰਸ਼ ਅਤੇ ਸਿਧਾਂਤ

ਨਿਰੀਆਂ ਗਲਾਂ ਵਾਲਾ ਗਿਆਨ ਫੋਕਾ ਨਿਰੱਸਾ ਹੁੰਦਾ ਹੈ। ਸ੍ਰੇਸ਼ਟ ਗਿਆਨ ਉਹ ਹੈ, ਜਦੋਂ ਜੀਵ ਸਮਝ ਲਵੇ ਕਿ ਦ੍ਰਿਸ਼ਟਮਾਨ ਸੰਸਾਰ ਅਨਿਤ ਹੈ ਤੇ ਪਰਮੇਸ਼ਰ ਸਦਾ ਸਤਿ ਤੇ ਨਿਤ ਹੈ ਅਤੇ ਉਹ ਆਪਣਾ ਸੰਪਰਕ ਸਚੇ ਸਾਹਿਬ ਨਾਲ ਬਣਾਵੇ। ਸੱਚੀ ਰਹਿਣੀ ਤਾਂ ਬਣਦੀ ਹੈ, ਜੇ 'ਸੱਚ' ਮਨ ਵਿੱਚ ਵਸੇ। ਸੱਚ ਕੀ ਹੈ? ਨਾਮ। ਜੇ ਇਕ ਨਾਮ ਹਿਰਦੇ ਵਿੱਚ ਵਸ ਜਾਵੇ, ਤਾਂ ਮਾਇਆ ਦੇ ਸਾਰੇ ਬੰਧਨ ਟੁੱਟ ਜਾਣਗੇ।

ਇਸ ਸ਼ਬਦ ਵਿੱਚ ਗਿਆਨ ਤੇ ਗਿਆਨੀ ਦੀ ਪਰਿਭਾਸ਼ਾ ਨੂੰ ਨਿਰੂਪਣ ਕੀਤਾ ਹੈ। ਗਿਆਨ ਖ਼ੁੱਸ਼ਕ ਫਲਾਸਫੀ ਨਹੀਂ ਹੈ ਅਤੇ ਨਾ ਹੀ ਵਾਦ-ਵਿਵਾਦ ਵਾਲੀ ਅਕਲ ਦਾ ਨਾਮ ਗਿਆਨ ਹੈ। ਗਿਆਨ ਤਾਂ 'ਨਾਮ-ਪਦਾਰਥ' ਹੈ। ਗੁਰਵਾਕ ਹਨ-

**ਗਿਆਨ ਪਦਾਰਥੁ ਪਾਈਐ, ਤ੍ਰਿਭਵਣ ਸੋਝੀ ਹੋਇ ॥**
**ਨਿਰਮਲੁ ਨਾਮੁ ਨ ਵੀਸਰੈ, ਜੇ ਗੁਣ ਕਾ ਗਾਹਕੁ ਹੋਇ ॥** [ਪੰਨਾ ੬੦

ਇਸੇ ਤਰ੍ਹਾਂ ਗਿਆਨੀ ਉਹ ਪੁਰਸ਼ ਹੈ, ਜਿਸ ਨੇ ਗੁਰੂ ਦੇ ਸ਼ਬਦ ਵਿੱਚ ਆਪਣੀ ਸੁਰਤਿ ਜੋੜੀ ਹੈ। ਗਿਆਨੀ ਦੀ ਪਛਾਣ ਲਈ ਗੁਰਬਾਣੀ ਵਿੱਚ ਹੇਠ ਲਿਖੇ ਪ੍ਰਮਾਣ ਸਾਡੀ ਅਗਵਾਈ ਕਰਦੇ ਹਨ:-

**ੳ) ਗਿਆਨੀ ਹੋਇ ਸੁ ਚੇਤੰਨੁ ਹੋਇ, ਅਗਿਆਨੀ ਅੰਧੁ ਕਮਾਇ ॥** [ਪੰਨਾ ੫੫੬

**ਅ) ਆਪੁ ਬੀਚਾਰੇ ਸੁ ਗਿਆਨੀ ਹੋਈ ॥** [ਪੰਨਾ ੧੫੨

**ੲ) ਦੁਖੁ ਸੁਖੁ ਏ ਬਾਧੇ ਜਿਹ ਨਾਹਨਿ, ਤਿਹ ਤੁਮ ਜਾਨਉ ਗਿਆਨੀ ॥** [ਪੰਨਾ ੨੨੦

**ਸ) ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ ॥**
**ਕਹੁ ਨਾਨਕ ਸੁਨੁ ਰੇ ਮਨਾ, ਗਿਆਨੀ ਤਾਹਿ ਬਖਾਨਿ ॥** [ਪੰਨਾ ੧੪੨੭

ਸੋ, ਇਸ ਅਸ਼ਟਪਦੀ ਦਾ ਸਿਧਾਂਤ ਇਹ ਹੈ ਕਿ ਮਨੁੱਖ ਨਾਮ ਰੱਸੀਆ ਬਣੇ। ਨਾਮ ਦੇ ਅਭਿਆਸ ਨਾਲ ਹੀ ਪਾਪ ਦੂਰ ਹੁੰਦੇ ਹਨ ਤੇ ਪ੍ਰਭੂ ਦੀ ਜੋਤਿ ਪ੍ਰਗਟ ਹੁੰਦੀ ਹੈ।

**ਬਿਲਾਵਲੁ ਮਹਲਾ ੧ ॥ ਮਨ ਕਾ ਕਹਿਆ, ਮਨਸਾ ਕਰੈ ॥ ਇਹੁ ਮਨੁ, ਪੁੰਨੁ ਪਾਪੁ ਉਚਰੈ ॥ ਮਾਇਆ ਮਦਿ ਮਾਤੇ, ਤ੍ਰਿਪਤਿ ਨ ਆਵੈ ॥ ਤ੍ਰਿਪਤਿ ਮੁਕਤਿ, ਮਨਿ ਸਾਚਾ ਭਾਵੈ ॥੧॥ ਤਨੁ ਧਨੁ ਕਲਤੁ, ਸਭੁ ਦੇਖੁ ਅਭਿਮਾਨਾ ॥ ਬਿਨੁ ਨਾਵੈ, ਕਿਛੁ ਸੰਗਿ ਨ ਜਾਨਾ ॥੧॥ ਰਹਾਉ॥**

**ਕੀਚਹਿ ਰਸ ਭੋਗ ਖੁਸੀਆ, ਮਨ ਕੇਰੀ ॥ ਧਨੁ ਲੋਕਾਂ, ਤਨੁ ਭਸਮੈ ਢੇਰੀ ॥ ਖਾਕੂ ਖਾਕੁ ਰਲੈ, ਸਭੁ ਫੈਲੁ ॥ ਬਿਨੁ ਸਬਦੈ, ਨਹੀ ਉਤਰੈ ਮੈਲੁ ॥੨॥ ਗੀਤ ਰਾਗ ਘਨ ਤਾਲ, ਸਿ ਕੂਰੇ ॥ ਤ੍ਰਿਹੁ ਗੁਣ ਉਪਜੈ, ਬਿਨਸੈ ਦੂਰੇ ॥ ਦੂਜੀ ਦੁਰਮਤਿ, ਦਰਦੁ ਨ ਜਾਇ ॥ ਛੂਟੈ ਗੁਰਮੁਖਿ, ਦਾਰੂ, ਗੁਣ ਗਾਇ ॥੩॥ ਧੋਤੀ ਊਜਲ, ਤਿਲਕੁ ਗਲਿ ਮਾਲਾ ॥ ਅੰਤਰਿ ਕ੍ਰੋਧੁ, ਪੜਹਿ ਨਾਟ ਸਾਲਾ ॥ ਨਾਮੁ ਵਿਸਾਰਿ, ਮਾਇਆ ਮਦੁ ਪੀਆ ॥ ਬਿਨੁ ਗੁਰ ਭਗਤਿ ਨਾਹੀ ਸੁਖੁ ਥੀਆ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਵੈਂ, ਕੀਚਹਿਂ, ਖੁਸ਼ੀਆਂ, ਕੇਰੀਂ, ਨਹੀਂ, ਤ੍ਰਿਹੁਂ, ਪੜਹਿਂ।

**ਪਦ ਅਰਥ :** ਮਨਸਾ=ਮਨੁੱਖ, ਬੁੱਧੀ। ਮਦਿ=ਨਸ਼ੇ ਵਿੱਚ। ਮਾਤੇ=ਮਸਤੇ ਹੋਏ। ਤ੍ਰਿਪਤਿ=ਸ਼ਾਂਤੀ। ਤਨੁ=ਸਰੀਰ। ਧਨ=ਦੌਲਤ। ਕਲਤ=ਇਸਤਰੀ। ਅਭਿਮਾਨਾ=ਅਹੰਕਾਰ। ਮਨ ਕੇਰੀ=ਮਨ ਦੀਆਂ। ਭਸਮੈ ਢੇਰੀ=ਸੁਆਹ ਦੀ ਢੇਰੀ। ਖਾਕੂ ਖਾਕੁ=ਨਿਰੋਲ ਖ਼ਾਕ, ਮਿੱਟੀ। ਫੈਲੁ=ਫੈਲਾਉ, ਪਸਾਰਾ। ਘਨ ਤਾਲ=ਖੜਤਾਲਾਂ, ਕਾਂਸੀ ਆਦਿ ਧਾਤ ਦੀਆਂ ਕੈਜਸੀਆਂ। ਤ੍ਰਿਹੁ ਗੁਣ=ਤਿੰਨਾਂ ਗੁਣਾਂ ਤੋਂ (ਰਜੋ, ਤਮੋ, ਸਤੋ)। ਧੋਤੀ ਉਜਲ=ਚਿਟੀ ਧੋਤੀ। ਗਲਿ=ਗਲ ਵਿੱਚ। ਅੰਤਰਿ=ਅੰਦਰ, ਅੰਤਸ਼ ਕਰਨ ਵਿੱਚ। ਕ੍ਰੋਧੁ=ਗੁੱਸਾ। ਪੜਹਿ=ਪੜ੍ਹਦੇ ਹਨ। ਨਾਟਸਾਲਾ=ਨਾਚ ਘਰ, ਉਹ ਘਰ ਜਿਸ ਵਿੱਚ ਨਾਟਕ ਖੇਡਿਆ ਜ਼ਾਵੇ। ਰੰਗ=ਭਵਨ, ਥੀਏਟਰ। ਮਦੁ=ਸ਼ਰਾਬ।

**ਅਰਥ:**(ਨਾਮ ਤੋਂ ਸਖਣੇ ਮਨੁੱਖ ਦੀ) ਬੁੱਧੀ ਮਨ ਦਾ ਕਿਹਾ ਹੋਇਆ (ਕੰਮ) ਕਰਦੀ ਹੈ (ਅਤੇ ਉਸਦਾ) ਇਹ ਮਨ (ਖਟ ਦਰਸ਼ਨ ਅਨੁਸਾਰ) ਪਾਪ ਪੁੰਨ ਰੂਪ (ਵਖਿਆਨ ਹੀ) ਉਚਾਰਦਾ ਰਹਿੰਦਾ ਹੈ।੧।

ਮਾਇਆ ਦੇ ਨਸ਼ੇ ਵਿੱਚ ਮਸਤ ਹੋਏ ਜੀਵ ਨੂੰ ਤ੍ਰਿਪਤੀ ਨਹੀਂ ਆਉਂਦੀ। ਤ੍ਰਿਪਤੀ ਤੇ ਮੁਕਤੀ (ਤਾਂ ਆਉਂਦੀ ਹੈ, ਜੇ ਮਨੁੱਖੀ) ਮਨ ਵਿੱਚ ਸੱਚਾ (ਨਾਮ) ਚੰਗਾ ਲਗ ਜ਼ਾਵੇ। ਸਰੀਰ, ਦੌਲਤ ਤੇ ਇਸਤਰੀ ਅਹੰਕਾਰ (ਆਦਿ) ਸਭ ਵਿਖਾਵਾ ਹੈ। (ਪਰਮੇਸ਼ਰ ਦੇ) ਨਾਮ ਤੋਂ ਬਿਨਾ ਕੁਝ ਭੀ ਨਾਲ ਨਹੀਂ ਜਾਣਾ।੧।ਰਹਾਉ।

(ਹੇ ਭਾਈ !) ਮਨ ਦੀਆਂ ਖੁਸ਼ੀਆਂ ਅਨੁਸਾਰ ਰੱਸਾਂ ਨੂੰ ਭੋਗਣਾ ਕਰੀਦਾ ਹੈ (ਪਰ ਮਰਨ ਮਗਰੋਂ) ਧਨ ਲੋਕ੍ਹਾਂ ਦਾ ਅਤੇ ਸਰੀਰ ਸੁਆਹ ਦੀ ਢੇਰੀ (ਹੋ ਜਾਂਦਾ ਹੈ)। ਸਾਰਾ ਪਸਾਰਾ ਮਿੱਟੀ ਨਾਲ ਮਿੱਟੀ ਹੋ ਜਾਂਦਾ ਹੈ। (ਗੁਰੂ ਦੇ) ਸ਼ਬਦ ਤੋਂ ਬਿਨਾ (ਹਉਮੈ ਦੀ) ਮੈਲ (ਮਨ ਤੋਂ) ਨਹੀਂ ਉਤਰਦੀ।੨।

ਗੀਤ, ਰਾਗ, ਕੈਂਸੀਆਂ, ਤਾਲ (ਪੂਰਨੇ) ਇਹ (ਸਭ) ਝੂਠੇ (ਪਰਚਾਵੇ) ਹਨ। (ਜੋ ਕਰਮ) ਤਿੰਨਾਂ ਗੁਣਾਂ (ਰਜੋ, ਤਮੋ, ਸਤੋ ਤੋਂ) ਪੈਦਾ ਹੁੰਦਾ ਹੈ ਓਹ ਨਾਸ਼ ਹੋ ਜਾਂਦਾ ਹੈ (ਅਤੇ ਜੀਵ ਪਰਮੇਸ਼ਰ ਤੋਂ) ਦੂਰ ਹੋ ਜਾਂਦਾ ਹੈ। ਦੂਜੀ (ਜੋ) ਖੋਟੀ ਮਤਿ ਹੈ (ਉਸ ਨਾਲ ਜੰਮਣ ਮਰਣ ਦਾ) ਦਰਦ ਦੂਰ ਨਹੀਂ ਹੁੰਦਾ। ਗੁਰੂ ਦੁਆਰਾ (ਪਰਮੇਸ਼ਰ ਦੇ) ਗੁਣ ਗਾਉਣ ਕਰਕੇ (ਮਨੁੱਖ ਬੰਧਨਾਂ ਤੋਂ) ਛੁਟ ਜਾਂਦਾ ਹੈ (ਦਰਦ ਦੂਰ ਕਰਨ ਦੀ ਇਹ ਅਸਲੀ) ਦਵਾਈ ਹੈ।੩।

ਹੇ ਭਾਈ ! (ਜੇ) ਚਿਟੀ ਧੋਤੀ (ਤੇੜ ਬਧੀ ਹੋਵੇ, ਮੱਥੇ ਤੇ) ਤਿਲਕ (ਲਾਇਆ ਹੋਵੇ), ਗਲ ਵਿੱਚ ਮਾਲਾ (ਪਾਈ ਹੋਵੇ, ਪਰ ਜੇ ਹਿਰਦੇ) ਅੰਦਰ ਕ੍ਰੋਧ ਹੈ (ਤਾਂ ਉਹ ਪਹਿਰਾਵਾ ਇਸ ਤਰ੍ਹਾਂ ਵਿਅਰਥ ਹੈ, ਜਿਵੇਂ) ਰੰਗ-ਭਵਨ (ਥੀਏਟਰ ਵਿਚ ਛਲ-ਵਿਦਿਆ) ਪੜ੍ਹਦੇ ਹਨ। ਨਾਮ ਨੂੰ ਭੁਲਾ ਕੇ (ਜਿਸ ਨੇ) ਮਾਇਆ ਦੀ ਸ਼ਰਾਬ ਪੀਤੀ ਹੈ (ਉਹ ਕਦੇ ਸੁਖੀ ਨਹੀਂ ਹੋਇਆ)। ਬਿਨਾ ਗੁਰ (ਪਰਮੇਸ਼ਰ) ਦੀ ਭਗਤੀ ਦੇ (ਕਿਸੇ ਨੂੰ ਵੀ ਸੱਚਾ) ਸੁਖ (ਪ੍ਰਾਪਤ) ਨਹੀਂ ਹੋਇਆ।੪।

**ਸੂਕਰ ਸੁਆਨ ਗਰਧਭ ਮੰਜਾਰਾ ॥ ਪਸੂ ਮਲੇਛ ਨੀਚ ਚੰਡਾਲਾ ॥ ਗੁਰ ਤੇ ਮੁਹੁ ਫੇਰੇ, ਤਿਨ੍ ਜੋਨਿ ਭਵਾਈਐ ॥ ਬੰਧਨਿ ਬਾਧਿਆ ਆਈਐ ਜਾਈਐ ॥੫॥ ਗੁਰ ਸੇਵਾ ਤੇ, ਲਹੈ ਪਦਾਰਥੁ ॥ ਹਿਰਦੈ ਨਾਮੁ, ਸਦਾ ਕਿਰਤਾਰਥੁ ॥ ਸਾਚੀ ਦਰਗਹ, ਪੂਛ ਨ ਹੋਇ ॥ ਮਾਨੇ ਹੁਕਮੁ, ਸੀਝੈ ਦਰਿ ਸੋਇ ॥੬॥ ਸਤਿਗੁਰੁ ਮਿਲੈ, ਤ ਤਿਸ ਕਉ ਜਾਣੈ ॥ ਰਹੈ ਰਜਾਈ, ਹੁਕਮੁ ਪਛਾਣੈ ॥ ਹੁਕਮੁ ਪਛਾਣਿ, ਸਚੈ ਦਰਿ ਵਾਸੁ ॥ ਕਾਲ ਬਿਕਾਲ, ਸਬਦਿ ਭਏ ਨਾਸੁ ॥੭॥ ਰਹੈ ਅਤੀਤੁ, ਜਾਣੈ ਸਭੁ ਤਿਸ ਕਾ॥ ਤਨੁ ਮਨੁ ਅਰਪੈ, ਹੈ ਇਹੁ ਜਿਸ ਕਾ ॥ ਨਾ ਓਹੁ ਆਵੈ, ਨਾ ਓਹੁ ਜਾਇ ॥ ਨਾਨਕ, ਸਾਚੇ ਸਾਚਿ ਸਮਾਇ ॥੮॥੨॥**

**ਪਦ ਅਰਥ :** ਸੂਕਰ=ਸੂਰ। ਸੁਆਨ=ਕੁਤੇ। ਗਰਧਭ=ਖੋਤੇ। ਮੰਜਾਰਾ=ਬਿਲੇ। ਪਸੂ=ਪਸ਼ੂ, ਜਾਨਵਰ। ਮਲੇਛ=ਮਲੀਨ ਬੁਧੀ ਵਾਲੇ। ਚੰਡਾਲਾ=ਚੂਹੜੇ ਆਦਿ ਨੀਚ ਕਰਮੀ। ਲਹੈ=ਲੈਂਦਾ ਹੈ। ਕਿਰਤਾਰਥੁ=ਸਫਲ। ਪੂਛ=ਪੁਛ ਗਿੱਛ। ਸੀਝੈ=ਸੁਫਲ ਹੁੰਦਾ ਹੈ। ਦਰਿ=(ਪ੍ਰਭੂ ਦੀ) ਦਰਗਾਹ ਵਿੱਚ। ਤਿਸ ਕਉ=ਉਸ (ਪ੍ਰਭੂ) ਨੂੰ। ਰਹੈ ਰਜਾਈ=(ਰੱਬੀ) ਰਜ਼ਾ ਵਿੱਚ ਰਹਿੰਦਾ ਹੈ। ਸਚੈ ਦਰਿ ਵਾਸੁ=ਸੱਚੇ ਦਰ ਅੰਦਰ ਵਾਸਾ ਹੁੰਦਾ ਹੈ।

**ਅਰਥ :** ਹੇ ਭਾਈ ! (ਜਿਨ੍ਹਾਂ ਮਨੁੱਖਾਂ ਨੇ) ਗੁਰੂ ਤੋਂ (ਆਪਣੇ) ਮੂੰਹ ਫੇਰ ਲਏ ਹਨ, (ਭਾਵ ਆਕੀ ਹੋ ਗਏ ਹਨ), ਉਨ੍ਹਾਂ ਨੂੰ ਸੂਰ, ਕੁੱਤੇ, ਖੋਤੇ, ਬਿਲੇ, ਪਸ਼ੂ, ਮਲੇਛ, ਚੰਡਾਲ (ਆਦਿ) ਨੀਚ ਜੂਨੀਆਂ ਵਿੱਚ ਭਵਾਇਆ ਜਾਂਦਾ ਹੈ। ਬੰਧਨਾਂ ਵਿੱਚ ਬੱਧਾ ਹੋਇਆ (ਮਨੁੱਖ) ਆਉਂਦਾ ਜਾਂਦਾ (ਭਾਵ ਜੰਮਦਾ ਮਰਦਾ ਰਹਿੰਦਾ ਹੈ)।੫।

(ਹੇ ਭਾਈ !) ਗੁਰੂ ਦੀ ਸੇਵਾ ਤੋਂ (ਨਾਮ ਰੂਪੀ) ਪਦਾਰਥ ਪ੍ਰਾਪਤ ਹੁੰਦਾ ਹੈ। (ਜਿਸ ਦੇ) ਹਿਰਦੇ ਵਿੱਚ ਨਾਮ (ਵਸ ਜਾਂਦਾ ਹੈ, ਉਸਦਾ ਜੀਵਨ) ਸਦਾ ਲਈ ਕਿਰਤਾਰਥ (ਨਿਹਾਲ ਹੋ ਜਾਂਦਾ ਹੈ)। (ਪ੍ਰਭੂ ਦੀ) ਸਚੀ ਦਰਗਾਹ ਵਿੱਚ ਉਸ ਦੀ ਪੁਛ-ਪੜਤਾਲ ਨਹੀਂ ਹੁੰਦੀ। (ਜੋ ਮਨੁੱਖ ਪ੍ਰਭੂ ਦਾ) ਹੁਕਮ ਮੰਨਦਾ ਹੈ (ਉਹ ਪ੍ਰਭੂ ਦੇ) ਦਰ ਉਤੇ ਸਫਲ ਹੁੰਦਾ ਹੈ।੬।

(ਜਦੋਂ) ਸਤਿਗੁਰੂ ਮਿਲਦਾ ਹੈ, (ਤਾਂ ਮਨੁੱਖ) ਉਸ (ਪਰਮੇਸ਼ਰ ਦੇ ਸਰੂਪ ਨੂੰ) ਜਾਣਦਾ ਹੈ। (ਉਹ ਵਾਹਿਗੁਰੂ ਦੀ) ਰਜ਼ਾ ਵਿੱਚ (ਰਾਜੀ) ਰਹਿੰਦਾ ਹੈ, (ਅਤੇ ਰੱਬੀ) ਹੁਕਮ ਨੂੰ ਪਛਾਣਦਾ ਹੈ, (ਪ੍ਰਭੂ ਦਾ) ਹੁਕਮ ਪਛਾਣ ਕੇ ਉਸ ਦਾ, ਸੱਚੇ ਪ੍ਰਭੂ ਦੇ ਦਰ ਉਤੇ ਵਾਸਾ ਹੁੰਦਾ ਹੈ। (ਗੁਰੂ ਦੇ) ਸ਼ਬਦ ਦੁਆਰਾ ਜਨਮ ਮਰਨ ਦੇ (ਗੇੜ) ਮੁੱਕ ਜਾਂਦੇ ਹਨ।੭।

(ਹੁਕਮੀ ਬੰਦਾ) ਸਭ ਕੁਝ ਉਸ (ਵਾਹਿਗੁਰੂ) ਦਾ ਜਾਣ ਕੇ (ਸੰਸਾਰ ਵਲੋਂ) ਉਪਰਾਮ ਰਹਿੰਦਾ ਹੈ। ਜਿਸ (ਪ੍ਰਭੂ ਦਾ) ਦਿੱਤਾ ਹੋਇਆ ਇਹ ਤਨ ਤੇ ਮਨ ਹੈ, (ਉਸ ਦੇ) ਹਵਾਲੇ ਕਰ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਮਨੁੱਖ) ਨਾ ਜੰਮਦਾ ਹੈ, ਨਾ ਮਰਦਾ ਹੈ, ਸੱਚੇ (ਨਾਮ ਦੀ ਬਰਕਤ ਨਾਲ ਉਹ) ਸਦਾ ਥਿਰ ਪ੍ਰਭੂ ਵਿੱਚ ਸਮਾਅ ਜਾਂਦਾ ਹੈ।੮।੨।

## ਅਰਥ ਭੇਦ ਅਤੇ ਨਿਰਣੈ

**ਮਨ ਕਾ ਕਹਿਆ ਮਨਸਾ ਕਰੈ ॥**

ਵੱਖ ਵੱਖ ਅਰਥ :

੧) ਮਰਜੀ ਜੋ ਮਨ ਵਿੱਚ ਆਉਂਦਾ ਹੈ ਉਹੋ ਮਰਜੀ ਕਰਦਾ ਹੈ।

੨) ਮਨ ਦਾ ਕਿਹਾ ਹੀ (ਮਨਸਾ) ਬੁਧੀ (ਨਿਸਚੈ) (ਪ੍ਰਭੂ ਨਾਮ ਤੋਂ ਖੁੰਝੇ ਹੋਏ ਮਨੁੱਖ ਦੀ) ਕਰਦੀ ਹੈ। [ਪੰ. ਨਰੈਣ ਸਿੰਘ

੩) ਬੁਧੀ (ਭੀ) ਮਨ ਦੇ ਕਹੇ ਵਿੱਚ ਤੁਰਦੀ ਹੈ। [ਦਰਪਣ, ਗੁਰਬਾਣੀ ਪਾਠ ਦਰਸ਼ਨ

**ਨਿਰਣੈ :** 'ਮਨਸਾ' ਪਦ ਦੇ ਅਰਥ 'ਬੁਧੀ' ਹੀ ਠੀਕ ਹਨ। "ਸੁਣਿ ਮੇਰੀ ਮਨਸਾ ਮਨੈ ਮਾਹਿ" ਦੀ ਵਰਤੋਂ ਭੀ ਪਿਛੇ ਸ਼ਬਦ ਨੰਬਰ ੧ ਵਿੱਚ ਆ ਚੁੱਕੀ ਹੈ।

ਨੰਬਰ ੧ ਵਾਲੇ ਅਰਥ ਪੜ੍ਹ ਕੇ 'ਮਨਸਾ' ਦੀ ਥਾਂ 'ਮਨ ਸਾ' ਪਾਠ ਭੀ ਪਦ ਛੇਦ ਹੋ ਸਕਦਾ ਹੈ। ਪਰ ਸਾਰੇ ਪੁਰਾਤਨ ਟੀਕਾਕਾਰਾਂ ਨੇ 'ਮਨਸ਼ਾ' ਦੇ ਅਰਥ 'ਬੁਧੀ, ਅਕਲ' ਹੀ ਕੀਤੇ ਹਨ। ਪੰਜਾਬੀ ਮਹਾਨ ਕੋਸ਼ ਵਿੱਚ 'ਮਨਸਾ' ਦੇ ਅਰਥ- ਮਾਨਸ, ਮਨ ਦਾ, ਕੀਤੇ ਹਨ। ਭਾਵ ਮਨੁੱਖ ਮਨ ਦਾ ਕਹਿਆ ਹੋਇਆ ਕੰਮ ਕਰਦਾ ਹੈ। ਅਸਲੀਅਤ ਇਹ ਹੈ ਕਿ ਨਾਮ-ਹੀਣ ਮਨੁੱਖ ਦੀ ਅਕਲ ਮਨ ਦਾ ਆਖਿਆ ਹੋਇਆ ਕੰਮ ਕਰਦੀ ਹੈ। ਗੁਰਬਾਣੀ ਦਾ ਫੁਰਮਾਨ ਹੈ:- "ਮਨੁ ਰਾਜਾ ਸੁਲਤਾਨੁ"। ਸਚੀ ਗਲ ਇਹ ਹੈ ਕਿ ਮਨੁੱਖ ਮਨ ਦਾ ਗ਼ੁਲਾਮ ਹੈ। ਹਰ ਵੇਲੇ ਦੁਬਿਧਾ ਵਿੱਚ ਪਿਆ ਰਹਿੰਦਾ ਹੈ। ਸਹਜ ਵਿੱਚ ਓਦੋਂ ਆਉਂਦਾ ਹੈ, ਜਦੋਂ 'ਮਨਸਾ' (ਬੁੱਧੀ) ਨੂੰ ਸੁਧਾਰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿੱਚ ਇਹ ਦਸਿਆ ਹੈ ਕਿ ਨਾਮ ਸਿਮਰਨ ਤੋਂ ਬਿਨਾ ਮਨ ਹਉਮੈ ਵਿੱਚ ਪਿਆ ਰਹਿੰਦਾ ਹੈ। ਮਾਇਆ ਵਿੱਚ ਮਸਤ ਹੋਏ ਮਨ ਨੂੰ ਸ਼ਾਂਤੀ ਨਹੀਂ ਆ ਸਕਦੀ। ਮਨ ਦੀਆਂ ਖੁਸ਼ੀਆਂ ਹਾਸਲ ਕਰਨ ਲਈ ਮਨੁੱਖ ਕਈ ਧੰਧੇ ਪਿੱਟਦਾ ਤੇ ਕਈ ਭਸੜ ਪਾਉਂਦਾ ਹੈ।

ਗੁਰੂ ਦੇ ਸ਼ਬਦ ਤੋਂ ਬਿਨਾ ਕੋਈ ਵਸਤੂ ਵੀ ਜੀਵ ਦੇ ਨਾਲ ਨਹੀਂ ਜਾਣੀ। ਇਸ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਗੁਰੂ ਦੀ ਭਗਤੀ ਕਰੇ, ਗੁਰੂ ਦੇ ਸਨਮੁਖ ਰਹੇ, ਗੁਰੂ ਜੋ ਕਾਰ ਦਸੇ ਉਹ ਦਿਲ ਲਾ ਕੇ ਕਰੇ। ਜੋ ਗੁਰੂ ਤੋਂ ਵੇਮੁਖ ਹੁੰਦੇ ਹਨ ਉਹ ਜੂਨਾਂ ਵਿੱਚ ਭਵਾਏ ਜਾਂਦੇ ਹਨ। ਲੋੜ ਹੈ ਗੁਰੂ ਦੀ ਸੇਵਾ ਕਰਕੇ ਨਾਮ ਪਾਰਥ ਪ੍ਰਾਪਤ ਕਰਨ ਦੀ। ਗੁਰੂ ਹੀ ਮਾਇਆ ਮੋਹ ਦੇ ਬੰਧਨਾਂ ਚੋਂ ਕੱਢ ਕੇ ਹਰੀ ਦੀ ਰਜਾ ਨੂੰ ਪਛਾਣਨ ਦੀ ਜਾਚ ਸਿਖਾਂਦਾ ਹੈ। ਅੰਤ ਵਿੱਚ ਜੋ ਤੱਤ ਕਢਿਆ ਹੈ, ਉਹ ਹੈ:-

**ਰਹੈ ਅਤੀਤੁ, ਜਾਣੈ ਸਭੁ ਤਿਸ ਕਾ ॥ ਤਨੁ ਮਨੁ ਅਰਪੈ, ਹੈ ਇਹੁ ਜਿਸ ਕਾ ॥**

ਸੋ, ਅਜਿਹਾ ਜਿਗਿਆਸੂ ਹੀ ਨਾਮ ਦੇ ਪ੍ਰਤਾਪ ਕਰਕੇ ਪ੍ਰਭੂ ਦੇ ਸੱਚ ਸਰੂਪ ਵਿੱਚ ਸਮਾਅ ਜਾਂਦਾ ਹੈ।

## ਬਿਲਾਵਲੁ ਮਹਲਾ ੩ ਅਸਟਪਦੀ ਘਰੁ ੧੦ ॥

**ੴ ਸਤਿਗੁਰ ਪ੍ਰਸਾਦਿ ॥ ਜਗੁ ਕਊਆ, ਮੁਖਿ ਚੁੰਚ ਗਿਆਨੁ॥ ਅੰਤਰਿ ਲੋਭੁ ਝੂਠੁ ਅਭਿਮਾਨੁ ॥ ਬਿਨੁ ਨਾਵੈ, ਪਾਜੁ ਲਹਗੁ ਨਿਦਾਨਿ ॥੧॥ ਸਤਿਗੁਰੁ ਸੇਵਿ, ਨਾਮੁ ਵਸੈ ਮਨਿ ਚੀਤਿ ॥ ਗੁਰੁ ਭੇਟੇ ਹਰਿਨਾਮੁ ਚੇਤਾਵੈ, ਬਿਨੁ ਨਾਵੈ ਹੋਰ ਝੂਠੁ ਪਰੀਤਿ ॥੧॥ਰਹਾਉ॥ ਗੁਰਿ ਕਹਿਆ, ਸਾ ਕਾਰ ਕਮਾਵਹੁ ॥ ਸਬਦੁ ਚੀਨਿ, ਸਹਜ ਘਰਿ ਆਵਹੁ ॥ ਸਾਚੈ ਨਾਇ, ਵਡਾਈ ਪਾਵਹੁ ॥੨॥ ਆਪਿ ਨ ਬੂਝੈ, ਲੋਕ ਬੁਝਾਵੈ ॥ ਮਨ ਕਾ ਅੰਧਾ, ਅੰਧੁ ਕਮਾਵੈ ॥ ਦਰੁ ਘਰੁ ਮਹਲੁ, ਠਉਰੁ ਕੈਸੇ ਪਾਵੈ ॥੩॥ ਹਰਿ ਜੀਉ ਸੇਵੀਐ, ਅੰਤਰਜਾਮੀ ॥ ਘਟ ਘਟ ਅੰਤਰਿ, ਜਿਸ ਕੀ ਜੋਤਿ ਸਮਾਨੀ ॥ ਤਿਸੁ ਨਾਲਿ, ਕਿਆ ਚਲੈ ਪਹਨਾਮੀ ॥ ੪॥**

**ਪਦ ਅਰਥ :** ਕਊਆ=ਕਾਂ। ਮੁਖਿ=ਮੂੰਹ ਵਿੱਚ। ਚੁੰਚ ਗਿਆਨੁ=ਕੇਵਲ ਕਥਨੀ ਦਾ ਗਿਆਨ, ਅਮਲ ਤੋਂ ਰਹਿਤ ਗਿਆਨ-ਚਰਚਾ। ਪਾਜੁ=ਪੋਲ, ਭੇਤ, ਦੰਭ, ਪਖੰਡ। ਲਹਗੁ=ਲਹਿ ਜਾਵੇਗਾ। ਨਿਦਾਨਿ=ਅੰਤ ਸਮੇਂ। ਮਨਿ ਚੀਤਿ=ਮਨ ਵਿੱਚ, ਚਿੱਤ ਵਿੱਚ। ਭੇਟੇ=ਮਿਲੇ। ਚੇਤਾਵੇ=ਚੇਤੇ ਕਰਾਉਂਦਾ ਹੈ। ਸਾ=ਉਹ। ਸਬਦੁ ਚੀਨਿ=ਉਪਦੇਸ਼ ਨੂੰ ਸਮਝ ਕੇ। ਸਹਜ ਘਰਿ=ਗਿਆਨ ਦੇ ਘਰ ਵਿੱਚ। ਲੋਕ ਬੁਝਾਵੈ=ਲੋਕਾਂ ਨੂੰ ਸਮਝਾਉਂਦਾ ਹੈ। ਅੰਧੁ=ਅਗਿਆਨਪੁਣਾ। ਠਉਰੁ=ਸਥਾਨ, ਜਗ੍ਹਾ। ਕੈਸੇ=ਕਿਸ ਤਰ੍ਹਾਂ? ਸਮਾਨੀ=ਸਮਾਅ ਰਹੀ ਹੈ। ਕਿਆ=ਕੀ?। ਪਹਨਾਮੀ=ਲੁਕਾਉ।

**ਅਰਥ :** (ਹੇ ਭਾਈ !) ਜਗਤ ਕਾਂ (ਵਾਂਗੂ ਹੈ, ਜਿਸ ਦੇ) ਮੂੰਹ ਵਿੱਚ ਅਮਲ ਤੋਂ ਰਹਿਤ (ਚੁੰਚ) ਗਿਆਨ ਹੈ। (ਇਸ ਦੇ) ਅੰਦਰ (ਪਦਾਰਥਾਂ ਦਾ) ਲੋਭ, ਝੂਠ (ਮਾਇਆ ਤੇ ਵਿਦਿਆ ਦਾ) ਅਹੰਕਾਰ ਹੈ। (ਪਰ) ਨਾਮ ਤੋਂ ਬਿਨਾ ਅੰਤ ਸਮੇਂ (ਇਸ ਦਾ ਸਾਰਾ) ਭੇਤ ਖੁਲ੍ਹ ਜਾਵੇਗਾ।੧।

(ਹੇ ਭਾਈ !) ਸਤਿਗੁਰੂ ਨੂੰ ਸੇਵ ਕੇ ਹੀ ਮਨ ਵਿੱਚ ਤੇ ਚਿਤ ਵਿੱਚ ਨਾਮ ਆ ਵਸਦਾ ਹੈ। (ਜਦੋਂ) ਗੁਰੂ ਮਿਲਦਾ ਹੈ ਤਾਂ (ਉਹ) ਹਰੀ ਦਾ ਨਾਮ ਚੇਤੇ ਕਰਾਉਂਦਾ ਹੈ, ਨਾਮ ਤੋਂ ਬਿਨਾ ਹੋਰ (ਹਰ ਤਰ੍ਹਾਂ) ਦੀ ਪ੍ਰੀਤਿ ਝੂਠੀ ਹੈ।੧।ਰਹਾਉ।

(ਹੇ ਭਾਈ ! ਜੋ) ਗੁਰੂ ਨੇ ਕਿਹਾ (ਭਾਵ ਉਪਦੇਸ਼ ਦਿੱਤਾ ਹੈ) ਓਹ ਕਾਰ ਕਮਾਓ। ਸ਼ਬਦ ਨੂੰ ਜਾਣ (ਸਮਝ) ਕੇ ਰਬੀ-ਗਿਆਨ ਦੇ ਘਰ ਵਿੱਚ ਆਓ। ਸੱਚੇ ਨਾਮ ਦੁਆਰਾ (ਪ੍ਰਭੂ ਦੀ) ਵਡਿਆਈ ਪਾਓ।੨।

(ਜਿਹੜਾ ਜੀਵ) ਆਪ ਸਮਝਦਾ ਨਹੀਂ, (ਨਿਰਾ) ਲੋਕਾਂ ਨੂੰ ਸਮਝਾਉਂਦਾ ਹੈ, (ਉਹ ਜੀਵ) ਮਨ ਦਾ ਅੰਨ੍ਹਾ ਹੈ ਅਤੇ ਅਗਿਆਨਪੁਣਾ ਕਮਾਉਂਦਾ ਹੈ। (ਉਹ ਜੀਵ ਪ੍ਰਭੂ ਦਾ) ਦਰਬਾਰ ਸਰੂਪ ਅਤੇ ਥਾਨ ਕਿਸ ਤਰ੍ਹਾਂ ਪਾ ਸਕਦਾ ਹੈ? (ਭਾਵ ਨਹੀਂ ਪਾ ਸਕਦਾ)।੩।

(ਹੇ ਭਾਈ !) ਜਿਸ (ਪ੍ਰਭੂ) ਦੀ ਜੋਤਿ ਹਰੇਕ ਹਿਰਦੇ ਵਿੱਚ ਸਮਾਅ ਰਹੀ ਹੈ, (ਉਸ) ਅੰਤਰਜਾਮੀ ਪਰਮਾਤਮਾ ਨੂੰ ਸੇਵਣਾ ਚਾਹੀਦਾ ਹੈ। ਉਸ (ਪ੍ਰਭੂ) ਨਾਲ ਕਿਹੜੀ ਲੁਕਾਉ ਵਾਲੀ ਗਲ ਚਲ ਸਕਦੀ ਹੈ? (ਭਾਵ ਨਹੀਂ ਚਲ ਸਕਦੀ)।੪।

**ਸਾਚਾ ਨਾਮੁ, ਸਾਚੈ ਸਬਦਿ ਜਾਨੈ॥ ਆਪੈ ਆਪੁ ਮਿਲੈ, ਚੂਕੈ ਅਭਿਮਾਨੈ॥ ਗੁਰਮੁਖਿ, ਨਾਮੁ ਸਦਾ ਸਦਾ ਵਖਾਨੈ ॥੫॥ ਸਤਿਗੁਰਿ ਸੇਵਿਐ, ਦੂਜੀ ਦੁਰਮਤਿ ਜਾਈ ॥ ਅਉਗਣ ਕਾਟਿ, ਪਾਪਾ ਮਤਿ ਖਾਈ ॥ ਕੰਚਨ ਕਾਇਆ, ਜੋਤੀ ਜੋਤਿ ਸਮਾਈ ॥੬॥ ਸਤਿਗੁਰਿ ਮਿਲਿਐ, ਵਡੀ ਵਡਿਆਈ ॥ ਦੁਖੁ ਕਾਟੇ ਹਿਰਦੈ ਨਾਮੁ ਵਸਾਈ ॥ ਨਾਮਿ ਰਤੇ, ਸਦਾ ਸੁਖੁ ਪਾਈ ॥੭॥ ਗੁਰਮਤਿ ਮਾਨਿਆ, ਕਰਣੀ ਸਾਰ ॥ ਗੁਰਮਤਿ ਮਾਨਿਆ, ਮੋਖ ਦੁਆਰੁ ॥ ਨਾਨਕ, ਗੁਰਮਤਿ ਮਾਨਿਆ, ਪਰਵਾਰੈ ਸਾਧਾਰੁ ॥੮॥੧॥੩॥**

**ਪਦ ਅਰਥ :** ਸਾਚੈ ਸਬਦਿ=ਸਚੇ ਸ਼ਬਦ ਦੁਆਰਾ। ਆਪੈ ਆਪੁ=ਆਪਣੇ ਆਪ ਨੂੰ। ਚੂਕੈ ਅਭਿਮਾਨੈ=ਅਹੰਕਾਰ ਦੂਰ ਹੋ ਜਾਂਦਾ ਹੈ। ਗੁਰਮੁਖਿ=ਗੁਰੂ ਦੁਆਰਾ। ਵਖਾਨੈ=ਕਥਨ ਕਰਦਾ ਹੈ। ਦੁਰਮਤਿ=ਖੋਟੀ ਮਤਿ। ਕਾਟਿ=ਕੱਟ ਕੇ। ਪਾਪਾ ਮਤਿ=ਪਾਪਾਂ ਵਾਲੀ ਮਤਿ। ਕੰਚਨ ਕਾਇਆ=ਸ਼ੁੱਧ ਕਾਇਆ। ਮਾਨਿਆ=ਮੰਨਿਆ। ਕਰਣੀ=ਰਹਿਣੀ। ਸਾਰੁ=ਸ੍ਰੇਸ਼ਟ। ਮੋਖ ਦੁਆਰ=ਮੁਕਤੀ ਦਾ ਦਰਵਾਜਾ। ਸਾਧਾਰੁ=ਆਸਰੇ ਸਹਿਤ।

**ਅਰਥ :** (ਹੇ ਭਾਈ ! ਜਿਹੜਾ ਜੀਵ ਗੁਰੂ ਦੇ) ਸੱਚੇ ਸ਼ਬਦ ਦੁਆਰਾ ਸੱਚਾ ਨਾਮ ਜਾਣ ਲੈਂਦਾ ਹੈ (ਓਦੋਂ ਉਸ ਦਾ) ਹੰਕਾਰ ਦੂਰ ਹੋ ਜਾਂਦਾ ਹੈ (ਤਾਂ ਉਹ) ਆਪਣੇ ਆਪ ਨੂੰ ਮਿਲਦਾ ਹੈ (ਭਾਵ ਜੋਤਿ ਸਰੂਪ ਨਾਲ ਇਕਮਿਕ ਹੋ ਜਾਂਦਾ ਹੈ)। ਗੁਰੂ ਦੁਆਰਾ (ਓਹ ਪਰਮੇਸ਼ਰ ਦਾ) ਨਾਮ ਸਦਾ ਸਦਾ ਉਚਾਰਦਾ ਕਥਨ ਕਰਦਾ ਰਹਿੰਦਾ ਹੈ।੫।

(ਹੇ ਭਾਈ !) ਸਤਿਗੁਰੂ ਦੀ ਸੇਵਾ ਕੀਤਿਆਂ ਦੂਜੀ ਖੋਟੀ ਮਤਿ ਚਲੀ ਜਾਂਦੀ ਹੈ ਭਾਵ ਦੂਰ ਹੋ ਜਾਂਦੀ ਹੈ। (ਉਹ) ਅਵਗੁਣ ਨੂੰ ਕੱਟ ਕੇ, ਪਾਪਾਂ ਦੀ ਮਤਿ ਨੂੰ ਖਾ ਲੈਂਦੀ ਹੈ (ਭਾਵ ਪਾਪਾਂ ਦਾ) ਅਭਾਵ ਹੋ ਜਾਂਦਾ ਹੈ। ਕਾਇਆ (ਸਰੀਰ), ਸੋਨੇ ਦੀ ਤਰ੍ਹਾਂ ਸ਼ੁੱਧ ਹੋ ਜਾਂਦੀ ਹੈ (ਅਤੇ ਉਸ ਦੀ) ਜੋਤਿ (ਪਰਮੇਸ਼ਰ ਦੀ) ਜੋਤਿ ਵਿੱਚ ਸਮਾਅ ਜਾਂਦੀ ਹੈ।੬।

(ਹੇ ਭਾਈ !) ਸਤਿਗੁਰੂ ਦੇ ਮਿਲਣ ਨਾਲ ਵੱਡੀ ਵਡਿਆਈ (ਪ੍ਰਾਪਤ ਹੁੰਦੀ). ਹੈ। (ਸਤਿਗੁਰੂ) ਦੁਖ ਕੱਟ ਦਿੰਦਾ ਹੈ (ਅਤੇ) ਹਿਰਦੇ ਵਿੱਚ ਨਾਮ ਵਸਾ ਦਿੰਦਾ ਹੈ। ਨਾਮ ਵਿੱਚ ਰੰਗੇ ਜਾਣ ਕਰਕੇ (ਜੀਵ) ਸਦਾ (ਆਤਮਿਕ) ਸੁਖ ਪਾਉਂਦਾ ਹੈ।੭।

ਹੇ ਭਾਈ ! ਗੁਰੂ ਦੀ ਸਿਖਿਆ ਨਾਲ (ਜਿਨ੍ਹਾਂ ਦਾ ਮਨ) ਮੰਨ ਗਿਆ ਹੈ, (ਉਨ੍ਹਾਂ ਦੀ) ਕਰਣੀ ਸ੍ਰੇਸ਼ਟ ਹੋ ਗਈ। ਗੁਰੂ ਦੀ ਸਿਖਿਆ ਨਾਲ ਮਨ ਮੰਨਿਆ ਤਾਂ ਮੁਕਤੀ ਦਾ ਦੁਆਰ ਪ੍ਰਾਪਤ ਹੋ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਮਤਿ ਨਾਲ (ਜਿਸ ਦਾ) ਮਨ ਮੰਨ ਗਿਆ (ਜਾਣੋ, ਉਸ ਨੇ ਸਾਰੇ) ਪਰਵਾਰ ਨੂੰ ਆਸਰੇ ਸਹਿਤ ਕਰ ਲਿਆ।੮।੧।੩।

## ਸਾਰੰਸ਼ ਅਤੇ ਸਿਧਾਂਤ

ਜਗਤ ਚੁੰਚ ਗਿਆਨ ਦਾ ਗਾਹਕ ਹੈ। ਇਸ ਲਈ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਫੁਰਮਾਇਆ ਹੈ:- "ਜਗੁ ਕਊਆ ਮੁਖਿ ਚੁੰਚ ਗਿਆਨੁ"। ਇਹ ਕਾਂ ਲੋਭ, ਝੂਠ ਤੇ ਅਭਿਮਾਨ ਰੂਪੀ ਗੰਦਗੀ ਨੂੰ ਖਾਂਦਾ ਹੈ। ਇਸ ਲਈ ਗੁਰਵਾਕ ਹਨ:-

**ਕਬਹੂ ਨ ਸੂਚਾ ਕਾਲਾ ਕਾਉ ॥**

ਉਤੋਂ ਉਤੋਂ ਨਿਰਾ ਵਿਖਾਵੇ ਦੇ ਗਿਆਨ ਨਾਲ ਕੁਝ ਨਹੀਂ ਬਣਦਾ। ਅਸਲ ਕੰਮ ਹੈ ਸਤਿਗੁਰੂ ਦੀ ਸੇਵਾ ਕਰਨੀ। ਸੇਵਾ ਕੀਤਿਆਂ ਹੀ ਪਰਮੇਸ਼ਰ ਦਾ ਨਾਮ ਚਿਤ ਵਿੱਚ ਆ ਕੇ ਵਸਦਾ ਹੈ। ਗੁਰੂ ਦੀ ਦੱਸੀ ਹੋਈ ਕਾਰ ਕਮਾਉਣ ਨਾਲ ਹੀ ਅਡੋਲ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ। ਜੇ ਜਗਿਆਸੂ ਸੱਚੇ ਗੁਰੂ ਦਾ ਉਪਦੇਸ਼ ਸੁਣੇ ਤਾਂ ਹੀ ਇਸ ਨੂੰ ਨਿਜ ਸਰੂਪ ਦਾ ਗਿਆਨ ਪ੍ਰਾਪਤ ਹੋ ਸਕਦਾ ਹੈ। ਨਿਰੰਤਰ ਨਾਮ ਜਪਣ ਨਾਲ ਅੰਦਰੋਂ ਅਭਿਮਾਨ ਚਲਾ ਜਾਂਦਾ ਹੈ। ਗੁਰਵਾਕ ਹਨ:-

***ਸੇ ਗੁਰਸਿਖ ਧਨੁ ਧੰਨੁ ਹੈ, ਜਿਨੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ ॥***
***ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ, ਤਿਨਿ ਹੰਉਮੈ ਦੁਬਿਧਾ ਭੰਨੀ॥*** [ਪੰਨਾ ੫੯੦

ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਜਿਨ੍ਹਾਂ ਨੇ ਗੁਰਮਤਿ ਨੂੰ ਮੰਨਿਆ ਹੈ ਓਹੀ ਸ੍ਰੇਸ਼ਟ ਕਰਣੀ ਵਾਲੇ ਬਣੇ ਹਨ ਅਤੇ ਉਨ੍ਹਾਂ ਦਾ ਪਰਵਾਰ ਸਮੇਤ ਇਸ ਸੰਸਾਰ ਤੋਂ ਉਧਾਰ ਹੋਇਆ ਹੈ।

## ਬਿਲਾਵਲੁ ਮਹਲਾ ੪ ਅਸਟਪਦੀਆ ਘਰੁ ੧੧ ॥

**ੴ ਸਤਿਗੁਰ ਪ੍ਰਸਾਦਿ ॥ ਆਪੈ ਆਪੁ ਖਾਇ, ਹਉ ਮੇਟੈ, ਅਨਦਿਨੁ ਹਰਿ ਰਸ ਗੀਤ ਗਵਈਆ ॥ ਗੁਰਮੁਖਿ ਪਰਚੈ ਕੰਚਨ ਕਾਇਆ, ਨਿਰਭਉ ਜੋਤੀ ਜੋਤਿ ਮਿਲਈਆ ॥੧॥ ਮੈ ਹਰਿ ਹਰਿ ਨਾਮੁ ਅਧਾਰੁ, ਰਮਈਆ ॥ ਖਿਨੁ ਪਲੁ ਰਹਿ ਨ ਸਕਉ ਬਿਨੁ ਨਾਵੈ, ਗੁਰਮੁਖਿ**

**ਹਰਿ ਹਰਿ ਪਾਠ ਪੜਈਆ ॥੧॥ ਰਹਾਉ॥ ਏਕੁ ਗਿਰਹੁ, ਦਸ ਦੁਆਰ ਹੈ ਜਾ ਕੇ, ਅਹਿਨਿਸਿ ਤਸਕਰ ਪੰਚ ਚੋਰ ਲਗਈਆ ॥ ਧਰਮੁ ਅਰਥੁ ਸਭੁ ਹਿਰਿ ਲੇ ਜਾਵਹਿ, ਮਨਮੁਖ ਅੰਧੁਲੇ ਖਬਰਿ ਨ ਪਈਆ ॥੨॥ ਕੰਚਨ ਕੋਟੁ ਬਹੁ ਮਾਣਕਿ ਭਰਿਆ, ਜਾਗੇ ਗਿਆਨ ਤਤਿ ਲਿਵ ਲਈਆ ॥ ਤਸਕਰ ਹੇਰੂ ਆਇ ਲੁਕਾਨੇ, ਗੁਰ ਕੈ ਸਬਦਿ ਪਕੜਿ ਬੰਧਿ ਪਈਆ ॥੩॥ ਹਰਿ ਹਰਿ ਨਾਮੁ ਪੋਤੁ ਬੋਹਿਥਾ, ਖੇਵਟੁ ਸਬਦੁ, ਗੁਰੁ ਪਾਰਿ ਲੰਘਈਆ ॥ ਜਮੁ ਜਾਗਾਤੀ ਨੇੜਿ ਨ ਆਵੈ, ਨਾ ਕੋ ਤਸਕਰੁ ਚੋਰੁ ਲਗਈਆ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਕਾਇਆਂ, ਸਕਉਂ, ਹੈਂ, ਨਾਵੈਂ, ਜਾਵਹਿਂ।

**ਨੋਟ :** ਪੁਰਾਣੇ ਸਜਣ ਗੁਰਬਾਣੀ ਦੇ ਪ੍ਰੇਮੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀਆਂ ੨੪ ਅਸਟਪਦੀਆਂ ਨੂੰ 'ਸੁਖਮਨਾ' ਮੰਨਦੇ ਹਨ। ਛੇ ਅਸਟਪਦੀਆਂ ਬਿਲਾਵਲ ਦੀਆਂ ਛੇ ਨਟ ਨਾਰਾਇਣ ਦੀਆਂ, ਛੇ ਕਾਨੜੇ ਦੀਆਂ ਅਤੇ ਛੇ ਕਲਿਆਨ ਦੀਆਂ। (ਮਹਾਨ ਕੋਸ਼)

**ਪਦ ਅਰਥ :** ਆਪੈ ਆਪੁ ਖਾਇ=ਆਪਣਾ ਆਪਾ (ਹਉਮੈ) ਨੂੰ ਖਾਏ ਭਾਵ ਹਉਮੈ ਦਾ ਅਭਾਵ ਕਰੇ। ਅਨਦਿਨੁ=ਰਾਤ ਦਿਨ, ਸਦਾ ਹੀ। ਗੀਤ ਗਵਈਆ=ਗੀਤਾਂ ਨੂੰ ਗਾਇਆ ਹੈ। ਗੁਰਮੁਖਿ ਪਰਚੈ=ਗੁਰੂ ਦੁਆਰਾ (ਪ੍ਰਭੂ ਨਾਲ) ਪਰਚਾ ਪਾਉਣ ਕਰਕੇ। ਕੰਚਨ ਕਾਇਆ=ਕਾਇਆ ਸੋਨੇ (ਵਾਂਗੂੰ ਸ਼ੁੱਧ ਹੋ ਜਾਂਦੀ ਹੈ)। ਨਿਰਭਉ ਜੋਤਿ=ਭੈ ਤੋਂ ਰਹਿਤ ਪ੍ਰਭੂ ਦੀ ਜੋਤੀ ਵਿੱਚ। ਮਿਲਈਆ=ਮਿਲ ਗਈ ਹੈ। ਅਧਾਰੁ=ਆਸਰਾ। ਰਮਈਆ=ਰਮਿਆ ਹੋਇਆ ਰਾਮ। ਰਹਿ ਨ ਸਕਉ=ਮੈਂ ਰਹਿ ਨਹੀਂ ਸਕਦਾ। ਪਾਠ ਪੜਈਆ=ਪਾਠ (ਸੰਥਯਾ ਸ਼ਬਦ) ਪੜ੍ਹਿਆ ਹੈ। ਲਗਈਆ=ਲਗੇ ਰਹਿੰਦੇ ਹਨ। ਅਰਥੁ=ਧਨ (ਪਦਾਰਥ)। ਹਿਰਿ ਲੇ ਜਾਵਹਿ=ਚੁਰਾ ਕੇ ਲੈ ਜਾਂਦੇ ਹਨ। ਅੰਧੁਲੇ=ਅੰਨ੍ਹੇ (ਮਨ) ਨੂੰ। ਖਬਰਿ ਨ ਪਈਆ=ਪਤਾ ਹੀ ਨਹੀਂ ਲਗਦਾ। ਕੰਚਨ ਕੋਟੁ=ਸੋਨੇ ਦਾ ਕਿਲ੍ਹਾ ਭਾਵ ਸਰੀਰ। ਬਹੁ ਮਾਣਕਿ ਭਰਿਆ=ਬਹੁਤ ਮਾਣਕਾਂ (ਮੋਤੀਆਂ ਜਵਾਂਹਰਾਂ) ਨਾਲ ਭਰਿਆ ਪਿਆ ਹੈ। ਤਤਿ=ਤੱਤ ਵਿੱਚ। ਤਸਕਰ=ਚੋਰ। ਹੇਰੂ=ਵੇਖਣ ਵਾਲੇ, ਲੋਕਾਂ ਦੇ ਮਾਲ ਧਨ ਦੀ ਤਾੜ ਰਖਣ ਵਾਲੇ। ਆਇ ਲੁਕਾਨੇ=ਆ ਕੇ ਲੁਕ ਗਏ। ਪਕੜਿ=ਫੜ ਕੇ। ਬੰਧਿ ਪਈਆ=ਬੰਨ੍ਹਿਆ, ਫੜ ਲਿਆ। ਪੋਤ=ਖ਼ਜ਼ਾਨਾ। ਬੋਹਿਥਾ=ਜਹਾਜ਼। ਖੇਵਟੁ=ਮਲਾਹ। ਜਾਗਾਤੀ=ਮਸੂਲੀਆ।

**ਅਰਥ :** (ਹੇ ਭਾਈ ! ਜਿਹੜਾ ਜੀਵ) ਆਪਣੇ ਆਪ ਨੂੰ ਖਾ ਕੇ (ਭਾਵ ਅਪਣੱਤ ਦਾ ਅਭਾਵ ਕਰਕੇ) ਹਉਮੈ ਨੂੰ ਦੂਰ ਕਰਦਾ ਹੈ, (ਉਹ) ਦਿਨ ਰਾਤ ਹਰੀ ਦੇ (ਨਾਮ) ਰਸ ਦਾ ਗੀਤ ਗਾਉਂਦਾ ਰਹਿੰਦਾ ਹੈ। ਗੁਰੂ ਦੁਆਰਾ (ਜੋ ਪ੍ਰੇਮ ਦਾ) ਪਰਚਾ ਪਾਉਂਦਾ ਹੈ, (ਉਸ ਦੀ) ਸੋਨੇ ਵਰਗੀ ਸ਼ੁੱਧ ਕਾਇਆ ਨਿਰਭਉ (ਪ੍ਰਭੂ) ਦੀ ਜੋਤਿ ਵਿੱਚ ਮਿਲ ਜਾਂਦੀ ਹੈ।੧।

(ਹੇ ਭਾਈ ! ਓਹ) ਪਰਮੇਸ਼ਰ ਜੋ ਰਵਿਆ ਹੋਇਆ ਹੈ (ਮੈਨੂੰ ਉਸ ਦਾ) ਆਸਰਾ ਹੈ। (ਮੈਂ ਹਰੀ ਦੇ) ਨਾਮ ਬਿਨਾ ਖਿਨ ਪਲ ਭਰ ਵੀ (ਜੀਉਂਦਾ) ਨਹੀਂ ਰਹਿ ਸਕਦਾ, ਗੁਰੂ ਦੁਆਰਾ ਮੈਂ ਹਰਿ ਹਰਿ (ਨਾਮ ਅਭਿਆਸ ਕਰਨ ਦਾ) ਪਾਠ ਪੜ੍ਹਿਆ ਹੈ।੧।ਰਹਾਉ।

(ਹੇ ਭਾਈ ! ਸਰੀਰ) ਇੱਕ ਘਰ ਹੈ ਜਿਸ ਦੇ ਦਸ ਦਰਵਾਜੇ (ਭਾਵ ਇੰਦ੍ਰੇ) ਹਨ, ਦਿਨ ਰਾਤ (ਇਹਨਾਂ ਦੇ ਸ਼ੁਭ ਗੁਣਾਂ ਨੂੰ ਲੁਟਣ ਲਈ) ਪੰਜ ਚੋਰ (ਕਾਮ, ਕ੍ਰੋਧ ਆਦਿਕ) ਲਗੇ ਹੋਏ ਹਨ। ਧਰਮ ਅਤੇ ਸਭ ਮਾਲ ਦੌਲਤ (ਆਦਿ) ਚੋਰੀ ਕਰਕੇ (ਲੁੱਟ) ਲੈ ਜਾਂਦੇ ਹਨ ਪਰ (ਅਗਿਆਨੀ) ਜੀਵ ਨੂੰ ਸੋਝੀ

ਨਹੀਂ ਪੈਂਦੀ (ਭਾਵ ਲੁੱਟੇ ਜਾਣ ਦਾ ਪਤਾ ਹੀ ਨਹੀਂ ਲਗਦਾ)।੨।

(ਹੇ ਭਾਈ !) ਸੋਨੇ ਦਾ ਕਿਲ੍ਹਾ (ਭਾਵ ਸਰੀਰ) ਬਹੁਤ ਮਾਣਕਾਂ (ਕੀਮਤੀ ਗੁਣਾਂ) ਨਾਲ ਭਰਿਆ ਹੋਇਆ ਹੈ (ਪਰ ਜਿਹੜਾ ਮਨੁੱਖ ਆਤਮ) ਗਿਆਨ ਦੇ ਤੱਤ ਵਿੱਚ ਜਾਗੇ (ਉਸ ਦੀ) ਸੁਰਤਿ (ਪਰਮੇਸ਼ਰ ਨਾਲ) ਜੁੜੀ ਰਹਿੰਦੀ ਹੈ। ਤਾਕ ਰਖਣ ਵਾਲੇ ਚੋਰ (ਜੋ) ਆ ਕੇ (ਕਾਇਆ ਵਿੱਚ) ਲੁਕੇ ਹੋਏ ਸਨ, ਗੁਰੂ ਦੇ ਸ਼ਬਦ ਦੁਆਰਾ (ਉਨ੍ਹਾਂ ਨੂੰ) ਪਕੜ ਕੇ ਬੰਨ੍ਹ ਰਖਿਆ ਹੈ।੩।

(ਹੇ ਭਾਈ !) ਪਰਮਾਤਮਾ ਦਾ ਨਾਮ (ਗੁਣਾਂ ਦਾ) ਖ਼ਜ਼ਾਨਾ ਹੈ (ਸੰਸਾਰ ਤੋਂ ਤਾਰਨ ਲਈ) ਜਹਾਜ਼ ਹੈ, ਸ਼ਬਦ ਗੁਰੂ ਮਲਾਹ ਹੈ (ਜੋ ਸੰਸਾਰ ਸਾਗਰ ਚੋਂ) ਪਾਰ ਲੰਘਾਉਂਦਾ ਹੈ। ਜਮ ਰੂਪੀ ਮਸੂਲੀਆ ਨੇੜੇ ਨਹੀਂ ਆਉਂਦਾ (ਅਤੇ) ਨਾ ਕੋਈ ਤਸਕਰ-ਚੋਰ (ਨੇੜੇ) ਲਗਦਾ ਹੈ।੪।

**ਹਰਿ ਗੁਣ ਗਾਵੈ ਸਦਾ ਦਿਨੁ ਰਾਤੀ, ਮੈ ਹਰਿ ਜਸੁ ਕਹਤੇ ਅੰਤੁ ਨ ਲਹੀਆ ॥ ਗੁਰਮੁਖਿ, ਮਨੂਆ ਇਕਤੁ ਘਰਿ ਆਵੈ, ਮਿਲਉ ਗੋੁਪਾਲ ਨੀਸਾਨੁ ਬਜਈਆ ॥੫॥ ਨੈਨੀ ਦੇਖਿ ਦਰਸੁ ਮਨੁ ਤ੍ਰਿਪਤੈ, ਸ੍ਰਵਨ ਬਾਣੀ ਗੁਰ ਸਬਦੁ ਸੁਣਈਆ ॥ ਸੁਨਿ ਸੁਨਿ ਆਤਮਦੇਵ ਹੈ ਭੀਨੇ, ਰਸਿ ਰਸਿ ਰਾਮ ਗੋਪਾਲ ਰਵਈਆ ॥੬॥ ਤ੍ਰੈਗੁਣ ਮਾਇਆ ਮੋਹਿ ਵਿਆਪੇ, ਤੁਰੀਆ ਗੁਣੁ ਹੈ ਗੁਰਮੁਖਿ ਲਹੀਆ ॥ ਏਕ ਦ੍ਰਿਸਟਿ ਸਭ ਸਮ ਕਰਿ ਜਾਣੈ, ਨਦਰੀ ਆਵੈ ਸਭੁ ਬ੍ਰਹਮੁ ਪਸਰਈਆ ॥੭॥ ਰਾਮ ਨਾਮੁ ਹੈ ਜੋਤਿ ਸਬਾਈ, ਗੁਰਮੁਖਿ ਆਪੇ ਅਲਖੁ ਲਖਈਆ ॥ ਨਾਨਕ, ਦੀਨ ਦਇਆਲ ਭਏ ਹੈ, ਭਗਤਿ ਭਾਇ ਹਰਿ ਨਾਮਿ ਸਮਈਆ ॥੮॥੧॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਮਿਲਉਂ, ਹੈਂ।

**ਪਦ ਅਰਥ :** ਇਕਤੁ ਘਰਿ=ਇਕ ਸਰੂਪ ਵਿੱਚ। ਨੀਸਾਨੁ ਬਜਈਆ=ਧੌਂਸੇ ਨੂੰ ਵਜਾ ਕੇ। ਨੈਨੀ=ਅੱਖਾਂ ਨਾਲ। ਤ੍ਰਿਪਤੈ=ਰਜ ਜਾਂਦਾ ਹੈ। ਸ੍ਰਵਨ=ਕੰਨ। ਸੁਨਿ ਸੁਨਿ=ਸੁਣ ਸੁਣ ਕੇ। ਆਤਮਦੇਵ=ਪਰਮੇਸ਼ਰ। ਭੀਨੇ=ਭਿੱਜ ਗਏ। ਰਵਈਆ=ਉਚਾਰਨ ਕੀਤਾ। ਸਮਸਰ=ਇਕੋ ਜਿਹਾ, ਬਰਾਬਰ। ਪਸਰਈਆ=ਪਸਰਿਆ (ਫੈਲਿਆ) ਹੋਇਆ। ਸਬਾਈ=ਸਾਰਿਆਂ ਵਿੱਚ। ਅਲਖੁ=ਲਖਤਾ ਤੋਂ ਰਹਿਤ। ਲਖਈਆ=ਲਖ (ਜਾਣ) ਲਿਆ ਹੈ। ਭਗਤਿ ਭਾਇ=ਪ੍ਰੇਮਾ ਭਗਤੀ ਕਰਕੇ। ਹਰਿ ਨਾਮਿ ਸਮਈਆ=ਪਰਮਾਤਮਾ ਦੇ ਨਾਮ ਵਿੱਚ ਸਮਾਇਆ ਹੈ।

**ਅਰਥ :** (ਗੁਰਮੁਖ ਜੀਊੜਾ) ਦਿਨ ਰਾਤ ਸਦਾ ਹੀ ਹਰੀ ਦੇ ਗੁਣ ਗਾਉਂਦਾ ਹੈ, ਹਰੀ ਦਾ ਜਸ ਕਹਿੰਦਿਆਂ ਉਹ ਆਖਦਾ ਹੈ ਕਿ ਮੈਥੋਂ ਉਸ ਪ੍ਰਭੂ ਦਾ) ਅੰਤ ਨਹੀਂ ਪਾਇਆ ਜਾ ਸਕਦਾ। ਗੁਰਮੁਖ (ਜਗਿਆਸੂ) ਦਾ ਮਨ ਇੱਕ (ਪ੍ਰਭੂ ਦੇ) ਘਰ ਵਿੱਚ ਆ ਜਾਂਦਾ ਹੈ (ਅਤੇ ਟਿਕਿਆ ਹੋਇਆ ਕਹਿੰਦਾ ਹੈ) ਮੈਂ ਧੌਂਸੇ ਵਜਾ ਕੇ ਪ੍ਰਿਥਵੀ ਦੇ ਪਾਲਕ ਨੂੰ ਮਿਲਾਂਗਾ।੫।

(ਹੇ ਭਾਈ !) ਅੱਖਾਂ ਨਾਲ (ਗੁਰੂ ਦਾ) ਦਰਸ਼ਨ ਵੇਖ ਕੇ ਮਨ ਤ੍ਰਿਪਤ ਹੁੰਦਾ ਹੈ, ਕੰਨ (ਗੁਰੂ ਦਾ ਸ਼ਬਦ ਤੇ ਬਾਣੀ) ਸੁਣਦੇ ਹਨ। (ਜੋ) ਕੰਨ (ਪ੍ਰਭੂ ਦੀ ਬਾਣੀ) ਸੁਣ ਸੁਣ ਕੇ ਭਿੱਜ ਗਏ ਹਨ, ਉਹ ਰੱਸ ਰੱਸ ਕੇ ਰਾਮ ਗੋਪਾਲ ਦਾ (ਨਾਮ) ਉਚਾਰਦੇ ਹਨ।੬।

(ਹੇ ਭਾਈ ! ਸੰਸਾਰ ਦੇ ਜੀਵ) ਤਿੰਨਾਂ ਗੁਣਾਂ ਵਿੱਚ ਮਾਇਆ ਦੇ ਮੋਹ ਵਿਚ ਖਚਿਤ ਹੋ ਰਹੇ ਹਨ, ਗੁਰਮੁਖ (ਜੀਉੜੇ) ਨੇ (ਗੁਰੂ ਦੁਆਰਾ) ਤੁਰੀਆ ਗੁਣ (ਚੌਥੀ ਅਵਸਥਾ ਨੂੰ) ਪ੍ਰਾਪਤ ਕਰ ਲਿਆ ਹੈ। (ਉਹ ਗੁਰਮੁਖ) ਇਕੋ ਜਿਹੀ ਦ੍ਰਿਸ਼ਟੀ ਨਾਲ (ਸਭ ਨੂੰ) ਬਰਾਬਰ ਸਮਝਦਾ ਹੈ (ਉਸ ਨੂੰ ਸਭ) ਬ੍ਰਹਮ ਹੀ ਬ੍ਰਹਮ ਪਸਰਿਆ ਹੋਇਆ ਨਜ਼ਰੀ ਆਉਂਦਾ ਹੈ।੭।

ਸਾਰਿਆਂ ਵਿੱਚ ਰਾਮ ਨਾਮ ਰੂਪੀ ਜੋਤੀ ਸਮਾਈ ਹੈ, ਗੁਰਮੁਖ (ਗੁਰੂ ਦੁਆਰਾ) ਆਪ ਲੱਖ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ) ਹਨ ਕਿ ਦੀਨਾਂ ਉਤੇ ਦਇਆ ਕਰਨ ਵਾਲੇ (ਪ੍ਰਭੂ ਜਿਸ ਉਤੇ) ਦਿਆਲ ਹੋਏ ਹਨ (ਉਹ) ਪ੍ਰੇਮਾ ਭਗਤੀ ਦੁਆਰਾ ਪ੍ਰਭੂ ਦੇ ਨਾਮ ਵਿੱਚ ਸਮਾਇਆ ਹੈ।੮।੧।੪।

## ਸਾਰੰਸ਼ ਅਤੇ ਸਿਧਾਂਤ

ਹਉਮੈ ਨੂੰ ਮੇਟਣਾ ਹੀ ਸਭ ਤੋਂ ਔਖਾ ਕੰਮ ਹੈ। ਜਦੋਂ ਤੱਕ ਇਹ ਨਹੀਂ ਖਾਧੀ ਜਾਂਦੀ, ਓਦੋਂ ਤਕ ਨਾਮ ਕਮਾਈ ਨੂੰ ਫਲ ਨਹੀਂ ਲਗਦਾ। ਹਉਮੈ ਮੁਕਣ ਤੇ ਹੀ ਆਤਮਿਕ ਗਿਆਨ ਪ੍ਰਫੁਲਤ ਹੁੰਦਾ ਹੈ।

ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੀ ਅਵਸਥਾ ਦੇ ਦਰਸ਼ਨ ਕਰਕੇ ਮਨੁੱਖ ਵੈਰਾਗ ਤੇ ਵਿਸਮਾਦ ਵਿੱਚ ਆ ਜਾਂਦਾ ਹੈ। ਆਪ ਫੁਰਮਾਉਂਦੇ ਹਨ ਕਿ ਹਰੀ ਦਾ ਨਾਮ ਮੇਰਾ ਜੀਵਨ ਆਧਾਰ ਬਣ ਗਿਆ ਹੈ ਅਤੇ ਮੈਂ ਇਕ ਖਿਨ ਪਲ ਵੀ ਨਾਮ ਤੋਂ ਬਿਨਾ ਜੀਊਂਦਾ ਨਹੀਂ ਰਹਿ ਸਕਦਾ ਕਿਉਂਕਿ ਮੈਂ ਗੁਰੂ ਪਾਸੋਂ "ਹਰਿ ਹਰਿ ਨਾਮੁ" ਜਪਣ ਦਾ ਪਾਠ ਪੜ੍ਹਿਆ ਹੈ।

ਇਸ ਸਰੀਰ ਦੇ ਅੰਦਰ (ਕਾਮਾਦਿਕ) ਪੰਜ ਚੋਰ ਦਿਨ ਰਾਤ ਸ਼ੁਭ ਗੁਣਾਂ ਦੀ ਪੂੰਜੀ ਚੁਰਾ ਰਹੇ ਹਨ, ਪਰ ਜੀਵ ਅਵੇਸਲਾ ਹੋ ਕੇ ਸੁੱਤਾ ਪਿਆ ਹੈ। ਇਹਨਾਂ ਚੋਰਾਂ ਨੂੰ ਕਾਬੂ ਕਰਨ ਦਾ ਤਰੀਕਾ ਗੁਰੂ ਦਾ ਸ਼ਬਦ ਹੈ। ਜੇ ਗੁਰ ਸ਼ਬਦ ਦੀ ਘਾਲ ਕਮਾਈ ਕੀਤੀ ਜਾਵੇ ਤਾਂ ਮਨ ਦਾ ਟਿਕਾਓ ਹੋ ਸਕਦਾ ਹੈ:-

**ਨੈਨੀ ਦੇਖਿ ਦਰਸੁ ਮਨੁ ਤ੍ਰਿਪਤੈ, ਸ੍ਰਵਨ ਬਾਣੀ ਗੁਰ ਸਬਦੁ ਸੁਣਈਆ ॥**

ਸਿਧਾਂਤ ਇਹ ਹੈ ਕਿ ਗੁਰੂ ਦੇ ਉਪਦੇਸ਼ ਰਾਹੀਂ ਸਭ ਥਾਵਾਂ ਤੇ ਜੀਆਂ ਵਿੱਚ ਰਾਮ ਨਾਮ ਦੀ ਜੋਤਿ ਪਸਰੀ ਹੋਈ ਦਾ ਗਿਆਨ ਪ੍ਰਾਪਤ ਹੁੰਦਾ ਹੈ। ਉਸ ਦੇ ਨਾਮ ਵਿੱਚ ਸਮਾਈ ਦਾ ਸਾਧਨ ਪ੍ਰਭੂ ਦੀ ਪ੍ਰੇਮਾ ਭਗਤੀ ਹੈ।

**ਬਿਲਾਵਲੁ ਮਹਲਾ ੪ ॥ ਹਰਿ ਹਰਿ ਨਾਮੁ, ਸੀਤਲ ਜਲੁ ਧਿਆਵਹੁ, ਹਰਿ ਚੰਦਨ ਵਾਸੁ ਸੁਗੰਧ ਗੰਧਈਆ ॥ ਮਿਲਿ ਸਤ ਸੰਗਤਿ ਪਰਮ ਪਦੁ ਪਾਇਆ, ਮੈ ਹਿਰਡ ਪਲਾਸ ਸੰਗਿ ਹਰਿ ਬੁਹੀਆ ॥੧॥ ਜਪਿ ਜਗੰਨਾਥ ਜਗਦੀਸ ਗੁਸਈਆ ॥ ਸਰਣਿ ਪਰੇ ਸੇਈ ਜਨ ਉਬਰੇ, ਜਿਉ ਪ੍ਰਹਿਲਾਦ ਉਧਾਰਿ ਸਮਈਆ ॥੧॥ਰਹਾਉ॥ ਭਾਰ ਅਠਾਰਹ ਮਹਿ ਚੰਦਨੁ ਊਤਮੁ, ਚੰਦਨ ਨਿਕਟਿ ਸਭ ਚੰਦਨੁ ਹੁਈਆ ॥ ਸਾਕਤ ਕੂੜੇ, ਊਭ ਸੁਕ ਹੂਏ, ਮਨਿ ਅਭਿਮਾਨੁ ਵਿਛੁੜਿ ਦੂਰਿ ਗਈਆ ॥ ਹਰਿ ਗਤਿ ਮਿਤਿ ਕਰਤਾ ਆਪੇ ਜਾਣੈ, ਸਭ ਬਿਧਿ ਹਰਿ ਹਰਿ ਆਪਿ ਬਨਈਆ ॥ ਜਿਸੁ ਸਤਿਗੁਰੁ ਭੇਟੇ ਸੁ ਕੰਚਨੁ ਹੋਵੈ, ਜੋ ਧੁਰਿ ਲਿਖਿਆ ਸੁ ਮਿਟੈ ਨ ਮਿਟਈਆ ॥੩॥ ਰਤਨ ਪਦਾਰਥ ਗੁਰਮਤਿ ਪਾਵੈ, ਸਾਗਰ ਭਗਤਿ ਭੰਡਾਰ ਖੁਲ੍ਹਈਆ ॥ ਗੁਰ ਚਰਣੀ ਇਕ ਸਰਧਾ ਉਪਜੀ, ਮੈ**

## ਹਰਿ ਗੁਣ ਕਹਤੇ ਤ੍ਰਿਪਤਿ ਨ ਭਈਆ ॥੪॥

**ਪਦ ਅਰਥ :** ਵਾਸੁ=ਵਾਸ਼ਨਾ, ਸੁਗੰਧੀ। ਗੰਧਈਆ=ਸੁਗੰਧੀ, ਖ਼ੁਸ਼ਬੂ ਫੈਲ ਰਹੀ ਹੈ। ਹਿਰਡ=ਅਰਿੰਡ। ਪਲਾਸ=ਛਿਛਰੇ ਵਾਂਗ ਨਿਕੰਮਾ, ਢੱਕ ਦਾ ਪਤਾ। ਬੁਹੀਆ=ਸੁਗੰਧੀ ਵਾਲਾ। ਜਪਿ=(ਤੂੰ) ਜਪ। ਜਗੰਨਾਥ=ਜਗਤ ਦਾ ਮਾਲਕ। ਜਗਦੀਸ=ਜਗਤ ਦਾ ਈਸ਼ਵਰ। ਗੁਸਈਆ=ਪ੍ਰਿਥਵੀ ਦਾ ਮਾਲਕ। ਉਬਰੇ=ਤਰ ਗਏ। ਉਧਾਰਿ=ਉਧਾਰ ਕੇ। ਸਮਈਆ=(ਆਪਣੇ ਵਿੱਚ) ਸਮਾਅ ਲਿਆ। ਭਾਰ ਅਠਾਰਹ=ਅਠਾਰਾ ਭਾਰ (ਬਨਸਪਤੀ) ਵਿਚੋਂ। ਨਿਕਟਿ=ਨੇੜੇ। ਹੁਈਆ=ਹੋ ਜਾਂਦੇ ਹਨ। ਸਾਕਤਿ=ਸ਼ਕਤੀ ਦੇ ਉਪਾਸ਼ਕ, ਮਨਮੁਖ। ਊਭ=ਖੜੇ ਹੋਏ। ਸੁਕ=ਸੁੱਕੇ। ਮਨਿ=ਮਨ ਵਿੱਚ। ਅਭਿਮਾਨੁ= ਹੰਕਾਰ। ਬਿਧਿ=ਬਿਧੀ। ਸਾਗਰ=ਸਮੁੰਦਰ। ਖੁਲਈਆ=ਖੁਲ੍ਹਿਆ ਹੋਇਆ ਹੈ। ਨ ਭਈਆ=ਨਹੀਂ ਹੋਈ।

**ਅਰਥ :** (ਹੇ ਭਾਈ!) ਪਰਮਾਤਮਾ ਦਾ ਨਾਮ (ਜੋ) ਸੀਤਲ ਜਲ ਸਮਾਨ ਹੈ (ਉਸ ਨੂੰ) ਧਿਆਓ, ਹਰੀ ਦਾ ਨਾਮ ਚੰਦਨ ਦੀ ਵਾਸ਼ਨਾ (ਸਮਾਨ ਹੈ ਉਸ ਦੀ) ਸੁਗੰਧੀ (ਸਭ ਪਾਸੇ) ਫੈਲ ਰਹੀ ਹੈ। ਮੈਂ ਅਰਿੰਡ ਤੇ ਪਲਾਸ (ਢੱਕ ਦੇ ਪਤੇ ਵਾਂਗ ਬਿਲਕੁਲ) ਨਿਕੰਮਾ ਸਾਂ, (ਪਰ) ਸਤਿਸੰਗਤ ਨਾਲ ਮਿਲ ਕੇ (ਮੈਨੂੰ) ਪਰਮ ਪਦ ਪ੍ਰਾਪਤ ਹੋਇਆ ਹੈ।੧।

(ਹੇ ਭਾਈ ! ਤੂੰ) ਜਗਤ ਦੇ ਮਾਲਕ, ਜਗਤ ਦੇ ਈਸ਼ਵਰ, ਪ੍ਰਿਥਵੀ ਦੇ ਮਾਲਕ ਨੂੰ ਜਪ। (ਜਿਹੜੇ ਸੇਵਕ) ਉਸ ਪਰਮੇਸ਼ਰ ਦੀ ਸ਼ਰਨ ਪੈ ਗਏ ਹਨ, ਓਹੀ ਜਨ (ਇਸ ਸੰਸਾਰ ਤੋਂ) ਪਾਰ ਹੋਏ ਹਨ, ਜਿਵੇਂ ਕਿ ਪ੍ਰਹਿਲਾਦ (ਭਗਤ) ਨੂੰ ਉਧਾਰ ਕੇ (ਹਰੀ ਨੇ ਉਸ ਨੂੰ ਆਪਣੇ ਵਿੱਚ) ਸਮਾਅ ਲਿਆ ਭਾਵ ਅਭੇਦ ਕਰ ਲਿਆ।੧।ਰਹਾਉ।

(ਹੇ ਭਾਈ !) ਅਠਾਰਾਂ ਭਾਰ (ਬਨਾਸਪਤੀ) ਵਿੱਚ ਚੰਦਨ (ਸਭ ਤੋਂ) ਉਤਮ ਹੈ (ਕਿਉਂਕਿ ਜੋ) ਚੰਦਨ ਦੇ ਨੇੜੇ (ਹੁੰਦੇ ਹਨ ਉਹ) ਸਾਰੇ ਚੰਦਨ ਰੂਪ ਹੋ ਜਾਂਦੇ ਹਨ। ਝੂਠੇ ਸਾਕਤ (ਮਨੁੱਖ) ਖੜੇ ਤੇ ਸੁਕੇ ਹੋਏ (ਦਰਖ਼ਤ ਸਮਾਨ ਹਨ, ਉਨ੍ਹਾਂ ਦੇ) ਮਨ ਵਿੱਚ ਹੰਕਾਰ ਹੈ (ਇਸ ਲਈ ਓਹ ਹਰੀ ਤੋਂ) ਵਿਛੁੜ ਕੇ ਦੂਰ ਹੋ ਗਏ ਹਨ।੨।

ਹੇ ਭਾਈ ! ਹਰੀ ਕਰਤਾ ਆਪਣੀ ਮਰਯਾਦਾ ਨੂੰ ਆਪ ਹੀ ਜਾਣਦਾ ਹੈ, ਸਭ ਬਿਧੀਆਂ ਹਰੀ ਆਪਣੇ ਆਪ ਹੀ ਬਣਾਉਣ ਵਾਲਾ ਹੈ। ਜਿਸ ਨੂੰ ਸਤਿਗੁਰੂ ਮਿਲ ਪਵੇ ਉਹ (ਮਨੁੱਖ) ਸੋਨਾ (ਭਾਵ ਸ਼ੁੱਧ ਰੂਪ) ਹੋ ਜਾਂਦਾ ਹੈ, (ਅਸਲ ਵਿੱਚ) ਜੋ ਧੁਰ ਤੋਂ (ਲੇਖ) ਲਿਖਿਆ ਹੋਵੇ, ਉਹ (ਲੇਖ ਕਿਸੇ ਦੇ) ਮਿਟਾਇਆਂ ਨਹੀਂ ਮਿਟ ਸਕਦਾ।੩।

(ਹੇ ਭਾਈ !) ਰਤਨ ਪਦਾਰਥ (ਨਾਮ ਹੈ ਅਤੇ) ਗੁਰੂ ਦੀ ਸਿਖਿਆ ਦੁਆਰਾ ਹੀ (ਕੋਈ) ਪਾ ਸਕਦਾ ਹੈ, (ਸਤਿਗੁਰੂ ਦੇ ਪਾਸ) ਸਮੁੰਦਰ ਦੀ ਨਿਆਈਂ (ਅਥਾਹ) ਭਗਤੀ ਦਾ ਭੰਡਾਰਾ ਖੁਲ੍ਹਿਆ ਹੋਇਆ ਹੈ। (ਮੇਰੀ) ਗੁਰੂ ਚਰਨਾ ਨਾਲ ਇਕ ਸ਼ਰਧਾ ਪੈਦਾ ਹੋਈ ਹੈ, (ਜਿਸ ਦੀ ਬਰਕਤ ਨਾਲ) ਮੈਨੂੰ ਹਰੀ ਦੇ ਗੁਣ ਕਹਿੰਦਿਆਂ ਤ੍ਰਿਪਤੀ ਨਹੀਂ ਹੁੰਦੀ (ਭਾਵ ਮੇਰਾ ਮਨ ਰਜਦਾ ਹੀ ਨਹੀਂ, ਇਸ ਨੂੰ ਹਰ ਵੇਲੇ ਗੁਣ ਗਾਉਣ ਦੀ ਲਾਲਸਾ ਲਗੀ ਰਹਿੰਦੀ ਹੈ)।੪।

## ਪਰਮ ਬੈਰਾਗੁ, ਨਿਤ ਨਿਤ ਹਰਿ ਧਿਆਏ, ਮੈ ਹਰਿ ਗੁਣ ਕਹਤੇ ਭਾਵਨੀ ਕਹੀਆ ॥ ਬਾਰ ਬਾਰ ਖਿਨੁ ਖਿਨੁ ਪਲੁ ਕਹੀਐ, ਹਰਿ ਪਾਰੁ ਨ ਪਾਵੈ ਪਰੈ ਪਰਈਆ ॥੫॥ ਸਾਸਤ ਬੇਦ ਪੁਰਾਣ ਪੁਕਾਰਹਿ, ਧਰਮੁ ਕਰਹੁ ਖਟੁ ਕਰਮ ਦ੍ਰਿੜਈਆ ॥ ਮਨਮੁਖ ਪਾਖੰਡਿ ਭਰਮਿ ਵਿਗੂਤੇ, ਲੋਭ ਲਹਰਿ, ਨਾਵ ਭਾਰਿ ਬੁਡਈਆ ॥੬॥ ਨਾਮੁ ਜਪਹੁ ਨਾਮੇ ਗਤਿ ਪਾਵਹੁ, ਸਿਮ੍ਰਿਤਿ ਸਾਸਤ੍ਰ ਨਾਮੁ ਦ੍ਰਿੜਈਆ ॥ ਹਉਮੈ ਜਾਇ ਤ ਨਿਰਮਲੁ ਹੋਵੈ,

**ਗੁਰਮੁਖਿ ਪਰਚੈ ਪਰਮ ਪਦੁ ਪਈਆ ॥੭॥ ਇਹੁ ਜਗੁ ਵਰਨੁ ਰੂਪੁ ਸਭੁ ਤੇਰਾ, ਜਿਤੁ ਲਾਵਹਿ ਸੇ ਕਰਮ ਕਮਈਆ ॥ ਨਾਨਕ, ਜੰਤ ਵਜਾਏ ਵਾਜਹਿ, ਜਿਤੁ ਭਾਵੈ ਤਿਤੁ ਰਾਹਿ ਚਲਈਆ ॥ ੮॥ ੨ ॥ ੫ ॥**

**ਪਦ ਅਰਥ :** ਭਾਵਨੀ=ਪਿਆਰ। ਪਰੈ ਪਰਈਆ=ਪਰੇ ਤੋਂ ਪਰੇ ਭਾਵ ਬੇਅੰਤ। ਵਿਗੂਤੇ=ਖ਼ਰਾਬ ਹੋ ਰਹੇ ਹਨ। ਨਾਵ=ਬੇੜੀ। ਭਾਰਿ ਬੁਡਈਆ=ਭਾਰ ਨਾਲ ਡੁਬ ਰਹੀ ਹੈ। ਪਰਚੈ=ਪਰੀਚੈ, ਗਿਆਨ ਦੀ ਜਾਣਕਾਰੀ। ਪਈਆ=ਪਾਇਆ ਹੈ। ਵਰਨੁ=ਰੰਗ। ਜਿਤੁ=ਜਿਸ ਪਾਸੇ। ਲਾਵਹਿ=ਤੂੰ ਲਾਉਂਦਾ ਹੈਂ। ਸੇ=ਓਹ। ਕਮਈਆ=ਕਮਾਉਂਦੇ ਹਨ। ਜੰਤ=ਜੀਵ। ਵਾਜਹਿ=ਵਜਦੇ ਹਨ।

**ਅਰਥ :** (ਹੇ ਭਾਈ ! ਮੇਰੇ ਹਿਰਦੇ ਅੰਦਰ) ਵੱਡਾ ਵੈਰਾਗ ਹੈ, (ਮੇਰਾ ਮਨ) ਹਰ ਰੋਜ਼ (ਹਰੀ ਨੂੰ) ਧਿਆ ਰਿਹਾ ਹੈ, ਮੈ ਹਰੀ ਦੇ ਗੁਣ ਕਹਿੰਦਿਆਂ (ਆਪਣੀ) ਭਾਵਨੀ (ਪਿਆਰ) ਨੂੰ ਪ੍ਰਗਟ ਕੀਤਾ ਹੈ। ਵਾਰ ਵਾਰ, ਖਿਨ ਖਿਨ, ਪਲ ਪਲ (ਹਰੀ ਦਾ ਨਾਮ) ਕਹਿਣਾ (ਸਿਮਰਨਾ) ਚਾਹੀਦਾ ਹੈ, (ਪਰ) ਹਰੀ ਦਾ ਪਾਰਾਵਾਰ (ਫਿਰ ਵੀ) ਨਹੀਂ ਪੈ ਸਕਦਾ (ਓਹ) ਪਰੇ ਤੋਂ ਪਰੇ (ਬੇਅੰਤ) ਹੈ।੫।

(ਛੇ) ਸ਼ਾਸਤਰ (ਚਾਰ) ਵੇਦ (ਅਤੇ ਅਠਾਰਾਂ) ਪੁਰਾਣ (ਇਹੋ ਹੀ) ਪੁਕਾਰਦੇ ਹਨ, ਕਿ ਛੇ ਕਰਮ (ਜੋ ਬ੍ਰਾਹਮਣਾਂ) ਨੇ ਦ੍ਰਿੜ੍ਹ ਕਰਾਏ ਹਨ, (ਉਸ) ਧਰਮ ਨੂੰ ਕਮਾਓ। ਮਨਮੁਖ (ਜੀਵ) ਪਾਖੰਡ ਵਿੱਚ, ਭਰਮ ਵਿੱਚ, (ਲਗ ਕੇ) ਖਰਾਬ ਹੋ ਰਹੇ ਹਨ, ਲੋਭ ਦੀ ਲਹਿਰ ਨਾਲ (ਉਹਨਾਂ ਦੀ ਜੀਵਨ ਰੂਪ ਬੇੜੀ (ਸੰਸਾਰ ਸਾਗਰ ਵਿੱਚ) ਡੁਬ ਰਹੀ ਹੈ।੬।

(ਹੇ ਭਾਈ !) ਸਾਰੇ ਜੀਵ (ਪਰਮੇਸ਼ਰ ਦਾ) ਨਾਮ ਜਪੋ (ਅਤੇ) ਨਾਮ ਦੇ ਰਾਹੀਂ (ਮੁਕਤੀ) ਪਾ ਲਵੋਗੇ, (ਕਿਉਂਕਿ) ਸਿਮਰਤੀਆਂ ਤੇ ਸ਼ਾਸਤਰ (ਸਾਰੇ) ਨਾਮ ਦ੍ਰਿੜ੍ਹ ਹੋਣ ਨਾਲ (ਆ ਜਾਂਦੇ ਹਨ)। ਜਦੋਂ (ਜੀਵ ਦੇ ਅੰਦਰੋਂ) ਹਉਮੈ ਚਲੀ ਜਾਂਦੀ ਹੈ ਤਾਂ (ਇਹ) ਪਵਿੱਤਰ ਹੋ ਜਾਂਦਾ ਹੈ; ਗੁਰੂ ਦੁਆਰਾ (ਜਦੋਂ) ਗਿਆਨ ਦੀ ਜਾਣਕਾਰੀ ਪ੍ਰਾਪਤ ਕਰ ਲੈਂਦਾ ਹੈ (ਤਾਂ) ਪਰਮ ਪਦ ਪਾ ਲੈਂਦਾ ਹੈ।੭।

(ਹੇ ਪ੍ਰਭੂ !) ਇਹ ਜਗਤ, ਰੰਗ, ਰੂਪ ਸਭ ਕੁਝ ਤੇਰਾ ਹੀ (ਬਣਾਇਆ ਹੋਇਆ ਹੈ), ਜਿਸ ਪਾਸੇ (ਜੀਵਾਂ ਨੂੰ ਤੂੰ) ਲਾਉਂਦਾ ਹੈਂ (ਜੀਵ) ਓਹੀ ਕਰਮ ਕਮਾਉਂਦੇ ਹਨ। ਨਾਨਕ ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ !) ਜੀਵ ਰੂਪੀ ਵਾਜੇ (ਤੇਰੇ) ਵਜਾਏ ਹੋਏ ਹੀ ਵਜਦੇ ਹਨ, ਜਿਸ ਰਸਤੇ ਤੇ (ਤੂੰ ਟੋਰਨਾ ਚਾਹੁੰਦਾ ਹੈਂ, ਜੀਵ ਉਸੇ) ਰਸਤੇ ਤੇ ਟੁਰਦੇ ਹਨ।੮।੨।੫।

## ਅਰਥ ਭੇਦ ਅਤੇ ਨਿਰਣੈ

**ਨਾਮੁ ਜਪਹੁ ਨਾਮੇ ਗਤਿ ਪਾਵਹੁ, ਸਿਮ੍ਰਿਤਿ ਸਾਸਤ੍ਰ ਨਾਮੁ ਦ੍ਰਿੜੀਆ ॥**

ਵਖ ਵਖ ਅਰਥ :

1) ਤਾਂ ਤੇ ਭਾਈ ਤਿਸ ਵਾਹਿਗੁਰੂ ਕੇ ਨਾਮ ਕੋ ਜਪੋ ਤਿਸ ਨਾਮ ਤੇ ਹੀ (ਗਤਿ) ਕਲਿਆਣ ਪਾਵੋਗੇ। ਸਾਸਤ੍ਰ ਔ ਸਿਮ੍ਰਤੀਆਂ ਸਭ ਨਾਮ ਕੋ ਹੀ ਦ੍ਰਿੜਾਵਤੀਆਂ ਹੈ। [ਫ.ਸ., ਪੰ ਜਨਰੈਣ ਸਿੰਘ
2) ਹੇ ਭਾਈ ! ਪਰਮਾਤਮਾ ਦਾ ਨਾਮ ਜਪਿਆ ਕਰੋ, ਨਾਮ ਵਿੱਚ ਜੁੜ ਕੇ ਉਚੀ ਆਤਮ ਅਵਸਥਾ ਪ੍ਰਾਪਤ ਕਰੋਗੇ। (ਆਪਣੇ ਹਿਰਦੇ ਵਿੱਚ ਪਰਮਾਤਮਾ ਦਾ) ਨਾਮ ਪੱਕਾ ਟਿਕਾਈ ਰਖੋ, (ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਵਾਸਤੇ ਇਹ ਹਰਿ-ਨਾਮ ਹੀ) ਸਿਮ੍ਰਿਤੀਆਂ ਸਾਸਤਰਾਂ ਦਾ ਉਪਦੇਸ਼ ਹੈ। [ਦਰਪਣ
3) ਨਾਮ ਨੂੰ ਜਪਣਾ ਕਰੋ, ਨਾਮ ਜਪ ਕੇ ਹੀ ਮੁਕਤੀ ਪਾਵੋਗੇ, ਸਿਮ੍ਰਿਤੀਆਂ ਅਤੇ ਸ਼ਾਸਤਰਾਂ ਨੇ ਪ੍ਰਭੂ ਦਾ ਨਾਮ ਹੀ ਦ੍ਰਿੜ ਕਰਵਾਇਆ ਹੈ। [ਸੰ.ਸ.
4) ਗੁਰਮਤਿ ਅੰਦਰਿ ਸਰਬ ਕਲਿਆਣ ਨਾਮ ਵਿੱਚ ਹੀ ਹਨ। ਨਾਮ ਜਪਣਾ ਹੀ ਪਰਮ ਆਦਰ ਹੈ। ਨਾਮ ਦੁਆਰਾ ਮੁਕਤਿ ਪ੍ਰਾਪਤ ਹੁੰਦੀ ਹੈ ਗੁਰਮਤਿ ਨਾਮ ਦ੍ਰਿੜ ਹੋਣ ਵਿੱਚ ਸਿਮ੍ਰਿਤਿ ਸਾਸਤਰ

ਸਭ ਆ ਜਾਂਦੇ ਹਨ। ਨਾਮ ਤੋਂ ਭਿੰਨ, ਨਾਮ ਤੋਂ ਵਧੇਰੇ ਹੋਰ ਸਿਮ੍ਰਿਤਿ ਸ਼ਾਸਤਰ ਕਿਹੜੇ ਹਨ? ਗੁਰਮਤਿ ਅੰਦਰਿ ਗੁਰਸਿਖਾਂ ਦਾ ਨਾਮ ਹੀ ਸਿਮ੍ਰਿਤੀ ਹੈ, ਨਾਮ ਹੀ ਸ਼ਾਸਤਰ ਹੈ। ਅਰਥਈਏ ਲੋਗ ਇਹ ਅਰਥ ਗਲਤ ਕਰਦੇ ਹਨ "ਸਿਮ੍ਰਿਤਿ ਸਾਸਤ੍ਰ ਨਾਮੁ ਦ੍ਰਿੜਈਆ" ਵਾਲੀ ਪੰਗਤੀ ਦੇ। ਕਿਉਂਕਿ ਸ਼ਾਸਤਰ ਪਦ ਨੂੰ ਸਿਹਾਰੀ ਨਹੀਂ ਇਸ ਕਰਕੇ 'ਨ' ਦੇ ਅਰਥ ਹੋ ਹੀ ਨਹੀਂ ਸਕਦੇ। ਬਸ ਨਾਮ ਬਾਣੀ ਹੀ ਸਾਡੇ ਸਿਮ੍ਰਿਤਿ ਸਾਸਤ੍ਰ ਹਨ। [ਭਾ.ਸ. ਰਣਧੀਰ ਸਿੰਘ ਜੀ

**ਨਿਰਣੈ :** ਪੁਰਾਤਨ ਵਿਦਵਾਨਾਂ ਦੇ ਕੀਤੇ ਇਹ ਅਰਥ ਕਿ ਸਿਮ੍ਰਤੀਆਂ ਤੇ ਸਾਸਤਰਾਂ ਨੇ ਪ੍ਰਭੂ ਦਾ ਨਾਮ ਹੀ ਦ੍ਰਿੜ੍ਹ ਕਰਵਾਇਆ ਹੈ, ਗੁਰਬਾਣੀ ਲਗਮਾਤ੍ਰੀ ਨੇਮਾਂ ਦੇ ਆਧਾਰ ਤੇ ਠੀਕ ਨਹੀਂ ਹਨ, ਜਿਵੇਂ ਕਿ ਭਾ.ਸ. ਰਣਧੀਰ ਸਿੰਘ ਜੀ ਨੇ 'ਸਾਸਤ੍ਰ' ਨੂੰ ਸਿਹਾਰੀ ਨਾ ਹੋਣ ਵਾਲਾ ਨੁਕਤਾ ਦਸਿਆ ਹੈ। ਇਸ ਤੋਂ ਪਹਿਲਾਂ ਛੇਵੇਂ ਪਦੇ ਵਿੱਚ "**ਸਾਸਤ ਬੇਦ ਪੁਰਾਣ ਪੁਕਾਰਹਿ, ਧਰਮ ਕਰਹੁ ਖਟ ਕਰਮ ਦ੍ਰਿੜਈਆ**" ਵਾਲੀ ਪੰਕਤੀ ਤੋਂ ਸੁਤੇ ਹੀ ਨਿਰਣਾ ਹੋ ਜਾਂਦਾ ਹੈ, ਕਿਉਂਕਿ ਗੁਰਮਤਿ ਵਿੱਚ ਵੇਦਾਂ ਸ਼ਾਸਤਰਾਂ ਦੇ ਦਸੇ ਹੋਏ ਛੇ ਕਰਮਾਂ ਦੀ ਕੋਈ ਮਹਾਨਤਾ ਨਹੀਂ ਹੈ। ਇਸ ਲਈ ਨੰਬਰ ੨ ਅਤੇ ੪ ਵਾਲੇ ਅਰਥ ਹੀ ਠੀਕ ਹਨ। ਸ੍ਰੀ ਗੁਰੂ ਰਾਮਦਾਸ ਜੀ ਦੇ ਅੰਮ੍ਰਿਤ ਬਚਨ "ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ, ਪਾਪ ਤਜਾਇਆ ਬਲਿ ਰਾਮ ਜੀਉ" ਤੋਂ ਵੀ ਉਪਰੋਕਤ ਨਿਰਣੈ ਦੀ ਪੁਸ਼ਟੀ ਹੁੰਦੀ ਹੈ।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੇ ਅੰਦਰ ਕਾਮ ਕ੍ਰੋਧ ਰੂਪੀ ਅਗਨੀ ਦੇ ਭਾਂਬੜ ਬਲ ਰਹੇ ਹਨ। ਇਸ ਨੂੰ ਠੰਡਕ ਪਹੁੰਚਾਣ ਲਈ ਰਾਜ-ਜੋਗੀ ਗੁਰੂ ਰਾਮਦਾਸ ਪਾਤਿਸ਼ਾਹ ਜੀ ਉਪਦੇਸ਼ ਬਖ਼ਸ਼ ਰਹੇ ਹਨ:-

**ਹਰਿ ਹਰਿ ਨਾਮੁ ਸੀਤਲ ਜਲੁ ਧਿਆਵਹੁ,**
**ਹਰਿ ਚੰਦਨ ਵਾਸੁ ਸੁਗੰਧ ਗੰਧਈਆ॥**

ਵੈਦਿਕ ਪੱਖ ਤੋਂ ਚੰਦਨ ਨੂੰ ਠੰਢਾ ਮੰਨਿਆ ਗਿਆ ਹੈ ਪਰ ਇਹ ਵੀ ਕੁਝ ਹੱਦ ਤੱਕ ਸਰੀਰਕ ਤਪਸ਼ ਨੂੰ ਮਿਟਾ ਸਕਦਾ ਹੈ। ਅਸਲੀ ਸੀਤਲਤਾ ਨਾਮ ਵਿੱਚ ਹੈ। ਗੁਰਵਾਕ ਹਨ:-

**ਚੰਦਨ ਚੰਦੁ ਨ ਸਰਦ ਰੁਤਿ, ਮੂਲ ਨ ਮਿਟਈ ਘਾਮ ॥**
**ਸੀਤਲੁ ਥੀਵੈ ਨਾਨਕਾ, ਜਪੰਦੜੋ ਹਰਿ ਨਾਮੁ ॥** [ਪੰਨਾ ੭੦੯

ਹਾਂ, ਗੁਰੂ ਦੀ ਅੰਮ੍ਰਿਤ ਬਾਣੀ ਸੁਣ ਸੁਣ ਕੇ ਗੁਰੂ ਦੇ ਦਰਸ਼ਨ ਕਰਕੇ ਮਨ ਸੀਤਲ ਹੋ ਜਾਂਦਾ ਹੈ:-

**ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥ ਸੁਣਿ ਸੁਣਿ ਹੋਵੈ ਪਰਮਗਤਿ ਮੇਰੀ॥**
**ਜਲਨਿ ਬੁਝੀ ਸੀਤਲੁ ਹੋਇ ਮਨੂਆ, ਸਤਿਗੁਰ ਕਾ ਦਰਸਨੁ ਪਾਏ ਜੀਉ॥** [ਪੰਨਾ ੧੦੩

ਸਾਕਤ ਪੁਰਸ਼ ਅਭਿਮਾਨ ਦੇ ਮਾਰੇ ਹੋਏ ਗੁਰੂ ਦੀ ਸੰਗਤ ਤੋਂ ਦੂਰ ਰਹਿੰਦੇ ਹਨ, ਜਿਸ ਕਰਕੇ ਉਹ ਨਾਮ ਰੂਪੀ ਰਤਨ ਪਦਾਰਥ ਤੋਂ ਵਾਂਝੇ ਰਹਿੰਦੇ ਹਨ। ਲੋੜ ਹੈ ਸਤਿਗੁਰੂ ਨੂੰ ਭੇਟਣ ਦੀ। ਜਦੋਂ ਤੱਕ ਲੋਹਾ ਪਾਰਸ ਨੂੰ ਨਹੀਂ ਪਰਸਦਾ ਕੰਚਨ ਕਿਵੇਂ ਹੋ ਸਕਦਾ ਹੈ?

ਸੋ, ਸਿਦਕ ਤੇ ਸ਼ਰਧਾ-ਭਾਵਨੀ ਧਾਰ ਕੇ ਨਾਮ ਜਪਣ ਨਾਲ ਹੀ ਨਿਸਤਾਰਾ ਹੋਣਾ ਹੈ। ਗੁਰਬਾਣੀ ਵਿੱਚ ਜਦੋਂ ਤਕ ਮਨ ਨਹੀਂ ਪਰਚਦਾ, ਪਰਮਪਦ ਦੀ ਪ੍ਰਾਪਤੀ ਨਹੀਂ ਹੋ ਸਕਦੀ। ਬ੍ਰਹਮ ਬ੍ਰਿਤੀ ਵਾਲੇ ਬ੍ਰਹਮ ਗਿਆਨੀਆਂ ਨੂੰ ਸਾਰਾ ਹੀ ਹਰੀ ਦਾ ਰੂਪ ਵਿਖਾਈ ਦਿੰਦਾ ਹੈ ਅਤੇ ਉਹ ਇਸ ਨੇਸ਼ਟਾ ਵਿੱਚ ਦ੍ਰਿੜ ਹਨ, ਕਿ ਜਿਵੇਂ ਪ੍ਰਭੂ ਜੀਵ ਰੂਪ ਵਾਜਿਆਂ ਨੂੰ ਵਜਾਉਂਦਾ ਹੈ, ਤਿਵੇਂ ਸਾਰੇ ਵਜਦੇ ਹਨ। ਸਮੁੱਚਾ ਸਿਧਾਂਤ ਇਹ ਹੈ ਕਿ ਪਾਪਾਂ ਤੇ ਪਾਖੰਡਾਂ ਦੇ ਪੰਕਜ ਚੋਂ ਕੱਢਣ ਵਾਲੀ ਸ਼ਕਤੀ ਕੇਵਲ ਨਾਮ ਹੈ, ਜਿਸ ਦੀ ਪ੍ਰਾਪਤੀ ਸਤਿਸੰਗਤ ਵਿੱਚ ਸਤਿਗੁਰੂ ਸੱਚੇ ਪਾਤਿਸ਼ਾਹ ਦੀ ਮਿਹਰ ਨਾਲ ਹੁੰਦੀ ਹੈ।

**ਬਿਲਾਵਲੁ ਮਹਲਾ ੪ ॥ ਗੁਰਮੁਖਿ ਅਗਮ ਅਗੋਚਰੁ ਧਿਆਇਆ, ਹਉ ਬਲਿ ਬਲਿ ਸਤਿਗੁਰ ਸਤਿ ਪੁਰਖਈਆ ॥ ਰਾਮ ਨਾਮੁ ਮੇਰੈ ਪ੍ਰਾਣਿ**

**ਵਸਾਏ, ਸਤਿਗੁਰ ਪਰਸਿ ਹਰਿ ਨਾਮਿ ਸਮਈਆ ॥੧॥ ਜਨ ਕੀ ਟੇਕ ਹਰਿ ਨਾਮੁ, ਟਿਕਈਆ ॥ ਸਤਿਗੁਰ ਕੀ ਧਰ ਲਾਗਾ ਜਾਵਾ, ਗੁਰ ਕਿਰਪਾ ਤੇ, ਹਰਿ ਦਰੁ ਲਹੀਆ ॥੧॥ ਰਹਾਉ॥ ਇਹੁ ਸਰੀਰੁ ਕਰਮ ਕੀ ਧਰਤੀ, ਗੁਰਮੁਖਿ ਮਥਿ ਮਥਿ ਤਤੁ ਕਢਈਆ ॥ ਲਾਲੁ ਜਵੇਹਰ ਨਾਮੁ ਪ੍ਰਗਾਸਿਆ, ਭਾਂਡੈ ਭਾਉ ਪਵੈ ਤਿਤੁ ਅਈਆ ॥੨॥ ਦਾਸਨਿ ਦਾਸ, ਦਾਸ ਹੋਇ ਰਹੀਐ, ਜੋ ਜਨ ਰਾਮ ਭਗਤ ਨਿਜ ਭਈਆ ॥ ਮਨੁ ਬੁਧਿ ਅਰਪਿ ਧਰਉ ਗੁਰ ਆਗੈ, ਗੁਰ ਪਰਸਾਦੀ, ਮੈ ਅਕਥੁ ਕਥਈਆ॥੩॥ ਮਨਮੁਖ ਮਾਇਆ ਮੋਹਿ ਵਿਆਪੇ, ਇਹੁ ਮਨੁ ਤ੍ਰਿਸਨਾ ਜਲਤ ਤਿਖਈਆ॥ ਗੁਰਮਤਿ ਨਾਮੁ ਅੰਮ੍ਰਿਤ ਜਲੁ ਪਾਇਆ, ਅਗਨਿ ਬੁਝੀ ਗੁਰ ਸਬਦਿ ਬੁਝਈਆ॥੪॥**

**ਪਦ ਅਰਥ :** ਅਗਮ=ਅਪਹੁੰਚ। ਅਗੋਚਰੁ=ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਸਤਿ ਪੁਰਖਈਆ=ਸਤਿਪੁਰਖ ਤੋਂ। ਮੇਰੈ ਪ੍ਰਾਣਿ=ਮੇਰੇ ਪ੍ਰਾਣਾਂ (ਸੁਆਸਾਂ) ਵਿੱਚ। ਪਰਸਿ=ਪਰਸ (ਛੋਹ) ਕੇ। ਨਾਮਿ=ਨਾਮ ਵਿੱਚ। ਸਮਈਆ=ਸਮਾਇਆ ਹਾਂ। ਟਿਕਈਆ=ਟਿਕਾਈ ਹੈ। ਘਰ=ਆਸਰਾ। ਲਾਗਾ ਜਾਵਾ=ਲੱਗਾ ਜਾਂਦਾ ਹਾਂ। ਦਰੁ=ਦਰਵਾਜਾ। ਲਹੀਆ=ਲਭ ਲਿਆ ਹੈ। ਮਥਿ ਮਥਿ=ਰਿੜਕ (ਵਿਚਾਰ ਵਿਚਾਰ) ਕੇ। ਤਤੁ=ਮੱਖਣ, ਨਿਚੋੜ। ਪ੍ਰਗਾਸਿਆ=ਪ੍ਰਕਾਸ਼ ਕੀਤਾ ਹੈ। ਭਾਡੈ=ਅੰਤਸ਼ਕਰਨ ਰੂਪੀ ਭਾਂਡੇ ਵਿੱਚ। ਭਾਉ=ਪ੍ਰੇਮ। ਅਈਆ=ਆ ਕੇ। ਨਿਜ=ਆਪਣਾ। ਭਈਆ=ਭਾਈ, ਭਰਾ। ਅਰਪਿ=ਭੇਟਾ ਕਰਕੇ। ਧਰਉ=ਮੈਂ ਧਰਦਾ ਹਾਂ। ਵਿਆਪੇ=ਰਚੇ ਹੋਏ ਹਨ। ਤ੍ਰਿਸਨਾ ਜਲਤ=ਤ੍ਰਿਸ਼ਨਾ ਨਾਲ ਸੜਦਾ ਹੋਇਆ। ਤਿਖਈਆ=ਤ੍ਰਿਹਾਇਆ ਹੀ ਰਹਿੰਦਾ ਹੈ। ਬੁਝਈਆ=ਬੁਝ ਗਈ ਹੈ।

**ਅਰਥ :** (ਹੇ ਭਾਈ !) ਮੈਂ ਗੁਰੂ ਦੁਆਰਾ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਵਾਹਿਗੁਰੂ ਜੀ ਦਾ ਅਪਹੁੰਚ (ਨਾਮ) ਧਿਆਇਆ ਹੈ, (ਅਤੇ ਉਸ) ਸਤਿਗੁਰੂ ਸਤਿਪੁਰਖ ਤੋਂ ਬਲਿਹਾਰ (ਕੁਰਬਾਨ) ਜਾਂਦਾ ਹਾਂ। (ਸਤਿਗੁਰੂ ਨੇ) ਮੇਰੇ ਪ੍ਰਾਣਾਂ ਵਿੱਚ ਰਾਮ ਦਾ ਨਾਮ ਵਸਾ ਦਿੱਤਾ ਹੈ (ਅਤੇ ਮੈਂ) ਸਤਿਗੁਰੂ ਨੂੰ ਪਰਸ ਕੇ ਪਰਮਾਤਮਾ ਦੇ ਨਾਮ ਵਿੱਚ ਲੀਨ ਹੋ ਗਿਆ ਹਾਂ।੧।

(ਹੇ ਭਾਈ !) ਦਾਸ ਦੀ ਟੇਕ ਹਰੀ ਦੇ ਨਾਮ ਉਤੇ ਟਿੱਕੀ ਹੋਈ ਹੈ। (ਮੈਂ) ਸਤਿਗੁਰੂ ਦੇ ਆਸਰੇ (ਜੀਵਨ ਦੀ ਸਫਲਤਾ ਲਈ) ਟੁਰਿਆ ਜਾ ਰਿਹਾ ਹਾਂ (ਅਤੇ) ਗੁਰੂ ਦੀ ਕਿਰਪਾ ਨਾਲ ਮੈਂ ਪਰਮਾਤਮਾ ਦਾ ਦਰਬਾਰ ਲਭ ਲਿਆ ਹੈ।੧। ਰਹਾਉ।

(ਹੇ ਭਾਈ !) ਇਹ (ਮਨੁੱਖਾ) ਸਰੀਰ ਕਰਮਾਂ ਦੀ ਧਰਤੀ ਹੈ, ਗੁਰਮੁਖਾਂ ਨੇ (ਗੁਰੂ ਦੁਆਰਾ ਇਸ ਸਰੀਰ ਵਿੱਚ ਨਿਸ਼ਕਾਮ ਕਰਮਾਂ ਰੂਪੀ ਦੁੱਧ) ਰਿੜਕ ਕੇ (ਗਿਆਨ ਰੂਪੀ) ਮੱਖਣ ਕੱਢ ਲਿਆ ਹੈ। (ਜਿਸ ਹਿਰਦੇ ਰੂਪੀ) ਭਾਂਡੇ ਵਿਚ (ਪ੍ਰਭੂ ਦਾ) ਪ੍ਰੇਮ ਹੈ, ਉਸ (ਹਿਰਦੇ ਵਿੱਚ) ਲਾਲ, ਜਵੇਹਰ (ਤੋਂ ਵੱਧ ਕੀਮਤੀ) ਨਾਮ ਰੂਪੀ ਲਾਲ ਜਵਾਹਰ ਦਾ ਪ੍ਰਕਾਸ਼ ਹੋ ਜਾਂਦਾ ਹੈ।੨।

(ਹੇ ਭਾਈ !) ਜਿਹੜੇ ਸੇਵਕ ਰਾਮ ਭਗਤ (ਮੇਰੇ) ਭਰਾ ਹਨ, (ਉਨ੍ਹਾਂ ਦੇ) ਦਾਸਾਂ ਦਾ ਦਾਸ ਹੋ ਕੇ ਰਹਿਣਾ ਚਾਹੀਦਾ ਹੈ। ਮੈਂ (ਆਪਣਾ) ਮਨ, ਬੁਧੀ ਆਦਿਕ (ਉਸ) ਗੁਰੂ ਦੇ ਸਨਮੁਖ ਭੇਟਾ ਧਰਦਾ ਹਾਂ, (ਜਿਸ) ਗੁਰੂ ਦੀ ਕਿਰਪਾ ਨਾਲ ਮੈਂ ਅੱਕਥ (ਪ੍ਰਭੂ) ਦੀ ਸਿਫਤ ਸਾਲਾਹ ਕਰ ਰਿਹਾ ਹਾਂ।੩।

(ਹੇ ਭਾਈ !) ਮਨਮੁਖ (ਜੀਵ) ਮਾਇਆ ਦੇ ਮੋਹ ਵਿੱਚ ਲੱਗਾ ਰਹਿੰਦਾ ਹੈ (ਉਸ ਦਾ) ਇਹ ਮਨ ਪਦਾਰਥਾਂ ਦੀ ਤ੍ਰਿਸ਼ਨਾ ਕਰਕੇ ਸੜਦਾ ਰਹਿੰਦਾ ਹੈ। (ਜਿਸ ਜਿਗਿਆਸੂ ਨੇ) ਗੁਰੂ ਦੀ ਮਤਿ ਦੁਆਰਾ

ਨਾਮ ਰੂਪੀ ਅੰਮ੍ਰਿਤ ਜਲ ਪਾ ਲਿਆ ਹੈ, (ਉਸ ਦੀ ਤ੍ਰਿਸ਼ਨਾ ਰੂਪੀ) ਅੱਗ ਬੁਝ ਗਈ ਹੈ (ਅਤੇ ਉਹ ਅੱਗ) ਗੁਰੂ ਦੇ ਸ਼ਬਦ ਨੇ ਬੁਝਾਈ ਹੈ।੪।

**ਇਹੁ ਮਨੁ ਨਾਚੈ ਸਤਿਗੁਰ ਆਗੈ, ਅਨਹਦ ਸਬਦ ਧੁਨਿ, ਤੂਰ ਵਜਈਆ ॥ ਹਰਿ ਹਰਿ ਉਸਤਤਿ ਕਰੈ ਦਿਨੁ ਰਾਤੀ, ਰਖਿ ਰਖਿ ਚਰਣ ਹਰਿ ਤਾਲ ਪੂਰਈਆ ॥੫॥ ਹਰਿ ਕੈ ਰੰਗਿ ਰਤਾ ਮਨੁ ਗਾਵੈ, ਰਸਿ ਰਸਾਲ ਰਸਿ ਸਬਦੁ ਰਵਈਆ ॥ ਨਿਜਘਰਿ ਧਾਰ ਚੁਐ ਅਤਿ ਨਿਰਮਲ, ਜਿਨਿ ਪੀਆ ਤਿਨ ਹੀ ਸੁਖੁ ਲਹੀਆ ॥੬॥ ਮਨਹਠਿ ਕਰਮ ਕਰੈ ਅਭਿਮਾਨੀ, ਜਿਉ ਬਾਲਕ ਬਾਲੂ ਘਰ ਉਸਰਈਆ ॥ ਆਵੈ ਲਹਰਿ ਸਮੁੰਦ ਸਾਗਰ ਕੀ, ਖਿਨ ਮਹਿ, ਭਿੰਨ ਭਿੰਨ ਢਹਿ ਪਈਆ ॥੭॥ ਹਰਿ ਸਰੁ ਸਾਗਰੁ, ਹਰਿ ਹੈ ਆਪੇ, ਇਹੁ ਜਗੁ ਹੈ ਸਭੁ ਖੇਲੁ ਖੇਲਈਆ ॥ ਜਿਉ ਜਲ ਤਰੰਗ ਜਲੁ ਜਲਹਿ ਸਮਾਵਹਿ, ਨਾਨਕ, ਆਪੇ ਆਪਿ ਰਮਈਆ ॥ ੮ ॥ ੩ ॥ ੬ ॥**

**ਪਦ ਅਰਥ :** ਅਨਹਦ ਸਬਦ=ਇੱਕ ਰੱਸ ਵਜਣ ਵਾਲਾ ਆਤਮਿਕ ਮੰਡਲ ਦਾ ਸ਼ਬਦ। ਧੁਨਿ=ਧੁਨੀ। ਵਾਜੇ=ਵਜ ਪੈਂਦੇ ਹਨ। ਰਖਿ=ਰਖ ਕੇ। ਪੂਰਈਆ=ਪੂਰਦਾ ਹੈ। ਰਸਿ=ਰੱਸ ਵਿੱਚ। ਰਸਾਲ=ਸੁੰਦਰ ਰੱਸਾਂ ਦਾ ਘਰ। ਰਵਈਆ=ਉਚਾਰਦਾ ਹੈ। ਨਿਜ ਘਰਿ=ਸ੍ਵੈ ਸਰੂਪ ਵਿੱਚ। ਧਾਰ ਚੁਐ=ਧਾਰਾ ਚੋਂਦੀ ਹੈ। ਅਤਿ ਨਿਰਮਲ=ਬਹੁਤ ਪਵਿੱਤਰ। ਜਿਨਿ=ਜਿਸ (ਜਿਗਿਆਸੂ) ਨੇ। ਲਹੀਆ=ਲਿਆ ਹੈ। ਅਭਿਮਾਨੀ=ਅਹੰਕਾਰੀ। ਬਾਲੂ ਘਰ=ਰੇਤ ਦੇ ਘਰ। ਉਸਰਈਆ=ਉਸਾਰਦੇ, ਬਣਾਉਂਦੇ ਹਨ। ਸਾਗਰੁ=ਸਮੁੰਦਰ। ਖੇਲਈਆ=ਖੇਡ ਰਿਹਾ ਹੈ। ਜਲ ਤਰੰਗ=ਪਾਣੀ ਦੇ ਤਰੰਗ, ਲਹਿਰਾਂ। ਜਲ=ਪਾਣੀ। ਜਲਹਿ=ਜਲ ਵਿੱਚ ਹੀ। ਸਮਾਵਹਿ=ਸਮਾਅ ਜਾਂਦੇ ਹਨ।

**ਅਰਥ :** (ਹੇ ਭਾਈ ! ਗੁਰਮੁਖ ਦਾ) ਇਹ ਮਨ ਸਤਿਗੁਰੂ ਅਗੇ ਨਚਦਾ (ਪਾਇਲਾਂ ਪਾਉਂਦਾ) ਭਾਵ ਪ੍ਰਸੰਨ ਹੁੰਦਾ ਹੈ ਕਿਉਂਕਿ (ਉਸਦੇ ਹਿਰਦੇ ਵਿੱਚ) ਇੱਕ ਰੱਸ ਸ਼ਬਦ ਦੀ ਧੁਨੀ ਦੇ ਵਾਜੇ ਵਜਦੇ ਰਹਿੰਦੇ ਹਨ। (ਉਹ) ਦਿਨ ਰਾਤ ਹਰਿ ਹਰਿ (ਨਾਮ ਦੀ) ਵਡਿਆਈ ਕਰਦਾ ਹੈ, ਪੈਰ ਰਖ ਰਖ ਕੇ (ਭਾਵ ਜੀਵਨ ਸੰਭਾਲ ਕੇ ਸਹਜ ਨਾਲ) ਹਰੀ (ਨਾਮ ਦੇ) ਤਾਲ ਪੂਰਦਾ ਹੈ।੫।

ਪ੍ਰਭੂ ਦੇ ਪ੍ਰੇਮ ਵਿੱਚ ਰੱਤਾ ਹੋਇਆ (ਉਸਦਾ ਮਨ ਹਰੀ ਦਾ) ਜਸ ਗਾਉਂਦਾ ਹੈ, (ਉਹ) ਰੱਸਾਂ ਦੇ ਘਰ ਵਿੱਚ ਰੱਸ ਰੱਸ ਕੇ (ਗੁਰੂ ਦੇ) ਸ਼ਬਦ ਨੂੰ ਰਵਦਾ (ਉਚਾਰਦਾ) ਹੈ। (ਉਸ ਦੇ) ਨਿਜ ਘਰ ਵਿੱਚ ਬਹੁਤ ਪਵਿਤਰ (ਨਾਮ ਦੀ ਅੰਮ੍ਰਿਤ ਧਾਰਾ) ਚੋਂਦੀ ਹੈ, ਜਿਸ (ਮਨੁੱਖ) ਨੇ (ਉਸ ਅੰਮ੍ਰਿਤ ਧਾਰਾ ਨੂੰ) ਪੀਤਾ ਹੈ ਉਸ ਨੇ ਹੀ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ।੬।

(ਹੇ ਭਾਈ !) ਅਹੰਕਾਰੀ ਪੁਰਸ਼ ਮਨ ਦੇ ਹਠ ਕਰਕੇ ਜੋ ਕਰਮ ਕਰਦਾ ਹੈ (ਉਹ ਇਸ ਤਰ੍ਹਾਂ ਹੈ), ਜਿਵੇਂ ਬਚੇ ਰੇਤ ਦਾ ਘਰ ਬਣਾਉਂਦੇ ਹਨ। (ਜਦੋਂ) ਸਮੁੰਦ-ਸਾਗਰ ਦੀ ਲਹਿਰ ਆਉਂਦੀ ਹੈ (ਓਹ ਇਕ) ਛਿਨ ਵਿੱਚ ਵੱਖ ਵੱਖ ਹੋ ਕੇ ਢਹਿ ਪੈਂਦੇ ਹਨ।੭।

(ਹੇ ਭਾਈ !) ਹਰੀ ਆਪ ਹੀ (ਜੀਵਨ ਰੂਪ) ਸਰੋਵਰ ਹੈ (ਅਤੇ) ਸਮੁੰਦਰ (ਸਮਾਨ) ਹੈ, ਇਹ ਸਾਰਾ ਜਗਤ (ਉਸ ਦੀ) ਖੇਡ (ਰਚਿਆ ਹੋਇਆਂ ਹੈ ਜੋ ਆਪ) ਖੇਡ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਵੇਂ ਪਾਣੀ ਦੇ ਤਰੰਗ ਪਾਣੀ ਰੂਪ ਹਨ, ਪਾਣੀ ਵਿੱਚ ਜਿਵੇਂ (ਸਮੁੰਦਰ) ਦੀਆਂ ਲਹਿਰਾਂ (ਸਮੁੰਦਰ) ਦਾ ਪਾਣੀ ਹੀ ਹਨ, ਪਾਣੀ ਵਿੱਚ ਸਮਾਅ ਜਾਂਦੀਆਂ ਹਨ, (ਇਸੇ ਤਰ੍ਹਾਂ ਜਗਤ ਪ੍ਰਭੂ

ਵਿੱਚ ਲੀਨ ਹੋ ਜਾਂਦਾ ਹੈ ਤੇ ਬਾਕੀ ਇਕੋ ਇੱਕ) ਸਰਬ ਵਿਆਪੀ ਰਮਈਆ ਆਪ ਹੀ ਰਹਿ ਜਾਂਦਾ ਹੈ।੮।੩।੬।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿੱਚ ਸਤਿਗੁਰੂ ਸਤਿਪੁਰਖ ਦੀ ਮਹਿਮਾ ਦਾ ਵਰਣਨ ਹੈ। ਨਾਮ ਜਪਣ ਲਈ ਟੇਕ ਦੀ ਲੋੜ ਹੈ। ਓਹ ਟੇਕ ਹੈ ਗੁਰੂ ਦੀ ਕਿਰਪਾ। ਗੁਰਬਾਣੀ ਦੇ ਵਾਕ ਹਨ:-

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥**
**ਸੁੰਨ ਸਮਾਧਿ ਅਨਹਤ ਤਹ ਨਾਦ ॥ ਕਹਨੁ ਨ ਜਾਈ ਅਚਰਜ ਬਿਸਮਾਦ ॥**
**ਤਿਨਿ ਦੇਖਿਆ ਜਿਸੁ ਆਪਿ ਦਿਖਾਏ॥ ਨਾਨਕ, ਤਿਸੁ ਜਨ ਸੋਝੀ ਪਾਏ॥[ਪੰਨਾ ੨੯੩**

ਇਸ ਨਾਮ ਨੂੰ ਸਰੀਰ ਵਿੱਚ ਪ੍ਰਗਟ ਕਰਨ ਲਈ "ਗੁਰਮੁਖਿ ਮਥਿ ਮਥਿ ਤਤੁ ਕਢਈਆ" ਵਾਲੀ ਜੁਗਤੀ ਅਪਨਾਉਣੀ ਜ਼ਰੂਰੀ ਹੈ। ਜੇ ਨਾਮ ਦਾ ਬਿਲੋਵਨਾ (ਰਿੜਕਾ) ਪਾਉਣਾ ਹੀ ਨਹੀਂ ਤਾਂ ਤਤੁ (ਮੱਖਣ) ਦੀ ਆਸ ਰਖਣੀ ਹਾਸੋ ਹੀਣੀ ਗਲ ਹੈ।

ਮਨ ਤੇ ਬੁਧੀ ਗੁਰੂ ਅਗੇ ਭੇਟਾ ਕਰਨ ਨਾਲ ਹੀ ਗੁਰੂ ਦੀ ਕਿਰਪਾ ਦਾ ਪਾਤਰ ਬਣਿਆ ਜਾ ਸਕਦਾ ਹੈ। ਜਦੋਂ ਤੱਕ ਜਗਿਆਸੂ ਤਨ, ਮਨ, ਧਨ ਆਪਣਾ ਸਮਝੀ ਬੈਠਾ ਹੈ, ਓਦੋਂ ਤੱਕ ਇਹ ਪਰਮਾਰਥ ਦੇ ਮਾਰਗ ਵਿੱਚ ਉਨਤੀ ਨਹੀਂ ਕਰ ਸਕਦਾ। ਦਿਨ ਰਾਤ ਪਰਮੇਸ਼ਰ ਦੀ ਉਸਤਤਿ ਕਰਨ ਨਾਲ ਹੀ ਮਨ ਉਤੇ ਨਾਮ ਦਾ ਰੰਗ ਚੜ੍ਹਦਾ ਹੈ ਤਾਂ ਹੀ "ਰਸਿ ਰਸਾਲ ਰਸਿ ਸਬਦ ਰਵਈਆ" ਦਾ ਸੁਆਦ ਆਉਂਦਾ ਹੈ। ਸਿਧਾਂਤ ਇਹ ਹੈ ਕਿ ਨਿਜ ਘਰ ਵਿੱਚ ਬੈਠ ਕੇ ਆਤਮਿਕ ਅਨੰਦ ਮਾਣਿਆ ਜਾ ਸਕਦਾ ਹੈ:-

**ਸਾਧੂ ਸਾਧ ਮਿਲੇ ਰਸੁ ਪਾਵੈ, ਤਤੁ ਨਿਜ ਘਰਿ ਬੈਠਿਆ ਪੀਜੈ॥ [ਪੰਨਾ ੧੩੨੬**

ਨਾਮ ਦੀ ਨਿਰਮਲ ਅੰਮ੍ਰਿਤ ਧਾਰ ਚੋਣ ਮਗਰੋਂ ਅਫੁਰ ਸਮਾਧੀ ਲਗਦੀ ਹੈ:-

**ਝਿਮਿ ਝਿਮਿ ਵਰਸੈ ਅੰਮ੍ਰਿਤਧਾਰਾ ॥ ਮਨੁ ਪੀਵੈ ਸੁਣਿ ਸਬਦੁ ਬੀਚਾਰਾ॥ [ਪੰਨਾ ੧੦੨**

**ਬਿਲਾਵਲੁ ਮਹਲਾ ੪ ॥ ਸਤਿਗੁਰੁ ਪਰਚੈ ਮਨਿ ਮੁੰਦ੍ਰਾ ਪਾਈ, ਗੁਰ ਕਾ ਸਬਦੁ ਤਨਿ ਭਸਮ ਦ੍ਰਿੜਈਆ ॥ ਅਮਰ ਪਿੰਡ ਭਏ ਸਾਧੂ ਸੰਗਿ, ਜਨਮ ਮਰਣ ਦੋਊ ਮਿਟਿ ਗਈਆ ॥੧॥ ਮੇਰੇ ਮਨ! ਸਾਧ ਸੰਗਤਿ ਮਿਲਿ ਰਹੀਆ ॥ ਕ੍ਰਿਪਾ ਕਰਹੁ ਮਧਸੂਦਨ ਮਾਧਉ, ਮੈ ਖਿਨੁ ਖਿਨੁ ਸਾਧੂ ਚਰਣ ਪਖਈਆ ॥੧॥ਰਹਾਉ॥ ਤਜੈ ਗਿਰਸਤੁ ਭਇਆ ਬਨਵਾਸੀ, ਇਕੁ ਖਿਨੁ ਮਨੂਆ ਟਿਕੈ ਨ ਟਿਕਈਆ ॥ ਧਾਵਤੁ ਧਾਇ ਤਦੇ ਘਰਿ ਆਵੈ, ਹਰਿ ਹਰਿ ਸਾਧੂ ਸਰਣਿ ਪਵਈਆ ॥੨॥ ਧੀਆ ਪੂਤ ਛੋਡਿ ਸੰਨਿਆਸੀ, ਆਸਾ ਆਸ ਮਨਿ ਬਹੁਤੁ ਕਰਈਆ ॥ ਆਸਾ ਆਸ ਕਰੈ ਨਹੀ ਬੂਝੈ, ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ ॥੩॥ ਉਪਜੀ ਤਰਕ ਦਿਗੰਬਰੁ ਹੋਆ, ਮਨੁ ਦਹ ਦਿਸ ਚਲਿ ਚਲਿ, ਗਵਨੁ ਕਰਈਆ ॥ ਪ੍ਰਭਵਨੁ ਕਰੈ, ਬੂਝੈ ਨਹੀ ਤ੍ਰਿਸਨਾ, ਮਿਲਿ ਸੰਗਿ ਸਾਧ, ਦਇਆ ਘਰੁ ਲਹੀਆ ॥੪॥**

**ਪਦ ਅਰਥ :** ਪਰਚੈ=ਪਰੀਚਯ (ਗਯਾਨ ਦੁਆਰਾ)। ਮਨਿ=ਮਨ ਵਿੱਚ। ਮੁੰਦ੍ਰਾ=ਕੰਨ ਵਿੱਚ। ਪਹਰਿਆ=ਯੋਗੀਆਂ ਦਾ ਕੁੰਡਲ। ਭਸਮ=ਸੁਆਹ, ਬਿਭੂਤੀ। ਤਨਿ=ਸਰੀਰ ਉਤੇ। ਦ੍ਰਿੜਈਆ=ਨਿਸਚੇ ਕੀਤਾ। ਅਮਰ ਪਿੰਡ=ਅਮਰ ਸਰੂਪ ਹੋ ਗਏ। ਮਿਲਿ ਰਹੀਆ=ਮਿਲ ਕੇ ਰਹਿਣਾ ਚਾਹੀਦਾ ਹੈ। ਮਧੁਸੂਦਨ=ਮਧੂ ਦੈਂਤ ਦੇ ਮਾਰਨ ਵਾਲਾ ਕਰਤਾਰ। ਮਾਧਉ=ਮਾਇਆ ਦਾ ਪਤੀ, ਪਰਮਾਤਮਾ। ਧਾਵਤੁ=ਦੌੜਨ ਵਾਲਾ, ਚੰਚਲ। ਧਾਇ=ਦੌੜਦਾ ਹੈ। ਛੋਡਿ=ਛੋੜ ਕੇ। ਸੰਨਿਆਸੀ=ਤਿਆਗੀ। ਨਿਰਾਸ=ਆਸਾ ਹੀਨ। ਉਪਜੀ=ਪੈਦਾ ਹੋਈ। ਤਰਕ=ਨਫ਼ਰਤ। ਦਿਗੰਬਰ=ਨੰਗਾ ਰਹਿਣ ਵਾਲਾ ਸਾਧੂ। ਗਵਨੁ=ਗਮਨ, ਗੌਣ। ਪ੍ਰਭਵਨੁ=ਘੁੰਮਣਾ, ਫਿਰਨਾ। ਦਇਆ ਘਰੁ=ਦਇਆ ਦਾ ਘਰ, ਪਰਮਾਤਮਾ।

**ਅਰਥ :** (ਹੇ ਭਾਈ ! ਅਸਾਂ) ਮਨ ਵਿੱਚ ਸਤਿਗੁਰੂ ਦਾ ਗਿਆਨ, (ਕੰਨ ਵਿੱਚ) ਮੁਦ੍ਰਾ ਪਾਈ ਹੈ (ਅਤੇ ਜੋ) ਗੁਰੂ ਦਾ ਸ਼ਬਦ ਦ੍ਰਿੜ ਕੀਤਾ ਹੈ, (ਉਹ) ਸਰੀਰ ਉਤੇ ਸੁਆਹ ਮਲੀ ਹੈ। ਸਾਧੂ (ਗੁਰੂ ਦਾ) ਸੰਗ ਕਰਕੇ (ਅਸੀਂ) ਅਮਰ ਪਿੰਡ (ਅਬਿਨਾਸੀ ਸਰੂਪ ਵਾਲੇ) ਹੋ ਗਏ ਹਾਂ, (ਸਾਡੇ) ਜਨਮ ਤੇ ਮਰਣ ਦੋਵੇਂ (ਦੁੱਖ) ਦੂਰ ਹੋ ਗਏ ਹਨ।੧।

ਹੇ ਮੇਰੇ ਮਨ ! ਸਾਧੂ (ਗੁਰੂ ਦੀ) ਸੰਗਤ ਵਿੱਚ ਮਿਲ ਕੇ ਰਹਿਣਾ ਚਾਹੀਦਾ ਹੈ। ਹੇ ਮਧੂ ਦੈਂਤ ਦੇ ਮਾਰਨ ਵਾਲੇ ਕਰਤਾਰ ! ਹੇ ਮਾਇਆ ਦੇ ਪਤੀ (ਪਰਮਾਤਮਾ ! ਮੇਰੇ ਤੇ) ਕਿਰਪਾ ਕਰੋ ਕਿ ਮੈਂ ਖਿਨ ਖਿਨ ਸਾਧੂ (ਗੁਰੂ ਦੇ) ਚਰਨ ਪਖਾਲਦਾ (ਧੋਂਦਾ) ਰਹਾਂ।੧।ਰਹਾਉ।

(ਹੇ ਭਾਈ ! ਜੋ ਮਨੁੱਖ) ਗ੍ਰਿਹਸਤ ਨੂੰ ਤਿਆਗ ਕੇ ਬਨ ਦਾ ਵਸਨੀਕ ਹੋ ਗਿਆ (ਪਰ ਉਸ ਦਾ) ਮਨ ਇੱਕ ਖ਼ਿਨ ਮਾਤਰ ਭੀ ਟਿਕਾਇਆਂ ਨਹੀਂ ਟਿਕਦਾ। ਦੌੜਨ ਵਾਲਾ (ਚੰਚਲ ਮਨ ਸਦਾ ਬਾਹਰ) ਦੌੜਦਾ ਹੈ (ਇਹ) ਤਦੋਂ (ਆਪਣੇ ਨਿਜ) ਘਰ ਵਿੱਚ ਆਉਂਦਾ ਹੈ (ਜਦੋਂ ਇਹ) ਹਰੀ ਦੇ ਸਾਧੂ (ਗੁਰੂ ਦੀ) ਸ਼ਰਨ ਵਿੱਚ ਪੈਂਦਾ ਹੈ।੨।

(ਹੇ ਭਾਈ ! ਭਾਵੇਂ) ਧੀਆਂ ਪੁੱਤਰ ਛੱਡ ਕੇ (ਮਨੁੱਖ) ਸੰਨਿਆਸੀ (ਬਣ ਜਾਂਦਾ ਹੈ ਪਰ) ਮਨ ਵਿੱਚ ਬਹੁਤ ਆਸਾਂ ਹੀ ਆਸਾਂ ਕਰਦਾ ਰਹਿੰਦਾ ਹੈ। ਆਸਾਂ ਹੀ ਆਸਾਂ (ਜੋ) ਕਰਦਾ ਹੈ (ਉਸ ਦੀ) ਆਸਾ ਨਹੀਂ ਬੁਝਦੀ। (ਹਾਂ,) ਗੁਰੂ ਦੇ ਸ਼ਬਦ ਦੁਆਰਾ (ਆਸ ਵਿੱਚ ਰਹਿੰਦਿਆਂ ਜੋ) ਨਿਰਾਸ (ਹੋ ਜਾਂਦਾ ਹੈ, ਓਹ ਲੋੜੀਂਦਾ ਆਤਮਿਕ) ਸੁਖ ਪ੍ਰਾਪਤ ਕਰ ਲੈਂਦਾ ਹੈ।੩।

(ਹੇ ਭਾਈ !) ਕੋਈ ਮਨੁੱਖ ਜਿਸ ਦੇ ਮਨ ਵਿੱਚ (ਦੁਨੀਆ ਵਲੋਂ) ਨਫ਼ਰਤ ਪੈਦਾ ਹੋ ਗਈ, ਉਹ ਦਿਗੰਬਰ (ਨਾਂਗਾ ਸਾਧੂ) ਬਣ ਗਿਆ (ਪਰ ਉਸ ਦਾ) ਮਨ ਦਸੀਂ ਪਾਸੇ ਚਲ ਚਲ ਕੇ ਭ੍ਰਮਣ ਹੀ ਕਰਦਾ ਰਹਿੰਦਾ ਹੈ। (ਉਹ ਦੇਸਾਂ ਪ੍ਰਦੇਸਾਂ ਵਿੱਚ) ਘੁੰਮਦਾ ਰਹਿੰਦਾ ਹੈ (ਪਰ ਇਸ ਤਰ੍ਹਾਂ ਵੀ ਉਸ ਦੀ) ਤ੍ਰਿਸ਼ਨਾ ਨਹੀਂ ਬੁਝਦੀ। (ਹਾਂ,) ਸਾਧਸੰਗਤ ਨਾਲ ਮਿਲ ਕੇ ਉਹ ਪਰਮਾਤਮਾ ਦਾ ਘਰ ਲਭ ਲੈਂਦਾ ਹੈ।੪।

**ਆਸਣ ਸਿਧ ਸਿਖਹਿ ਬਹੁਤੇਰੇ, ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ ॥ ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ, ਮਿਲਿ ਸਾਧੂ, ਤ੍ਰਿਪਤਿ ਹਰਿ ਨਾਮਿ ਸਿਧਿ ਪਈਆ ॥੫॥ ਅੰਡਜ ਜੇਰਜ ਸੇਤਜ ਉਤਭੁਜ, ਸਭਿ ਵਰਨ ਰੂਪ ਜੀਅ ਜੰਤ ਉਪਈਆ ॥ ਸਾਧੂ ਸਰਣਿ ਪਰੈ ਸੋ ਉਬਰੈ, ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਚੰਡਾਲੁ ਚੰਡਈਆ ॥੬॥ ਨਾਮਾ ਜੈਦੇਉ, ਕੰਬੀਰੁ ਤ੍ਰਿਲੋਚਨੁ, ਅਉਜਾਤਿ ਰਵਿਦਾਸੁ ਚਮਿਆਰੁ ਚਮਈਆ॥ ਜੋ ਜੋ ਮਿਲੈ ਸਾਧੂ ਜਨ ਸੰਗਤਿ, ਧਨੁ ਧੰਨਾ ਜਟੁ, ਸੈਣੁ ਮਿਲਿਆ ਹਰਿ ਦਈਆ॥੭॥ ਸੰਤ ਜਨਾ ਕੀ ਹਰਿ ਪੈਜ ਰਖਾਈ, ਭਗਤਿ ਵਛਲੁ**

**ਅੰਗੀਕਾਰੁ ਕਰਈਆ॥ ਨਾਨਕ, ਸਰਣਿ ਪਰੇ ਜਗ ਜੀਵਨ, ਹਰਿ ਹਰਿ ਕਿਰਪਾ ਧਾਰਿ ਰਖਈਆ ॥੮॥੪॥੭॥**

**ਪਦ ਅਰਥ :** ਆਸਣ ਸਿਧ=ਸਿਧਾਂ ਦੇ ਆਸਣ। ਸਿਖਹਿ=ਸਿਖਦੇ ਹਨ। ਬਹੁਤੇਰੇ=ਬਹੁਤ ਹੀ। ਮਨਿ=ਮਨ ਵਿੱਚ। ਮਾਗਹਿ=ਮੰਗਦੇ ਹਨ। ਰਿਧਿ ਸਿਧਿ=ਰਿਧੀਆਂ ਸਿਧੀਆਂ। ਚੇਟਕ=ਜਾਦੂਗਰਾਂ ਦਾ ਤਮਾਸ਼ਾ, ਇੰਦ੍ਰ ਜਾਲ ਦਾ ਖੇਲ, ਕੌਤਕ। ਚੇਟਕਈਆ=ਕੌਤਕ ਕਰਨ ਵਾਲਾ, ਇੰਦ੍ਰ ਜਾਲ ਦਾ ਤਮਾਸ਼ਾ ਕਰਨ ਵਾਲਾ, ਜਾਦੂਗਰ। ਹਰਿ ਨਾਮਿ=ਹਰੀ ਦੇ ਨਾਮ ਦੁਆਰਾ। ਪਈਆ=ਪਾਈ ਜਾਂਦੀ ਹੈ। ਉਪਈਆ=ਪੈਦਾ ਕੀਤੇ ਹਨ। ਉਬਰੈ=ਤਰ ਜਾਂਦਾ ਹੈ। ਅਉਜਾਤਿ=ਨੀਚ ਜਾਤਿ ਵਾਲਾ (ਨੋਟ-'ਅਉ ਜਾਤਿ' ਪਦ ਛੇਦ ਕਰਨਾ ਹੈ)। ਚਮਿਆਰੁ ਚਮਈਆ=ਚੰਮ ਦੇ ਕੰਮ ਕਰਨ ਵਾਲਾ ਚਮਿਆਰ। ਧਨੁ=ਧੰਨਤਾ ਯੋਗ। ਧੰਨਾ ਜਟੁ=ਵੇਖੋ ਪੋਥੀ ਛੇਵੀਂ ਪੰਨਾ ੩੯੬। ਸੈਣੁ=ਵੇਖੋ ਪੋਥੀ ਸਤਵੀਂ ਪੰਨਾ ੫੫੩। ਦਈਆ=ਕਰਤਾਰ ਨੂੰ। ਪੈਜ=ਇਜ਼ਤ। ਭਗਤਿ ਵਛਲੁ=ਭਗਤੀ ਦਾ ਪਿਆਰਾ। ਅੰਗੀਕਾਰ ਕਰਈਆ=ਪੱਖ ਕਰਨ ਵਾਲਾ।

**ਅਰਥ :** (ਹੇ ਭਾਈ ! ਕਈ ਜੀਵ) ਸਿਧਾਂ ਦੇ ਬਹੁਤ ਆਸਣ ਸਿਖਦੇ ਹਨ (ਪਰ ਉਹ ਆਪਣੇ) ਮਨ ਵਿੱਚ ਰਿਧੀਆਂ ਸਿਧੀਆਂ ਮੰਗਦੇ ਹਨ (ਅਤੇ ਇਹ) ਨਾਟਕ-ਚੇਟਕ ਇੰਦ੍ਰ ਜਾਲ ਦਾ ਖੇਲ੍ਹ ਹੀ ਹੈ। (ਇਹਨਾਂ ਦੀ ਪ੍ਰਾਪਤੀ ਨਾਲ) ਮਨ ਵਿੱਚ ਨਾ ਸੰਤੋਖ ਆਉਂਦਾ ਹੈ ਨਾ (ਆਤਮਿਕ) ਸ਼ਾਂਤੀ ਆਉਂਦੀ ਹੈ, ਸਾਧੂ (ਗੁਰੂ) ਨੂੰ ਮਿਲ ਕੇ ਹਰੀ ਦੇ ਨਾਮ ਦੁਆਰਾ (ਜਦੋਂ) ਸਫਲੰਤਾ ਪ੍ਰਾਪਤ ਹੁੰਦੀ ਹੈ ਤਾਂ (ਮਨ ਦੀ) ਤ੍ਰਿਪਤੀ (ਸ਼ਾਂਤੀ) ਹੁੰਦੀ ਹੈ।੫।

(ਪਰਮਾਤਮਾ ਨੇ) ਸਾਰੇ ਵਰਨਾਂ ਦੇ ਰੂਪ ਜੀਵ ਜੰਤੂ ਅੰਡਜ, ਜੇਰਜ, ਸੇਤਜ, ਉਤਭਜ (ਚਾਰ ਖਾਣੀਆਂ ਤੋਂ) ਪੈਦਾ ਕੀਤੇ ਹਨ। ਜੋ (ਮਨੁੱਖ) ਸਾਧੂ (ਗੁਰੂ ਦੀ) ਸ਼ਰਨ ਵਿੱਚ ਪੈਂਦਾ ਹੈ ਉਹ (ਸੰਸਾਰ ਤੋਂ) ਤਰ ਜਾਂਦਾ ਹੈ (ਭਾਵੇਂ ਉਹ) ਖਤ੍ਰੀ, ਬ੍ਰਾਹਮਣ, ਸ਼ੂਦਰ, ਵੈਸ਼, ਚੰਡਾਲ ਤੋਂ ਚੰਡਾਲ (ਕਿਸੇ ਵਰਨ ਦਾ ਵੀ ਕਿਉਂ ਨਾ ਹੋਵੇ)।੬।

(ਭਗਤ) ਨਾਮਦੇਵ, ਜੈ ਦੇਵ, ਕਬੀਰ, ਤਿਲੋਚਨ (ਅਤੇ) ਨੀਚ ਜਾਤ ਵਾਲਾ ਚੰਮ ਦੇ ਕੰਮ ਕਰਨ ਵਾਲਾ ਰਵਿਦਾਸ ਚਮਿਆਰ, ਧੰਨਾ ਜਟ, ਸੈਣ (ਨਾਈ) ਜੋ ਜੋ ਸਾਧੂ ਜ਼ਨਾ ਦੀ ਸੰਗਤ ਵਿੱਚ ਮਿਲਿਆ ਹੈ (ਓਹ) ਧੰਨਤਾ ਯੋਗ ਹੋਇਆ ਹੈ (ਅਤੇ ਉਹ ਉਸ) ਹਰੀ ਕਰਤਾਰ ਨੂੰ ਮਿਲ ਪਿਆ ਹੈ।੭।

(ਹੇ ਭਾਈ !) ਪਰਮੇਸ਼ਰ ਨੇ ਸੰਤ (ਭਗਤ) ਜ਼ਨਾਂ ਦੀ ਇਜਤ ਰਖੀ ਹੈ (ਕਿਉਂਕਿ ਪ੍ਰਭੂ) ਭਗਤਾਂ ਨੂੰ ਪਿਆਰ ਰਨ ਵਾਲਾ ਹੈ (ਅਤੇ ਸਦਾ ਭਗਤਾਂ ਦਾ) ਪੱਖ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਜੀਵ) ਜਗਤ ਨੂੰ ਜੀਵਨ ਦੇਣ ਵਾਲੇ ਪ੍ਰਭੂ ਦੀ ਸ਼ਰਣ ਵਿੱਚ ਪੈ ਗਏ ਹਨ (ਉਨ੍ਹਾਂ ਨੂੰ ਹਰੀ ਨੇ ਕਿਰਪਾ ਧਾਰ ਕੇ ਰਖ ਲਿਆ ਹੈ)।੮।੪।੭।

## ਸਾਰੰਸ਼ ਅਤੇ ਸਿਧਾਂਤ

ਰਹਾਉ ਵਾਲੀ ਪੰਕਤੀ ਚੋਂ ਬ੍ਰਿਹੁ ਨਾਲ ਭਿੱਜੇ ਹੋਏ ਵਾਕ ਪੜ੍ਹਿਆਂ ਹੀ ਕਲੇਜੇ ਵਿੱਚ ਠੰਡ ਪੈਂਦੀ ਹੈ:-

**ਕ੍ਰਿਪਾ ਕਰਹੁ ਮਧ ਸੂਦਨ ਮਾਧਉ, ਮੈ ਖਿਨੁ ਖਿਨੁ ਸਾਧੂ ਚਰਣ ਪਖਈਆ ॥**

ਕਿਤਨਾ ਚਾਉ ਹੈ ਗੁਰੂ ਰਾਮਦਾਸ ਪਾਤਿਸ਼ਾਹ ਜੀ ਦੇ ਮਨ ਵਿੱਚ ਸਾਧ ਗੁਰੂ ਦੇ ਦਰਸ਼ਨ ਦਾ। ਆਪ ਸੰਨਿਆਸੀ ਤੇ ਦਿਗੰਬਰ ਬਣ ਕੇ, ਘਰ ਬਾਹਰ ਛੱਡ ਕੇ ਥਾਂ ਥਾਂ ਫਿਰਨ ਵਾਲੀ ਕ੍ਰਿਆ ਨੂੰ ਪਸੰਦ ਨਹੀਂ ਕਰਦੇ। "ਰਿਧਿ ਸਿਧਿ ਚੇਟਕ ਚੇਟਕਈਆ" ਵਾਲੀ ਕ੍ਰਿਆ ਨਾਲ ਮਨ ਟਿਕਦਾ ਨਹੀਂ, ਸਗੋਂ ਹੋਰ ਚੰਚਲ ਹੁੰਦਾ ਹੈ। ਮਨ ਨੂੰ ਜੇ ਤ੍ਰਿਪਤੀ ਤੇ ਸ਼ਾਂਤੀ ਆਉਂਦੀ ਹੈ ਤਾਂ ਕੇਵਲ ਸਾਧ-ਗੁਰੂ ਦੀ ਸ਼ਰਣ ਵਿੱਚ। ਗੁਰਦੇਵ ਪਿੰਤਾ ਜੀ ਪੁਰਾਤਨ ਭਗਤਾਂ ਦਾ ਹਵਾਲਾ ਦੇ ਕੇ ਅਸਾਂ ਅਸਾਮਾਦਕ ਜੀਆਂ ਨੂੰ ਸਮਝਾ ਰਹੇ ਹਨ ਕਿ ਜਿਹੜੇ ਜੀਵ ਸਾਧੂ ਜਨ ਗੁਰੂ ਦੀ ਸੰਗਤਿ ਵਿੱਚ ਮਿਲੇ ਹਨ ਉਹ ਸਾਰੇ ਧੰਨਤਾ ਯੋਗ ਹਨ ਕਿਉਂਕਿ

ਉਨ੍ਹਾਂ ਨੂੰ ਪ੍ਰੇਰਕ ਹਰੀ ਉਥੋਂ ਹੀ ਮਿਲਿਆ ਹੈ।

"ਸਾਧ ਸੰਗਤ ਕੀ ਭੀਰ ਜਾਉ ਪਾਈ, ਤਉ ਨਾਨਕ ਹਰਿ ਸੰਗਿ ਮਿਰੀਆ॥" (ਪੰਨਾ ੧੨੦੬) ਵਾਲੇ ਬਚਨ ਵੀ ਇਸੇ ਤੱਥ ਨੂੰ ਉਜਾਗਰ ਕਰਦੇ ਹਨ। ਇਸ ਲਈ ਗੁਰੂ ਉਤੇ ਨਿਸਚਾ ਰਖ ਕੇ ਗੁਰੂ ਦੀ ਸ਼ਰਣ ਵਿੱਚ ਪੈ ਜਾਈਏ। "ਜਹਾਂ ਜਹਾਂ ਖਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ ਦੇਗ ਤੇਗ ਫਤਿਹ" ਵਾਲੀ ਅਰਦਾਸ ਸੁਣੀ ਜਾਂਦੀ ਹੈ ਅਤੇ ਲੋੜੀਂਦੀ ਰਖਿਆ ਜ਼ਰੂਰ ਮਿਲਦੀ ਹੈ:-

**ਹੋਈ ਰਾਜੇ ਰਾਮ ਕੀ ਰਖਵਾਲੀ ॥** [ਪੰਨਾ ੬੨੦

**ਬਿਲਾਵਲੁ ਮਹਲਾ ੪ ॥ ਅੰਤਰਿ ਪਿਆਸ ਉਠੀ ਪ੍ਰਭ ਕੇਰੀ, ਸੁਣਿ ਗੁਰ ਬਚਨ, ਮਨਿ ਤੀਰ ਲਗਈਆ ॥ ਮਨ ਕੀ ਬਿਰਥਾ, ਮਨ ਹੀ ਜਾਣੈ, ਅਵਰੁ ਕਿ ਜਾਣੈ ਕੋ ਪੀਰ ਪਰਈਆ ॥੧॥ ਰਾਮ! ਗੁਰਿ ਮੋਹਨਿ ਮੋਹਿ ਮਨੁ ਲਈਆ ॥ ਹਉ ਆਕਲ ਬਿਕਲ ਭਈ ਗੁਰ ਦੇਖੇ, ਹਉ ਲੋਟ ਪੋਟ ਹੋਇ ਪਈਆ ॥੧॥ ਰਹਾਉ॥ ਹਉ ਨਿਰਖਤ ਫਿਰਉ ਸਭਿ ਦੇਸ ਦਿਸੰਤਰ, ਮੈ ਪ੍ਰਭ ਦੇਖਨ ਕੋ ਬਹੁਤੁ ਮਨਿ ਚਈਆ ॥ ਮਨੁ ਤਨੁ ਕਾਟਿ ਦੇਉ ਗੁਰ ਆਗੈ, ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਈਆ ॥੨॥ ਕੋਈ ਆਣਿ ਸਦੇਸਾ ਦੇਇ ਪ੍ਰਭ ਕੇਰਾ, ਰਿਦ ਅੰਤਰਿ ਮਨਿ ਤਨਿ ਮੀਠ ਲਗਈਆ ॥ ਮਸਤਕੁ ਕਾਟਿ ਦੇਉ ਚਰਣਾ ਤਲਿ, ਜੋ ਹਰਿ ਪ੍ਰਭੁ ਮੇਲੇ ਮੇਲਿ ਮਿਲਈਆ ॥੩॥ ਚਲੁ ਚਲੁ ਸਖੀ ਹਮ ਪ੍ਰਭੁ ਪਰਬੋਧਹ, ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ ॥ ਭਗਤਿ ਵਛਲੁ ਉਆ ਕੋ ਨਾਮੁ ਕਹੀਅਤੁ ਹੈ, ਸਰਣਿ ਪ੍ਰਭੂ ਤਿਸੁ ਪਾਛੈ ਪਈਆ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਫਿਰਉਂ, ਦੇਉਂ, ਸੰਦੇਸਾ।

**ਪਦ ਅਰਥ :** ਅੰਤਰਿ=(ਹਿਰਦੇ) ਅੰਦਰ। ਕੇਰੀ=ਦੀ। ਮਨਿ=ਮਨ ਵਿੱਚ। ਬਿਰਥਾ=ਪੀੜਾ। ਪੀਰ ਪਰਈਆ=ਪਰਾਈ ਪੀੜ, ਦਰਦ। ਰਾਮ=ਹੇ ਰਾਮ !। ਮੋਹਨਿ=ਮੋਹਣ ਵਾਲੇ ਪਿਆਰੇ ਪ੍ਰਭੂ ਨੇ। ਨਿਰਖਤ=ਵੇਖਦੀ ਫਿਰਦੀ ਹਾਂ। ਮਨਿ ਚਈਆ=ਮਨ ਵਿੱਚ ਚਾਉ ਹੈ। ਕਾਟਿ=ਕਟ ਕੇ। ਪੰਥੁ=ਪਰਮਾਤਮਾ ਦੀ ਪ੍ਰਾਪਤੀ ਦਾ ਰਸਤਾ। ਦਿਖਈਆ=ਵਿਖਾਇਆ ਹੈ। ਆਣਿ=ਲਿਆ ਕੇ। ਸਦੇਸਾ=ਸਨੇਹਾ। ਕੇਰਾ=ਦਾ। ਲਗਈਆ=ਲਗਦਾ ਹੈ। ਤਲਿ=ਹੇਠ। ਪਰਬੋਧਹ=ਗਿਆਨ ਦੇਣਾ, ਇਥੇ ਪ੍ਰਸੰਨ ਕਰਨਾ ਹੈ। ਕਾਮਣ=ਟੂਣਾ, ਜਾਦੂ। ਲਹੀਆ=ਲਭਿਆ ਹੈ।

**ਅਰਥ :** (ਹੇ ਭਾਈ ! ਹਿਰਦੇ) ਅੰਦਰ ਪ੍ਰਭੂ (ਮਿਲਣ) ਦੀ ਪਿਆਸ ਉਤਪੰਨ ਹੋਈ, ਗੁਰੂ ਦੇ ਬਚਨ ਸੁਣ ਕੇ (ਮੇਰੇ) ਮਨ ਵਿੱਚ (ਪ੍ਰੇਮ) ਰੂਪੀ ਤੀਰ ਲੱਗਾ। ਮਨ ਦੀ ਪੀੜ ਮਨ ਹੀ ਜਾਣਦਾ ਹੈ, (ਇਸ) ਪੀੜ ਨੂੰ ਹੋਰ ਕੋਈ ਕੀ ਜਾਣ ਸਕਦਾ ਹੈ? (ਕਉਣ ਜਾਣੈ ਪੀਰ ਪਰਾਈ)।੧।

ਹੇ (ਮੇਰੇ) ਰਾਮ ! ਮੋਹਣ ਵਾਲੇ ਪਿਆਰੇ ਗੁਰੂ ਨੇ ਮੇਰੇ ਮਨ ਨੂੰ ਮੋਹ ਲਿਆ ਹੈ। ਮੈਂ ਗੁਰੂ ਦਾ ਦਰਸ਼ਨ ਕਰਕੇ ਵਿਆਕੁਲ ਹੋ ਗਈ ਹਾਂ (ਅਤੇ) ਲੋਟ ਪੋਟ ਹੋ ਕੇ (ਗੁਰੂ ਅਗੇ ਢਹਿ) ਪਈ ਹਾਂ।੧।ਰਹਾਉ।

(ਹੇ ਭਾਈ ! ਮੈਂ) ਸਾਰੇ ਦੇਸ਼ਾਂ ਦਿਸ਼ਾਤਰਾਂ ਵਿੱਚ (ਉਸ ਪ੍ਰਭੂ) ਨੂੰ ਲਭਦੀ ਫਿਰਦੀ ਹਾਂ, ਮੈਨੂੰ ਪ੍ਰਭੂ ਦੇਖਣ ਦਾ (ਆਪਣੇ) ਮਨ ਵਿੱਚ ਬਹੁਤ ਚਾਉ ਹੈ। (ਮੇਰਾ ਦਿਲ ਕਰਦਾ ਹੈ ਕਿ) ਜਿਸ (ਗੁਰੂ ਨੇ ਮੈਨੂੰ) ਹਰੀ ਪ੍ਰਭੂ ਦੀ (ਪ੍ਰਾਪਤੀ ਦਾ) ਰਸਤਾ ਵਿਖਾਇਆ ਹੈ, (ਮੈਂ ਉਸ) ਗੁਰੂ ਅਗੇ (ਆਪਣਾ) ਮਨ ਤੇ ਸਰੀਰ ਕੱਟ ਕੱਟ ਕੇ (ਭੇਟਾ ਕਰ) ਦਿਆਂ।੨।

ਹੇ ਭਾਈ ! ਮੈਨੂੰ ਕੋਈ (ਮੇਰੇ) ਪ੍ਰਭੂ ਦਾ ਸਨੇਹਾ ਲਿਆ ਕੇ ਦੇਵੇ, (ਉਹ ਮੇਰੇ) ਮਨ ਵਿੱਚ ਤੇ ਸਰੀਰ ਵਿੱਚ ਮਿੱਠਾ ਲਗਦਾ ਹੈ। (ਮੈਂ ਆਪਣਾ) ਸਿਰ ਕੱਟ ਕੇ (ਉਸ ਦੇ) ਚਰਨਾ ਦੇ ਹੇਠਾਂ ਰਖ ਦਿਆਂ ਜੋ (ਮੈਨੂੰ ਮੇਰਾ) ਹਰੀ ਪ੍ਰਭੂ ਮੇਲ ਦੇਵੇ।੩।

ਹੇ ਸਖੀ ! ਚਲ ਆ ਪ੍ਰਭੂ ਨੂੰ ਪ੍ਰਸੰਨ ਕਰਨ ਚਲੀਏ, ਗੁਣਾਂ ਦਾ ਟੂਣਾ ਕਰਕੇ ਪ੍ਰਭੂ ਪਤੀ ਨੂੰ ਲਭ ਲਈਏ। ਉਸ (ਪ੍ਰਭੂ) ਦਾ ਨਾਮ ਭਗਤੀ ਨਾਲ ਪਿਆਰ ਕਰਨ ਵਾਲਾ ਆਖਿਆ ਜਾਂਦਾ ਹੈ, ਪ੍ਰਭੂ ਦੀ ਸ਼ਰਣ ਵਿੱਚ (ਪ੍ਰਾਪਤੀ ਲਈ) ਉਸ ਦੇ ਮਗਰ ਪੈ ਜਾਈਏ (ਪਿਛੇ ਨਾ ਹਟੀਏ)।੪।

**ਖਿਮਾ ਸੀਗਾਰ ਕਰੇ ਪ੍ਰਭ ਖੁਸੀਆ, ਮਨਿ ਦੀਪਕ ਗੁਰ ਗਿਆਨੁ ਬਲਈਆ ॥ ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ, ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆ॥੫॥ ਹਰਿ ਹਰਿ ਹਾਰੁ ਕੰਠਿ ਹੈ ਬਨਿਆ, ਮਨੁ ਮੋਤੀ ਚੂਰੁ, ਵਡ ਗਹਨ ਗਹਨਈਆ॥ ਹਰਿ ਹਰਿ ਸਰਧਾ ਸੇਜ ਵਿਛਾਈ, ਪ੍ਰਭੁ ਛੋਡਿ ਨ ਸਕੈ, ਬਹੁਤੁ ਮਨਿ ਭਈਆ ॥੬॥ ਕਹੈ ਪ੍ਰਭੁ ਅਵਰੁ, ਅਵਰੁ ਕਿਛੁ ਕੀਜੈ, ਸਭੁ ਬਾਦਿ ਸੀਗਾਰ ਫੋਕਟ ਫੋਕਟਈਆ ॥ ਕੀਓ ਸੀਗਾਰ ਮਿਲਣ ਕੈ ਤਾਈ, ਪ੍ਰਭੁ ਲੀਓ ਸੁਹਾਗਨਿ, ਥੂਕ ਮੁਖਿ ਪਈਆ॥੭॥ ਹਮ ਚੇਰੀ, ਤੂ ਅਗਮ ਗੁਸਾਈ, ਕਿਆ ਹਮ ਕਰਹ, ਤੇਰੈ ਵਸਿ ਪਈਆ॥ ਦਇਆ ਦੀਨ ਕਰਹੁ ਰਖਿ ਲੇਵਹੁ, ਨਾਨਕ ਹਰਿ ਗੁਰ ਸਰਣਿ ਸਮਈਆ ॥੮॥੫॥੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਖਿਮਾਂ, ਸੀਂਗਾਰ, ਖੁਸੀਆਂ, ਤਾਈਂ, ਗੁਸਾਈਂ, ਕਰਹਂ।

**ਪਦ ਅਰਥ:** ਖਿਮਾ=ਸਹਿਨਸ਼ੀਲਤਾ ਵਾਲਾ ਸੁਭਾਓ। ਬਲਈਆ=ਬਲਦਾ ਹੈ। ਪਈਆ=ਪਈ ਹੋਈ ਹਾਂ। ਕੰਠਿ=ਗਲ ਵਿੱਚ। ਮੋਤੀ ਚੂਰ=ਸਿਰ ਉਤੇ ਸਜਾਉਣ ਵਾਲਾ ਗਹਿਣਾ। ਵਡ ਗਹਨ ਗਹਨਈਆ=ਗਹਿਣਿਆਂ ਚੋਂ ਵੱਡਾ ਗਹਿਣਾ। ਭਈਆ=ਭਾ ਗਿਆ ਹੈ। ਬਾਦਿ=ਵਿਅਰਥ। ਫੋਕਟ ਫੋਕਟਈਆ=ਨਿਸਫਲ ਤੋਂ ਨਿਸਫਲ। ਚੇਰੀ=ਦਾਸੀ। ਅਗਮ=ਅਪਹੁੰਚ। ਗੁਸਾਈ=ਮਾਲਕ। ਵਸਿ= ਵਸ ਵਿੱਚ। ਸਰਣਿ ਸਮਈਆ=ਸ਼ਰਣ ਵਿੱਚ ਸਮਾਈ ਹਾਂ।

**ਅਰਥ :** (ਹੇ ਭਾਈ ! ਜੀਵ ਇਸਤਰੀ) ਖਿਮਾ ਰੂਪੀ ਸ਼ੀਂਗਾਰ ਕਰੇ, (ਆਪਣੇ) ਮਨ ਵਿੱਚ ਗੁਰੂ ਦੇ ਗਿਆਨ ਦਾ ਦੀਵਾ ਬਾਲੇ (ਇਸ ਤਰ੍ਹਾਂ) ਪ੍ਰਭੂ ਖੁਸ਼ੀਆਂ ਬਖ਼ਸ਼ਦਾ ਹੈ। ਮੇਰਾ ਪ੍ਰਭੂ ਰੱਸ ਰੱਸ ਕੇ ਅਨੰਦ ਮਾਣਦਾ ਹੈ, ਮੈਂ ਉਸ ਅੱਗੇ ਆਪਣਾ ਜੀਉ ਕੱਟ ਕੱਟ ਕੇ ਰਖਦੀ ਹਾਂ।੫।

(ਹੇ ਭਾਈ !) ਹਰਿ ਹਰਿ (ਨਾਮ ਦਾ) ਹਾਰ ਮੇਰੇ ਗਲ ਵਿੱਚ (ਪਾਉਣ ਲਈ) ਬਣ ਗਿਆ ਹੈ, (ਉਹ) ਮਨ ਮੋਤੀ ਚੂਰ, ਗਹਿਣਿਆ ਚੋਂ ਵੱਡਾ ਗਹਿਣਾ ਬਣਿਆ ਹੈ। (ਮੈਂ) ਹਰੀ ਦੀ (ਪ੍ਰਾਪਤੀ ਲਈ) ਸ਼ਰਧਾ ਰੂਪੀ ਸੇਜ ਵਿਛਾਈ ਹੈ (ਉਹ ਸੇਜ ਪ੍ਰਭੂ ਦੇ) ਮਨ ਵਿੱਚ ਬਹੁਤ ਪਸੰਦ ਆ ਗਈ ਹੈ (ਹੁਣ ਮੈਨੂੰ

ਵਿਸ਼ਵਾਸ਼ ਹੈ ਕਿ ਉਹ) ਪ੍ਰਭੂ (ਮੈਨੂੰ) ਛੱਡ ਨਹੀਂ ਸਕਦਾ, (ਮੈਨੂੰ ਅਵੱਸ਼ ਆਪਣੇ ਗਲੇ ਨਾਲ ਲਾਵੇਗਾ)।੬।

(ਹੇ ਭਾਈ!) ਪ੍ਰਭੂ ਹੋਰ ਕਹਿੰਦਾ ਹੈ, (ਜੀਵ-ਇਸਤਰੀ) ਕੁਝ ਹੋਰ ਕਰਦੀ ਹੈ (ਉਸ ਨੇ ਜਿਤਨਾ ਕਰਮ ਕਾਂਡਾਂ ਦਾ) ਸ਼ਿੰਗਾਰ ਕੀਤਾ, (ਓਹ) ਸਭ ਨਿਸਫਲ (ਵਿਅਰਥ ਚਲਾ ਗਿਆ)। (ਉਸ ਨੇ ਪ੍ਰਭੂ ਨੂੰ) ਮਿਲਣ ਲਈ ਸ਼ਿੰਗਾਰ ਕੀਤਾ, ਪਰ ਪ੍ਰਭੂ ਨੂੰ ਸੁਹਾਗਣ ਇਸਤਰੀ ਨੇ ਪਾ ਲਿਆ (ਅਤੇ ਹੋਰ ਹੋਰ ਸ਼ਿੰਗਾਰ ਕਰਨ ਵਾਲੀ ਇਸਤਰੀ ਦੇ) ਮੂੰਹ ਉਤੇ ਥੁੱਕਾਂ ਹੀ ਪਈਆਂ।੭।

(ਹੇ ਪ੍ਰਭੂ !) ਅਸੀਂ ਦਾਸੀਆਂ ਹਾਂ, ਤੂੰ (ਸਾਡਾ) ਅਪਹੁੰਚ ਮਾਲਕ ਹੈਂ, ਅਸੀਂ ਤੇਰੇ ਵਸ ਪਈਆਂ ਹੋਈਆਂ ਕੀ ਕਰ ਸਕਦੀਆਂ ਹਾਂ? (ਭਾਵ ਕੁਝ ਨਹੀਂ ਕਰ ਸਕਦੀਆਂ)। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਹਰੀ ! ਅਸਾਂ ਦੀਨਾਂ ਗਰੀਬਣੀਆਂ ਉਤੇ ਦਇਆ ਕਰੋ, (ਆਪਣੇ ਚਰਨਾਂ ਵਿੱਚ) ਰਖ ਲਵੋ (ਅਤੇ) ਗੁਰੂ ਦੀ ਸ਼ਰਣ ਵਿੱਚ ਸਾਡੀ ਸਮਾਈ ਕਰੋ।੮।੫।੮।

# ਅਰਥ ਭੇਦ ਅਤੇ ਨਿਰਣੈ

## (ੳ) ਚਲੁ ਚਲੁ ਸਖੀ ਹਮ ਪ੍ਰਭੁ ਪਰਬੋਧਹ,
## ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ ॥

ਵੱਖ ਵੱਖ ਅਰਥ :

1) ਹੇ ਸੰਤ ਜਨ ਰੂਪ ਸਖੀ ! ਮਨ ਬਾਣੀ ਸੇ ਤਿਸ ਕੇ ਮਾਰਗ ਮੈ ਚਲ ਕਰ ਹਮ ਅਰ ਤੂੰ ਪ੍ਰਭੂ ਕੇ ਸਰੂਪ ਕੋ (ਪ੍ਰਬੋਧਹ) ਵਸ ਕਰ ਲੇਵੇਂ ਭਾਵ ਪ੍ਰਸੰਨ ਕਰ ਲੇਵੇਂ ਕਿਉਂਕਿ ਗੁਣੋਂ ਕੇ ਧਾਰਨ ਰੂਪੀ (ਕਾਮਾਦਿ) ਜਾਦੂ ਕਰ ਤਿਸ ਹਰਿ ਪ੍ਰਭ ਕੋ ਲਹੀਤਾ ਹੈ। [ਫ. ਸ.

2) ਪ੍ਰਸੰਨ ਕਰਨ ਦੀ ਕ੍ਰਿਯਾ। [ਮਹਾਨ ਕੋਸ਼

3) ਆ, ਸਹੇਲੀ (ਹੇ ਗੁਰਸਿਖ ਭਾਈ !) ਅਸੀਂ ਪ੍ਰਭੂ ਨੂੰ ਚੰਗੀ ਤਰ੍ਹਾਂ ਸਮਝੀਏ ਅਤੇ ਗੁਣਾਂ ਦੇ ਜਾਦੂ ਟੂਣੇ ਕਰਕੇ ਪ੍ਰਭੂ ਨੂੰ ਪ੍ਰਾਪਤ ਕਰੀਏ। [ਸ਼ਬਦਾਰਥ

4) ਹੇ ਸਖੀ! ਆ ਤੁਰ, ਹੇ ਸਖੀ! ਆ ਤੁਰ, ਅਸੀਂ (ਚਲ ਕੇ) ਪ੍ਰਭੂ (ਦੇ ਪਿਆਰ) ਨੂੰ ਹਿਲੂਣਾ ਦੇਈਏ (ਆਤਮਿਕ) ਗੁਣਾਂ ਦੇ ਕਾਮਣ ਪਾ ਕੇ ਉਸ ਪ੍ਰਭੂ-ਪਤੀ ਨੂੰ ਵਸ ਵਿੱਚ ਕਰੀਏ।[ਦਰਪਣ

5) ਪ੍ਰਬੋਧਹ=ਪਛਾਣ ਲਈਏ। [ਪੰ. ਨਰੈਣ ਸਿੰਘ

6) ਪ੍ਰਬੋਧਹ=ਗਿਆਨ ਨੂੰ ਲਈਏ। [ਸੰ. ਸ.

**ਨਿਰਣੈ :** ਅਸੀਂ ਪ੍ਰਭੂ ਨੂੰ ਥੋੜਾ ਪ੍ਰਬੋਧ ਸਕਦੇ ਹਾਂ, ਉਹ ਸਾਨੂੰ ਪ੍ਰਬੋਧ ਸਕਦਾ ਹੈ, ਜੋ ਸਾਡਾ ਮਾਲਕ ਹੈ, ਗੁਰ-ਪਰਮੇਸ਼ਰ ਹੈ। ਅਸੀਂ ਉਸ ਪ੍ਰਭੂ ਨੂੰ ਪ੍ਰਸੰਨ ਕਰਨ ਲਈ ਉਦਮਸ਼ੀਲ ਹੋ ਸਕਦੇ ਹਾਂ, ਪਰ ਉਸ ਨੂੰ ਰੀਝਾਉਣ ਦਾ ਤਰੀਕਾ ਭਗਤੀ ਦੇ ਗੁਣਾਂ ਦਾ ਧਾਰਨੀ ਬਣਨਾ ਹੈ। ਭਗਤੀ ਰੂਪ ਗੁਣਾਂ ਦੇ ਟੂਣੇ ਜਾਦੂ ਨਾਲ ਪ੍ਰਭੂ ਨੂੰ ਵਸ ਕੀਤਾ ਜਾ ਸਕਦਾ ਹੈ, ਜਿਵੇਂ ਗੁਰਵਾਕ ਹਨ:-

**ਪਤਿਤ ਪਾਵਨ ਦੁਖ ਭੈ ਭੰਜਨੁ ॥ ਅਹੰਕਾਰ ਨਿਵਾਰਣੁ ਹੈ ਭਵ ਖੰਡਨੁ ॥**
**ਭਗਤੀ ਤੋਖਿਤ ਦੀਨ ਕ੍ਰਿਪਾਲਾ, ਗੁਣੇ ਨ ਕਿਤ ਹੀ ਹੈ ਭਿਗਾ ॥** [ਪੰਨਾ ੧੦੮੩

ਸੋ, ਪ੍ਰਭੂ ਨੂੰ ਸਮਝਣ, ਗਿਆਨ ਦੁਆਰਾ ਪਛਾਣਨ ਜਾਂ ਹਲੂਣਾ ਦੇਣ ਵਾਲੀ ਕੋਈ ਗਲ ਨਹੀਂ। ਜਿਵੇਂ ਕਿ ਉਪਰੋਕਤ ਅਰਥਾਂ ਤੋਂ ਪ੍ਰੇਰਨਾ ਮਿਲਦੀ ਹੈ। ਪ੍ਰਭੂ ਤਾਂ ਕੇਵਲ ਭਗਤੀ ਦੁਆਰਾ ਹੀ ਪ੍ਰਸੰਨ ਹੁੰਦਾ ਹੈ, ਓਹ ਹੋਰ ਕਿਸੇ ਗੁਣ ਨਾਲ ਨਹੀਂ ਭਿਜਦਾ।

## (ਅ) ਹਰਿ ਹਰਿ ਸਰਧਾ ਸੇਜ ਵਿਛਾਈ,
## ਪ੍ਰਭੁ ਛੋਡਿ ਨ ਸਕੈ ਬਹੁਤੁ ਮਨਿ ਭਈਆ ॥

ਵੱਖ ਵੱਖ ਅਰਥ :

1) ਤਿਸ ਹਰਿ ਪ੍ਰਭੂ ਕੀ ਪ੍ਰਾਪਤੀ ਵਾਸਤੇ ਹਰ ਪ੍ਰਕਾਰ ਸੇ ਮਨ ਅੰਤਸ਼ਕਰਣ ਮੇਂ ਸਰਧਾ ਰੂਪੀ ਸਿਹਜਾ ਵਿਛਾਈ ਹੈ ਤਬ ਪ੍ਰਭੂ ਕੇ ਵਹੁ ਸੇਹਜਾ ਭਾਵਤੀ ਹੈ ਤਾਂ ਤੇ ਤਿਸ ਕੋ ਛੋਡ ਨਹੀਂ ਸਕਤਾ ਹੈ। [ਫ.ਸ., ਪੰ. ਨਰੈਣ ਸਿੰਘ

2) ਸ਼ਰਧਾ, ਪ੍ਰੇਮ ਰੂਪ ਸੇਜ ਪ੍ਰਭੂ ਲਈ ਵਿਛਾਈ, ਮੈਂ ਪ੍ਰਭੂ ਨੂੰ ਛੱਡ ਨਹੀਂ ਸਕਦੀ, ਕਿਉਂਕਿ ਮੇਰੇ ਮਨ ਵਿੱਚ ਬਹੁਤ ਭਾਉ, ਪ੍ਰੇਮ ਹੈ। [ਸ਼ਬਦਾਰਥ

3) ਹਰਿ-ਨਾਮ ਦੀ ਸਰਧਾ ਮੈਂ (ਆਪਣੇ ਹਿਰਦੇ ਵਿੱਚ) ਸੇਜ ਵਿਛਾ ਦਿੱਤੀ ਹੈ, ਮੇਰੇ ਮਨ ਵਿੱਚ ਉਹ ਪ੍ਰਭੂ-ਪਤੀ ਬਹੁਤ ਪਿਆਰਾ ਲਗ ਰਿਹਾ ਹੈ (ਹੁਣ ਮੈਨੂੰ ਯਕੀਨ ਹੈ ਕਿ ਉਹ) ਪ੍ਰਭੂ ਪਤੀ ਮੈਨੂੰ ਛੱਡ ਨਹੀਂ ਸਕਦਾ। [ਦਰਪਣ

**ਨਿਰਣੈ :** ਪੁਰਾਤਨ ਸਮੂਹ ਟੀਕਾਕਾਰਾਂ ਨੇ ਨੰਬਰ ੨ ਵਾਲੇ ਅਰਥ ਕੀਤੇ ਹਨ ਜੋ ਨੰਬਰ ੧ ਅਤੇ ੩ ਵਾਲੇ ਅਰਥਾਂ ਨਾਲ ਮੇਲ ਨਹੀਂ ਖਾਂਦੇ ਹਨ। ਚਉਥੇ ਪਦੇ ਦੀ ਆਖਰੀ ਪੰਕਤੀ 'ਭਗਤਿ ਵਛਲੁ ਉਆ ਕੋ ਨਾਮੁ ਕਹੀਅਤ ਹੈ, ਸਰਣਿ ਪ੍ਰਭੂ ਤਿਸੁ ਪਾਛੈ ਪਈਆ' ਤੋਂ ਇਹ ਭਰੋਸਾ ਬਝਦਾ ਹੈ ਕਿ ਉਹ ਪ੍ਰਭੂ ਮੇਰੀ ਸਰਧਾ ਰੂਪੀ ਸੇਜ ਨੂੰ ਠੁਕਰਾਏਗਾ ਨਹੀਂ, ਮੈਨੂੰ ਆਪਣੇ ਗਲੇ ਨਾਲ ਲਾਏਗਾ। ਸ਼ਬਦਾਰਥੀ ਵਿਦਵਾਨਾਂ ਨੇ ਇਸ ਪੰਕਤੀ ਨੂੰ ਉਤਮ ਪੁਰਖ ਵਿੱਚ ਅਰਥਾਇਆ ਹੈ। ਜੇ ਇਹ ਬਿਵਸਥਾ ਹੁੰਦੀ ਤਾਂ 'ਪ੍ਰਭੁ ਛੋਡਿ ਨ ਸਕੈ' ਦੀ ਥਾਂ 'ਪ੍ਰਭੁ ਛੋਡਿ ਨ ਸਕਉ' ਪਾਠ ਹੋਣਾ ਸੀ।

ਭਾਈ ਸਾਹਿਬ ਰਣਧੀਰ ਸਿੰਘ ਜੀ ਨੇ ਇਸ ਪੰਕਤੀ ਨੂੰ ਲਗਮਾਤਰੀ ਨੇਮਾਂ ਨਾਲ ਜਿਵੇਂ ਨਾਮ-ਅਭਿਆਸੀ ਰੰਗਾਂ ਵਿੱਚ ਅਰਥਾਇਆ ਹੈ ਓਹ ੧ ਤੇ ੩ ਨੰਬਰ ਵਾਲੇ ਅਰਥਾਂ ਤੇ ਪੱਕੀ ਮੁਹਰ ਛਾਪ ਲਾਈ ਹੈ। ਵੇਖੋ 'ਗੁਰਬਾਣੀ ਵਿਲਖਣਤਾ' (ਪੰਨਾ ੨੪੪-੪੫)।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਮਿਲਾਪ ਵਾਲੇ ਮਾਰਗ ਉਤੇ ਓਹੀ ਜਗਿਆਸੂ ਚਲ ਸਕਦਾ ਹੈ ਜਿਸਦੇ ਹਿਰਦੇ ਅੰਦਰ ਵਿਛੋੜੇ ਦੀ ਪੀੜਾ ਅਤੇ ਦਰਸ਼ਨ ਲਈ ਭਰਪੂਰ ਸਿਕ ਹੋਵੇ। ਸਿਦਕ, ਸ਼ਰਧਾ ਤੇ ਭਾਵਨੀ ਨਾਲ ਹੀ ਅਨੂਠਾ ਚਾਉ ਪੈਦਾ ਹੁੰਦਾ ਹੈ। ਸਹਿਜੇ ਸਹਿਜੇ ਸੋਝੀ ਆਉਂਦੀ ਹੈ ਕਿ ਇਹ ਮਾਰਗ ਚਤੁਰਾਈਆਂ ਤੇ ਸਿਆਣਪਾਂ ਵਾਲਾ ਨਹੀਂ, ਆਪਣਾ ਆਪਾ ਵਿਛਾਉਣ ਵਾਲਾ ਖੰਡੇਧਾਰ ਮਾਰਗ ਹੈ। ਪਤੀ-ਪਰਮੇਸ਼ਰ ਕੁਝ ਆਖੇ ਤੇ ਜੀਵ-ਇਸਤਰੀ ਕੁਝ ਕਰੇ, ਉਸਦਾ ਕੀਤਾ ਸਾਰਾ ਹਾਰ-ਸ਼ਿੰਗਾਰ ਭਾਵ ਕਰਮ ਧਰਮ ਵਿਅਰਥ ਹੀ ਜਾਂਦਾ ਹੈ। ਪ੍ਰਭੂ ਦੇ ਮਿਲਣ ਦੀ ਨਿਸ਼ਾਨੀ ਅਥਵਾ ਪਛਾਣ ਇਹ ਹੈ ਕਿ ਜੀਵ ਨਿਮਾਣਾ ਹੋ ਕੇ ਪ੍ਰਭੂ ਦੇ ਚਰਨਾਂ ਤੇ ਢਹਿ ਪਵੇ, ਹੁਕਮੀ ਬੰਦਾ ਬਣ ਜਾਵੇ, ਫਿਰ ਅਨੰਦ ਹੀ ਅਨੰਦ ਹੈ:-

**ਪ੍ਰਭ ਮਿਲਣੈ ਕੀ ਏਹ ਨੀਸਾਣੀ ॥ ਮਨਿ ਇਕੋ ਸਚਾ ਹੁਕਮੁ ਪਛਾਣੀ ॥**
**ਸਹਜਿ ਸੰਤੋਖਿ ਸਦਾ ਤ੍ਰਿਪਤਾਸੇ, ਅਨਦ ਖਸਮ ਕੈ ਭਾਣੈ ਜੀਉ॥** [ਪੰਨਾ ੧੦੬

ਅੰਤਲੇ ਪਦੇ ਵਿੱਚ ਦੀਨ ਹੋ ਕੇ ਬੇਨਤੀ ਕਰਨ ਦੀ ਸੇਧ ਦਿਤੀ ਹੈ। ਇਸ ਲਈ ਜੀਵ ਨਿਮਾਣਾ ਹੋ ਕੇ ਇਉਂ ਜੋਦੜੀ ਕਰੇ :-

**ਹਉ ਨਾਹੀ ਨਾਹੀ ਕਿਛੁ ਮੇਰਾ, ਨਾ ਹਮਰੋ ਬਸੁ ਚਾਰੀ ॥**
**ਕਰਨ ਕਰਾਵਨ ਨਾਨਕ ਕੇ ਪ੍ਰਭ, ਸੰਤਨ ਸੰਗਿ ਉਧਾਰੀ ॥** [ਪੰਨਾ ੧੨੧੬

**ਬਿਲਾਵਲੁ ਮਹਲਾ ੪ ॥ ਮੈ ਮਨਿ ਤਨਿ ਪ੍ਰੇਮੁ ਅਗਮ ਠਾਕੁਰ ਕਾ, ਖਿਨੁ ਖਿਨੁ ਸਰਧਾ ਮਨਿ ਬਹੁਤੁ ਉਠਈਆ॥ ਗੁਰ ਦੇਖੇ ਸਰਧਾ ਮਨ ਪੂਰੀ, ਜਿਉ ਚਾਤ੍ਰਿਕ ਪ੍ਰਿਉ ਪ੍ਰਿਉ ਬੂੰਦ ਮੁਖਿ ਪਈਆ ॥੧॥ ਮਿਲੁ ਮਿਲੁ ਸਖੀ, ਹਰਿ ਕਥਾ ਸੁਨਈਆ ॥ ਸਤਿਗੁਰੁ ਦਇਆ ਕਰੇ ਪ੍ਰਭੁ ਮੇਲੇ, ਮੈ**

**ਤਿਸੁ ਆਗੈ ਸਿਰੁ ਕਟਿ ਕਟਿ ਪਈਆ ॥੧॥ ਰਹਾਉ॥ ਰੋਮਿ ਰੋਮਿ ਮਨਿ ਤਨਿ ਇਕ ਬੇਦਨ, ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ ॥ ਬੈਦਕ ਨਾਟਿਕ ਦੇਖਿ ਭੁਲਾਨੇ, ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ ॥੨॥ ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ, ਜਿਉ ਬਿਨੁ ਅਮਲੈ ਅਮਲੀ ਮਰਿ ਗਈਆ ॥ ਜਿਨ ਕਉ ਪਿਆਸ ਹੋਇ ਪ੍ਰਭ ਕੇਰੀ, ਤਿਨ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ ॥੩॥ ਕੋਈ ਆਨਿ ਆਨਿ ਮੇਰਾ ਪ੍ਰਭੂ ਮਿਲਾਵੈ, ਹਉ ਤਿਸੁ ਵਿਟਹੁ ਬਲਿ ਬਲਿ ਘੁਮਿ ਗਈਆ ॥ ਅਨੇਕ ਜਨਮ ਕੇ ਵਿਛੁੜੇ ਜਨ ਮੇਲੇ, ਜਾ ਸਤਿ ਸਤਿ ਸਤਿਗੁਰ ਸਰਨਿ ਪਵਈਆ ॥੪॥**

**ਪਦ ਅਰਥ :** ਮੈ=ਮੇਰੇ। ਉਠਈਆ=ਉਠ ਰਹੀ ਹੈ। ਚਾਤ੍ਰਿਕ=ਪਪੀਹਾ। ਪ੍ਰਿਉ ਪ੍ਰਿਉ=ਪਿਰੀ ਪਿਰੀ। ਮੁਖਿ ਪਈਆ=ਮੂੰਹ ਵਿੱਚ ਪੈਂਦੀ ਹੈ। ਸੁਨਈਆ=ਸੁਣੀਏ। ਰੋਮਿ ਰੋਮਿ=ਲੂੰ ਲੂੰ ਵਿੱਚ। ਬੇਦਨ= ਪੀੜਾ। ਬਿਨੁ ਅਮਲੈ=ਨਸ਼ੇ ਤੋਂ ਬਿਨਾ। ਦੁਈਆ=ਦੂਜਾ। ਬੈਦਕ=ਵੈਦ, ਹਕੀਮ। ਨਾਟਿਕ=ਨਾੜੀਆਂ।

**ਅਰਥ :** (ਹੇ ਭਾਈ !) ਮੇਰੇ ਮਨ ਤੇ ਸਰੀਰ ਵਿੱਚ ਅਪਹੁੰਚ ਮਾਲਕ ਦਾ ਬਹੁਤ ਪ੍ਰੇਮ ਹੈ, (ਅਤੇ) ਮਰੇ ਮਨ ਵਿੱਚ ਖਿਨ ਖਿਨ (ਭਾਵ ਹਰ ਵੇਲੇ ਹੀ) ਸ਼ਰਧਾ ਉਠ ਰਹੀ ਹੈ। ਜਿਵੇਂ ਪਪੀਹਾ ਸ੍ਵਾਂਤੀ ਬੂੰਦ ਲਈ ਪ੍ਰਿਉ ਪ੍ਰਿਉ ਕਰਦਾ ਹੈ (ਜਦ ਬੂੰਦ ਉਸ ਦੇ ਮੂੰਹ ਵਿਚ) ਪੈ ਜਾਂਦੀ ਹੈ, ਤਾਂ ਉਹ ਸ਼ਾਂਤ ਹੋ ਜਾਂਦਾ ਹੈ। (ਇਸੇ ਤਰ੍ਹਾਂ) ਗੁਰੂ ਨੂੰ ਵੇਖ ਕੇ (ਮੇਰੇ) ਮਨ ਦੀ ਸ਼ਰਧਾ ਪੂਰੀ (ਹੋਵੇਗੀ)।੧।

ਹੇ ਸਖੀ ! ਮੈਨੂੰ ਮਿਲ (ਜਰੂਰ) ਮਿਲ (ਤਾਂ ਜੋ ਅਸੀਂ) ਹਰੀ ਦੀ ਕਥਾ ਸੁਣੀਏ। ਸਤਿਗੁਰੂ ਦਇਆ ਦ੍ਰਿਸ਼ਟੀ ਕਰੇ, ਪ੍ਰਭੂ ਮੇਲ ਦੇਵੇ (ਮੈਂ) ਉਸ (ਗੁਰੂ ਅਗੇ ਆਪਣਾ) ਸਿਰ ਕੱਟ ਕੱਟ ਕੇ ਭੇਟ ਕਰ ਦਿਆਂ (ਭਾਵ ਕੁਰਬਾਨ ਹੋ ਜਾਵਾਂ)।੧।ਰਹਾਉ।

ਮੇਰੇ ਮਨ ਤੇ ਸਰੀਰ ਵਿੱਚ ਲੂੰ ਲੂੰ ਵਿੱਚ ਇੱਕ (ਵਿਛੋੜੇ ਦੀ) ਪੀੜਾ ਹੈ, ਪ੍ਰਭੂ ਨੂੰ ਵੇਖੇ ਬਿਨਾ ਮੈਨੂੰ ਨੀਂਦ ਨਹੀਂ ਪੈਂਦੀ। ਵੈਦ ਲੋਕ ਨਬਜ਼ਾਂ ਵੇਖ ਕੇ ਭੁੱਲ ਗਏ ਹਨ, (ਪਰ) ਮੇਰੇ ਹਿਰਦੇ ਵਿੱਚ, ਮਨ ਤੇ ਸਰੀਰ ਵਿੱਚ ਪ੍ਰੇਮ ਪੀੜਾ ਲਗ ਰਹੀ ਹੈ (ਜੋ ਉਨ੍ਹਾਂ ਨੂੰ ਪਤਾ ਨਹੀਂ ਲਗਦੀ)।੨।

(ਹੇ ਭਾਈ !) ਜਿਵੇਂ ਅਮਲੀ (ਮਨੁੱਖ) ਨਸ਼ੇ ਤੋਂ ਬਿਨਾ ਮਰ ਜਾਂਦਾ ਹੈ। (ਤਿਵੇਂ) ਮੈਂ ਪ੍ਰੀਤਮ ਨੂੰ ਵੇਖੇ ਬਿਨਾ ਖਿਨ ਪਲ ਭਰ ਵੀ (ਜੀਊਂਦੀ) ਨਹੀਂ ਰਹਿ ਸਕਦੀ। ਜਿਨ੍ਹਾਂ ਨੂੰ ਪ੍ਰਭੂ ਦੀ ਮਿਲਣ ਦੀ ਪਿਆਸ ਹੁੰਦੀ ਹੈ, ਉਨ੍ਹਾਂ ਨੂੰ ਹਰੀ (ਮਿਲੇ) ਤੋਂ ਬਿਨਾ ਕੋਈ ਦੂਜਾ (ਪਦਾਰਥ) ਚੰਗਾ ਨਹੀਂ ਲਗਦਾ।੩।

(ਹੇ ਭਾਈ !) ਮੈਨੂੰ ਕੋਈ (ਮੇਰਾ) ਪ੍ਰਭੂ ਲਿਆ ਕੇ (ਮਿਲਾ ਦੇਵੇ) ਮੈਂ ਉਸ ਤੋਂ ਬਲਿਹਾਰ ਤੇ ਸਦਕੇ ਜਾਂਦਾ ਹਾਂ। ਅਨੇਕਾਂ ਜਨਮ ਤੋਂ ਵਿਛੜੇ ਹੋਏ ਜਨ ਜਦੋਂ ਸਤਿ ਸਤਿ ਕਰਕੇ (ਭਾਵ ਸ਼ਰਧਾ ਨਾਲ) ਸਤਿਗੁਰੂ ਦੀ ਸ਼ਰਣੀ ਪੈ ਗਏ (ਤਾਂ ਉਹ ਸਤਿਗੁਰੂ ਨੇ ਪਰਮੇਸ਼ਰ ਨਾਲ) ਮੇਲ ਦਿੱਤੇ।੪।

**ਸੇਜ ਏਕ ਏਕੋ ਪ੍ਰਭੁ ਠਾਕੁਰੁ, ਮਹਲੁ ਨ ਪਾਵੈ ਮਨਮੁਖ ਭਰਮਈਆ ॥ ਗੁਰੁ ਗੁਰੁ ਕਰਤ ਸਰਣਿ ਜੇ ਆਵੈ, ਪ੍ਰਭੁ ਆਇ ਮਿਲੈ, ਖਿਨੁ ਢੀਲ ਨ ਪਈਆ ॥੫॥ ਕਰਿ ਕਰਿ ਕਿਰਿਆਚਾਰ ਵਧਾਏ, ਮਨਿ ਪਾਖੰਡ ਕਰਮੁ ਕਪਟ ਲੋਭਈਆ ॥ ਬੇਸੁਆ ਕੈ ਘਰਿ ਬੇਟਾ ਜਨਮਿਆ, ਪਿਤਾ ਤਾਹਿ**

**ਕਿਆ ਨਾਮੁ ਸਦਈਆ ॥੬॥ ਪੂਰਬ ਜਨਮਿ ਭਗਤਿ ਕਰਿ ਆਏ, ਗੁਰਿ ਹਰਿ ਹਰਿ, ਹਰਿ ਹਰਿ ਭਗਤਿ ਜਮਈਆ ॥ ਭਗਤਿ ਭਗਤਿ ਕਰਤੇ ਹਰਿ ਪਾਇਆ, ਜਾ ਹਰਿ ਹਰਿ, ਹਰਿ ਹਰਿ ਨਾਮੁ ਸਮਈਆ ॥੭॥ ਪ੍ਰਭਿ ਆਣਿ ਆਣਿ ਮਹਿੰਦੀ ਪੀਸਾਈ, ਆਪੇ ਘੋਲਿ ਘੋਲਿ ਅੰਗਿ ਲਈਆ ॥ ਜਿਨ ਕਉ ਠਾਕੁਰਿ ਕਿਰਪਾ ਧਾਰੀ, ਬਾਹ ਪਕਰਿ ਨਾਨਕ ਕਢਿ ਲਈਆ ॥੮॥੬॥੨॥੧॥੬॥੯॥**

**ਪਦ ਅਰਥ :** ਢੀਲ=ਢਿਲ, ਦੇਰ। ਕਿਰਿਆਚਾਰ=ਕ੍ਰਿਆ ਕਾਂਡ ਦਾ ਆਚਰਣ, ਕਰਮ ਕਾਂਡ ਦਾ ਕਰਨਾ। ਬੇਸੁਆ=ਵੇਸਵਾ। ਪਿਤਾ ਤਾਹਿ=ਉਸ ਦੇ ਪਿਉ ਦੇ। ਸਦਈਆ=ਸਦਿਆ ਜਾਵੇ। ਪੂਰਬ ਜਨਮਿ=ਪਿਛਲੇ ਜਨਮ ਵਿੱਚ। ਭਗਤਿ ਕਰਿ=ਭਗਤੀ ਕਰਕੇ। ਜਮਈਆ=ਜਮਾਈ ਹੈ। ਬਾਹ ਪਕਰਿ= ਬਾਂਹ ਫੜ ਕੇ।

**ਅਰਥ :** (ਹੇ ਭਾਈ ! ਅੰਤਹਕਰਨ ਰੂਪੀ) ਇਕੋ ਸੇਜਾ ਹੈ। (ਉਸ ਉਤੇ) ਇੱਕ ਪ੍ਰਭੂ ਸੁਆਮੀ (ਵਿਆਪਕ ਹੈ, ਪਰ) ਮਨਮੁਖ ਜੀਵ (ਇਸਤਰੀ ਭਰਮਾਂ ਵਿੱਚ) ਭਰਮੀ ਹੋਈ (ਉਸ ਪ੍ਰਭੂ ਦਾ ਮਹਲ ਸਰੂਪ) ਨਹੀਂ ਪਾ ਸਕਦੀ। (ਹਾਂ,) ਗੁਰੂ ਗੁਰੂ ਜਪਦਿਆਂ ਜੇ (ਕੋਈ) ਸ਼ਰਣ ਆ ਜਾਵੇ (ਤਾਂ) ਪ੍ਰਭੂ (ਉਸ ਨੂੰ) ਆ ਕੇ ਮਿਲਦਾ ਹੈ, ਖਿਨ ਮਾਤਰ ਵੀ ਢਿਲ (ਦੇਰੀ) ਨਹੀਂ ਕਰਦਾ।੫।

(ਹੇ ਭਾਈ ! ਜਿਸ ਨੇ ਕਈ ਪ੍ਰਕਾਰ ਦੀ) ਕਿਰਿਆ ਕਰ ਕਰਕੇ (ਕਰਮ ਕਾਂਡ ਆਚਰਣ) ਵਧਾ ਲਏ (ਉਸ ਦੇ) ਮਨ ਵਿੱਚ ਪਾਖੰਡ-ਕਰਮ, ਕਪਟ, ਲੋਭ, (ਆਦਿ ਹੀ ਵਧਦੇ ਗਏ)। (ਉਹ ਕਰਮ ਇਸ ਤਰ੍ਹਾਂ ਨਸ਼ਰ ਹੋ ਗਏ ਜਿਵੇਂ) ਵੇਸ਼ਵਾ ਦੇ ਘਰ ਪੁਤਰ ਜੰਮ ਪਿਆ (ਦਸੋ ਉਸ ਦੇ) ਪਿਤਾ ਦਾ ਕੀ ਨਾਮ ਸਦਿਆ ਜਾਵੇ? (ਭਾਵ ਅਸੰਭਵ ਹੈ)।੬।

(ਹੇ ਭਾਈ ! ਜੋ) ਪਿਛਲੇ ਜਨਮ ਵਿੱਚ ਭਗਤੀ ਕਰਕੇ ਆਏ ਹਨ, (ਉਨ੍ਹਾਂ ਦੇ ਹਿਰਦੇ) ਅੰਦਰ ਗੁਰੂ ਨੇ ਹਰੀ ਹਰੀ ਦੀ ਭਗਤੀ ਜਮਾ ਦਿੱਤੀ (ਭਾਵ ਦ੍ਰਿੜ੍ਹ ਕਰਾ ਦਿਤੀ ਹੈ)। ਜਦੋਂ ਭਗਤੀ ਕਰਦਿਆਂ ਉਨ੍ਹਾਂ ਨੇ ਕਰਣ-ਕਾਰਣ ਹਰੀ ਨੂੰ ਪਾ ਲਿਆ, ਹਰੀ ਦੇ ਨਾਮ ਵਿੱਚ (ਉਨ੍ਹਾਂ ਦੀ) ਸਮਾਈ ਹੋ ਗਈ ।੭।

ਪ੍ਰਭੂ ਨੇ (ਮਨ ਨੂੰ ਨਾਮ-ਅਭਿਆਸ ਵਿੱਚ) ਲਿਆ ਕੇ (ਜੀਵ ਇਸਤਰੀ ਤੋਂ) ਮਹਿੰਦੀ ਪਿਸਾਈ (ਅਤੇ) ਆਪੇ ਹੀ ਘੋਲ ਘੋਲ ਕੇ ਅੰਗਾਂ ਨੂੰ ਲਾਈ (ਭਾਵ ਉਸ ਜੀਵ ਇਸਤਰੀ ਦੇ ਮਨ ਨੂੰ ਆਪਣੇ ਚਰਨਾ ਨਾਲ ਜੋੜਿਆ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ)ਜਿਨ੍ਹਾਂ ਉਤੇ ਮਾਲਕ ਨੇ ਕਿਰਪਾ ਕੀਤੀ (ਉਨ੍ਹਾਂ ਦੀ) ਬਾਂਹ ਫੜ ਕੇ (ਸੰਸਾਰ ਸਮੁੰਦਰ ਚੋਂ ਬਾਹਰ) ਕਢ ਲਿਆ।੮।੬।੨।੧।੬।੯।

## ਅਰਥ ਭੇਦ ਅਤੇ ਨਿਰਣੈ

**ਮਿਲੁ ਮਿਲੁ ਸਖੀ ਹਰਿ ਕਥਾ ਸੁਨਈਆ ॥**

ਵੱਖ ਵੱਖ ਅਰਥ :

੧) ਹੇ ਭਾਈ ! ਸੰਤ ਜਨ ਸਖੀਓਂ ਕੋ ਮਿਲ ਮਿਲ ਕਰ ਤਿਸ ਹਰੀ ਕੀ ਕਥਾ ਕੋ ਹਮ ਸ੍ਰਵਨ ਕਰਤੇ ਹੈਂ। [ਫ.ਸ.

੨) ਸੰਤਾਂ ਰੂਪ) ਸਖੀਆਂ ਨੂੰ ਮਿਲ ਮਿਲ ਕੇ ਮੈਂ ਹਰੀ ਦੀ ਕਥਾ ਸੁਣੀ ਹੈ। [ਪੰ. ਨਰੈਣ ਸਿੰਘ

3) ਸੁਨਈਆ-ਸੁਣਾਓ। [ਸ਼ਬਦਾਰਥ

4) ਹੇ ਸਹੇਲੀਏ ! ਆ, ਇਕੱਠੀਆਂ ਬੈਠੀਏ ਇਕਠੀਆਂ ਬੈਠੀਏ, ਤੇ ਬੈਠ ਕੇ ਪਰਮਾਤਮਾ ਦੀ ਸਿਫਤਿ (ਸਾਲਾਹ) ਸੁਣੀਏ। [ਦਰਪਣ

**ਨਿਰਣੈ :** ਸ਼ਬਦਾਰਥੀ ਵਿਦਵਾਨਾਂ ਨੇ 'ਸੁਨਈਆ' ਪਦ ਦੇ ਅਰਥ 'ਸੁਣਾਓ' ਕੀਤੇ ਹਨ ਜੋ ਠੀਕ ਨਹੀਂ ਜਾਪਦੇ। ਸੁਨਈਆ ਪਦ ਦੇ ਅਰਥ 'ਸੁਣੀਏ' ਹੀ ਠੀਕ ਹਨ। 'ਮਿਲੁ ਮਿਲੁ' ਦੇ ਅਰਥ ਮਿਲ ਮਿਲ ਕੇ ਨਹੀਂ ਹੋ ਸਕਦੇ ਜਿਵੇਂ ਕਿ ਨੰਬਰ ੧ ਤੇ ੨ ਦੇ ਸਾਹਮਣੇ ਦਰਜ ਹਨ ਕਿਉਂਕਿ 'ਮਿਲੁ' ਦੇ ਲਲੇ ਨੂੰ ਔਂਕੜ ਹੈ, ਜੋ ਇਥੇ ਸੰਬੋਧਨ ਰੂਪ ਦਾ ਲਖਾਇਕ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿੱਚ ਵੀ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਹਿਰਦੇ ਦੀ ਸ਼ਰਧਾ ਤੇ ਅਥਾਹ ਪ੍ਰੇਮ ਨੂੰ ਨਿਰੂਪਣ ਕੀਤਾ ਹੈ। ਲੂੰ ਲੂੰ ਵਿੱਚ ਵਿਛੋੜੇ ਦੀ ਪੀੜਾ ਨੂੰ ਪ੍ਰਗਟ ਕਰਨਾ, ਦਰਸ਼ਨ ਵੇਖੇ ਬਿਨਾ ਨੀਂਦ ਨਾ ਆਉਣੀ, ਇਹ ਕੋਈ ਸਾਧਾਰਨ ਗਲ ਨਹੀਂ। ਪ੍ਰੀਤਮ ਦੇ ਵਿਛੋੜੇ ਨੂੰ ਅਨੁਭਵ ਕਰਨਾ ਤੇ ਪੀੜਾ ਨੂੰ ਜਰਨਾ ਬਹੁਤ ਔਖਾ ਹੈ। ਪਰ ਨਾਲ ਹੀ 'ਗੁਰੁ ਗੁਰੁ ਕਰਤ ਸਰਣਿ ਜੇ ਆਵੇ, ਆਇ ਮਿਲੈ ਖਿਨੁ ਢੀਲ ਨ ਪਈਆ' ਦੀ ਜੋ ਸਪਸ਼ਟ ਸੇਧ ਦਿਤੀ ਹੈ, ਉਸ ਨਾਲ ਜਗਿਆਸੂ ਨਿਰਾਸ ਨਹੀਂ ਹੁੰਦਾ, ਸਗੋਂ ਧੀਰਜ ਬਝਦੀ ਹੈ। ਪ੍ਰਭੂ ਦੇ ਮਿਲਾਪ ਵਿੱਚ ਪੂਰਬਲੇ ਜਨਮਾਂ ਦੀ ਭਗਤੀ ਦਾ ਪ੍ਰਤਾਪ ਵੀ ਸ਼ਾਮਲ ਹੁੰਦਾ ਹੈ। 'ਪੂਰਬ ਜਨਮਿ ਪਰਚੂਨ ਕਮਾਏ...' (ਪੰਨਾ ੬੮੭) ਵਾਲੀ ਵਿਥਿਆ ਦਾ ਆਪਣਾ ਅਸਥਾਨ ਹੈ। ਪ੍ਰੇਮਾ ਭਗਤੀ ਤੋਂ ਬਿਨਾ ਪਰਮੇਸ਼ਰ ਦੀ ਪ੍ਰਾਪਤੀ ਸੰਭਵ ਨਹੀਂ। ਆਖਰੀ ਪੰਕਤੀ ਵਿੱਚ ਇਹ ਨਿਚੋੜ ਕਢਿਆ ਹੈ ਕਿ ਪ੍ਰਾਪਤੀ ਮਾਲਕ ਦੀ ਕਿਰਪਾ ਤੇ ਨਿਰਭਰ ਕਰਦੀ ਹੈ। ਸਿਧਾਂਤ ਇਹ ਹੈ ਕਿ ਮਨੁੱਖ ਸ੍ਰੇਸ਼ਟ ਕਰਮ ਕਰੇ ਪਰ ਉਨ੍ਹਾਂ ਤੇ ਮਾਣ ਨਾ ਕਰੇ, ਪ੍ਰਭੂ ਦੀ ਕਿਰਪਾ ਦਾ ਪਾਤਰ ਬਣਿਆ ਰਹੇ; ਫਿਰ ਪਰਮੇਸ਼ਰ ਜਗਿਆਸੂ ਦੀ ਬਾਂਹ ਫੜ ਕੇ ਆਪ ਹੀ ਆਪਣੇ ਗਲੇ ਨਾਲ ਲਾ ਲੈਂਦਾ ਹੈ। ਗੁਰੂ ਗੁਰੂ ਜਪਦਿਆਂ ਸੁਤੇ ਹੀ ਹਿਰਦੇ ਵਿੱਚ ਪ੍ਰੇਮ ਜਾਗ ਪੈਂਦਾ ਹੈ ਤੇ ਸਿਮਰਨ ਦੀ ਲਾਗ ਲੱਗ ਜਾਂਦੀ ਹੈ।

ਇਸ ਅਸ਼ਟਪਦੀ ਵਿੱਚ ਇਹ ਵੀ ਇੱਕ ਵਿਸ਼ੇਸ਼ ਗਲ ਹੈ ਕਿ ਪਿਛਲੇ ਜਨਮ ਵਿੱਚ ਪ੍ਰਭੂ ਦੀ ਭਗਤੀ ਕੀਤੀ ਤਾਂ ਇਹ ਮਨੁੱਖਾ ਜਨਮ ਮਿਲਿਆ। ਹੁਣ ਇਸ ਜਨਮ ਵਿੱਚ ਗੁਰੂ ਦੀ ਕਿਰਪਾ ਨਾਲ ਹੀ ਭਗਤੀ ਦੀ ਦਾਤਿ ਪ੍ਰਾਪਤ ਹੋਣੀ ਹੈ, ਤਾਂ ਹੀ 'ਗੁਰਮੁਖ ਗਾਡੀ ਰਾਹੁ ਚਲੰਦਾ' (ਭਾ. ਗੁ) ਦਾ ਧਾਰਨੀ ਬਣਿਆ ਜਾ ਸਕੇਗਾ।

## ਰਾਗੁ ਬਿਲਾਵਲੁ ਮਹਲਾ ੫ ਅਸਟਪਦੀ ਘਰੁ ੧੨

**ੴ ਸਤਿਗੁਰ ਪ੍ਰਸਾਦਿ ॥ ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ, ਉਪਮਾ ਜਾਤ ਨ ਕਹੀ ॥ ਤਜਿ ਆਨ, ਸਰਣਿ ਗਹੀ ॥੧॥ ਰਹਾਉ॥ ਪ੍ਰਭ ਚਰਨ ਕਮਲ ਅਪਾਰ ॥ ਹਉ ਜਾਉ ਸਦ ਬਲਿਹਾਰ ॥ ਮਨਿ ਪ੍ਰੀਤਿ ਲਾਗੀ ਤਾਹਿ ॥ ਤਜਿ, ਆਨ ਕਤਹਿ ਨ ਜਾਹਿ ॥੧॥ ਹਰਿ ਨਾਮ ਰਸਨਾ ਕਹਨ॥ ਮਲ ਪਾਪ ਕਲਮਲ ਦਹਨ॥ ਚੜਿ ਨਾਵ ਸੰਤ, ਉਧਾਰਿ॥ ਭੈ ਤਰੇ ਸਾਗਰ ਪਾਰਿ ॥੨॥ ਮਨਿ ਡੋਰਿ ਪ੍ਰੇਮ ਪਰੀਤਿ ॥ ਇਹ ਸੰਤ ਨਿਰਮਲ ਰੀਤਿ ॥ ਤਜਿ ਗਏ ਪਾਪ ਬਿਕਾਰ ॥ ਹਰਿ ਮਿਲੇ ਪ੍ਰਭ ਨਿਰੰਕਾਰ ॥੩॥ ਪ੍ਰਭ ਪੇਖੀਐ ਬਿਸਮਾਦ ॥ ਚਖਿ ਅਨਦ ਪੂਰਨ ਸਾਦ ॥ ਨਹ ਡੋਲੀਐ ਇਤ ਊਤ ॥ ਪ੍ਰਭ ਬਸੇ ਹਰਿ ਹਰਿ ਚੀਤ ॥੪॥ ਤਿਨ ਨਾਹਿ ਨਰਕ ਨਿਵਾਸੁ ॥ ਨਿਤ ਸਿਮਰਿ, ਪ੍ਰਭ ਗੁਣਤਾਸੁ ॥ ਤੇ, ਜਮੁ ਨ ਪੇਖਹਿ ਨੈਨ**

**॥ ਸੁਨਿ ਮੋਹੇ ਅਨਹਤ ਬੈਨ ॥੫॥ ਹਰਿ ਸਰਣਿ ਸੂਰ ਗੁਪਾਲ ॥ ਪ੍ਰਭ ਭਗਤ ਵਸਿ ਦਇਆਲ ॥ ਹਰਿ, ਨਿਗਮ ਲਹਹਿ ਨ ਭੇਵ॥ ਨਿਤ ਕਰਹਿ ਮੁਨਿ ਜਨ ਸੇਵ ॥੬॥ ਦੁਖ ਦੀਨ ਦਰਦ ਨਿਵਾਰ ॥ ਜਾ ਕੀ ਮਹਾ ਬਿਖੜੀ ਕਾਰ ॥ ਤਾ ਕੀ ਮਿਤਿ, ਨ ਜਾਨੈ ਕੋਇ ॥ ਜਲਿ ਥਲਿ ਮਹੀਅਲਿ ਸੋਇ ॥੭॥ ਕਰਿ ਬੰਦਨਾ ਲਖ ਬਾਰ ॥ ਥਕਿ ਪਰਿਓ ਪ੍ਰਭ ਦਰਬਾਰ॥ ਪ੍ਰਭ! ਕਰਹੁ ਸਾਧੂ ਧੂਰਿ ॥ ਨਾਨਕ ਮਨਸਾ ਪੂਰਿ ॥੮॥੧॥**

**ਪਦ ਅਰਥ :** ਉਪਮਾ=ਵਡਿਆਈ। ਜਾਤ ਨ ਕਹੀ=ਨਹੀਂ ਕਹੀ ਜਾ ਸਕਦੀ। ਤਜਿ ਆਨ=ਹੋਰਾਂ ਨੂੰ ਛੱਡ ਕੇ। ਗਹੀ=ਪਕੜੀ ਹੈ। ਅਪਾਰ=ਪਾਰ ਤੋਂ ਰਹਿਤ, ਬੇਅੰਤ। ਹਉ ਜਾਉ=ਮੈਂ ਜਾਂਦਾ ਹਾਂ। ਤਾਹਿ=ਉਨ੍ਹਾਂ (ਚਰਨਾਂ) ਨੂੰ। ਕਤਹਿ=ਕਿਸੇ ਪਾਸੇ। ਕਹਨ=ਕਹਿੰਦਿਆਂ, ਉਚਾਰਨ ਕੀਤਿਆਂ। ਮਲ=ਮੈਲ। ਕਲਮਲ=ਪਾਪ। ਦਹਨ=ਸੜ ਜਾਂਦੇ ਹਨ। ਚੜਿ ਨਾਵ=ਬੇੜੀ ਤੇ ਚੜ੍ਹ ਕੇ। ਭੈ=ਡਰਾਉਣਾ (ਸੰਸਾਰ)। ਸਾਗਰ=ਸਮੁੰਦਰ। ਮਨਿ=ਮਨ ਵਿੱਚ। ਡੋਰਿ=ਡੋਰੀ। ਚਖਿ=(ਸੁਆਦ) ਚਖ ਕੇ। ਇਤ ਉਤ=ਇਧਰ, ਉਧਰ।· ਗੁਣਤਾਸੁ=ਗੁਣਾਂ ਦਾ ਖ਼ਜ਼ਾਨਾ। ਨ ਪੇਖਹਿ=ਨਹੀਂ ਵੇਖਦੇ ਹਨ। ਨੈਨ=ਨੈਣਾਂ ਨਾਲ। ਸੁਨਿ=ਸੁਣ ਕੇ। ਸੂਰ=ਸੂਰਬੀਰ, ਬਹਾਦਰ। ਵਸਿ=ਵਸ ਵਿੱਚ। ਨਿਗਮ=ਵੇਦ। ਲਹਹਿ ਨ ਭੇਵ=ਭੇਦ ਨਹੀਂ ਲੈ ਸਕਦੇ। ਕਰਹਿ=ਕਰਦੇ ਹਨ। ਮਹਾ ਬਿਖੜੀ=ਬਹੁਤ ਕਰੜੀ, ਕਠਿਨ। ਮਿਤਿ=ਮਰਯਾਦਾ। ਮਹੀਅਲਿ=ਪ੍ਰਿਥਵੀ ਤੇ ਆਕਾਸ਼ ਦੇ ਵਿਚਕਾਰ, ਪੁਲਾੜ। ਮਨਸਾ=ਇਛਾ।

**ਅਰਥ :** (ਹੇ ਭਾਈ !) ਮੇਰੇ ਪਰਮੇਸ਼ਰ ਦੀ ਵਡਿਆਈ (ਪੂਰੀ ਤਰ੍ਹਾਂ) ਨਹੀਂ ਕਹੀ ਜਾ ਸਕਦੀ। ਹੋਰਨਾਂ ਨੂੰ ਛੱਡ ਕੇ (ਮੈਂ ਕੇਵਲ ਪ੍ਰਭੂ ਦੀ) ਸ਼ਰਨ ਪਕੜੀ ਹੈ।੧।ਰਹਾਉ।

(ਹੇ ਭਾਈ !) ਬੇਅੰਤ ਪ੍ਰਭੂ ਦੇ ਚਰਨ ਕਮਲਾਂ ਤੋਂ ਮੈਂ ਸਦਾ ਸਦਕੇ ਜਾਂਦਾ ਹਾਂ। (ਮੇਰੇ) ਮਨ ਵਿੱਚ ਉਨ੍ਹਾਂ (ਚਰਨਾਂ ਦੀ) ਪ੍ਰੀਤਿ ਲਗੀ ਹੈ (ਅਤੇ ਉਨ੍ਹਾਂ ਚਰਨਾਂ ਨੂੰ) ਛਡ ਕੇ (ਅਸੀਂ) ਹੋਰ ਕਿਸੇ ਪਾਸੇ ਨਹੀਂ ਜਾਂਦੇ।੧।

(ਹੇ ਭਾਈ !) ਪਰਮੇਸ਼ਰ ਦਾ ਨਾਮ ਰਸਨਾ ਨਾਲ ਉਚਾਰਨ ਕੀਤਿਆਂ ਪਾਪਾਂ ਦੀ ਮੈਲ (ਅਤੇ ਹੋਰ ਸਾਰੇ) ਪਾਪ ਸੜ ਜਾਂਦੇ ਹਨ। (ਹੇ ਭਾਈ ! ਤੂੰ ਸੰਤ ਗੁਰੂ ਦੀ) ਬੇੜੀ ਤੇ ਚੜ੍ਹ ਕੇ (ਆਪਣਾ ਆਪ) ਉਧਾਰ ਲੈ (ਬਚਾਅ ਲੈ)। (ਜਿਹੜੇ ਇਸ ਬੇੜੀ ਤੇ ਚੜ੍ਹੇ ਹਨ ਉਹ) ਡਰਾਉਣੇ ਸੰਸਾਰ ਸਮੁੰਦਰ ਤੋਂ ਪਾਰ ਉਤਰ ਗਏ ਹਨ।੨।

(ਹੇ ਭਾਈ ! ਮੇਰੇ) ਮਨ ਵਿੱਚ (ਪ੍ਰਭੂ ਦੇ) ਪ੍ਰੇਮ ਦੀ ਪ੍ਰੀਤੀ (ਲੱਗੀ ਹੋਈ ਹੈ)। ਇਹ ਸੰਤ (ਗੁਰਾਂ ਦੀ) ਨਿਰਮਲ ਮਰਯਾਦਾ ਹੈ (ਕਿ ਜਿਸ ਨੇ ਪ੍ਰੀਤਿ ਕੀਤੀ ਉਸ ਦੇ) ਪਾਪ ਤੇ ਵਿਕਾਰ (ਉਸ ਨੂੰ) ਛੱਡ ਕੇ ਚਲੇ ਗਏ (ਅਤੇ) ਨਿਰ-ਆਕਾਰ ਹਰੀ ਪ੍ਰਭੂ (ਉਸ ਨੂੰ) ਮਿਲ ਪਏ।੩।

(ਹੇ ਭਾਈ !) ਪ੍ਰਭੂ ਨੂੰ ਵੇਖਣਾ ਚਾਹੀਦਾ ਹੈ (ਕਿਉਂਕਿ ਉਸ ਦਾ ਦਰਸ਼ਨ) ਵਿਸਮਾਦ (ਕਰ ਦਿੰਦਾ ਹੈ)। ਨਾਮ ਦਾ ਰਸ) ਚਖ ਕੇ ਪੂਰਨ ਅਨੰਦ ਤੇ ਸੁਆਦ (ਪ੍ਰਾਪਤ ਹੁੰਦਾ ਹੈ)। (ਜਦੋਂ) ਹਰੀ ਪ੍ਰਭੂ ਚਿਤ ਵਿੱਚ ਵਸ ਰਹੇ ਹੁੰਦੇ ਹਨ (ਓਦੋਂ ਮਨੁੱਖ) ਇਧਰ ਉਧਰ ਨਹੀਂ ਡੋਲਦਾ।੪।

(ਹੇ ਭਾਈ !) ਜੋ ਹਰ ਰੋਜ਼ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦਾ ਸਿਮਰਨ ਕਰਦੇ ਹਨ ਉਨ੍ਹਾਂ ਦਾ ਨਰਕਾਂ ਵਿੱਚ ਵਾਸਾ ਨਹੀਂ ਹੁੰਦਾ। (ਜੋ ਗੁਰੂ ਦਾ) ਇੱਕ ਰਸ ਵਾਲਾ ਬਚਨ ਸੁਣ ਕੇ ਮੋਹੇ ਜਾਂਦੇ ਹਨ ਉਹ (ਆਪਣੀਆਂ) ਅੱਖਾਂ ਨਾਲ ਜਮਦੂਤ ਨਹੀਂ ਵੇਖਦੇ।੫।

(ਹੇ ਭਾਈ !) ਹਰੀ ਗੋਪਾਲ ਸ਼ਰਣ ਦੇਣ ਨੂੰ ਸੂਰਬੀਰ ਹੈ। ਦਿਆਲੂ ਪ੍ਰਭੂ ਭਗਤਾਂ ਦੇ ਵਸ ਵਿੱਚ ਹੈ। (ਉਸ) ਹਰੀ ਦਾ ਭੇਦ ਵੇਦ ਵੀ ਨਹੀਂ ਲਖ ਸਕਦੇ। ਮੁਨੀ ਜਨ ਹਰ ਰੋਜ਼ (ਉਸ ਹਰੀ ਦੀ)

ਸੇਵਾ ਕਰਦੇ ਹਨ।੬।

(ਹੇ ਭਾਈ !) ਜਿਸ (ਪ੍ਰਭੂ ਦੀ) ਬਹੁਤ ਕਰੜੀ ਕਾਰ ਹੈ (ਉਹ) ਦੀਨਾਂ ਦਾ ਦੁਖ-ਦਰਦ ਨਵਿਰਤ ਕਰਨ ਵਾਲਾ ਹੈ। ਉਸ (ਪ੍ਰਭੂ) ਦੀ ਮਰਯਾਦਾ ਨੂੰ ਕੋਈ ਨਹੀਂ ਜਾਣਦਾ। (ਉਹ ਪ੍ਰਭੂ) ਜਲਾਂ ਵਿੱਚ ਥਲਾਂ ਵਿੱਚ ਅਤੇ ਪੋਲਾੜ ਵਿੱਚ (ਰਵ ਰਿਹਾ ਹੈ)।੭।

(ਹੇ ਪ੍ਰਭੂ ! ਤੈਨੂੰ) ਲੱਖਾਂ ਵਾਰੀ ਨਮਸਕਾਰ ਕਰ ਕਰਕੇ ਥੱਕ ਕੇ, ਮੈਂ ਤੇਰੇ ਦਰ ਉਤੇ ਢਹਿ ਪਿਆ ਹਾਂ। ਹੇ ਪ੍ਰਭੂ ! (ਮੈਨੂੰ) ਆਪਣੇ ਸਾਧੂ (ਜਨਾ ਦੀ) ਧੂੜੀ ਦਾ (ਦਾਨ) ਬਖ਼ਸ਼ੋ ਜੀ। ਨਾਨਕ (ਦਾਸ ਦੀ ਇਹ) ਇੱਛਾ ਪੂਰੀ ਕਰੋ ਜੀ।੮।੧।

## ਸਾਰੰਸ਼ ਅਤੇ ਸਿਧਾਂਤ

(ਇਥੋਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੀਆਂ ਰਚਿਤ ਅਸਟਪਦੀਆਂ ਦਾ ਆਰੰਭ ਹੁੰਦਾ ਹੈ)।

ਪਰਮੇਸ਼ਰ ਦੀ ਉਪਮਾ ਮਹਾਨ ਹੈ, ਜ਼ਬਾਨ ਤੋਂ ਕਹੀ ਨਹੀਂ ਜਾ ਸਕਦੀ। ਜਦੋਂ ਮਨੁੱਖ ਹੋਰ ਆਸਾਂ ਛੱਡ ਕੇ ਪ੍ਰਭੂ ਦੀ ਸ਼ਰਣ ਪਕੜ ਲੈਂਦਾ ਹੈ, ਰਸਨਾ ਦੁਆਰਾ ਨਾਮ ਜਪਣ ਲਗ ਜਾਂਦਾ ਹੈ ਤਾਂ ਪ੍ਰਭੂ ਵੀ ਮਿਲ ਪੈਂਦਾ ਹੈ ਕਿਉਂਕਿ ਉਹ ਭਾਉ ਭਗਤੀ ਦਾ ਭੁੱਖਾ ਅਤੇ ਭਗਤਾਂ ਦੇ ਅਧੀਨ ਹੈ:-

ੳ) **ਪ੍ਰਭ ਭਗਤ ਵਸਿ ਦਇਆਲ ॥** [ਪੰਨਾ ੮੩੭

ਅ) **ਮੇਰੀ ਬਾਂਧੀ ਭਗਤੁ ਛਡਾਵੈ, ਬਾਂਧੇ ਭਗਤੁ ਨ ਛੂਟੈ ਮੋਹਿ॥** [ਪੰਨਾ ੧੨੫੨

ਉਸ ਪ੍ਰਭੂ ਦੀ ਮ਼ਰਯਾਦਾ ਨੂੰ ਕੋਈ ਨਹੀਂ ਜਾਣ ਸਕਦਾ। ਇਸ ਲਈ ਉਸ ਦੇ ਚਰਨ ਕਮਲਾਂ ਤੋਂ ਵਾਰ ਵਾਰ ਬਲਿਹਾਰ ਜਾਣਾ ਹੀ ਉਚਿਤ ਹੈ। ਅੰਤਲੀਆਂ ਪੰਕਤੀਆਂ ਜਗਿਆਸੂਆਂ ਲਈ ਨਿਮਰਤਾ ਦਾ ਇੱਕ ਅਤਿ ਸੁੰਦਰ ਨਮੂਨਾ ਹਨ:-

**ਕਰਿ ਬੰਦਨਾ ਲਖ ਬਾਰ ॥ ਥਕਿ ਪਰਿਓ ਪ੍ਰਭ ਦਰਬਾਰ ॥**

**ਪ੍ਰਭ ਕਰਹੁ ਸਾਧੂ ਧੂਰਿ ॥ ਨਾਨਕ, ਮਨਸਾ ਪੂਰਿ ॥**

ਸਿਧਾਂਤ ਇਹ ਹੈ ਕਿ ਮਨ ਵਿੱਚ ਪ੍ਰਭੂ ਦੇ ਪ੍ਰੇਮ ਦੀ ਖਿੱਚ ਹੋਵੇ ਤਾਂ ਇੱਕ ਦਿਨ ਉਹ ਸੁਹਾਵਣਾ ਸਮਾਂ ਵੀ ਆ ਜਾਂਦਾ ਹੈ ਜਦੋਂ ਅਸਚਰਜ ਪ੍ਰਭੂ ਦਾ ਦਰਸ਼ਨ ਨਸੀਬ ਹੋ ਜਾਂਦਾ ਹੈ।

**ਬਿਲਾਵਲੁ ਮਹਲਾ ੫ ॥ ਪ੍ਰਭ, ਜਨਮ ਮਰਨ ਨਿਵਾਰਿ ॥ ਹਾਰਿ ਪਰਿਓ ਦੁਆਰਿ ॥ ਗਹਿ ਚਰਨ ਸਾਧੂ ਸੰਗ ॥ ਮਨ ਮਿਸਟ ਹਰਿ ਹਰਿ ਰੰਗ ॥ ਕਰਿ ਦਇਆ, ਲੇਹੁ ਲੜਿ ਲਾਇ ॥ ਨਾਨਕਾ, ਨਾਮੁ ਧਿਆਇ ॥੧॥ ਦੀਨਾ ਨਾਥ ਦਇਆਲ ਮੇਰੇ ਸੁਆਮੀ, ਦੀਨਾ ਨਾਥ ਦਇਆਲ ॥ ਜਾਚਉ ਸੰਤ ਰਵਾਲ ॥੧॥ਰਹਾਉ॥ ਸੰਸਾਰੁ, ਬਿਖਿਆ ਕੂਪ ॥ ਤਮ ਅਗਿਆਨ ਮੋਹਤ ਘੂਪ ॥ ਗਹਿ ਭੁਜਾ ਪ੍ਰਭ ਜੀ, ਲੇਹੁ ॥ ਹਰਿ ਨਾਮੁ ਅਪੁਨਾ ਦੇਹੁ ॥ ਪ੍ਰਭ ਤੁਝ ਬਿਨਾ ਨਹੀ ਠਾਉ ॥ ਨਾਨਕਾ ਬਲਿ ਬਲਿ ਜਾਉ ॥੨॥ ਲੋਭਿ ਮੋਹਿ ਬਾਧੀ ਦੇਹ ॥ ਬਿਨੁ ਭਜਨ ਹੋਵਤ ਖੇਹ ॥ ਜਮ ਦੂਤ ਮਹਾ ਭਇਆਨ ॥ ਚਿਤ ਗੁਪਤ, ਕਰਮਹਿ ਜਾਨ ॥ ਦਿਨੁ ਰੈਨਿ ਸਾਖਿ ਸੁਨਾਇ ॥ ਨਾਨਕਾ ਹਰਿ ਸਰਨਾਇ ॥੩॥ ਭੈ ਭੰਜਨਾ ਮੁਰਾਰਿ ॥ ਕਰਿ ਦਇਆ ਪਤਿਤ ਉਧਾਰਿ ॥ ਮੇਰੇ ਦੋਖ ਗਨੇ ਨ ਜਾਹਿ ॥ ਹਰਿ**

**ਬਿਨਾ, ਕਤਹਿ ਸਮਾਹਿ ॥ ਗਹਿ ਓਟ ਚਿਤਵੀ ਨਾਥ ॥ ਨਾਨਕਾ ਦੇ ਰਖੁ ਹਾਥ ॥੪॥ ਹਰਿ ਗੁਣ ਨਿਧੇ ਗੋਪਾਲ ॥ ਸਰਬ ਘਟ ਪ੍ਰਤਿਪਾਲ ॥ ਮਨਿ ਪ੍ਰੀਤਿ ਦਰਸਨ ਪਿਆਸ ॥ ਗੋਬਿੰਦ ਪੂਰਨ ਆਸ ॥ ਇਕ ਨਿਮਖ ਰਹਨੁ ਨ ਜਾਇ ॥ ਵਡਭਾਗਿ ਨਾਨਕ ਪਾਇ ॥੫॥**

**ਪਦ ਅਰਥ :** ਨਿਵਾਰਿ=ਦੂਰ ਕਰੋ। ਹਾਰਿ=ਹਾਰ ਕੇ, ਨਿਢਾਲ ਹੋ ਕੇ। ਗਹਿ=ਪਕੜ ਕੇ। ਮਿਸਟ=ਮਿੱਠਾ। ਰੰਗ=ਪ੍ਰੇਮ। ਜਾਚਉ=ਮੈਂ ਮੰਗਦਾ ਹਾਂ। ਰਵਾਲ=(ਚਰਨ) ਧੂੜੀ। ਬਿਖਿਆ ਕੂਪ=ਵਿਸ਼ਿਆਂ ਦਾ ਖੂਹ। ਤਮ ਅਗਿਆਨ= ਅਗਿਆਨ ਦਾ ਹਨੇਰਾ। ਮੋਹਤ=ਮੋਹ ਦਾ। ਘੂਪ=ਘੁਪ (ਹਨੇਰਾ)। ਭੁਜਾ=ਬਾਂਹ। ਠਾਉ=ਥਾਂ। ਜਾਉ=ਮੈਂ ਜਾਂਦਾ ਹਾਂ। ਬਾਧੀ ਦੇਹ=ਕਾਇਆ ਬੱਧੀ ਹੋਈ ਹੈ। ਖੇਹ=ਮਿੱਟੀ, ਸੁਆਹ। ਭਇਆਨ=ਭਿਆਨਕ, ਡਰਾਉਣੇ। ਚਿਤ ਗੁਪਤ=ਚਿਤਰ ਗੁਪਤ (ਮੁਨਸ਼ੀ)। ਕਰਮਹਿ ਜਾਨ=ਕਰਮਾਂ ਨੂੰ ਜਾਣਦੇ ਹਨ। ਸਾਖਿ=ਸਾਖੀ, ਉਗਾਹੀ, ਗਵਾਹੀ। ਭੈ ਭੰਜਨਾ=ਡਰ ਨਾਸ਼ ਕਰਨ ਵਾਲੇ। ਮੁਰਾਰਿ, ਮੁਨ ਦੈਂਤ ਨੂੰ ਮਾਰਨ ਵਾਲੇ। ਦੋਖ=ਦੋਸ਼। ਨ ਜਾਹਿ=ਨਹੀਂ ਜਾਂਦੇ। ਕਤਹਿ=ਕਿਥੇ?। ਸਮਾਹਿ=ਸਮਾਅ ਸਕਦੇ ਹਾਂ। ਗੁਣਨਿਧੇ=ਹੇ ਗੁਣਾਂ ਦੇ ਖ਼ਜ਼ਾਨੇ!। ਵਡਭਾਗੀ=ਵਡੇ ਭਾਗਾਂ ਨਾਲ।

**ਅਰਥ :** ਹੇ ਪ੍ਰਭੂ ! (ਮੇਰਾ) ਜਨਮ ਮਰਨ ਦੂਰ ਕਰ ਦੇ। (ਮੈਂ) ਹਾਰ ਕੇ (ਆਪ ਜੀ ਦੇ) ਦੁਆਰੇ ਤੇ ਆ ਪਿਆ ਹਾਂ। ਸਾਧ (ਜਨਾ ਦਾ) ਸੰਗ ਕਰਕੇ (ਆਪ ਦੇ) ਚਰਨ ਫੜੇ ਹਨ। ਮਨ ਵਿੱਚ (ਆਪ) ਹਰੀ ਦਾ ਪ੍ਰੇਮ ਮਿੱਠਾ ਲੱਗਾ ਹੈ। ਦਇਆ (ਦ੍ਰਿਸ਼ਟੀ ਕਰਕੇ) ਮੈਨੂੰ (ਆਪਣੇ) ਲੜ ਨਾਲ ਲਾ ਲਵੋ, (ਤਾਂ ਜੋ) ਨਾਨਕ (ਆਪ ਪ੍ਰਭੂ ਦਾ) ਨਾਮ ਧਿਆਉਂਦਾ ਰਹੇ।੧।

ਹੇ ਦੀਨਾਂ (ਅਨਾਥਾਂ) ਦੇ ਮਾਲਕ ! ਹੇ ਦਇਆਲੂ ! ਹੇ ਦੀਨਾਂ ਦੇ ਮਾਲਕ ਦਇਆਲੂ ਸੁਆਮੀ! ਮੈਂ (ਆਪ ਜੀ ਤੋਂ) ਸੰਤਾਂ ਦੇ (ਚਰਨਾਂ ਦੀ) ਧੂੜੀ ਮੰਗਦਾ ਹਾਂ।੧।ਰਹਾਉ।

(ਹੇ ਪ੍ਰਭੂ ! ਇਹ) ਸੰਸਾਰ ਵਿਸ਼ਿਆਂ ਦਾ ਖੂਹ ਹੈ। ਅਗਿਆਨਤਾ ਦੇ ਘੁਪ ਹਨੇਰੇ ਕਰਕੇ (ਮਾਇਆ ਵਿੱਚ) ਮੋਹਿਆ ਪਿਆ ਹਾਂ। ਹੇ ਪ੍ਰਭੂ ਜੀ ! (ਇਸ ਖੂਹ ਚੋਂ ਕਢਣ ਲਈ ਮੇਰੀ) ਬਾਂਹ ਫੜ ਲਵੋ। ਹੇ ਹਰੀ ! (ਮੈਨੂੰ) ਆਪਣਾ ਨਾਮ ਦਿਓ। ਹੇ ਪ੍ਰਭੂ ! ਤੇਰੇ ਬਿਨਾ (ਮੇਰਾ ਕੋਈ) ਥਾਂ (ਟਿਕਾਣਾ) ਨਹੀਂ ਹੈ। ਨਾਨਕ (ਗੁਰੂ ਜੀ ਆਖਦੇ ਹਨ ਕਿ ਹੇ ਪ੍ਰਭੂ! ਮੈਂ ਆਪ ਤੋਂ) ਬਲਿਹਾਰ ਬਲਿਹਾਰ ਜਾਂਦਾ ਹਾਂ।੨।

(ਹੇ ਪ੍ਰਭੂ !) ਪਦਾਰਥਾਂ ਦਾ ਲੋਭ ਤੇ (ਸਨਬੰਧੀਆਂ ਦੇ) ਮੋਹ ਵਿੱਚ ਦੇਹੀਂ ਬੱਧੀ ਹੋਈ ਹੈ (ਅਤੇ) ਬਿਨਾ ਸਿਮਰਨ ਤੋਂ (ਇਹ ਸੋਨੇ ਵਰਗੀ ਦੇਹੀ) ਖੇਹ (ਸਮਾਨ) ਹੋ ਜਾਂਦੀ ਹੈ। (ਧਰਮ ਰਾਜ ਦੇ) ਜਮ ਬੜੇ ਭਿਆਨਕ ਹਨ। (ਉਸਦੇ ਮੁਨਸ਼ੀ) ਚਿਤਰ ਗੁਪਤ (ਜੀਵ ਦੇ ਸਾਰੇ) ਕਰਮਾਂ ਨੂੰ ਜਾਣਦੇ ਹਨ। ਦਿਨ ਰਾਤ ਵਿੱਚ (ਜੋ ਕੁਝ ਜੀਵ ਕਰਦਾ ਹੈ ਉਸ ਦੀ) ਉਗਾਹੀ (ਧਰਮ ਰਾਜ ਨੂੰ) ਸੁਣਾਉਂਦੇ ਹਨ। ਹੇ ਹਰੀ ! ਨਾਨਕ (ਆਪ ਦੀ) ਸ਼ਰਨ (ਆਇਆ ਹੈ)।੨।

ਹੇ ਡਰ ਦੇ ਨਾਸ਼ ਕਰਨ ਵਾਲੇ ਮੁਰਾਰੀ ! ਦਇਆ ਕਰਕੇ ਪਤਿਤ ਨੂੰ (ਸੰਸਾਰ ਸਾਗਰ ਤੋਂ) ਤਾਰ ਲਵੋ। ਮੇਰੇ ਦੋਸ਼ (ਇਤਨੇ) ਹਨ ਜੋ ਗਿਣੇ ਨਹੀਂ ਜਾ ਸਕਦੇ। ਹੇ ਹਰੀ! (ਆਪ ਤੋਂ) ਬਿਨਾ (ਅਸੀਂ) ਕਿਥੇ ਸਮਾਅ ਸਕਦੇ ਹਾਂ? (ਭਾਵ ਸਾਡੀ ਕਿਤੇ ਸੁਣਵਾਈ ਨਹੀਂ ਹੁੰਦੀ)। ਹੇ ਨਾਥ ! (ਇਸ ਕਰਕੇ ਆਪ ਜੀ ਦੀ) ਓਟ ਫੜੀ ਹੈ। ਨਾਨਕ ਨੂੰ ਹੱਥ ਦੇ ਕੇ ਰਖ ਲਵੋ।੪।

ਹੇ ਗੁਣਾਂ ਦੇ ਖ਼ਜ਼ਾਨੇ ! ਹੇ ਪ੍ਰਿਥਵੀ ਦੇ ਮਾਲਕ ! ਆਪ ਸਭ ਘਟਾਂ ਦੀ ਪਾਲਨਾ ਕਰਨ ਵਾਲੇ ਹੋ। ਮੇਰੇ ਮਨ ਵਿੱਚ ਆਪ ਜੀ ਦੀ ਪ੍ਰੀਤਿ (ਅਤੇ) ਦਰਸ਼ਨ ਦੀ ਪਿਆਸ ਹੈ। ਹੇ ਗੋਬਿੰਦ ! (ਮੇਰੀ ਇਹ) ਆਸ ਪੂਰੀ ਕਰੋ। (ਆਪ ਤੋਂ ਬਿਨਾ) ਇਕ ਨਿਮਖ ਭਰ ਲਈ ਭੀ (ਮੇਰੇ) ਤੋਂ ਰਹਿਆ ਨਹੀਂ ਜਾ ਸਕਦਾ। ਵਡੇਭਾਗਾਂ ਨਾਲ ਹੀ ਨਾਨਕ (ਆਪ ਜੀ ਨੂੰ) ਪਾ ਸਕਦਾ ਹੈ।੫।

**ਪ੍ਰਭ, ਤੁਝ ਬਿਨਾ ਨਹੀ ਹੋਰ ॥ ਮਨਿ ਪ੍ਰੀਤਿ ਚੰਦ ਚਕੋਰ ॥ ਜਿਉ ਮੀਨ ਜਲ ਸਿਉ ਹੇਤੁ ॥ ਅਲਿ ਕਮਲ ਭਿੰਨੁ ਨ ਭੇਤੁ ॥ ਜਿਉ ਚਕਵੀ ਸੂਰਜ ਆਸ ॥ ਨਾਨਕ ਚਰਨ ਪਿਆਸ ॥੬॥ ਜਿਉ ਤਰੁਨਿ ਭਰਤ ਪਰਾਨ ॥ ਜਿਉ ਲੋਭੀਐ ਧਨੁ ਦਾਨੁ ॥ ਜਿਉ ਦੂਧ ਜਲਹਿ ਸੰਜੋਗੁ ॥ ਜਿਉ ਮਹਾ ਖੁਧਿਆਰਥ ਭੋਗੁ ॥ ਜਿਉ ਮਾਤ ਪੂਤਹਿ ਹੇਤੁ ॥ ਹਰਿ ਸਿਮਰਿ ਨਾਨਕ ਨੇਤ ॥੭॥ ਜਿਉ ਦੀਪ ਪਤਨ ਪਤੰਗ ॥ ਜਿਉ ਚੋਰੁ ਹਿਰਤ ਨਿਸੰਗ ॥ ਮੈਗਲਹਿ ਕਾਮੈ ਬੰਧੁ ॥ ਜਿਉ ਗ੍ਰਸਤ ਬਿਖਈ ਧੰਧੁ ॥ ਜਿਉ ਜੂਆਰ ਬਿਸਨੁ ਨ ਜਾਇ ॥ ਹਰਿ ਨਾਨਕ ਇਹੁ ਮਨੁ ਲਾਇ ॥੮॥ ਕੁਰੰਕ ਨਾਦੈ ਨੇਹੁ॥ ਚਾਤ੍ਰਿਕੁ ਚਾਹਤ ਮੇਹੁ ॥ ਜਨ ਜੀਵਨਾ ਸਤਸੰਗਿ ॥ ਗੋਬਿਦੁ ਭਜਨਾ ਰੰਗਿ ॥ ਰਸਨਾ ਬਖਾਨੈ ਨਾਮੁ ॥ ਨਾਨਕ, ਦਰਸਨ ਦਾਨੁ ॥੯॥ ਗੁਨ ਗਾਇ ਸੁਨਿ ਲਿਖਿ ਦੇਇ ॥ ਸੋ, ਸਰਬ ਫਲ ਹਰਿ ਲੇਇ ॥ ਕੁਲ ਸਮੂਹ ਕਰਤ ਉਧਾਰੁ ॥ ਸੰਸਾਰੁ ਉਤਰਸਿ ਪਾਰਿ ॥ ਹਰਿ ਚਰਨ ਬੋਹਿਥ ਤਾਹਿ ॥ ਮਿਲਿ ਸਾਧਸੰਗਿ, ਜਸੁ ਗਾਹਿ ॥ ਹਰਿ ਪੈਜ ਰਖੈ ਮੁਰਾਰਿ ॥ ਹਰਿ ਨਾਨਕ ਸਰਨਿ ਦੁਆਰਿ ॥੧੦॥੨॥**

**ਪਦ ਅਰਥ :** ਮਨਿ=ਮਨ ਵਿੱਚ। ਮੀਨ=ਮੱਛੀ। ਜਲ ਸਿਉ=ਪਾਣੀ ਨਾਲ। ਹੇਤੁ=ਪ੍ਰੇਮ। ਅਲਿ=ਭੌਰਾ। ਕਮਲ=ਕੰਵਲ ਫੁਲ। ਭਿੰਨੁ ਨ ਭੇਤੁ=ਵਖਰਾ ਪਨ ਨਹੀਂ। ਚਕਵੀ=ਚਕ੍ਰਵਾਕੀ (ਇਹ ਰਾਤ ਨੂੰ ਸੂਰਜ ਨਾਲੋਂ ਵਿਛੜ ਜਾਂਦੀ ਹੈ)। ਤਰੁਨਿ=ਜੁਆਨ ਇਸਤਰੀ। ਲੋਭੀਐ=ਲਾਲਚੀ (ਮਨੁੱਖ) ਦਾ। ਧਨੁ=ਦੌਲਤ। ਜਲਹਿ=ਪਾਣੀ ਨਾਲ। ਸੰਜੋਗੁ=ਮੇਲ। ਮਹਾ ਖੁਧਿਆਰਥ=ਬਹੁਤ ਭੁੱਖਾ। ਪੂਤਹਿ=ਪੁੱਤਰ ਨਾਲ। ਨੇਤ=ਨਿਤ। ਦੀਪ=ਦੀਵਾ, ਸ਼ਮਾ। ਪਤਨ=ਡਿਗਦਾ ਹੈ। ਪਤੰਗ=ਪਤੰਗਾ। ਹਿਰਤ=ਚੁਰਾਉਂਦਾ ਹੈ। ਨਿਸੰਗ=ਸੰਕਾ ਰਹਿਤ, ਨਿਰਭੈ। ਮੈਗਲਹਿ=ਹਾਥੀ ਦਾ। ਕਾਮੈ=ਕਾਮ ਨਾਲ। ਬੰਧੁ=ਮੇਲ, ਜੋੜ। ਗ੍ਰਸਤ=ਫਸਿਆ ਹੋਇਆ, ਘਿਰਿਆ। ਬਿਖਈ=ਵਿਸ਼ਈ। ਧੰਧੁ=ਧੰਧਾ, ਵਿਹਾਰ। ਜੂਆਰ=ਜੁਆਰੀਆ। ਬਿਸਨੁ=ਭੈੜੀ ਵਾਦੀ, ਆਦਤ। ਕੁਰੰਕ=ਹਰਨ। ਨਾਦੈ=ਸ਼ਬਦ ਨਾਲ। ਨੇਹੁ=ਪ੍ਰੇਮ। ਚਾਤ੍ਰਿਕ=ਪਪੀਹਾ। ਮੇਹੁ=ਮੀਂਹ, ਵਰਖਾ(ਭਾਵ ਸਸ਼ਾਂਤੀ ਬੂੰਦ)। ਰੰਗਿ=ਪ੍ਰੇਮ ਵਿੱਚ। ਕੁਲ ਸਮੂਹ=ਸਾਰੀਆਂ ਕੁਲਾਂ ਦਾ। ਗਾਹਿ=ਗਾਉਂਦੇ ਹਨ।

**ਅਰਥ :** ਹੇ ਪ੍ਰਭੂ ! ਤੇਰੇ ਤੋਂ ਬਿਨਾ (ਮੇਰਾ) ਹੋਰ (ਕੋਈ ਪਿਆਰਾ) ਨਹੀਂ ਹੈ। ਜਿਵੇਂ ਚੰਨ ਤੇ ਚਕੋਰ ਦੀ ਪ੍ਰੀਤਿ ਹੈ, (ਇਸੇ ਤਰ੍ਹਾਂ ਮੇਰੇ) ਮਨ ਵਿੱਚ (ਤੇਰੀ ਪ੍ਰੀਤਿ ਹੈ)। ਜਿਵੇਂ ਮੱਛੀ ਦਾ ਪਾਣੀ ਨਾਲ ਪ੍ਰੇਮ ਹੈ, ਭੌਰੇ ਤੇ ਕਮਲ ਫੁਲ ਦਾ ਕੋਈ ਭਿੰਨ ਭੇਦ (ਵਖਰਾ=ਪਨ) ਨਹੀਂ ਹੈ, ਜਿਵੇਂ ਚਕਵੀ ਸੂਰਜ ਦੀ ਆਸ (ਕਰਦੀ ਹੈ, ਤਿਵੇਂ ਮੈਂ) ਨਾਨਕ ਨੂੰ ਤੇਰੇ ਚਰਨਾ ਦੀ ਪਿਆਸ ਹੈ।੬।

ਜਿਵੇਂ ਜੁਆਨ ਇਸਤਰੀ ਨੂੰ (ਆਪਣਾ) ਪਤੀ ਪ੍ਰਾਣਾਂ (ਸਮਾਨ ਪਿਆਰਾ) ਹੈ, ਜਿਵੇਂ ਲੋਭੀ (ਪੁਰਸ਼) ਨੂੰ ਦੌਲਤ ਦਾਨ (ਲੈਣਾ ਪਿਆਰਾ ਲਗਦਾ ਹੈ) ਜਿਵੇਂ ਦੁੱਧ ਦਾ ਪਾਣੀ ਨਾਲ ਮੇਲ ਹੈ, ਜਿਵੇਂ ਬਹੁਤੇ ਭੁਖੇ ਨੂੰ (ਪਦਾਰਥਾਂ ਦਾ) ਭੋਗ (ਪਿਆਰਾ ਹੈ), ਜਿਵੇਂ ਮਾਂ ਦਾ ਪੁੱਤਰ ਨਾਲ ਪਿਆਰ ਹੈ, ਹੇ ਨਾਨਕ! (ਤਿਵੇਂ ਤੂੰ) ਹਰੀ ਦਾ ਨਿਤ ਸਿਮਰਨ ਕਰ।੭।

ਜਿਵੇਂ ਪਤੰਗਾ ਦੀਵੇ ਉਤੇ (ਆਸ਼ਕ ਹੋ ਕੇ) ਡਿਗਦਾ ਹੈ, ਜਿਵੇਂ ਚੋਰ ਨਿਸ਼ੰਕ (ਹੋ ਕੇ ਪਰਾਇਆ ਧਨ) ਚੁਰਾਂਦਾ ਹੈ, ਜਿਵੇਂ ਹਾਥੀ ਕਾਮ (ਵਾਸ਼ਨਾ) ਨਾਲ ਬੱਧਾ ਹੋਇਆ ਹੈ, ਜਿਵੇਂ ਵਿਸ਼ਈ (ਮਨੁੱਖ ਨੂੰ) ਧੰਧਾ ਬੰਨ੍ਹ ਰਖਦਾ ਹੈ, ਜਿਵੇਂ ਜੁਆਰੀ ਦੀ (ਜੂਆ ਖੇਡਣ ਦੀ) ਭੈੜੀ ਆਦਤ ਨਹੀਂ ਜਾਂਦੀ, ਤਿਵੇਂ ਹੇ ਹਰੀ ! (ਕਿਰਪਾ ਕਰ) ਨਾਨਕ ਇਸ ਮਨ ਨੂੰ (ਤੇਰੇ ਨਾਲ) ਜੋੜੇ।੮।

(ਜਿਵੇਂ) ਹਰਨ ਦਾ (ਘੰਡੇਹੇੜੇ ਦੇ) ਸ਼ਬਦ ਨਾਲ ਪ੍ਰੇਮ ਹੈ, (ਜਿਵੇਂ) ਪਪੀਹਾ ਸ੍ਵਾਂਤੀ ਬੂੰਦ ਚਾਹੁੰਦਾ ਹੈ (ਇਸੇ ਤਰ੍ਹਾਂ) ਤੇਰੇ ਦਾਸਾਂ ਦਾ ਜੀਉਣਾ ਸਤਿਸੰਗਤ ਵਿੱਚ ਹੈ, (ਜਿਥੇ ਉਨ੍ਹਾਂ ਨੇ) ਗੋਬਿੰਦ ਨੂੰ ਪ੍ਰੇਮ ਨਾਲ ਸਿਮਰਨਾ ਹੈ। (ਉਨ੍ਹਾਂ ਦੀ ਰਸਨਾ) ਨਾਮ ਸਿਮਰਦੀ ਹੈ। ਨਾਨਕ (ਆਪ ਪਾਸੋਂ) ਦਰਸ਼ਨ ਦਾ ਦਾਨ (ਮੰਗਦਾ ਹੈ)।੯।

(ਹੇ ਭਾਈ ! ਜਿਹੜਾ ਮਨੁੱਖ ਹਰੀ ਦੇ) ਗੁਣ ਗਾ ਕੇ, ਸੁਣ ਕੇ, ਲਿਖ ਕੇ ਦੇਂਦਾ ਹੈ, ਓਹ (ਮਨੁੱਖ) ਹਰੀ ਪਾਸੋਂ ਸਾਰੇ ਫਲ ਪ੍ਰਾਪਤ ਕਰ ਲੈਂਦਾ ਹੈ। (ਉਹ) ਸਾਰੀਆਂ ਕੁਲਾਂ ਦਾ ਉਧਾਰ ਕਰ ਲੈਂਦਾ ਹੈ (ਅਤੇ) ਸੰਸਾਰ ਤੋਂ (ਉਸਦਾ) ਪਾਰ ਉਤਾਰਾ ਹੋ ਜਾਂਦਾ ਹੈ। (ਜਿਹੜੇ ਪੁਰਸ਼) ਸਾਧਸੰਗ ਨਾਲ ਮਿਲ ਕੇ ਹਰੀ ਦਾ ਜਸ ਗਾਉਂਦੇ ਹਨ, ਉਨ੍ਹਾਂ ਲਈ ਹਰੀ ਦੇ ਚਰਨ ਜਹਾਜ਼ ਹਨ। ਹਰੀ, ਮੁਰਾਰੀ (ਪਰਮੇਸ਼ਰ ਆਪ) ਉਨ੍ਹਾਂ ਦੀ ਇਜ਼ਤ ਰਖਦਾ ਹੈ। ਹੇ ਹਰੀ ! ਨਾਨਕ (ਆਪ ਦੇ) ਦਰ ਉਤੇ (ਆਪ ਦੀ) ਸ਼ਰਨ ਪਿਆ ਹੈ।੧੦।੨।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿੱਚ ਜਿਥੇ ਜਨਮ ਮਰਨ ਦੂਰ ਕਰਨ ਲਈ ਬੇਨਤੀ ਕੀਤੀ ਹੈ ਉਥੇ 'ਦਰਸਨ ਪਿਆਸ' ਨੂੰ ਨਿਰੂਪਣ ਕਰਨ ਲਈ ਚੰਦ-ਚਕੋਰ, ਮੀਨ-ਜਲ, ਭੌਰ-ਕਮਲ, ਚਕਵੀ-ਸੂਰਜ, ਇਸਤਰੀ-ਭਰਤਾ, ਕੁਰੰਕ-ਨਾਦ, ਚਾਤ੍ਰਿਕ-ਮੀਂਹ ਆਦਿ ਦੀਆਂ ਕਈ ਉਦਾਹਰਣਾਂ ਦਿੱਤੀਆਂ ਹਨ। ਅਸਲ ਵਿੱਚ ਪ੍ਰਭੂ ਦੇ ਦਾਸਾਂ ਦਾ ਜੀਵਨ ਹੀ ਸਤਿਸੰਗਤ ਹੈ ਜਿਥੇ ਗੋਬਿੰਦ ਦੇ ਭਜਨ ਅਤੇ ਪ੍ਰੇਮ ਦੀ ਫੁਲਵਾੜੀ ਖਿੜੀ ਰਹਿੰਦੀ ਹੈ, ਉਥੇ ਨਾਮ ਤੇ ਦਰਸ਼ਨ-ਦਾਨ ਦੀ ਮੰਗ ਹੋਣੀ ਸੁਭਾਵਿਕ ਹੈ।

ਆਮ ਵੇਖਣ ਵਿੱਚ ਆਉਂਦਾ ਹੈ ਕਿ ਜਦੋਂ ਕੋਈ ਪ੍ਰਾਣੀ ਸਰੀਰ ਛੱਡਦਾ ਹੈ ਤਾਂ ਉਸ ਦੇ ਨਮਿਤ ਅਰਦਾਸਿ ਕਰਨ ਸਮੇਂ 'ਪ੍ਰਭ ਜਨਮੁ ਮਰਨ ਨਿਵਾਰਿ' ਅਥਵਾ 'ਅਬ ਕੀ ਬਾਰ ਬਖਸ ਬੰਦੇ ਕਉ, ਬਹੁਰਿ ਨ ਭਵਜਲ ਫੇਰਾ' ਆਦਿ ਪੰਕਤੀਆਂ ਪੜ੍ਹੀਆਂ ਜਾਂਦੀਆਂ ਹਨ ਪਰ ਲੋੜ ਹੈ ਕਿ ਇਹ ਪੰਕਤੀਆਂ ਸਾਡੇ ਨਿਤ ਜੀਵਨ ਦਾ ਮੁਖ ਅੰਗ ਬਣੀਆਂ ਰਹਿਣ ਕਿਉਂਕਿ ਹਰੀ ਦੇ ਗੁਣ ਗਾਉਣ ਸੁਣਨ ਤੇ ਲਿਖਣ ਨਾਲ ਸਾਰੇ ਫਲ ਪ੍ਰਾਪਤ ਹੁੰਦੇ ਹਨ। ਇਹ ਪਾਵਨ ਪੰਗਤੀਆਂ ਜੀਵਨ ਕਾਲ ਵਿੱਚ ਪ੍ਰੇਮ ਸਹਿਤ ਪੜ੍ਹਨ/ਕਮਾਉਣ ਲਈ ਹਨ। ਪ੍ਰਾਣੀ ਦੇ ਮਰਨ ਮਗਰੋਂ ਪੜ੍ਹਨੀਆਂ ਕੇਵਲ ਲੋਕ-ਵਿਖਾਵਾ ਹੀ ਹੁੰਦਾ ਹੈ। ਸਿਧਾਂਤ ਇਹ ਹੈ ਕਿ ਮਨ ਵਿੱਚ ਸਾਈਂ ਦੀ ਪ੍ਰੀਤਿ ਹੋਵੇ ਤੇ ਦਰਸ਼ਨ ਦੀ ਪਿਆਸ ਹੋਵੇ।

## ਬਿਲਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ ॥

**ੴ ਸਤਿਗੁਰ ਪ੍ਰਸਾਦਿ ॥ ਏਕਮ, ਏਕੰਕਾਰੁ ਨਿਰਾਲਾ ॥ ਅਮਰੁ ਅਜੋਨੀ, ਜਾਤਿ ਨ ਜਾਲਾ ॥ ਅਗਮ ਅਗੋਚਰੁ, ਰੂਪੁ ਨ ਰੇਖਿਆ ॥ ਖੋਜਤ ਖੋਜਤ, ਘਟਿ ਘਟਿ ਦੇਖਿਆ ॥ ਜੋ ਦੇਖਿ ਦਿਖਾਵੈ, ਤਿਸ ਕਉ ਬਲਿ ਜਾਈ ॥ ਗੁਰ ਪਰਸਾਦਿ ਪਰਮ ਪਦੁ ਪਾਈ ॥੧॥ ਕਿਆ ਜਪੁ ਜਾਪਉ, ਬਿਨੁ ਜਗਦੀਸੈ॥ ਗੁਰ ਕੈ ਸਬਦਿ ਮਹਲੁ ਘਰੁ ਦੀਸੈ ॥੧॥ ਰਹਾਉ॥**

**ਪਦ ਅਰਥ :** ਥਿਤੀ=ਚੰਦਰਮਾ ਦੀ ਕਲਾ ਦੇ ਵਧਣ ਘੱਟਣ ਨਾਲ ਸ਼ੁਮਾਰ ਹੋਣ ਵਾਲਾ ਦਿਨ। ਮਿਤਿ=ਤਾਰੀਖ। ਮਹੀਨੇ ਦੇ ਦੋ ਪੱਖਾਂ ਦੇ ਲਿਖਣ ਲਈ ਤਿਥਾਂ ਦੇ ਨਾਲ ਸੁਦੀ ਬਦੀ ਸ਼ਬਦ ਜੋੜਦੇ ਹਨ। ਸ਼ੁਕਲ=(ਚਿੱਟਾ) ਦਿਨ ਦਾ ਸੰਖੇਪ ਸੁਦਿ ਹੈ, ਜਿਸ ਤੋਂ ਸੁਦੀ ਬਣ ਗਿਆ ਹੈ, ਬਹੁਲ ਦਿਨ ਦਾ ਸੰਖੇਪ ਬਦਿ ਹੈ, ਜਿਸ ਤੋਂ ਬਦੀ ਸ਼ਬਦ ਬਣਿਆ ਹੈ। ੨. ਪੰਦ੍ਹਾਂ ਦੀ ਗਿਣਤੀ, ਕਯੋਂਕਿ ਪੱਖ ਵਿੱਚ ਪੰਦਰਾਂ ਤਿਥਾਂ ਹੁੰਦੀਆਂ ਹਨ (ਮ.ਕੋ.)। ਜਤਿ=ਸੰਗੀਤ ਅਨੁਸਾਰ ਗਾਯਨ ਦੀ ਧਾਰਣਾ ਦਾ ਨਾਉਂ ਜਤਿ (ਯਤਿ) ਹੈ ਅਤੇ ਮ੍ਰਿਦੰਗ ਦੇ ਬੋਲ ਦਾ ਜਿਥੇ ਵਿਸਰਾਮ ਹੋਵੇ ਉਸ ਦੀ ਭੀ ਜਤਿ ਸੰਗਯਾ ਹੈ। ਡਾਕਟਰ ਚਰਨ ਸਿੰਘ ਜੀ ਨੇ ''ਸ੍ਰੀ ਗੁਰੂ ਗ੍ਰੰਥ ਬਾਣੀ ਬਿਓਰੇ'' ਵਿੱਚ ਲਿਖਿਆ ਹੈ ਕਿ= ਜਤਿ, ਗਤਿ, ਸਾਥ, ਇਹ ਤਿੰਨੇ ਜੋੜੀ ਦੇ ਕਰਤਬ ਹਨ। ਜਿਸ ਵੇਲੇ ਸੱਜਾ ਹੱਥ ਗਤਿ ਦਾ ਕੰਮ ਕਰੇ, ਅਰਥਾਤ ਗਤਿ ਵਾਕਰ ਉਂਗਲੀਆਂ ਵਿਚੋਂ ਜੋੜੀ ਦੇ ਕਿਨਾਰੇ ਅਤੇ ਵਿਚਕਾਰ ਕੰਮ ਕਰੇ, ਅਤੇ ਖੱਬਾ ਹੱਥ ਸਾਥ ਵਾਕਰ ਖੁਲਾਸਾ ਵਜਾਏ, ਤਾਂ ਉਸ ਨੂੰ ਜਤਿ ਕਹਿੰਦੇ ਹਨ ਅਤੇ ਜਦੋਂ ਦੋਹਾਂ ਹੱਥਾਂ ਦੀਆਂ ਉਂਗਲੀਆਂ ਹਰਫ ਕੱਢਣ ਜੋ ਪਾਟਾਛਰ ਕਹੀਦੇ ਹਨ ਅਤੇ ਆਵਾਜ਼ ਵੀ ਨਰਮ ਨਿਕਲੇ, ਉਸ ਨੂੰ ਗਤਿ ਕਹਿੰਦੇ ਹਨ। ਜਦੋਂ ਦੋਵੇਂ ਹੱਥ ਖੁਲ੍ਹੇ ਕੰਮ ਕਰਨ ਅਤੇ ਆਵਾਜ਼ ਵੀ ਖੁਲ੍ਹੀ ਨਿਕਲੇ, ਜਿਸ ਨੂੰ ਕੜ ਕੁੱਟ ਆਖਦੇ ਹਨ ਤਾਂ ਉਸ ਦੀ ਸੰਗਯਾ ਸਾਥ ਹੁੰਦੀ ਹੈ।(ਮ ਕੋ.)। ਏਕਮ=ਇਕ (ਪਹਿਲੀ ਥਿਤ)। ਏਕੰਕਾਰ=ਇੱਕ ਰੱਸ ਰਹਿਣ ਵਾਲਾ ਪਰਮਾਤਮਾ। ਨਿਰਾਲਾ=ਨਿਰਲੇਪ। ਅਮਰੁ=ਮਰਨ ਤੋਂ ਰਹਿਤ। ਅਜੋਨੀ=ਜੂਨੀਆਂ ਤੋਂ ਰਹਿਤ। ਜਾਲਾ=ਜਾਲ, ਬੰਧਨ। ਅਗਮ=ਅਪਹੁੰਚ। ਅਗੋਚਰ=ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਰੇਖ=ਲਕੀਰ। ਦੇਖਿ=ਦੇਖ ਕੇ। ਬਲਿ ਜਾਈ=ਮੈਂ ਬਲਿਹਾਰ ਜਾਵਾਂ। ਮਹਲੁ=ਸਰੂਪ।

**ਅਰਥ :** ਏਕਮ (ਥਿਤਿ ਦੁਆਰਾ ਗੁਰਦੇਵ ਪਿਤਾ ਫੁਰਮਾਨ ਕਰਦੇ ਹਨ ਕਿ ਉਹ) ਇਕ ਰੱਸ ਰਹਿਣ ਵਾਲਾ ਪਰਮਾਤਮਾ (ਸਭ ਤੋਂ) ਨਿਰਲੇਪ ਹੈ। (ਓਹ) ਮਰਨ ਤੋਂ ਰਹਿਤ ਜੂਨੀਆਂ ਤੋਂ ਰਹਿਤ (ਅਤੇ) ਉਸ ਨੂੰ ਜਾਤਿ (ਪਾਤਿ ਦਾ ਕੋਈ) ਜਾਲ ਬੰਧਨ ਨਹੀਂ ਹੈ। (ਉਸ ਵਾਹਿਗੁਰੂ ਦਾ ਕੋਈ) ਰੂਪ ਰੇਖ ਨਹੀਂ ਹੈ। (ਪਰ ਉਸ ਨੂੰ) ਖੋਜਦਿਆਂ ਖੋਜਦਿਆਂ (ਸਮੂਹ) ਘਟਾਂ ਵਿੱਚ (ਵਸਦਾ) ਵੇਖਿਆ (ਜਾ ਸਕਦਾ ਹੈ)। ਜੋ (ਆਪ) ਵੇਖ ਕੇ (ਹੋਰਨਾਂ ਨੂੰ) ਵਿਖਾਉਂਦਾ ਹੈ (ਮੈਂ) ਉਸ ਤੋਂ ਬਲਿਹਾਰ ਜਾਂਦਾ ਹਾਂ। ਗੁਰੂ ਦੀ ਕਿਰਪਾ ਨਾਲ ਹੀ ਪਰਮ ਪਦ ਪ੍ਰਾਪਤ ਕਰ ਸਕੀਦਾ ਹੈ।੧।

(ਹੇ ਭਾਈ !) ਜਗਤ ਦੇ ਮਾਲਕ ਤੋਂ ਬਿਨਾ (ਮੈਂ ਹੋਰ) ਕਿਸ ਦਾ ਜਾਪ (ਸਿਮਰਨ) ਕਰਾਂ? ਗੁਰੂ ਦੇ ਉਪਦੇਸ਼ ਦੁਆਰਾ ਹੀ (ਪਰਮੇਸ਼ਰ ਦਾ) ਸਰੂਪ (ਅਤੇ ਉਸ ਦਾ ਦਰੁ ਦਿਸਦਾ ਹੈ।੧।ਰਹਾਉ।

**ਦੂਜੈ ਭਾਇ ਲਗੇ, ਪਛੁਤਾਣੇ ॥ ਜਮ ਦਰਿ ਬਾਧੇ, ਆਵਣ ਜਾਣੇ ॥ ਕਿਆ ਲੈ ਆਵਹਿ, ਕਿਆ ਲੇ ਜਾਹਿ ॥ ਸਿਰਿ ਜਮਕਾਲੁ, ਸਿ ਚੋਟਾ ਖਾਹਿ ॥ ਬਿਨੁ ਗੁਰ ਸਬਦ, ਨ ਛੂਟਸਿ ਕੋਇ ॥ ਪਾਖੰਡਿ ਕੀਨੈ, ਮੁਕਤਿ ਨ ਹੋਇ ॥ ੨ ॥**

**ਪਦ ਅਰਥ :** ਦਰਿ=ਦਰ ਉਤੇ। ਬਾਧੇ=ਬੱਧੇ ਹੋਏ। ਆਵਹਿ=ਆਉਂਦੇ ਹਨ। ਜਾਹਿ=ਜਾਂਦੇ ਹਨ। ਸਿ=ਓਹ। ਚੋਟਾ ਖਾਹਿ=ਸੱਟਾ ਖਾਂਦੇ ਹਨ।

**ਅਰਥ:** (ਜਿਹੜੇ ਜੀਵ ਵਾਹਿਗੁਰੂ ਜੀ ਨੂੰ ਛੱਡ ਕੇ) ਦਸ਼ੈਤ ਭਾਵ ਵਿੱਚ ਲਗ ਗਏ ਹਨ (ਓਹੀ ਅੰਤ ਨੂੰ) ਪਛਤਾਂਦੇ ਹਨ। ਅਜਿਹੇ ਜੀਵ ਹੀ ਜਮਾਂ ਦੇ ਦੁਆਰੇ ਉਤੇ ਬੱਧੇ ਹੋਏ ਜੰਮਦੇ ਮਰਦੇ ਰਹਿੰਦੇ ਹਨ। (ਉਹ) ਕੀ ਲੈ ਕੇ ਆਉਂਦੇ (ਜੰਮਦੇ) ਹਨ ਤੇ ਮਰਨ ਮਗਰੋਂ (ਇਥੋਂ) ਕੀ ਲੈ ਕੇ ਜਾਂਦੇ ਹਨ? (ਭਾਵ ਸੁੰਞੇ ਘਰ ਦੇ ਪ੍ਰਾਹੁਣੇ ਵਾਂਗ ਜਿਵੇਂ ਆਉਂਦੇ ਹਨ ਤਿਵੇਂ ਖ਼ਾਲੀ ਚਲੇ ਜਾਂਦੇ ਹਨ)। ਓਹ (ਆਪਣੇ) ਸਿਰ ਉਤੇ ਜਮਕਾਲ ਦੀਆਂ ਸੱਟਾਂ ਖਾਂਦੇ ਹਨ। (ਹੇ ਭਾਈ !) ਗੁਰੂ ਦੇ ਸ਼ਬਦ ਤੋਂ ਬਿਨਾ ਕੋਈ (ਜੀਵ ਵੀ ਜਮਾਂ ਦੀ ਮਾਰ ਤੋਂ) ਨਹੀਂ ਛੁੱਟ ਸਕਦਾ। ਪਾਖੰਡ ਕੀਤਿਆਂ ਮੁਕਤੀ ਪ੍ਰਾਪਤ ਨਹੀਂ ਹੁੰਦੀ।੨।

**ਆਪੇ ਸਚੁ ਕੀਆ ਕਰ ਜੋੜਿ ॥ ਅੰਡਜ ਫੋੜਿ, ਜੋੜਿ ਵਿਛੋੜਿ ॥ ਧਰਤਿ ਅਕਾਸੁ ਕੀਏ, ਬੈਸਣ ਕਉ ਥਾਉ॥ ਰਾਤਿ ਦਿਨੰਤੁ ਕੀਏ, ਭਉ ਭਾਉ॥ ਜਿਨਿ ਕੀਏ ਕਰਿ ਵੇਖਣਹਾਰਾ ॥ ਅਵਰੁ ਨ ਦੂਜਾ ਸਿਰਜਣਹਾਰਾ ॥੩॥ ਤ੍ਰਿਤੀਆ, ਬ੍ਰਹਮਾ ਬਿਸਨੁ ਮਹੇਸਾ ॥ ਦੇਵੀ ਦੇਵ ਉਪਾਏ ਵੇਸਾ ॥ ਜੋਤੀ ਜਾਤੀ ਗਣਤ ਨ ਆਵੈ॥ ਜਿਨਿ ਸਾਜੀ, ਸੋ ਕੀਮਤਿ ਪਾਵੈ॥ ਕੀਮਤਿ ਪਾਇ ਰਹਿਆ ਭਰਪੂਰਿ॥ ਕਿਸੁ ਨੇੜੈ, ਕਿਸੁ ਆਖਾ ਦੂਰਿ॥੪॥**

**ਪਦ ਅਰਥ :** ਜੋੜਿ=ਜੋੜ ਕੇ। ਵਿਛੋੜਿ=ਵਿਛੋੜ ਕੇ। ਦਿਨੰਤ=ਦਿਨ। ਭਉ=ਡਰ। ਭਾਉ=ਪ੍ਰੇਮ। ਜਿਨਿ=ਜਿਸ (ਵਾਹਿਗੁਰੂ) ਨੇ। ਤ੍ਰਿਤੀਆ=ਤੀਜੀ ਤਿਥ। ਮਹੇਸਾ=ਸ਼ਿਵ। ਉਪਾਏ=ਪੈਦਾ ਕੀਤੇ। ਵੇਸਾ=ਵੇਸ, ਭੇਸ। ਜੋਤੀ=ਜੋਤ ਵਾਲੀਆਂ। ਜਾਤੀ=ਜਾਤਾਂ।

**ਅਰਥ :** (ਹੇ ਭਾਈ ! ਉਹ ਪ੍ਰਭੂ) ਆਪ ਸਦਾ ਥਿਰ ਰਹਿਣ ਵਾਲਾ ਹੈ (ਉਸ ਨੇ ਆਪਣੇ) ਹੱਥ ਜੋੜ ਕੇ (ਭਾਵ ਆਪਣੇ ਹੱਥਾਂ ਦੀ ਸ਼ਕਤੀ ਨਾਲ) ਜਗਤ ਨੂੰ ਪੈਦਾ ਕੀਤਾ ਹੈ। (ਉਸਨੇ) ਅੰਡਾ ਸ਼ਕਲ (ਇਸ ਜਗਤ ਨੂੰ) ਤੋੜ ਕੇ (ਫਿਰ ਇਸ ਦਾ ਇੱਕ ਉਪਰਲਾ ਇੱਕ ਹੇਠਲਾ ਹਿੱਸਾ ਮਿਲਾ ਕੇ (ਪੁਲਾੜ ਤੋਂ ਦੋਹਾਂ ਨੂੰ) ਵਿਛੋੜ ਦਿੱਤਾ ਹੈ। (ਇਹ ਭੂਗੋਲ ਤੇ ਖਗੋਲ ਬਣਾਉਣ ਦੀ ਗਲ ਹੈ)। (ਇਸ ਤਰ੍ਹਾਂ) ਧਰਤੀ ਤੇ ਆਕਾਸ਼ (ਜੀਵਾਂ ਦੀ) ਰਿਹਾਇਸ਼ ਲਈ ਥਾਂ ਬਣਾਏ ਹਨ। (ਫਿਰ) ਰਾਤ, ਦਿਨ, ਬਣਾਏ (ਜੀਆਂ ਅੰਦਰ) ਡਰ ਤੇ ਪ੍ਰੇਮ ਪੈਦਾ ਕੀਤੇ। ਜਿਸ (ਪ੍ਰਭੂ) ਨੇ (ਰਾਤ ਦਿਨ ਤੇ ਜੀਵ) ਪੈਦਾ ਕੀਤੇ ਹਨ (ਉਹੀ) ਪੈਦਾ ਕਰਕੇ (ਇਨ੍ਹਾਂ ਨੂੰ) ਵੇਖਣ ਵਾਲਾ ਹੈ (ਭਾਵ ਸੰਭਾਲਣ ਪ੍ਰਤਿਪਾਲਣ ਵਾਲਾ ਹੈ)। (ਉਸ ਤੋਂ ਬਿਨਾ) ਹੋਰ ਕੋਈ ਦੂਜਾ ਬਣਾਉਣ ਵਾਲਾ ਨਹੀਂ ਹੈ।੩।

ਤ੍ਰਿਤੀਆ (ਥਿਤ ਦੁਆਰਾ ਦਸਦੇ ਹਨ ਕਿ ਪ੍ਰਭੂ ਨੇ) ਬ੍ਰਹਮਾ, ਵਿਸ਼ਨੂੰ, ਸ਼ਿਵਜੀ, ਅਤੇ ਕਈ ਸਰੂਪਾਂ ਦੇ ਦੇਵੀ ਦੇਵਤੇ ਪੈਦਾ ਕੀਤੇ। ਜੋਤਿ ਵਾਲੀਆਂ ਜਾਤਾਂ (ਹਸਤੀਆਂ ਇਤਨੀਆਂ ਬਣਾਈਆਂ ਕਿ ਉਨ੍ਹਾਂ ਦੀ) ਗਿਣਤੀ ਹੀ ਨਹੀਂ ਹੋ ਸਕਦੀ। ਜਿਸ (ਪਰਮੇਸ਼ਰ) ਨੇ (ਇਹ ਰਚਨਾ) ਬਣਾਈ ਹੈ (ਉਹ ਆਪ ਹੀ ਇਸ ਦੀ) ਕੀਮਤ ਪਾ ਸਕਦਾ ਹੈ। (ਉਹ ਪ੍ਰਭੂ ਆਪ ਹੀ ਇਸ ਰਚਨਾ ਦੀ) ਕੀਮਤ ਪਾ ਕੇ (ਇਸ ਵਿੱਚ) ਵਿਆਪਕ ਹੋ ਰਿਹਾ ਹੈ। ਕਿਸ ਨੂੰ (ਆਖਾਂ ਕਿ ਉਹ) ਨੇੜੇ ਹੈ, ਕਿਸ ਨੂੰ ਆਖਾਂ (ਕਿ ਉਹ) ਦੂਰ ਹੈ? (ਉਹ ਵਿਆਪਕ ਰੂਪ ਵਿੱਚ ਸਭ ਕਿਛ ਆਪੇ ਆਪਿ ਹੈ)।੪।

**ਚਉਥਿ, ਉਪਾਏ ਚਾਰੇ ਬੇਦਾ ॥ ਖਾਣੀ ਚਾਰੇ ਬਾਣੀ ਭੇਦਾ ॥ ਅਸਟ ਦਸਾ, ਖਟੁ, ਤੀਨਿ ਉਪਾਏ ॥ ਸੋ ਬੂਝੈ, ਜਿਸੁ ਆਪਿ ਬੁਝਾਏ ॥ ਤੀਨਿ ਸਮਾਵੈ, ਚਉਥੈ ਵਾਸਾ॥ ਪ੍ਰਣਵਤਿ, ਨਾਨਕ, ਹਮ ਤਾ ਕੇ ਦਾਸਾ॥੫॥ ਪੰਚਮੀ, ਪੰਚ ਭੂਤ ਬੇਤਾਲਾ ॥ ਆਪਿ ਅਗੋਚਰੁ ਪੁਰਖੁ ਨਿਰਾਲਾ ॥ ਇਕਿ, ਭ੍ਰਮਿ ਭੂਖੇ ਮੋਹ ਪਿਆਸੇ ॥ ਇਕਿ, ਰਸੁ ਚਾਖਿ ਸਬਦਿ ਤ੍ਰਿਪਤਾਸੇ॥ ਇਕਿ ਰੰਗਿ ਰਾਤੇ, ਇਕਿ ਮਰਿ ਧੂਰਿ ॥ ਇਕਿ, ਦਰਿ ਘਰਿ ਸਾਚੈ ਦੇਖਿ ਹਦੂਰਿ ॥੬॥**

**ਪਦ ਅਰਥ :** ਚਉਥਿ=ਚੌਥੀ ਤਿਥਿ। ਖਾਣੀ ਚਾਰੇ=ਚਾਰ ਖਾਣੀਆਂ ਅੰਡਜ, ਜੇਰਜ, ਸੇਤਜ, ਉਤਭੁਜ। ਬਾਣੀ=(ਚਾਰ ਬਾਣੀਆਂ) ਪਰਾ, ਪਸੰਤੀ, ਮਧਮਾ, ਬੈਖਰੀ। ਭੇਦਾ=ਭੇਦ। ਅਸਟ ਦਸ=ਅਠਾਰਾਂ (ਪੁਰਾਣ)। ਖਟੁ=ਛੇ (ਸਾਸਤ੍ਰ)। ਤੀਨਿ=ਤ੍ਰਿੰਨ ਗੁਣ (ਰਜੋ, ਤਮੋ, ਸਤੋ) ਵਿੱਚ। ਚਉਥੈ

(ਤੁਰੀਆ ਪਦ ਵਿੱਚ)।

**ਅਰਥ :** (ਚੌਥੀ ਥਿਤਿ ਦੁਆਰਾ ਉਪਦੇਸ਼ ਹੈ ਕਿ ਪ੍ਰਭੂ ਨੇ) ਚਾਰ ਵੇਦ ਪੈਦਾ ਕੀਤੇ। ਚਾਰ ਖਾਣੀਆਂ ਚਾਰ ਬਾਣੀਆਂ ਅਤੇ ਇਨ੍ਹਾਂ ਵਿਚ ਵਖ ਵਖ ਭੇਦ (ਅੰਤਰ ਰਖ ਦਿਤਾ)। (ਉਸਨੇ) ਅਠਾਰਾਂ ਪੁਰਾਣ, ਛੇ ਸਾਸਤ੍ਰ (ਅਤੇ) ਤਿੰਨ (ਗੁਣ) ਪੈਦਾ ਕੀਤੇ। (ਇਸ ਭੇਦ ਨੂੰ) ਉਹ ਸਮਝ ਸਕਦਾ ਹੈ ਜਿਸ ਨੂੰ (ਪ੍ਰਭੂ ਆਪ) ਸੋਝੀ ਬਖ਼ਸ਼ ਦੇਵੇ। (ਉਹ ਜੀਵ) ਤਿੰਨਾਂ ਗੁਣਾਂ ਨੂੰ ਮਾਰ ਕੇ ਚੌਥੇ ਪਦ (ਸਹਜ ਘਰ ਵਿੱਚ) ਵਸਦਾ ਹੈ। ਨਾਨਕ (ਗੁਰੂ ਜੀ) ਆਖਦੇ ਹਨ ਕਿ ਅਸੀਂ ਉਸ ਮਨੁੱਖ ਦੇ ਦਾਸ ਹਾਂ।੫।

ਪੰਚਮੀ (ਥਿਤਿ ਦੁਆਰਾ ਇਹ ਉਪਦੇਸ਼ ਹੈ) ਪੰਜ ਭੂਤਕ ਜੀਵ (ਮਾਇਆ ਦੇ ਪ੍ਰਭਾਵ ਨਾਲ) ਭੂਤਨੇ ਬਣੇ ਹੋਏ ਹਨ। (ਪਰ ਉਹ) ਪਰਮਾਤਮਾ ਆਪ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ, ਨਿਰਲੇਪ ਪੁਰਖ ਹੈ। (ਹੇ ਭਾਈ!) ਕਈ (ਜੀਵ) ਭਰਮ ਵਿੱਚ ਹੋਣ ਕਾਰਨ (ਮਾਇਆ) ਮੋਹ ਦੇ ਭੁੱਖੇ ਤੇ ਤਿਹਾਏ ਰਹਿੰਦੇ ਹਨ। ਕਈ (ਪ੍ਰਭੂ ਦੇ ਨਾਮ ਦਾ) ਰੱਸ ਚਖ ਕੇ, (ਗੁਰੂ ਦੇ) ਸ਼ਬਦ ਦੁਆਰਾ ਰੱਜੇ ਹੋਏ ਹਨ। ਕਈ, ਪ੍ਰੇਮ ਵਿੱਚ ਰੰਗੇ ਹੋਏ ਹਨ (ਅਤੇ) ਕਈ ਮਰ ਕੇ ਧੂੜ (ਭਾਵ ਮਿੱਟੀ ਹੋ ਗਏ) ਹਨ। ਕਈ ਸੱਚੇ ਹਰੀ ਨੂੰ (ਆਪਣੇ ਹਿਰਦੇ ਰੂਪੀ) ਘਰ ਵਿੱਚ ਹਾਜ਼ਰ ਨਾਜ਼ਰ ਵੇਖ ਕੇ (ਉਸਦੇ ਧਿਆਨ ਵਿੱਚ ਜੁੜਦੇ ਹਨ)।੬।

**ਝੂਠੇ ਕਉ ਨਾਹੀ ਪਤਿ ਨਾਉ ॥ ਕਬਹੁ ਨ ਸੂਚਾ, ਕਾਲਾ ਕਾਉ ॥ ਪਿੰਜਰਿ ਪੰਖੀ ਬੰਧਿਆ ਕੋਇ ॥ ਛੇਰੀਂ ਭਰਮੈ, ਮੁਕਤਿ ਨ ਹੋਇ ॥ ਤਉ ਛੂਟੈ, ਜਾ ਖਸਮੁ ਛਡਾਏ॥ ਗੁਰਮਤਿ ਮੇਲੇ ਭਗਤਿ ਦ੍ਰਿੜਾਏ ॥੭॥ ਖਸਟੀ, ਖਟੁ ਦਰਸਨ ਪ੍ਰਭ ਸਾਜੇ ॥ ਅਨਹਦ ਸਬਦੁ, ਨਿਰਾਲਾ ਵਾਜੇ ॥ ਜੇ ਪ੍ਰਭ ਭਾਵੈ, ਤਾ ਮਹਲਿ ਬੁਲਾਵੈ॥ ਸਬਦੇ ਭੇਦੇ, ਤਉ ਪਤਿ ਪਾਵੈ॥ ਕਰਿ ਕਰਿ ਵੇਸ, ਖਪਹਿ ਜਲਿ ਜਾਵਹਿ॥ ਸਾਚੈ ਸਾਚੇ, ਸਾਚਿ ਸਮਾਵਹਿ॥੮॥**

**ਪਦ ਅਰਥ :** ਪੰਚ ਭੂਤ=ਪੰਜ ਤਤ ਅਰਥਾਤ ਪੰਜ ਭੂਤਕ ਜੀਵ। ਬੇਤਾਲਾ=ਭੂਤਨੇ।

**ਅਰਥ :** (ਹੇ ਭਾਈ !) ਝੂਠੇ (ਮਨੁੱਖ ਨੂੰ ਰੱਬੀ ਦਰਗਾਹ ਵਿੱਚ) ਇਜ਼ਤ ਨਹੀਂ ਮਿਲਦੀ, (ਨਾ ਹੀ ਉਸ ਦਾ ਸੰਸਾਰ ਤੇ ਚੰਗਾ) ਨਾਮ (ਰੌਸ਼ਨ) ਹੁੰਦਾ ਹੈ। (ਝੂਠਾ ਮਨੁੱਖ ਕਦੇ ਸੁਚਾ ਨਹੀਂ ਬਣ ਸਕਦਾ ਜਿਵੇਂ ਕਿ) ਕਾਲਾ ਕਾਂ ਕਦੇ ਸੁੱਚਾ (ਭਾਵ ਚਿਟਾ) ਨਹੀਂ ਹੋ ਸਕਦਾ। (ਜਿਵੇਂ ਪੰਛੀ ਪਿੰਜਰੇ ਵਿਚ ਬੰਨ੍ਹਿਆ ਹੁੰਦਾ ਹੈ ਉਹ ਪਿੰਜਰੇ ਦੇ) ਛੇਕਾਂ ਅੰਦਰ ਫਿਰਦਾ ਰਹਿੰਦਾ ਹੈ (ਅਤੇ ਪਿੰਜਰੇ ਚੋਂ) ਛੁਟਕਾਰਾ ਨਹੀਂ ਪਾ ਸਕਦਾ। (ਸੋ, ਜੀਵ) ਤਦੋਂ ਮਾਇਆ ਮੋਹ ਦੇ ਬੰਧਨ ਤੋਂ ਛੁਟ ਸਕਦਾ ਹੈ ਜਦੋਂ (ਪ੍ਰਭੂ ਆਪ ਜੀਵ ਨੂੰ) ਛੁੜਾਵੇ। (ਪ੍ਰਭੂ ਜੀਵ ਨੂੰ) ਗੁਰੂ ਦੀ ਮਤਿ ਨਾਲ ਜੋੜਦਾ ਹੈ (ਅਤੇ ਆਪਣੀ ਪ੍ਰੇਮਾ) ਭਗਤੀ ਦ੍ਰਿੜ੍ਹ ਕਰਾਉਂਦਾ ਹੈ।੭।

ਛੇਵੀਂ (ਥਿਤਿ ਦੁਆਰਾ ਫੁਰਮਾਉਂਦੇ ਹਨ ਕਿ) ਛੇ ਭੇਖ ਪ੍ਰਭੂ ਦੇ ਬਣਾਏ ਹੋਏ ਹਨ। (ਪਰ) ਅਨਹਦ ਸ਼ਬਦ (ਆਤਮਿਕ ਸੰਗੀਤ ਇਨ੍ਹਾਂ ਭੇਖਾਂ ਤੋਂ) ਨਿਰਾਲਾ ਵਜਦਾ ਹੈ (ਭਾਵ ਉਹ ਦੁਨਿਆਵੀ ਸੰਗੀਤਾਂ ਨਾਲੋਂ ਵੱਖਰਾ ਹੈ)। ਜੇ (ਜੀਵ) ਪ੍ਰਭੂ ਨੂੰ ਚੰਗਾ ਲਗ ਜਾਵੇ (ਤਾਂ ਉਸ ਨੂੰ ਪ੍ਰਭੂ ਆਪਣੇ) ਮਹਲ ਵਿਚ ਬੁਲਾਉਂਦਾ ਹੈ। ਜੇ (ਜੀਵ) ਆਪਣਾ ਮਨ ਸ਼ਬਦ ਨਾਲ ਵਿੰਨ੍ਹ ਲਵੇ (ਭਾਵ ਕਠੋਰ ਸੁਭਾ ਨੂੰ ਕੋਮਲ ਬਣਾ ਲਏ) ਤਦੋਂ (ਪ੍ਰਭੂ ਦਰਬਾਰ ਵਿੱਚ) ਇੱਜ਼ਤ ਪਾਉਂਦਾ ਹੈ। (ਭੇਖੀ ਮਨੁੱਖ) ਕਈ ਪ੍ਰਕਾਰ ਦੇ) ਵੇਸ ਕਰ ਕਰਕੇ ਖਪਦੇ ਰਹਿੰਦੇ ਹਨ (ਅਤੇ ਤ੍ਰਿਸ਼ਨਾ) ਦੀ ਅੱਗ ਵਿੱਚ ਸੜ ਜਾਂਦੇ ਹਨ। (ਪਰ ਜੋ) ਸਚੇ (ਜਗਿਆਸੂ ਹਨ) ਉਹ ਨਾਮ ਦੁਆਰਾ ਸਚੇ ਪ੍ਰਭੂ ਵਿੱਚ ਹੀ ਲੀਨ ਹੋ ਜਾਂਦੇ ਹਨ।੮।

**ਸਪਤਮੀ, ਸਤੁ ਸੰਤੋਖੁ ਸਰੀਰਿ ॥ ਸਾਤ ਸਮੁੰਦ, ਭਰੇ ਨਿਰਮਲ ਨੀਰਿ ॥ ਮਜਨੁ ਸੀਲੁ, ਸਚੁ ਰਿਦੈ ਵੀਚਾਰਿ ॥ ਗੁਰ ਕੈ ਸਬਦਿ, ਪਾਵੈ ਸਭਿ ਪਾਰਿ ॥ ਮਨਿ ਸਾਚਾ, ਮੁਖਿ ਸਾਚਉ ਭਾਇ ॥ ਸਚੁ ਨੀਸਾਣੈ, ਠਾਕ ਨ ਪਾਇ ॥੯॥ ਅਸਟਮੀ, ਅਸਟ ਸਿਧਿ ਬੁਧਿ ਸਾਧੈ ॥ ਸਚੁ ਨਿਹਕੇਵਲੁ, ਕਰਮਿ ਅਰਾਧੈ ॥ ਪਉਣ ਪਾਣੀ ਅਗਨੀ ਬਿਸਰਾਉ ॥ ਤਹੀ, ਨਿਰੰਜਨੁ ਸਾਚੋ ਨਾਉ ॥ ਤਿਸੁ ਮਹਿ, ਮਨੂਆ ਰਹਿਆ ਲਿਵ ਲਾਇ ॥ ਪ੍ਰਣਵਤਿ ਨਾਨਕੁ, ਕਾਲੁ ਨ ਖਾਇ ॥੧੦॥**

**ਪਦ ਅਰਥ :** ਸਪਤਮੀ=ਸਤਵੀਂ (ਥਿਤਿ)। ਸਾਤ ਸਮੁੰਦਰ=ਭਾਵ ਪੰਜ ਗਿਆਨ ਇੰਦ੍ਰੇ ਮਨ ਤੇ ਬੁਧੀ)। ਮਜਨੁ=ਇਸ਼ਨਾਨ। ਸੀਲ=ਕੋਮਲ (ਸੁਭਾਉ)। ਨੀਸਾਣੈ=ਨੀਸਾਣ ਕਰਕੇ। ਅਸਟਮੀ=ਅਠਵੀਂ ਥਿਤਿ। ਅਸਟ ਸਿਧਿ=ਅੱਠ ਸਿਧੀਆਂ। ਸਾਧੈ=ਕਾਬੂ ਰਖਦਾ ਹੈ। ਨਿਹਕੇਵਲੁ=ਨਿਰਲੇਪ। ਬਿਸਰਾਉ=ਵਿਸਾਰ ਦਿੰਦਾ ਹੈ। ਕਾਲੁ=ਮੌਤ।

**ਅਰਥ :** ਸਤਵੀਂ (ਥਿਤਿ ਦੁਆਰਾ ਉਪਦੇਸ਼ ਹੈ ਕਿ ਜੀਵ) ਸਰੀਰ ਵਿੱਚ ਸਤੁ ਸੰਤੋਖ (ਆਦਿਕ ਦੈਵੀ ਗੁਣ ਧਾਰਨ ਕਰੇ)। (ਜਿਹੜਾ ਸਤੁ ਸੰਤੋਖੁ ਧਾਰ ਲੈਂਦਾ ਹੈ) ਉਸ ਜੀਵ ਦੇ ਅੰਦਰ ਸਤੇ ਸਮੁੰਦਰ (ਪੰਜ ਗਿਆਨ ਇੰਦ੍ਰੇ ਮਨ ਤੇ ਬੁਧੀ) ਸੀਲ (ਸੁਭਾਅ) ਪ੍ਰਭੂ ਦੇ (ਨਾਮ ਦੇ ਅਨੁਭਵੀ) ਨਿਰਮੱਲ ਜਲ ਨਾਲ ਭਰੇ ਜਾਂਦੇ ਹਨ। (ਜੋ ਜੀਵ) ਸੱਚ ਰੂਪ (ਪਰਮੇਸ਼ਰ) ਨੂੰ ਹਿਰਦੇ ਵਿਚ ਵੀਚਾਰਦਾ ਹੈ (ਉਹ ਮਨੁੱਖ) ਗੁਰੂ ਦੇ ਸ਼ਬਦ ਦੁਆਰਾ ਸਭ ਨੂੰ ਤਾਰ ਦਿੰਦਾ ਹੈ। (ਜਿਸ ਦੇ) ਮਨ ਤੇ ਮੁਖ ਵਿੱਚ ਸੱਚਾ ਪ੍ਰਭੂ ਹੈ (ਉਹ ਜਾਣੋ) ਸੱਚੇ ਦੇ ਪ੍ਰੇਮ ਵਿੱਚ ਰੰਗਿਆ ਗਿਆ ਹੈ। (ਉਸ ਪਾਸ) ਸੱਚ ਰੂਪ ਨੀਸਾਨ (ਪਰਵਾਨਾ) ਹੋਣ ਕਰਕੇ (ਉਸ ਨੂੰ ਰਬੀ ਦਰਗਾਹ ਵਿੱਚ ਜਾਣ ਤੋਂ ਕੋਈ) ਨਹੀਂ ਰੋਕ ਪਾ ਸਕਦਾ।੯।

ਅਠਵੀਂ (ਥਿਤਿ ਦੁਆਰਾ ਉਪਦੇਸ਼ ਹੈ ਕਿ ਜੋ ਮਨੁੱਖ) ਅਠ ਸਿਧੀਆਂ (ਪ੍ਰਾਪਤ ਕਰਨ ਵਾਲੀ) ਬੁਧੀ ਨੂੰ ਕਾਬੂ ਕਰਕੇ ਰਖਦਾ ਹੈ (ਉਹ) ਸੱਚ ਰੂਪ ਨਿਰਲੇਪ ਹਰੀ ਨੂੰ (ਨਿਰਮਲ) ਕਰਣੀ ਦੁਆਰਾ ਸਿਮਰਦਾ ਹੈ। ਹਵਾ, ਪਾਣੀ, ਅੱਗ (ਇਨ੍ਹਾਂ ਤੱਤਾਂ ਵਾਲਾ ਸੁਭਾਉ)ਵਿਸਾਰ ਦਿੰਦਾ ਹੈ। ਉਸਦੇ (ਹਿਰਦੇ ਵਿੱਚ) ਮਾਇਆ ਤੋਂ ਰਹਿਤ ਹਰੀ ਦਾ ਨਾਮ ਵਸਦਾ ਹੈ। ਉਸ (ਪ੍ਰਭੂ) ਵਿੱਚ (ਜਿਸ ਮਨੁੱਖ ਦਾ) ਮਨ ਲਿਵ ਲਾ ਕੇ ਟਿਕਿਆ ਹੋਇਆ ਹੈ, ਨਾਨਕ ਗੁਰੂ ਜੀ ਆਖਦੇ ਹਨ (ਕਿ ਉਸ ਨੂੰ) ਕਾਲ ਨਹੀਂ ਖਾ ਸਕਦਾ।੧੦।

**ਨਾਉ ਨਉਮੀ, ਨਵੇ ਨਾਥ, ਨਵ ਖੰਡਾ ॥ ਘਟਿ ਘਟਿ ਨਾਥੁ, ਮਹਾ ਬਲਵੰਡਾ ॥ ਆਈ ਪੂਤਾ, ਇਹੁ ਜਗੁ ਸਾਰਾ ॥ ਪ੍ਰਭ ਆਦੇਸੁ, ਆਦਿ ਰਖਵਾਰਾ ॥ ਆਦਿ ਜੁਗਾਦੀ ਹੈ ਭੀ ਹੋਗੁ ॥ ਓਹੁ ਅਪਰੰਪਰੁ ਕਰਣੈ ਜੋਗੁ ॥੧੧॥ ਦਸਮੀ, ਨਾਮੁ ਦਾਨੁ ਇਸਨਾਨੁ ॥ ਅਨਦਿਨੁ ਮਜਨੁ, ਸਚਾ ਗੁਣ ਗਿਆਨੁ ॥ ਸਚਿ ਮੈਲੁ ਨ ਲਾਗੈ, ਭ੍ਰਮੁ ਭਉ ਭਾਗੈ ॥ ਬਿਲਮੁ ਨ, ਤੂਟਸਿ ਕਾਚੈ ਤਾਗੈ ॥ ਜਿਉ ਤਾਗਾ, ਜਗੁ ਏਵੈ ਜਾਣਹੁ ॥ ਅਸਥਿਰੁ ਚੀਤੁ, ਸਾਚਿ ਰੰਗੁ ਮਾਣਹੁ ॥੧੨॥**

**ਅਰਥ :** ਨੌਵੀਂ (ਥਿਤਿ ਦੁਆਰਾ ਉਪਦੇਸ਼ ਹੈ ਕਿ ਪਰਮੇਸ਼ਰ ਦਾ) ਨਾਮ ਨੌਂ ਨਾਥ ਅਤੇ (ਧਰਤੀ ਦੇ ਨੌਂ ਹਿੱਸਿਆਂ ਵਿੱਚ ਰਹਿਣ ਵਾਲੇ ਸਾਰੇ ਜੀਵ ਜਪਦੇ ਹਨ)। ਹਰੇਕ ਹਿਰਦੇ ਵਿੱਚ ਉਹ ਮਹਾਂ

ਬਲੀ ਮਾਲਕ (ਵਸਦਾ ਹੈ)। (ਉਸ) ਮਾਤਾ (ਰੂਪ ਹਰੀ ਦਾ) ਇਹ ਸਾਰਾ ਜਗ ਪੁੱਤਰ (ਰੂਪ ਪੈਦਾ ਕੀਤਾ ਹੋਇਆ) ਹੈ। ਉਸ ਪ੍ਰਭੂ ਨੂੰ ਨਮਸਕਾਰ ਹੈ (ਜੋ) ਆਦਿ ਤੋਂ (ਸਭ ਦਾ) ਰਖਵਾਲਾ ਹੈ। ਉਹ (ਪ੍ਰਭੂ) ਆਦਿ ਤੋਂ ਹੈ, ਜੁਗਾਂ ਦੇ ਆਰੰਭ ਤੋਂ ਹੈ, ਹੁਣ ਹੈ, ਅਗੋਂ ਵੀ ਹੋਵੇਗਾ। ਓਹ (ਪ੍ਰਭੂ) ਪਰੇ ਤੋਂ ਪਰੇ (ਅਤੇ ਸਭ ਕੁਝ) ਕਰਨ ਦੇ ਸਮਰਥ ਹੈ।੧੧।

ਦਸਵੀਂ (ਥਿਤਿ ਦੁਆਰਾ ਉਪਦੇਸ਼ ਹੈ ਕਿ) ਨਾਮ (ਜਪੋ) ਦਾਨ (ਕਰੋ ਵੰਡ ਕੇ ਛਕੋ) ਇਸ਼ਨਾਨ (ਭਾਵ ਪਵਿਤਰ ਜੀਵਨ ਰਹਿਣੀ ਰਖੋ)। ਸਚ ਵਿਚ ਜੁੜਿਆਂ (ਮਨ ਨੂੰ) ਮੈਲ ਨਹੀਂ ਲਗਦੀ, ਭਰਮ ਤੇ ਡਰ (ਇਸ ਤਰ੍ਹਾਂ) ਦੂਰ ਹੋ ਜਾਂਦਾ ਹੈ (ਜਿਵੇਂ ਕਿ ਕੱਚੇ ਧਾਗੇ ਨੂੰ ਤੁਟਦਿਆਂ ਦੇਰੀ ਨਹੀਂ ਲਗਦੀ)। ਜਿਵੇਂ ਧਾਗਾ (ਕੱਚਾ ਹੈ) ਇਸੇ ਤਰ੍ਹਾਂ ਜਗਤ ਨੂੰ ਨਾਸ਼ਵੰਤ) ਸਮਝੋ। (ਆਪਣੇ ਮਨ ਵਿੱਚ ਸਚੇ ਪ੍ਰਭੂ ਨੂੰ ਟਿਕਾਓ (ਅਤੇ) ਸਾਚ ਦੁਆਰਾ (ਆਤਮਿਕ ਅਨੰਦ ਮਾਣੋ)।੧੨।

**ਏਕਾਦਸੀ, ਇਕੁ ਰਿਦੈ ਵਸਾਵੈ ॥ ਹਿੰਸਾ ਮਮਤਾ ਮੋਹੁ ਚੁਕਾਵੈ ॥ ਫਲੁ ਪਾਵੈ, ਬ੍ਰਤੁ ਆਤਮ ਚੀਨੈ ॥ ਪਾਖੰਡਿ ਰਾਚਿ, ਤਤੁ ਨਹੀ ਬੀਨੈ ॥ ਨਿਰਮਲੁ ਨਿਰਾਹਾਰੁ ਨਿਹਕੇਵਲੁ ॥ ਸੂਚੈ ਸਾਚੇ, ਨਾ ਲਾਗੈ ਮਲੁ ॥੧੩॥ ਜਹ ਦੇਖਉ ਤਹ ਏਕੋ ਏਕਾ ॥ ਹੋਰਿ ਜੀਅ ਉਪਾਏ, ਵੇਕੋ ਵੇਕਾ ॥ ਫਲੋਹਾਰ ਕੀਏ, ਫਲੁ ਜਾਇ ॥ ਰਸ ਕਸ ਖਾਏ, ਸਾਦੁ ਗਵਾਇ ॥ ਕੂੜੈ ਲਾਲਚਿ, ਲਪਟੈ ਲਪਟਾਇ ॥ ਛੂਟੈ, ਗੁਰਮੁਖਿ ਸਾਚੁ ਕਮਾਇ ॥੧੪॥**

**ਅਰਥ :** ਇਕਾਦਸੀ ਦੁਆਰਾ (ਉਪਦੇਸ਼ ਹੈ ਕਿ ਜੋ ਜੀਵ) ਇਕ (ਹਰੀ) ਨੂੰ ਹਿਰਦੇ ਵਿੱਚ ਵਸਾਉਂਦਾ ਹੈ (ਉਹ) ਨਿਰਦੈਤਾ, ਮਾਇਆ ਦੀ ਮਮਤਾ ਅਤੇ ਮੋਹ ਛੱਡ ਦਿੰਦਾ ਹੈ। (ਜੋ ਮਨੁੱਖ) ਇਹ ਵਰਤ ਰਖਦਾ ਹੈ (ਉਹ ਆਪਣੇ) ਆਤਮ ਸਰੂਪ ਨੂੰ ਪਛਾਣ ਲੈਂਦਾ ਹੈ (ਅਤੇ ਅਜਿਹਾ) ਫਲ ਪ੍ਰਾਪਤ ਕਰ ਲੈਂਦਾ ਹੈ। ਜੋ ਪਾਖੰਡ ਵਿੱਚ ਲਗਦਾ ਹੈ (ਉਹ) ਤਤ (ਸੱਚ ਨੂੰ) ਨਹੀਂ ਪਛਾਣਦਾ। (ਉਹ ਪਰਮੇਸ਼ਰ) ਮੈਲ ਤੋਂ ਰਹਿਤ, ਖਾਣ ਪੀਣ ਤੋਂ ਰਹਿਤ ਅਤੇ ਨਿਰਲੇਪ ਹੈ। (ਇਹੋ ਜਿਹੇ) ਸੱਚੇ ਹਰੀ ਦੁਆਰਾ ਜੋ ਮਨੁੱਖ ਸੁਚਾ ਹੁੰਦਾ ਹੈ (ਉਸ ਦੇ ਮਨ ਨੂੰ ਪਾਪਾਂ ਦੀ ਮੈਲ) ਨਹੀਂ ਲਗਦੀ।੧੩।

(ਹੇ ਭਾਈ !) ਜਿਥੇ ਮੈਂ ਵੇਖਦਾ ਹਾਂ (ਉਥੇ) ਇਕੋ ਇਕ (ਹਰੀ) ਹੈ। ਹੋਰ ਅਨੇਕ ਪ੍ਰਕਾਰ ਦੇ ਜੀਵ (ਉਸ ਪ੍ਰਭੂ ਨੇ) ਪੈਦਾ ਕੀਤੇ ਹਨ। (ਕਈ ਜੀਵ ਨਿਰਾ) ਫਲ ਦਾ ਅਹਾਰ ਕਰਦੇ ਹਨ (ਪਰ ਅਜੇਹੇ ਵਰਤ ਰਖਣ ਦਾ ਕੋਈ) ਫਲ ਨਹੀਂ ਮਿਲਦਾ, (ਸਗੋਂ ਹੱਠ ਨਾਲ ਸਰੀਰਕ ਰੋਗਾਂ ਰੂਪੀ ਫਲ ਹੀ ਮਿਲਦਾ ਹੈ)। (ਅਜਿਹਾ ਮਨੁੱਖ) ਹੋਰ ਖਟੇ ਮਿਠੇ ਰੱਸ ਖਾ ਕੇ ਅਸਲੀ ਸੁਆਦ (ਨਾਮ ਰੱਸ) ਗੁਆ ਬੈਠਦਾ ਹੈ। (ਉਹ) ਝੂਠੇ ਲੋਭ ਵਿਚ ਫਸਿਆ ਰਹਿੰਦਾ ਹੈ। (ਝੂਠੇ ਲੋਭ ਤੋਂ ਉਹ ਮਨੁੱਖ) ਛੁੱਟ ਸਕਦਾ ਹੈ, (ਜੋ) ਗੁਰੂ ਦੁਆਰਾ ਸੱਚ (ਨਾਮ) ਨੂੰ ਕਮਾਉਂਦਾ ਹੈ।੧੪।

**ਦੁਆਦਸਿ, ਮੁਦ੍ਰਾ ਮਨੁ ਅਉਧੂਤਾ ॥ ਅਹਿਨਿਸਿ ਜਾਗਹਿ, ਕਬਹਿ ਨ ਸੂਤਾ ॥ ਜਾਗਤੁ ਜਾਗਿ ਰਹੈ ਲਿਵ ਲਾਇ ॥ ਗੁਰ ਪਰਚੈ, ਤਿਸੁ ਕਾਲੁ ਨ ਖਾਇ ॥ ਅਤੀਤ ਭਏ, ਮਾਰੇ ਬੈਰਾਈ ॥ ਪ੍ਰਣਵਤਿ ਨਾਨਕ, ਤਹ ਲਿਵ ਲਾਈ ॥੧੫॥ ਦੁਆਦਸੀ, ਦਇਆ ਦਾਨੁ ਕਰਿ ਜਾਣੈ ॥ ਬਾਹਰਿ ਜਾਤੋ, ਭੀਤਰਿ ਆਣੈ ॥ ਬਰਤੀ ਬਰਤ, ਰਹੈ ਨਿਹਕਾਮ ॥ ਅਜਪਾ**

**ਜਾਪੁ, ਜਪੈ ਮੁਖਿ ਨਾਮ ॥ ਤੀਨਿ ਭਵਣ ਮਹਿ, ਏਕੋ ਜਾਣੈ ॥ ਸਭਿ ਸੁਚਿ ਸੰਜਮ, ਸਾਚੁ ਪਛਾਣੈ ॥੧੬॥**

**ਅਰਥ:** ਦੁਆਦਸੀ (ਦੁਆਰਾ ਉਪਦੇਸ਼ ਹੈ ਕਿ ਜਿਸ ਮਨੁੱਖ ਦਾ) ਮਨ ਤਿਆਗੀ ਹੈ, (ਉਹ ਮਾਨੋ ੧੨) ਭੇਖਾਂ (ਦਾ ਧਾਰਨੀ ਹੈ)। (ਉਹ) ਦਿਨ ਰਾਤ ਜਾਗਦਾ ਰਹਿੰਦਾ ਹੈ ਅਤੇ ਸਾਈਂ ਨਾਲ ਲਿਵ ਲਾਈ ਰਖਦਾ ਹੈ, (ਭਾਵ ਸੁਚੇਤ ਰਹਿੰਦਾ ਹੈ)। ਜੋ (ਮਨੁੱਖ) ਜਾਗ ਕੇ ਲਿਵ ਜੋੜੀ ਰਖਦਾ ਹੈ, (ਉਹ) ਜਾਗਦਾ ਹੈ। (ਉਹ ਗੁਰੂ ਦੇ ਸ਼ਬਦ ਨਾਲ) ਪਰਚਦਾ ਹੈ, (ਉਸਨੂੰ) ਮੌਤ ਨਹੀਂ ਖਾਂਦੀ (ਉਹ ਅਮਰ ਹੋ ਜਾਂਦਾ ਹੈ)। (ਜਿਨ੍ਹਾਂ ਨੇ ਕਾਮਾਦਿਕ) ਵੈਰੀ ਮਾਰ ਲਏ ਹਨ, (ਸਹੀ ਅਰਥਾਂ ਵਿੱਚ ਓਹ) ਤਿਆਗੀ ਹੋ ਗਏ ਹਨ। ਨਾਨਕ (ਗੁਰੂ ਜੀ) ਆਖਦੇ ਹਨ ਕਿ ਉਸ (ਪ੍ਰਭੂ ਦੇ ਚਰਨਾਂ ਵਿੱਚ) ਉਨ੍ਹਾਂ ਆਪਣੀ ਲਿਵ ਜੋੜੀ ਹੈ।੧੫।

ਦੁਆਦਸੀ (ਦੁਆਰਾ ਉਪਦੇਸ਼ ਹੈ ਕਿ ਜੋ ਮਨੁੱਖ) ਦਇਆ ਤੇ ਦਾਨ ਕਰਨ ਦੀ (ਬਿਧੀ) ਜਾਣਦਾ ਹੈ (ਉਹ) ਬਾਹਰ ਵਲ ਦੌੜਦੇ ਮਨ ਨੂੰ ਅੰਦਰ ਵਲ ਮੋੜਦਾ ਹੈ। (ਜੋ ਮਨੁੱਖ) ਨਿਸ਼ਕਾਮ ਰਹਿੰਦਾ ਹੈ (ਉਹ ਮਾਨੋ) ਸ੍ਰੇਸ਼ਟ ਵਰਤ ਰਖਦਾ ਹੈ। (ਜੋ ਨਿਰਯਤਨ) ਮੂੰਹ ਨਾਲ ਨਾਮ ਜਪਦਾ ਹੈ (ਉਹ) ਅਜਪਾ ਜਾਪ ਜਪਦਾ ਹੈ। (ਉਹ ਮਨੁੱਖ) ਤਿੰਨ ਲੋਕਾਂ ਵਿੱਚ ਇਕ (ਪਰਮਾਤਮਾ ਨੂੰ ਵਸਿਆ ਹੋਇਆ) ਜਾਣਦਾ ਹੈ। (ਜੋ) ਸਚ ਨੂੰ ਪਛਾਣ ਲੈਂਦਾ ਹੈ (ਉਸ ਨੇ ਮਾਨੋ) ਸੁੱਚ ਤੇ ਸੰਜਮ (ਆਦਿ) ਸਾਰੇ (ਕਰਮ ਕਰ ਲਏ ਹਨ)।੧੬।

**ਤੇਰਸਿ, ਤਰਵਰ ਸਮੁੰਦ ਕਨਾਰੈ ॥ ਅੰਮ੍ਰਿਤੁ ਮੂਲੁ, ਸਿਖਰਿ ਲਿਵ ਤਾਰੈ ॥ ਡਰ ਡਰਿ ਮਰੈ, ਨ ਬੂਡੈ ਕੋਇ ॥ ਨਿਡਰੁ ਬੂਡਿ ਮਰੈ, ਪਤਿ ਖੋਇ ॥ ਡਰ ਮਹਿ ਘਰੁ, ਘਰ ਮਹਿ ਡਰੁ ਜਾਣੈ ॥ ਤਖਤਿ ਨਿਵਾਸੁ, ਸਚੁ ਮਨਿ ਭਾਣੈ ॥੧੭॥ ਚਉਦਸਿ, ਚਉਥੇ ਥਾਵਹਿ ਲਹਿ ਪਾਵੈ ॥ ਰਾਜਸ ਤਾਮਸ ਸਤ ਕਾਲ ਸਮਾਵੈ ॥ ਸਸੀਅਰ ਕੈ ਘਰਿ, ਸੂਰੁ ਸਮਾਵੈ ॥ ਜੋਗ ਜੁਗਤਿ ਕੀ ਕੀਮਤਿ ਪਾਵੈ ॥ ਚਉਦਸਿ ਭਵਨ ਪਾਤਾਲ ਸਮਾਏ ॥ ਖੰਡ ਬ੍ਰਹਮੰਡ ਰਹਿਆ ਲਿਵ ਲਾਏ ॥੧੮॥**

**ਪਦ ਅਰਥ:** ਤਰਵਰ=ਦਰਖਤ। ਮੂਲੁ=ਮੁੱਢੋਂ। ਸਿਖਰਿ=ਸਿੱਖਰ (ਸਿਰੇ) ਤੇ। ਬੂਡਿ=ਡੁਬ ਕੇ।

**ਅਰਥ :** ਤੇਰ੍ਹਵੀਂ (ਥਿਤਿ ਦੁਆਰਾ ਕਥਨ ਕਰਦੇ ਹਨ, ਕਿ ਮਨੁੱਖ ਦੀ ਜ਼ਿੰਦਗੀ) ਸਮੁੰਦਰ ਦੇ ਕੰਢੇ ਤੇ ਦਰਖ਼ਤ ਦੀ ਤਰ੍ਹਾਂ ਹੈ। (ਜੋ ਮਨੁੱਖ) ਅਬਿਨਾਸ਼ੀ ਪਰਮੇਸ਼ਰ ਨੂੰ (ਜੀਵਨ ਦਾ) ਮੂਲ ਤੇ ਸਿਖਰ (ਬਣਾ ਕੇ ਉਸ ਨਾਲ) ਲਿਵ ਲਾਂਦਾ ਹੈ (ਉਹ ਆਪਣੇ ਆਪ ਨੂੰ ਸੰਸਾਰ ਤੋਂ) ਤਾਰ ਲੈਂਦਾ ਹੈ। (ਜੋ ਮਨੁੱਖ ਪ੍ਰਭੂ ਦੇ) ਡਰ ਵਿਚ ਮਰਦਾ ਹੈ (ਅਜਿਹਾ) ਕੋਈ (ਮਨੁੱਖ ਸੰਸਾਰ ਸਾਗੁਰ ਵਿੱਚ) ਡੁਬਦਾ ਨਹੀਂ ਹੈ। (ਜੋ ਪ੍ਰਭੂ ਦੇ) ਡਰ ਤੋਂ ਰਹਿਤ (ਹੋ ਕੇ) ਮਰਦਾ ਹੈ (ਉਹ ਆਪਣੀ) ਇਜ਼ਤ ਗੁਆ ਲੈਂਦਾ ਹੈ। (ਜਿਸ ਮਨੁੱਖ ਨੇ ਪ੍ਰਭੂ ਦੇ) ਡਰ ਵਿਚ (ਆਪਣਾ) ਘਰ (ਟਿਕਾਣਾ ਬਣਾ ਲਿਆ ਹੈ, ਉਹ) ਹਿਰਦੇ ਰੂਪੀ ਘਰ ਵਿੱਚ (ਪ੍ਰਭੂ ਦੇ) ਡਰ ਨੂੰ ਜਾਣਦਾ ਹੈ। (ਉਸ ਨੂੰ) ਸੱਚ ਸਰੂਪ ਪ੍ਰਭੂ ਜੋ ਤਖ਼ਤ ਤੇ ਨਿਵਾਸ ਰਖਦਾ ਹੈ, ਆਪਣੇ ਮਨ ਵਿੱਚ ਚੰਗਾ ਲਗਦਾ ਹੈ।੧੭।

ਚੌਦਸ (ਦੁਆਰਾ ਉਪਦੇਸ਼ ਹੈ ਕਿ ਜੋ ਮਨੁੱਖ) ਚੌਥੇ ਪਦ (ਤੁਰੀਆ ਅਵਸਥਾ ਨੂੰ) ਲਭ ਲੈਂਦਾ ਹੈ, ਉਹ ਰਜੋ, ਤਮੋ, ਸਤੋ (ਤਿੰਨਾਂ ਗੁਣਾਂ ਦੇ) ਕਾਲ (ਸਮੇਂ ਦੇ ਪ੍ਰਭਾਵ) ਨੂੰ ਦੂਰ ਕਰ ਲੈਂਦਾ ਹੈ। (ਉਸ ਦੇ ਹਿਰਦੇ ਰੂਪੀ) ਚੰਨ ਵਿੱਚ ਸੂਰਜ ਸਮਾਅ ਜਾਂਦਾ ਹੈ (ਭਾਵ ਸ਼ਾਂਤੀ ਦੇ ਘਰ ਵਿੱਚ ਜਾ ਕੇ ਤੱਪਸ਼ ਮੁਕ

ਜਾਂਦੀ ਹੈ)। (ਜੋ ਪ੍ਰਭੂ) ਚੌਦਾਂ ਭਵਨਾਂ, ਪਾਤਾਲਾਂ, ਖੰਡਾਂ ਬ੍ਰਹਮੰਡਾਂ ਵਿੱਚ ਵਿਆਪਕ ਹੋ ਰਿਹਾ ਹੈ, (ਉਸ ਵਿੱਚ ਆਪਣੀ) ਲਿਵ ਜੋੜਦਾ ਹੈ (ਅਤੇ ਪ੍ਰਭੂ ਨਾਲ) ਜੁੜਨ ਦੀ ਜੁਗਤੀ ਦੀ ਕੀਮਤ ਪਾ ਲੈਂਦਾ ਹੈ।੧੮।

**ਅਮਾਵਸਿਆ, ਚੰਦੁ ਗੁਪਤੁ ਗੈਣਾਰਿ ॥ ਬੂਝਹੁ ਗਿਆਨੀ, ਸਬਦੁ ਬੀਚਾਰਿ ॥ ਸਸੀਅਰੁ ਗਗਨਿ ਜੋਤਿ ਤਿਹੁ ਲੋਈ ॥ ਕਰਿ ਕਰਿ ਵੇਖੈ ਕਰਤਾ ਸੋਈ ॥ ਗੁਰ ਤੇ ਦੀਸੈ, ਸੋ ਤਿਸ ਹੀ ਮਾਹਿ ॥ ਮਨਮੁਖਿ ਭੂਲੇ, ਆਵਹਿ ਜਾਹਿ ॥੧੯॥ ਘਰੁ ਦਰੁ ਥਾਪਿ, ਥਿਰੁ ਥਾਨਿ ਸੁਹਾਵੈ ॥ ਆਪੁ ਪਛਾਣੈ, ਜਾ ਸਤਿਗੁਰੁ ਪਾਵੈ ॥ ਜਹ ਆਸਾ, ਤਹ ਬਿਨਸਿ ਬਿਨਾਸਾ ॥ ਫੂਟੈ ਖਪਰੁ, ਦੁਬਿਧਾ ਮਨਸਾ ॥ ਮਮਤਾ ਜਾਲ ਤੇ ਰਹੈ ਉਦਾਸਾ ॥ ਪ੍ਰਣਵਤਿ ਨਾਨਕ, ਹਮ ਤਾ ਕੇ ਦਾਸਾ ॥੨੦॥੧॥**

**ਅਰਥ :** (ਹੇ ਭਾਈ ! ਜਿਵੇਂ) ਅਮਾਵਸ ਨੂੰ ਚੰਦਰਮਾ (ਆਕਾਸ਼ ਵਿੱਚ) ਗੁਪਤ ਰਹਿੰਦਾ ਹੈ (ਤਿਵੇਂ ਪਰਮਾਤਮਾ ਹਰ ਵਸਤੂ ਵਿਚ ਗੁਪਤ ਹੈ)। ਹੇ ਗਿਆਨੀ ਪੁਰਸ਼ੋ ! (ਗੁਰੂ ਦੇ) ਸ਼ਬਦ ਨੂੰ ਮਨ ਵਿੱਚ ਵਸਾ ਕੇ (ਇਸ ਭੇਦ ਨੂੰ) ਸਮਝੋ। (ਜਿਵੇਂ) ਚੰਨ ਆਕਾਸ਼ ਵਿੱਚ ਹੁੰਦਾ ਹੈ ਪਰ ਉਸ ਦਾ ਪ੍ਰਕਾਸ਼ (ਤਿੰਨ ਲੋਕਾਂ ਵਿੱਚ ਹੁੰਦਾ ਹੈ, ਇਸੇ ਤਰ੍ਹਾਂ ਉਹ) ਕਰਤਾ (ਪੁਰਖ ਸਾਰੀ ਸ੍ਰਿਸ਼ਟੀ) ਨੂੰ ਪੈਦਾ ਕਰ ਕਰਕੇ ਵੇਖ ਰਿਹਾ ਹੈ (ਭਾਵ ਸੰਭਾਲ ਕਰ ਰਿਹਾ ਹੈ)। (ਜਿਸ) ਗੁਰੂ ਤੋਂ (ਪ੍ਰਭੂ ਦਾ) ਦਰਸ਼ਨ ਹੁੰਦਾ ਹੈ, ਉਹ ਉਸ (ਦਰਸ਼ਨ) ਵਿਚ ਹੀ ਸਮਾਅ ਜਾਂਦਾ ਹੈ (ਪਰ) ਮਨਮੁਖ (ਜੋ ਰੱਬ ਤੋਂ ਭੁਲੇ ਹੋਏ ਹਨ ਓਹ) ਆਉਂਦੇ ਜਾਂਦੇ (ਭਾਵ ਜੰਮਦੇ ਮਰਦੇ) ਰਹਿੰਦੇ ਹਨ।੧੯।

(ਜੋ ਜੀਵ ਪ੍ਰਭੂ ਦਾ) ਘਰ ਦਰ (ਆਪਣਾ) ਬਣਾ ਕੇ (ਭਾਵ ਸਮਝ ਕੇ ਰਹਿੰਦਾ ਹੈ, ਉਹ ਨਿਜ ਅਸਥਾਨ ਵਿੱਚ) ਸ਼ੋਭਾ ਪਾਉਂਦਾ ਹੈ। ਜਦੋਂ (ਉਹ) ਸਤਿਗੁਰੂ ਨੂੰ ਪ੍ਰਾਪਤ ਕਰਦਾ ਹੈ ਤਾਂ ਆਪਣਾ ਆਪ ਪਛਾਣ ਲੈਂਦਾ ਹੈ। ਜਿਸ ਥਾਂ ਤੇ ਆਸਾ ਹੈ ਉਥੇ ਨਾਸ਼ਮਾਨਤਾ ਹੈ। ਦੁਬਿਧਾ, ਆਪ=ਹੁਦਰੀ ਮਤਿ ਤੇ ਵਾਸ਼ਨਾ ਵਾਲਾ ਹਿਰਦਾ ਰੂਪ ਭਾਂਡਾ ਟੁਟ ਜਾਂਦਾ ਹੈ। (ਜੋ ਮਨੁੱਖ) ਮਾਇਆ ਜਾਲ ਤੋਂ ਉਦਾਸ ਰਹਿੰਦਾ ਹੈ, ਨਾਨਕ ਬੇਨਤੀ ਕਰਦਾ ਹੈ ਕਿ ਅਸੀਂ ਉਸ ਦੇ ਦਾਸ ਹਾਂ।੨੦।੧।

## ਬਿਲਾਵਲੁ ਮਹਲਾ ੩, ਵਾਰ ਸਤ, ਘਰੁ ੧੦ ॥

**ੴ ਸਤਿਗੁਰ ਪ੍ਰਸਾਦਿ ॥ ਆਦਿਤ ਵਾਰਿ, ਆਦਿ ਪੁਰਖੁ ਹੈ ਸੋਈ ॥ ਆਪੇ ਵਰਤੈ, ਅਵਰੁ ਨ ਕੋਈ ॥ ਓਤਿ ਪੋਤਿ, ਜਗੁ ਰਹਿਆ ਪਰੋਈ ॥ ਆਪੇ ਕਰਤਾ, ਕਰੈ ਸੁ ਹੋਈ ॥ ਨਾਮਿ ਰਤੇ ਸਦਾ ਸੁਖੁ ਹੋਈ ॥ ਗੁਰਮੁਖਿ, ਵਿਰਲਾ ਬੂਝੈ ਕੋਈ ॥੧॥ ਹਿਰਦੈ ਜਪਨੀ ਜਪਉ, ਗੁਣਤਾਸਾ ॥ ਹਰਿ ਅਗਮ ਅਗੋਚਰੁ ਅਪਰੰਪਰ ਸੁਆਮੀ, ਜਨ ਪਗਿ ਲਗਿ ਧਿਆਵਉ, ਹੋਇ ਦਾਸਨਿ ਦਾਸਾ ॥੧॥ ਰਹਾਉ॥**

**ਪਦ ਅਰਥ :** ਆਦਿਤ ਵਾਰਿ=ਐਤਵਾਰ ਦੁਆਰਾ। ਓਤਿ ਪੋਤਿ=ਤਾਣੇ ਪੇਟੇ ਵਾਂਗ। ਪਰੋਈ= ਪਰੋਤਾ ਹੋਇਆ ਹੈ। ਨਾਮਿ=ਨਾਮ ਵਿੱਚ। ਜਪਨੀ=ਮਾਲਾ। ਜਪਉ=ਮੈਂ ਜਪਦਾ ਹਾਂ। ਗੁਣ ਤਾਸਾ=ਗੁਣਾਂ ਦਾ ਖ਼ਜ਼ਾਨਾ ਵਾਹਿਗੁਰੂ। ਅਗਮ=ਅਪਹੁੰਚ। ਅਗੋਚਰੁ=ਇੰਦ੍ਰੀਆਂ ਦੀ ਪਹੁੰਚ ਤੋਂ ਪਰੇ। ਅਪਰੰਪਰ=ਪਰੇ ਤੋਂ ਪਰੇ ਬੇਅੰਤ। ਪਗਿ ਲਗਿ=ਚਰਨੀ ਲਗ ਕੇ। ਧਿਆਵਉ=ਧਿਆਉਂਦਾ ਹਾਂ।੧। ਰਹਾਉ।

**ਅਰਥ :** ਐਤਵਾਰ ਦੁਆਰਾ (ਉਪਦੇਸ਼ ਹੈ ਕਿ) ਉਹ ਪਰਮਾਤਮਾ ਆਦਿ ਪੁਰਖ ਹੈ (ਉਹ ਸਭ ਪਾਸੇ) ਆਪ ਵਰਤ ਰਿਹਾ ਹੈ, (ਉਸ ਤੋਂ ਬਿਨਾ) ਹੋਰ ਕੋਈ ਨਹੀਂ ਹੈ। (ਸਾਰਾ) ਜਗਤ ਤਾਣੇ ਪੇਟੇ ਵਾਂਗ (ਉਸ ਦੇ ਮਨ ਵਿੱਚ) ਪਰੋਤਾ ਹੋਇਆ ਹੈ। (ਪ੍ਰਭੂ) ਆਪ ਹੀ (ਸਭ ਨੂੰ) ਪੈਦਾ ਕਰਨ ਵਾਲਾ ਹੈ (ਅਤੇ ਜੋ ਕੁਝ ਉਹ) ਕਰਦਾ ਹੈ ਓਹੀ ਹੁੰਦਾ ਹੈ। (ਜੋ ਜਗਿਆਸੂ) ਨਾਮ ਵਿੱਚ ਰਤੇ ਹਨ (ਉਨ੍ਹਾਂ ਨੂੰ) ਸਦਾ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। (ਪਰ ਇਸ ਗਲ ਨੂੰ) ਕੋਈ ਵਿਰਲਾ ਗੁਰਮੁਖ ਸਮਝਦਾ ਹੈ।੧।

(ਹੇ ਭਾਈ ! ਮੈਂ ਆਪਣੇ) ਹਿਰਦੇ ਵਿਚ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦੇ (ਨਾਮ ਦੀ) ਮਾਲਾ ਜਪਦਾ ਹਾਂ। (ਉਹ) ਹਰੀ (ਜੋ) ਅਪਹੁੰਚ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ, ਬੇਅੰਤ ਮਾਲਕ ਹੈ, (ਮੈਂ ਉਸ ਦੇ) ਸੇਵਕ ਜਨਾਂ ਦੀ ਚਰਨੀ ਲਗ ਕੇ ਦਾਸਾਂ ਦਾ ਦਾਸ ਹੋ ਕੇ (ਉਸ ਨੂੰ) ਧਿਆਉਂਦਾ ਹਾਂ।੧।ਰਹਾਉ।

**ਸੋਮਵਾਰਿ, ਸਚਿ ਰਹਿਆ ਸਮਾਇ ॥ ਤਿਸ ਕੀ ਕੀਮਤਿ ਕਹੀ ਨ ਜਾਇ ॥ ਆਖਿ ਆਖਿ ਰਹੇ, ਸਭਿ ਲਿਵ ਲਾਇ ॥ ਜਿਸੁ ਦੇਵੈ, ਤਿਸੁ ਪਲੈ ਪਾਇ ॥ ਅਗਮ ਅਗੋਚਰੁ, ਲਖਿਆ ਨ ਜਾਇ ॥ ਗੁਰ ਕੈ ਸਬਦਿ, ਹਰਿ ਰਹਿਆ ਸਮਾਇ ॥ ੨ ॥**

**ਪਦ ਅਰਥ :** ਸਚਿ=ਸੱਚ ਵਿਚ। ਪਲੈ=ਪਲੇ ਵਿੱਚ। ਲਖਿਆ=ਜਾਣਿਆ।

**ਅਰਥ :** ਸੋਮਵਾਰ ਦੁਆਰਾ (ਕਥਨ ਕਰਦੇ ਹਨ ਕਿ) ਸੱਚ ਵਿੱਚ (ਲਗਿਆਂ, ਜੁੜਿਆਂ ਪ੍ਰਭੂ ਸਭ ਵਿੱਚ) ਸਮਾਅ ਰਿਹਾ (ਦਿਸ ਪੈਂਦਾ ਹੈ)। ਉਸ (ਪ੍ਰਭੂ) ਦੀ ਕੀਮਤ ਕਹੀ ਨਹੀਂ ਜਾ ਸਕਦੀ। ਸਾਰੇ (ਲੋਕ ਉਸ ਦੀ ਵਡਿਆਈ) ਲਿਵ ਲਾ ਕੇ ਆਖ ਆਖ ਕੇ ਰਹਿ ਗਏ ਹਨ (ਭਾਵ ਥਕ ਗਏ ਹਨ)। ਜਿਸ (ਜੀਵ) ਨੂੰ (ਪ੍ਰਭੂ ਸਿਫਤ ਸਲਾਹ ਦੀ ਦਾਤਿ) ਦੇਂਦਾ ਹੈ ਉਸ ਦੇ ਪਲੇ ਵਿੱਚ (ਇਹ ਦਾਤ) ਪੈਂਦੀ ਹੈ। (ਉਹ ਪ੍ਰਭੂ) ਅਪਹੁੰਚ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਜਾਣਿਆ ਨਹੀਂ ਜਾ ਸਕਦਾ। ਗੁਰੂ ਦੇ ਸ਼ਬਦ ਦੁਆਰਾ (ਪਤਾ ਲਗਦਾ ਹੈ ਕਿ) ਹਰੀ (ਸਭ ਵਿੱਚ) ਸਮਾਅ ਰਿਹਾ ਹੈ।੨।

**ਮੰਗਲਿ, ਮਾਇਆ ਮੋਹੁ ਉਪਾਇਆ ॥ ਆਪੇ ਸਿਰਿ ਸਿਰਿ ਧੰਧੈ ਲਾਇਆ॥ ਆਪਿ ਬੁਝਾਏ, ਸੋਈ ਬੂਝੈ॥ ਗੁਰ ਕੈ ਸਬਦਿ, ਦਰੁ ਘਰੁ ਸੂਝੈ॥ ਪ੍ਰੇਮ ਭਗਤਿ ਕਰੇ, ਲਿਵ ਲਾਇ ॥ ਹਉਮੈ ਮਮਤਾ ਸਬਦਿ ਜਲਾਇ॥੩॥**

**ਪਦ ਅਰਥ :** ਉਪਾਇਆ=ਪੈਦਾ ਕੀਤਾ। ਦਰੁ ਘਰੁ=(ਪਰਮੇਸ਼ਰ ਦਾ) ਦਰਬਾਰ ਤੇ ਸਰੂਪ। ਸਬਦਿ=(ਗੁਰੂ) ਸ਼ਬਦ ਦੁਆਰਾ। ਜਲਾਇ=ਸਾੜ ਦੇਵੇ।

**ਅਰਥ :** ਮੰਗਲਵਾਰ ਦੁਆਰਾ (ਉਪਦੇਸ਼ ਹੈ ਕਿ ਹਰੀ ਨੇ ਹੀ) ਮਾਇਆ ਦਾ ਮੋਹ ਪੈਦਾ ਕੀਤਾ ਹੈ (ਅਤੇ) ਆਪ ਹੀ ਹਰੇਕ ਜੀਵ ਨੂੰ ਆਹਰੇ ਲਾਇਆ ਹੈ। (ਜਿਸ ਨੂੰ ਪ੍ਰਭੂ) ਆਪ ਸਮਝਾ ਦੇਵੇ ਉਹੀ (ਇਸ ਭੇਦ ਨੂੰ) ਸਮਝਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਉਸ ਨੂੰ ਹਰੀ ਦੇ) ਦਰਬਾਰ ਤੇ ਸਰੂਪ ਦਾ ਪਤਾ ਲਗਦਾ ਹੈ। (ਜੀਵ) ਲਿਵ ਲਾ ਕੇ ਪ੍ਰਭੂ ਦੀ ਪ੍ਰੇਮਾ ਭਗਤੀ ਕਰੇ, ਹੰਗਤਾ ਤੇ ਮਮਤਾ ਨੂੰ (ਗੁਰੂ ਦੇ) ਸ਼ਬਦ ਦੁਆਰਾ ਸਾੜ ਦੇਵੇ।੩।

**ਬੁਧਵਾਰਿ, ਆਪੇ ਬੁਧਿ ਸਾਰੁ॥ ਗੁਰਮੁਖਿ ਕਰਣੀ, ਸਬਦੁ ਵੀਚਾਰੁ॥ ਨਾਮਿ ਰਤੇ, ਮਨੁ ਨਿਰਮਲੁ ਹੋਇ॥ ਹਰਿ ਗੁਣ ਗਾਵੈ, ਹਉਮੈ ਮਲੁ ਖੋਇ ॥ ਦਰਿ ਸਚੈ, ਸਦ ਸੋਭਾ ਪਾਏ ॥ ਨਾਮਿ ਰਤੇ ਗੁਰ ਸਬਦਿ**

**ਸੁਹਾਏ ॥੪॥**

**ਪਦ ਅਰਥ :** ਸਾਰੁ=ਸ੍ਰੇਸ਼ਟ। ਦਰਿ ਸਚੈ=ਸਚੇ ਦਰ ਉਤੇ।

**ਅਰਥ :** ਬੁਧਵਾਰ ਦੁਆਰਾ (ਉਪਦੇਸ਼ ਹੈ ਕਿ ਉਹ ਪ੍ਰਭੂ ਆਪ ਹੀ) ਗੁਰੂ ਦੁਆਰਾ (ਜੀਵ ਨੂੰ) ਸ੍ਰੇਸ਼ਟ ਬੁਧੀ ਸ਼ਬਦ ਰੂਪ ਵੀਚਾਰ (ਅਤੇ ਨਿਰਮਲ) ਕਰਣੀ (ਬਖ਼ਸ਼ਦਾ ਹੈ)। ਨਾਮ ਵਿੱਚ ਰਤਿਆਂ ਮਨ ਪਵਿੱਤਰ ਹੁੰਦਾ ਹੈ। (ਜਿਹੜਾ) ਹਰੀ ਦੇ ਗੁਣ ਗਾਉਂਦਾ ਹੈ (ਉਸ ਦੀ) ਹਉਮੈ ਰੂਪੀ ਮੈਲ ਨਾਸ਼ ਹੋ ਜਾਂਦੀ ਹੈ। (ਉਹ) ਸਚੇ (ਪਰਮੇਸ਼ਰ ਦੇ) ਦਰ ਉਤੇ ਹਮੇਸ਼ਾਂ ਸ਼ੋਭਾ ਪਾਉਂਦਾ ਹੈ। ਨਾਮ ਵਿੱਚ ਰਤੇ ਹੋਣ ਕਰਕੇ ਗੁਰੂ ਦੇ ਸ਼ਬਦ ਦੁਆਰਾ ਸੋਹਣਾ ਲਗਦਾ ਹੈ।੪।

**ਲਾਹਾ ਨਾਮੁ, ਪਾਏ ਗੁਰ ਦੁਆਰਿ ॥ ਆਪੇ ਦੇਵੈ ਦੇਵਣਹਾਰੁ ॥ ਜੋ ਦੇਵੈ, ਤਿਸ ਕਉ ਬਲਿ ਜਾਈਐ ॥ ਗੁਰ ਪਰਸਾਦੀ, ਆਪੁ ਗਵਾਈਐ ॥ ਨਾਨਕ, ਨਾਮੁ ਰਖਹੁ ਉਰ ਧਾਰਿ ॥ ਦੇਵਣਹਾਰੇ ਕਉ ਜੈਕਾਰੁ ॥੫॥**

**ਪਦ ਅਰਥ :** ਲਾਹਾ=ਲਾਭ। ਗੁਰ ਦੁਆਰਿ=ਗੁਰੂ ਦੇ ਦੁਆਰੇ ਉਤੇ। ਆਪੁ=ਅਹੰਕਾਰ। ਉਰ ਧਾਰਿ=ਹਿਰਦੇ ਵਿੱਚ ਧਾਰ (ਟਿਕਾਅ) ਕੇ।

**ਅਰਥ :** ਗੁਰੂ ਦੁਆਰਾ ਨਾਮ ਦਾ ਲਾਭ (ਜੀਵ ਓਦੋਂ) ਪਾਉਂਦਾ ਹੈ (ਜਦੋਂ) ਦੇਵਣ ਵਾਲਾ (ਪ੍ਰਭੂ) ਆਪ ਦੇਂਦਾ ਹੈ। ਜੋ (ਪ੍ਰਭੂ ਲਾਭ ਦੇਂਦਾ ਹੈ) ਉਸ ਤੋਂ ਬਲਿਹਾਰ ਜਾਣਾ ਚਾਹੀਦਾ ਹੈ। (ਗੁਰੂ ਦੀ ਕਿਰਪਾ ਨਾਲ) ਆਪਣਾ=ਆਪਾ (ਭਾਵ ਅਹੰਕਾਰ) ਗੁਆਉਣਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਨਾਮ ਨੂੰ ਹਿਰਦੇ ਵਿੱਚ ਧਾਰ ਕੇ ਰਖੋ। (ਨਾਮ) ਦੇਣ ਵਾਲੇ (ਦਾਤੇ) ਨੂੰ ਜੈ ਜੈਕਾਰ ਕਰੋ ।੫।

**ਵੀਰਵਾਰਿ, ਵੀਰ ਭਰਮਿ ਭੁਲਾਏ ॥ ਪ੍ਰੇਤ ਭੂਤ ਸਭਿ ਦੂਜੈ ਲਾਏ ॥ ਆਪਿ ਉਪਾਏ ਕਰਿ ਵੇਖੈ ਵੇਕਾ ॥ ਸਭਨਾ ਕਰਤੇ ਤੇਰੀ ਟੇਕਾ ॥ ਜੀਅ ਜੰਤ ਤੇਰੀ ਸਰਣਾਈ ॥ ਸੋ ਮਿਲੈ, ਜਿਸੁ ਲੈਹਿ ਮਿਲਾਈ ॥੬॥**

**ਅਰਥ :** ਵੀਰਵਾਰ ਦੁਆਰਾ (ਕਥਨ ਕਰਦੇ ਹਨ ਕਿ ਬਵੰਜਾ) ਬੀਰ (ਸਾਰੇ ਹੀ) ਭਰਮ ਵਿੱਚ ਭੁਲੇ ਹੋਏ ਹਨ। (ਸਾਰੇ) ਭੂਤ ਪ੍ਰੇਤ, ਦ੍ਵੈਸ਼ਤ (ਭਾਵ ਮਾਇਆ ਮੋਹ) ਵਿੱਚ ਹੀ ਲਾਏ ਹੋਏ ਹਨ। (ਪ੍ਰਭੂ) ਆਪ ਹੀ (ਜੀਵ) ਪੈਦਾ ਕਰਕੇ (ਸਭ ਨੂੰ) ਵਖੋ ਵਖਰਾ ਵੇਖਦਾ ਹੈ (ਭਾਵ ਉਨ੍ਹਾਂ ਦੀ ਸੰਭਾਲ ਕਰਦਾ ਹੈ)। ਹੇ ਕਰਤਾਪੁਰਖ ! ਸਭ ਨੂੰ ਤੇਰੀ ਟੇਕ ਹੈ। ਸਾਰੇ ਜੀਵ ਤੇਰੀ ਸ਼ਰਣ ਵਿੱਚ ਹਨ। (ਤੈਨੂੰ) ਉਹ ਮਿਲਦਾ ਹੈ ਜਿਸ ਨੂੰ (ਤੂੰ ਆਪ ਆਪਣੇ ਨਾਲ) ਮਿਲਾ ਲੈਂਦਾ ਹੈਂ।੬।

**ਸੁਕ੍ਰਵਾਰਿ, ਪ੍ਰਭੁ ਰਹਿਆ ਸਮਾਈ ॥ ਆਪਿ ਉਪਾਇ ਸਭ ਕੀਮਤਿ ਪਾਈ॥ ਗੁਰਮੁਖਿ ਹੋਵੈ, ਸੁ ਕਰੈ ਬੀਚਾਰੁ॥ ਸਚੁ ਸੰਜਮੁ ਕਰਣੀ ਹੈ ਕਾਰ ॥ ਵਰਤੁ ਨੇਮੁ ਨਿਤਾਪ੍ਰਤਿ ਪੂਜਾ ॥ ਬਿਨੁ ਬੂਝੇ, ਸਭੁ ਭਾਉ ਹੈ ਦੂਜਾ ॥੭॥**

**ਅਰਥ :** ਸ਼ੁਕਰਵਾਰ ਦੁਆਰਾ (ਕਥਨ ਕਰਦੇ ਹਨ ਕਿ ਉਹ) ਪ੍ਰਭੂ (ਸਭ ਵਿੱਚ) ਸਮਾਅ ਰਿਹਾ ਹੈ। (ਉਸ ਹਰੀ ਨੇ) ਆਪ (ਦੁਨੀਆ) ਪੈਦਾ ਕਰਕੇ (ਆਪਣੀ) ਸਾਰੀ (ਕੁਦਰਤ) ਦੀ ਕੀਮਤਿ (ਕਦਰ) ਪਾਈ ਹੈ। (ਜਿਹੜਾ) ਗੁਰੂ ਅਨੁਸਾਰੀ ਹੁੰਦਾ ਹੈ ਉਹ (ਪ੍ਰਭੂ ਪ੍ਰਾਪਤੀ ਦੀ) ਵੀਚਾਰ ਕਰਦਾ ਹੈ। (ਉਸ ਦੀ) ਸਚ ਤੇ ਸੰਜਮ ਰੂਪ ਕਰਣੀ ਵਾਲੀ ਕਾਰ (ਹੁੰਦੀ) ਹੈ। ਵਰਤ (ਰਖਣਾ) ਨੇਮ ਦਾ ਧਾਰਨੀ (ਬਣ ਕੇ)

ਹਰ ਰੋਜ਼ (ਠਾਕੁਰ ਦੀ) ਪੂਜਾ (ਕਰਨੀ ਆਦਿ ਕਰਮ ਆਤਮਿਕ ਜੀਵਨ ਦੀ) ਸੋਝੀ ਤੋਂ ਬਿਨਾ, ਸਭ ਕੁਝ ਦੂਜਾ ਭਾਉ ਹੈ।੭।

**ਛਨਿਛਰਵਾਰਿ, ਸਉਣ ਸਾਸਤ ਬੀਚਾਰੁ॥ ਹਉਮੈ ਮੇਰਾ ਭਰਮੈ ਸੰਸਾਰੁ॥ ਮਨਮੁਖੁ ਅੰਧਾ, ਦੂਜੈ ਭਾਇ॥ ਜਮ ਦਰਿ ਬਾਧਾ, ਚੋਟਾ ਖਾਇ॥ ਗੁਰ ਪਰਸਾਦੀ, ਸਦਾ ਸੁਖੁ ਪਾਏ॥ ਸਚੁ ਕਰਣੀ, ਸਾਚਿ ਲਿਵ ਲਾਏ॥੮॥**

**ਅਰਥ :** ਛਨਿਛਰਵਾਰ ਦੁਆਰਾ (ਦਸਦੇ ਹਨ ਕਿ ਜੋ) ਸਉਣ (ਜੋਤਸ਼) ਸ਼ਾਸਤਰ ਦਾ ਵੀਚਾਰ ਹੈ (ਇਹ) ਹਉਮੈ ਹੈ (ਇਸ ਮੈਂ-) ਮੇਰੀ ਵਿੱਚ ਸਾਰਾ ਸੰਸਾਰ ਭਟਕਦਾ ਫਿਰਦਾ ਹੈ। ਮਨਮੁਖ (ਜੀਵ) ਦ੍ਵੈਤ ਭਾਵ ਕਰਕੇ ਅੰਨ੍ਹਾ (ਅਗਿਆਨੀ) ਹੈ। (ਇਸ ਲਈ) ਜਮ ਦੇ ਦਰ ਉਤੇ ਬੱਧਾ ਹੋਇਆ ਸੱਟਾ ਖਾਂਦਾ ਹੈ। (ਜਿਹੜਾ ਮਨੁੱਖ) ਸੱਚ ਰੂਪ ਕਰਣੀ (ਅਤੇ) ਸੱਚ ਵਿੱਚ ਲਿਵ ਲਾਏਗਾ, ਗੁਰੂ ਦੀ ਕਿਰਪਾ ਨਾਲ (ਉਹ ਆਤਮਿਕ) ਸੁਖ ਪ੍ਰਾਪਤ ਕਰੇਗਾ।੮।

**ਸਤਿਗੁਰੁ ਸੇਵਹਿ, ਸੇ ਵਡਭਾਗੀ ॥ ਹਉਮੈ ਮਾਰਿ, ਸਚਿ ਲਿਵ ਲਾਗੀ ॥ ਤੇਰੈ ਰੰਗਿ ਰਾਤੇ ਸਹਜਿ ਸੁਭਾਇ ॥ ਤੂ ਸੁਖਦਾਤਾ ਲੈਹਿ ਮਿਲਾਇ॥ ਏਕਸ ਤੇ ਦੂਜਾ ਨਾਹੀ ਕੋਇ॥ ਗੁਰਮੁਖਿ ਬੂਝੈ ਸੋਝੀ ਹੋਇ॥੯॥**

**ਅਰਥ :** (ਜਿਹੜੇ ਜੀਵ) ਸਤਿਗੁਰੂ ਨੂੰ ਸੇਂਵਦੇ ਹਨ ਉਹ ਵਡੇਭਾਗਾਂ ਵਾਲੇ ਹਨ। ਹਉਮੈ ਨੂੰ ਮਾਰ ਕੇ ਉਨ੍ਹਾਂ ਦੀ ਸੱਚ ਵਿੱਚ ਲਿਵ ਲਗ ਗਈ ਹੈ। (ਹੇ ਪ੍ਰਭੂ !) ਸਹਜ ਸੁਭਾਵਿਕ ਹੀ (ਉਹ) ਤੇਰੇ ਰੰਗ ਵਿੱਚ ਰਤੇ ਗਏ ਹਨ, ਤੂੰ ਸੁਖਾਂ ਦਾ ਦਾਤਾ (ਉਨ੍ਹਾਂ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ। ਹੇ ਭਾਈ ! ਇਕ (ਪ੍ਰਭੂ) ਤੋਂ ਬਿਨਾ ਦੂਜਾ ਕੋਈ ਨਹੀਂ ਹੈ। ਗੁਰੂ ਦੁਆਰਾ (ਜੋ ਇਸ ਵੀਚਾਰ ਨੂੰ) ਬੁਝਦਾ ਹੈ (ਉਸ ਨੂੰ ਇਸ ਭੇਦ ਦੀ) ਸੋਝੀ ਆ ਜਾਂਦੀ ਹੈ ।੯।

**ਪੰਦ੍ਰਹ ਥਿਤੀਂ ਤੈ ਸਤ ਵਾਰ ॥ ਮਾਹਾ ਰੁਤੀ ਆਵਹਿ ਵਾਰ ਵਾਰ ॥ ਦਿਨਸੁ ਰੈਣਿ ਤਿਵੈ ਸੰਸਾਰੁ॥ ਆਵਾਗਉਣੁ ਕੀਆ ਕਰਤਾਰਿ॥ ਨਿਹਚਲੁ ਸਾਚੁ ਰਹਿਆ ਕਲ ਧਾਰਿ॥ ਨਾਨਕ, ਗੁਰਮੁਖਿ ਬੂਝੈ ਕੋ ਸਬਦੁ ਵੀਚਾਰਿ॥੧੦॥੧॥**

**ਅਰਥ :** (ਹੇ ਭਾਈ !) ਪੰਦਰਾਂ ਥਿਤਾਂ ਤੇ ਸਤ ਵਾਰ ਹਨ। (ਜਿਵੇਂ) ਮਹੀਨੇ ਰੁਤਾਂ ਵਾਰ (ਮੁੜ ਮੁੜ ਆਉਂਦੇ ਹਨ) ਤਿਵੇਂ ਦਿਨ ਰਾਤ ਤੇ ਸੰਸਾਰ ਹੈ। (ਸੰਸਾਰ ਵਿੱਚ) ਕਰਤਾਰ ਨੇ ਆਉਣ ਜਾਣਾ (ਭਾਵ ਜੰਮਣਾ ਮਰਨਾ) ਬਣਾ ਦਿੱਤਾ ਹੈ। ਸਦਾ ਥਿਰ ਰਹਿਣ ਵਾਲਾ (ਕੇਵਲ) ਸੱਚਾ ਪ੍ਰਭੂ ਹੈ। ਜੋ ਆਪਣੀ ਸ਼ਕਤੀ ਧਾਰ ਕੇ(ਵਿਆਪਕ ਹੋ)ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸ਼ਬਦ ਵੀਚਾਰ ਦੁਆਰਾ ਕੋਈ (ਵਿਰਲਾ) ਗੁਰਮੁਖ (ਗੁਰੂ ਜੀ ਦੇ ਇਸ ਸਿਧਾਂਤ ਨੂੰ) ਸਮਝਦਾ ਹੈ।੧੦।੧।

## ਸਾਰੰਸ਼ ਅਤੇ ਸਿਧਾਂਤ

ਥਿੱਤਾਂ ਦਾ ਹਿਸਾਬ ਚੰਦਰਮਾ ਦੇ ਉਤਰਾਅ ਚੜ੍ਹਾਅ ਨਾਲ ਸੰਬੰਧਤ ਹੈ। ਉਹ ਵਿਸ਼ੇਸ਼ ਕਾਲ ਜਿਸ ਵਿੱਚ ਚੰਦਰਮਾ ਦੀ ਇੱਕ ਕਲਾ ਵਧਦੀ ਜਾਂ ਘਟਦੀ ਹੈ, ਉਸ ਨੂੰ 'ਥਿਤਿ' ਆਖਿਆ ਜਾਂਦਾ ਹੈ।

'ਤਿਥਿ' ਸੰਸਕ੍ਰਿਤ ਦਾ ਪਦ ਹੈ ਜਿਸ ਦਾ ਪ੍ਰਾਕ੍ਰਿਤ ਰੂਪ 'ਥਿਤਿ' ਹੈ। 'ਥਿਤੀ' ਬਹੁਵਚਨ ਦਾ ਸੂਚਕ ਹੈ। ਪੰਦਰਾਂ ਥਿਤਾਂ ਹਨ ਜਿਸ ਕਰਕੇ ਇਸ ਬਾਣੀ ਦੇ ਸਿਰਲੇਖ ਨਾਲ 'ਥਿੰਤੀ' ਸ਼ਬਦ ਵਰਤਿਆ ਗਿਆ ਹੈ।

ਗਉੜੀ ਰਾਗ ਵਿੱਚ ਭਗਤ ਕਬੀਰ ਜੀ ਦੀ ਬਾਣੀ 'ਥਿਤੀਂ ਕਬੀਰ ਜੀ ਕੀਂ' ਦਰਜ ਹੈ ਜਿਸ ਦੇ ੧੬ ਬੰਦ ਹਨ। ਭਗਤ ਜੀ ਨੇ ਅਮਾਵਸ ਤੋਂ ਗਲ ਟੋਰ ਕੇ ਪੁੰਨਿਆ ਤੇ ਮੁਕਾਈ ਹੈ। ਭਾਵ ਸਾਡੀ ਆਤਮਾ ਮਾਇਆ ਦੇ ਹਨੇਰੇ ਚੋਂ ਨਿਕਲ ਕੇ ਪਰਮਾਤਮਾ ਦੇ ਪ੍ਰਕਾਸ਼ ਵਲ ਵਧਦੀ ਹੋਈ ਸੋਲਾਂ ਕਲਾਂ ਸੰਪੂਰਨ ਹੁੰਦੀ ਹੈ:-

**ਪੂਨਿਓ ਪੂਰਾ ਚੰਦ ਆਕਾਸ ॥ ਪਸਰਹਿ ਕਲਾ ਸਹਜਿ ਪਰਗਾਸ ॥**

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚੀ ਹੋਈ ਬਾਣੀ 'ਥਿਤੀ' ਗਉੜੀ ਰਾਗ ਵਿਚ ਵਿਦਮਾਨ ਹੈ ਜਿਸ ਦੀਆਂ ੧੭ ਪਉੜੀਆਂ ਹਨ।

ਬਿਲਾਵਲੁ ਰਾਗ ਦੀ ਇਸ 'ਥਿਤੀ' ਦੇ ਸਿਰਜਣਹਾਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਹਨ। ਇਸ ਬਾਣੀ ਦੇ ਕੁਲ 20 ਬੰਦ ਹਨ। ਇਹ ਬਾਣੀ 'ਏਕਮ ਏਕੰਕਾਰੁ ਨਿਰਾਲਾ' ਤੋਂ ਆਰੰਭ ਹੋ ਕੇ 'ਮਮਤਾ ਜਾਲ ਤੇ ਰਹੈ ਉਦਾਸਾ॥ ਪ੍ਰਣਵਤਿ ਨਾਨਕ ਹਮ ਤਾਕੇ ਦਾਸਾ' ਤੇ ਸਮਾਪਤ ਹੁੰਦੀ ਹੈ। ਇਸ ਬਾਣੀ ਦੀ ਰਹਾਉ ਵਾਲੀ ਪੰਕਤੀ ਤੋਂ ਇਸ ਦੇ ਰਚਨ ਮਨੋਰਥ ਦਾ ਪਤਾ ਲਗ ਜਾਂਦਾ ਹੈ:-

**ਕਿਆ ਜਪੁ ਜਾਪਉ, ਬਿਨੁ ਜਗਦੀਸੈ॥ ਗੁਰ ਕੈ ਸਬਦਿ, ਮਹਲੁ ਘਰੁ ਦੀਸੈ॥**

ਥਿਤਾਂ ਦੀ ਚਾਲ ਅਨੁਸਾਰ ਲੋਕਾਂ ਦੇ ਦਿਲਾਂ ਉਤੇ ਗੁਰਦੇਵ ਜੀ ਨੇ ਇਸ ਮਮਤਾ ਜਾਲ ਚੋਂ ਮੁਕਤ ਕਰਾਉਣ ਲਈ ਇਸ ਬਾਣੀ ਦੁਆਰਾ ਪਾਵਨ ਉਪਦੇਸ਼ ਬਖ਼ਸ਼ਿਸ਼ ਕੀਤਾ ਹੈ:-

**ਪਿੰਜਰਿ ਪੰਖੀ ਬੰਧਿਆ ਕੋਇ ॥ ਛੇਰੀ ਭਰਮੈ ਮੁਕਤਿ ਨ ਹੋਇ ॥**

ਭਾਵ ਜਿਵੇਂ ਕੋਈ ਪੰਛੀ ਪਿੰਜਰੇ ਵਿੱਚ ਬੰਦ ਕੀਤਾ ਹੋਵੇ ਤਾਂ ਛੇਕਾਂ ਵਿੱਚ ਫਿਰਦਿਆਂ ਉਸਦਾ ਛੁਟਕਾਰਾ ਨਹੀਂ ਹੁੰਦਾ ਤਿਵੇਂ ਮੋਹ ਦੇ ਪਿੰਜਰੇ ਵਿੱਚ ਬੱਧੇ ਹੋਏ ਜੀਵ ਬੇਸ਼ਕ ਥਿਤਾਂ ਵਾਰਾਂ ਦੇ ਚਕਰ ਵਿੱਚ ਅਤੇ ਹੋਰ ਦੇਵੀ ਦੇਵਤਿਆਂ ਦੇ ਦਰ ਤੇ ਭਟਕਦੇ ਫਿਰਨ, ਪਾਖੰਡ ਕਰਦੇ ਰਹਿਣ, ਗੁਰੂ ਦੇ ਸ਼ਬਦ ਤੋਂ ਬਿਨਾ ਕੋਈ ਜੀਵ ਵੀ ਮੁਕਤ ਨਹੀਂ ਹੋ ਸਕਦਾ:-

**ਬਿਨੁ ਗੁਰ ਸਬਦ ਨ ਛੂਟਸਿ ਕੋਇ ॥ ਪਾਖੰਡਿ ਕੀਨੇ ਮੁਕਤਿ ਨ ਹੋਇ ॥**

ਇਸ ਪਾਵਨ ਬਾਣੀ ਦਾ ਪ੍ਰਕਾਸ਼ ਹੋਇਆਂ ਭਾਵੇਂ ੫00 ਸਾਲ ਤੋਂ ਵੱਧ ਸਮਾਂ ਲੰਘ ਗਿਆ ਹੈ ਪਰ ਵਰਤਮਾਨ ਕਾਲ ਵਿੱਚ ਵੀ ਲੋਕ ਥਿਤਾਂ ਵਾਰਾਂ ਦੇ ਭਰਮ ਵਿੱਚ ਫਸੇ ਹੋਏ ਹਨ। ਹੋਰ ਤਾਂ ਹੋਰ ਸਿੱਖ ਧਰਮ ਦੇ ਅਸਥਾਨਾਂ ਉਤੇ ਮਸਿਆ ਤੇ ਪੁੰਨਿਆ ਦੇ ਤਿਓਹਾਰ ਪੁਰਬਾਂ ਦੀ ਤਰ੍ਹਾਂ ਮਨਾਏ ਜਾਂਦੇ ਹਨ, ਸਪੈਸ਼ਲ ਬੋਰਡਾਂ ਉਤੇ ਇਹ ਦਿਨ ਲਿਖੇ ਜਾਂਦੇ ਹਨ। ਕੀ ਇਹ ਗੁਰਮਤਿ ਹੈ?

ਭਾ.ਸ. ਗੁਰਦਾਸ ਜੀ ਨੇ ਕਬਿਤ ਨੰਬਰ ੪੪੯ ਵਿੱਚ ਜੋ ਗੁਰਸਿਖਾਂ ਦੀ ਜੀਵਨ-ਤਸਵੀਰ ਦੇ ਦਰਸ਼ਨ ਕਰਾਏ ਹਨ ਉਹ ਕਮਾਲ ਦੇ ਹਨ। ਮਨੁੱਖ ਪੜ੍ਹ ਕੇ ਨਿਹਾਲ ਹੋ ਜਾਂਦਾ ਹੈ:-

**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ,**
**ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ ॥**
**ਪੂਛਤ ਨ ਜੋਤਕ ਅਉ ਬੇਦ ਥਿਤਿ ਵਾਰ ਕਛੁ,**
**ਗ੍ਰਿਹਿ ਅਉ ਨਖਤ੍ਰ ਕੀ ਨ ਸੰਕਾ ਉਰਧਾਰੀ ਹੈ ॥**
**ਜਾਨਤ ਨ ਸਗਨ ਲਗਨ ਆਨ ਦੇਵ ਸੇਵ,**
**ਸ਼ਬਦ ਸੁਰਤਿ ਲਿਵ ਨੇਹੁ ਨਿਰੰਕਾਰੀ ਹੈ ॥**
**ਸਿਖ ਸੰਤ ਬਾਲਕ ਸ੍ਰੀ ਗੁਰੂ ਪ੍ਰਤਿਪਾਲਿਕ ਹੁਇ,**
**ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ ॥**

ਸਿੱਖ ਸੰਗਤਾਂ ਅਜੇ ਵੀ ਸੰਗਰਾਂਦਾਂ, ਪੰਚਮੀਆਂ, ਚੌਦਸਾਂ ਤੇ ਪੂਰਨਮਾਸ਼ੀਆਂ ਮੰਨਾਉਣ ਦੇ

ਭਰਮ-ਭੁਲੇਖਿਆਂ ਦੇ ਵਿੱਚ ਫਸੀਆਂ ਹੋਈਆਂ ਹਨ। ਗੁਰਦੁਆਰਿਆਂ ਦੇ ਪ੍ਰਬੰਧਕ ਉਚੇਚੇ ਤੌਰ ਤੇ ਬੋਰਡਾਂ ਤੇ ਲਿਖ ਕੇ ਇਨ੍ਹਾਂ ਨੂੰ ਪ੍ਰਚਾਰਦੇ ਹਨ। ਕੀ ਇਹ ਸਾਰਥਕ ਪ੍ਰਚਾਰ ਹੈ? ਸੱਚ ਪੁਛੋ ਤਾਂ ਅਜੋਕੇ ਪ੍ਰਬੰਧਕਾਂ ਦਾ ਮੁਖ ਮਨੋਰਥ ਮਾਇਆ ਇਕਠੀ ਕਰਨਾ ਹੈ। ਗੁਰਮਤਿ ਪ੍ਰਚਾਰ ਦੀ ਗੱਲ ਬਹੁਤ ਪਿਛੇ ਰਹਿ ਗਈ ਹੈ। ਧੰਨ ਗੁਰੂ ਨਾਨਕ ਦੇਵ ਜੀ ਆਪਣੀ ਕਿਰਪਾ ਕਰਨ ਅਸੀਂ ਆਪ ਜੀ ਵਲੋਂ ਦਰਸਾਏ ਰਬੀ ਮਾਰਗ ਦਰਸ਼ਨ ਤੇ ਚਲ ਸਕੀਏ (ਇਹ ਵਿਸ਼ਾ ਪੂਰੀ ਪੁਸਤਕ ਦਾ ਹੈ ਇਸ ਲਈ ਲੰਮੀ ਵਿਆਖਿਆ ਕਰਨ ਤੋਂ ਸੰਕੋਚ ਕੀਤਾ ਹੈ।)

**ਬਿਲਾਵਲੁ ਮਹਲਾ ੩ ॥ ਆਦਿ ਪੁਰਖੁ ਆਪੇ ਸ੍ਰਿਸਟਿ ਸਾਜੇ ॥ ਜੀਅ ਜੰਤ ਮਾਇਆ ਮੋਹਿ ਪਾਜੇ ॥ ਦੂਜੈ ਭਾਇ ਪਰਪੰਚਿ ਲਾਗੇ ॥ ਆਵਹਿ ਜਾਵਹਿ ਮਰਹਿ ਅਭਾਗੇ ॥ ਸਤਿਗੁਰਿ ਭੇਟਿਐ ਸੋਝੀ ਪਾਇ ॥ ਪਰਪੰਚੁ ਚੂਕੈ ਸਚਿ ਸਮਾਇ ॥੧॥ ਜਾ ਕੈ ਮਸਤਕਿ ਲਿਖਿਆ ਲੇਖੁ ॥ ਤਾ ਕੈ ਮਨਿ ਵਸਿਆ ਪ੍ਰਭੁ ਏਕੁ ॥੧॥ ਰਹਾਉ॥ ਸ੍ਰਿਸਟਿ ਉਪਾਇ, ਆਪੇ ਸਭੁ ਵੇਖੈ ॥ ਕੋਇ ਨ ਮੇਟੈ ਤੇਰੈ ਲੇਖੈ ॥ ਸਿਧ ਸਾਧਿਕ, ਜੇ ਕੋ ਕਹੈ ਕਹਾਏ ॥ ਭਰਮੇ ਭੂਲਾ ਆਵੈ ਜਾਏ ॥ ਸਤਿਗੁਰੁ ਸੇਵੈ, ਸੋ ਜਨੁ ਬੂਝੈ ॥ ਹਉਮੈ ਮਾਰੇ, ਤਾ ਦਰੁ ਸੂਝੈ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਵਹਿੰ, ਮਰਹਿੰ।

**ਪਦ ਅਰਥ :** ਸਾਜੇ=ਸਜਾਉਣ ਵਾਲਾ। ਪਾਜੇ=ਲਗੇ, ਰਚੇ ਹੋਏ ਹਨ। ਦੂਜੈ ਭਾਇ=(ਵਾਹਿਗੁਰੂ ਨੂੰ ਛੱਡ ਕੇ) ਦੂਜੇ ਦੇ ਪਿਆਰ ਵਿੱਚ। ਪਰਪੰਚਿ=ਛਲ ਰੂਪ ਜਗਤ ਵਿੱਚ। ਅਭਾਗੇ=ਖੋਟੇ ਭਾਗਾਂ ਵਾਲੇ। ਭੇਟਿਐ=ਮਿਲਣ ਨਾਲ। ਚੂਕੈ=ਮੁੱਕ ਜਾਂਦਾ ਹੈ। ਉਪਾਇ=ਪੈਦਾ ਕਰਕੇ। ਤੇਰੈ ਲੇਖੈ=ਤੇਰੇ ਲਿਖੇ ਲੇਖ ਨੂੰ। ਨਾ ਮੇਟੈ=ਮੇਟ ਨਹੀਂ ਸਕਦਾ। ਸਿਧ=ਪੁਗੇ ਹੋਏ ਕਰਾਮਾਤੀ ਜੋਗੀ। ਸਾਧਿਕ=ਸਾਧਨਾ, ਅਭਿਆਸ ਕਰਨ ਵਾਲੇ। ਦਰੁ=(ਪਰਮੇਸ਼ਰ ਦਾ) ਦਰਬਾਰ।

**ਅਰਥ :** ਆਦਿ ਪੁਰਖ (ਪਰਮਾਤਮਾ) ਆਪ ਹੀ **(ਸਾਰੀ)** ਸ੍ਰਿਸ਼ਟੀ ਨੂੰ ਬਣਾਉਣ=ਸਜਾਉਣ ਵਾਲਾ ਹੈ। (ਸਾਰੇ) ਜੀਵ ਜੰਤ (ਚਾਹੇ ਓਹ ਸੂਖਮ ਹਨ ਚਾਹੇ ਅਸਥੂਲ ਰੂਪ ਵਿਚ ਹਨ) ਸਭ ਮਾਇਆ ਮੋਹ ਵਿੱਚ ਰਚੇ ਹੋਏ ਹਨ। ਦ੍ਵੈਤ ਭਾਵ ਕਰਕੇ ਉਹ ਛਲ (ਠੱਗੀ ਚੋਰੀ) ਵਿੱਚ ਲਗੇ ਹੋਏ ਹਨ। ਭਾਗਹੀਣ (ਜੀਵ) ਆਉਂਦੇ ਜਾਂਦੇ (ਜੰਮਦੇ) ਤੇ ਮਰਦੇ ਰਹਿੰਦੇ ਹਨ। ਸਤਿਗੁਰੂ ਨੂੰ ਮਿਲਿਆਂ (ਸਚੇ ਜੀਵਨ ਦੀ) ਸੋਝੀ ਪਾਈਦੀ ਹੈ। (ਜਦੋਂ) ਛਲ ਰੂਪ ਜਗਤ ਮੁੱਕ ਜਾਂਦਾ ਹੈ, (ਜੀਵ) ਸੱਚ ਵਿੱਚ ਸਮਾਅ ਜਾਂਦਾ ਹੈ।੧।

ਜਿਸ (ਜੀਵ) ਦੇ ਮੱਥੇ ਤੇ (ਭਾਵ ਭਾਗਾਂ ਵਿੱਚ ਪਰਮੇਸ਼ਰ ਨੇ) ਲੇਖ ਲਿਖਿਆ ਹੈ, ਉਸ ਦੇ ਮਨ ਵਿੱਚ ਹੀ ਇੱਕ ਪ੍ਰਭੂ ਵਸਿਆ ਹੈ।੧।ਰਹਾਉ।

(ਪ੍ਰਭੂ) ਸ੍ਰਿਸ਼ਟੀ ਪੈਦਾ ਕਰਕੇ ਆਪ ਹੀ ਸਭ ਨੂੰ ਵੇਖਦਾ ਹੈ। (ਹੇ ਪ੍ਰਭੂ !) ਤੇਰੇ ਲਿਖੇ ਹੋਏ (ਲੇਖ) ਨੂੰ ਕੋਈ (ਮਨੁੱਖ) ਮੇਟ ਨਹੀਂ ਸਕਦਾ। ਸਿਧ (ਸ਼ਕਤੀਵਾਨ ਜਾਂ) ਸਾਧਨਾਂ ਕਰਨ ਵਾਲੇ (ਇਨ੍ਹਾਂ ਵਿਚੋਂ) ਜੇ ਕੋਈ ਮਨੁੱਖ (ਆਪਣੇ ਆਪ ਨੂੰ ਦੂਜੇ ਤੋਂ ਵੱਡਾ) ਕਹਾਉਂਦਾ ਹੈ, (ਉਹ) ਭਰਮ ਵਿੱਚ ਭੁਲਾ ਹੋਇਆ ਆਉਂਦਾ ਜਾਂਦਾ (ਜੰਮਦਾ ਮਰਦਾ ਰਹਿੰਦਾ) ਹੈ। (ਜੋ ਮਨੁੱਖ) ਸਤਿਗੁਰੂ ਨੂੰ ਸੇਂਵਦਾ (ਸਿਮਰਦਾ) ਹੈ ਉਹ ਸੇਵਕ (ਪਰਮੇਸ਼ਰ) ਨੂੰ ਬੁਝ ਲੈਂਦਾ ਹੈ। (ਜੋ ਮਨੁੱਖ) ਹਉਮੈ ਨੂੰ ਮਾਰ ਦੇਵੇ (ਉਸ ਨੂੰ ਪ੍ਰਭੂ ਦਾ) ਦਰਬਾਰ ਸੁਝ ਪੈਂਦਾ ਹੈ (ਭਾਵ ਦਰਸ਼ਨ ਹੋ ਜਾਂਦਾ ਹੈ)।੨।

**ਏਕਸੁ ਤੇ ਸਭੁ ਦੂਜਾ ਹੂਆ ॥ ਏਕੋ ਵਰਤੈ ਅਵਰੁ ਨ ਬੀਆ ॥ ਦੂਜੈ ਤੇ ਜੇ ਏਕੋ ਜਾਣੈ ॥ ਗੁਰ ਕੈ ਸਬਦਿ, ਹਰਿ ਦਰਿ ਨੀਸਾਣੈ ॥ ਸਤਿਗੁਰੁ ਭੇਟੇ ਤਾ ਏਕੋ ਪਾਏ ॥ ਵਿਚਹੁ ਦੂਜਾ ਠਾਕਿ ਰਹਾਏ ॥੩॥ ਜਿਸ ਦਾ ਸਾਹਿਬੁ, ਡਾਢਾ ਹੋਇ ॥ ਤਿਸ ਨੋ ਮਾਰਿ ਨ ਸਾਕੈ ਕੋਇ ॥ ਸਾਹਿਬ ਕੀ ਸੇਵਕੁ ਰਹੈ ਸਰਣਾਈ ॥ ਆਪੇ ਬਖਸੇ ਦੇ ਵਡਿਆਈ ॥ ਤਿਸ ਤੇ ਊਪਰਿ ਨਾਹੀ ਕੋਇ ॥ ਕਉਣੁ ਡਰੈ ਡਰੁ ਕਿਸ ਕਾ ਹੋਇ ॥੪॥**

**ਪਦ ਅਰਥ :** ਬੀਆ=ਦੂਸਰਾ। ਦੂਜੇ ਤੇ=ਦੂਜੇ ਤੋਂ (ਭਾਵ ਦੂਜੇ ਨੂੰ ਛਡ ਕੇ)। ਨੀਸਾਣੈ=(ਪਰਵਾਨਗੀ ਦਾ) ਨਿਸ਼ਾਨ। ਠਾਕਿ=ਰੋਕ ਕੇ। ਡਾਢਾ=ਵੱਡੀ ਸ਼ਕਤੀ ਵਾਲਾ।

**ਅਰਥ :** (ਹੇ ਭਾਈ !) ਇੱਕ (ਪ੍ਰਭੂ) ਤੋਂ ਸਾਰਾ ਦੂਜਾ (ਪਰਪੰਚ) ਹੋਂਦ ਵਿੱਚ ਆਇਆ ਹੈ। (ਸਾਰੇ ਪਸਾਰੇ ਵਿੱਚ) ਇੱਕ (ਪਰਮਾਤਮਾ) ਵਰਤ ਰਿਹਾ ਹੈ (ਉਸ ਤੋਂ ਬਿਨਾ) ਹੋਰ ਦੂਜਾ (ਕੋਈ) ਨਹੀਂ ਹੈ। ਜੇ (ਕੋਈ ਮਨੁੱਖ) ਦਸ਼ੈਤ ਤੋਂ (ਬਚ ਕੇ) ਇੱਕ (ਪ੍ਰਭੂ ਨੂੰ) ਜਾਣ ਲੈਂਦਾ ਹੈ (ਉਹ) ਗੁਰੂ ਦੇ ਸ਼ਬਦ ਦੁਆਰਾ ਨੀਸਾਣ ਨਾਲ (ਭਾਵ ਪਰਵਾਨ ਹੋ ਕੇ ਇਜ਼ਤ ਨਾਲ) ਪ੍ਰਭੂ ਦੇ ਦਰ ਉਤੇ ਪਹੁੰਚ ਜਾਂਦਾ ਹੈ। (ਜੇ ਮਨੁੱਖ) ਨੂੰ ਸਤਿਗੁਰੂ ਮਿਲ ਪਏ ਤਾਂ (ਉਹ) ਇੱਕ (ਪਰਮੇਸ਼ਰ) ਨੂੰ ਪ੍ਰਾਪਤ ਕਰ ਲੈਂਦਾ ਹੈ (ਕਿਉਂਕਿ ਉਹ ਆਪਣੇ ਹਿਰਦੇ) ਵਿਚੋਂ ਦੂਜਾ (ਭਾਵ ਮਾਇਆ ਦਾ ਮੋਹ) ਰੋਕ ਕੇ ਰਖਦਾ ਹੈ।੩।

ਜਿਸ ਦਾ ਮਾਲਕ (ਪ੍ਰਭੂ) ਵਡੀ ਸ਼ਕਤੀ ਵਾਲਾ ਹੋਵੇ ਹੈ, ਉਸ (ਸੇਵਕ) ਨੂੰ ਕੋਈ ਨਹੀਂ ਮਾਰ ਸਕਦਾ। ਸੇਵਕ (ਆਪਣੇ) ਮਾਲਕ ਦੀ ਸ਼ਰਣ ਪਇਆ ਰਹੇ। (ਉਹ ਮਾਲਕ ਉਸ ਸੇਵਕ ਨੂੰ) ਆਪ ਹੀ ਬਖ਼ਸ਼ਦਾ ਤੇ ਵਡਿਆਈ ਦੇਂਦਾ ਹੈ। ਉਸ ਪਰਮਾਤਮਾ ਤੋਂ ਉਪਰ (ਹੋਰ) ਕੋਈ (ਵੱਡਾ) ਨਹੀਂ ਹੈ। (ਉਸ ਨੂੰ ਛੱਡ ਕੇ ਫਿਰ ਹੋਰ ਕਿਸੇ ਤੋਂ) ਕੌਣ ਡਰੇ, ਕਿਸ ਦਾ ਡਰ ਹੋ ਸਕਦਾ ਹੈ? (ਜਦੋਂ ਕਿ ਸਭ ਕੁਝ ਆਪ ਹੀ ਆਪਿ ਹੈ)।੪।

**ਗੁਰਮਤੀ, ਸਾਂਤਿ ਵਸੈ ਸਰੀਰ ॥ ਸਬਦੁ ਚੀਨ੍ਹਿ ਫਿਰਿ ਲਗੈ ਨ ਪੀਰ ॥ ਆਵੈ ਨ ਜਾਇ, ਨਾ ਦੁਖੁ ਪਾਏ ॥ ਨਾਮੇ ਰਾਤੇ ਸਹਜਿ ਸਮਾਏ ॥ ਨਾਨਕ, ਗੁਰਮੁਖਿ ਵੇਖੈ ਹਦੂਰਿ ॥ ਮੇਰਾ ਪ੍ਰਭੁ, ਸਦ ਰਹਿਆ ਭਰਪੂਰਿ ॥੫॥ ਇਕਿ ਸੇਵਕ, ਇਕਿ ਭਰਮਿ ਭੁਲਾਏ ॥ ਆਪੇ ਕਰੇ ਹਰਿ ਆਪਿ ਕਰਾਏ॥ ਏਕੋ ਵਰਤੈ ਅਵਰੁ ਨ ਕੋਇ॥ ਮਨਿ ਰੋਸੁ ਕੀਜੈ, ਜੇ ਦੂਜਾ ਹੋਇ॥ ਸਤਿਗੁਰੁ ਸੇਵੇ ਕਰਣੀ ਸਾਰੀ॥ ਦਰਿ ਸਾਚੈ, ਸਾਚੇ ਵੀਚਾਰੀ॥੬॥**

**ਪਦ ਅਰਥ :** ਗੁਰਮਤੀ=ਗੁਰੂ ਦੀ ਸਿਖਿਆ ਦੁਆਰਾ। ਚੀਨ੍ਹਿ=ਪਛਾਣ ਕੇ। ਪੀਰ=ਪੀੜ, ਦਰਦ। ਇਕਿ=ਕਈ। ਮਨਿ=ਮਨ ਵਿੱਚ। ਰੋਸੁ=ਗਿਲਾ, ਸ਼ਿਕਵਾ। ਸਾਰੀ=ਸ੍ਰੇਸ਼ਟ।

ਅਰਥ : (ਹੇ ਭਾਈ !) ਗੁਰੂ ਦੀ ਸਿਖਿਆ ਦੁਆਰਾ ਸਰੀਰ ਵਿੱਚ ਸ਼ਾਂਤੀ ਵਸਦੀ ਹੈ। (ਇਸ ਲਈ) ਸ਼ਬਦ ਨੂੰ ਪਛਾਣ ਕੇ ਫਿਰ ਕਿਸੇ ਪ੍ਰਕਾਰ ਦੀ ਪੀੜ ਨਹੀਂ ਲਗਦੀ। (ਉਹ ਸੇਵਕ) ਨਾ ਆਉਂਦਾ ਹੈ ਨਾ ਜਾਂਦਾ ਹੈ (ਨਾ ਜੰਮਦਾ ਹੈ ਨਾ ਮਰਦਾ ਹੈ) ਨਾ ਹੀ (ਕੋਈ) ਦੁਖ ਪਾਉਂਦਾ ਹੈ। (ਉਹ) ਨਾਮ ਵਿੱਚ ਰੱਤਾ ਹੋਇਆ ਸਹਜ (ਅਵਸਥਾ) ਵਿੱਚ ਲੀਨ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮੇਰਾ ਪ੍ਰਭੂ) ਸਦੀਵ ਕਾਲ ਭਰਪੂਰ ਹੋ ਰਿਹਾ ਹੈ। ਸੇਵਕ ਗੁਰੂਦੁਆਰਾ (ਸਦਾ ਹੀ ਪ੍ਰਭੂ ਨੂੰ ਆਪਣੇ) ਪਾਸ (ਅੰਗ-ਸੰਗ ਵਸਦਾ) ਵੇਖਦਾ ਹੈ।੫।

(ਪ੍ਰਭੂ ਨੇ) ਕਈ ਸੇਵਕ (ਬਣਾਏ ਹੋਏ ਹਨ) ਕਈ ਭਰਮ ਵਿੱਚ ਭੁਲਾ ਦਿਤੇ ਹਨ। ਹਰੀ ਆਪ

ਹੀ (ਸਭ ਕੁਝ) ਕਰ ਰਿਹਾ ਹੈ (ਤੇ) ਆਪ ਹੀ (ਜੀਆਂ ਤੋਂ ਆਪਣੀ ਕਾਰ) ਕਰਵਾ ਰਿਹਾ ਹੈ। (ਉਹ) ਇਕੋ (ਪ੍ਰਭੂ ਸਭ ਵਿੱਚ) ਵਰਤ ਰਿਹਾ ਹੈ, (ਉਸ ਤੋਂ ਬਿਨਾ) ਹੋਰ (ਦੂਜਾ) ਕੋਈ ਨਹੀਂ ਹੈ। ਮਨ ਵਿੱਚ ਰੋਸ (ਗਿਲਾ, ਗੁੱਸਾ ਤਾਂ) ਕਰੀਏ ਜੇ (ਉਸ ਤੋਂ ਬਿਨਾ ਕੋਈ) ਦੂਜਾ ਹੋਵੇ (ਭਾਵ ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ)। (ਹੇ ਭਾਈ !) ਸਤਿਗੁਰੂ ਨੂੰ ਸੇਵ ਕੇ (ਜਿਨ੍ਹਾਂ ਦੀ) ਕਰਣੀ (ਕਿਰਿਆ) ਸ੍ਰੇਸ਼ਟ ਹੁੰਦੀ ਹੈ, (ਉਹ) ਸੱਚੇ (ਵਾਹਿਗੁਰੂ ਦੇ) ਦਰ ਉਤੇ ਸਚੇ ਵੀਚਾਰ ਵਾਲੇ (ਹੁੰਦੇ ਹਨ)।੬।

**ਥਿਤੀ ਵਾਰ ਸਭਿ, ਸਬਦਿ ਸੁਹਾਏ ॥ ਸਤਿਗੁਰੁ ਸੇਵੇ ਤਾ ਫਲੁ ਪਾਏ ॥ ਥਿਤੀ ਵਾਰ ਸਭਿ, ਆਵਹਿ ਜਾਹਿ ॥ ਗੁਰ ਸਬਦੁ ਨਿਹਚਲੁ, ਸਦਾ ਸਚਿ ਸਮਾਹਿ ॥ ਥਿਤੀ ਵਾਰ ਤਾ, ਜਾ ਸਚਿ ਰਾਤੇ ॥ ਬਿਨੁ ਨਾਵੈ, ਸਭਿ ਭਰਮਹਿ ਕਾਚੇ ॥੭॥ ਮਨਮੁਖ ਮਰਹਿ, ਮਰਿ ਬਿਗਤੀ ਜਾਹਿ ॥ ਏਕੁ ਨ ਚੇਤਹਿ, ਦੂਜੈ ਲੋਭਾਹਿ ॥ ਅਚੇਤ ਪਿੰਡੀ, ਅਗਿਆਨ ਅੰਧਾਰੁ ॥ ਬਿਨੁ ਸਬਦੈ, ਕਿਉ ਪਾਏ ਪਾਰੁ ॥ ਆਪਿ ਉਪਾਏ ਉਪਾਵਣਹਾਰੁ ॥ ਆਪੇ ਕੀਤੋਨੁ ਗੁਰ ਵੀਚਾਰੁ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਥਿਤੀਂ, ਆਵਹਿਂ, ਜਾਹਿਂ, ਸਮਾਹਿਂ, ਮਰਹਿਂ, ਚੇਤਹਿਂ, ਲੋਭਾਹਿਂ, ਕਿਉਂ।

**ਪਦ ਅਰਥ :** ਥਿਤੀ=ਥਿਤਾਂ। ਨਿਹਚਲੁ=ਪਕੇ। ਮਰਹਿ=ਮਰਦੇ ਹਨ। ਬਿਗਤੀ=ਮੰਦ ਗਤਿ। ਜਾਹਿ=ਜਾਂਦੇ ਹਨ। ਅਚੇਤ ਪਿੰਡੀ=ਬੇਸਮਝੀ ਕਰਕੇ। ਕਿਉ=ਕਿਵੇਂ?। ਕੀਤੋਨੁ=ਉਸ (ਪ੍ਰਭੂ) ਨੇ ਕੀਤਾ।

**ਅਰਥ :** ਥਿਤਾਂ ਤੇ ਵਾਰ ਸਾਰੇ (ਗੁਰੂ ਦੇ) ਸ਼ਬਦ ਦੁਆਰਾ ਹੀ ਸੋਹਣੇ ਲਗਦੇ ਹਨ। (ਜੇ ਜੀਵ) ਸਤਿਗੁਰੂ ਦੀ ਸੇਵਾ ਕਰੇ ਤਾਂ (ਉਹ ਉਸ ਸੇਵਾ ਦਾ) ਫਲ ਪਾ ਲਵੇਗਾ। ਥਿਤਾਂ ਤੇ ਵਾਰ ਸਾਰੇ ਆਉਂਦੇ ਜਾਂਦੇ ਰਹਿੰਦੇ ਹਨ। (ਪਰ) ਗੁਰੂ ਦਾ ਸ਼ਬਦ ਸਦੀਵ ਕਾਲ ਨਿਹਚਲ (ਪੱਕਾ) ਹੈ, (ਗੁਰਮੁਖ ਸਦਾ) ਸੱਚ ਵਿੱਚ ਸਮਾਉਂਦੇ ਹਨ। ਜੇ ਸਚ (ਪਰਮੇਸ਼ਰ) ਵਿੱਚ ਰੰਗੇ ਜਾਈਏ ਤਾਂ ਹੀ ਥਿਤਾਂ ਤੇ ਵਾਰ (ਸਾਰੇ) ਫਲਦਾਇਕ ਹਨ। (ਪ੍ਰਭੂ ਦੇ) ਨਾਮ ਤੋਂ ਬਿਨਾ ਸਾਰੇ ਕਚੇ (ਮਨੁੱਖ) ਭਰਮਦੇ ਰਹਿੰਦੇ ਹਨ।੭।

ਮਨਮੁਖ (ਆਪ-ਹੁਦਰੇ ਜੀਵ) ਮਰਦੇ ਹਨ, ਮਰ ਕੇ ਭੈੜੀ ਹਾਲਤ ਵਿੱਚ (ਪਰਲੋਕ) ਜਾਂਦੇ ਹਨ। (ਉਹ) ਇੱਕ (ਪਰਮੇਸ਼ਰ ਨੂੰ) ਯਾਦ ਨਹੀਂ ਕਰਦੇ, ਦ੍ਵੈਤ ਵਿੱਚ ਲੁਭਾਇਮਾਨ ਹੋਏ ਰਹਿੰਦੇ ਹਨ। ਬੇਸਮਝੀ ਕਰਕੇ ਅਗਿਆਨਤਾ ਦਾ ਘੁਪ ਹਨੇਰਾ (ਬਣਿਆ ਰਹਿੰਦਾ ਹੈ)। ਗੁਰ-ਉਪਦੇਸ਼ ਤੋਂ ਬਿਨਾ ਕੋਈ ਕਿਵੇਂ (ਸੰਸਾਰ ਸਾਗਰ ਤੋਂ ਪਾਰ ਉਤਰ ਜਾਵੇਗਾ? ਭਾਵ ਪਾਰ ਨਹੀਂ ਉਤਰ ਸਕਦਾ)। (ਪ੍ਰਭੂ ਸ੍ਰਿਸ਼ਟੀ ਨੂੰ) ਪੈਦਾ ਕਰਨ ਵਾਲਾ ਹੈ (ਉਸ ਨੇ) ਆਪ ਹੀ (ਸਾਰੇ ਜੀਵ) ਪੈਦਾ ਕੀਤੇ ਹਨ। ਆਪ ਹੀ ਗੁਰ (ਸ਼ਬਦ) ਦੀ ਵੀਚਾਰ ਨੂੰ (ਪ੍ਰਗਟ) ਕੀਤਾ (ਭਾਵ ਪਰਮੁਖਤਾ ਦਿੱਤੀ ਹੈ)।੮।

**ਬਹੁਤੇ ਭੇਖ ਕਰਹਿ ਭੇਖਧਾਰੀ ॥ ਭਵਿ ਭਵਿ ਭਰਮਹਿ, ਕਾਚੀ ਸਾਰੀ ॥ ਐਥੈ ਸੁਖੁ ਨ ਆਗੈ ਹੋਇ ॥ ਮਨਮੁਖ ਮੁਏ, ਅਪਣਾ ਜਨਮੁ ਖੋਇ ॥ ਸਤਿਗੁਰੁ ਸੇਵੇ ਭਰਮੁ ਚੁਕਾਏ ॥ ਘਰ ਹੀ ਅੰਦਰਿ ਸਚੁ ਮਹਲੁ ਪਾਏ ॥੯॥ ਆਪੇ ਪੂਰਾ ਕਰੇ ਸੁ ਹੋਇ ॥ ਏਹਿ ਥਿਤੀ ਵਾਰ, ਦੂਜਾ ਦੋਇ ॥ ਸਤਿਗੁਰ ਬਾਝਹੁ, ਅੰਧੁ ਗੁਬਾਰੁ ॥ ਥਿਤੀ ਵਾਰ ਸੇਵਹਿ, ਮੁਗਧ**

**ਗਵਾਰ ॥ ਨਾਨਕ, ਗੁਰਮੁਖਿ ਬੂਝੈ ਸੋਝੀ ਪਾਇ ॥ ਇਕਤੁ ਨਾਮਿ ਸਦਾ ਰਹਿਆ ਸਮਾਇ ॥੧੦॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਰਹਿਂ, ਭਰਮਹਿਂ, ਥਿਤੀਂ, ਸੇਵਹਿਂ।

**ਪਦ ਅਰਥ :** ਭੇਖਧਾਰੀ=ਪੇਖ (ਵੇਸ) ਧਾਰਨ ਵਾਲੇ। ਭਵਿ ਭਵਿ=ਫਿਰ ਫਿਰ ਕੇ। ਭਰਮਹਿ=ਭਟਕਦੇ ਰਹਿੰਦੇ ਹਨ। ਸਾਰੀ=ਨਰਦ, ਗੋਟ। ਖੋਇ=ਗੁਆ ਕੇ। ਮਹਲੁ=ਸਰੂਪ। ਬਾਝਹੁ= ਬਿਨਾਂ। ਅੰਧੁ ਗੁਬਾਰੁ=ਘੁਪ ਹਨੇਰਾ। ਸੇਵਹਿ=ਪੂਜਦੇ, ਸੇਂਵਦੇ ਹਨ। ਮੁਗਧ ਗਵਾਰ=ਮਹਾਂ ਮੂਰਖ।

**ਅਰਥ :** ਭੇਖ ਧਾਰਨ ਵਾਲੇ (ਪੁਰਸ਼) ਕਈ (ਪ੍ਰਕਾਰ ਦੇ) ਵੇਸ ਧਾਰਨ ਕਰਦੇ ਹਨ। (ਉਹ) ਫਿਰ ਫਿਰ ਕੇ ਭਟਕਦੇ ਰਹਿੰਦੇ ਹਨ, (ਉਨ੍ਹਾਂ ਦੀ ਜੀਵਨ ਬਾਜ਼ੀ ਦੀ) ਨਰਦ ਕੱਚੀ ਹੀ ਰਹਿੰਦੀ ਹੈ (ਭਾਵ ਜੀਵਨ ਸਫਲ ਨਹੀਂ ਹੁੰਦਾ)। (ਉਨ੍ਹਾਂ ਨੂੰ) ਨਾ ਇਸ (ਲੋਕ) ਵਿਚ ਸੁਖ ਮਿਲਦਾ ਹੈ ਨਾ ਅਗੇ (ਪਰਲੋਕ) ਵਿਚ (ਸੁਖ ਮਿਲਦਾ ਹੈ)। ਆਪ=ਹੁਦਰੇ (ਪੁਰਸ਼) ਆਪਣਾ ਜਨਮ ਗੁਆ ਕੇ ਮਰ ਗਏ। (ਜੋ ਜੀਵ) ਸਤਿਗੁਰੂ ਨੂੰ ਸੇਵ (ਸਿਮਰ ਕੇ ਆਪਣੇ ਅੰਦਰੋਂ) ਭਰਮ ਦੂਰ ਕਰ ਦਿੰਦਾ ਹੈ (ਫਿਰ ਓਹ) ਘਰ ਹੀ ਅੰਦਰ (ਭਾਵ ਅੰਤਸ਼ ਕਰਣ ਵਿੱਚ) ਸਚ ਸਰੂਪ (ਪ੍ਰਭੂ) ਨੂੰ ਪਾ ਲੈਂਦਾ ਹੈ।੯।

ਜੋ ਪੂਰਾ (ਪ੍ਰਭੂ) ਆਪ ਕਰੇ, ਓਹੀ ਹੁੰਦਾ ਹੈ। ਇਹ ਥਿਤਾਂ ਤੇ ਵਾਰ ਦੂਜੇ ਭਾਵ (ਦ੍ਵੈਤ ਵਿੱਚ) ਪਾਉਣ ਵਾਲੇ ਹਨ। ਸਤਿਗੁਰੂ ਤੋਂ ਬਿਨਾ (ਅਗਿਆਨਤਾ ਦਾ) ਘੁਪ ਹਨੇਰਾ ਹੈ। (ਜੋ) ਥਿਤਾਂ ਤੇ ਵਾਰ ਸੇਂਵਦੇ ਹਨ (ਉਹ) ਵਡੇ ਮੂਰਖ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਗੁਰੂ ਅਨੁਸਾਰੀ ਜੀਉੜਾ ਹੈ (ਉਹ ਗੁਰੂ ਤੋਂ) ਸੋਝੀ ਪ੍ਰਾਪਤ ਕਰਦਾ ਹੈ (ਅਤੇ) ਇਕ (ਪ੍ਰਭੂ ਦੇ) ਨਾਮ ਵਿੱਚ ਸਦਾ ਸਮਾਇਆ ਰਹਿੰਦਾ ਹੈ।੧੦।੨।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿੱਚ ਸ੍ਰਿਸ਼ਟੀ ਦੇ ਜੀਵ ਜੰਤੂਆਂ ਦੀ ਰਚਨਾ ਵਿੱਚ ਜਿਥੇ ਦ੍ਵੈਤ-ਭਾਵ ਨੂੰ ਜੰਮਣ ਮਰਣ ਦਾ ਕਾਰਨ ਦਸਿਆ ਹੈ ਉਥੇ ਰਹਾਉ ਵਾਲੀ ਪੰਕਤੀ ਵਿੱਚ ਮਸਤਕ ਦੇ ਲੇਖਾਂ ਦੀ ਵਿਸ਼ੇਸ਼ਤਾ ਨੂੰ ਵੀ ਪ੍ਰਗਟਾਇਆ ਹੈ:-

**ਜਾ ਕੈ ਮਸਤਕਿ ਲਿਖਿਆ ਲੇਖੁ॥ ਤਾ ਕੈ ਮਨਿ ਵਸਿਆ ਪ੍ਰਭੁ ਏਕੁ ॥ਰਹਾਉ॥**

ਲੇਖ ਆਪਣੇ ਆਪ ਨਹੀਂ ਬਣਦੇ। ਜੀਵ ਜੋ ਕਰਮ ਕਰਦੇ ਹਨ ਉਨ੍ਹਾਂ ਦੇ ਆਧਾਰ ਤੇ ਲੇਖ ਲਿਖੇ ਜਾਂਦੇ ਹਨ। ਜੇ ਸਿਖ ਸਤਿਗੁਰੂ ਦੀ ਸੰਗਤ ਸੇਵਾ ਤੇ ਸ਼ਰਣ ਵਿਚ ਰਹੇ ਤਾਂ ਸੁਤੇ ਹੀ ਹਉਮੈ ਦਾ ਅਭਾਵ ਹੋ ਜਾਂਦਾ ਹੈ। ਜਿਸ ਦਾ ਮਾਲਕ ਜ਼ੋਰ ਤੇ ਸਮਰਥਾ ਵਾਲਾ ਹੋਵੇ ਉਸ ਨੂੰ ਕੋਈ ਨਹੀਂ ਮਾਰ ਸਕਦਾ। ਜੇ ਜੀਵ ਸ਼ਬਦ (ਬ੍ਰਹਮ) ਨੂੰ ਪਛਾਣ ਲਵੇ ਤਾਂ ਸਰੀਰ ਨੂੰ ਕਿਸੇ ਪ੍ਰਕਾਰ ਦਾ ਰੋਗ ਨਹੀਂ ਲਗ ਸਕਦਾ। ਪਰਮੇਸ਼ਰ ਦੇ ਨਾਮ ਵਿੱਚ ਰੰਗਿਆ ਹੋਇਆ ਮਨੁੱਖ ਹੀ ਅਡੋਲ ਅਵਸਥਾ ਵਿੱਚ ਸਮਾਉਂਦਾ ਹੈ।

ਮਨ ਨੂੰ ਇਕ ਦੂਜੇ ਨਾਲ ਰੋਸ ਕਰਨ ਤੋਂ ਵਰਜਿਆ ਹੈ ਕਿਉਂਕਿ ਸਭ ਵਿਚ ਇਕੋ ਸਾਹਿਬ ਦੀ ਜੋਤਿ ਵਰਤ ਰਹੀ ਹੈ। ਪਿਛਲੇ 'ਵਾਰ ਸਤ' ਦੇ ਪ੍ਰਸੰਗ ਵਿੱਚ ਫਿਰ ਤਾਕੀਦ ਕਰ ਰਹੇ ਹਨ ਕਿ ਥਿਤਾਂ ਤੇ ਵਾਰ ਸਾਰੇ ਗੁਰੂ ਦੇ ਉਪਦੇਸ਼ ਦੁਆਰਾ ਨਾਮ ਦੀ ਸੇਵਾ ਕਰਕੇ ਹੀ ਸ਼ੋਭਾ ਵਾਲੇ ਹੋ ਸਕਦੇ ਹਨ। ਥਿਤਾਂ ਤੇ ਵਾਰ ਤਾਂ ਹੀ ਸਫਲ ਹਨ ਜੇ ਮਨੁੱਖ ਸੱਚ ਵਿੱਚ ਲੀਨ ਹੋਣ।

ਸਿਧਾਂਤ ਇਹ ਹੈ ਕਿ ਥਿਤਾਂ ਤੇ ਵਾਰਾਂ ਦੀ ਮਨੌਤ ਦੂਜਾ ਭਾਉ ਹੈ। ਇਸ ਲਈ ਥਿਤਾਂ ਵਾਰਾਂ ਦੇ ਭਰਮ ਵਿੱਚ ਪਏ ਹੋਏ ਮਨੁੱਖਾਂ ਨੂੰ ਮਹਾਂ ਮੂਰਖ ਆਖਿਆ ਹੈ। ਜਿਸ ਨੂੰ ਸਤਿਗੁਰੂ ਨੇ ਨਾਮ ਸਿਮਰਨ ਦੀ ਸੋਝੀ ਬਖ਼ਸ਼ੀ ਹੈ, ਉਹ ਸਦਾ ਲਈ ਇੱਕ ਨਾਮ ਵਿੱਚ ਹੀ ਸਮਾਅ ਗਿਆ ਹੈ।

## ਬਿਲਾਵਲੁ ਮਹਲਾ ੧ ਛੰਤ ਦਖਣੀ

**ੴ ਸਤਿਗੁਰ ਪ੍ਰਸਾਦਿ ॥ ਮੁੰਧ ਨਵੇਲੜੀਆ, ਗੋਇਲਿ ਆਈ ਰਾਮ ॥ ਮਟੁਕੀ ਡਾਰਿ ਧਰੀ, ਹਰਿ ਲਿਵ ਲਾਈ ਰਾਮ ॥ ਲਿਵ ਲਾਇ ਹਰਿ ਸਿਉ ਰਹੀ ਗੋਇਲਿ, ਸਹਜਿ ਸਬਦਿ ਸੀਗਾਰੀਆ ॥ ਕਰ ਜੋੜਿ ਗੁਰ ਪਹਿ ਕਰਿ ਬਿਨੰਤੀ, ਮਿਲਹੁ ਸਾਚਿ ਪਿਆਰੀਆ ॥ ਧਨ ਭਾਇ ਭਗਤੀ ਦੇਖਿ ਪ੍ਰੀਤਮ, ਕਾਮ ਕ੍ਰੋਧੁ ਨਿਵਾਰਿਆ ॥ ਨਾਨਕ, ਮੁੰਧ ਨਵੇਲ ਸੁੰਦਰਿ, ਦੇਖਿ ਪਿਰੁ ਸਾਧਾਰਿਆ ॥੧॥ ਸਚਿ ਨਵੇਲੜੀਏ ਜੋਬਨਿ ਬਾਲੀ ਰਾਮ ॥ ਆਉ ਨ ਜਾਉ ਕਹੀ, ਅਪਨੇ ਸਹ ਨਾਲੀ ਰਾਮ ॥ ਨਾਹ ਅਪਨੇ ਸੰਗਿ ਦਾਸੀ, ਮੈ ਭਗਤਿ ਹਰਿ ਕੀ ਭਾਵਏ ॥ ਅਗਾਧਿ ਬੋਧਿ ਅਕਥੁ ਕਥੀਐ, ਸਹਜਿ ਪ੍ਰਭ ਗੁਣ ਗਾਵਏ ॥ ਰਾਮ ਨਾਮ ਰਸਾਲ ਰਸੀਆ, ਰਵੈ ਸਾਚਿ ਪਿਆਰੀਆ ॥ ਗੁਰਿ ਸਬਦੁ ਦੀਆ ਦਾਨੁ ਕੀਆ, ਨਾਨਕਾ ਵੀਚਾਰੀਆ ॥੨॥ ਸ੍ਰੀਧਰ ਮੋਹਿਅੜੀ, ਪਿਰ ਸੰਗਿ ਸੂਤੀ ਰਾਮ ॥ ਗੁਰ ਕੈ ਭਾਇ ਚਲੋ, ਸਾਚਿ ਸੰਗੂਤੀ ਰਾਮ ॥ ਧਨ ਸਾਚਿ ਸੰਗੂਤੀ ਹਰਿ ਸੰਗਿ ਸੂਤੀ, ਸੰਗਿ ਸਖੀ ਸਹੇਲੀਆ ॥ ਇਕ ਭਾਇ ਇਕ ਮਨਿ ਨਾਮੁ ਵਸਿਆ, ਸਤਿਗੁਰੂ ਹਮ ਮੇਲੀਆ ॥ ਦਿਨੁ ਰੈਣਿ ਘੜੀ ਨ ਚਸਾ ਵਿਸਰੈ, ਸਾਸਿ ਸਾਸਿ ਨਿਰੰਜਨੋ ॥ ਸਬਦਿ ਜੋਤਿ ਜਗਾਇ ਦੀਪਕੁ, ਨਾਨਕਾ, ਭਉ ਭੰਜਨੋ ॥੩॥ ਜੋਤਿ ਸਬਾਇੜੀਏ ਤ੍ਰਿਭਵਣ ਸਾਰੇ ਰਾਮ ॥ ਘਟਿ ਘਟਿ ਰਵਿ ਰਹਿਆ, ਅਲਖ ਅਪਾਰੇ ਰਾਮ ॥ ਅਲਖ ਅਪਾਰ ਅਪਾਰੁ ਸਾਚਾ, ਆਪੁ ਮਾਰਿ ਮਿਲਾਈਐ ॥ ਹਉਮੈ ਮਮਤਾ ਲੋਭੁ ਜਾਲਹੁ, ਸਬਦਿ ਮੈਲੁ ਚੁਕਾਈਐ॥ ਦਰਿ ਜਾਇ ਦਰਸਨੁ ਕਰੀ ਭਾਣੈ, ਤਾਰਿ ਤਾਰਣਹਾਰਿਆ॥ ਹਰਿ ਨਾਮੁ ਅੰਮ੍ਰਿਤੁ ਚਾਖਿ ਤ੍ਰਿਪਤੀ ਨਾਨਕਾ ਉਰ ਧਾਰਿਆ ॥੪॥੧॥**

**ਪਦ ਅਰਥ :** ਦਖਣੀ=ਇਹ ਸਿਰਲੇਖ ਵਜੋਂ ਇਕ ਰਾਗਣੀ ਹੈ। ਮੁੰਧ=ਜੁਆਨ ਇਸਤਰੀ। ਨਵੇਲੜੀਆ=ਨਵੀਂ। ਗੋਇਲਿ=ਚਰਾਗਾਹ ਵਿੱਚ ਜਿਥੇ ਮਾਲ ਡੰਗਰ ਚਾਰਨ ਲਈ ਲੈ ਜਾਂਦੇ ਹਨ। ਮਟੁਕੀ=ਚਾਟੀ, ਭਾਵ ਸੰਸਾਰ ਰੂਪੀ ਜੰਜਾਲ। ਕਰ=ਹੱਥ। ਸਾਧਾਰਿਆ=ਆਸਰੇ ਸਹਿਤ ਕੀਤਾ। ਅਗਾਧਿ ਬੋਧ=ਜਿਸ ਦਾ ਗਿਆਨ ਅਥਾਹ ਡੂੰਘਾ ਹੈ। ਰਸਾਲ=ਰਸਾਂ ਦਾ ਘਰ।੨। ਸ੍ਰੀ ਧਰ=ਲਛਮੀ ਦਾ ਪਤੀ, ਵਿਸ਼ਨੂੰ ਭਾਵ ਵਾਹਿਗੁਰੂ। ਸੰਗੂਤੀ=ਜੁੜੀ ਹੋਈ। ਭਉ ਭੰਜਨੋ=ਡਰ ਨੂੰ ਦੂਰ ਕਰਨ ਵਾਲਾ ਹਰੀ। ਉਰਧਾਰਿਆ=ਦਿਲ ਵਿੱਚ ਵਸਾਇਆ।

**ਅਰਥ :** ਹੇ ਭਾਈ ! ਨਵੀਂ ਜੁਆਨ ਇਸਤਰੀ ਇਸ (ਸੰਸਾਰ ਰੂਪੀ) ਚਰਾਗਾਹ ਵਿੱਚ ਆਈ ਹੈ। (ਜਿਸ ਜੀਵ ਇਸਤਰੀ ਨੇ) ਸੰਸਾਰ ਦੇ ਜੰਜਾਲ ਨੂੰ ਪਰੇ ਸੁਟ ਦਿੱਤਾ ਹੈ ਪ੍ਰਭੂ ਦੇ (ਚਰਨਾਂ ਵਿੱਚ) ਸੁਰਤਿ ਜੋੜ ਲਈ ਹੈ, (ਉਹ ਜੀਵ ਇਸਤਰੀ) ਹਰੀ ਨਾਲ ਪ੍ਰੇਮ ਲਾ ਕੇ ਰਹਿੰਦੀ ਹੈ (ਅਤੇ ਪ੍ਰਭੂ ਨੇ ਉਸ

ਨੂੰ) ਸਹਜ ਵਿੱਚ ਸ਼ਬਦ ਦੁਆਰਾ ਸ਼ਿੰਗਾਰਿਆ ਹੈ। (ਉਹ) ਹੱਥ ਜੋੜ ਕੇ ਗੁਰੂ ਪਾਸ ਬੇਨਤੀ ਕਰਦੀ ਹੈ ਕਿ ਹੇ ਗੁਰੂ ! ਮੈਨੂੰ ਮਿਲ (ਤਾਂ ਜੋ ਮੈਂ) ਸੱਚ (ਨਾਮ) ਦੁਆਰਾ (ਪ੍ਰਭੂ ਨੂੰ) ਪਿਆਰ ਕਰ ਸਕਾਂ। (ਅਜੇਹੀ) ਜੀਵ ਇਸਤਰੀ ਨੇ ਪ੍ਰੇਮਾ-ਭਗਤੀ ਦੁਆਰਾ ਪ੍ਰੀਤਮ ਦੇ ਦਰਸ਼ਨ ਕਰਕੇ (ਆਪਣੇ ਅੰਦਰੋਂ) ਕਾਮ, ਕ੍ਰੋਧ ਨੂੰ ਦੂਰ ਕਰ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ) ਨਵੀਂ ਸੁੰਦਰ ਜੁਆਨ ਇਸਤਰੀ (ਪ੍ਰੀਤਮ ਨੂੰ) ਵੇਖ ਕੇ ਆਸਰੇ ਸਹਿਤ ਹੋ ਗਈ ਹੈ।੧।

ਹੇ ਸੱਚੇ (ਪ੍ਰਭੂ ਦੇ ਪ੍ਰੇਮ) ਵਿੱਚ ਨਿਤ ਨਵੀਂ ਰਹਿਣ ਵਾਲੀ ਜੋਬਨ ਵਿੱਚ ਕੁੜੀ ਵਰਗੀ ਇਸਤ੍ਰੀਏ ! (ਮੈਂ ਤੈਨੂੰ ਆਪਣੇ ਜੀਵਨ ਦੀ ਚਾਲ ਦਸਦੀ ਹਾਂ ਕਿ) ਮੈਂ ਇਧਰ ਉਧਰ ਕਿਤੇ ਨਹੀਂ ਜਾਂਦੀ, ਆਪਣੇ ਪਤੀ ਨਾਲ ਜੁੜੀ ਰਹਿੰਦੀ ਹਾਂ। ਮੈਂ ਦਾਸੀ (ਬਣ ਕੇ) ਆਪਣੇ ਪਤੀ ਪ੍ਰਭੂ ਦੀ ਸੰਗਤ ਵਿੱਚ ਰਹਿੰਦੀ ਹਾਂ (ਅਤੇ) ਮੈਨੂੰ ਉਸ ਪ੍ਰਭੂ ਦੀ ਭਗਤੀ ਚੰਗੀ ਲਗਦੀ ਹੈ। (ਉਹ ਪ੍ਰਭੂ ਜਿਸ ਦਾ ਗਿਆਨ) ਅਗਾਹ-ਅਥਾਹ ਹੈ (ਉਸ) ਅਕਥ (ਪ੍ਰਭੂ) ਨੂੰ ਸਿਫਤ ਸਾਲਾਹ ਦੁਆਰਾ ਕਥਨ ਕਰਨਾ ਚਾਹੀਦਾ ਹੈ, ਸਹਜ (ਅਵਸਥਾ) ਵਿੱਚ (ਅਪੜ ਕੇ ਉਸ) ਪ੍ਰਭੂ ਦੇ ਗੁਣ ਗਾਉਣੇ ਚਾਹੀਦੇ ਹਨ। (ਉਹ ਪ੍ਰਭੂ) ਰੱਸਾਂ ਦੇ ਘਰ ਵਾਲਾ ਰੱਸ ਮਾਣਨ ਵਾਲਾ ਹੈ (ਜੋ) ਪਿਆਰੀਆਂ (ਜੀਵ ਇਸਤਰੀਆਂ) ਸਦਾ ਥਿਰ ਪ੍ਰਭੂ ਦੇ ਨਾਮ ਵਿੱਚ ਲਗੀਆਂ ਹੋਈਆਂ ਹਨ (ਉਨ੍ਹਾਂ ਨਾਲ) ਪ੍ਰੇਮ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਜੀਵ ਇਸਤਰੀ ਨੂੰ) ਗੁਰੂ ਨੇ ਦਾਨ ਵਜੋਂ ਸ਼ਬਦ (ਉਪਦੇਸ਼ ਬਖ਼ਸ਼ਿਸ਼) ਕੀਤਾ, (ਉਹ) ਵਿਚਾਰ ਵਾਲੀ ਬਣ ਗਈ ਹੈ।੨।

(ਜਿਸ ਜੀਵ ਇਸਤਰੀ ਨੂੰ) ਪ੍ਰਭੂ ਪਤੀ ਨੇ ਮੋਹਿਆ ਹੈ (ਸਹੀ ਅਰਥਾਂ ਵਿੱਚ ਉਹ) ਪ੍ਰਭੂ ਦੇ ਨਾਲ ਸੁਤੀ ਭਾਵ ਮਿਲਾਪ ਦਾ ਰੰਗ ਮਾਣਦੀ ਹੈ। (ਉਹ) ਗੁਰੂ ਦੇ ਪ੍ਰੇਮ ਵਿੱਚ ਚਲੋ (ਦਾ ਸੰਦੇਸ਼ਾ ਦਿੰਦੀ ਹੈ) ਅਤੇ ਸਚੇ (ਪ੍ਰਭੂ ਦੇ ਚਰਨਾ) ਨਾਲ ਜੁੜੀ ਰਹਿੰਦੀ ਹੈ। (ਉਹ) ਜੀਵ-ਇਸਤਰੀ ਸਖੀਆਂ ਸਹੇਲੀਆਂ ਦੀ ਸੰਗਤ ਕਰਕੇ ਸੱਚ ਵਿੱਚ ਲੀਨ ਹੋ ਕੇ (ਪ੍ਰਭੂ ਦਾ ਰੰਗ ਮਾਣਦੀ ਹੈ)। ਇੱਕ ਹਰੀ ਦੇ ਪ੍ਰੇਮ ਵਿੱਚ ਇਕਾਗਰ ਹੋਣ ਕਰਕੇ (ਉਸ ਦੇ) ਹਿਰਦੇ ਵਿੱਚ ਨਾਮ ਵਸਿਆ ਹੈ (ਉਹ ਆਖਦੀ ਹੈ ਕਿ) ਸਤਿਗੁਰੂ ਨੇ ਸਾਨੂੰ ਪ੍ਰਭੂ ਨਾਲ ਮੇਲਿਆ ਹੈ। (ਉਸ ਨੂੰ) ਮਾਇਆ ਤੋਂ ਨਿਰਲੇਪ ਪ੍ਰਭੂ ਦਿਨ ਰਾਤ ਥੋੜੇ ਸਮੇਂ ਛਿਨ ਪਲ ਲਈ ਭੀ ਨਹੀਂ ਵਿਸਰਦਾ, (ਉਹ ਜੀਵ ਇਸਤਰੀ) ਹਰੇਕ ਸਾਸ ਨਾਲ (ਉਸ ਪ੍ਰਭੂ ਨੂੰ ਸਿਮਰਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ) ਜੀਵ ਇਸਤਰੀ ਆਪਣੇ ਅੰਦਰ ਸ਼ਬਦ ਦੁਆਰਾ ਪ੍ਰਭੂ ਦੀ ਜੋਤਿ ਵਾਲਾ ਦੀਵਾ ਜਗਾ ਕੇ ਡਰ ਨੂੰ ਨਾਸ਼ ਕਰ ਲੈਂਦੀ ਹੈ।੩।

ਹੇ ਸਹੇਲੀਏ ! ਪ੍ਰਭੂ ਦੀ ਜੋਤਿ ਸਭ ਥਾਵਾਂ ਤੇ ਤਿੰਨਾਂ ਭਵਨਾਂ ਵਿੱਚ ਵਿਆਪਕ ਹੈ (ਉਹ) ਲਖਤਾ ਤੋਂ ਰਹਿਤ ਬੇਅੰਤ ਪ੍ਰਭੂ ਹਰੇਕ ਹਿਰਦੇ ਵਿੱਚ ਵਿਆਪਕ ਹੋ ਰਿਹਾ ਹੈ। ਉਹ ਅਲਖ-ਅਪਾਰ ਹੈ, ਸੱਚਾ ਹੈ (ਅਤੇ) ਆਪਾ-ਭਾਵ ਮਾਰ ਕੇ (ਉਸ (ਪ੍ਰਭੂ) ਨੂੰ ਮਿਲ ਸਕੀਦਾ ਹੈ। ਹੇ ਸਹੇਲੀਏ ! ਹਉਮੈ, ਮੋਹ ਤੇ ਲੋਭ ਨੂੰ ਸਾੜ ਦਿਓ, (ਕਿਉਂਕਿ ਹਉਮੈ ਦੀ ਮੈਲ ਗੁਰੂ ਦੇ) ਸ਼ਬਦ ਦੁਆਰਾ ਹੀ ਦੂਰ ਕੀਤੀ ਜਾ ਸਕਦੀ ਹੈ। ਭਾਣੇ ਵਿੱਚ (ਰਹਿ ਕੇ ਉਸ ਪ੍ਰਭੂ ਦੇ) ਦਰ ਤੇ (ਉਸ ਦਾ) ਦਰਸ਼ਨ ਜਾ ਕਰੀਂ (ਪਰ ਪਹਿਲਾਂ ਇਉਂ ਅਰਦਾਸਿ ਕਰੀਂ ਕਿ) ਹੇ ਤਾਰਨਹਾਰ ਪ੍ਰਭੂ ! ਮੈਨੂੰ ਸੰਸਾਰ ਸਾਗਰ ਤੋਂ ਤਾਰ ਲੈ। ਨਾਨਕ (ਗੁਰੂ ਜੀ) ਦਸਦੇ ਹਨ ਕਿ ਇਸ ਤਰ੍ਹਾਂ ਜੀਵ=ਇਸਤਰੀ ਹਰੀ ਨਾਮ ਦਾ ਅੰਮ੍ਰਿਤ ਚਖ ਕੇ ਰੱਜ ਗਈ ਹੈ ਅਤੇ (ਉਸਨੇ ਨਾਮ ਆਪਣੇ)ਹਿਰਦੇ ਵਿੱਚ ਟਿਕਾ ਲਿਆ ਹੈ।੪।੧।

## ਅਰਥ ਭੇਦ ਅਤੇ ਨਿਰਣੈ

**ਦਰਿ ਜਾਇ ਦਰਸਨੁ ਕਰੀ ਭਾਣੈ, ਤਾਰਿ ਤਾਰਣ ਹਾਰਿਆ ॥**

ਵੱਖ ਵੱਖ ਅਰਥ :

1) ਜਿਸ ਨੇ ਸਤਿਸੰਗ ਰੂਪੀ ਦਰ ਮੈਂ ਜਾਇ ਕਰ ਤਿਸ ਕਾ ਦਰਸਨ ਕੀਆ ਹੈ ਅਰ ਬੇਨਤੀ ਕਰੀ ਹੈ ਤੇਰੇ ਭਾਣੈ ਮੈਂ ਪ੍ਰਸੰਨ ਭਈ ਹੈ ਸੋ (ਤਾਰਣ ਹਾਰਿਆ) ਸਤਿਗੁਰੋਂ ਨੇ ਤਾਰ ਦਈ ਹੈ। [ਫ.ਸ.

2) (ਜਿਸਨੇ) ਸਾਧ ਸੰਗ ਵਿੱਚ ਜਾ ਕੇ ਦਰਸ਼ਨ ਨੂੰ ਕੀਤਾ ਹੈ ਅਤੇ ਭਾਣੇ (ਨੂੰ) ਮੰਨਿਆ ਹੈ, ਉਸ ਨੂੰ ਤਾਰਣ ਵਾਲੇ ਨੇ ਤਾਰਿਆ ਹੈ। [ਪੰ. ਨਰੈਣ ਸਿੰਘ

3) (ਹੇ ਸਹੇਲੀਏ ! ਗੁਰੂ ਦੇ ਸ਼ਬਦ ਵਿੱਚ ਜੁੜ ਕੇ ਪਰਮਾਤਮਾ ਦੀ) ਰਜ਼ਾ ਵਿੱਚ (ਤੁਰ ਕੇ ਜੀਵਨ ਬਿਤੀਤ ਕਰ, ਤੇ ਅਰਦਾਸ ਕਰਿਆ ਕਰ) ਹੇ ਤਾਰਨਹਾਰ ਪ੍ਰਭੂ ! (ਮੈਨੂੰ ਵਿਕਾਰਾਂ ਦੇ ਸਮੁੰਦਰ ਤੋਂ) ਪਾਰ ਲੰਘਾ ਲੈ (ਇਸ ਤਰ੍ਹਾਂ, ਹੇ ਸਹੇਲੀਏ ! ਗੁਰੂ ਦੇ) ਦਰ ਤੇ ਜਾ ਕੇ (ਪਰਮਾਤਮਾ ਦਾ) ਦਰਸ਼ਨ ਕਰ ਲਏਂਗੀ। [ਦਰਪਣ

**ਨਿਰਣੈ :** ਪ੍ਰਭੂ ਦਾ ਦਰਸ਼ਨ ਉਸ (ਪ੍ਰਭੂ) ਦੇ ਭਾਣੇ ਵਿੱਚ ਹੁੰਦਾ ਹੈ ਇਸ ਲਈ ਸਹੇਲੀ ਨੂੰ ਇਹ ਉਪਦੇਸ਼ ਦਿੱਤਾ ਜਾ ਰਿਹਾ ਹੈ ਕਿ ਹੇ ਸਹੇਲੀਏ ! ਪ੍ਰਭੂ ਦੇ ਭਾਣੇ ਵਿੱਚ ਰਹਿ ਕੇ, (ਉਸ ਦੇ) ਦਰ ਉਤੇ ਜਾ ਕੇ (ਉਸ ਪ੍ਰਭੂ ਦਾ) ਦਰਸ਼ਨ ਕਰ ਲਈਂ (ਉਸ ਅਗੇ ਬੇਨਤੀ ਕਰੀਂ ਕਿ) ਹੇ ਤਾਰਣ ਵਾਲੇ ਪ੍ਰਭੂ ! (ਮੈਨੂੰ ਇਸ ਸੰਸਾਰ ਸਾਗਰ ਤੋਂ) ਤਾਰ ਲੈ।

ਨੰਬਰ ੧ ਤੇ ੨ ਵਾਲੇ ਅਰਥ ਗੁਰਬਾਣੀ ਲਗਮਾਤਰੀ ਨੇਮਾਂ ਤੇ ਪੂਰੇ ਨਹੀਂ ਉਤਰਦੇ।

## ਸਾਰੰਸ਼ ਅਤੇ ਸਿਧਾਂਤ

ਜਿਸ ਜੀਵ-ਇਸਤਰੀ ਨੇ ਲੋਕ ਲਾਜ ਤੇ ਦੇਹ ਅਧਿਆਸ ਦੀ ਮਟਕੀ ਪਰੇ ਸੁਟ ਦਿੱਤੀ ਹੈ, ਓਹੀ ਲਿਵ ਲਾ ਕੇ ਨਾਮ ਵਿੱਚ ਜੁਟੀ ਹੈ। ਜਿਸ ਨੇ ਪ੍ਰਭੂ ਦੀ ਪ੍ਰੇਮਾ ਭਗਤੀ ਕੀਤੀ ਹੈ ਉਸ ਸੁੰਦਰੀ ਨੇ ਹੀ ਪਤੀ ਦੇ ਦਰਸ਼ਨ ਕਰਕੇ ਧੀਰਜ ਧਾਰੀ ਹੈ। ਅਸਲ ਵਿੱਚ ਜਿਸ ਜੀਵ-ਇਸਤਰੀ ਨੇ ਗੁਰੂ ਦਾ ਉਪਦੇਸ਼ ਧਾਰਨ ਕੀਤਾ ਹੈ ਉਹ ਹੀ ਵੀਚਾਰਵਾਨ ਹੋਈ ਹੈ। ਉਹ ਸਾਸ ਸਾਸ ਪਰਮੇਸ਼ਰ ਦਾ ਨਾਮ ਯਾਦ ਕਰਦੀ ਹੈ। ਉਸ ਨੇ ਸੱਚ ਵਿੱਚ ਲਗ ਕੇ ਹਉਮੈ, ਮਮਤਾ ਤੇ ਲੋਭ ਨੂੰ ਮਾਰ ਕੇ ਆਪਣਾ ਜੀਵਨ ਸਵਾਰਿਆ ਹੈ। ਉਹ ਹਰ ਪਾਸੇ ਹਰੀ ਜੋਤਿ ਦਾ ਦੀਦਾਰ ਕਰਦੀ ਹੈ। ਅੰਤ ਵਿੱਚ ਗੁਰੂ ਪਾਤਿਸ਼ਾਹ ਜੀ ਨੇ ਅਜਿਹੀ ਇਸਤਰੀ ਬਾਰੇ ਅੰਕਿਤ ਕੀਤਾ ਹੈ:-

**ਹਰਿ ਨਾਮੁ ਅੰਮ੍ਰਿਤੁ ਚਾਖਿ ਤ੍ਰਿਪਤੀ, ਨਾਨਕਾ ਉਰਧਾਰਿਆ ॥**

**ਬਿਲਾਵਲੁ ਮਹਲਾ ੧ ॥ ਮੈ ਮਨਿ ਚਾਉ ਘਣਾ, ਸਾਚਿ ਵਿਗਾਸੀ ਰਾਮ ॥ ਮੋਹੀ ਪ੍ਰੇਮ ਪਿਰੇ, ਪ੍ਰਭਿ ਅਬਿਨਾਸੀ ਰਾਮ ॥ ਅਵਿਗਤੋ ਹਰਿ ਨਾਥੁ ਨਾਥਹ, ਤਿਸੈ ਭਾਵੈ ਸੋ ਥੀਐ ॥ ਕਿਰਪਾਲੁ ਸਦਾ ਦਇਆਲੁ ਦਾਤਾ, ਜੀਆ ਅੰਦਰਿ ਤੂੰ ਜੀਐ ॥ ਮੈ ਅਵਰੁ ਗਿਆਨੁ ਨ ਧਿਆਨੁ ਪੂਜਾ, ਹਰਿ ਨਾਮੁ ਅੰਤਰਿ ਵਸਿ ਰਹੇ ॥ ਭੇਖੁ ਭਵਨੀ ਹਠੁ ਨ ਜਾਨਾ, ਨਾਨਕਾ ਸਚੁ ਗਹਿ ਰਹੇ ॥੧॥ ਭਿੰਨੜੀ ਰੈਣਿ ਭਲੀ, ਦਿਨਸ ਸੁਹਾਏ ਰਾਮ ॥ ਨਿਜਘਰਿ ਸੂਤੜੀਏ, ਪਿਰਮੁ ਜਗਾਏ ਰਾਮ ॥ ਨਵ ਹਾਣਿ ਨਵ ਧਨ ਸਬਦਿ ਜਾਗੀ, ਆਪਣੇ ਪਿਰ ਭਾਣੀਆ ॥ ਤਜਿ ਕੂੜੁ ਕਪਟੁ ਸੁਭਾਉ ਦੂਜਾ, ਚਾਕਰੀ ਲੋਕਾਣੀਆ ॥ ਮੈ ਨਾਮੁ ਹਰਿ ਕਾ ਹਾਰੁ ਕੰਠੇ, ਸਾਚ ਸਬਦੁ ਨੀਸਾਣਿਆ ॥ ਕਰ ਜੋੜਿ ਨਾਨਕੁ ਸਾਚੁ ਮਾਗੈ, ਨਦਰਿ ਕਰਿ ਤੁਧੁ ਭਾਣਿਆ ॥੨॥ ਜਾਗੁ ਸਲੋਨੜੀਏ, ਬੋਲੈ ਗੁਰਬਾਣੀ ਰਾਮ ॥ ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ ॥ ਅਕਥ ਕਹਾਣੀ ਪਦੁ**

**ਨਿਰਬਾਣੀ, ਕੋ ਵਿਰਲਾ ਗੁਰਮੁਖਿ ਬੂਝਏ ॥ ਓਹੁ ਸਬਦਿ ਸਮਾਏ ਆਪੁ ਗਵਾਏ, ਤ੍ਰਿਭਵਣ ਸੋਝੀ ਸੂਝਏ ॥ ਰਹੈ ਅਤੀਤੁ ਅਪਰੰਪਰਿ ਰਾਤਾ, ਸਾਚੁ ਮਨਿ ਗੁਣ ਸਾਰਿਆ ॥ ਓਹੁ ਪੂਰਿ ਰਹਿਆ ਸਰਬ ਠਾਈ, ਨਾਨਕਾ ਉਰਿ ਧਾਰਿਆ ॥੩॥ ਮਹਲਿ ਬੁਲਾਇੜੀਏ, ਭਗਤਿ ਸਨੇਹੀ ਰਾਮ ॥ ਗੁਰਮਤਿ ਮਨਿ ਰਹਸੀ, ਸੀਝਸਿ ਦੇਹੀ ਰਾਮ ॥ ਮਨੁ ਮਾਰਿ ਰੀਝੈ ਸਬਦਿ ਸੀਝੈ, ਤ੍ਰੈ ਲੋਕ ਨਾਥੁ ਪਛਾਣਏ ॥ ਮਨੁ ਡੀਗਿ ਡੋਲਿ ਨ ਜਾਇ ਕਤਹੀ, ਆਪਣਾ ਪਿਰੁ ਜਾਣਏ ॥ ਮੈ ਆਧਾਰੁ ਤੇਰਾ ਤੂ ਖਸਮੁ ਮੇਰਾ, ਮੈ ਤਾਣੁ ਤਕੀਆ ਤੇਰਓ ॥ ਸਾਚਿ ਸੂਚਾ ਸਦਾ ਨਾਨਕ, ਗੁਰ ਸਬਦਿ ਝਗਰੁ ਨਿਬੇਰਓ ॥੪॥੨॥**

**ਪਦ ਅਰਥ :** ਘਣਾ=ਬਹੁਤ। ਵਿਗਾਸੀ=ਖਿੜ ਗਈ। ਅਵਿਗਤੋ=ਅਵਿਅਕਤ, ਅਦ੍ਰਿਸ਼ਟ। ਨਾਥੁ ਨਾਥਹ=ਮਾਲਕਾਂ ਦਾ ਮਾਲਕ। ਭਵਨੀ=ਤੀਰਥਾਂ ਤੇ ਫਿਰਨਾ। ਗਹਿ ਰਹੇ=ਪਕੜਿਆ ਹੈ। ਭਿੰਨੜੀ ਰੈਣਿ=ਭਿੱਜੀ ਹੋਈ ਸੁਖਦਾਈ ਰਾਤ। ਨਵ ਹਾਣਿ=ਨੌਜਵਾਨ ਹਾਣ ਦੀ। ਨਵ ਧਨ=ਨਵੀਂ ਇਸਤਰੀ। ਸਲੋਨੜੀਏ=ਸੋਹਣੇ ਨੈਣਾ ਵਾਲੀਏ। ਪਦੁ ਨਿਰਬਾਣੀ=ਵਾਸ਼ਨਾ ਤੋਂ ਰਹਿਤ ਪਦ। ਅਤੀਤ=ਤਿਆਗੀ। ਅਪਰੰਪਰਿ=ਪਰੇ ਤੋਂ ਪਰੇ। ਉਰਿਧਾਰਿਆ=ਦਿਲ ਵਿੱਚ ਧਾਰ ਕੇ (ਟਿਕਾ ਕੇ ਰਖਿਆ)। ਡੀਗਿ ਡੋਲਿ=ਡਿਗ ਕੇ, ਡੋਲ ਕੇ।

**ਅਰਥ :** (ਹੇ ਸਖੀ !) ਮੇਰੇ ਮਨ ਵਿੱਚ (ਨਾਮ ਜਪਣ ਦਾ) ਬਹੁਤ ਚਾਉ ਹੈ (ਅਤੇ ਮੈਂ) ਸਚ (ਸ਼ਬਦ) ਦੁਆਰਾ ਖਿੜ ਗਈ ਹਾਂ। (ਮੈਨੂੰ ਉਸ) ਪਿਆਰੇ ਦੇ ਪ੍ਰੇਮ ਨੇ ਮੋਹ ਲਿਆ ਹੈ ਜੋ ਸਦਾ ਥਿਰ ਰਹਿਣ ਵਾਲਾ ਹੈ। (ਉਹ ਪ੍ਰਭੂ ਅਬਿਨਾਸੀ) ਮਾਲਕਾਂ ਦਾ ਮਾਲਕ ਹੈ (ਜੋ) ਉਸ ਨੂੰ ਭਾਉਂਦਾ ਹੈ ਓਹੀ ਹੁੰਦਾ ਹੈ। ਹੇ ਪ੍ਰਭੂ ! ਤੂੰ ਕਿਰਪਾ ਦਾ ਘਰ ਹੈਂ, ਸਦਾ ਦਇਆ ਕਰਨ ਵਾਲਾ ਹੈਂ, ਸਦਾ ਦਾਤਾਂ ਦੇਣ ਵਾਲਾ ਹੈਂ, ਸਭ ਜੀਆਂ ਦੇ ਅੰਦਰ ਜੀਵਨ (ਜਿੰਦਗੀ) ਤੂੰ ਹੈਂ। ਹੇ ਸਖੀਓ ! ਮੈਨੂੰ ਹੋਰ ਕਿਸੇ ਧਿਆਨ ਜਾਂ ਪੂਜਾ ਦੀ ਲੋੜ ਨਹੀਂ ਹੈ (ਕਿਉਂਕਿ) ਹਰੀ ਦਾ ਨਾਮ (ਮੇਰੇ ਹਿਰਦੇ) ਅੰਦਰ ਵਸ ਰਿਹਾ ਹੈ। (ਗੁਰੂ ਜੀ ਫੁਰਮਾਉਂਦੇ ਹਨ ਕਿ ਹੁਣ ਮੈਂ) ਕੋਈ ਭੇਖ, ਕੋਈ ਤੀਰਥ ਅਵਗਾਹਨ, ਕੋਈ ਹੱਠ ਯੋਗ ਨਹੀਂ ਕਰਦੀ ਕਿਉਂਕਿ ਮੈਂ ਸਚੇ ਪ੍ਰਭੂ ਨੂੰ (ਹਿਰਦੇ ਵਿੱਚ) ਪਕੜ ਰਖਿਆ ਹੈ।੧।

(ਹੇ ਸਖੀਓ ! ਅਜਿਹੀ ਜੀਵ ਇਸਤਰੀ ਦੀ ਜੀਵਨ) ਰਾਤ (ਨਾਮ-ਰੱਸ ਵਿੱਚ ਭਿੱਜੀ ਹੋਈ (ਅਤੇ ਸਾਰੇ) ਦਿਨ ਸੋਹਣੇ (ਸ਼ੋਭਨੀਕ) ਹਨ। (ਹੇ) ਆਪਣੇ (ਸਰੀਰ ਰੂਪੀ) ਘਰ ਵਿੱਚ ਸੁਤੀ ਹੋਈਏ ! ਪ੍ਰਭੂ-ਪਤੀ (ਤੇਰੇ ਅੰਦਰ ਆਪਣਾ) ਪਿਆਰ ਜਗਾਏ (ਤਾਂ ਹੀ ਤੂੰ ਮੋਹ-ਮਾਇਆ ਦੀ ਨੀਂਦ ਵਿੱਚੋਂ ਜਾਗ ਸਕਦੀ ਹੈ)। (ਨਵੇਂ ਹਾਣ ਵਾਲੇ (ਪਤੀ ਦੀ) ਨਵੀਨ ਇਸਤਰੀ ਗੁਰ-ਸ਼ਬਦ ਦੁਆਰਾ (ਮਾਇਆ-ਮੋਹ ਦੀ ਨੀਂਦ ਚੋਂ) ਜਾਗੀ (ਜਿਸ ਕਰਕੇ) ਆਪਣੇ ਪਤੀ (ਪ੍ਰਭੂ) ਨੂੰ ਚੰਗੀ ਲਗ ਗਈ। (ਉਹ ਜੀਵ ਇਸਤਰੀ ਦ੍ਰਿੜਤਾ ਨਾਲ ਆਖਦੀ ਹੈ) ਮੈਂ ਕੂੜ, ਕਪਟ, ਦਸ਼ੈਤ ਵਾਲਾ ਸੁਭਾਅ ਤੇ ਹੋਰਨਾਂ ਦੀ ਚਾਕਰੀ ਛਡ ਦਿੱਤੀ ਹੈ। ਮੈਂ ਪ੍ਰਭੂ ਦੇ ਨਾਮ ਦਾ ਹਾਰ (ਆਪਣੇ) ਗਲ ਵਿੱਚ ਪਾ ਲਿਆ ਹੈ, ਸੱਚਾ ਸ਼ਬਦ ਮੇਰੇ ਅੰਦਰ ਪ੍ਰਗਟ ਹੋਇਆ ਹੈ। ਨਾਨਕ (ਦਾਸ) ਹੱਥ ਜੋੜ ਕੇ ਸੱਚ ਮੰਗਦਾ ਹੈ ਅਤੇ ਬੇਨਤੀ ਕਰਦਾ ਹੈ ਹੇ ਪ੍ਰਭੂ ! ਜੇ ਤੈਨੂੰ ਚੰਗਾ ਲਗੇ ਤਾਂ ਮੇਰੇ ਉਤੇ ਵੀ (ਅਜਿਹੀ) ਮਿਹਰ ਦੀ ਨਜ਼ਰ ਕਰ।੨।

ਹੇ ਸੁੰਦਰ ਨੈਣਾਂ ਵਾਲੀ ਜੀਵ ਇਸਤਰੀਏ ! (ਮਾਇਆ ਮੋਹ ਦੀ ਨੀਂਦ ਵਿਚੋਂ) ਜਾਗ ਪਉ, ਗੁਰੂ ਦੀ ਬਾਣੀ ਬੋਲਦੀ (ਭਾਵ ਜੋ ਉਪਦੇਸ਼ ਦਿੰਦੀ) ਹੈ (ਉਸ ਨੂੰ ਧਿਆਨ ਨਾਲ ਸੁਣ)। ਜਿਸ

(ਜੀਵ-ਇਸਤਰੀ) ਨੇ (ਗੁਰੂ ਦੀ ਬਾਣੀ) ਸੁਣ ਕੇ ਮੰਨੀ (ਭਾਵ ਉਸ ਅਨੁਸਾਰ ਆਪਣਾ ਜੀਵਨ ਢਾਲਿਆ ਹੈ, ਉਹ) ਅਕਥ (ਪ੍ਰਭੂ ਦੀ) ਕਹਾਣੀ (ਵਿੱਚ ਮਗਨ ਹੋ ਗਈ)। ਅਕਥ (ਪ੍ਰਭੂ ਦੀ ਕਹਾਣੀ ਵਿੱਚ ਲੀਨ ਹੋਣ ਦੀ ਬਰਕਤ ਨਾਲ ਉਸ ਨੇ) ਨਿਰਬਾਣ ਪਦ (ਪਾ ਲਿਆ ਪਰ ਇਸ ਗਲ ਨੂੰ ਕੋਈ) ਵਿਰਲਾ ਗੁਰਮੁਖ ਹੀ ਜਾਣਦਾ ਹੈ। ਜੋ ਸ਼ਬਦ ਵਿੱਚ ਲੀਨ ਹੁੰਦਾ ਹੈ ਉਹ ਆਪਣਾ ਆਪ ਗਵਾਉਂਦਾ ਹੈ, ਉਸ ਨੂੰ ਤਿੰਨ ਲੋਕਾਂ ਦੀ ਸੋਝੀ ਆ ਜਾਂਦੀ ਹੈ। ਉਹ ਮਾਇਆ ਦੇ ਮੋਹ ਤੋਂ ਬਚਿਆ ਰਹਿੰਦਾ ਹੈ, ਬੇਅੰਤ ਪ੍ਰਭੂ ਦੇ ਪ੍ਰੇਮ ਵਿੱਚ ਮਗਨ ਰਹਿੰਦਾ ਹੈ (ਅਤੇ ਆਪਣੇ) ਮਨ ਵਿੱਚ ਸੱਚ ਰੂਪ ਹਰੀ ਦੇ ਗੁਣਾਂ ਨੂੰ ਸੰਭਾਲਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ) ਜੋ ਸਭ ਥਾਵਾਂ ਤੇ ਸਰਬ ਵਿਆਪਕ ਹੈ (ਜੀਵ ਇਸਤਰੀ ਨੇ ਆਪਣੇ) ਹਿਰਦੇ ਵਿੱਚ (ਪੱਕੀ ਤਰ੍ਹਾਂ) ਧਾਰ ਲਿਆ (ਭਾਵ ਵਸਾ ਲਿਆ) ਹੈ।੩।

ਹੇ ਭਗਤੀ ਨੂੰ ਪਿਆਰ ਕਰਨ ਵਾਲੀ ਤੇ ਪ੍ਰਭੂ ਦੇ ਮਹਿਲ ਵਿੱਚ ਸਦੀ ਹੋਈ ਜੀਵ ਇਸਤਰੀਏ ! (ਸਾਨੂੰ ਵੀ ਕੁਝ ਦੱਸ)। (ਉਹ ਦਸਦੀ ਹੈ ਕਿ) ਗੁਰੂ ਦੇ ਉਪਦੇਸ਼ ਦੁਆਰਾ ਮਨ ਵਿੱਚ ਖੇੜਾ ਬਣਿਆ ਰਹਿੰਦਾ ਹੈ (ਅਤੇ) ਕਾਇਆ ਸਫਲ ਹੋ ਜਾਂਦੀ ਹੈ। (ਜੋ ਜੀਵ-ਇਸਤਰੀ) ਮਨ ਨੂੰ ਜਿਤ ਕੇ ਅਨੰਦ ਪ੍ਰਾਪਤ ਕਰਦੀ ਹੈ ਉਹ ਸ਼ਬਦ ਦੁਆਰਾ ਸਫਲ ਹੁੰਦੀ ਹੈ ਅਤੇ ਤ੍ਰੈ ਲੋਕੀ ਦੇ ਮਾਲਕ ਨੂੰ ਪਛਾਣ ਲੈਂਦੀ ਹੈ। (ਉਸ ਜੀਵ ਇਸਤਰੀ ਦਾ) ਮਨ ਉਕਾ ਹੀ ਡਿਗਦਾ ਡੋਲਦਾ ਨਹੀਂ, (ਕਿਉਂਕਿ ਉਹ) ਆਪਣੀ ਪਤੀ ਪ੍ਰਭੂ ਨੂੰ ਪਛਾਣ ਲੈਂਦੀ ਹੈ। (ਉਹ ਇਉਂ ਆਖਦੀ ਹੈ, ਹੇ ਪ੍ਰਭੂ !) ਮੈਨੂੰ ਤਾਂ ਤੇਰਾ ਆਸਰਾ ਹੈ, ਤੂੰ ਮੇਰਾ ਮਾਲਕ ਹੈਂ, ਮੈਨੂੰ ਤੇਰਾ ਜੋਰ ਤੇ ਸਹਾਰਾ (ਆਸਰਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ) ਸੱਚੇ ਪ੍ਰਭੂ ਦੇ ਸਿਮਰਨ ਵਿੱਚ ਸਦਾ ਲੀਨ ਹੁੰਦਾ ਹੈ (ਉਹ) ਸੁੱਚਾ ਹੁੰਦਾ ਹੈ (ਅਤੇ ਉਹ) ਗੁਰੂ ਦੇ ਸ਼ਬਦ ਦੁਆਰਾ (ਮਾਇਆ ਦਾ) ਝਗੜਾ ਨਿਬੇੜ (ਮੁਕਾਅ) ਦਿੰਦਾ ਹੈ।੪।੨।

## ਅਰਥ ਭੇਦ ਅਤੇ ਨਿਰਣੈ

**ਜਾਗੁ ਸਲੋਨੜੀਏ, ਬੋਲੈ ਗੁਰਬਾਣੀ ਰਾਮ ॥**

ਵੱਖ ਵੱਖ ਅਰਥ :

੧) ਹੇ ਸਲੋਨੜੀਏ ਸੁੰਦਰ ਸਰੂਪ ਵਾਲੇ ਵਾਹਿਗੁਰੂ ਕੇ ਭਜਨ ਮੈਂ ਜਾਗ ਕਰਕੇ ਰਾਮ ਕੇ ਜਸ ਕਥਨ ਵਾਲੀ ਗੁਰੋਂ ਕੀ ਬਾਣੀ ਕੋ (ਬੋਲੈ) ਉਚਾਰਨ ਕਰੁ। [ਫ.ਸ.

੨) ਹੇ (ਸਲੋਨੜੀਏ)ਸੁੰਦਰ ਨੈਣਾਂ ਵਾਲੀਏ! ਜਾਗੁ ਅਤੇ ਗੁਰਬਾਣੀ ਨੂੰ ਪੜ੍ਹ।[ਪੰ. ਨਰੈਣ ਸਿੰਘ, ਸੰ.ਸ.

੩) ਸੁੰਦਰ ਲੋਇਣ (ਅੱਖਾਂ) ਵਾਲੀਏ ! ਉਠ ਤਾਂ ਜੋ ਤੂੰ ਗੁਰਬਾਣੀ ਬੋਲੇਂ। [ਸ਼ਬਦਾਰਥ

੪) ਹੇ ਸੋਹਣੇ ਨੇਤ੍ਰਾਂ ਵਾਲੀ ਜੀਵ-ਇਸਤਰੀਏ ! (ਮਾਇਆ ਦੇ ਹੱਲਿਆਂ ਵਲੋਂ) ਸਾਵਧਾਨ ਰਹੁ, ਤੈਨੂੰ ਗੁਰੂ ਦੀ ਬਾਣੀ ਜਗਾ ਰਹੀ ਹੈ। [ਦਰਪਣ

**ਨਿਰਣੈ :** ਇਸ ਪੰਕਤੀ ਵਿੱਚ 'ਬੋਲੈ' ਪਦ ਦੇ ਬਹੁ-ਭਾਂਤੀ ਅਰਥ ਕਰਕੇ ਵਿਦਵਾਨਾਂ ਨੇ ਪਾਠਕਾਂ ਨੂੰ ਉਲਝਣ ਵਿੱਚ ਪਾ ਦਿੱਤਾ ਹੈ।

ਇਹ ਸ਼ਬਦ ਰੈਣ ਸਬਾਈ ਕੀਰਤਨ ਸਮਾਗਮਾਂ ਤੇ ਬਹੁਤ ਪੜ੍ਹਿਆ ਜਾਂਦਾ ਹੈ ਪਰ 'ਅਰਥ-ਬੋਧ' ਤੋਂ ਬਿਨਾ ਬਾਣੀ ਦਾ ਰਹੱਸ ਮਾਨਣਾ ਸੰਭਵ ਨਹੀਂ। ਜੇ 'ਤੂੰ ਬੋਲ' ਦਾ ਭਾਵ ਹੁੰਦਾ ਤਾਂ ਸ਼ਬਦ ਸਰੂਪ 'ਬੋਲਿ' ਹੋਣਾ ਸੀ।

ਜੇ ਸ਼ਬਦਾਰਥ ਵਾਲੇ ਅਰਥ 'ਤੂੰ ਗੁਰਬਾਣੀ ਬੋਲੇਂ' ਠੀਕ ਮੰਨੀਏ ਤਾਂ 'ਬੋਲੈ' ਦੀ ਥਾਂ 'ਬੋਲਹਿ' ਸਰੂਪ ਹੋਣਾ ਸੀ। 'ਬੋਲੈ' ਸਰੂਪ ਬਿਲਕੁਲ ਸ਼ੁੱਧ ਹੈ ਅਤੇ ਇਸ ਦੇ ਸਰਲ ਅਰਥ ਹਨ 'ਹੇ ਸੁੰਦਰ ਨੈਣਾ ਵਾਲੀਏ ! (ਤੂੰ ਅਗਿਆਨਤਾ ਦੀ ਨੀਂਦ ਚੋਂ) ਜਾਗ। (ਜੋ) ਗੁਰੂ ਦੀ ਬਾਣੀ ਬੋਲਦੀ ਹੈ (ਭਾਵ ਉਪਦੇਸ਼ ਦਿੰਦੀ ਹੈ, ਉਹ ਸੁਣ)' ਇਸ ਤੋਂ ਅਗਲੀ ਪੰਕਤੀ ਵਿੱਚ ਸੁਣਨ ਦਾ ਸਪਸ਼ਟ ਸੰਕੇਤ ਹੈ:-

**ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ ॥**

# ਸਾਰੰਸ਼ ਅਤੇ ਸਿਧਾਂਤ

ਪਿਛਲੇ ਛੰਤ ਦੀ ਅੰਤਲੀ ਪੰਕਤੀ ਵਿੱਚ ਦਰਸਾਇਆ ਸੀ ਕਿ ਜੀਵ-ਇਸਤਰੀ ਪਰਮੇਸ਼ਰ ਦਾ ਅੰਮ੍ਰਿਤ ਨਾਮ ਚਖ ਕੇ ਤ੍ਰਿਪਤ ਹੋ ਗਈ ਹੈ। ਉਸੇ ਸੰਦਰਭ ਵਿੱਚ ਨਾਮ ਸਿਮਰਨ ਵਿੱਚ ਮਸਤ ਹੋਈ ਜੀਵ-ਇਸਤਰੀ ਦੀ ਅਵਸਥਾ ਨੂੰ ਇਸ ਛੰਤ ਵਿੱਚ ਨਿਰੂਪਣ ਕੀਤਾ ਗਿਆ ਹੈ।

ਜਦੋਂ ਨਾਮ ਦੀ ਮਸਤੀ ਸਰੀਰ ਤੇ ਆਤਮਾ ਵਿੱਚ ਪਰਵੇਸ਼ ਕਰ ਜਾਂਦੀ ਹੈ ਤਾਂ ਜੀਵ ਇਸਤਰੀ ਦੀ ਰਹਿਣੀ=ਬਹਿਣੀ, ਕਹਿਣੀ-ਕਰਣੀ ਸਭ ਬਦਲ ਜਾਂਦੀ ਹੈ। ਗਿਆਨ ਧਿਆਨ ਦੀ ਚਰਚਾ, ਹੱਠ ਨਾਲ ਜਪੁ-ਤਪ, ਤੀਰਥ-ਯਾਤਰਾ, ਹੋਰ ਪੂਜਾ ਆਦਿ ਸਭ ਦਾ ਅੰਤ ਹੋ ਜਾਂਦਾ ਹੈ। ਜਦੋਂ ਵਾਹਿਗੁਰੂ ਜੀ ਦਾ ਨਾਮ, ਕਰਤਾ ਪੁਰਖ ਦੀ ਸਿਫਤ ਸਾਲਾਹ ਦਾ ਹਾਰ ਗਲ ਵਿੱਚ ਪੈ ਜਾਵੇ ਫਿਰ ਇਸ ਤੋਂ ਉਪਰ ਤੇ ਉਤਮ ਕਿਹੜਾ ਕਰਮ ਬਾਕੀ ਰਹਿ ਜਾਂਦਾ ਹੈ? ਇਥੇ ਅਪੜ ਕੇ ਉਹ ਦੂਜੀ ਜੀਵ ਇਸਤਰੀ ਨੂੰ ਵੀ ਪ੍ਰੇਰਨਾ ਦਿੰਦੀ ਹੈ:-

**ਜਾਗੁ ਸਲੋਨੜੀਏ, ਬੋਲੈ ਗੁਰਬਾਣੀ ਰਾਮ ॥**

ਇਸ ਛੰਤ ਵਿਚੋਂ ਗੁਰਬਾਣੀ ਗਾਉਣ, ਸੁਣਨ ਤੇ ਮੰਨਣ ਦੀ ਭਰਪੂਰ ਪ੍ਰੇਰਨਾ ਮਿਲਦੀ ਹੈ।

ਸਿਧਾਂਤ ਇਹ ਹੈ ਕਿ ਜਦੋਂ ਜਗਿਆਸੂ ਜੀਵ ਇਸਤਰੀ ਖਸਮ ਦੇ ਮਹਲ ਵਿੱਚ ਪਹੁੰਚ ਜਾਂਦੀ ਹੈ ਤਾਂ ਨਿਹਾਲ ਹੋ ਜਾਂਦੀ ਹੈ।

ਅੰਤਲੇ ਪਦੇ ਵਿਚੋਂ ਗੁਰੂ ਦੀ ਸਿਖਿਆ ਮਨ ਵਿੱਚ ਵਸਣ ਨਾਲ ਆਤਮਿਕ ਵਿਗਾਸ, ਪ੍ਰਭੂ ਦੀ ਜੋਤਿ ਦੇ ਸਰਬ ਵਿਆਪੀ ਦਰਸ਼ਨ ਦਾ ਜ਼ਿਕਰ ਹੈ। ਜਦੋਂ ਇਹੋ ਜਿਹੀ ਅਚਲ ਅਵਸਥਾ ਮਿਲਦੀ ਹੈ ਫਿਰ ਮਨ ਕਿਤੇ ਡਿਕੇ ਡੋਲੇ ਨਹੀਂ ਖਾਂਦਾ। ਆਪਣੇ ਖਸਮ ਨੂੰ ਛੱਡ ਕੇ ਕਿਸੇ ਹੋਰ ਦੇ ਦਰ ਤੇ ਨਹੀਂ ਜਾਂਦਾ। ਜਦੋਂ ਹਿਰਦੇ ਚੋਂ ਇਹ ਬੇਨਤੀ ਨਿਕਲਦੀ ਹੈ ਓਦੋਂ ਜੀਵਨ ਦੇ ਸਾਰੇ ਝਗੜੇ ਝਾਂਜੇ ਮੁੱਕ ਜਾਂਦੇ ਹਨ:-

**ਮੈ ਆਧਾਰੁ ਤੇਰਾ, ਤੂ ਖਸਮੁ ਮੇਰਾ, ਮੈ ਤਾਣੁ ਤਕੀਆ ਤੇਰਓ ॥**

## ਛੰਤ ਬਿਲਾਵਲੁ ਮਹਲਾ ੪ ਮੰਗਲ ॥

**ੴ ਸਤਿਗੁਰ ਪ੍ਰਸਾਦਿ ॥ ਮੇਰਾ ਹਰਿ ਪ੍ਰਭੁ ਸੇਜੈ ਆਇਆ, ਮਨੁ ਸੁਖਿ ਸਮਾਣਾ ਰਾਮ ॥ ਗੁਰਿ ਤੁਠੈ ਹਰਿ ਪ੍ਰਭੁ ਪਾਇਆ, ਰੰਗਿ ਰਲੀਆ ਮਾਣਾ ਰਾਮ ॥ ਵਡਭਾਗੀਆ ਸੋਹਾਗਣੀ, ਹਰਿ ਮਸਤਕਿ ਮਾਣਾ ਰਾਮ ॥ ਹਰਿ ਪ੍ਰਭੁ ਹਰਿ ਸੋਹਾਗੁ ਹੈ, ਨਾਨਕ ਮਨਿ ਭਾਣਾ ਰਾਮ ॥੧॥ ਨਿੰਮਾਣਿਆ ਹਰਿ ਮਾਣੁ ਹੈ, ਹਰਿ ਪ੍ਰਭੁ ਹਰਿ ਆਪੈ ਰਾਮ ॥ ਗੁਰਮੁਖਿ ਆਪੁ ਗਵਾਇਆ, ਨਿਤ ਹਰਿ ਹਰਿ ਜਾਪੈ ਰਾਮ ॥ ਮੇਰੇ ਹਰਿ ਪ੍ਰਭ ਭਾਵੈ ਸੋ ਕਰੈ, ਹਰਿ ਰੰਗਿ ਹਰਿ ਰਾਪੈ ਰਾਮ ॥ ਜਨੁ ਨਾਨਕੁ ਸਹਜਿ ਮਿਲਾਇਆ, ਹਰਿ ਰਸਿ ਹਰਿ ਧ੍ਰਾਪੈ ਰਾਮ ॥੨॥ ਮਾਣਸ ਜਨਮਿ ਹਰਿ ਪਾਈਐ, ਹਰਿ ਰਾਵਣ ਵੇਰਾ ਰਾਮ ॥ ਗੁਰਮੁਖਿ ਮਿਲੁ ਸੋਹਾਗਣੀ, ਰੰਗੁ ਹੋਇ ਘਣੇਰਾ ਰਾਮ ॥ ਜਿਨ ਮਾਣਸ ਜਨਮਿ ਨ ਪਾਇਆ, ਤਿਨ੍ ਭਾਗੁ ਮੰਦੇਰਾ ਰਾਮ ॥ ਹਰਿ ਹਰਿ, ਹਰਿ ਹਰਿ, ਰਾਖੁ ਪ੍ਰਭ, ਨਾਨਕੁ ਜਨੁ ਤੇਰਾ ਰਾਮ ॥੩॥ ਗੁਰਿ ਹਰਿ ਪ੍ਰਭੁ ਅਗਮੁ ਦ੍ਰਿੜਾਇਆ, ਮਨੁ ਤਨੁ ਰੰਗਿ**

**ਭੀਨਾ ਰਾਮ ॥ ਭਗਤਿ ਵਛਲੁ ਹਰਿ ਨਾਮੁ ਹੈ, ਗੁਰਮੁਖਿ ਹਰਿ ਲੀਨਾ ਰਾਮ ॥ ਬਿਨੁ ਹਰਿ ਨਾਮ ਨ ਜੀਵਦੇ, ਜਿਉ ਜਲ ਬਿਨੁ ਮੀਨਾ ਰਾਮ ॥ ਸਫਲ ਜਨਮੁ ਹਰਿ ਪਾਇਆ, ਨਾਨਕ ਪ੍ਰਭਿ ਕੀਨਾ ਰਾਮ ॥੪॥੧॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਰਲੀਆਂ, ਜੀਂਵਦੇ।

**ਬਿੰਦੀ ਰਹਿਤ** : ਵਡਭਾਗੀਆ (ਇਸਤ੍ਰੀ ਲਿੰਗ ਵਿਸ਼ੇਸ਼ਣ)।

**ਪਦ ਅਰਥ :** ਮੰਗਲ=ਉਤਸਵ, ਖੁਸ਼ੀ, ਅਨੰਦਮਈ ਗੀਤ। ਸੇਜੈ=(ਹਿਰਦੇ ਰੂਪੀ) ਸੇਜ ਉਤੇ। ਸੁਖਿ=ਸੁਖ ਵਿੱਚ। ਗੁਰਿ ਤੁਠੈ=ਗੁਰੂ ਦੇ ਪ੍ਰਸੰਨ ਹੋਣ ਨਾਲ। ਰੰਗਿ=ਪ੍ਰੇਮ ਵਿੱਚ। ਰਲੀਆ=ਖੁਸ਼ੀਆਂ। ਜਾਪੈ=ਜਪਦਾ ਹੈ। ਰਾਪੈ=ਰੰਗਿਆ ਰਹਿੰਦਾ ਹੈ। ਧ੍ਰਾਪੈ=ਰਜਿਆ ਰਹਿੰਦਾ ਹੈ। ਰਾਵਣ ਵੇਰਾ=(ਪ੍ਰੇਮ ਨਾਲ) ਮਾਣਨ ਦਾ ਵੇਲਾ। ਘਣੇਰਾ=ਬਹੁਤ। ਭੀਨਾ=ਭਿੱਜ ਗਿਆ ਹੈ। ਮੀਨਾ= ਮੱਛੀ। ਕੀਨਾ=ਕੀਤਾ (ਭਾਵ ਆਪਣਾ ਬਣਾ ਲਿਆ)।

**ਅਰਥ :** (ਹੇ ਭਾਈ !) ਮੇਰਾ ਹਰੀ ਪ੍ਰਭੂ (ਮੇਰੀ ਅੰਤਸ਼ਕਰਨ ਰੂਪੀ) ਸੇਜਾ ਉਤੇ ਆਇਆ ਹੈ (ਅਤੇ ਮੇਰਾ) ਮਨ (ਆਤਮਿਕ) ਸੁਖ ਵਿੱਚ ਸਮਾਅ ਗਿਆ ਹੈ। ਗੁਰੂ ਦੇ ਪ੍ਰਸੰਨ ਹੋਣ ਨਾਲ (ਮੈਂ) ਹਰੀ ਪ੍ਰਭੂ ਨੂੰ ਪਾ ਲਿਆ ਹੈ (ਅਤੇ ਉਸ ਦੇ) ਪ੍ਰੇਮ ਵਿੱਚ ਖੁਸ਼ੀਆਂ ਮਾਣਦੀ ਹਾਂ। (ਉਹ) ਸੋਹਾਗਣਾਂ ਵੱਡੇ ਭਾਗਾਂ ਵਾਲੀਆਂ ਹਨ (ਜਿਨ੍ਹਾਂ ਨੇ) ਮੱਥੇ ਦੇ (ਲਿਖੇ ਭਾਗਾਂ ਅਨੁਸਾਰ) ਹਰੀ ਪਤੀ ਦਾ (ਅੰਨੰਦ) ਮਾਣਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਪ੍ਰਭੂ ਹੀ (ਮੇਰਾ ਅਟਲ) ਸੁਹਾਗ ਹੈ (ਅਤੇ ਮੇਰੇ) ਮਨ ਵਿੱਚ ਚੰਗਾ ਲਗ ਗਿਆ ਹੈ।੧।

ਹਰੀ (ਪ੍ਰਭੂ) ਨਿਮਾਣਿਆਂ ਦਾ ਮਾਣ ਹੈ (ਅਤੇ) ਨਿਰੋਲ ਹਰੀ ਪ੍ਰਭੂ ਆਪ ਹੀ (ਸੇਵਕਾਂ ਦਾ ਰਖਵਾਲਾ ਹੈ)। (ਜਿਸਨੇ) ਗੁਰੂ ਦੁਆਰਾ ਆਪਾ-ਭਾਵ (ਅਹੰਕਾਰ) ਗੁਆ ਦਿੱਤਾ ਹੈ (ਉਹ) ਹਰ ਰੋਜ਼ ਹਰੀ ਹਰੀ (ਨਾਮ) ਜਪਦਾ ਹੈ। ਮੇਰੇ ਹਰੀ ਪ੍ਰਭੂ ਨੂੰ (ਜੋ) ਚੰਗਾ ਲਗਦਾ ਹੈ, ਉਹੋ (ਕੁਝ) ਕਰਦਾ ਹੈ, (ਅਤੇ ਗੁਰਮੁਖ ਜੀਊੜਾ) ਹਰੀ ਦੇ ਪ੍ਰੇਮ ਵਿੱਚ ਰੰਗਿਆ ਰਹਿੰਦਾ ਹੈ। ਦਾਸ ਨਾਨਕ (ਵਰਣਨ ਕਰਦਾ ਹੈ ਕਿ ਹਰੀ ਨੇ) ਸਹਜ (ਅਵਸਥਾ) ਵਿੱਚ (ਆਪਣੇ ਸੇਵਕ ਨੂੰ) ਮਿਲਾ ਲਿਆ ਹੈ (ਜਿਸ ਕਰਕੇ ਉਹ) ਹਰੀ ਦੇ ਰਸ ਵਿੱਚ ਹਰੀ ਦੇ (ਨਾਮ) ਵਿੱਚ ਰਜਿਆ ਰਹਿੰਦਾ ਹੈ।੨।

(ਹੇ ਭਾਈ !) ਮਨੁੱਖਾ ਜਨਮ ਵਿੱਚ ਹਰੀ ਨੂੰ ਪਾਈਦਾ ਹੈ (ਕਿਉਂਕਿ) ਹਰੀ ਨੂੰ (ਸਿਮਰਨ ਦੁਆਰਾ ਪ੍ਰੇਮ ਨਾਲ) ਮਾਣਨ ਦਾ (ਇਹੋ) ਵੇਲਾ ਹੈ। (ਹੇ ਭਾਈ !) ਗੁਰਮੁਖ ਸੋਹਾਗਣਿ (ਜੀਵ ਇਸਤਰੀ ਨੂੰ) ਮਿਲ, (ਉਸ ਦੀ ਸੰਗਤ ਨਾਲ ਤੇਰੇ ਉਤੇ ਵੀ ਨਾਮ ਦਾ) ਬਹੁਤ ਗੂੜ੍ਹਾ ਰੰਗ (ਚੜ੍ਹ) ਜਾਵੇਗਾ। ਜਿਨ੍ਹਾਂ ਨੇ ਮਨੁੱਖਾ ਜਨਮ ਵਿੱਚ (ਹਰੀ ਪਤੀ ਨੂੰ) ਨਹੀਂ ਪਾਇਆ, ਉਨ੍ਹਾਂ ਦੇ ਮੰਦੇਭਾਗ ਹਨ। ਹੇ ਹਰੀ ਪ੍ਰਭੂ ! ਨਾਨਕ ਤੇਰਾ ਜਨ ਹੈ (ਤੂੰ ਆਪਣੇ ਸੇਵਕ ਨੂੰ ਆਪਣੇ ਚਰਨਾ ਵਿੱਚ) ਰਖ ਲੈ।੩।

(ਹੇ ਭਾਈ !) ਗੁਰੂ ਨੇ ਅਪਹੁੰਚ ਪ੍ਰਭੂ ਨੂੰ ਦ੍ਰਿੜ੍ਹ ਕਰਵਾਇਆ ਹੈ, (ਜਿਸ ਦੇ ਫਲਸਰੂਪ ਮੇਰਾ) ਮਨ ਤੇ ਸਰੀਰ (ਨਾਮ) ਰੰਗ ਵਿੱਚ ਭਿੱਜ ਗਿਆ ਹੈ। ਹਰੀ ਦਾ ਨਾਮ ਭਗਤੀ ਨੂੰ ਪਿਆਰ ਕਰਨਾ ਵਾਲਾ ਹੈ, (ਕੋਈ) ਗੁਰਮੁਖ (ਜੀਉੜੇ) ਹਰੀ ਦੇ (ਨਾਮ) ਵਿੱਚ ਲੀਨ ਹੋਏ ਹਨ, (ਉਹ) ਹਰੀ ਦੇ ਨਾਮ ਤੋਂ ਬਿਨਾ ਜੀਉਂਦੇ ਨਹੀਂ ਰਹਿ ਸਕਦੇ, ਜਿਵੇਂ ਪਾਣੀ ਤੋਂ ਬਿਨਾ ਮੱਛੀ ਜੀਉਂਦੀ ਨਹੀਂ ਰਹਿ ਸਕਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ) ਹਰੀ ਨੂੰ ਪਾਇਆ ਹੈ, (ਉਨ੍ਹਾਂ ਦਾ ਮਨੁੱਖਾ) ਜਨਮ ਸਫਲ ਹੋ ਗਿਆ ਹੈ (ਅਤੇ ਉਨ੍ਹਾਂ ਨੂੰ) ਪ੍ਰਭੂ ਨੇ ਆਪਣਾ ਬਣਾ ਲਿਆ ਹੈ।੪।੧।੩।

# ਸਾਰੰਸ਼ ਅਤੇ ਸਿਧਾਂਤ

ਮੰਗਲ ਖੁਸ਼ੀ ਭਰੇ ਗੀਤਾਂ ਦਾ ਸੂਚਕ ਹੁੰਦਾ ਹੈ। ਇਸ ਵਿੱਚ ਪ੍ਰਭੂ ਮਿਲਾਪ ਨਾਲ ਜੋ ਆਤਮਿਕ ਅਨੰਦ ਪ੍ਰਾਪਤ ਹੋਇਆ ਹੈ, ਉਸ ਦਾ ਵਰਣਨ ਹੈ।

ਉਨ੍ਹਾਂ ਸੋਹਾਗਣ ਜੀਵ-ਇਸਤਰੀਆਂ ਨੂੰ ਪ੍ਰਭੂ ਪਤੀ ਮਿਲਦਾ ਹੈ ਜਿਨ੍ਹਾਂ ਦੇ ਮੱਥੇ ਉਤੇ ਭਾਗਾਂ ਦੀ ਮਣੀ ਹੁੰਦੀ ਹੈ। ਮਨੁੱਖਾ ਜਨਮ ਵੀ ਭਾਗਾਂ ਨਾਲ ਮਿਲਦਾ ਹੈ। ਇਹ ਅਉਸਰ ਹੀ ਪਰਮੇਸ਼ਰ ਨੂੰ ਮਿਲਣ ਦਾ ਹੈ। ਜਿਹੜਾ ਇਸ ਜਨਮ ਵਿੱਚ ਪਰਮੇਸ਼ਰ ਦਾ ਭਜਨ ਨਹੀਂ ਕਰਦਾ, ਉਸ ਦਾ ਪ੍ਰਭੂ ਨਾਲ ਮੇਲ ਨਹੀਂ ਹੁੰਦਾ। ਇਹ ਖੋਟੇ ਭਾਗਾਂ ਦੀ ਨਿਸ਼ਾਨੀ ਹੈ।

ਗੁਰਮੁਖ ਜੀਉੜੇ ਪਰਮੇਸ਼ਰ ਦੇ ਰੰਗ ਵਿੱਚ ਰਤੇ ਰਹਿੰਦੇ ਹਨ। ਉਨ੍ਹਾਂ ਦਾ ਮਨ ਤਨ ਨਾਮ ਵਿੱਚ ਭਿਜਿਆ ਰਹਿੰਦਾ ਹੈ। ਜਿਵੇਂ ਮੱਛੀ ਪਾਣੀ ਤੋਂ ਬਿਨਾ ਮਰ ਜਾਂਦੀ ਹੈ ਤਿਵੇਂ ਗੁਰਮੁਖ ਨਾਮ ਜਲ ਤੋਂ ਬਿਨਾ ਜੀਉਂਦੇ ਨਹੀਂ ਰਹਿ ਸਕਦੇ। ਜਿਨ੍ਹਾਂ ਨੂੰ ਪ੍ਰਭੂ ਦਾ ਮਿਲਾਪ ਹੋ ਗਿਆ ਹੈ, ਉਨ੍ਹਾਂ ਨੇ ਆਪਣਾ ਮਨੁੱਖਾ ਜਨਮ ਸਫਲ ਕਰ ਲਿਆ ਹੈ।

**ਬਿਲਾਵਲੁ ਮਹਲਾ ੪ ਸਲੋਕੁ ॥ ਹਰਿ ਪ੍ਰਭੁ ਸਜਣੁ ਲੋੜਿ ਲਹੁ, ਮਨਿ ਵਸੈ ਵਡਭਾਗੁ ॥ ਗੁਰਿ ਪੂਰੈ ਵੇਖਾਲਿਆ, ਨਾਨਕ ਹਰਿ ਲਿਵ ਲਾਗੁ ॥੧॥ ਛੰਤ ॥ ਮੇਰਾ ਹਰਿ ਪ੍ਰਭੁ, ਰਾਵਣਿ ਆਈਆ, ਹਉਮੈ ਬਿਖੁ ਝਾਗੇ ਰਾਮ ॥ ਗੁਰਮਤਿ ਆਪੁ ਮਿਟਾਇਆ, ਹਰਿ ਹਰਿ ਲਿਵ ਲਾਗੇ ਰਾਮ ॥ ਅੰਤਰਿ ਕਮਲੁ ਪਰਗਾਸਿਆ, ਗੁਰ ਗਿਆਨੀ ਜਾਗੇ ਰਾਮ ॥ ਜਨ ਨਾਨਕ ਹਰਿ ਪ੍ਰਭੁ ਪਾਇਆ, ਪੂਰੈ ਵਡਭਾਗੇ ਰਾਮ ॥੧॥ ਹਰਿ ਪ੍ਰਭੁ ਹਰਿ ਮਨਿ ਭਾਇਆ, ਹਰਿ ਨਾਮਿ ਵਧਾਈ ਰਾਮ ॥ ਗੁਰਿ ਪੂੰਰੈ ਪ੍ਰਭੁ ਪਾਇਆ, ਹਰਿ ਹਰਿ ਲਿਵ ਲਾਈ ਰਾਮ ॥ ਅਗਿਆਨੁ ਅੰਧੇਰਾ ਕਟਿਆ, ਜੋਤਿ ਪਰਗਟਿਆਈ ਰਾਮ ॥ ਜਨ ਨਾਨਕ ਨਾਮੁ ਅਧਾਰੁ ਹੈ, ਹਰਿ ਨਾਮਿ ਸਮਾਈ ਰਾਮ ॥੨॥ ਧਨ ਹਰਿ ਪ੍ਰਭਿ ਪਿਆਰੈ ਰਾਵੀਆ, ਜਾਂ ਹਰਿ ਪ੍ਰਭ ਭਾਈ ਰਾਮ ॥ ਅਖੀ ਪ੍ਰੇਮ ਕਸਾਈਆ, ਜਿਉ ਬਿਲਕ ਮਸਾਈ ਰਾਮ ॥ ਗੁਰਿ ਪੂਰੈ ਹਰਿ ਮੇਲਿਆ, ਹਰਿ ਰਸਿ ਆਘਾਈ ਰਾਮ ॥ ਜਨ ਨਾਨਕ ਨਾਮਿ ਵਿਗਸਿਆ, ਹਰਿ ਹਰਿ ਲਿਵ ਲਾਈ ਰਾਮ ॥੩॥ ਹਮ ਮੂਰਖ ਮੁਗਧ ਮਿਲਾਇਆ, ਹਰਿ ਕਿਰਪਾ ਧਾਰੀ ਰਾਮ ॥ ਧਨੁ ਧੰਨੁ ਗੁਰੂ ਸਾਬਾਸਿ ਹੈ, ਜਿਨਿ ਹਉਮੈ ਮਾਰੀ ਰਾਮ ॥ ਜਿਨ ਵਡਭਾਗੀਆ ਵਡਭਾਗੁ ਹੈ, ਹਰਿ ਹਰਿ ਉਰ ਧਾਰੀ ਰਾਮ ॥ ਜਨ ਨਾਨਕ ਨਾਮੁ ਸਲਾਹਿ ਤੂ, ਨਾਮੇ ਬਲਿਹਾਰੀ ਰਾਮ ॥੪ ॥ ੨ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਅਖੀਂ, ਵਡਭਾਗੀਆਂ, ਕਸ਼ਾਈਆਂ ।

**ਪਦ ਅਰਥ :** ਰਾਵਣਿ ਆਈਆ=(ਰੱਸ) ਮਾਣਨ ਲਈ ਆਉਂਦੀ ਹੈ। ਬਿਖੁ=ਜ਼ਹਿਰ ਭਾਵ ਡਰਾਉਣੇ ਸਮੁੰਦਰ ਨੂੰ। ਝਾਗੇ=ਝਾਗ ਕੇ ਲੰਘ ਕੇ। ਗੁਰ ਗਿਆਨੀ=ਗੁਰੂ ਦੇ ਗਿਆਨ ਦੁਆਰਾ। ਅਧਾਰੁ=ਆਸਰਾ। ਧਨ=(ਜੀਵ ਰੂਪ) ਇਸਤਰੀ। ਰਾਵੀਆ=ਭੋਗੀ, ਮਾਣੀ। ਭਾਈ=ਚੰਗੀ ਲਗੀ। ਪ੍ਰੇਮ ਕਸਾਈਆ=ਪ੍ਰੇਮ ਦੀਆਂ ਖਿਚੀਆਂ ਹੋਈਆਂ ਹਨ । ਬਿਲਕ=ਬਿੱਲੀ। ਮਸਾਈ=ਮਾਸ (ਖਾਣ) ਵਿੱਚ। ਆਘਾਈ=ਰੱਜ ਗਈ। ਵਿਗਸਿਆ=ਅਨੰਦਤ ਹੋਇਆ। ਉਰ ਧਾਰੀ=ਹਿਰਦੇ ਵਿੱਚ ਧਾਰਨ ਕੀਤੀ ਹੈ।

**ਅਰਥ ਸਲੋਕੁ :** ਹੇ ਭਾਈ ! ਹਰੀ ਪ੍ਰਭੂ ਸਜਣ ਨੂੰ ਲਭ ਲਵੋ, (ਜਿਸ ਦੇ) ਮਨ ਵਿੱਚ (ਉਹ) ਵਸ ਜਾਂਦਾ ਹੈ, (ਜਾਣੋ ਉਹ) ਵਡੇ ਭਾਗਾਂ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰੇ ਗੁਰੂ ਨੇ (ਜਿਨ੍ਹਾਂ ਨੂੰ ਹਰੀ ਪ੍ਰਭੂ) ਵਿਖਾ ਦਿਤਾ ਹੈ (ਭਾਵ ਦਰਸ਼ਨ ਕਰਾ ਦਿਤੇ ਹਨ ਉਨ੍ਹਾਂ ਦੀ) ਹਰੀ ਦੇ (ਚਰਨਾਂ ਵਿੱਚ) ਲਿਵ ਲਗ ਗਈ ਹੈ।੧।

**ਛੰਤ :** (ਹੇ ਭਾਈ ! ਜਿਹੜੀਆਂ ਜੀਵ=ਇਸਤਰੀਆਂ) ਹਉਮੈ ਤੇ ਵਿਸ਼ੇ ਰੂਪੀ ਜ਼ਹਿਰੀਲਾ (ਸਮੁੰਦਰ) ਝਾਗ ਕੇ (ਲੰਘ ਕੇ) ਮੇਰੇ ਹਰੀ ਪ੍ਰਭੂ ਨੂੰ ਰਾਵਣ (ਮੇਲ=ਮਿਲਾਪ) ਵਾਸਤੇ ਆਈਆਂ ਹਨ। (ਉਨ੍ਹਾਂ ਨੇ) ਗੁਰੂ ਦੀ ਸਿਖਿਆ ਦੁਆਰਾ ਹਰੀ ਦੀ ਲਿਵ ਲਾ ਕੇ ਆਪਣਾ ਅਹੰਕਾਰ ਦੂਰ ਕਰ ਲਿਆ ਹੈ। (ਉਨ੍ਹਾਂ ਦਾ ਹਿਰਦਾ ਰੂਪੀ) ਕੰਵਲ ਖਿੜ ਪਿਆ ਹੈ (ਉਹ) ਗੁਰੂ ਦੇ ਗਿਆਨ ਦੁਆਰਾ ਜਾਗੇ ਹਨ। ਦਾਸ ਨਾਨਕ (ਆਖਦਾ ਹੈ ਕਿ ਜਿਨ੍ਹਾਂ ਨੇ). ਹਰੀ ਪ੍ਰਭੂ ਨੂੰ ਪਾ ਲਿਆ ਹੈ ਉਹ ਪੂਰੇ ਵਡੇਭਾਗਾਂ ਵਾਲੇ ਹਨ।੧।

(ਹੇ ਭਾਈ !) ਹਰੀ ਪ੍ਰਭੂ (ਉਨ੍ਹਾਂ ਦੇ) ਮਨ ਵਿੱਚ ਚੰਗਾ ਲਗ ਗਿਆ ਹੈ (ਅਤੇ) ਹਰੀ ਦੇ ਨਾਮ ਦੁਆਰਾ (ਉਨ੍ਹਾਂ ਨੂੰ) ਵਧਾਈ ਮਿਲੀ ਹੈ। ਪੂਰੇ ਗੁਰੂ ਦੁਆਰਾ (ਉਨ੍ਹਾਂ) ਪ੍ਰਭੂ ਨੂੰ ਪਾਇਆ ਹੈ (ਕਿਉਂਕਿ) ਹਰੀ ਦੇ (ਨਾਮ ਵਿੱਚ ਉਨ੍ਹਾਂ ਆਪਣੀ) ਸੁਰਤਿ ਜੋੜੀ ਹੈ। (ਉਨ੍ਹਾਂ ਦਾ) ਅਗਿਆਨ ਰੂਪੀ ਹਨੇਰਾ ਦੂਰ ਹੋ ਗਿਆ ਹੈ ਅਤੇ (ਪ੍ਰਭੂ ਦੀ) ਜੋਤਿ ਪ੍ਰਗਟ ਹੋ ਆਈ ਹੈ। ਦਾਸ ਨਾਨਕ (ਆਖਦਾ ਹੈ ਕਿ ਜਿਸ ਜੀਵ ਇਸਤਰੀ ਨੇ) ਨਾਮ ਨੂੰ (ਆਪਣਾ ਜੀਵਨ) ਆਸਰਾ ਬਣਾਇਆ ਹੈ (ਉਹ) ਹਰੀ ਦੇ ਨਾਮ ਵਿੱਚ ਸਮਾਅ ਗਈ ਹੈ।੨।

(ਹੇ ਭਾਈ !) ਹਰੀ ਪ੍ਰਭੂ ਪਿਆਰੇ ਨੇ (ਜੀਵ) ਇਸਤਰੀ (ਓਦੋਂ) ਮਾਣੀ ਜਦੋਂ (ਉਹ) ਹਰੀ ਪ੍ਰਭੂ ਦੇ (ਮਨ ਨੂੰ) ਚੰਗੀ ਲਗੀ। (ਉਸ ਦੀਆਂ) ਅੱਖਾਂ (ਇਸ ਤਰ੍ਹਾਂ) ਪ੍ਰੇਮ ਦੀਆਂ ਖਿੱਚੀਆਂ ਹੋਈਆਂ ਹਨ ਜਿਵੇਂ ਬਿਲੀ ਦੀਆਂ (ਅੱਖਾਂ) ਮਾਸ (ਖਾਣ ਲਈ) ਖਿੱਚੀਆਂ ਹੁੰਦੀਆਂ ਹਨ। (ਜਿਸਨੂੰ) ਪੂਰੇ ਗੁਰੂ ਨੇ ਹਰੀ ਨਾਲ ਮੇਲ ਦਿੱਤਾ ਹੈ (ਉਹ ਜੀਵ ਇਸਤਰੀ) ਹਰੀ ਦੇ ਰੱਸ ਵਿੱਚ ਰਜ ਗਈ ਹੈ। ਦਾਸ ਨਾਨਕ (ਆਖਦਾ ਹੈ ਉਹ ਜੀਵ) ਨਾਮ ਵਿੱਚ ਪ੍ਰਸੰਨ ਹੋਇਆ (ਜਿਸਨੇ) ਹਰੀ ਦੇ (ਨਾਮ ਵਿੱਚ ਆਪਣੀ) ਲਿਵ ਜੋੜ ਲਈ ਹੈ।੩।

(ਹੇ ਭਾਈ !) ਹਰੀ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ (ਅਤੇ) ਅਸਾਂ ਵੱਡੇ ਮੂਰਖਾਂ ਨੂੰ (ਆਪਣੇ ਨਾਲ) ਮਿਲਾ ਲਿਆ ਹੈ। ਗੁਰੂ ਧੰਨਤਾ ਯੋਗ ਹੈ (ਗੁਰੂ ਨੂੰ) ਸ਼ਾਬਾਸ਼ ਹੈ ਜਿਸ ਨੇ (ਮੇਰੀ) ਹਉਮੈ (ਨਾਸ਼ ਕਰ) ਦਿੱਤੀ ਹੈ। ਜਿਨ੍ਹਾਂ ਵਡਭਾਗੀ (ਜੀਵ=ਇਸਤਰੀਆਂ ਦਾ ਬਹੁਤ) ਵੱਡਾ ਭਾਗ ਹੈ (ਉਨ੍ਹਾਂ ਨੇ ਆਪਣੇ) ਹਿਰਦੇ ਵਿੱਚ (ਹਰੀ ਪਤੀ ਦੀ ਪ੍ਰੀਤ) ਧਾਰਨ ਕੀਤੀ ਹੈ। ਦਾਸ ਨਾਨਕ (ਭਾਵ ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ !) ਤੂੰ ਨਾਮ ਨੂੰ ਸਲਾਹ ਭਾਵ ਸਿਫਤਿ ਕਰ। (ਜਿਹੜੇ ਜੀਵ) ਨਾਮ ਵਿੱਚ (ਲਗੇ ਹੋਏ ਹਨ ਉਨ੍ਹਾਂ ਤੋਂ) ਬਲਿਹਾਰੇ (ਸਦਕੇ) ਜਾ।੪।੨।੪।

## ਅਰਥ ਭੇਦ ਅਤੇ ਨਿਰਣੈ

**ਮੇਰਾ ਹਰਿ ਪ੍ਰਭੁ ਰਾਵਣਿ ਆਈਆ, ਹਉਮੈ ਬਿਖੁ ਝਾਗੇ ਰਾਮ ॥**

ਵੱਖ ਵੱਖ ਅਰਥ :

੧) (ਰਾਮ) ਹੇ ਭਾਈ ! ਜਿਨੋਂ ਨੇ ਹੰਤਾ ਮਮਤਾ ਰੂਪ ਬਿਕਾਰ ਵਿਖੇ ਰੂਪ (ਝਾਗੇ) ਲੰਘੇ ਹੈਂ ਭਾਵ

ਤਿਆਗੇ ਹੈਂ ਜੋ ਹਰੀ ਸਮਰਥ ਮੇਰਾ ਸੁਆਮੀ ਹੈ ਸੋ ਦਾਸੀਆ ਤਿਸ ਕੋ (ਰਾਵਣ) ਭੋਗਣ ਭਾਵ ਅਭੇਦ ਹੋਣ ਆਈਆ ਹੈ। [ਫ.ਸ.

੨) (ਉਨ੍ਹਾਂ ਨੂੰ) ਮੇਰਾ ਹਰੀ ਪ੍ਰਭੂ ਰਾਵਣ ਵਾਸਤੇ ਆਇਆ ਹੈ, (ਜਿਨ੍ਹਾਂ ਨੇ) ਮੈਂ-ਮੇਰੀ ਦੇ (ਵਿਕਾਰ ਰੂਪ) ਜ਼ਹਿਰ ਨੂੰ ਝਾਗਿਆ ਹੈ। [ਪ੍ਰਿੰ. ਨਰੈਣ ਸਿੰਘ

੩) ਰਾਵਣਿ-ਮੇਲ ਦਾ ਸੁਖ ਮਾਣਨ ਆਈਆਂ ਹਨ। ਬਿਖੁ ਝਾਗੇ-ਜ਼ਹਿਰ ਨੂੰ ਲੰਘ ਕੇ, ਦੂਰ ਕਰਕੇ। [ਸ਼ਬਦਾਰਥ

੪) ਹੇ ਸਹੇਲੀਏ ! (ਜਿਹੜੀ ਜੀਵ ਇਸਤਰੀ) ਆਤਮਿਕ ਮੌਤ ਲਿਆਉਣ ਵਾਲੀ ਹਉਮੈ ਦੀ ਜ਼ਹਿਰ (ਨਾਲ ਭਰੇ ਹੋਏ ਸਮੁੰਦਰ) ਨੂੰ ਔਖਿਆਈ ਨਾਲ ਲੰਘ ਕੇ ਪ੍ਰਭੂ-ਪਤੀ ਨੂੰ ਮਿਲਣ ਵਾਸਤੇ (ਗੁਰੂ ਦੀ ਸ਼ਰਨ) ਆਉਂਦੀ ਹੈ। [ਦਰਪਣ

**ਨਿਰਣੈ :** ਇਸ ਸ਼ਬਦ ਵਿੱਚ ਪ੍ਰਭੂ ਪਦ ਦੇ ਅਰਥ ਬਾਰੇ ਓਹੀ ਭੁਲੇਖਾ ਹੈ ਜੋ ਪਿਛੇ ਸ਼ਬਦ ਪੰਨਾ ੫੯੭ ਉਤੇ ਹੈ। ਜਿਹੜੀਆਂ ਹਉਮੈ ਤੇ ਵਿਸ਼ੇ ਵਿਕਾਰਾਂ ਵਾਲਾ ਜ਼ਹਿਰੀਲਾ ਸਮੁੰਦਰ ਝਾਗ ਕੇ ਰਾਵਣ ਲਈ ਆਈਆਂ ਹਨ। ਅਰਥ ਕਰਨ ਸਮੇਂ "ਆਈਆ" ਦੀ ਬਿਹਾਰੀ ਨੂੰ ਸਿਹਾਰੀ ਭਾਵ ਵਿੱਚ ਲੈਣਾ ਹੈ। ਲਘੂ ਦੀ ਥਾਂ ਦੀਰਘ ਮਾਤਰਾ ਵਾਲੀ ਗਿਣਤੀ ਪੂਰੀ ਕਰਨ ਲਈ ਕਈ ਥਾਵਾਂ ਤੇ ਅਜੇਹੇ ਭੇਦ ਉਪਲਬਧ ਹਨ। ਜਿਵੇਂ:-

**ਹਉ ਮੂਰਖੁ ਕਾਰੈ ਲਾਈਆ, ਨਾਨਕ ਹਰਿ ਕੰਮੇ ॥**

## ਸਾਰੰਸ਼ ਅਤੇ ਸਿਧਾਂਤ

ਖੁਸ਼ੀ ਦੇ ਸਮਾਗਮ ਅਥਵਾ ਮਨੋ-ਕਾਮਨਾ ਪੂਰੀ ਹੋਣ ਤੇ ਜੋ ਛੰਤ ਤੇ ਗੀਤ ਗਾਏ ਜਾਂਦੇ ਹਨ, ਉਨ੍ਹਾਂ ਦਾ ਨਾਮ ਮੰਗਲ ਹੈ। ਜਿਵੇਂ ਵਿਆਹ ਤੋਂ ਪਹਿਲਾਂ ਸੁਹਾਗ ਵਾਲੇ ਗੀਤ ਗਾਏ ਜਾਂਦੇ ਹਨ ਤਿਵੇਂ ਵਿਆਹ ਦੇ ਮਗਰੋਂ ਭੀ ਮਿਲਾਪ ਰੂਪ ਮੰਗਲ-ਮਈ ਗੀਤ ਉਚਾਰੇ ਜਾਂਦੇ ਹਨ। ਸੋ, ਪਤੀ ਦੇ ਮਿਲਾਪ ਮਗਰੋਂ ਖੁਸ਼ੀਆਂ ਤੇ ਰੰਗ ਰਲੀਆਂ ਮਨਾਉਣ ਵਾਲਾ ਵਾਤਾਵਰਨ ਬਣਨਾ ਸੁਭਾਵਿਕ ਹੈ।

ਪਹਿਲੇ ਸਲੋਕ ਦੇ ਦੂਜੇ ਪਦੇ ਵਿਚੋਂ ਆਪਾ-ਭਾਵ ਮਿਟਾਉਣ ਦਾ ਮਾਰਗ ਦਰਸ਼ਨ ਕੀਤਾ ਹੈ। ਜਿਸ ਦੇ ਮਨ ਵਿੱਚ ਪਰਮੇਸ਼ਰ ਪਿਆਰਾ ਲਗ ਜਾਂਦਾ ਹੈ, ਉਹ ਨਾਮ ਅਭਿਆਸ ਦੁਆਰਾ ਆਪਣੀ ਸੁਰਤਿ ਨੂੰ ਚੜ੍ਹਦੀਕਲਾ ਵਿੱਚ ਰਖਦਾ ਹੈ। ਇਸ ਤਰ੍ਹਾਂ ਉਸ ਦੇ ਹਿਰਦੇ ਵਿੱਚ ਨਾਮ ਦਾ ਪ੍ਰਕਾਸ਼ ਹੋ ਜਾਂਦਾ ਹੈ।

ਤੀਜੇ ਪਦੇ ਵਿੱਚ ਮਨੁੱਖਾ ਜਨਮ ਨੂੰ ਹੀ ਹਰੀ ਦੇ ਮਲਣ ਦਾ ਵੇਲਾ ਦਸਿਆ ਹੈ। ਜਿਸ ਨੇ ਮਨੁੱਖਾ ਜਨਮ ਵਿੱਚ ਹਰੀ ਦਾ ਰੰਗ ਨਹੀਂ ਮਾਣਿਆ ਉਸ ਦੇ ਭਾਗ ਬਹੁਤ ਹੀ ਮਾੜੇ ਹਨ। ਗੁਰਬਾਣੀ ਵਿੱਚ ਮਾਣਸ ਜਨਮ ਦੀ ਮਹੱਤਤਾ ਬਾਰੇ ਬੇਅੰਤ ਸ਼ਬਦ ਹਨ। ਪਰਮੇਸ਼ਰ ਦੇ ਭਗਤਾਂ ਦਾ ਮੱਛੀ ਤੇ ਜਲ ਵਾਲਾ ਪਿਆਰ ਹੈ।

ਸਿਧਾਂਤ ਇਹ ਹੈ ਕਿ ਜਿਸ ਜੀਵ-ਇਸਤਰੀ ਨੂੰ ਪ੍ਰਭੂ ਪਤੀ ਦਾ ਮਿਲਾਪ ਹੋ ਜਾਂਦਾ ਹੈ, ਜਾਣੋ ਉਸ ਦਾ ਜਨਮ ਸਫਲ ਹੋ ਗਿਆ।

## ਬਿਲਾਵਲੁ ਮਹਲਾ ੫ ਛੰਤ

**ੴ ਸਤਿਗੁਰ ਪ੍ਰਸਾਦਿ ॥ ਮੰਗਲ ਸਾਜੁ ਭਇਆ, ਪ੍ਰਭੁ ਅਪਨਾ ਗਾਇਆ ਰਾਮ ॥ ਅਬਿਨਾਸੀ ਵਰੁ ਸੁਣਿਆ, ਮਨਿ ਉਪਜਿਆ ਚਾਇਆ ਰਾਮ ॥ ਮਨਿ ਪ੍ਰੀਤਿ ਲਾਗੈ ਵਡੈ ਭਾਗੈ, ਕਬ ਮਿਲੀਐ ਪੂਰਨ ਪਤੇ ॥ ਸਹਜੇ ਸਮਾਈਐ ਗੋਵਿੰਦੁ ਪਾਈਐ, ਦੇਹੁ ਸਖੀਏ ਮੋਹਿ ਮਤੇ ॥**

**ਦਿਨੁ ਰੈਣਿ ਠਾਢੀ ਕਰਉ ਸੇਵਾ, ਪ੍ਰਭੁ ਕਵਨੁ ਜੁਗਤੀ ਪਾਇਆ ॥ ਬਿਨਵੰਤਿ ਨਾਨਕ ਕਰਹੁ ਕਿਰਪਾ, ਲੈਹੁ ਮੋਹਿ ਲੜਿ ਲਾਇਆ ॥੧॥ ਭਇਆ ਸਮਾਹੜਾ, ਹਰਿ ਰਤਨੁ ਵਿਸਾਹਾ ਰਾਮ ॥ ਖੋਜੀ ਖੋਜਿ ਲਧਾ, ਹਰਿ ਸੰਤਨ ਪਾਹਾ ਰਾਮ ॥ ਮਿਲੇ ਸੰਤ ਪਿਆਰੇ ਦਇਆ ਧਾਰੇ, ਕਥਹਿ ਅਕਥ ਬੀਚਾਰੋ ॥ ਇਕ ਚਿਤਿ ਇਕ ਮਨਿ ਧਿਆਇ ਸੁਆਮੀ, ਲਾਇ ਪ੍ਰੀਤਿ ਪਿਆਰੋ ॥ ਕਰ ਜੋੜਿ ਪ੍ਰਭ ਪਹਿ ਕਰਿ ਬਿਨੰਤੀ, ਮਿਲੈ ਹਰਿ ਜਸੁ ਲਾਹਾ॥ ਬਿਨਵੰਤਿ ਨਾਨਕ ਦਾਸੁ ਤੇਰਾ, ਮੇਰਾ ਪ੍ਰਭੁ ਅਗਮ ਅਥਾਹਾ॥੨॥**

**ਪਦ ਅਰਥ :** ਸਾਜੁ=ਠਾਠ ਬਣਿਆ। ਵਰੁ=ਪਤੀ। ਚਾਇਆ=ਚਾਉ, ਉਤਸ਼ਾਹ। ਪੂਰਨ ਪਤੇ=ਪੂਰਨ ਪਤੀ (ਪਰਮੇਸ਼ਰ)। ਮੋਹਿ=ਮੈਨੂੰ। ਠਾਢੀ=ਖੜੀ ਹੋ ਕੇ। ਕਰਉ=ਮੈਂ ਕਰਾਂ। ਬਿਨਵੰਤਿ=ਬੇਨਤੀ ਕਰਦਾ ਹੈ। ਸਮਾਹੜਾ=ਉਮਾਹ, ਪ੍ਰਸੰਨ, ਅਨੰਦ ਸਹਿਤ। ਵਿਸਾਹਾ=ਖ਼ਰੀਦਿਆ। ਖੋਜੀ=ਖੋਜਣ ਵਾਲਿਆਂ ਨੇ। ਖੋਜਿ ਲਧਾ=ਖੋਜ ਕੇ ਲਭਿਆ। ਕਥਹਿ=ਕਥਨ ਕਰਦੇ ਹਨ। ਕਰ ਜੋੜਿ=ਹਥ ਜੋੜ ਕੇ। ਪਹਿ=ਪਾਸ। ਲਾਹਾ=ਲਾਭ।

**ਅਰਥ :** (ਹੇ ਭਾਈ ! ਜਦੋਂ ਮੈਂ) ਆਪਣੇ ਪ੍ਰਭੂ (ਦੇ ਗੁਣਾਂ ਦਾ) ਗਾਇਨ (ਕੀਰਤਨ) ਕੀਤਾ, (ਓਦੋਂ) ਮੰਗਲ ਦਾ ਠਾਠ ਬਝ ਗਿਆ। (ਜਦੋਂ) ਸੁਣਿਆ ਕਿ ਪਤੀ ਨਾਸ਼ ਤੋਂ ਰਹਿਤ ਹੈ (ਤਾਂ ਉਸ ਦੀ ਪ੍ਰਾਪਤੀ ਲਈ) ਮਨ ਵਿੱਚ (ਹੋਰ) ਚਾਉ ਪੈਦਾ ਹੋਇਆ। ਵਡੇਭਾਗਾਂ ਨਾਲ ਮਨ ਵਿੱਚ ਪ੍ਰੀਤ ਲਗਦੀ ਹੈ, (ਅਤੇ ਦਿਲ ਚੋਂ ਉਮੰਗ ਉਠਦੀ ਹੈ, ਚਿਤ ਕਰਦਾ ਹੈ ਕਿ ਉਸ) ਪੂਰਨ ਪਤੀ (ਪਰਮਾਤਮਾ) ਨੂੰ ਕਦੋਂ ਮਿਲੀਏ? ਹੇ ਸਖੀਏ! ਮੈਨੂੰ (ਅਜਿਹੀ) ਮਤਿ ਦਿਓ (ਜਿਸ ਨਾਲ) ਸਹਜ (ਅਵਸਥਾ) ਵਿੱਚ ਸਮਾਅ ਜਾਈਏ (ਅਤੇ) ਗੋਵਿੰਦ (ਪਤੀ) ਨੂੰ ਪਾ ਲਈਏ। (ਮੈਂ) ਦਿਨ ਰਾਤ ਖੜੀ ਹੋ ਕੇ (ਤੇਰੀ ਤੇ ਪ੍ਰਭੂ ਦੀ) ਸੇਵਾ ਕਰਦੀ ਰਹਾਂਗੀ, (ਪਰ ਦਸ ਕਿ ਤੂੰ ਉਸ) ਪ੍ਰਭੂ ਨੂੰ ਕਿਹੜੀ ਜੁਗਤੀ ਨਾਲ ਪਾਇਆ ਹੈ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਸਖੀ ਇਉਂ) ਬੇਨਤੀ ਕਰਦੀ ਹੈ ਕਿ (ਹੇ ਪ੍ਰਭੂ ਪਤੀ ! ਮੇਰੇ ਤੇ) ਕਿਰਪਾ ਕਰੋ, ਮੈਨੂੰ ਆਪਣੇ ਲੜ (ਪਲੇ) ਲਾ ਲਵੋ ਜੀ।੧।

(ਹੇ ਭਾਈ ! ਜਿਸ ਨੇ) ਹਰੀ ਦਾ ਰਤਨ ਰੂਪ (ਨਾਮ) ਖ਼ਰੀਦਿਆ (ਉਸ ਨੂੰ) ਬਹੁਤ ਅਨੰਦ ਹੋਇਆ। ਖੋਜੀਆਂ ਨੇ ਖੋਜ ਕੇ (ਉਸ ਹਰੀ ਰਤਨ ਨੂੰ) ਲਭਿਆ, (ਉਨ੍ਹਾਂ ਦਸਿਆ ਕਿ ਉਹ ਨਾਮ ਰਤਨ) ਹਰੀ ਦੇ ਸੰਤਾਂ ਪਾਸ ਹੈ। ਸੰਤ ਪਿਆਰੇ ਦਇਆ ਧਾਰ ਕੇ (ਜਦੋਂ) ਮਿਲ ਪੈਂਦੇ ਹਨ (ਤਦੋਂ ਓਹ) ਅਕਥ ਪ੍ਰਭੂ ਦੇ (ਗੁਣ) ਕਥਨ ਕਰਦੇ ਹਨ। (ਹੇ ਸਖੀ ! ਤੂੰ) ਸੁਆਮੀ ਨਾਲ ਇਕ ਮਨ ਇਕ ਚਿਤ ਹੋ ਕੇ ਪ੍ਰੀਤ ਲਾ ਕੇ ਹੱਥ ਜੋੜ ਕੇ ਪ੍ਰਭੂ ਪਾਸ ਬੇਨਤੀ ਕਰ, (ਬੇਨਤੀ ਦੇ ਫਲ ਸਰੂਪ ਹੀ) ਹਰੀ ਦਾ ਜਸ ਲਾਭ (ਵਜੋਂ) ਮਿਲਦਾ ਹੈ। (ਹੇ ਪ੍ਰਭੂ !) ਨਾਨਕ ਤੇਰਾ ਦਾਸ (ਤੇਰੇ ਅਗੇ) ਬੇਨਤੀ ਕਰਦਾ ਹੈ, (ਕਿਉਂਕਿ ਤੂੰ) ਮੇਰਾ ਪ੍ਰਭੂ ਅਪਹੁੰਚ ਤੇ ਅਤੀ ਡੂੰਘਾ ਹੈਂ।੨।

**ਸਾਹਾ ਅਟਲੁ ਗਣਿਆ, ਪੂਰਨ ਸੰਜੋਗੋ ਰਾਮ ॥ ਸੁਖਹ ਸਮੂਹ ਭਇਆ, ਗਇਆ ਵਿਜੋਗੋ ਰਾਮ ॥ ਮਿਲਿ ਸੰਤ ਆਏ ਪ੍ਰਭ ਧਿਆਏ, ਬਣੇ ਅਚਰਜ ਜਾਞੀਆਂ ॥ ਮਿਲਿ ਇਕਤ੍ਰ ਹੋਏ ਸਹਜਿ ਢੋਏ, ਮਨਿ ਪ੍ਰੀਤਿ ਉਪਜੀ ਮਾਞੀਆ ॥ ਮਿਲਿ ਜੋਤਿ ਜੋਤੀ ਓਤਿ ਪੋਤੀ; ਹਰਿ ਨਾਮੁ ਸਭਿ ਰਸ ਭੋਗੋ॥ ਬਿਨਵੰਤਿ ਨਾਨਕ ਸਭ ਸੰਤਿ ਮੇਲੀ, ਪ੍ਰਭੁ ਕਰਣ**

**ਕਾਰਣ ਜੋਗੋ॥੩॥ ਭਵਨੁ ਸੁਹਾਵੜਾ, ਧਰਤਿ ਸਭਾਗੀ ਰਾਮ ॥ ਪ੍ਰਭੁ ਘਰਿ ਆਇਅੜਾ, ਗੁਰ ਚਰਣੀ ਲਾਗੀ ਰਾਮ॥ ਗੁਰ ਚਰਣ ਲਾਗੀ ਸਹਜਿ ਜਾਗੀ, ਸਗਲ ਇਛਾ ਪੁੰਨੀਆ ॥ ਮੇਰੀ ਆਸ ਪੂਰੀ ਸੰਤ ਧੂਰੀ, ਹਰਿ ਮਿਲੇ ਕੰਤ ਵਿਛੁੰਨਿਆ ॥ ਆਨੰਦ ਅਨਦਿਨੁ ਵਜਹਿ ਵਾਜੇ, ਅਹੰ ਮਤਿ ਮਨ ਕੀ ਤਿਆਗੀ ॥ ਬਿਨਵੰਤਿ ਨਾਨਕ ਸਰਣਿ ਸੁਆਮੀ, ਸੰਤ ਸੰਗਿ ਲਵ ਲਾਗੀ ॥੪॥੧॥**

## ਉਚਾਰਨ ਸੇਧ

**ਬਿੰਦੀ ਰਹਿਤ :** ਪੁੰਨੀਆ, ਵਿਛੁਨਿਆ।

**ਪਦ ਅਰਥ :** ਸਾਹਾ=ਵਿਆਹ ਦਾ ਮੁਹੂਰਤ। ਅਟਲ=ਜੋ ਟਲਣ ਵਾਲਾ ਨਾ ਹੋਵੇ। ਸੰਜੋਗੋ=ਮਿਲਾਪ। ਸੁਖਹ ਸਮੂਹ=ਸੁਖਾਂ ਦਾ ਸੰਗ੍ਰਹਿ। ਵਿਜੋਗੋ=ਵਿਛੋੜਾ। ਇਕਤ੍ਰ=ਇਕੱਠੇ। ਢੋਏ=ਢੁਕੇ (ਜਾਞੀ ਬਣ ਕੇ)। ਮਾਞੀਆ=ਲੜਕੀ ਦੇ ਸੰਬੰਧੀਆਂ ਦੇ ਮੇਲੀ। ਓਤਿਪੋਤਿ=ਤਾਣੇ ਪੇਟੇ ਵਾਂਗ। ਜੋਗੋ=ਜੋਗ, ਸਮਰਥ।

**ਅਰਥ :** (ਜੀਵ ਇਸਤਰੀ ਦਾ ਜੋ) ਪੂਰਨ ਪ੍ਰਭੂ ਨਾਲ ਮਿਲਾਪ ਹੋਇਆ ਹੈ (ਇਹ) ਅਟਲ ਸਾਹਾ ਗਿਣਿਆ ਗਿਆ ਹੈ। (ਇਹ ਸੰਜੋਗ ਦੀ ਸਾਰੀ ਬਰਕਤ ਹੈ ਕਿ) ਸੁਖਾਂ ਦਾ ਸੰਗ੍ਰਹਿ ਹੋ ਗਿਆ ਹੈ (ਤੇ) ਵਿਛੋੜਾ ਦੂਰ ਹੋ ਗਿਆ ਹੈ। (ਜਦੋਂ) ਪ੍ਰਭੂ ਦੇ ਧਿਆਉਣ ਨਾਲ ਸੰਤ ਮਿਲੇ ਮਾਨੋ ਉਹ ਅਸਚਰਜ ਜਾਂਞੀ ਬਣ ਗਏ। (ਜਦੋਂ ਸੰਤ) ਮਿਲ ਕੇ ਇਕੱਠੇ ਹੋਏ, ਸਹਜ ਵਿੱਚ ਢੁਕਾਉ ਕੀਤਾ, (ਉਸ ਵੇਲੇ) ਮਾਂਞੀਆਂ (ਸਤਿਸੰਗੀ ਮੇਲੀਆਂ) ਦੇ ਮਨ ਵਿੱਚ ਪ੍ਰੀਤ ਪੈਦਾ ਹੋਈ। ਜੋਤੀ (ਪਰਮਾਤਮਾ) ਨੂੰ ਮਿਲ ਕੇ (ਜੀਵ ਦੀ ਜੋਤਿ ਪ੍ਰਭੂ ਨਾਲ) ਤਾਣੇ ਪੇਟੇ ਵਾਂਗ ਮਿਲ ਗਈ। (ਇਸ ਤਰ੍ਹਾਂ ਜੀਵ ਇਸਤਰੀ ਲਈ) ਹਰੀ ਦਾ ਨਾਮ ਸਾਰੇ ਰਸਾਂ ਦਾ ਭੋਗ ਬਣਿਆ (ਜੋ ਉਸ ਨੇ ਭੁੰਚਿਆ)। ਨਾਨਕ ਬੇਨਤੀ ਕਰਦਾ ਹੈ ਕਿ (ਪ੍ਰਭੂ) ਕਰਣ ਕਾਰਣ ਸਮਰਥ ਹੈ ਸਾਰੀ ਸ੍ਰਿਸ਼ਟੀ ਸੰਤ (ਗੁਰੂ) ਨੇ (ਉਸ ਪ੍ਰਭੂ ਨਾਲ) ਮਿਲਾ ਦਿੱਤੀ ਹੈ।੩।

(ਹੇ ਭਾਈ!) ਪ੍ਰਭੂ ਪਤੀ ਦੇ ਮਿਲਾਪ ਨਾਲ ਮੇਰਾ ਹਿਰਦਾ ਰੂਪੀ ਮੰਦਰ ਸ਼ੋਭਨੀਕ ਹੋ ਗਿਆ, ਧਰਤੀ (ਭਾਵ ਸੇਜ) ਵੀ ਭਾਗਾਂ ਵਾਲੀ ਬਣ ਗਈ। ਜਦੋਂ (ਮੈਂ) ਗੁਰੂ ਦੀ ਚਰਣੀ ਲਗੀ ਤਾਂ ਪ੍ਰਭੂ (ਹਿਰਦੇ ਰੂਪੀ) ਘਰ ਵਿੱਚ ਆ ਗਿਆ। ਗੁਰੂ ਦੇ ਚਰਨਾਂ ਨਾਲ ਲਗੀ ਸਹਜਿ (ਭਾਵ ਗਿਆਨ ਅਵਸਥਾ) ਵਿੱਚ ਜਾਗ ਪਈ, (ਮੇਰੀਆਂ) ਸਾਰੀਆਂ ਇਛਾਵਾਂ ਪੂਰਨ ਹੋ ਗਈਆਂ। ਸੰਤ (ਗੁਰੂ ਦੇ ਚਰਨਾਂ) ਦੀ ਧੂੜ ਲੈ ਕੇ ਮੇਰੀ ਆਸ ਪੂਰੀ ਹੋ ਗਈ, ਵਿਛੁੜੇ ਹੋਏ ਹਰੀ ਪਤੀ ਜੀ ਮਿਲ ਪਏ (ਹੁਣ) ਦਿਨ ਰਾਤ ਇੱਕ ਰਸ (ਆਤਮਿਕ) ਵਾਜੇ ਵਜਦੇ ਹਨ, (ਮੈਂ) ਹੰਕਾਰ ਵਾਲੀ ਮਤ ਤਿਆਗ ਦਿਤੀ ਹੈ। ਨਾਨਕ ਬੇਨਤੀ ਕਰਦਾ ਹੈ ਕਿ ਸੰਤਾਂ ਦੀ ਸੰਗਤ ਵਿੱਚ (ਉਸ) ਸੁਆਮੀ (ਮਾਲਕ ਪਤੀ) ਨਾਲ (ਮੇਰੀ) ਬਿਰਤੀ ਜੁੜ ਗਈ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਦਾ ਸਾਰੰਸ਼ ਇਹ ਹੈ ਕਿ ਅਬਿਨਾਸ਼ੀ ਵਰ ਦੀ ਖ਼ਬਰ ਸੁਣ ਕੇ ਜੀਵ-ਇਸਤਰੀ ਆਪਣੀ ਸਤਿਸੰਗਣ ਸਹੇਲੀ ਪਾਸ ਮਿਲਾਪ ਲਈ ਬੇਨਤੀ ਕਰ ਰਹੀ ਹੈ। ਸੰਸਾਰਕ ਵਿਆਹਾਂ ਵਿੱਚ ਚੰਗੇ ਮੰਦੇ ਸਾਰੇ ਜੀਵ ਸ਼ਾਮਲ ਹੋ ਸਕਦੇ ਹਨ ਪਰ ਆਤਮਿਕ ਵਿਆਹ ਵਿੱਚ ਰੱਬੀ ਸੰਤਾਂ ਦੀ ਜੰਞ ਚੜ੍ਹਦੀ ਹੈ। ਹਰੀ ਲਾੜਾ ਜਦੋਂ ਹਿਰਦੇ ਰੂਪੀ ਵਿਹੜੇ ਵਿੱਚ ਆ ਵੜਦਾ ਹੈ ਤਾਂ ਸਾਰਾ ਵਿਛੋੜਾ ਦੂਰ ਹੋ ਜਾਂਦਾ ਹੈ। ਇਸ ਤਰ੍ਹਾਂ ਦੇ ਅਟਲ ਸੰਜੋਗ ਨਾਲ ਭਾਉ ਭਰੇ ਵਾਤਾਵਰਨ ਵਿੱਚ ਸਾਰਾ ਭਵਨ ਹੀ ਜਗ-ਮਗਾ ਉਠਦਾ ਹੈ। ਇਹ ਆਤਮਿਕ ਅਨੰਦ 'ਗੁੰਗੇ ਕੀ ਮਿਠਿਆਈ' ਵਾਲਾ ਹੈ।

ਸਿਧਾਂਤ ਇਹ ਹੈ ਕਿ ਸੰਤ ਗੁਰੂ ਦਾ ਸੰਗ ਕਰਕੇ ਹੀ ਹਰੀ ਨਾਲ ਲਿਵ ਜੁੜਦੀ ਹੈ। ਇਛਾ ਪੂਰੀ ਹੋਣ ਤੇ ਸਾਰੀਆਂ ਸਖੀਆਂ ਸਹੇਲੀਆਂ ਵਲੋਂ ਵਧਾਈਆਂ ਮਿਲਣੀਆਂ ਸੁਭਾਵਿਕ ਹਨ।

**ਬਿਲਾਵਲੁ ਮਹਲਾ ੫ ॥ ਭਾਗ ਸੁਲਖਣਾ, ਹਰਿ ਕੰਤੁ ਹਮਾਰਾ ਰਾਮ ॥ ਅਨਹਦ ਬਾਜਿਤ੍ਰਾ, ਤਿਸੁ ਧੁਨਿ ਦਰਬਾਰਾ ਰਾਮ ॥ ਆਨੰਦ ਅਨਦਿਨੁ ਵਜਹਿ ਵਾਜੇ, ਦਿਨਸੁ ਰੈਣਿ ਉਮਾਹਾ ॥ ਤਹ ਰੋਗ ਸੋਗ ਨ ਦੂਖੁ ਬਿਆਪੈ, ਜਨਮ ਮਰਣ ਨ ਤਾਹਾ ॥ ਰਿਧਿ ਸਿਧਿ ਸੁਧਾ ਰਸੁ ਅੰਮ੍ਰਿਤੁ, ਭਗਤਿ ਭਰੇ ਭੰਡਾਰਾ ॥ ਬਿਨਵੰਤਿ ਨਾਨਕ ਬਲਿਹਾਰਿ ਵੰਞਾ, ਪਾਰਬ੍ਰਹਮ ਪ੍ਰਾਨ ਅਧਾਰਾ ॥੧॥ ਸੁਣਿ ਸਖੀਅ ਸਹੇਲੜੀਹੋ, ਮਿਲਿ ਮੰਗਲੁ ਗਾਵਹ ਰਾਮ ॥ ਮਨਿ ਤਨਿ ਪ੍ਰੇਮੁ ਕਰੇ, ਤਿਸੁ ਪ੍ਰਭ ਕਉ ਰਾਵਹ ਰਾਮ ॥ ਕਰਿ ਪ੍ਰੇਮੁ ਰਾਵਹ ਤਿਸੈ ਭਾਵਹ, ਇਕ ਨਿਮਖ ਪਲਕ ਨ ਤਿਆਗੀਐ ॥ ਗਹਿ ਕੰਠਿ ਲਾਈਐ, ਨਹ ਲਜਾਈਐ, ਚਰਨ ਰਜ ਮਨੁ ਪਾਗੀਐ ॥ ਭਗਤਿ ਠਗਉਰੀ ਪਾਇ ਮੋਹਹ, ਅਨਤ ਕਤਹੂ ਨ ਧਾਵਹ ॥ ਬਿਨਵੰਤਿ ਨਾਨਕ ਮਿਲਿ ਸੰਗਿ ਸਾਜਨ, ਅਮਰ ਪਦਵੀ ਪਾਵਹ ॥ ੨ ॥**

**ਪਦ ਅਰਥ :** ਸੁਲਖਣਾ=ਸ੍ਰੇਸ਼ਟ ਲਖਣਾ ਵਾਲਾ। ਹਰਿ ਕੰਤ=ਹਰੀ ਪਤੀ। ਬਾਜਿਤ੍ਰਾ=ਵਜ ਰਿਹਾ ਹੈ। ਧੁਨਿ=ਧੁਨੀ। ਵਜਹਿ=ਵਜਦੇ ਹਨ। ਉਮਾਹਾ=ਉਤਾਹ। ਤਹ=ਉਥੇ। ਸੋਗ=ਫ਼ਮ, ਚਿੰਤਾ। ਤਾਹਾ=ਉਨ੍ਹਾਂ ਨੂੰ। ਸੁਧਾ ਰਸ=ਅੰਮ੍ਰਿਤ ਰਸ। ਵੰਞਾ=ਜਾਵਾ। ਗਾਵਹ=ਗਾਈਏ। ਕਰੇ=ਕਰਕੇ। ਰਾਵਹ= ਅਨੰਦ ਮਾਣੀਏ। ਭਾਵਹ=ਚੰਗੇ ਲਗ ਜਾਈਏ। ਗਹਿ=ਪਕੜ ਕੇ। ਕੰਠਿ=ਗਲੇ ਨਾਲ। ਨਹ ਲਜਾਈਐ= ਸ਼ਰਮ ਨਾ ਕਰੀਏ। ਰਜ=ਧੂੜ। ਪਾਗੀਐ=ਪ੍ਰੇਮ ਕਰੀਏ। ਭਗਤਿ ਠਗਉਰੀ=ਭਗਤੀ ਰੂਪ ਠੱਗ ਬੂਟੀ। ਮੋਹਹ=ਮੋਹ ਲਈਏ। ਅਨਤ=ਹੋਰ। ਕਤਹੂ ਨ ਧਾਵਹ=ਕਿਸੇ ਪਾਸੇ ਨਾ ਦੌੜੀਏ। ਪਾਵਹ=ਪਾਈਏ।

**ਅਰਥ :** (ਹੇ ਸਖੀਏ !) ਸਾਡੇ ਸ੍ਰੇਸ਼ਟ ਭਾਗ ਹਨ ਕਿ ਹਰੀ (ਪਰਮਾਤਮਾ) ਸਾਡਾ ਪਤੀ (ਬਣਿਆ ਹੈ)। ਉਸ ਦੇ ਦਰਬਾਰ ਵਿੱਚ ਇੱਕ ਰਸ ਧੁਨੀ ਵਾਲੇ ਅਨਹਦ (ਸ਼ਬਦ) ਵਜ ਰਹੇ ਹਨ। (ਉਥੇ) ਦਿਨ ਰਾਤ ਅਨੰਦ ਦੇ ਵਾਜੇ ਵਜਦੇ ਹਨ (ਅਤੇ) ਦਿਨ ਰਾਤ ਉਤਸ਼ਾਹ ਹੁੰਦਾ ਹੈ। ਉਥੇ ਨਾ ਬੀਮਾਰੀ ਹੈ, ਨਾ ਚਿੰਤਾ, ਨ ਦੁਖ ਲਗਦਾ ਹੈ (ਅਤੇ) ਨਾ ਹੀ ਉਥੇ ਜਨਮ ਮਰਣ ਹੈ। (ਉਥੇ) ਰਿਧੀ ਤੇ ਸਿਧੀ ਰੂਪ ਅੰਮ੍ਰਿਤ (ਨਾਮ ਹੈ), ਭਗਤੀ ਦੇ ਭੰਡਾਰ ਭਰੇ (ਪਏ ਹਨ)। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ ਕਿ ਪਾਰਬ੍ਰਹਮ ਜੋ ਸਾਡੇ ਪ੍ਰਾਣਾਂ ਦਾ ਆਸਰਾ ਹੈ, (ਅਸੀਂ ਉਸ ਤੋਂ) ਬਲਿਹਾਰ ਜਾਂਦੇ ਹਾਂ।੧।

ਹੇ ਸਖੀ ਸਹੇਲੀਓ ! (ਮੇਰੀ ਗਲ) ਸੁਣੋ (ਆਓ ਅਸੀਂ ਪਰਸਪਰ) ਮਿਲ ਕੇ (ਪ੍ਰਭੂ ਦੇ) ਮੰਗਲ ਗਾਵੀਏ। ਮਨ ਕਰਕੇ ਸਰੀਰ ਕਰਕੇ (ਉਸ ਨਾਲ) ਪ੍ਰੇਮ ਕਰਕੇ ਉਸ ਪ੍ਰਭੂ ਦਾ ਅਨੰਦ ਮਾਣੀਏ। ਪ੍ਰੇਮ ਕਰਕੇ ਉਸ ਨੂੰ ਯਾਦ ਕਰੀਏ (ਅਤੇ) ਉਸ ਨੂੰ ਚੰਗੇ ਲਗ ਜਾਈਏ, (ਉਸ ਨੂੰ) ਇੱਕ ਪਲ ਨਿਮਖ ਭਰ ਵੀ ਨਾ ਤਿਆਗੀਏ। (ਉਸ ਨੂੰ) ਪਕੜ ਕੇ (ਆਪਣੇ) ਗਲ ਨਾਲ ਲਾਈਏ, ਸ਼ਰਮ ਨਾ ਕਰੀਏ, (ਕਿਉਂਕਿ ਉਸਦੇ) ਚਰਨਾ ਦੀ ਧੂੜ ਮਨ ਨੂੰ ਪਿਆਰੀ ਲਗਦੀ ਹੈ। ਭਗਤੀ ਰੂਪ ਠੱਗ-ਬੂਟੀ ਪਾ ਕੇ (ਉਸ ਨੂੰ) ਮੋਹ ਲਈਏ, ਹੋਰ ਕਿਸੇ ਪਾਸੇ ਨਾ ਦੌੜੀਏ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ ਕਿ (ਗੁਰਮੁਖ) ਸਜਣਾ ਨਾਲ ਮਿਲ ਕੇ (ਅਸੀਂ) ਅਮਰ ਪਦ ਪ੍ਰਾਪਤ ਕਰ ਲਈਏ।੨।

**ਬਿਸਮਨ ਬਿਸਮ ਭਈ, ਪੇਖਿ ਗੁਣ ਅਬਿਨਾਸੀ ਰਾਮ ॥ ਕਰੁ ਗਹਿ ਭੁਜਾ ਗਹੀ, ਕਟਿ ਜਮ ਕੀ ਫਾਸੀ ਰਾਮ ॥ ਗਹਿ ਭੁਜਾ ਲੀਨੀ ਦਾਸਿ ਕੀਨੀ, ਅੰਕੁਰਿ ਉਦੋਤੁ ਜਣਾਇਆ ॥ ਮਲਨ ਮੋਹ ਬਿਕਾਰ ਨਾਠੇ, ਦਿਵਸ ਨਿਰਮਲ ਆਇਆ ॥ ਦ੍ਰਿਸਟਿ ਧਾਰੀ ਮਨਿ ਪਿਆਰੀ, ਮਹਾ ਦੁਰਮਤਿ ਨਾਸੀ ॥ ਬਿਨਵੰਤਿ ਨਾਨਕ ਭਈ ਨਿਰਮਲ, ਪ੍ਰਭ ਮਿਲੇ ਅਬਿਨਾਸੀ ॥੩॥ ਸੂਰਜ ਕਿਰਣਿ ਮਿਲੇ, ਜਲ ਕਾ ਜਲੁ ਹੂਆ ਰਾਮ ॥ ਜੋਤੀ ਜੋਤਿ ਰਲੀ, ਸੰਪੂਰਨ ਥੀਆ ਰਾਮ ॥ ਬ੍ਰਹਮੁ ਦੀਸੈ ਬ੍ਰਹਮੁ ਸੁਣੀਐ, ਏਕੁ ਏਕੁ ਵਖਾਣੀਐ ॥ ਆਤਮ ਪਸਾਰਾ ਕਰਣਹਾਰਾ, ਪ੍ਰਭ ਬਿਨਾ ਨਹੀ ਜਾਣੀਐ ॥ ਆਪਿ ਕਰਤਾ, ਆਪਿ ਭੁਗਤਾ, ਆਪਿ ਕਾਰਣੁ ਕੀਆ ਬਿਨਵੰਤਿ ਨਾਨਕ ਸੇਈ ਜਾਣਹਿ, ਜਿਨ੍ਹੀ ਹਰਿ ਰਸੁ ਪੀਆ ॥੪॥੨॥**

**ਪਦ ਅਰਥ :** ਬਿਸਮਨ ਬਿਸਮ=ਅਸਚਰਜ ਤੋਂ ਅਸਚਰਜ। ਪੇਖਿ=ਵੇਖ ਕੇ। ਕਰੁ=ਹੱਥ। ਗਹਿ=ਪਕੜ ਕੇ। ਭੁਜਾ=ਬਾਂਹ। ਕਟਿ=ਕੱਟ ਦਿੱਤੀ। ਫਾਸੀ=ਫਾਹੀ। ਦਾਸਿ=ਦਾਸੀ। ਅੰਕੁਰਿ= ਅੰਗੂਰ। ਉਦੋਤੁ=ਪ੍ਰਕਾਸ਼, ਚਮਤਕਾਰ। ਜਣਾਇਆ=ਸਮਝਾਇਆ। ਮਲਨ=ਮਲੀਨਤਾ। ਬਿਕਾਰ=ਵਿਕਾਰ। ਨਾਠੇ=ਨੱਸ ਗਏ। ਦਿਵਸ=ਦਿਨ। ਦ੍ਰਿਸਟਿ ਧਾਰੀ=(ਕਿਰਪਾ) ਦ੍ਰਿਸ਼ਟੀ ਕੀਤੀ। ਮਨਿ=ਮਨ ਵਿੱਚ। ਪਿਆਰੀ=ਚੰਗੀ ਲਗੀ। ਜੋਤੀ=ਜੀਵ ਦੀ (ਜੋਤੀ)। ਜੋਤਿ=(ਪਰਮਾਤਮਾ ਦੀ) ਜੋਤਿ ਵਿੱਚ। ਸੰਪੂਰਨ=ਮੁਕੰਮਲ (ਬ੍ਰਹਮ ਦਾ ਸਰੂਪ)। ਥੀਆ=ਹੋ ਗਿਆ। ਭੁਗਤਾ=ਭੋਗਣ ਵਾਲਾ। ਕਰਣੁ=ਸੰਸਾਰ। ਕਾਰਣ=ਸਬੱਬ, ਕਰਨ ਵਾਲਾ।

**ਅਰਥ :** (ਹੇ ਭਾਈ !) ਨਾਸ਼ ਰਹਿਤ ਪ੍ਰਭੂ ਦੇ ਗੁਣ ਵੇਖ ਕੇ (ਜੀਵ ਇਸਤਰੀ) ਅਸਚਰਜ ਤੋਂ ਅਸਚਰਜ ਹੋ ਗਈ। (ਪ੍ਰਭੂ ਨੇ) ਹੱਥ ਪਕੜ ਕੇ, ਬਾਂਹ ਪਕੜ ਲਈ (ਅਤੇ) ਜਮ ਦੀ ਫਾਹੀ ਕੱਟ ਦਿੱਤੀ। (ਪ੍ਰਭੂ ਨੇ) ਬਾਂਹ ਫੜ ਕੇ (ਆਪਣੀ) ਦਾਸੀ ਬਣਾ ਲਿਆ, (ਭਾਗਾਂ ਦੇ ਫੁਟ ਰਹੇ) ਅੰਗੂਰ ਕਾਰਨ (ਨਾਮ ਦਾ) ਚਮਤਕਾਰ ਪਰਤਖ ਵਿਖਾ ਦਿਤਾ। ਮਲੀਨਤਾ, ਮੋਹ ਤੇ ਵਿਕਾਰ (ਪਾਪ) ਨੱਸ ਗਏ, (ਪ੍ਰਭੂ ਮਿਲਾਪ ਵਾਲੇ) ਪਵਿੱਤਰ ਦਿਨ ਆ ਗਏ। (ਜਦੋਂ ਪ੍ਰਭੂ) ਕਿਰਪਾ ਕੀਤੀ, ਮਨ ਵਿੱਚ (ਓਹ ਜੋਤਿ) ਪਿਆਰੀ (ਲਗੀ), ਵੱਡੀ ਖੋਟੀ ਮਤਿ ਨਾਸ਼ ਹੋ ਗਈ। ਨਾਨਕ (ਗੁਰੂ ਜੀ ਕਥਨ ਕਰਦੇ ਹਨ) ਜਦੋਂ ਨਾਸ਼ ਰਹਿਤ ਪ੍ਰਭੂ ਮਿਲ ਪਏ ਤਾਂ (ਜੀਵ=ਇਸਤਰੀ) ਪਵਿੱਤਰ ਹੋ ਗਈ।੩।

ਸੂਰਜ ਕਿਰਣ ਵਿੱਚ ਮਿਲਣ ਤੇ (ਕਿਰਣ ਸੂਰਜ ਦਾ ਰੂਪ ਇਸ ਤਰ੍ਹਾਂ ਅਭੇਦ ਹੋ ਜਾਂਦਾ ਹੈ ਜਿਵੇਂ) ਪਾਣੀ ਦਾ ਪਾਣੀ ਹੋ ਜਾਂਦਾ ਹੈ। ਤਿਵੇਂ ਜਦੋਂ ਜੀਵ ਦੀ ਜੋਤੀ (ਪਰਮ) ਜੋਤਿ ਵਿੱਚ ਰਲੀ ਤਾਂ (ਜੀਵ ਬ੍ਰਹਮ ਦਾ) ਸੰਪੂਰਨ ਰੂਪ ਹੋ ਗਿਆ। (ਫਿਰ ਉਸ ਨੂੰ ਹਰ ਪਾਸੇ) ਬ੍ਰਹਮ ਦਿਸਦਾ ਹੈ, ਬ੍ਰਹਮ ਸੁਣਦਾ ਨੂੰ ਸੁਣਦਾ ਹੈ, ਨਿਰੋਲ ਇੱਕ (ਵਾਹਿਗੁਰੂ) ਨੂੰ ਹੀ ਕਥਨ ਕਰਦਾ ਹੈ। ਸਾਰੀ ਆਤਮਾ ਦਾ ਪਸਾਰਾ ਕਰਣਹਾਰ ਕਰਤਾਰ ਹੈ, (ਉਸ) ਪ੍ਰਭੂ ਤੋਂ ਬਿਨਾ (ਉਹ ਕਿਸੇ ਨੂੰ) ਨਹੀਂ ਜਾਣਦਾ। (ਉਹ ਪ੍ਰਭੂ) ਆਪ ਕਰਤਾ (ਪੁਰਖ) ਹੈ, ਆਪ ਹੀ (ਉਸ) ਪ੍ਰਭੂ ਤੋਂ ਬਿਨਾ (ਉਹ ਕਿਸੇ ਨੂੰ) ਨਹੀਂ ਜਾਣਦਾ। (ਉਹ ਪ੍ਰਭੂ) ਆਪ ਕਰਤਾ (ਪੁਰਖ) ਹੈ, ਆਪ ਹੀ ਭੋਗਣ ਵਾਲਾ ਹੈ, (ਉਸਨੇ) ਆਪ ਹੀ (ਸੰਸਾਰ ਰਚਣ ਲਈ) ਸਬੱਬ ਬਣਾਇਆ। ਨਾਨਕ (ਗੁਰੂ ਜੀ) ਕਥਨ ਕਰਦੇ ਹਨ ਕਿ (ਉਸ ਬ੍ਰਹਮ ਨੂੰ) ਓਹੀ (ਪੁਰਸ਼) ਜਾਣਦੇ ਹਨ ਜਿਨ੍ਹਾਂ ਨੇ ਹਰੀ ਦਾ (ਨਾਮ) ਰਸ ਪੀਤਾ ਹੈ।੪।੨।

# ਅਰਥ ਭੇਦ ਅਤੇ ਨਿਰਣੈ

**ਸੂਰਜ ਕਿਰਣਿ ਮਿਲੇ, ਜਲ ਕਾ ਜਲ ਹੂਆ ਰਾਮ ॥**

ਵੱਖ ਵੱਖ ਅਰਥ :

੧) (ਰਾਮ) ਹੇ ਭਾਈ ! ਜੈਸੇ ਸੂਰਜ ਕੀ ਕਿਰਨ ਮਿਲੇ ਭਾਵ ਲਗਣੇ ਸੇ ਬਰਫ ਕਾ ਟੁਕੜਾ ਜੋ ਪਹਿਲੇ ਭੀ ਜਲ ਕਾ ਸਰੂਪ ਹੀ ਥਾ ਪੀਛੇ ਭੀ ਜਲ ਰੂਪ ਹੀ ਹੂਆ ਹੈ। [ਫ.ਸ.

੨) (ਜਿਵੇਂ) ਸੂਰਜ ਦੀਆਂ ਕਿਰਣਾਂ ਲਗਦਿਆਂ ਹੀ (ਬਰਫ਼ ਰੂਪ) ਜਲ ਦਾ (ਫਿਰ) ਜਲ ਰੂਪ ਹੋ ਗਿਆ ਹੈ, ਇਵੇਂ ਗੁਰੂ ਸੂਰਜ ਦੀਆਂ ਉਪਦੇਸ਼ ਰੂਪ ਕਿਰਣਾਂ ਪ੍ਰਾਪਤ ਕਰਕੇ ਜੀਵਤ ਭਾਵ ਨੂੰ ਛੱਡ ਕੇ ਈਸ਼ਵਰ ਰੂਪ ਹੋ ਗਿਆ। [ਪੰ. ਨਰੈਣ ਸਿੰਘ

੩) ਅਭੇਦਤਾ ਇਉਂ ਹੋਈ ਹੈ ਜਿਵੇਂ ਸੂਰਜ ਵਿੱਚ ਕਿਰਣ ਜਾਂ ਜਲ ਵਿੱਚ ਜਲ ਮਿਲਦਾ ਹੈ। [ਸ਼ਬਦਾਰਥ

੪) ਹੇ ਭਾਈ ! (ਜਿਵੇਂ) ਸੂਰਜ ਦੀ ਕਿਰਣ ਨਾਲ ਮਿਲ ਕੇ (ਬਰਫ ਤੋਂ) ਪਾਣੀ ਦਾ ਪਾਣੀ ਬਣ ਜਾਂਦਾ ਹੈ। [ਦਰਪਣ

੫) ਪਰਮਾਤਮਾ ਵਾਹਿਗੁਰੂ ਸਾਹਿਬ **ਰੂਪੀ ਸੂਰਜ** ਖੁਦ ਆ ਕੇ (ਘੱਟ ਵਿਖੇ ਵੁਠ ਕੇ) ਆਤਮ ਕਿਰਣ ਵਿੱਚ ਮਿਲ ਗਏ (ਅਭੇਦ ਹੋ **ਗਏ) ਐਸੇ ਅਭੇਦ** ਹੋਏ ਜਿਵੇਂ ਜਲ ਦਾ ਜਲ ਹੀ ਹੋ ਜਾਂਦਾ ਹੈ। ਜਲ ਸਮੁੰਦਰ ਨੇ ਜਲ ਤਰੰਗ ਨੂੰ **ਭਿੰਨ ਕਰ ਕੇ** ਆਪਣੇ ਸਮਾਨ ਹੀ ਕਰ ਲਿਆ ਹੈ।

'ਕਿਰਣ ਸੂਰਜ ਵਿਖੇ ਆ ਮਿਲੀ' **ਅਰਥ** ਠੀਕ ਨਹੀਂ ਕਿਉਂਕਿ 'ਸੂਰਜ' ਪਦ ਦੇ ਜੱਜੇ ਅਖਰ ਨੂੰ ਸਿਹਾਰੀ ਨਹੀਂ ਜੋ 'ਵਿਖੇ' ਦੇ ਅਰਥ ਦੇਵੇ। ਨਾਲੇ ਜੇਕਰ ਕਿਰਣ ਮਿਲੀ ਦੇ ਅਰਥ ਸਹੀ ਹੁੰਦੇ ਤਾਂ 'ਕਿਰਣਿ ਮਿਲੇ' ਦੇ ਥਾਉਂ 'ਕਿਰਣਿ ਮਿਲੀ' **ਪਾਠ** ਹੁੰਦਾ। [ਗੁਰਬਾਣੀ ਵਿਲਖਣਤਾ, ਭਾ.ਸ. ਰਣਧੀਰ ਸਿੰਘ ਜੀ

**ਨਿਰਣੈ :** ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਵੀਚਾਰ ਅਨੁਸਾਰ 'ਕਿਰਣਿ' ਪਦ ਨੂੰ ਲਗੀ ਸਿਹਾਰੀ ਜਿਥੇ ਇਸਤਰੀਲਿੰਗ ਦੀ ਸੂਚਕ ਹੈ ਉਥੇ 'ਵਿਖੇ' ਦੇ ਅਰਥ ਵੀ ਦਿੰਦੀ ਹੈ। ਨਾਵ ਦੇ ਅਗੇ ਜੇ ਸਬੰਧਕੀ ਪਦ ਆ ਜਾਵੇ ਔਂਕੜ ਉਡ ਜਾਂਦਾ ਹੈ ਪਰ 'ਸਿਹਾਰੀ' ਨਹੀਂ ਉਡਦੀ। ਸੂਰਜ-ਪਦ ਨੂੰ ਔਂਕੜ ਇਸ ਕਰਕੇ ਨਹੀਂ ਲਗਾ ਕਿ ਵਾਹਿਗੁਰੂ ਰੂਪ ਸੂਰਜ ਹੋਣ ਕਰਕੇ ਸਤਿਕਾਰ ਵਜੋਂ ਇਸ ਪਦ ਨੂੰ ਬਹੁਵਚਨੀ ਸ਼ਬਦ ਜੋੜਾਂ ਵਿੱਚ ਲਿਖਿਆ ਗਿਆ ਹੈ। 'ਮਿਲੇ' ਕਿਰਿਆ ਦਾ ਕਰਤਾ 'ਸੂਰਜ' ਪਦ ਹੈ। ਲਗਮਾਤਰੀ ਨੇਮਾਂ ਅਨੁਸਾਰ ਆਪ ਜੀ ਨੇ ਜੋ ਅਰਥ ਕੀਤੇ ਹਨ, ਠੀਕ ਹਨ। ਗੁਰਬਾਣੀ ਵਿੱਚੋਂ ਇਸ ਸੰਬੰਧੀ ਇਸ ਪੰਕਤੀ ਨਾਲ ਮਿਲਦਾ ਜੁਲਦਾ ਪ੍ਰਮਾਣ ਵੀ ਮਿਲਦਾ ਹੈ:-

**ਝਿਲਿ ਮਿਲਿ ਝਿਲਕੈ ਚੰਦੁ ਨ ਤਾਰਾ ॥ ਸੂਰਜ ਕਿਰਣਿ ਨ ਬਿਜੁਲਿ ਗੈਣਾਰਾ ॥**
**ਅਕਥੀ ਕਥਉ ਚਿਹਨੁ ਨਹੀ ਕੋਈ, ਪੂਰਿ ਰਹਿਆ ਮਨਿ ਭਾਇਦਾ ॥** [ਪੰਨਾ ੧੦੩੩

ਜਿਥੇ ਇਕ ਸੂਰਜ ਦਾ ਸੰਕੇਤ ਹੈ ਉਥੇ ਇਸ ਦੇ ਜੱਜੇ ਨੂੰ ਔਂਕੜ ਲਗਾ ਹੋਇਆ ਹੈ:-

**ਭੈ ਵਿਚ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥** [ਪੰਨਾ ੪੬੪

# ਸਾਰੰਸ਼ ਅਤੇ ਸਿਧਾਂਤ

ਚੰਗੇ ਭਾਗਾਂ ਨਾਲ ਹਰੀ ਕੰਤ ਦਾ ਮਿਲਾਪ ਹੁੰਦਾ ਹੈ। ਦੁਖ ਬਿਮਾਰੀਆਂ ਦੀ ਗਲ ਤਾਂ ਇਕ ਪਾਸੇ ਰਹੀ, ਉਥੇ ਜਨਮ ਮਰਣ ਵੀ ਨੇੜੇ ਨਹੀਂ ਫਟਕਦਾ। ਇਸ ਲਈ ਸਖੀਆਂ ਸਹੇਲੀਆਂ ਮਿਲ ਕੇ ਖੁਸ਼ੀ ਦੇ ਮੰਗਲ ਗਾਉਂਦੀਆਂ ਹਨ। ਗੁਰਮੁਖ ਸਤਿਸੰਗਣਾ ਪਰਸਪਰ ਪਤੀ-ਪ੍ਰੇਮ ਦੀਆਂ ਗੱਲਾਂ ਕਰਦੀਆਂ ਹਨ। ਪਤੀ-ਪਰਮੇਸ਼ਰ ਦੇ ਪ੍ਰਗਟ ਹੋਣ ਤੇ ਜੋ ਆਤਮਿਕ ਅਨੰਦ ਤੇ ਖੇੜਾ ਆਉਂਦਾ ਹੈ, ਉਸ ਨੂੰ ਬਿਸਮਾਦੀ ਰੰਗਾਂ ਨਾਲ ਬਿਆਨ ਕੀਤਾ ਹੈ। ਉਸ ਪ੍ਰੀਤਮ ਨੂੰ ਭਗਤੀ ਦੀ ਠਗਉਰੀ ਨਾਲ ਹੀ ਮੋਹਿਆ ਜਾ ਸਕਦਾ ਹੈ। ਗੁਰਵਾਕ ਹਨ:-

**ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ ॥** [ਪੰਨਾ ੮੧

# ਬਿਲਾਵਲੁ ਮਹਲਾ ੫ ਛੰਤ ॥

**ੴ ਸਤਿਗੁਰ ਪ੍ਰਸਾਦਿ ॥ ਸਖੀ, ਆਉ ਸਖੀ, ਵਸਿ ਆਉ ਸਖੀ, ਅਸੀ ਪਿਰ ਕਾ ਮੰਗਲੁ ਗਾਵਹ ॥ ਤਜਿ ਮਾਨੁ ਸਖੀ, ਤਜਿ ਮਾਨੁ ਸਖੀ, ਮਤੁ ਆਪਣੇ ਪ੍ਰੀਤਮ ਭਾਵਹ ॥ ਤਜਿ ਮਾਨੁ ਮੋਹੁ ਬਿਕਾਰੁ ਦੂਜਾ, ਸੇਵਿ ਏਕੁ ਨਿਰੰਜਨੋ ॥ ਲਗੁ ਚਰਣ ਸਰਣ ਦਇਆਲ ਪ੍ਰੀਤਮ, ਸਗਲ ਦੁਰਤ ਬਿਖੰਡਨੋ ॥ ਹੋਇ ਦਾਸ ਦਾਸੀ, ਤਜਿ ਉਦਾਸੀ, ਬਹੁੜਿ ਬਿਧੀ ਨ ਧਾਵਾ ॥ ਨਾਨਕੁ ਪਇਅੰਪੈ ਕਰਹੁ ਕਿਰਪਾ, ਤਾਮਿ ਮੰਗਲੁ ਗਾਵਾ ॥੧॥ ਅੰਮ੍ਰਿਤੁ ਪ੍ਰਿਅ ਕਾ ਨਾਮੁ, ਮੈ ਅੰਧੁਲੇ ਟੋਹਨੀ ॥ ਓਹ ਜੋਹੈ ਬਹੁ ਪਰਕਾਰ, ਸੁੰਦਰਿ ਮੋਹਨੀ ॥ ਮੋਹਨੀ ਮਹਾ ਬਚਿਤ੍ਰਿ ਚੰਚਲਿ, ਅਨਿਕ ਭਾਵ ਦਿਖਾਵਏ ॥ ਹੋਇ ਢੀਠ ਮੀਠੀ ਮਨਹਿ ਲਾਗੈ, ਨਾਮੁ ਲੈਣ ਨ ਆਵਏ ॥ ਗ੍ਰਿਹ ਬਨਹਿ ਤੀਰੈ, ਬਰਤ ਪੂਜਾ, ਬਾਟ ਘਾਟੈ ਜੋਹਨੀ ॥ ਨਾਨਕੁ ਪਇਅੰਪੈ ਦਇਆ ਧਾਰਹੁ, ਮੈ ਨਾਮੁ ਅੰਧੁਲੇ ਟੋਹਨੀ ॥੨॥**

**ਪਦ ਅਰਥ :** ਵਸਿ=ਵਸ ਵਿੱਚ। ਮੰਗਲੁ=ਜਸ। ਗਾਵਹ=ਗਾਈਏ। ਤਜਿ ਮਾਨੁ=ਹੰਕਾਰ ਨੂੰ ਤਿਆਗ ਕੇ। ਮਤੁ=ਮਤਾਂ। ਨਿਰੰਜਨੋ=ਮਾਇਆ ਤੋਂ ਰਹਿਤ ਹਰੀ। ਸਗਲ ਦੁਰਤ=ਸਾਰੇ ਪਾਪਾਂ ਦੇ। ਬਿਖੰਡੋਨ=ਨਾਸ਼ ਕਰਨ ਵਾਲਾ। ਬਹੁੜਿ=ਮੁੜ ਕੇ। ਬਿਧੀ=ਤਰੀਕੇ ਨਾਲ। ਨਾ ਧਾਵਾ=ਨਾ ਦੌੜਾਂ ਭਜਾਂ। ਪਇਅੰਪੈ=ਬੇਨਤੀ ਕਰਦਾ ਹੈ। ਤਾਮਿ=ਤਦੋਂ।੧। ਪ੍ਰਿਅ=ਪਿਆਰੇ (ਪਰਮੇਸ਼ਰ) ਦਾ। ਟੋਹਨੀ=ਸੋਟੀ, ਟੇਕ। ਜੋਹੈ=ਤਕਦੀ ਹੈ। ਸੁੰਦਰਿ ਮੋਹਨਿ=ਸੋਹਣੀ ਮਤਵਾਲੀ (ਮਾਇਆ)। ਬਚਿਤ੍ਰਿ=ਹੈਰਾਨ ਕਰਨ ਵਾਲੀ। ਚੰਚਲਿ=ਚੰਚਲਤਾ ਵਾਲੀ। ਅਨਿਕ=ਅਨੇਕਾਂ (ਪ੍ਰਕਾਰ ਦੇ)। ਭਾਵ==ਹਾਵ=ਭਾਵ। ਮਨਹਿ=ਮਨ ਵਿੱਚ। ਗ੍ਰਿਹ=ਘਰ। ਬਨਹਿ=ਜੰਗਲਾਂ ਵਿੱਚ। ਤੀਰੈ=ਤੀਰਥਾਂ ਦੇ ਕੰਢਿਆਂ ਉਤੇ। ਬਰਤ ਪੂਜਾ=ਵਰਤ ਰਖਣੇ ਤੇ ਹੋਰ ਪੂਜਾ ਕਰਨ ਵਾਲੇ। ਬਾਟ ਘਾਟ=ਰਸਤੇ ਵਿੱਚ, ਪਤਣਾਂ ਤੇ। ਜੋਹਨੀ=ਵੇਖਦੀ ਹੈ। ਪਇਅੰਪੈ=ਬੇਨਤੀ ਕਰਦੀ ਹੈ।੨।

**ਅਰਥ :** ਹੇ ਸਖੀ ! (ਤੂੰ) ਆ, ਹੇ ਸਖੀ ! (ਤੂੰ) ਵਸ ਵਿੱਚ ਆ, (ਭਾਵ ਸਾਡੇ ਨਾਲ ਮਿਲ) ਅਸੀਂ (ਸਾਰੀਆਂ ਮਿਲ ਕੇ ਆਪਣੇ) ਪਤੀ (ਪਿਆਰੇ) ਦਾ ਮੰਗਲ ਗਾਈਏ। ਹੇ ਸਖੀ ! ਮਾਣ ਤਿਆਗ ਦੇ, ਮਤਾਂ ਮਾਣ ਤਿਆਗ ਕੇ (ਇਸ ਤਰ੍ਹਾਂ) ਆਪਣੇ ਪ੍ਰੀਤਮ ਦੇ (ਮਨ ਨੂੰ) ਚੰਗੀਆਂ ਲਗ ਜਾਈਏ। (ਹੇ ਸਖੀ !) ਮਾਣ, ਮੋਹ, ਵਿਕਾਰ, ਦੂਜਾ (ਭਾਉ) ਤਿਆਗ ਦੇ (ਅਤੇ) ਇੱਕ ਮਾਇਆ ਤੋਂ ਰਹਿਤ (ਪ੍ਰਭੂ ਨੂੰ) ਸੇਵ। (ਤੂੰ ਉਸ) ਦਇਆਲੂ ਪ੍ਰੀਤਮ ਦੀ ਚਰਣ ਸ਼ਰਣ ਵਿੱਚ ਪੈ ਜਾ (ਜੋ) ਸਾਰੇ ਪਾਪਾਂ ਨੂੰ ਨਾਸ਼ ਕਰਨ ਵਾਲਾ ਹੈ। (ਹੇ ਸਖੀ ! ਤੂੰ) ਉਦਾਸੀ ਨੂੰ ਤਿਆਗ ਕੇ (ਪ੍ਰਭੂ ਦੇ) ਚਰਨਾ ਵਿੱਚ ਅਰਦਾਸਿ ਕਰ ਕਿ ਮੈਂ ਦਾਸਾਂ ਦੀ ਦਾਸੀ (ਸੇਵਕਾ) ਬਣ ਜਾਵਾਂ, (ਆਪ ਜੀ ਦੇ) ਮੰਗਲ ਗਾਇਨ ਕਰਾਂ। ਨਾਨਕ (ਗੁਰੂ ਜੀ) ਕਥਨ ਕਰਦੇ ਹਨ ਕਿ ਹੇ ਪ੍ਰਭੂ ! ਕਿਰਪਾ ਕਰੋ ਤਾਂ ਜੋ ਫਿਰ ਕਿਸੇ ਬਿਧੀ ਨਾਲ ਵੀ (ਕਿਤੇ) ਵੀ ਮੈਂ ਕਿਸੇ ਪਾਸੇ ਨਾ ਦੌੜਾਂ ਭੱਜਾਂ।੧।

ਪਿਆਰੇ (ਪਤੀ ਪਰਮੇਸ਼ਰ) ਦਾ ਨਾਮੁ ਅੰਮ੍ਰਿਤ ਹੈ (ਜੋ ਮੈਂ) ਅੰਨ੍ਹੇ ਲਈ ਟੇਕ ਰੂਪ ਹੈ, ਓਹ (ਮਾਇਆ ਮੈਨੂੰ) ਕਈ ਤਰੀਕਿਆਂ ਨਾਲ ਵੇਖਦੀ ਹੈ। ਮਾਇਆ ਬਹੁਤ ਹੈਰਾਨ ਕਰਨ ਵਾਲੀ, ਚੰਚਲਤਾ ਵਾਲੀ, ਅਨੇਕ (ਪ੍ਰਕਾਰ ਦੇ) ਹਾਵ-ਭਾਵ ਦਿਖਾਉਂਦੀ ਹੈ। (ਉਹ) ਢੀਠ ਮਾਇਆ, ਮਨ ਵਿੱਚ ਬਹੁਤ

ਮਿੱਠੀ ਲਗਦੀ ਹੈ, (ਇਸ ਲਈ ਮਨ ਪਰਮੇਸ਼ਰ) ਦਾ ਨਾਮ ਲੈਣ ਲਈ ਤਿਆਰ ਨਹੀਂ ਹੁੰਦਾ। ਘਰ ਵਿੱਚ, ਜੰਗਲ ਵਿੱਚ, ਤੀਰਥਾਂ ਦੇ ਕੰਢਿਆਂ ਉਤੇ ਵਰਤ ਰਖਣ ਵਾਲਿਆਂ ਨੂੰ, ਪੂਜਾ (ਕਰਨ ਵਾਲਿਆਂ ਨੂੰ) ਰਸਤੇ ਵਿੱਚ ਚਲਣ ਵਾਲੇ ਪਾਂਧੀਆਂ ਨੂੰ ਪਤਣਾਂ ਤੇ (ਬੈਠਣ ਵਾਲਿਆਂ ਨੂੰ ਮਾਇਆ) ਤਾੜਦੀ ਹੈ। ਨਾਨਕ ਬੇਨਤੀ ਕਰਦਾ ਹੈ (ਕਿ ਹੇ ਪ੍ਰਭੂ ! ਮੇਰੇ ਤੇ ਕਿਰਪਾ ਕਰੋ ਕਿ) ਮੈਂ ਅੰਨ੍ਹੇ ਨੂੰ ਨਾਮ ਰੂਪ ਸੋਟੀ ਮਿਲ ਜਾਵੇ (ਤਾਂ ਜੋ ਮੈਂ ਤੇਰੇ ਦਰ ਤੇ ਪਹੁੰਚ ਸਕਾਂ)।੨।

**ਮੋਹਿ ਅਨਾਥ, ਪ੍ਰਿਅ ਨਾਥ, ਜਿਉ ਜਾਨਹੁ ਤਿਉ ਰਖਹੁ ॥ ਚਤੁਰਾਈ ਮੋਹਿ ਨਾਹਿ, ਰੀਝਾਵਉ ਕਹਿ ਮੁਖਹੁ ॥ ਨਹ ਚਤੁਰਿ ਸੁਘਰਿ ਸੁਜਾਨ ਬੇਤੀ, ਮੋਹਿ ਨਿਰਗੁਨਿ ਗੁਨੁ ਨਹੀ ॥ ਨਹ ਰੂਪ ਧੂਪ ਨ ਨੈਣ ਬੰਕੇ, ਜਹ ਭਾਵੈ ਤਹ ਰਖੁ ਤੁਹੀ ॥ ਜੈ ਜੈ ਜਇਅੰਪਹਿ ਸਗਲ ਜਾ ਕਉ, ਕਰੁਣਾਪਤਿ ਗਤਿ ਕਿਨਿ ਲਖਹੁ ॥ ਨਾਨਕੁ ਪਇਅੰਪੈ ਸੇਵ ਸੇਵਕੁ, ਜਿਉ ਜਾਨਹੁ ਤਿਉ ਮੋਹਿ ਰਖਹੁ ॥੩॥ ਮੋਹਿ ਮਛੁਲੀ, ਤੁਮ ਨੀਰ, ਤੁਝ ਬਿਨੁ ਕਿਉ ਸਰੈ ॥ ਮੋਹਿ ਚਾਤ੍ਰਿਕ ਤੁਮ ਬੂੰਦ, ਤ੍ਰਿਪਤਉ ਮੁਖਿ ਪਰੈ ॥ ਮੁਖਿ ਪਰੈ ਹਰੈ ਪਿਆਸ ਮੇਰੀ, ਜੀਅ ਹੀਆ ਪ੍ਰਾਨ ਪਤੇ ॥ ਲਾਡਿਲੇ ਲਾਡ ਲਡਾਇ ਸਭ ਮਹਿ, ਮਿਲੁ ਹਮਾਰੀ ਹੋਇ ਗਤੇ ॥ ਚੀਤਿ ਚਿਤਵਉ ਮਿਟੁ ਅੰਧਾਰੇ, ਜਿਉ ਆਸ ਚਕਵੀ ਦਿਨੁ ਚਰੈ ॥ ਨਾਨਕੁ ਪਇਅੰਪੈ ਪ੍ਰਿਅ ਸੰਗਿ ਮੇਲੀ, ਮਛੁਲੀ ਨੀਰੁ ਨ ਵੀਸਰੈ ॥੪॥**

**ਪਦ ਅਰਥ :** ਪ੍ਰਿਅ ਨਾਥ=ਹੇ ਪਿਆਰੇ ਮਾਲਕ !। ਰੀਝਾਵਉ=ਪ੍ਰਸੰਨ ਕਰ ਸਕਾਂ। ਮੁਖਹੁ=ਮੂੰਹ ਤੋਂ। ਸੁਘਰਿ ਸੁਜਾਨ=ਸੁਘੜ, ਸਿਆਣੀ। ਬੇਤੀ=ਜਾਣਨ ਵਾਲੀ। ਧੂਪ=ਸੁਗੰਧੀ। ਬੰਕੇ= ਸੁੰਦਰ। ਜਇਅੰਪਹਿ=ਉਚਾਰਦੇ, ਕਰਦੇ ਹਨ। ਕਰੁਣਾਪਤਿ= ਦਇਆ ਦੇ ਪਤੀ (ਮਾਲਕ)।੩। ਮੋਹਿ= ਮੈਂ। ਨੀਰ=ਪਾਣੀ। ਕਿਉ ਸਰੈ=ਕਿਵੇਂ ਨਿਭ ਸਕਦਾ ਹੈ?। ਚਾਤ੍ਰਿਕ=ਪਪੀਹਾ। ਮੁਖਿ=ਮੂੰਹ ਵਿੱਚ। ਪਰੈ=ਪੈਂਦੀ ਹੈ। ਹਰੈ=ਦੂਰ ਹੋਵੇ। ਚੀਤਿ=ਚਿਤ ਵਿੱਚ। ਚਰੈ=ਚੜ੍ਹੇ। ਪਇਅੰਪੈ=ਆਖਦਾ ਹੈ।੪।

**ਅਰਥ :** ਹੇ ਪਿਆਰੇ ਮਾਲਕ ! ਮੈਂ ਅਨਾਥ (ਗਰੀਬ, ਨਿਮਾਣਾ) ਹਾਂ, ਜਿਵੇਂ ਵੀ ਜਾਣੋ ਤਿਵੇਂ (ਮੈਨੂੰ ਆਪਣੇ ਚਰਨਾਂ ਵਿੱਚ) ਰਖ ਲਵੋ। ਮੇਰੇ ਵਿੱਚ ਕੋਈ ਚਤੁਰਾਈ (ਚਾਲਾਕੀ ਤੇ ਸਿਆਣਪ) ਨਹੀਂ ਹੈ ਕਿਹੜੇ ਮੂੰਹ ਤੋਂ (ਮੈਂ ਤੈਂ ਹਰੀ ਦੀ ਸਿਫਤ ਕਰਕੇ ਤੈਨੂੰ) ਪ੍ਰਸੰਨ ਕਰ ਲਵਾਂ। (ਹੇ ਪਿਆਰੇ !) ਨਾ ਮੈਂ ਚਤੁਰ (ਚਾਲਾਕ) ਹਾਂ, ਨਾ ਸੁਘੜ, ਸਿਆਣੀ ਨਾ ਕੁਝ ਜਾਣਨ ਵਾਲੀ ਹਾਂ, ਮੈਂ ਨਿਰਗੁਣ ਵਿੱਚ ਕੋਈ ਗੁਣ ਨਹੀਂ ਹੈ। ਨਾ (ਮੇਰਾ ਸੁੰਦਰ) ਰੂਪ ਹੈ, ਨਾ ਸੁਗੰਧੀ ਹੈ, ਨਾ ਸੁੰਦਰ ਨੈਣ ਹਨ, ਜਿਥੇ (ਆਪ ਜੀ ਨੂੰ) ਭਾਉਂਦਾ ਹੈ ਉਥੇ ਮੈਨੂੰ ਰਖੋ। ਜਿਸ (ਪ੍ਰਭੂ) ਨੂੰ ਸਾਰੇ (ਜੀਵ) ਜੈ ਜੈਕਾਰ ਕਰਦੇ ਹਨ (ਹੇ ਭਾਈ !) ਉਸ ਦਇਆ ਦੇ ਪਤੀ ਨੂੰ (ਮੈਂ) ਕਿਸ ਤਰੀਕੇ ਨਾਲ ਜਾਣ=ਪਛਾਣ ਸਕਦਾ ਹਾਂ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ! ਮੈਂ ਆਪ ਦੇ) ਸੇਵਕਾਂ ਦਾ ਸੇਵਕ ਹਾਂ ਜਿਵੇਂ ਵੀ ਜਾਣੋ, ਤਿਵੇਂ ਮੈਨੂੰ (ਆਪਣੇ ਚਰਨਾਂ ਵਿੱਚ ਹੀ) ਰਖੋ ।੩।

(ਹੇ ਪਿਆਰੇ !) ਮੈਂ ਮੱਛੀ ਹਾਂ, ਤੁਸੀਂ ਪਾਣੀ ਹੋ, ਤੇਰੇ ਬਿਨਾ (ਮੇਰਾ ਕਾਰਜ) ਕਿਵੇਂ ਨਿਭੇ? (ਭਾਵ ਤੇਰੇ ਬਿਨਾ ਮੇਰੀ ਜੀਵਨ-ਗੁਜ਼ਰਾਨ ਨਹੀਂ ਹੋ ਸਕਦੀ)। ਮੈਂ ਪਪੀਹਾ ਹਾਂ, ਤੁਸੀਂ (ਸ੍ਵਾਂਤੀ) ਬੂੰਦ ਹੋ, (ਜਦੋਂ ਸ੍ਵਾਂਤੀ ਬੂੰਦ) ਮੂੰਹ ਵਿੱਚ ਪੈਂਦੀ ਹੈ ਤਾਂ ਪਪੀਹਾ ਤ੍ਰਿਪਤ ਹੁੰਦਾ ਹੈ। (ਇਸੇ ਤਰ੍ਹਾਂ) ਹੇ ਮੇਰੀ ਜਿੰਦ ਦੇ

ਮਾਲਕ ! ਹੇ ਮੇਰੇ ਹਿਰਦੇ ਦੇ ਮਾਲਕ ! ਮੈਂ ਪਪੀਹੇ ਦੇ (ਮੂੰਹ ਵਿੱਚ ਨਾਮ ਰੂਪ ਸ੍ਵਾਂਤੀ ਬੂੰਦ) ਪੈਂਦੀ ਹੈ ਤਾਂ ਮੇਰੀ ਪਿਆਸ ਦੂਰ ਕਰਦੀ ਹੈ, ਉਹ ਵਾਹਿਗੁਰੂ ਮੇਰੇ ਜੀਵਨ, ਹਿਰਦੇ ਅਤੇ ਪ੍ਰਾਣਾਂ ਦਾ ਪਤੀ ਹੈ। (ਹੇ ਪਿਆਰੇ ਪ੍ਰਭੂ ! ਤੂੰ) ਸਾਰਿਆਂ ਵਿੱਚ (ਬੈਠ ਕੇ ਸਭ ਨੂੰ ਮਾਤ ਪਿਤਾ ਵਾਂਗ) ਲਾਡ ਲਡਾਉਂਦਾ ਹੈਂ, ਮੈਨੂੰ ਮਿਲੋ (ਤਾਂ ਜੋ ਮੇਰੀ) ਗਤੀ (ਮੁਕਤੀ) ਹੋ ਜਾਵੇ। ਜਿਵੇਂ ਚਕਵੀ ਸੂਰਜ ਦੇ ਚੜ੍ਹਨ ਦੀ ਆਸ ਲਾਈ ਰਖਦੀ ਹੈ, (ਤਿਵੇਂ ਮੈਂ) ਆਪਣੇ ਚਿਤ ਵਿੱਚ ਚਿਤਵਦੀ ਰਹਿੰਦੀ ਹਾਂ (ਹੇ ਮੇਰੀ ਅਗਿਆਨਤਾ ਦੇ) ਹਨੇਰੇ! ਦੂਰ ਹੋ ਜਾ। ਨਾਨਕ ਆਖਦਾ ਹੈ ਕਿ ਹੇ ਪਿਆਰੇ ! (ਮੈਨੂੰ ਮੱਛਲੀ ਨੂੰ) ਆਪਣੇ ਨਾਲ ਮੇਲੋ, (ਮੈਂ) ਮੱਛੀ ਨੂੰ (ਤੇਰਾ ਨਾਮ ਰੂਪੀ) ਪਾਣੀ (ਕਦੇ) ਨਹੀਂ ਭੁਲ ਸਕਦਾ।੪।

**ਧਨਿ ਧੰਨਿ ਹਮਾਰੇ ਭਾਗ, ਘਰਿ ਆਇਆ ਪਿਰੁ ਮੇਰਾ ॥ ਸੋਹੇ ਬੰਕ ਦੁਆਰ, ਸਗਲਾ ਬਨੁ ਹਰਾ ॥ ਹਰ ਹਰਾ ਸੁਆਮੀ ਸੁਖਹਗਾਮੀ, ਅਨਦ ਮੰਗਲ ਰਸੁ ਘਣਾ ॥ ਨਵਲ ਨਵਤਨ ਨਾਹੁ ਬਾਲਾ, ਕਵਨ ਰਸਨਾ ਗੁਨ ਭਣਾ॥ ਮੇਰੀ ਸੇਜ ਸੋਹੀ ਦੇਖਿ ਮੋਹੀ, ਸਗਲ ਸਹਸਾ ਦੁਖੁ ਹਰਾ ॥ ਨਾਨਕੁ ਪਇਅੰਪੈ ਮੇਰੀ ਆਸ ਪੂਰੀ, ਮਿਲੇ ਸੁਆਮੀ ਅਪਰੰਪਰਾ ॥੫॥੧॥੩॥**

**ਪਦ ਅਰਥ :** ਧਨਿ ਧੰਨਿ=ਧੰਨਤਾ ਯੋਗ ਭਾਵ ਬਹੁਤ ਚੰਗੇ। ਘਰਿ=(ਹਿਰਦੇ ਰੂਪੀ) ਘਰ ਵਿੱਚ। ਸੋਹੇ=ਸ਼ੋਭਨੀਕ ਹੋ ਗਏ। ਬਨ=ਭਾਵ ਬਾਗ਼। ਹਰਾ=ਹਰਾ ਭਰਾ। ਸੁਖਹਗਾਮੀ=ਸੁਖ ਦੇਣ ਵਾਲਾ। ਘਣਾ=ਬਹੁਤ। ਨਵਲ=ਨਵਾਂ। ਨਾਹੁ=ਪਤੀ। ਭਣਾ=ਕਥਨ ਕਰਾਂ। ਸੋਹੀ=ਸਜ ਗਈ। ਸਹਸਾ= ਸੰਸਾ। ਦੁਖ ਹਰਾ=ਦੁਖ ਦੂਰ ਹੋ ਗਿਆ। ਅਪਰੰਪਰਾ=ਪਰੇ ਤੋਂ ਪਰੇ, ਬੇਅੰਤ।੫।

**ਅਰਥ :** ਮੇਰੇ ਭਾਗ ਧੰਨਤਾ ਯੋਗ ਭਾਵ ਬਹੁਤ ਚੰਗੇ ਹਨ (ਕਿਉਂਕਿ) ਮੇਰਾ ਪਿਆਰਾ-ਪਤੀ (ਮੇਰੇ ਹਿਰਦੇ ਰੂਪੀ) ਘਰ ਵਿੱਚ ਆ ਵਸਿਆ ਹੈ (ਭਾਵ ਸਾਖਿਆਤਕਾਰ ਹੋਇਆ ਹੈ)। (ਮੇਰੇ ਸਰੀਰ ਰੂਪੀ ਘਰ ਦੇ ਦਰਵਾਜੇ (ਭਾਵ ਸਾਰੇ ਇੰਦ੍ਰੇ) ਸ਼ੋਭਨੀਕ ਹੋਏ ਹਨ (ਮਾਨੋ) ਸਾਰਾ (ਹਿਰਦੇ ਰੂਪੀ) ਬਾਗ਼ ਹਰਾ ਭਰਾ ਹੋ ਗਿਆ ਹੈ। (ਮੇਰਾ) ਮਾਲਕ (ਜੋ ਸਭ ਨੂੰ) ਹਰਾ ਕਰਨ ਵਾਲਾ (ਤੇ) ਸੁਖ ਅਨੰਦ-ਮੰਗਲ ਦੇਣ ਵਾਲਾ ਹੈ (ਉਸ ਨੂੰ ਮਿਲ ਕੇ) ਬਹੁਤ ਰਸ ਬਣ ਗਿਆ ਹੈ। (ਉਹ) ਨਿਤ ਨਵਾਂ ਹੈ, ਸਭ ਤੋਂ ਉਚਾ ਪਤੀ ਹੈ (ਮੈਂ ਉਸ ਦੇ) ਗੁਣ ਕਿਹੜੀ ਰਸਨਾ ਨਾਲ ਕਥਨ ਕਰਾਂ? "ਹਮਰੀ ਜਿਹਵਾ ਏਕ ਪ੍ਰਭ, ਹਰਿ ਕੇ ਗੁਣ ਅਗਮ ਅਥਾਹ" (ਪੰਨਾ ੧੩੧੪)। (ਹੇ ਸਖੀਏ !) ਮੇਰੀ (ਹਿਰਦੇ ਰੂਪ) ਸੇਜ ਸੋਹਣੀ ਸਜ ਗਈ ਹੈ (ਮੈਂ ਵਾਹਿਗੁਰੂ ਨੂੰ) ਵੇਖ ਕੇ ਮੋਹੀ ਗਈ ਹਾਂ, ਸਾਰਾ ਸੰਸਾ ਤੇ ਦੁਖ ਦੂਰ ਹੋ ਗਿਆ ਹੈ। ਨਾਨਕ (ਗੁਰੂ ਜੀ) ਕਥਨ ਕਰਦੇ ਹਨ ਕਿ ਮੇਰੀ ਆਸ ਪੂਰੀ ਹੋ ਗਈ ਹੈ (ਕਿਉਂਕਿ ਮੈਨੂੰ) ਪਰੇ ਤੋਂ ਪਰੇ ਬੇਅੰਤ ਸੁਆਮੀ ਮਿਲ ਗਏ ਹਨ।੫।੧।੩।

## ਅਰਥ ਭੇਦ ਅਤੇ ਨਿਰਣੈ

**ਜੈ ਜੈ ਜਇਅੰਪਹਿ ਸਗਲ ਜਾ ਕਉ, ਕਰੁਣਾਪਤਿ ਗਤਿ ਕਿਨਿ ਲਖਹੁ ॥**

ਵੱਖ ਵੱਖ ਅਰਥ :

1) ਹੇ ਵਾਹਿਗੁਰੂ ! ਜਿਸ ਤੇਰੇ ਕੋ ਤੀਨ ਲੋਕ ਮੈਂ ਸਭੀ ਜੈ ਜੈ (ਅੰਪਹਿ) ਉਚਾਰਨ ਕਰਤੇ ਹੈਂ ਹੇ ਪਤ ਅਬ ਕਿਰਪਾ ਕਰਕੇ ਮੇਰੀ ਗਤੀ ਕਿਉਂ ਨਹੀਂ ਲਖਤੇ ਹੈਂ?। [ਫ.ਸ.

2) ਸਾਰੇ ਜਿਸ ਨੂੰ ਜੈ ਜੈ ਕਰਕੇ ਜਪਦੇ ਹਨ (ਹੇ ਜੀਵ ! ਉਸ) ਕਰਣਾਪਤੀ ਦੀ ਗਤੀ ਨੂੰ ਕਿਉਂ ਨਹੀਂ ਜਾਣਦੇ ਹੋ? [ਪੰ. ਨਰੈਣ ਸਿੰਘ

3) ਜੈ ਜੈ ਅਲਾਪਦੇ ਹਨ, ਜੈ ਜੈ ਬੋਲਦੇ ਹਨ (ਸਾਰੇ ਜਿਸ ਨੂੰ) ਹੇ ਦਇਆ ਦੇ ਮਾਲਕ ! ਤੇਰੀ ਗਤੀ ਕੌਣ ਪਾ ਸਕਦਾ ਹੈ? [ਸ਼ਬਦਾਰਥ

4) ਹੇ ਤਰਸ ਕੇ ਮਾਲਕ ਪ੍ਰਭੂ ! (ਤੂੰ **ਐਸਾ ਹੈਂ**) ਜਿਸ ਦੇ ਸਾਰੇ ਜੀਵ ਜੈ ਜੈ ਕਾਰ ਉਚਾਰਦੇ ਹਨ। ਤੂੰ ਕਿਹੋ ਜਿਹਾ ਹੈਂ, ਕਿਸੇ ਨੇ ਭੀ ਇਹ ਭੇਤ ਨਹੀਂ ਸਮਝਿਆ। [ਦਰਪਣ

੫) ਹੇ ਕਿਰਪਾ ਪਤੀ ਪਰਮਾਤਮਾ ! ਮੈਂ ਆਪ ਦੀ ਗਤੀ ਕਿਨਿ-ਕਿਸ ਪ੍ਰਕਾਰ ਜਾਨਣਾ ਕਰਾਂ? ਵਾ ਹੇ ਕਿਰਪਾ ਪਤੀ ਪਰਮਾਤਮਾ ਮੇਰੀ ਗਤੀ ਆਪ (ਕਿਨਿ ਲਖਹੁ) ਕਿਉਂ ਨਹੀਂ ਜਾਣਦੇ ਹੋ। [ਸੰ.ਸ.

(ਨੋਟ- 'ਗੁਰਬਾਣੀ ਪਾਠ ਦਰਸ਼ਨ' ਵਿੱਚ ਵੀ ਪਾਠ "ਕਰੁਣਾ-ਪਤਿ, ਗਤਿ ਕਿ ਨਿ ਲਖਹੁ" ਅੰਕਿਤ ਹੈ ਅਤੇ 'ਕਿ ਨਿ' ਦੇ ਅਰਥ 'ਕਿਉਂ ਨਹੀਂ' ਕੀਤੇ ਹਨ।))

**ਨਿਰਣੈ :** ਪੰਜਾਬੀ ਮਹਾਨ ਕੋਸ਼ ਵਿੱਚ **'ਕਿਨ'** ਪਦ ਦੇ ਅਰਥ ਇਉਂ ਦਰਜ ਹਨ:-

ਸਰਵ-ਕਿਸ ਦਾ ਬਹੁ ਵਚਨ "ਕਿਨ ਬਿਧਿ ਮਿਲੀਐ ਕਿਨ ਬਿਧਿ ਬਿਛੁਰੈ" (ਮਾਝ ਮ: ੨) ੩. ਕ੍ਰਿ.ਵਿ. ਕਿਉਂ ਨਾ, ਕਿਉਂ ਨਹੀਂ, "ਉਠ ਕਿਨ ਜਪਹਿ ਮੁਰਾਰਿ" (ਸ. ਕਬੀਰ) ਕਿਨਿ=ਕਿਨ੍ਹਾਂ ਨੇ। ੨. ਕਿਸ ਬਿਧਿ ਨਾਲ। ਕਿਉਂ ਕਰ। "ਕਿਨਿ **ਕਹੀਐ ਕਿਉ ਵੇਖੀਐ** ਭਾਈ, ਕਰਤਾ ਏਕੁ ਅਕਥ" (ਸੋਰ. ਮ. ੫)।

ਸੋ, ਇਸ ਪੰਕਤੀ ਵਿੱਚ **'ਕਿਨਿ ਬਿਧਿ'** ਤੋਂ ਭਾਵ ਹੈ **'ਕਿਸ ਬਿਧੀ ਨਾਲ'**। (ਤੈਨੂੰ) ਪ੍ਰਭੂ ਨੂੰ ਸਾਰੇ ਹੀ ਜੈ ਜੈਕਾਰ ਕਰਦੇ ਹਨ, ਹੇ ਦਇਆ ਦੇ ਮਾਲਕ ! (ਮੈਂ ਤੇਰੀ) ਗਤੀ ਕਿਸ ਬਿਧੀ ਨਾਲ ਜਾਣ ਸਕਦਾ ਹਾਂ? (ਭਾਵ ਜਾਣਨ ਤੋਂ ਅਸਮਰਥ ਹਾਂ), ਇਹ ਅਰਥ ਲਗਮਾਤਰੀ ਨੇਮਾਂ ਨਾਲ ਬਣਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿੱਚ ਸਖੀਆਂ ਜਿਨ੍ਹਾਂ ਨੂੰ ਪਤੀ-ਪ੍ਰੀਤਮ ਦੇ ਮਿਲਾਪ ਦਾ ਚਾਉ ਹੈ, ਆਪਸ ਵਿੱਚ ਇੱਕ ਦੂਜੇ ਨੂੰ ਆਵਾਜ਼ਾਂ ਮਾਰਦੀਆਂ ਹਨ, ਆਓ ਸਖੀਓ ! ਆਓ, ਅਸੀਂ ਮਿਲ ਕੇ ਆਪਣੇ ਪ੍ਰੀਤਮ ਦੀਆਂ ਵਡਿਆਈਆਂ ਦਾ ਮੰਗਲ ਕਰੀਏ। ਇਹ ਪਰਸਪਰ ਪਿਆਰ ਹੈ।

ਪਤੀ-ਪਰਮੇਸ਼ਰ ਦੇ ਮਿਲਾਪ ਲਈ ਹਉਮੈ, ਬਹੁ-ਰੰਗੀ ਮਾਇਆ ਦੇ ਹਾਵ-ਭਾਵ ਅਤੇ ਹੋਰ ਵਿਖਾਵੇ ਦੇ ਕਰਮ ਛਡ ਕੇ ਉਸ ਦੀ ਚਰਨੀ ਪੈ ਜਾਈਏ। ਪ੍ਰੀਤ ਵੀ ਬਾਹਰਮੁਖੀ ਨਹੀਂ, ਮੱਛੀ-ਨੀਰ, ਚਾਤ੍ਰਿਕ-ਬੂੰਦ, ਚਕਵੀ-ਸੂਰਜ ਵਾਲੀ ਪ੍ਰੀਤ। ਅਸੀਂ ਮਨ ਵਿੱਚ ਝਾਤੀ ਮਾਰੀਏ, ਕੀ ਸਾਡੀ ਅਜਿਹੀ ਹਾਲਤ ਹੈ? ਜਿਵੇਂ ਪਪੀਹਾ ਸਵਾਂਤੀ ਬੂੰਦ ਬਿਨਾ ਸ਼ਾਂਤ ਨਹੀਂ ਹੋ ਸਕਦਾ ਤਿਵੇਂ ਜਿਗਿਆਸੂ ਨਾਮ ਰੂਪੀ ਸ੍ਵਾਂਤੀ ਬੂੰਦ ਤੋਂ ਬਿਨਾ ਕਿਵੇਂ ਜੀਉਂਦਾ ਰਹਿ ਸਕਦਾ ਹੈ?

ਕੀਰਤਨ ਕਰਨ ਵੇਲੇ ਜਾਂ ਗੁਰਬਾਣੀ ਦਾ ਪਾਠ ਕਰਨ ਵੇਲੇ ਬੇਸ਼ਕ ਰਸੀਲੇ ਗਲੇ ਨਾਲ "ਮੋਹਿ ਮਛੁਲੀ ਤੁਮ ਨੀਰ, ਤੁਝ ਬਿਨੁ ਕਿਉ ਸਰੈ" ਸ਼ਬਦ ਪੜ੍ਹਦੇ ਰਹੀਏ ਪਰ ਸਾਡੇ ਅੰਦਰ ਇਹੋ ਜਿਹੀ ਤੜਪ ਪੈਦਾ ਨਹੀਂ ਹੋਈ। ਪ੍ਰਭੂ ਪਿਆਰਾ ਸਭ ਹਿਰਦਿਆਂ ਵਿੱਚ ਬੈਠਾ ਆਪਣੇ ਲਾਡ ਵਾਲੇ ਕੌਤਕ ਕਰ ਰਿਹਾ ਹੈ ਪਰ ਜੀਵ-ਇਸਤਰੀ ਪਤੀ-ਮਿਲਾਪ ਦਾ ਰੰਗ ਓਦੋਂ ਹੀ ਮਾਣ ਸਕਦੀ ਹੈ, ਜਦੋਂ ਆਪਣਾ-ਆਪ ਸਮਰਪਿਤ ਕਰਦੀ ਹੈ। ਓਦੋਂ "ਮੇਰੀ ਸੇਜ ਸੋਹੀ ਦੇਖਿ ਮੋਹੀ..." ਪੜ੍ਹਨ ਤੇ ਜੋ ਅਨੰਦ ਪ੍ਰਾਪਤ ਹੁੰਦਾ ਹੈ ਉਸ ਦਾ ਰੱਸ ਕੋਈ ਸੁਹਾਗ=ਭਾਗ ਵਾਲੀ ਇਸਤਰੀ ਹੀ ਜਾਣ ਤੇ ਮਾਣ ਸਕਦੀ ਹੈ।

ਸਿਧਾਂਤ ਇਹ ਹੈ ਕਿ ਸਚੇ ਦਿਲੋਂ ਉਸ ਪ੍ਰਭੂ ਨੂੰ ਮਿਲਣ ਲਈ ਚਤੁਰਾਈਆਂ ਤੇ ਸਿਆਣਪਾਂ ਦੀ ਲੋੜ ਨਹੀਂ, ਉਸ ਪਾਸ ਤਾਂ ਨਿਮਾਣਾ ਤੇ ਨਿਤਾਣਾ ਹੋ ਕੇ ਜੋਦੜੀ ਕਰਨ ਦੀ ਲੋੜ ਹੈ:-

**ਮੋਹਿ ਅਨਾਥ ਪ੍ਰਿਅ ਨਾਥ, ਜਿਉ ਜਾਨਹੁ ਤਿਉ ਰਖਹੁ ॥**

## ਬਿਲਾਵਲੁ ਮਹਲਾ ੫ ਛੰਤ ਮੰਗਲ ॥

ੴ ਸਤਿਗੁਰ ਪ੍ਰਸਾਦਿ ॥ਸਲੋਕੁ॥ ਸੁੰਦਰ ਸਾਂਤਿ ਦਇਆਲ ਪ੍ਰਭ, ਸਰਬ ਸੁਖਾ ਨਿਧਿ ਪੀਉ ॥ ਸੁਖ ਸਾਗਰ ਪ੍ਰਭ ਭੇਟਿਐ, ਨਾਨਕ ਸੁਖੀ ਹੋਤ ਇਹੁ ਜੀਉ ॥੧॥ ਛੰਤ॥ ਸੁਖ ਸਾਗਰ ਪ੍ਰਭੁ ਪਾਈਐ, ਜਬ ਹੋਵੈ ਭਾਗੋ ਰਾਮ ॥ ਮਾਨਨਿ ਮਾਨੁ ਵਞਾਈਐ, ਹਰਿ ਚਰਣੀ ਲਾਗੋ ਰਾਮ ॥ ਛੋਡਿ ਸਿਆਨਪ ਚਾਤੁਰੀ, ਦੁਰਮਤਿ ਬੁਧਿ ਤਿਆਗੋ ਰਾਮ ॥ ਨਾਨਕ, ਪਉ ਸਰਣਾਈ ਰਾਮਰਾਇ, ਥਿਰੁ ਹੋਇ ਸੁਹਾਗੋ ਰਾਮ ॥੧॥ ਸੋ ਪ੍ਰਭੁ ਤਜਿ ਕਤ ਲਾਗੀਐ, ਜਿਸੁ ਬਿਨੁ ਮਰਿ ਜਾਈਐ ਰਾਮ ॥ ਲਾਜ ਨ ਆਵੈ ਅਗਿਆਨ ਮਤੀ, ਦੁਰਜਨ ਬਿਰਮਾਈਐ ਰਾਮ ॥ ਪਤਿਤ ਪਾਵਨ ਪ੍ਰਭੁ ਤਿਆਗਿ ਕਰੇ, ਕਹੁ ਕਤ ਠਹਰਾਈਐ ਰਾਮ ॥ ਨਾਨਕ, ਭਗਤਿ ਭਾਉ ਕਰਿ ਦਇਆਲ ਕੀ, ਜੀਵਨ ਪਦੁ ਪਾਈਐ ਰਾਮ ॥੨॥ ਸ੍ਰੀ ਗੋਪਾਲੁ ਨ ਉਚਰਹਿ, ਬਲਿ ਗਈਏ ਦੁਹਚਾਰਣਿ ਰਸਨਾ ਰਾਮ ॥ ਪ੍ਰਭੁ ਭਗਤਿ ਵਛਲੁ ਨਹ ਸੇਵਹੀ, ਕਾਇਆ ਕਾਕ ਗ੍ਰਸਨਾ ਰਾਮ ॥ ਭ੍ਰਮਿ ਮੋਹੀ ਦੂਖ ਨ ਜਾਣਹੀ, ਕੋਟਿ ਜੋਨੀ ਬਸਨਾ ਰਾਮ ॥ ਨਾਨਕ, ਬਿਨੁ ਹਰਿ ਅਵਰੁ ਜਿ ਚਾਹਨਾ, ਬਿਸਟਾ ਕ੍ਰਿਮ ਭਸਮਾ ਰਾਮ ॥੩॥ ਲਾਇ ਬਿਰਹੁ ਭਗਵੰਤ ਸੰਗੇ, ਹੋਇ ਮਿਲੁ ਬੈਰਾਗਨਿ ਰਾਮ ॥ ਚੰਦਨ ਚੀਰ ਸੁਗੰਧ ਰਸਾ, ਹਉਮੈ ਬਿਖੁ ਤਿਆਗਨਿ ਰਾਮ ॥ ਈਤ ਊਤ ਨਹ ਡੋਲੀਐ, ਹਰਿ ਸੇਵਾ ਜਾਗਨਿ ਰਾਮ ॥ ਨਾਨਕ, ਜਿਨਿ ਪ੍ਰਭੁ ਪਾਇਆ ਆਪਣਾ, ਸਾ ਅਟਲ ਸੁਹਾਗਨਿ ਰਾਮ ॥੪॥੧॥੪॥

### ਉਚਾਰਨ ਸੇਧ

**ਬਿੰਦੀ ਸਹਿਤ :** ਉਚਰਹਿਂ, ਸੇਵਹੀਂ, ਜਾਣਹੀਂ, ਭਸਮਾਂ।

**ਬਿੰਦੀ ਰਹਿਤ :** ਸੁਖਾ ਨਿਧਿ (ਸਮਾਸੀ ਪਦ), ਗਈਏ।

**ਪਦ ਅਰਥ :** ਸੁਖਾ ਨਿਧਿ=ਸੁਖਾਂ ਦਾ ਖ਼ਜ਼ਾਨਾ। ਪੀਉ=ਪਤੀ ਪਰਮੇਸ਼ਰ। ਭੇਟਿਐ=ਮਿਲਣ ਨਾਲ। ਹੋਤ=ਹੁੰਦਾ ਹੈ। ਜੀਉ=ਜੀਵ। ਭਾਗੋ=ਭਾਗ, ਕਿਸਮਤ। ਮਾਨਨਿ=ਹੇ ਮਾਣ (ਹੰਕਾਰੀ) ਵਾਲੀ ਇਸਤਰੀਏ!। ਵਞਾਈਐ=ਦੂਰ ਕਰ ਦੇ। ਰਾਮਰਾਇ=ਰਾਮਰਾਜੇ, ਪ੍ਰਭੂ ਪਾਤਿਸ਼ਾਹ। ਥਿਰੁ=ਪੱਕਾ। ਤਜਿ=ਤਿਆਗ ਕੇ। ਕਤ= ਕਿਥੇ?। ਲਾਜ=ਸ਼ਰਮ। ਅਗਿਆਨ ਮਤੀ=ਗਿਆਨ ਹੀਣ ਬੁਧੀ ਵਾਲਾ। ਦੁਰਜਨ=ਭੈੜੇ ਮਨੁੱਖਾਂ ਵਿੱਚ। ਬਿਰਮਾਈਐ=ਪਰਚਿਆ ਰਹਿੰਦਾ ਹੈ। ਪਤਿਤ ਪਾਵਨ=ਆਚਰਨ ਤੋਂ ਡਿਗੇ ਹੋਏ ਮਨੁੱਖ ਨੂੰ ਪਵਿਤਰ ਕਰਨ ਵਾਲਾ ਵਾਹਿਗੁਰੂ। ਕਰੇ=ਕਰਕੇ। ਕਹੁ=ਦਸ। ਭਗਤਿ ਭਾਉ=ਪ੍ਰੇਮਾ ਭਗਤੀ।੨। ਸ੍ਰੀ ਗੋਪਾਲੁ=ਪ੍ਰਿਥਵੀ ਦਾ ਪਾਲਕ ਪ੍ਰਭੂ। ਨ ਉਚਰਹਿ=ਤੂੰ ਨਹੀਂ ਉਚਾਰਦੀ। ਬਲਿ ਗਈਏ=ਹੇ ਸੜ ਜਾਣੀਏਂ!। ਦੁਹਚਾਰਣਿ ਰਸਨਾ=ਹੇ ਮੰਦੇ ਕੰਮਾਂ ਵਿੱਚ ਪਈ ਹੋਈ ਜੀਭੇ!।

ਕਾਕ=ਕਾਂ। ਗ੍ਰਸਨਾ=ਫੜ ਕੇ (ਖਾ ਰਹੇ ਹਨ)। ਭ੍ਰਮਿ ਮੋਹਿ=ਭਰਮ ਵਿੱਚ ਠੱਗੀ ਹੋਈ। ਬਿਸਟਾ ਕ੍ਰਿਮ=ਵਿਸ਼ਟਾ ਦਾ ਕੀੜਾ। ਭਸਮਾ=ਸੁਆਹ।੩। ਬਿਰਹੁ=ਪਿਆਰ। ਸੰਗੇ=ਨਾਲ। ਬੈਰਾਗਨਿ=ਵੈਰਾਗਣ ਹੋ ਕੇ। ਚੰਦਨ=ਸੁਗੰਧੀ। ਚੀਰ=ਕਪੜੇ।ਸੁਗੰਧ ਰਸਾ=ਸੁਗੰਧੀਆਂ ਦੇ ਰੱਸ। ਬਿਖੁ=ਜ਼ਹਿਰ। ਤਿਆਗਨਿ= ਤਿਆਗ ਦਿੰਦੇ ਹਨ। ਈਤ ਊਤ=ਇਥੇ ਉਥੇ, ਲੋਕ ਪਰਲੋਕ। ਸਾ=ਓਹ (ਜੀਵ ਇਸਤਰੀ)।੪।

**ਅਰਥ :** (ਉਹ) ਦਇਆਲੂ ਪ੍ਰਭੂ ਸੁੰਦਰ (ਰੂਪ ਵਾਲਾ ਅਤੇ) ਸ਼ਾਂਤ ਚਿਤ ਵਾਲਾ ਹੈ (ਉਹ) ਪਤੀ ਸਾਰੇ ਸੁਖਾਂ ਦੀ ਨਿਧੀ (ਖ਼ਜ਼ਾਨਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੁਖਾਂ ਦੇ ਸਮੁੰਦਰ ਨੂੰ ਭੇਟਣ ਨਾਲ, ਇਹ ਜੀਵ ਸੁਖੀ ਹੋ ਜਾਂਦਾ ਹੈ।੧।

**ਛੰਤ॥ –** ਸੁਖਾਂ ਦਾ ਸਮੁੰਦਰ ਪ੍ਰਭੂ (ਤਦ) ਪਾਈਦਾ ਹੈ ਜਦੋਂ (ਪੂਰਾ) ਭਾਗ ਹੋਵੇ। ਹੇ ਮਾਣ (ਅਹੰਕਾਰ ਵਾਲ਼ੀ) ਇਸਤਰੀਏ ! ਅਹੰਕਾਰ ਨੂੰ ਦੂਰ ਕਰ (ਅਤੇ) ਹਰੀ ਦੇ ਚਰਨਾਂ ਨਾਲ ਲਗ। ਚਤੁਰਾਈ ਤੇ ਸਿਆਣਪਾਂ ਛਡ ਕੇ ਖੋਟੀ ਬੁਧੀ ਨੂੰ ਤਿਆਗ ਦੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ ਇਸਤਰੀ ! ਤੂੰ) ਰਾਮ ਰਾਜੇ (ਪ੍ਰਭੂ) ਦੀ ਸ਼ਰਣ ਪੈ ਜਾ (ਫਿਰ ਤੇਰਾ) ਸੁਹਾਗ ਪੱਕਾ ਹੋ ਜਾਵੇਗਾ।੧।

(ਹੇ ਜੀਵ !) ਜਿਸ (ਪ੍ਰਭੂ) ਤੋਂ ਬਿਨਾ ਮਰ ਜਾਈਦਾ ਹੈ, ਉਸ ਪ੍ਰਭੂ (ਪਰਮਾਤਮਾ) ਨੂੰ ਛਡ ਕੇ ਕਿਸ ਨਾਲ ਲਗੀਏ?। ਗਿਆਨ ਹੀਣ ਬੁਧੀ ਵਾਲੇ (ਪੁਰਸ਼ਾਂ) ਨੂੰ ਸ਼ਰਮ ਨਹੀਂ ਆਉਂਦੀ (ਉਹ) ਭੈੜੇ ਮਨੁੱਖਾਂ ਵਿੱਚ ਪਰਚੇ ਰਹਿੰਦੇ ਹਨ। ਪਤਿਤਾਂ ਨੂੰ ਪਵਿਤਰ ਕਰਨ ਵਾਲੇ ਪ੍ਰਭੂ ਨੂੰ ਛਡ ਕੇ ਦਸੋ (ਆਪਣੇ ਆਪ ਨੂੰ) ਕਿਥੇ ਠਹਿਰਾਈਏ (ਟਿਕਾਈਏ?)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ ! ਤੂੰ) ਦਇਆਲੂ ਪੁਰਖ ਦੀ ਪ੍ਰੇਮਾ ਭਗਤੀ ਕਰ, (ਫਿਰ) ਜੀਵਨ ਪਦ ਪਾ ਲਵੇਂਗਾ।੨।

ਹੇ ਭੈੜੇ ਆਚਰਨ ਵਾਲੀਏ ! ਹੇ ਸੜ ਜਾਣੀਏ ਜੀਭੇ ! (ਤੂੰ) ਪ੍ਰਭੂ ਦਾ ਨਾਮ ਨਹੀਂ ਉਚਾਰਦੀ। (ਤੂੰ) ਭਗਤੀ ਨਾਲ ਪਿਆਰ ਕਰਨ ਵਾਲੇ ਪ੍ਰਭੂ ਨੂੰ ਸੇਂਵਦੀ ਨਹੀਂ, (ਤੇਰੀ ਕਾਇਆਂ) ਨੂੰ (ਮੌਤ ਰੂਪੀ) ਕਾਂ ਨੇ ਗ੍ਰਸ ਲੈਣਾ (ਭਾਵ ਖਾ ਜਾਣਾ ਹੈ, ਤੂੰ) ਭਰਮ ਵਿੱਚ ਲਗੀ ਹੋਈ ਹੈਂ। (ਤੂੰ ਜਮਾਂ ਦੇ) ਦੁੱਖਾਂ ਨੂੰ ਨਹੀਂ ਜਾਣਦੀ ਕਿ (ਨਾਮ ਤੋਂ) ਬਿਨਾ (ਤੈਨੂੰ) ਕਰੋੜਾਂ ਜੂਨੀਆਂ ਵਿੱਚ ਵਸਣਾ (ਪਵੇਗਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦੇ (ਨਾਮ ਤੋਂ) ਬਿਨਾ ਜਿਹੜੀ ਹੋਰ (ਪਦਾਰਥਾਂ ਦੀ) ਚਾਹਨਾ ਹੈ (ਉਹ) ਵਿਸ਼ਟਾ ਦੇ ਕੀੜੇ ਵਾਂਗ ਭਸਮ ਹੋਣਾ ਹੈ (ਭਾਵ ਵਿਕਾਰਾਂ ਵਿੱਚ ਸੜ ਕੇ ਸੁਆਹ ਹੋਣਾ ਹੈ)।੩।

(ਹੇ ਸਖੀ !) ਭਗਵਾਨ ਦੇ ਨਾਲ (ਆਪਣੀ) ਪ੍ਰੀਤਿ ਲਾ (ਅਤੇ) ਵੈਰਾਗਣ ਹੋ ਕੇ (ਭਗਵੰਤ ਨੂੰ) ਮਿਲ। ਚੰਦਨ, ਸੁੰਦਰ ਬਸਤਰ ਪਹਿਨਣਾ, ਸੁਗੰਧੀਆਂ ਮਲਣੀਆਂ, (ਪਦਾਰਥਾਂ ਦੇ) ਰਸ (ਅਤੇ) ਹਉਮੈ ਰੂਪੀ ਜ਼ਹਿਰ ਨੂੰ ਤਿਆਗ ਦੇ। (ਇਹਨਾਂ ਰੱਸਾਂ ਦੀ ਪ੍ਰਾਪਤੀ ਲਈ ਤੈਨੂੰ) ਇਧਰ ਉਧਰ ਨਹੀਂ ਡੋਲਣਾ ਚਾਹੀਦਾ, (ਸਗੋਂ) ਹਰੀ ਦੀ ਸੇਵਾ ਵਿੱਚ ਜਾਗਣਾ (ਤਤਪਰ ਹੋਣਾ) ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਜੀਵ ਇਸਤਰੀ ਨੇ) ਆਪਣਾ ਪ੍ਰਭੂ (ਪਤੀ) ਪਾ ਲਿਆ ਹੈ (ਉਹ ਇਸਤਰੀ) ਸਦਾ ਲਈ ਅਟੱਲ ਸੁਹਾਗ ਵਾਲੀ ਹੋ ਗਈ ਹੈ।੪।੧।੪।

## ਅਰਥ ਭੇਦ ਅਤੇ ਨਿਰਣੈ

**ਮਾਨਨਿ ਮਾਨੁ ਵਞਾਈਐ, ਹਰਿ ਚਰਣੀ ਲਾਗੋ ਰਾਮ ॥**

ਵੱਖ ਵੱਖ ਅਰਥ :

1) ਹੇ (ਮਾਨਨਿ) ਮਾਨ ਵਾਲੀ ਸਖੀਏ ! ਮਾਨ ਕੋ ਗਵਾਇ ਦੇਈਏ ਗਵਾਇ ਕਰ ਹਰੀ (ਰਾਮ) ਬਿਆਪਕ ਸਰੂਪ ਕੇ ਚਰਨੋ ਮੈ ਲਾਗਨਾ ਕਰੋ। [ਫ.ਸ.

2) ਹੇ ਮਾਨ ਵਾਲੀਏ ! ਮਾਨ ਨੂੰ ਦੂਰ ਕਰ ਦੇਹੁ, ਅਤੇ ਹਰੀ ਦੀ ਚਰਣੀ ਲਗ ਰਹੁ। [ਪੰ. ਨਰੈਣ ਸਿੰਘ ਤੇ ਸੰ.ਸ.

3) ਮਾਨ ਨਿਮਾਨੁ=ਮਾਨ ਅਪਮਾਨ, ਇੱਜ਼ਤ ਤੇ ਬੇਇਜ਼ਤੀ ਦਾ ਖਿਆਲ ਛਡ ਦੇਈਏ। [ਸ਼ਬਦਾਰਥ

4) ਹੇ ਜੀਵ ਇਸਤਰੀ ! (ਮਾਣ ਤਿਆਗ ਕੇ) ਪ੍ਰਭੂ ਦੇ ਚਰਨਾਂ ਵਿੱਚ ਜੁੜੀ ਰਹੁ। [ਦਰਪਣ

**ਨਿਰਣੈ:** ਪੰਜਾਬੀ ਮਹਾਨ ਕੋਸ਼ ਕ੍ਰਿਤ ਭਾ: ਕਾਨ੍ਹ ਸਿੰਘ ਜੀ ਨਾਭਾ ਵਿੱਚ 'ਮਾਨਨਿ' ਪਦ ਦੇ ਅਰਥ ਇਉਂ ਦਰਜ ਕੀਤੇ ਹਨ: ਸੰ. ਮਾਨਿਨੀ. ਵਿ=ਮਾਨ ਵਾਲੀ "ਮਾਨਨਿ! ਮਾਨ ਵਞਾਈਐ"(ਬਿਲਾ. ਛੰਤ ਮ:੫)। ਮਾਨ ਅਪਮਾਨ ਦੋਹਾਂ ਨੂੰ ਤਿਆਗਣ ਵਾਲਾ ਸੰਕੇਤ ਇਸ ਛੰਤ ਦੀ ਕਿਸੇ ਪੰਕਤੀ ਚੋਂ ਨਹੀਂ ਮਿਲਦਾ। ਫਿਰ ਗੁਰਬਾਣੀ ਵਿਆਕਰਣ ਦੀ ਕੋਈ ਘੁੰਡੀ ਪ੍ਰਚਲਤ ਅਰਥਾਂ ਵਿੱਚ ਵਿਘਨਕਾਰੀ ਵੀ ਨਹੀਂ ਹੈ। ਇਸ ਲਈ ਪੁਰਾਤਨ ਅਰਥ ਹੀ ਠੀਕ ਮੰਨਣੇ ਚਾਹੀਦੇ ਹਨ। ਸ਼ਬਦਾਰਥ ਵਾਲੇ ਅਰਥ ਠੀਕ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਮੰਗਲ ਵਿੱਚ ਭੀ ਪਿਛਲਾ ਵਿਸ਼ਾ ਹੀ ਚਲ ਰਿਹਾ ਹੈ। ਪਹਿਲਾਂ ਸਲੋਕ ਵਿੱਚ ਪ੍ਰਭੂ ਦੀ ਉਸਤਤਿ ਕੀਤੀ ਹੈ ਕਿ ਉਹ ਸੁੰਦਰ, ਦਿਆਲੂ ਅਤੇ ਸਾਰੇ ਸੁਖਾਂ ਦਾ ਖ਼ਜ਼ਾਨਾ ਹੈ, ਉਸ ਦੇ ਮਿਲਣ ਦਾ ਮਾਰਗ "ਮਾਨਨਿ ਮਾਨੁ ਵਞਾਈਐ, ਹਰਿ ਚਰਣੀ ਲਾਗੋ ਰਾਮ" ਹੈ। ਖੋਟੇ ਪੁਰਸ਼ਾਂ ਦੀ ਸੰਗਤ ਕਰਨ ਲਗਿਆਂ ਸ਼ਰਮ ਆਉਣੀ ਚਾਹੀਦੀ ਹੈ। ਜੇ ਰਸਨਾ ਪ੍ਰਭੂ ਦਾ ਨਾਮ ਨਹੀਂ ਉਚਾਰਦੀ, ਜੇ ਦੇਹੀ ਸਾਈਂ ਦੀ ਸੇਵਾ ਨਹੀਂ ਕਰਦੀ ਤਾਂ ਇਸ ਨੂੰ ਸ਼ਿੰਗਾਰ ਕਰਕੇ ਸਜਾਉਣ ਅਤੇ ਸੁੰਦਰ ਭੋਜਨ ਖਿਲਾ ਕੇ ਰਿਸ਼ਟ ਪੁਸ਼ਟ ਬਣਾਉਣ ਦਾ ਕੀ ਲਾਭ? ਜਦ ਕਿ ਇਸ ਨੇ ਵਿਕਾਰਾਂ ਵਿੱਚ ਸੜ ਕੇ ਸੁਆਹ ਹੀ ਹੋ ਜਾਣਾ ਹੈ।

ਸਿਧਾਂਤ ਇਹ ਹੈ ਕਿ ਜੀਵ-ਇਸਤਰੀ ਬੈਰਾਗਣ ਬਣ ਕੇ ਭਗਵੰਤ ਨਾਲ ਪ੍ਰੇਮ ਕਰੇ। ਇਧਰ ਉਧਰ ਟਪਲਾਉਣ ਦੀ ਲੋੜ ਨਹੀਂ, ਹਰੀ-ਪਤੀ ਦੀ ਸੇਵਾ ਲਈ ਚੇਤੰਨ ਹੋਵੇ। ਜਿਸ ਜੀਵ-ਇਸਤਰੀ ਨੇ ਆਪਣਾ ਪ੍ਰਭੂ ਪਤੀ ਪਾ ਲਿਆ ਹੈ, ਸਹੀ ਅਰਥਾਂ ਵਿੱਚ ਉਹ ਹੀ ਅਟਲ ਸੁਹਾਗਣਿ ਕਹੀ ਜਾ ਸਕਦੀ ਹੈ।

**ਬਿਲਾਵਲੁ ਮਹਲਾ ੫ ॥ ਹਰਿ ਖੋਜਹੁ ਵਡਭਾਗੀਹੋ, ਮਿਲਿ ਸਾਧੂ ਸੰਗੇ ਰਾਮ ॥ ਗੁਨ ਗੋਵਿਦ ਸਦ ਗਾਈਅਹਿ, ਪਾਰਬ੍ਰਹਮ ਕੈ ਰੰਗੇ ਰਾਮ ॥ ਸੋ ਪ੍ਰਭੁ ਸਦਹੀ ਸੇਵੀਐ, ਪਾਈਅਹਿ ਫਲ ਮੰਗੇ ਰਾਮ ॥ ਨਾਨਕ, ਪ੍ਰਭ ਸਰਨਾਗਤੀ, ਜਪਿ ਅਨਤ ਤਰੰਗੇ ਰਾਮ ॥੧॥ ਇਕੁ ਤਿਲੁ ਪ੍ਰਭੂ ਨ ਵੀਸਰੈ, ਜਿਨਿ ਸਭੁ ਕਿਛੁ ਦੀਨਾ ਰਾਮ ॥ ਵਡਭਾਗੀ ਮੇਲਾਵੜਾ, ਗੁਰਮੁਖਿ ਪਿਰੁ ਚੀਨ੍ਹਾ ਰਾਮ ॥ ਬਾਹ ਪਕੜਿ ਤਮ ਤੇ ਕਾਢਿਆ, ਕਰਿ ਅਪੁਨਾ ਲੀਨਾ ਰਾਮ ॥ ਨਾਮੁ ਜਪਤ ਨਾਨਕ ਜੀਵੈ, ਸੀਤਲੁ ਮਨੁ ਸੀਨਾ ਰਾਮ ॥੨॥ ਕਿਆ ਗੁਣ ਤੇਰੇ ਕਹਿ ਸਕਉ, ਪ੍ਰਭ ਅੰਤਰਜਾਮੀ ਰਾਮ ॥ ਸਿਮਰਿ ਸਿਮਰਿ ਨਾਰਾਇਣੈ, ਭਏ ਪਾਰਗਰਾਮੀ ਰਾਮ ॥ ਗੁਨ ਗਾਵਤ ਗੋਬਿੰਦ ਕੇ, ਸਭ ਇਛ ਪੁਜਾਮੀ ਰਾਮ ॥ ਨਾਨਕ, ਉਧਰੇ ਜਪਿ ਹਰੇ, ਸਭਹੂ ਕਾ ਸੁਆਮੀ ਰਾਮ ॥੩॥ ਰਸ ਭਿੰਨਿਅੜੇ ਅਪੁਨੇ ਰਾਮ ਸੰਗੇ, ਸੇ ਲੋਇਣ ਨੀਕੇ ਰਾਮ ॥ ਪ੍ਰਭ ਪੇਖਤ ਇਛਾ ਪੁੰਨੀਆ, ਮਿਲਿ ਸਾਜਨ ਜੀ ਕੇ ਰਾਮ॥ ਅੰਮ੍ਰਿਤ ਰਸੁ ਹਰਿ ਪਾਇਆ, ਬਿਖਿਆ ਰਸ ਫੀਕੇ ਰਾਮ॥ ਨਾਨਕ ਜਲੁ ਜਲਹਿ ਸਮਾਇਆ, ਜੋਤੀ ਜੋਤਿ ਮੀਕੇ ਰਾਮ ॥੪॥੨॥੫॥੯॥**

# ਉਚਾਰਨ ਸੇਧ

**ਬਿੰਦੀ ਸਹਿਤ :** ਗਾਈਅਹਿੰ, ਪਾਈਅਹਿੰ, ਵਡਭਾਗੀਂ, ਬਾਂਹ, ਸਕਉਂ, ਇੱਛਾਂ, ਪੁੰਨੀਆਂ।

**ਪਦ ਅਰਥ :** ਗਾਈਅਹਿ=ਗਾਉਣੇ ਚਾਹੀਦੇ ਹਨ। ਰੰਗੇ=ਪ੍ਰੇਮ ਵਿੱਚ। ਪਾਈਅਹਿ=ਪਾ ਲਈਦੇ ਹਨ। ਫਲ ਮੰਗੇ=(ਮੂੰਹ) ਮੰਗੇ ਫਲ। ਅਨਤ ਤਰੰਗੇ=ਅਨੰਤ ਤਰੰਗਾਂ (ਲਹਿਰਾਂ ਦੇ ਮਾਲਕ ਨੂੰ)। ਵਡਭਾਗੀ=ਵਡੇ ਭਾਗਾਂ ਨਾਲ। ਮੇਲਾਵੜਾ=ਮਿਲਾਪ। ਚੀਨਾ=ਪਛਾਣਿਆਂ। ਬਾਹ=ਬਾਂਹ। ਤਮ ਤੇ=ਹਨੇਰੇ (ਖੂਹ) ਚੋਜ਼। ਸੀਨਾ=ਛਾਤੀ।੨। ਸੀਤਲ=ਠੰਢਾ, ਸ਼ਾਂਤ। ਭਏ ਪਾਰਗਰਾਮੀ=ਪਾਰ ਹੋ ਗਏ, ਤਰ ਗਏ। ਪੁਜਾਮੀ=ਪੂਰਨ ਹੋਈਆਂ ਹਨ। ਭਿੰਨਿਅੜੇ=ਭਿੱਜੇ ਹੋਏ। ਲੋਇਣ=ਅੱਖਾਂ, ਨੇਤਰ। ਨੀਕੇ=ਚੰਗੇ, ਸ੍ਰੇਸ਼ਟ। ਮੀਕੇ=ਇਕਮਿਕ ਹੋ ਗਏ।੪।

**ਅਰਥ :** ਹੇ ਵਡੇਭਾਗਾਂ ਵਾਲੇ (ਜਗਿਆਸੂ !) ਸਾਧੂਆਂ ਨਾਲ ਮਿਲ ਕੇ ਹਰੀ ਨੂੰ ਲਭੋ। ਪਰਮੇਸ਼ਰ ਦੇ ਪ੍ਰੇਮ ਵਿੱਚ ਟਿੱਕ ਕੇ ਸਦਾ ਗੋਵਿੰਦ ਦੇ ਗੁਣ ਗਾਉਣੇ ਚਾਹੀਦੇ ਹਨ। ਉਸ ਪ੍ਰਭੂ ਨੂੰ ਸਦਾ ਹੀ ਸੇਵਣਾ ਚਾਹੀਦਾ ਹੈ, (ਜਿਸ ਤੋਂ) ਮੂੰਹ ਮੰਗੇ ਫਲ ਪਾ ਲਈਦੇ ਹਨ। ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਜੀਵ!) ਪ੍ਰਭੂ ਦੀ ਸ਼ਰਣ ਵਿੱਚ (ਟਿੱਕ ਕੇ ਉਸ) ਅਨੰਤ ਤਰੰਗਾਂ ਦੇ (ਮਾਲਕ ਨੂੰ) ਜਪ।੧।

(ਹੇ ਭਾਈ !) ਜਿਸ ਪ੍ਰਭੂ ਨੇ ਸਭ ਕੁਝ ਦਿੱਤਾ ਹੈ (ਉਹ) ਇੱਕ ਤਿਲ ਮਾਤਰ (ਸਮੇਂ ਲਈ ਵੀ ਮੈਨੂੰ) ਨਹੀਂ ਭੁਲਦਾ। ਵਡੇਭਾਗਾਂ ਨਾਲ (ਉਸ ਦਾ) ਮਿਲਾਪ ਹੋਇਆ (ਅਤੇ) ਗੁਰੂ ਰਾਹੀਂ (ਉਸ) ਪਤੀ (ਪਰਮਾਤਮਾ) ਨੂੰ ਪਛਾਣਿਆ ਹੈ। (ਉਸ ਪ੍ਰਭੂ ਨੇ) ਬਾਂਹ ਪਕੜ ਕੇ (ਅਗਿਆਨਤਾ ਰੂਪੀ) ਹਨੇਰੇ (ਖੂਹ ਚੋਂ ਆਪਣਾ ਦਾਸ) ਜਾਣ ਕੇ (ਮੈਨੂੰ ਬਾਹਰ) ਕਢ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਜਪਦਿਆਂ (ਜੋ ਮਨੁੱਖ) ਜੀਉਂਦਾ ਹੈ (ਉਸ ਦਾ) ਮਨ ਅਤੇ ਛਾਤੀ ਠੰਡੇ-ਠਾਰ ਹੋ ਜਾਂਦੇ ਹਨ।੨।

ਹੇ ਅੰਤਰਜਾਮੀ ਪ੍ਰਭੂ ! ਮੈਂ ਤੇਰੇ ਕਿਹੜੇ ਕਿਹੜੇ ਗੁਣ ਬਿਆਨ ਕਰ ਸਕਾਂ? (ਭਾਵ ਬੇਅੰਤ ਹਨ ਅਤੇ ਤੂੰ) ਅੰਤਰਜਾਮੀ ਹੈਂ? (ਹੇ ਭਾਈ !) ਨਾਰਾਇਣ ਨੂੰ ਸਿਮਰ ਸਿਮਰ ਕੇ (ਅਨਗਿਣਤ ਜੀਵ ਸੰਸਾਰ ਸਾਗਰ ਤੋਂ) ਪਾਰ ਹੋ ਗਏ ਹਨ। ਗੋਵਿੰਦ ਦੇ ਗੁਣ ਗਾਉਂਦਿਆਂ ਸਭ ਇਛਾਂ ਪੂਰੀਆਂ ਹੋ ਗਈਆਂ ਹਨ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਜੋ) ਸਾਰਿਆਂ ਦਾ ਮਾਲਕ ਹੈ, ਉਸ ਹਰੀ ਨੂੰ ਜਪ ਕੇ (ਅਨੇਕਾਂ ਲੋਕ ਸੰਸਾਰ ਸਾਗਰ ਤੋਂ) ਤਰ ਗਏ ਹਨ।੩।

ਹੇ ਭਾਈ ! (ਜੋ ਨੇਤਰ) ਆਪਣੇ ਰਾਮ ਦੇ ਨਾਲ ਪ੍ਰੇਮ **ਅੰਦਰ** ਭਿਜੇ ਹੋਏ ਹਨ, ਓਹ ਨੇਤਰ (ਬਹੁਤ) ਚੰਗੇ ਹਨ। ਪ੍ਰਭੂ ਸਜਣ ਜੀ ਦੇ ਦਰਸ਼ਨ ਕਰਦਿਆਂ (ਉਸਨੂੰ) ਮਿਲ ਕੇ (ਭ) ਇਛ਼ਾਵਾਂ ਪੂਰਨ ਹੋ ਗਈਆਂ ਹਨ। ਹਰੀ ਦਾ ਅੰਮ੍ਰਿਤ ਰਸ (ਨਾਮ) ਪਾ ਲਿਆ ਹੈ (ਅਤੇ) ਵਿਸ਼ਿਆਂ ਦੇ ਫਿਕੇ ਰੱਸ (ਤਿਆਗ ਦਿੱਤੇ ਹਨ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਵੇਂ) ਜਲ, ਜਲ ਵਿੱਚ ਸਮਾਅ ਜਾਂਦਾ ਹੈ (ਤਿਵੇਂ ਉਸ ਪਰਮ) ਜੋਤਿ ਵਿੱਚ (ਸਾਡੀ) ਜੋਤ (ਮਿਲ ਕੇ) ਇਕ-ਮਿਕ ਹੋ ਗਈ ਹੈ (ਭਾਵ ਅਭੇਦ ਹੋ ਗਈ ਹੈ)।੪।੨।੫।੯।

# ਸਾਰੰਸ਼ ਅਤੇ ਸਿਧਾਂਤ

ਇਹ ਆਖਰੀ ਛੰਤ ਹੈ। ਇਸ ਵਿੱਚ ਭੀ ਜੀਵ ਨੂੰ ਪ੍ਰਭੂ ਖੋਜਣ ਦੀ ਪ੍ਰੇਰਨਾ ਦਿੱਤੀ ਗਈ ਹੈ। ਜਿਸ ਪ੍ਰਭੂ ਨੇ ਸੁੰਦਰ ਸਰੀਰ, ਹੱਥ, ਪੈਰ, ਨੇਤਰ ਰਸਨਾ ਆਦਿ ਦਿੱਤੇ ਹਨ, ਉਸ ਨੂੰ ਇੱਕ ਤਿਲ ਮਾਤਰ ਵੀ ਮਨ ਤੋਂ ਨਹੀਂ ਭੁਲਾਉਣਾ ਚਾਹੀਦਾ ਹੈ। ਜੇ ਭੁਲਾ ਦਿੱਤਾ ਤਾਂ ਇਸ ਤੋਂ ਵੱਡੀ ਕਿਹੜੀ ਅਕ੍ਰਿਤਘਣਤਾ ਹੈ।

ਧੰਨ ਹਨ ਉਹ ਜੀਵ ਜਿਨ੍ਹਾਂ ਨੂੰ ਪ੍ਰਭੂ ਨੇ ਬਾਂਹ ਫੜ ਕੇ ਅਗਿਆਨਤਾ ਰੂਪ ਹਨੇਰੇ ਸੰਸਾਰ ਚੋਂ ਬਾਹਰ ਕੱਢ ਕੇ ਆਪਣਾ ਬਣਾ ਲਿਆ ਹੈ। ਚੌਥੇ ਪਦੇ ਵਿੱਚ ਤਾਂ ਗੁਰਦੇਵ ਪਿਤਾ ਜੀ ਨੇ ਕਮਾਲ ਹੀ ਕਰ ਦਿੱਤਾ ਹੈ। ਜਿਹੜੇ ਨੇਤਰ ਆਪਣੇ ਪ੍ਰੀਤਮ ਦਾ ਦਰਸ਼ਨ ਕਰਕੇ ਉਸ ਦੇ ਰੱਸ ਤੇ ਰੰਗ ਵਿੱਚ ਭਿਜ ਗਏ

ਹਨ, ਉਨ੍ਹਾਂ ਦੀ ਕਿਤਨੀ ਕੁ ਉਪਮਾ ਕੀਤੀ ਜਾਏ। ਜਿਨ੍ਹਾਂ ਨੇ ਅੰਮ੍ਰਿਤ-ਰਸ ਨੂੰ ਪ੍ਰਾਪਤ ਕਰ ਲਿਆ ਉਨ੍ਹਾਂ ਨੇ ਵਿਸ਼ੇ-ਰੱਸ ਫਿਕੇ ਜਾਣ ਕੇ ਉਕੇ ਹੀ ਤਿਆਗ ਦਿੱਤੇ ਹਨ ਅਤੇ ਓਹ ਨਾਮ-ਰੱਸ ਵਿੱਚ ਓਤਿ ਪੋਤਿ ਹੋ ਕੇ ਪਰਮਜੋਤੀ ਨਾਲ ਅਭੇਦ ਹੋ ਗਏ ਹਨ।

## ਬਿਲਾਵਲੁ ਕੀ ਵਾਰ ਮਹਲਾ ੪

**ੴ ਸਤਿਗੁਰ ਪ੍ਰਸਾਦਿ ॥ ਸਲੋਕ ਮ: ੪ ॥ ਹਰਿ ਉਤਮੁ ਹਰਿ ਪ੍ਰਭੁ ਗਾਵਿਆ, ਕਰਿ ਨਾਦੁ ਬਿਲਾਵਲੁ ਰਾਗੁ ॥ ਉਪਦੇਸੁ ਗੁਰੂ ਸੁਣਿ ਮੰਨਿਆ, ਧੁਰਿ ਮਸਤਕਿ ਪੂਰਾ ਭਾਗੁ ॥ ਸਭ ਦਿਨਸੁ ਰੈਣਿ ਗੁਣ ਉਚਰੈ, ਹਰਿ ਹਰਿ ਹਰਿ, ਉਰਿ ਲਿਵ ਲਾਗੁ ॥ ਸਭੁ ਤਨੁ ਮਨੁ ਹਰਿਆ ਹੋਇਆ, ਮਨੁ ਖਿੜਿਆ ਹਰਿਆ ਬਾਗੁ ॥ ਅਗਿਆਨੁ ਅੰਧੇਰਾ ਮਿਟਿ ਗਇਆ, ਗੁਰ ਚਾਨਣੁ ਗਿਆਨੁ ਚਰਾਗੁ ॥ ਜਨੁ ਨਾਨਕੁ ਜੀਵੈ ਦੇਖਿ ਹਰਿ, ਇਕ ਨਿਮਖ ਘੜੀ ਮੁਖਿ ਲਾਗੁ॥੧॥ ਮ: ੩ ॥ ਬਿਲਾਵਲੁ ਤਬ ਹੀ ਕੀਜੀਐ, ਜਬ ਮੁਖਿ ਹੋਵੈ ਨਾਮੁ ॥ ਰਾਗ ਨਾਦ ਸਬਦਿ ਸੋਹਣੇ, ਜਾ ਲਾਗੈ ਸਹਜਿ ਧਿਆਨੁ ॥ ਰਾਗ ਨਾਦ ਛੋਡਿ, ਹਰਿ ਸੇਵੀਐ, ਤਾ ਦਰਗਹ ਪਾਈਐ ਮਾਨੁ ॥ ਨਾਨਕ, ਗੁਰਮੁਖਿ ਬ੍ਰਹਮੁ ਬੀਚਾਰੀਐ, ਚੂਕੈ ਮਨਿ ਅਭਿਮਾਨੁ ॥੨॥ ਪਉੜੀ ॥ ਤੂ ਹਰਿ ਪ੍ਰਭੁ ਆਪਿ ਅਗੰਮੁ ਹੈ, ਸਭਿ ਤੁਧੁ ਉਪਾਇਆ ॥ ਤੂ ਆਪੇ ਆਪਿ ਵਰਤਦਾ, ਸਭੁ ਜਗਤੁ ਸਬਾਇਆ ॥ ਤੁਧੁ ਆਪੇ ਤਾੜੀ ਲਾਈਐ, ਆਪੇ ਗੁਣ ਗਾਇਆ ॥ ਹਰਿ ਧਿਆਵਹੁ ਭਗਤਹੁ ਦਿਨਸੁ ਰਾਤਿ, ਅੰਤਿ ਲਏ ਛਡਾਇਆ ॥ ਜਿਨਿ ਸੇਵਿਆ ਤਿਨਿ ਸੁਖੁ ਪਾਇਆ, ਹਰਿ ਨਾਮਿ ਸਮਾਇਆ ॥੧॥**

### ਉਚਾਰਨ ਸੇਧ

**ਬਿੰਦੀ ਸਹਿਤ :** ਜਾਂ, ਹੈਂ। **ਫੁਟਕਲ :** ਚਰਾਗ਼। **ਬਿੰਦੀ ਰਹਿਤ :** ਮੰਨਿਆ।

**ਪਦ ਅਰਥ :** ਉਤਮੁ=ਸ੍ਰੇਸ਼ਟ। ਕਰਿ ਨਾਦੁ=ਧੁਨੀ ਕਰਕੇ, ਭਾਵ ਗਾਇਨ ਕਰਕੇ। ਧੁਨਿ=ਧੁਰ ਤੋਂ, (ਹਰੀ ਦੀ ਦਰਗਾਹ ਤੋਂ)। ਮਸਤਕਿ=ਮੱਥੇ ਉਤੇ। ਉਰਿ=ਹਿਰਦੇ ਵਿੱਚ। ਲਿਵ ਲਾਗੁ=ਲਿਵ ਲਗ ਗਈ, ਸੁਰਤਿ ਜੁੜ ਗਈ ਹੈ। ਹਰਿਆ ਹੋਇਆ=ਹਰਾ ਭਰਾ (ਪ੍ਰਸੰਨ) ਹੋਇਆ। ਚਰਾਗ=ਚਿਰਾਗ਼, ਦੀਵਾ। ਦੇਖਿ ਹਰਿ=ਹਰੀ ਨੂੰ ਵੇਖ ਕੇ। ਨਿਮਖ=ਅੱਖ ਝਮਕਣ ਜਿਤਨਾ ਸਮਾਂ। ਘੜੀ=੬0 ਪਲ ਦੀ ਘੜੀ, ੨੪ ਮਿੰਟ। ਮੁਖਿ ਲਾਗੁ=ਮੂੰਹ ਲਗ, ਭਾਵ ਦਰਸ਼ਨ ਦਿਓ। ਤਬ=ਤਾਂ, ਤਦੋਂ। ਮੁਖਿ=ਮੂੰਹ ਵਿੱਚ। ਸਬਦਿ=ਸ਼ਬਦ ਦੁਆਰਾ। ਜਾ=ਜਦ। ਚੂਕੈ=ਦੂਰ ਹੁੰਦਾ ਹੈ। ਅਭਿਮਾਨੁ=ਅਹੰਕਾਰ। ਅਗੰਮੁ=ਅਪਹੁੰਚ। ਉਪਾਇਆ=ਪੈਦਾ ਕੀਤਾ। ਸਬਾਇਆ=ਸਾਰਾ। ਤਾੜੀ=ਸਮਾਧੀ। ਅੰਤਿ=ਅੰਤ ਸਮੇਂ। ਨਾਮਿ=ਨਾਮ ਵਿੱਚ। ਸਮਾਇਆ=ਲੀਨ ਹੋਇਆ।

**ਅਰਥ : ਸਲੋਕ ਮ: ੪॥–** (ਹੇ ਭ੍ਰਾਈ ! ਮੈਂ) ਬਿਲਾਵਲ ਰਾਗ ਦਾ ਅਲਾਪ ਕਰਕੇ ਸ੍ਰੇਸ਼ਟ ਹਰੀ ਪ੍ਰਭੂ ਨੂੰ ਗਾਇਨ ਕੀਤਾ ਹੈ (ਭਾਵ ਉਸਦੀ ਸਿਫਤ ਕੀਤੀ ਹੈ)। (ਜੋ) ਗੁਰੂ ਦਾ ਉਪਦੇਸ਼ ਸੁਣ ਕੇ

ਮੰਨਿਆ ਹੈ, (ਇਹ ਤਾਂ) ਧੁਰ ਤੋਂ ਮੱਥੇ ਉਤੇ ਭਾਗ (ਲਿਖਿਆ ਹੋਇਆ ਸੀ)। (ਹੁਣ ਮੇਰੀ ਰਸਨਾ) ਸਾਰਾ ਦਿਨ ਤੇ ਰਾਤ ਹਰੀ ਦੇ ਗੁਣ ਉਚਾਰਦੀ ਹੈ (ਅਤੇ) ਹਿਰਦੇ ਵਿੱਚ ਹਰੀ ਹਰੀ ਹਰੀ (ਨਾਮ ਦੀ) ਲਿਵ ਲਗ ਗਈ ਹੈ। (ਇਸ ਨਾਲ) ਸਾਰਾ ਸਰੀਰ ਤੇ ਮਨ ਹਰਾ-ਭਰਾ ਹੋ ਗਿਆ ਹੈ, ਮਨ ਖਿੜ ਗਿਆ ਹੈ (ਅਤੇ ਹਿਰਦਾ ਰੂਪੀ) ਬਾਗ ਪ੍ਰਫੁਲਤ ਹੋ ਗਿਆ ਹੈ। ਅਗਿਆਨ ਰੂਪ ਹਨੇਰਾ ਦੂਰ ਹੋ ਗਿਆ ਹੈ, ਗੁਰੂ ਦਾ ਗਿਆਨ ਰੂਪੀ ਦੀਵਾ (ਜਗ ਪਿਆ ਹੈ ਜਿਸ ਨਾਲ ਮਨ ਵਿੱਚ) ਪ੍ਰਕਾਸ਼ ਹੋ ਗਿਆ ਹੈ। ਦਾਸ ਨਾਨਕ ਹਰੀ ਨੂੰ ਵੇਖ ਕੇ ਜੀਉਂਦਾ ਹੈ (ਅਤੇ ਬੇਨਤੀ ਕਰਦਾ ਹੈ ਕਿ ਹੇ ਹਰੀ !) ਇੱਕ ਨਿਮਖ ਘੜੀ ਲਈ ਮੈਨੂੰ ਆਪਣਾ (ਸੁੰਦਰ) ਮੁਖ ਵਿਖਾਓ (ਭਾਵ ਪ੍ਰਤੱਖ ਰੂਪ ਵਿੱਚ ਦਰਸ਼ਨ ਦਿਓ)।੧।

**ਮ: ੩॥-** (ਹੇ ਭਾਈ !) ਬਿਲਾਵਲ ਰਾਗ ਤਦ ਹੀ (ਗਾਇਨ) ਕਰਨਾ ਚਾਹੀਦਾ ਹੈ ਜਦ ਮੂੰਹ ਵਿੱਚ (ਪਰਮੇਸ਼ਰ ਦਾ) ਨਾਮ ਹੋਵੇ। (ਸਾਰੇ)•ਰਾਗ ਨਾਦ ਸ਼ਬਦ ਦੁਆਰਾ (ਓਦੋਂ ਹੀ) ਸੋਹਣੇ (ਲਗਦੇ ਹਨ), ਜਦੋਂ ਸਹਜ (ਅਵਸਥਾ) ਵਿੱਚ ਧਿਆਨ ਜੁੜਦਾ ਹੈ। (ਨਾਮ ਤੋਂ ਬਿਨਾ ਸਾਰੇ) ਰਾਗ ਨਾਦ (ਵਿਅਰਥ ਹਨ ਇਨ੍ਹਾਂ ਨੂੰ) ਛੋੜ ਕੇ ਹਰੀ ਨੂੰ ਸਿਮਰਨਾ ਚਾਹੀਦਾ ਹੈ ਤਾਂ ਰੱਬੀ-ਦਰਗਾਹ ਵਿੱਚ ਮਾਣ ਪਾਈਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ (ਸਰਬ ਵਿਆਪਕ) ਬ੍ਰਹਮ ਨੂੰ ਵੀਚਾਰਨਾ ਚਾਹੀਦਾ ਹੈ (ਤਾਂ ਹੀ) ਮਨ ਵਿੱਚੋਂ ਅਹੰਕਾਰ ਦੂਰ ਹੁੰਦਾ ਹੈ।੨।

**ਪਉੜੀ॥-** ਹੇ ਹਰੀ ਪ੍ਰਭੂ ! ਤੂੰ ਆਪ ਅਪਹੁੰਚ ਹੈਂ, ਸਾਰੇ (ਜੀਵ ਜੰਤੂ) ਤੁਧ ਪੈਦਾ ਕੀਤੇ ਹਨ। ਤੂੰ ਆਪ ਹੀ ਆਪ ਵਿਆਪਕ ਹੋ ਰਿਹਾ ਹੈਂ, ਸਭ (ਕੋਈ ਤੇਰਾ ਹੈ), ਸਾਰਾ ਜਗਤ (ਤੇਰਾ ਬਣਾਇਆ ਹੋਇਆ ਹੈ)। ਤੁਧ ਆਪ ਹੀ (ਸੁੰਨ ਸਮਾਧੀ ਵਾਲਾ) ਤਾੜੀ ਲਾਈ ਹੋਈ ਹੈ (ਅਤੇ) ਆਪ ਹੀ (ਸਭ ਵਿੱਚ ਬੈਠ ਕੇ) ਗੁਣ ਗਾ ਰਿਹਾ ਹੈਂ।

ਹੇ ਭਗਤ ਜਨੋ ! ਦਿਨ ਰਾਤ ਹਰੀ ਦਾ ਧਿਆਨ ਧਰੋ, (ਜੋ) ਅੰਤ ਸਮੇਂ (ਜਮਾਂ ਤੋਂ) ਛੁਡਾ ਲੈਂਦਾ ਹੈ। (ਹੇ ਭਾਈ !) ਜਿਸਨੇ ਹਰੀ ਨੂੰ ਸਿਮਰਿਆ ਉਸ ਨੇ (ਸਦੀਵੀ) ਸੁਖ ਪਾਇਆ (ਅਤੇ ਉਹ) ਹਰੀ ਦੇ ਨਾਮ ਵਿੱਚ ਸਮਾਅ ਗਿਆ।੧।

## ਸਾਰੰਸ਼ ਅਤੇ ਸਿਧਾਂਤ

ਬਿਲਾਵਲੁ ਖੁਸ਼ੀ ਦਾ ਰਾਗ ਹੈ। ਪਰ ਸਹੀ ਅਰਥਾਂ ਵਿੱਚ ਇਹ ਓਦੋਂ ਹੀ ਖੁਸ਼ੀ ਦਾ ਪ੍ਰਤੀਕ ਮੰਨਿਆ ਜਾ ਸਕਦਾ ਹੈ ਜੇ ਇਸ ਰਾਗ ਦੇ ਰਾਹੀਂ ਹਰੀ ਦੇ ਗੁਣ ਗਾਏ ਜਾਣ ਕਿਉਂਕਿ ਗੁਣ ਗਾਉਣ ਨਾਲ ਹੀ ਹਿਰਦਾ ਰੂਪੀ ਬਾਗ਼ ਖਿੜਦਾ ਹੈ। ਰਾਗ ਨਾਦ ਭਾਵੇਂ ਚੰਗੇ ਹਨ ਪਰ ਇਨ੍ਹਾਂ ਦੀ ਸ਼ੋਭਾ ਉਸ ਸੂਰਤ ਵਿੱਚ ਹੀ ਮੰਨੀ ਜਾ ਸਕਦੀ ਹੈ ਜੇ ਗੁਰੂ ਦੇ ਸ਼ਬਦ ਦੁਆਰਾ ਸਹਿਜ ਅਵਸਥਾ ਦੁਆਰਾ ਨਾਮ ਵਿੱਚ ਧਿਆਨ ਜੁੜੇ।

ਪਉੜੀ ਵਿੱਚ ਜਿਸ ਪ੍ਰਭੂ ਨੇ ਸੰਸਾਰ ਰਚਿਆ ਹੈ, ਉਸਨੂੰ ਸਿਮਰਨ ਦਾ ਆਦੇਸ਼ ਦਿੱਤਾ ਹੈ। ਸਿਧਾਂਤ ਇਹ ਹੈ ਕਿ ਦਿਨ ਰਾਤ ਪ੍ਰਭੂ ਨੂੰ ਸਿਮਰੋ।

**ਸਲੋਕ ਮ: ੩ ॥ ਦੂਜੈ ਭਾਇ ਬਿਲਾਵਲੁ ਨ ਹੋਵਈ, ਮਨਮੁਖਿ ਥਾਇ ਨ ਪਾਇ ॥ ਪਾਖੰਡਿ ਭਗਤਿ ਨ ਹੋਵਈ, ਪਾਰਬ੍ਰਹਮੁ ਨ ਪਾਇਆ ਜਾਇ ॥ ਮਨਹਠਿ ਕਰਮ ਕਮਾਵਣੇ, ਥਾਇ ਨ ਕੋਈ ਪਾਇ ॥ ਨਾਨਕ, ਗੁਰਮੁਖਿ ਆਪੁ ਬੀਚਾਰੀਐ, ਵਿਚਹੁ ਆਪੁ ਗਵਾਇ ॥ ਆਪੇ ਆਪਿ ਪਾਰਬ੍ਰਹਮੁ ਹੈ, ਪਾਰਬ੍ਰਹਮੁ ਵਸਿਆ ਮਨਿ ਆਇ ॥ ਜੰਮਣੁ ਮਰਣਾ ਕਟਿਆ, ਜੋਤੀ ਜੋਤਿ ਮਿਲਾਇ ॥੧॥ ਮ: ੩॥ ਬਿਲਾਵਲੁ ਕਰਿਹੁ ਤੁਮ੍**

**ਪਿਆਰਿਹੋ, ਏਕਸੁ ਸਿਉ ਲਿਵ ਲਾਇ ॥ ਜਨਮ ਮਰਣ ਦੁਖੁ ਕਟੀਐ, ਸਚੇ ਰਹੈ ਸਮਾਇ ॥ ਸਦਾ ਬਿਲਾਵਲੁ ਅਨੰਦੁ ਹੈ, ਜੇ ਚਲਹਿ ਸਤਿਗੁਰ ਭਾਇ ॥ ਸਤਸੰਗਤੀ ਬਹਿ ਭਾਉ ਕਰਿ, ਸਦਾ ਹਰਿ ਕੇ ਗੁਣ ਗਾਇ ॥ ਨਾਨਕ, ਸੇ ਜਨ ਸੋਹਣੇ, ਜਿ ਗੁਰਮੁਖਿ ਮੇਲਿ ਮਿਲਾਇ ॥ ੨ ॥ ਪਉੜੀ ॥ ਸਭਨਾ ਜੀਆ ਵਿਚਿ ਹਰਿ ਆਪਿ, ਸੋ ਭਗਤਾ ਕਾ ਮਿਤੁ ਹਰਿ ॥ ਸਭੁ ਕੋਈ ਹਰਿ ਕੈ ਵਸਿ, ਭਗਤਾ ਕੈ ਅਨੰਦੁ ਘਰਿ ॥ ਹਰਿ ਭਗਤਾ ਕਾ ਮੇਲੀ ਸਰਬਤ, ਸਉ ਨਿਸੁਲ ਜਨ ਟੰਗ ਧਰਿ ॥ ਹਰਿ ਸਭਨਾ ਕਾ ਹੈ ਖਸਮੁ, ਸੋ ਭਗਤ ਜਨ ਚਿਤਿ ਕਰਿ ॥ ਤੁਧੁ ਅਪੜਿ ਕੋਇ ਨ ਸਕੈ, ਸਭ ਝਖਿ ਝਖਿ ਪਵੈ ਝੜਿ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਥਾਇਂ, ਵਿਚਹੁਂ, ਸਿਉਂ, ਚਲਹਿਂ, ਸਭਨਾਂ, ਜੀਆਂ, ਭਗਤਾਂ, ਸਉਂ।

**ਪਦ ਅਰਥ : ਸਲੋਕ ਮ: ੩ ॥–** ਦੂਜੈ ਭਾਇ=(ਹਰੀ ਤੋਂ ਬਿਨਾ) ਦੂਜੇ ਨਾਲ ਪ੍ਰੇਮ ਲਾਉਣ ਵਿੱਚ। ਪਾਖੰਡਿ=ਪਖੰਡ ਕਰਨ ਨਾਲ। ਭਗਤਿ=ਭਗਤੀ। ਮਨ ਹਠਿ=ਮਨ ਦੇ ਹੱਠ ਨਾਲ। ਗੁਰਮੁਖਿ=ਗੁਰੂ ਦੁਆਰਾ। ਆਪੁ=ਆਪਣਾ ਆਪ। ਆਪੁ=ਅਹੰਕਾਰ। ਮ: ੩॥– ਏਕਸੁ ਸਿਉ=ਇਕ ਨਾਲ। ਭਾਇ=ਭਾਣੇ ਵਿੱਚ, ਮਰਜ਼ੀ ਅਨੁਸਾਰ। ਭਾਉ=ਪ੍ਰੇਮ। ਵਸਿ=ਵਸ (ਕਾਬੂ) ਵਿੱਚ। ਘਰਿ=ਘਰ ਵਿੱਚ। ਮੇਲੀ=ਮੇਲ ਰਖਣ ਵਾਲਾ। ਸਰਬਤ=ਸਭ। ਨਿਸੁਲ=ਬੇਫ਼ਿਕਰ ਹੋ ਕੇ। ਜਨ=ਹੇ ਭਗਤ ਜਨ !। ਟੰਗ ਧਰਿ=ਲੱਤ ਤੇ ਲੱਤ ਰੱਖ ਕੇ। ਖਸਮੁ=ਮਾਲਕ। ਝਖਿ ਝਖਿ=ਝੱਖ ਝੱਖ ਕੇ, ਝੱਖਾਂ ਮਾਰ ਕੇ। ਸਭ ਪਵੈ ਝੜਿ=ਸਾਰੀ (ਲੁਕਾਈ) ਝੜ ਕੇ (ਡਿੱਗ) ਪੈਂਦੀ ਹੈ।

**ਅਰਥ :** (ਹੇ ਭਾਈ ! ਹਰੀ ਨੂੰ ਛੱਡ ਕੇ) ਦੂਜੇ ਨਾਲ ਪ੍ਰੇਮ ਲਾਉਣ ਵਿੱਚ ਬਿਲਾਵਲੁ (ਰਾਗੁ) ਨਹੀਂ ਹੋ ਸਕਦਾ। ਆਪ-ਹੁਦਰਾ ਮਨੁੱਖ (ਰੱਬੀ ਦਰਗਾਹ ਵਿੱਚ) ਕਬੂਲ ਨਹੀਂ ਪੈਂਦਾ। ਪਾਖੰਡ ਕਰਨ ਨਾਲ (ਪ੍ਰੇਮਾ) ਭਗਤੀ ਨਹੀਂ ਹੋ ਸਕਦੀ (ਅਤੇ) ਨਾ ਹੀ ਪਰਮੇਸ਼ਰ ਪਾਇਆ ਜਾ ਸਕਦਾ ਹੈ। ਮਨ ਦੇ ਹੱਠ ਨਾਲ (ਜੋ) ਕਰਮ ਕਮਾਏ ਜਾਂਦੇ ਹਨ (ਉਨ੍ਹਾਂ ਵਿਚੋਂ) ਕੋਈ (ਕਰਮ ਵੀ ਰਬੀ ਦਰਬਾਰ ਵਿੱਚ) ਕਬੂਲ ਨਹੀਂ ਹੁੰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ ਹੰਕਾਰ ਗਵਾ ਕੇ ਆਪਣੇ ਆਪ ਨੂੰ ਵੀਚਾਰਨਾ ਚਾਹੀਦਾ ਹੈ। (ਵੀਚਾਰ ਮਗਰੋਂ ਸੋਝੀ ਆਉਂਦੀ ਹੈ ਕਿ ਸਭ ਕੁਝ) ਪਰਮੇਸ਼ਰ ਆਪ ਹੀ ਆਪ ਹੈ (ਇਸ ਤਰ੍ਹਾਂ ਉਹ ਪ੍ਰਭੂ) ਮਨ ਵਿੱਚ ਆ ਕੇ ਵਸ ਜਾਂਦਾ ਹੈ। (ਫਿਰ) ਮਨੁੱਖ ਦੀ ਆਤਮ-ਜੋਤਿ ਨੂੰ ਆਪਣੀ ਪਰਮ-ਜੋਤਿ ਨਾਲ ਇਕ-ਮਿਕ ਕਰਕੇ (ਉਸਦਾ) ਜੰਮਣਾ ਮਰਣਾ (ਭਾਵ ਆਵਾਗਉਣ) ਕਟ ਦਿੰਦਾ ਹੈ।੧।

**ਮ: ੩॥–** ਹੇ ਪਿਆਰਿਓ ! ਤੁਸੀਂ ਇੱਕ (ਪਰਮੇਸ਼ਰ) ਨਾਲ ਲਿਵ ਲਾ ਕੇ ਬਿਲਾਵਲੁ ਰਾਗ ਨੂੰ (ਉਚਾਰਨ) ਕਰਦੇ ਰਹਿਓ। (ਇਸ ਤਰ੍ਹਾਂ) ਜਨਮ ਮਰਣ ਦਾ ਦੁਖ ਕੱਟਿਆ ਜਾਂਦਾ ਹੈ (ਅਤੇ ਜੋ ਲਿਵ ਲਾਉਂਦਾ ਹੈ ਉਹ) ਸਦਾ ਥਿਰ ਰਹਿਣ ਵਾਲੇ ਹਰੀ ਵਿੱਚ ਸਮਾਅ ਜਾਂਦਾ ਹੈ। ਜਿਹੜੇ (ਮਨੁੱਖ) ਸਤਿਗੁਰੂ ਦੇ ਪ੍ਰੇਮ ਅਤੇ ਭਾਣੇ ਵਿੱਚ ਚਲਦੇ ਹਨ (ਉਨ੍ਹਾਂ ਲਈ) ਸਦਾ ਬਿਲਾਵਲੁ (ਭਾਵ ਆਤਮਿਕ) ਅਨੰਦ (ਬਣਿਆ ਰਹਿੰਦਾ) ਹੈ। (ਉਹ) ਸਤਿਸੰਗਤ ਵਿੱਚ ਬੈਠ ਕੇ ਪ੍ਰੇਮ ਕਰਕੇ ਸਦਾ ਹਰੀ ਦੇ ਗੁਣ ਗਾਉਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਨੇ) ਜਿਹੜੇ (ਸੇਵਕ) ਗੁਰੂ ਨਾਲ ਮੇਲ ਕੇ (ਆਪਣੇ ਨਾਲ) ਮਿਲਾ ਲਏ ਹਨ, ਓਹ ਸੋਹਣੇ ਹਨ।੨।

**ਪਉੜੀ॥**-(ਹੇ ਭਾਈ! ਓਹ) ਹਰੀ ਸਾਰੇ ਜੀਆਂ ਵਿੱਚ ਆਪ ਵਸਦਾ ਹੈ (ਅਤੇ) ਉਹ ਹਰੀ ਭਗਤਾਂ ਦਾ ਮਿੱਤਰ ਹੈ। ਹਰੇਕ (ਜੀਵ) ਹਰੀ ਦੇ ਵਸ ਵਿੱਚ ਹੈ, (ਇਹ ਵੇਖ ਕੇ) ਭਗਤਾਂ ਦੇ ਘਰ (ਹਿਰਦੇ) ਵਿੱਚ ਸਦਾ ਹੀ ਅਨੰਦ (ਬਣਿਆ ਰਹਿੰਦਾ ਹੈ)। (ਉਹ) ਹਰੀ ਸਾਰੇ ਭਗਤਾਂ ਦਾ ਮੇਲੀ (ਸੱਜਣ) ਹੈ, (ਇਸ ਲਈ ਰੱਬੀ ਭਗਤ) ਜਨ ਲਤ ਤੇ ਲਤ ਰਖ ਕੇ, (ਬੇ-ਫ਼ਿਕਰ ਹੋ ਕੇ) ਸੌਂਦੇ ਹਨ। ਹਰੀ ਸਾਰਿਆਂ ਦਾ ਮਾਲਕ ਹੈ, ਹੇ ਭਗਤ ਜਨ ! ਚਿਤ ਵਿੱਚ (ਉਸ ਹਰੀ ਨੂੰ ਯਾਦ) ਕਰ। (ਇਉਂ) ਤੇਰੀ ਬਰਾਬਰੀ ਕੋਈ ਨਹੀਂ ਕਰ ਸਕਦਾ, ਸਾਰਾ (ਸੰਸਾਰ) ਖਪ ਖਪ ਕੇ (ਭਾਵ ਝਖਾਂ ਮਾਰ ਕੇ) ਝੜ ਪੈਂਦਾ ਹੈ।੨।

## ਸਾਰੰਸ਼ ਅਤੇ ਸਿਧਾਂਤ

ਦਵੈਤ ਭਾਵ ਜਾਂ ਪਾਖੰਡ ਨਾਲ ਬਿਲਾਵਲੁ ਰਾਗ ਵਿੱਚ ਗਾਉਣਾ ਚੰਗਾ ਨਹੀਂ ਲਗਦਾ ਇਹ ਰਾਗ ਤਦੋਂ ਹੀ ਗਾਇਆ ਸਫਲ ਹੈ ਜੇ ਸਤਿਸੰਗਤ ਵਿੱਚ ਬੈਠ ਕੇ ਪ੍ਰੇਮ ਨਾਲ ਇੱਕ ਪਰਮੇਸ਼ਰ ਨੂੰ ਇਕ ਚਿਤ ਹੋ ਕੇ ਗਾਇਆ ਜਾਏ।

ਪਉੜੀ ਵਿੱਚ ਫੁਰਮਾਇਆ ਹੈ ਕਿ ਹਰੀ ਸਭ ਦਾ ਮਾਲਕ ਹੈ। ਆਪਣੇ ਭਗਤਾਂ ਦਾ ਓਹ ਸਦਾ ਹੀ ਰਖਵਾਲਾ ਹੈ। ਇਸ ਲਈ ਭਗਤ ਬੇ-ਫ਼ਿਕਰ ਹੋ ਕੇ ਸਿਮਰਨ ਦਾ ਅਨੰਦ ਮਾਣਦੇ ਹਨ। ਸਿਧਾਂਤਕ ਗੱਲ ਇਹ ਦਸੀ ਹੈ ਕਿ ਪ੍ਰਭੂ ਭਗਤਾਂ ਦੇ ਵਸ ਵਿਚ ਹੈ, ਉਸ ਪ੍ਰਭੂ ਦੀ ਕੋਈ ਬਰਾਬਰੀ ਨਹੀਂ ਕਰਸਕਦਾ :-

**ਤੁਧੁ ਅਪੜਿ ਕੋਇ ਨ ਸਕੈ, ਤੂ ਅਬਿਨਾਸੀ ਜਗ ਉਧਰਣ॥** [ਪੰਨਾ ੧੦੯੪

**ਸਲੋਕ ਮ: ੩॥ ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ, ਜੇ ਚਲਹਿ ਸਤਿਗੁਰ ਭਾਇ ॥ ਜਿਨ ਕੈ ਹਿਰਦੈ ਹਰਿ ਵਸੈ, ਹਉਮੈ ਰੋਗੁ ਗਵਾਇ ॥ ਗੁਣ ਰਵਹਿ ਗੁਣ ਸੰਗ੍ਰਹਹਿ, ਜੋਤੀ ਜੋਤਿ ਮਿਲਾਇ ॥ ਇਸੁ ਜੁਗ ਮਹਿ ਵਿਰਲੇ ਬ੍ਰਾਹਮਣ, ਬ੍ਰਹਮੁ ਬਿੰਦਹਿ ਚਿਤੁ ਲਾਇ॥ ਨਾਨਕ, ਜਿਨ੍ ਕਉ ਨਦਰਿ ਕਰੇ ਹਰਿ ਸਚਾ, ਸੇ ਨਾਮਿ ਰਹੇ ਲਿਵ ਲਾਇ॥ ਮ: ੩ ॥ ਸਤਿਗੁਰ ਕੀ ਸੇਵ ਨ ਕੀਤੀਆ, ਸਬਦਿ ਨ ਲਗੋ ਭਾਉ ॥ ਹਉਮੈ ਰੋਗੁ ਕਮਾਵਣਾ, ਅਤਿ ਦੀਰਘੁ ਬਹੁ ਸੁਆਉ॥ ਮਨ ਹਠਿ ਕਰਮ ਕਮਾਵਣੇ, ਫਿਰਿ ਫਿਰਿ ਜੋਨੀ ਪਾਇ॥ ਗੁਰਮੁਖਿ ਜਨਮੁ ਸਫਲੁ ਹੈ, ਜਿਸ ਨੋ ਆਪੇ ਲਏ ਮਿਲਾਇ॥ ਨਾਨਕ, ਨਦਰੀ ਨਦਰਿ ਕਰੇ, ਤਾ ਨਾਮ ਧਨੁ ਪਲੈ ਪਾਇ ॥੨॥ ਪਉੜੀ॥ ਸਭ ਵਡਿਆਈਆ ਹਰਿ ਨਾਮ ਵਿਚਿ, ਹਰਿ ਗੁਰਮੁਖਿ ਧਿਆਈਐ॥ ਜਿ ਵਸਤੁ ਮੰਗੀਐ ਸਾਈ ਪਾਈਐ, ਜੇ ਨਾਮਿ ਚਿਤੁ ਲਾਈਐ ॥ ਗੁਹਜ ਗਲ ਜੀਅ ਕੀ ਕੀਚੈ ਸਤਿਗੁਰੂ ਪਾਸਿ, ਤਾ ਸਰਬ ਸੁਖੁ ਪਾਈਐ ॥ ਗੁਰੁ ਪੂਰਾ ਹਰਿ ਉਪਦੇਸੁ ਦੇਇ, ਸਭ ਭੁਖ ਲਹਿ ਜਾਈਐ ॥ ਜਿਸੁ ਪੂਰਬਿ ਹੋਵੈ ਲਿਖਿਆ, ਸੋ ਹਰਿ ਗੁਣ ਗਾਈਐ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਬਿੰਦਹਿੰ, ਚਲਹਿੰ, ਰਵਹਿੰ, ਸੰਗ੍ਰਹਹਿੰ, ਮਹਿੰ, ਵਡਿਆਈਆਂ, ਤਾਂ।

**ਪਦ ਅਰਥ :** ਬਿੰਦਹਿ=ਪਛਾਣਦੇ ਹਨ। ਤੇ=ਓਹ। ਜੇ=ਜਿਹੜੇ। ਚਲਹਿ=ਚਲਦੇ ਹਨ। ਭਾਇ=ਭਾਣੇ ਵਿੱਚ। ਰਵਹਿ=ਉਚਾਰਦੇ ਹਨ। ਸੰਗ੍ਰਹਹਿ=ਇਕੱਠੇ ਕਰਦੇ ਹਨ। ਜੋਤੀ ਜੋਤਿ=(ਪਰਮ) ਜੋਤੀ ਵਿੱਚ (ਜੀਵ) ਜੋਤੀ। ਲਿਵ ਲਾਇ=ਸੁਰਤਿ ਜੋੜ ਕੇ। ਸਬਦਿ=ਸ਼ਬਦ (ਉਪਦੇਸ਼) ਵਿੱਚ। ਭਾਉ= ਪ੍ਰੇਮ। ਦੀਰਘੁ=ਲੰਮਾ। ਬਹੁ ਸੁਆਉ=ਬਹੁਤੇ ਸੁਆਦ (ਵੱਲ ਜਾਣ ਵਾਲਾ)। ਜੋਨੀ=ਜੂਨਾਂ ਵਿੱਚ। ਨਦਰੀ= ਮਿਹਰ ਦੀ ਨਜ਼ਰ ਕਰਨ ਵਾਲਾ, ਵਾਹਿਗੁਰੂ। ਜਿ=ਜਿਹੜੀ। ਸਾਈ=ਓਹੀ। ਪੂਰਬਿ=ਪਹਿਲਾਂ ਤੋਂ।

**ਅਰਥ : ਸਲੋਕ ਮ:੩॥–** (ਹੇ ਭਾਈ !) ਜਿਹੜੇ (ਜਗਿਆਸੂ) ਵਾਹਿਗੁਰੂ ਨੂੰ ਪਛਾਣਦੇ ਹਨ, ਸਤਿਗੁਰੂ ਦੇ ਭਾਣੇ ਵਿੱਚ ਚਲਦੇ ਹਨ ਓਹ (ਅਸਲੀ) ਬ੍ਰਾਹਮਣ ਹਨ। ਜਿਨ੍ਹਾਂ ਦੇ ਹਿਰਦੇ ਵਿੱਚ ਹਰੀ ਵਸਦਾ ਹੈ (ਹਰੀ ਉਨ੍ਹਾਂ ਦਾ) ਹਉਮੈ ਵਾਲਾ ਰੋਗ ਦੂਰ ਕਰ ਦਿੰਦਾ ਹੈ। (ਓਹ) ਗੁਣ ਉਚਾਰਦੇ ਹਨ (ਅਤੇ) ਆਪਣੀ ਆਤਮ-ਜੋਤਿ ਨੂੰ ਪ੍ਰਭੂ ਜੋਤਿ ਨਾਲ ਇਕ-ਮਿਕ ਕਰਕੇ ਗੁਣ ਹੀ ਇਕੱਠੇ ਕਰਦੇ ਹਨ, ਇਸ ਕਲਜੁਗ ਵਿੱਚ ਵਿਰਲੇ ਬ੍ਰਾਹਮਣ ਹਨ (ਜਿਹੜੇ) ਚਿਤ ਲਾ ਕੇ ਵਾਹਿਗੁਰੂ ਨੂੰ ਪਛਾਣਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਮਨੁੱਖਾਂ) ਉਤੇ ਸੱਚਾ ਹਰੀ ਮਿਹਰ ਦੀ ਨਜ਼ਰ ਕਰਦਾ ਹੈ, ਓਹ (ਮਨੁੱਖ) ਨਾਮ ਵਿੱਚ ਸੁਰਤਿ ਜੋੜੀ ਰਖਦੇ ਹਨ।੧।

**ਮ:੩॥–** (ਹੇ ਭਾਈ ! ਜਿਸ ਮਨੁੱਖ ਨੇ) ਨਾ ਸਤਿਗੁਰੂ ਦੀ ਸੇਵਾ ਕੀਤੀ, ਨਾ (ਉਸ ਦਾ ਗੁਰੂ ਦੇ) ਸ਼ਬਦ (ਉਪਦੇਸ਼) ਵਿੱਚ ਪ੍ਰੇਮ ਲੱਗਾ, ਉਸ ਨੂੰ ਹਉਮੈ, ਖੁਦਗਰਜ਼ੀ ਦਾ ਬਹੁਤ ਵੱਡਾ ਤੇ ਡੂੰਘਾ ਰੋਗ ਲਗਾ ਹੋਇਆ ਹੈ। (ਉਹ ਆਪਣੇ) ਮਨ ਹਠ ਨਾਲ ਕਈ ਤਰ੍ਹਾਂ ਦੇ ਕਰਮ ਕਮਾਉਂਦਾ ਹੈ, ਮੁੜ ਮੁੜ ਕੇ ਜੂਨਾਂ ਵਿੱਚ ਪੈਂਦਾ ਹੈ। ਗੁਰਮੁਖ ਦਾ ਜਨਮ ਸਫਲ ਹੈ ਜਿਸ ਨੂੰ (ਪਰਮਾਤਮਾ) ਆਪ ਹੀ (ਆਪਣੇ ਨਾਲ) ਮੇਲ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਿਹਰ ਕਰਨ ਵਾਲਾ (ਪ੍ਰਭੂ, ਜਦੋਂ) ਮਿਹਰ ਦੀ ਨਜ਼ਰ ਕਰੇ ਤਾਂ ਜੀਵ ਦੇ ਪਲੇ ਨਾਮ ਧਨ ਪੈਂਦਾ ਹੈ।੨।

**ਪਉੜੀ॥–** (ਹੇ ਭਾਈ !) ਹਰੀ ਦੇ ਨਾਮ (ਸਿਮਰਨ) ਵਿੱਚ ਸਾਰੀਆਂ ਵਡਿਆਈਆਂ ਹਨ (ਇਸ ਲਈ ਗੁਰੂ ਦੁਆਰਾ) ਹਰੀ ਦਾ ਨਾਮ ਸਿਮਰਨਾ ਚਾਹੀਦਾ ਹੈ। ਜੇ ਨਾਮ ਵਿੱਚ ਦਿਲ ਲਾਈਏ, ਤਾਂ ਹਰੀ ਪਾਸੋਂ ਜਿਹੜੀ ਚੀਜ਼ ਮੰਗੀਏ, ਉਹੀ ਮਿਲ ਜਾਂਦੀ ਹੈ। ਜੇ ਗੁਰੂ ਦੇ ਕੋਲ ਦਿਲ ਦੀ ਗੁੱਝੀ (ਗੁਪਤ) ਗੱਲ ਕਰੀਏ ਦੇਈਏ, ਤਾਂ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ। ਜੇ ਪੂਰਾ ਗੁਰੂ ਹਰੀ ਦਾ ਉਪਦੇਸ਼ ਦੇਵੇ, ਤਾਂ ਸਾਰੀ ਤ੍ਰਿਸ਼ਨਾ ਮਿਟ ਜਾਂਦੀ ਹੈ। ਹਰੀ ਦੇ ਗੁਣ ਓਹੀ (ਜੀਵ) ਗਾਉਂਦਾ ਹੈ, ਜਿਸ ਦੇ ਭਾਗਾਂ ਵਿੱਚ ਪਹਿਲਾਂ ਤੋਂ ਭਾਵ ਧੁਰੋਂ ਹੀ ਲਿਖਿਆ ਹੋਇਆ ਹੋਵੇ।੩।

## ਸਾਰੰਸ਼ ਅਤੇ ਸਿਧਾਂਤ

ਗੁਰੂ ਅਮਰਦਾਸ ਜੀ ਮਹਾਰਾਜ ਦੀ ਦ੍ਰਿਸ਼ਟੀ ਵਿੱਚ ਬ੍ਰਾਹਮਣ ਓਹ ਹਨ ਜੋ ਵਾਹਿਗੁਰੂ ਜੀ ਨਾਲ ਜਾਣ-ਪਛਾਣ ਰਖਦੇ ਹੋਣ। ਇਹ ਜਰੂਰੀ ਨਹੀਂ ਕਿ ਉਚੀ ਜਾਤ ਵਾਲੇ ਬ੍ਰਾਹਮਣ ਹੀ ਆਪਣੇ ਆਪ ਨੂੰ ਭਗਤ ਅਖਵਾਉਣ ਦਾ ਹੱਕ ਰਖਦੇ ਹਨ। ਅਸਲ ਵਿੱਚ ਬ੍ਰਾਹਮਣਾਂ ਵਾਲੇ ਕਰਮ ਹੋਣੇ ਚਾਹੀਦੇ ਹਨ। ਜੇ ਪਰਮੇਸ਼ਰ ਦੀ ਨਦਰ ਹੋਵੇ, ਨਾਮ ਧਨ ਪਲੇ ਪੈ ਜਾਏ ਤਾਂ ਹੀ ਮਨੁੱਖਾ ਜਨਮ ਸਫਲ ਹੁੰਦਾ ਹੈ।

ਪਉੜੀ ਵਿੱਚ ਦਸਿਆ ਹੈ ਕਿ ਸਭ ਵਡਿਆਈਆਂ ਤੇ ਸੁਖ ਨਾਮ ਵਿੱਚ ਹਨ, ਇਹ ਵਡਿਆਈਆਂ ਗੁਰੂ ਰਾਹੀਂ ਹਰੀ ਦਾ ਸਿਮਰਨ ਕਰਨ ਅਤੇ ਗੁਣ ਗਾਉਣ ਨਾਲ ਪ੍ਰਾਪਤ ਹੁੰਦੀਆਂ ਹਨ। ਸਿਧਾਂਤਕ ਨੁਕਤਾ ਇਹ ਹੈ ਕਿ ਦਿਲ ਦੀ ਗੁਪਤ ਗਲ ਹਮੇਸ਼ਾਂ ਗੁਰੂ ਪਾਸ ਕਰਨੀ ਚਾਹੀਦੀ ਹੈ, ਹਰੇਕ ਅਗੇ ਨਹੀਂ ਕਰਨੀ ਚਾਹੀਦੀ। ਇਸ ਤਰ੍ਹਾਂ ਅਵੱਸ਼ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਸਲੋਕ ਮ: ੩ ॥ ਸਤਿਗੁਰ ਤੇ ਖਾਲੀ ਕੋ ਨਹੀ, ਮੇਰੈ ਪ੍ਰਭਿ ਮੇਲਿ ਮਿਲਾਏ ॥ ਸਤਿਗੁਰ ਕਾ ਦਰਸਨੁ ਸਫਲੁ ਹੈ, ਜੇਹਾ ਕੋ ਇਛੇ ਤੇਹਾ ਫਲੁ ਪਾਏ ॥ ਗੁਰ ਕਾ ਸਬਦੁ ਅੰਮ੍ਰਿਤੁ ਹੈ, ਸਭ ਤ੍ਰਿਸਨਾ ਭੁਖ ਗਵਾਏ ॥ ਹਰਿ**

**ਰਸੁ ਪੀ ਸੰਤੋਖੁ ਹੋਆ, ਸਚੁ ਵਸਿਆ ਮਨਿ ਆਏ ॥ ਸਚੁ ਧਿਆਇ ਅਮਰਾ ਪਦੁ ਪਾਇਆ, ਅਨਹਦ ਸਬਦ ਵਜਾਏ ॥ ਸਚੋ ਦਹ ਦਿਸਿ ਪਸਰਿਆ, ਗੁਰ ਕੈ ਸਹਜਿ ਸੁਭਾਏ ॥ ਨਾਨਕ, ਜਿਨ ਅੰਦਰਿ ਸਚੁ ਹੈ, ਸੇ ਜਨ ਛਪਹਿ ਨ ਕਿਸੈ ਦੇ ਛਪਾਏ ॥੧॥ ਮ: ੩ ॥ ਗੁਰ ਸੇਵਾ ਤੇ ਹਰਿ ਪਾਈਐ, ਜਾ ਕਉ ਨਦਰਿ ਕਰੇਇ ॥ ਮਾਨਸ ਤੇ ਦੇਵਤੇ ਭਏ, ਸਚੀ ਭਗਤੀ ਜਿਸੁ ਦੇਇ ॥ ਹਉਮੈ ਮਾਰਿ ਮਿਲਾਇਅਨੁ, ਗੁਰ ਕੈ ਸਬਦਿ ਸੁਚੇਇ ॥ ਨਾਨਕ, ਸਹਜੇ ਮਿਲਿ ਰਹੇ, ਨਾਮੁ ਵਡਿਆਈ ਦੇਇ ॥੨॥ ਪਉੜੀ ॥ ਗੁਰ ਸਤਿਗੁਰ ਵਿਚਿ ਨਾਵੈ ਕੀ ਵਡੀ ਵਡਿਆਈ, ਹਰਿ ਕਰਤੈ ਆਪਿ ਵਧਾਈ ॥ ਸੇਵਕ ਸਿਖ ਸਭਿ ਵੇਖਿ ਵੇਖਿ ਜੀਵਨਿ, ਓਨ੍ਹਾ ਅੰਦਰਿ ਹਿਰਦੈ ਭਾਈ ॥ ਨਿੰਦਕ ਦੁਸਟ ਵਡਿਆਈ ਵੇਖਿ ਨ ਸਕਨਿ, ਓਨ੍ਹਾ ਪਰਾਇਆ ਭਲਾ ਨ ਸੁਖਾਈ ॥ ਕਿਆ ਹੋਵੈ ਕਿਸ ਹੀ ਕੀ ਝਖ ਮਾਰੀ, ਜਾ ਸਚੇ ਸਿਉ ਬਣਿ ਆਈ ॥ ਜਿ ਗਲ ਕਰਤੇ ਭਾਵੈ, ਸਾ ਨਿਤ ਨਿਤ ਚੜੈ ਸਵਾਈ, ਸਭ ਝਖਿ ਝਖਿ ਮਰੈ ਲੋਕਾਈ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਛਪਹਿਂ, ਨਾਵੈਂ, ਜਾਂ, ਸਿਉਂ। ਫੁਟਕਲ : ਖ਼ਾਲੀ।

**ਪਦ ਅਰਥ :** ਖ਼ਾਲੀ=ਸਖਣਾ। ਕੋ=ਕੋਈ। ਮੇਰੈ ਪ੍ਰਭਿ=ਮੇਰੇ ਪ੍ਰਭੂ ਨੇ। ਸਫਲ=ਫਲ ਦੇਣ ਵਾਲਾ। ਇਛੇ=ਚਾਹੇ। ਤ੍ਰਿਸਨਾ=(ਮਾਇਕ ਪਦਾਰਥਾਂ ਦੀ ਪ੍ਰਾਪਤੀ ਲਈ) ਭੁੱਖ। ਪੀ=ਪੀ ਕੇ। ਗਵਾਏ= ਮਿਟਾ ਲਏ। ਮਨਿ=ਮਨ ਵਿੱਚ। ਅਮਰਾਪਦੁ=ਸਦਾ ਅਟਲ ਰਹਿਣ ਵਾਲਾ ਰੁਤਬਾ। ਅਨਹਦ ਸਬਦ= ਬਿਨਾ ਵਜਾਏ ਵਜਣ ਵਾਲੇ ਸ਼ਬਦ। ਸਚੋ=ਸੱਚਾ (ਪ੍ਰਭੂ)। ਦਹ ਦਿਸਿ=ਦਸੀਂ ਪਾਸੇ, ਭਾਵਸਭ ਪਾਸੇ। ਪਸਰਿਆ= ਵਿਆਪਕ ਹੋਇਆ। ਗੁਰ ਕੈ=ਗੁਰੂ ਦੇ। ਸਹਜਿ ਸੁਭਾਇ=ਸ਼ਾਂਤ ਤੇ ਅਡੋਲ ਸੁਭਾਅ ਦੁਆਰਾ। ਸਚੁ=ਵਾਹਿਗੁਰੂ। ਛਪਹਿ ਨ=ਛਪਦੇ (ਲੁਕਦੇ) ਨਹੀਂ ਹਨ। ਮ:੩॥- ਨਦਰਿ=ਮਿਹਰ ਦੀ ਨਜ਼ਰ। ਮਾਨਸ ਤੇ=ਮਨੁੱਖਾ ਤੋਂ। ਮਿਲਾਇਅਨੁ=ਉਸ (ਪ੍ਰਭੂ ਨੇ) ਮਿਲਾ ਲਏ ਹਨ। ਸੁਚੇਇ=ਪਵਿਤਰ ਹੋ ਗਏ। ਸਹਜੇ=ਸਹਜਿ ਸੁਭਾਵਿਕ ਹੀ। ਪਉੜੀ। ਕਰਤੈ=ਕਰਤਾਰ ਨੇ। ਜੀਵਨਿ=ਜੀਊਂਦੇ ਹਨ। ਭਾਈ=ਚੰਗੀ ਲਗੀ। ਵੇਖਿ ਨ ਸਕਨਿ=ਵੇਖ ਕੇ (ਜਰ) ਨਹੀਂ ਸਕਦੇ। ਓਨਾ=ਉਨ੍ਹਾਂ ਨੂੰ। ਨ ਸੁਖਾਈ=ਚੰਗਾ ਨਹੀਂ ਲਗਦਾ। ਝਖ ਮਾਰੀ=ਝੱਖ ਮਾਰਿਆਂ (ਨਿੰਦਾ ਚੁਫ਼ਲੀ ਕਰਦਿਆਂ)। ਜਾ=ਜਦੋਂ। ਜਿ=ਜਿਹੜੀ। ਚੜੈ ਸਵਾਈ=ਹੋਰ ਵਧਦੀ ਫੁਲਦੀ। ਲੋਕਾਈ=ਲੋਕਾਂ ਦੀ ਬਹੁ ਗਿਣਤੀ ਭਾਵ ਸਾਰੀ ਦੁਨੀਆ।੪।

**ਅਰਥ : ਸਲੋਕ ਮ: ੩॥-** (ਹੇ ਭਾਈ !) ਮੇਰੇ ਪ੍ਰਭੂ ਨੇ (ਜਿਨ੍ਹਾਂ ਨੂੰ ਆਪ ਗੁਰੂ ਨਾਲ) ਮਿਲਾਇਆ ਹੈ (ਉਨ੍ਹਾਂ ਵਿਚੋਂ) ਸਤਿਗੁਰੂ ਦੇ (ਦਰ) ਤੋਂ ਕੋਈ (ਜੀਵ) ਸਖਣਾ ਨਹੀਂ ਜਾਂਦਾ। ਸਤਿਗੁਰੂ ਦਾ ਦਰਸ਼ਨ (ਸਭ) ਫਲ ਦੇਣ ਵਾਲਾ ਹੈ, ਜਿਹੋ ਜਿਹਾ ਕੋਈ (ਮਨ ਵਿੱਚ) ਚਾਹੇ, (ਉਹੋ ਜਿਹਾ ਫਲ ਪ੍ਰਾਪਤ ਕਰ ਲਵੇ)। ਗੁਰੂ ਦਾ ਸ਼ਬਦ ਅੰਮ੍ਰਿਤ ਰੂਪ ਹੈ (ਜੋ) ਸਾਰੀ (ਮਾਇਕੀ) ਤ੍ਰਿਸ਼ਨਾ ਤੇ ਭੁਖ ਮਿਟਾ ਦਿੰਦਾ ਹੈ। (ਅਸਲ ਵਿੱਚ) ਹਰੀ ਦਾ (ਨਾਮ) ਰਸ ਪੀ ਕੇ (ਜੀਵ ਨੂੰ) ਸੰਤੋਖ ਹੋ ਗਿਆ (ਅਤੇ) ਸੱਚਾ ਹਰੀ (ਉਸਦੇ) ਮਨ ਵਿੱਚ ਆ ਕੇ ਵਸ ਗਿਆ। (ਜਿਨ੍ਹਾਂ ਦੇ ਹਿਰਦੇ ਅੰਦਰ) ਸੱਚ (ਨਾਮ) ਨੂੰ

ਧਿਆਇਆ, (ਉਨ੍ਹਾਂ ਅੰਦਰ) ਬਿਨਾ ਵਜਾਏ ਵਜਣ ਵਾਲੇ (ਆਤਮਿਕ ਧੁਨੀ ਦੇ) ਵਾਜੇ (ਵਜਣ ਲਗ ਪਏ ਅਤੇ ਉਨ੍ਹਾਂ ਨੇ) ਅਟੱਲ ਰੁੱਤਬਾ ਪਾ ਲਿਆ। ਗੁਰੂ ਦੇ ਸ਼ਾਂਤ ਤੇ ਅਡੋਲ ਸੁਭਾਵ (ਦੀ ਪ੍ਰਾਪਤੀ ਕਰਕੇ ਉਨ੍ਹਾਂ ਨੂੰ) ਸਚਾ ਹਰੀ ਦਸੀਂ ਪਾਸੇ (ਭਾਵ ਸਭ ਪਾਸੇ) ਵਿਆਪਕ ਹੋਇਆ (ਦਿਸ ਪਿਆ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਮਨੁੱਖਾਂ ਦੇ ਹਿਰਦੇ) ਵਿੱਚ ਸੱਚਾ (ਪ੍ਰਭੂ ਵਸ ਗਿਆ ਹੈ) ਓਹ (ਸੇਵਕ) ਜਨ ਕਿਸੇ ਦੇ ਛਪਾਏ (ਲੁਕਾਏ) ਨਹੀਂ ਲੁਕ ਸਕਦੇ।੧।

**ਮ: ੩॥–** (ਹੇ ਭਾਈ !) ਗੁਰੂ ਦੀ ਸੇਵਾ ਤੋਂ ਹਰੀ (ਦਰਸ਼ਨ) ਪ੍ਰਾਪਤ ਹੁੰਦਾ ਹੈ, ਪਰ ਜਿਸ ਉਤੇ (ਹਰੀ) ਮਿਹਰ ਦੀ ਨਜ਼ਰ ਕਰਦਾ ਹੈ (ਓਹੀ ਗੁਰੂ ਦੀ ਸੇਵਾ ਕਰਦਾ ਹੈ)। ਜਿਸ ਨੂੰ (ਪ੍ਰਭੂ ਆਪਣੀ) ਸਚੀ ਭਗਤੀ (ਵਾਲੀ ਕਾਰ) ਬਖ਼ਸ਼ਦਾ ਹੈ (ਓਹ ਅਤੇ ਅਜਿਹੇ ਕਈ ਹੋਰ) ਮਨੁੱਖ ਤੋਂ ਦੇਵਤੇ ਬਣ ਗਏ। (ਉਹ) ਗੁਰੂ ਦੇ ਸ਼ਬਦ ਦੁਆਰਾ ਪਵਿੱਤਰ ਹੋ ਗਏ ਤੇ ਉਸ (ਪਰਮਾਤਮਾ ਨੇ ਉਨ੍ਹਾਂ ਦੇ ਅੰਦਰੋਂ) ਹਉਮੈ ਮਾਰ ਕੇ (ਉਨ੍ਹਾਂ ਨੂੰ ਆਪਣੇ ਨਾਲ) ਮਿਲਾ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ ਪ੍ਰਭੂ ਨਾਮ ਰੂਪ ਵਡਿਆਈ ਦਿੰਦਾ ਹੈ (ਉਹ) ਸਹਜ ਸੁਭਾਵਿਕ ਹੀ (ਹਰੀ) ਨਾਲ ਮਿਲ ਗਏ ਹਨ।੨।

**ਪਉੜੀ॥–** (ਹੇ ਭਾਈ !) ਗੁਰ-ਸਤਿਗੁਰੂ ਵਿੱਚ (ਹਰੀ) ਨਾਮ ਦੀ ਵੱਡੀ ਵਡਿਆਈ ਹੈ (ਅਤੇ ਇਹ ਵਡਿਆਈ) ਕਰਤਾਰ ਨੇ ਆਪ ਹੀ ਵਧਾਈ (ਭਾਵ ਦੁਗਣੀ ਚੌਗਣੀ) ਕੀਤੀ ਹੈ। (ਗੁਰੂ ਦੇ) ਸਾਰੇ ਸਿੱਖ ਸੇਵਕ (ਉਸ ਵਡਿਆਈ ਨੂੰ) ਵੇਖ ਵੇਖ ਕੇ ਜੀਉਂਦੇ ਹਨ (ਅਤੇ) ਉਨ੍ਹਾਂ (ਸਿੱਖਾਂ ਸੇਵਕਾਂ ਨੂੰ ਇਹ ਵਡਿਆਈ ਆਪਣੇ) ਹਿਰਦੇ ਵਿੱਚ ਚੰਗੀ ਲਗੀ ਹੈ। (ਪਰ) ਨਿੰਦਕ ਤੇ ਦੁਸ਼ਟ ਗੁਰੂ ਦੀ ਵਡਿਆਈ ਵੇਖ ਕੇ (ਜਰ) ਨਹੀਂ ਸਕਦੇ, (ਕਿਉਂਕਿ) ਉਨ੍ਹਾਂ ਨੂੰ ਪਰਾਇਆ ਭਲਾ, ਚੰਗਾ ਨਹੀਂ ਲਗਦਾ। ਜਦ (ਗੁਰੂ ਦੀ) ਸਚੇ (ਹਰੀ) ਨਾਲ (ਮਿਤਰਤਾ) ਬਣੀ ਹੋਈ ਹੈ (ਤਾਂ) ਕਿਸੇ ਦੇ ਝੱਖ ਮਾਰਿਆਂ (ਨਿੰਦਾ ਤੇ ਚੁਗਲੀ ਕੀਤਿਆਂ) ਗੁਰੂ ਦਾ ਕੋਈ ਕੀ ਕਰ ਸਕਦਾ ਹੈ? (ਭਾਵ ਕੁਝ ਨਹੀਂ ਵਿਗਾੜ ਸਕਦਾ)। ਜਿਹੜੀ ਗਲ ਕਰਤਾਰ ਨੂੰ ਚੰਗੀ ਲਗਦੀ ਹੈ ਉਹ ਹਰ ਰੋਜ਼ ਦੂਣ-ਸਵਾਈ ਵਧਦੀ ਹੈ (ਪਰ ਨਿੰਦਾ ਕਰਨ ਵਾਲੀ) ਸਾਰੀ ਲੁਕਾਈ (ਉਸ ਨੂੰ ਵੇਖ ਕੇ) ਝਖ ਝਖ ਕੇ (ਭਾਵ ਖਿਝ ਖਿਝ ਕੇ) ਮਰਦੀ ਰਹਿੰਦੀ ਹੈ।੪।

## ਸਾਰੰਸ਼ ਅਤੇ ਸਿਧਾਂਤ

ਜਿਨ੍ਹਾਂ ਮਨੁੱਖਾਂ ਦਾ ਪ੍ਰਭੂ ਨੇ ਸੰਜੋਗ ਬਣਾ ਕੇ, ਗੁਰੂ ਨਾਲ ਮਿਲਾਪ ਕਰਾ ਦਿੱਤਾ ਓਹੀ ਗੁਰੂ ਦੀ ਸਿਖਿਆ ਸੁਣਦੇ ਹਨ। ਉਨ੍ਹਾਂ ਵਿਚੋਂ ਗੁਰੂ ਪਾਸੋਂ ਖ਼ਾਲੀ ਹੱਥੀਂ ਕੋਈ ਨਹੀਂ ਜਾਂਦਾ, ਸਭ ਝੋਲੀਆਂ ਭਰ ਭਰ ਕੇ ਮਨ ਬਾਂਛਤ ਫਲ ਪ੍ਰਾਪਤ ਕਰਦੇ ਹਨ।

ਸਤਿਗੁਰੂ ਆਪਣੀ ਬਰਕਤ ਨਾਲ ਸਿੱਖ ਦੇ ਹਿਰਦੇ ਵਿੱਚ ਅੰਮ੍ਰਿਤ ਸ਼ਬਦ ਵਸਾ ਦਿੰਦਾ ਹੈ, ਅਨਹਦ ਸ਼ਬਦ (ਆਤਮਿਕ ਧੁਨੀ ਦਾ ਸੰਗੀਤ) ਵਜਾ ਦਿੰਦਾ ਹੈ। ਜਿਨ੍ਹਾਂ ਉਤੇ ਗੁਰੂ ਤੁਠਦਾ ਹੈ ਓਹ ਸੱਚ ਦੀਆਂ ਮੂਰਤਾਂ ਕਿਸੇ ਪਾਸੋਂ ਛਪਾਇਆਂ ਨਹੀਂ ਛਪਦੀਆਂ। ਸਤਿਗੁਰੂ ਜਿਨ੍ਹਾਂ ਨੂੰ ਸੱਚੀ ਭਗਤੀ ਬਖ਼ਸ਼ਦੇ ਹਨ, ਓਹ ਮਨੁੱਖਾਂ ਤੋਂ ਦੇਵਤੇ ਬਣ ਜਾਂਦੇ ਹਨ।

ਪਉੜੀ ਦਾ ਤਾਤਪਰਜ ਇਹ ਹੈ ਕਿ ਸਤਿਗੁਰੂ ਵਿੱਚ ਜੋ ਵਡਿਆਈਆਂ ਹਨ ਉਨ੍ਹਾਂ ਨੂੰ ਸਦਾ ਚੇਤੇ ਕਰੋ। ਜੋ ਗੁਰਮੁਖ ਹੁੰਦੇ ਹਨ ਉਨ੍ਹਾਂ ਨੂੰ ਗੁਰੂ ਦੀ ਵਡਿਆਈ ਚੰਗੀ ਲਗਦੀ ਹੈ। ਮਨਮੁਖ ਈਰਖਾਵਾਦੀ ਗੁਰੂ ਦੀ ਵਡਿਆਈ ਵੇਖ ਵੇਖ ਕੇ ਸੜਦੇ ਰਹਿੰਦੇ ਹਨ ਪਰ ਓਹ ਗੁਰੂ ਦਾ ਕੁਝ ਨਹੀਂ ਵਿਗਾੜ ਸਕਦੇ।

**ਸਲੋਕ ਮ: ੩ ॥ ਧ੍ਰਿਗੁ ਏਹ ਆਸਾ ਦੂਜੇ ਭਾਵ ਕੀ, ਜੋ ਮੋਹਿ ਮਾਇਆ ਚਿਤੁ ਲਾਏ ॥ ਹਰਿ ਸੁਖੁ ਪਲ੍ਹਰਿ ਤਿਆਗਿਆ, ਨਾਮੁ ਵਿਸਾਰਿ ਦੁਖੁ ਪਾਏ ॥ ਮਨਮੁਖ ਅਗਿਆਨੀ ਅੰਧੁਲੇ, ਜਨਮਿ ਮਰਹਿ**

ਫਿਰਿ ਆਵੈ ਜਾਏ ॥ ਕਾਰਜ ਸਿਧਿ ਨ ਹੋਵਨੀ, ਅੰਤਿ ਗਇਆ ਪਛੁਤਾਏ ॥ ਜਿਸੁ ਕਰਮੁ ਹੋਵੈ ਤਿਸੁ ਸਤਿਗੁਰੁ ਮਿਲੈ, ਸੋ ਹਰਿ ਹਰਿ ਨਾਮੁ ਧਿਆਏ ॥ ਨਾਮਿ ਰਤੇ ਜਨ ਸਦਾ ਸੁਖੁ ਪਾਇਨਿ੍, ਜਨ ਨਾਨਕ ਤਿਨ ਬਲਿ ਜਾਏ ॥੧॥ ਮ: ੩ ॥ ਆਸਾ ਮਨਸਾ ਜਗਿ ਮੋਹਣੀ, ਜਿਨਿ ਮੋਹਿਆ ਸੰਸਾਰੁ॥ ਸਭੁ ਕੋ ਜਮ ਕੇ ਚੀਰੇ ਵਿਚਿ ਹੈ, ਜੇਤਾ ਸਭੁ ਆਕਾਰੁ॥ ਹੁਕਮੀ ਹੀ ਜਮੁ ਲਗਦਾ, ਸੋ ਉਬਰੈ ਜਿਸੁ ਬਖਸੈ ਕਰਤਾਰੁ ॥ ਨਾਨਕ, ਗੁਰ ਪਰਸਾਦੀ ਏਹੁ ਮਨੁ ਤਾਂ ਤਰੈ, ਜਾ ਛੋਡੈ ਅਹੰਕਾਰੁ ॥ ਆਸਾ ਮਨਸਾ ਮਾਰੇ ਨਿਰਾਸੁ ਹੋਇ, ਗੁਰ ਸਬਦੀ ਵੀਚਾਰੁ ॥੨॥ ਪਉੜੀ ॥ ਜਿਥੈ ਜਾਈਐ ਜਗਤ ਮਹਿ, ਤਿਥੈ ਹਰਿ ਸਾਈ ॥ ਅਗੈ ਸਭੁ ਆਪੇ ਵਰਤਦਾ, ਹਰਿ ਸਚਾ ਨਿਆਈ ॥ ਕੂੜਿਆਰਾ ਕੇ ਮੁਹ ਫਿਟਕੀਅਹਿ, ਸਚੁ ਭਗਤਿ ਵਡਿਆਈ ॥ ਸਚੁ ਸਾਹਿਬੁ ਸਚਾ ਨਿਆਉ ਹੈ, ਸਿਰਿ ਨਿੰਦਕ ਛਾਈ ॥ ਜਨ ਨਾਨਕ ਸਚੁ ਅਰਾਧਿਆ, ਗੁਰਮੁਖਿ ਸੁਖੁ ਪਾਈ ॥੫॥

## ਉਚਾਰਨ ਸੇਧ

**ਬਿੰਦੀ ਸਹਿਤ :** ਮਰਹਿਂ, ਜਾਂ, ਸਾਈਂ, ਕੂੜਿਆਰਾਂ, ਫਿਟਕੀਅਹਿਂ, ਨਿਆਉਂ।

**ਪਦ ਅਰਥ : ਸਲੋਕ ਮ:੩॥–** ਧ੍ਰਿਗੁ=ਫਿਟਕਾਰ ਜੋਗ। ਦੂਜੇ ਭਾਵ ਕੀ=(ਵਾਹਿਗੁਰੂ ਤੋਂ ਬਿਨਾ) ਦੂਜੇ ਪਿਆਰ ਦੀ। ਮੋਹਿ=ਮੋਹ ਵਿੱਚ। ਪਲਰਿ=ਪਰਾਲੀ, ਫ਼ਜ਼ੂਲ ਵਸਤੂ। ਅਗਿਆਨੀ= ਬੇਸਮਝ। ਅੰਧੁਲੇ=ਅੰਨ੍ਹੇ। ਜਨਮਿ ਮਰਹਿ=ਜੰਮ ਕੇ ਮਰਦੇ ਹਨ। ਸਿਧਿ ਨ ਹੋਵਨੀ=ਸਿਰੇ ਨਹੀਂ ਚੜ੍ਹਦੀ, ਕਾਮਯਾਬ ਨਹੀਂ ਹੁੰਦੇ। ਕਰਮ=ਬਖ਼ਸ਼ਿਸ਼। ਮ:੩॥– ਮਨਸਾ=ਇੱਛਾ। ਜਗਿ=ਜਗਤ ਵਿੱਚ। ਮੋਹਣੀ= ਮੋਹਣ ਵਾਲੀ। ਚੀਰੇ ਵਿਚਿ=ਘੇਰੇ ਵਿੱਚ। ਜੇਹਾ=ਜਿਤਨਾ। ਆਕਾਰੁ=ਦ੍ਰਿਸ਼ਟਮਾਨ ਪਸਾਰਾ। ਉਬਰੈ= ਬਚਦਾ ਹੈ। ਗੁਰ ਪਰਸਾਦੀ=ਗੁਰੂ ਦੀ ਕਿਰਪਾ ਨਾਲ। ਜਾ=ਜਦੋਂ। ਸਾਈ=ਮਾਲਕ। ਅਗੈ=ਅਗੇ (ਰੱਬੀ ਦਰਗਾਹ) ਵਿੱਚ। ਮੁਹ=ਮੂੰਹ। ਫਿਟਕੀਅਹਿ=ਫਿਟਕਾਰੇ ਜਾਂਦੇ ਹਨ, ਲਾਹਨਤਾਂ ਪੈਂਦੀਆਂ ਹਨ। ਸਿਰਿ ਨਿੰਦਕ=ਨਿੰਦਕ ਦੇ ਸਿਰ ਉਤੇ। ਛਾਈ=ਸੁਆਹ। ਅਰਾਧਿਆ=ਸਿਮਰਿਆ। ਗੁਰਮੁਖਿ=ਗੁਰੂ ਦੁਆਰਾ।

**ਅਰਥ : ਸਲੋਕ ਮ: ੩॥–** ਜੋ ਮਾਇਆ ਦੇ ਮੋਹ ਵਿੱਚ ਚਿਤ ਲਾ ਕੇ (ਵਾਹਿਗੁਰੂ ਜੀ ਤੋਂ ਬਿਨਾ) ਹੋਰ ਦੂਜੇ ਦੇ ਪਿਆਰ ਦੀ ਆਸਾ ਕਰਨੀ ਹੈ, ਇਹ (ਆਸਾ) ਸਭ ਫਿਟਕਾਰ ਜੋਗ ਹੈ। (ਮਨਮੁਖ ਜੀਵ) ਫਜ਼ੂਲ ਜਿਹੀ ਚੀਜ਼ ਦੇ ਬਦਲੇ ਹਰੀ ਨਾਮ ਦਾ ਸੁਖ ਤਿਆਗ ਦਿੰਦਾ ਹੈ, ਨਾਮ ਨੂੰ ਵਿਸਾਰ ਕੇ ਦੁਖ ਪਾਉਂਦਾ ਹੈ। ਮਨਮੁਖ ਬੇਸਮਝ ਤੇ ਅੰਨ੍ਹੇ ਹਨ, ਜਨਮ ਲੈ ਕੇ ਮਰਦੇ ਰਹਿੰਦੇ ਹਨ (ਮਨਮੁਖ ਜੀਵ) ਆਵਾਗਉਣ ਵਿੱਚ ਪਿਆ ਰਹਿੰਦਾ ਹੈ। (ਉਸ ਦੇ) ਕਾਰਜ ਸਿਰੇ ਨਹੀਂ ਚੜ੍ਹਦੇ (ਅਤੇ ਉਹ) ਅੰਤ ਸਮੇਂ ਪਛੁਤਾਅ ਕੇ (ਦੁਨੀਆ ਵਿਚੋਂ ਚਲਾ) ਜਾਂਦਾ ਹੈ (ਭਾਵ ਮਰ ਜਾਂਦਾ ਹੈ)। (ਜਿਸ ਉਤੇ ਪ੍ਰਭੂ ਦੀ) ਬਖ਼ਸ਼ਿਸ਼ ਹੁੰਦੀ ਹੈ, ਉਸ ਨੂੰ ਸਤਿਗੁਰੂ ਮਿਲਦਾ ਹੈ (ਅਤੇ ਉਹ) ਹਰੀ ਦਾ ਨਾਮ ਧਿਆਉਂਦਾ ਹੈ। ਨਾਮ ਵਿੱਚ ਰੰਗੇ ਹੋਏ (ਮਨੁੱਖ ਜੋ) ਸਦਾ ਸੁਖ ਪਾਉਂਦੇ ਹਨ, ਦਾਸ ਨਾਨਕ ਉਨ੍ਹਾਂ ਤੋਂ ਬਲਿਹਾਰ ਜਾਂਦਾ ਹੈ।੧।

**ਮ: ੩॥–** ਜਗਤ ਵਿੱਚ ਆਸਾ ਤੇ ਖਾਹਿਸ਼ ਮੋਹਣ ਵਾਲੀ ਹੈ, ਜਿਸ ਨੇ (ਸਾਰੇ) ਸੰਸਾਰ ਨੂੰ ਮੋਹ ਲਿਆ ਹੈ। (ਜਿਤਨਾ) ਦ੍ਰਿਸ਼ਟਮਾਨ ਪਸਾਰਾ ਹੈ (ਇਸ ਵਿੱਚ) ਸਭ ਕੋਈ ਜਮ ਦੇ ਹੁਕਮ ਵਿੱਚ

ਬੱਧਾ ਹੋਇਆ ਹੈ। (ਪ੍ਰਭੂ ਦੇ) ਹੁਕਮ ਨਾਲ ਹੀ (ਜੀਵ ਨੂੰ) ਜਮ ਫੜਦਾ ਹੈ (ਜਮ ਤੋਂ ਉਹ ਬਚਦਾ ਹੈ), ਜਿਸ ਨੂੰ ਕਰਤਾਰ ਬਖ਼ਸ਼ਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਕਿਰਪਾ ਨਾਲ ਇਹ ਮਨੁੱਖ (ਸੰਸਾਰ ਸਾਗਰ ਤੋਂ) ਤਦੋਂ ਤਰਦਾ ਹੈ, ਜਦੋਂ (ਆਪਣੀ) ਹਉਮੈ ਛੱਡ ਦਿੰਦਾ ਹੈ। (ਇਸ ਲਈ ਇਸ ਨੂੰ ਚਾਹੀਦਾ ਹੈ ਕਿ ਇਹ ਆਪਣੇ ਮਨ ਦੀਆਂ) ਆਸਾਂ ਤੇ ਖਾਹਿਸ਼ਾਂ ਨੂੰ ਮਾਰ ਦੇਵੇ (ਅਤੇ) ਗੁਰੂ ਦੀ ਸ਼ਬਦ ਵੀਚਾਰ ਦੁਆਰਾ ਨਿਰਾਸਾ (ਆਸਾ ਰਹਿਤ) ਹੋ ਜਾਵੇ।੨।

**ਪਉੜੀ॥**– ਦੁਨੀਆ ਵਿੱਚ ਜਿਥੇ ਵੀ ਜਾਈਏ, ਉਥੇ ਹੀ ਹਰੀ ਮਾਲਕ ਮੌਜੂਦ ਹੈ। ਸੱਚਾ ਤੇ ਨਿਆਉਂ ਕਰਨਹਾਰ ਹਰੀ ਦਰਗਾਹ ਵਿੱਚ ਸਭ ਕੁਝ ਆਪ ਹੀ ਵਰਤਦਾ ਹੈ। (ਉਥੇ) ਝੂਠਿਆਂ ਦੇ ਮੂੰਹ ਫਿਟਕਾਰੇ ਜਾਂਦੇ ਹਨ ਸਚ ਤੇ ਭਗਤੀ (ਦੀ ਕਮਾਈ ਕਰਨ ਵਾਲਿਆਂ) ਨੂੰ ਵਡਿਆਈ (ਮਿਲਦੀ ਹੈ)। ਮਾਲਕ (ਆਪ) ਸੱਚਾ ਹੈ (ਅਤੇ ਉਸਦਾ) ਨਿਆਉਂ ਵੀ ਸੱਚਾ ਹੈ, ਨਿੰਦਕ ਦੇ ਸਿਰ ਉਤੇ (ਸਦਾ) ਸੁਆਹ (ਪੈਂਦੀ ਹੈ)। ਦਾਸ ਨਾਨਕ (ਆਖਦਾ ਹੈ ਕਿ ਜਿਨ੍ਹਾਂ ਨੇ) ਹਰੀ ਨੂੰ ਸਿਮਰਿਆ ਹੈ (ਉਨ੍ਹਾਂ ਨੇ ਹੀ) ਗੁਰੂ ਦੁਆਰਾ (ਆਤਮਿਕ) ਸੁਖ ਪਾਇਆ ਹੈ।੫।

## ਸਾਰੰਸ਼ ਅਤੇ ਸਿਧਾਂਤ

ਜਿਹੜੇ ਮਨਮੁਖ ਦੂਜੇ ਭਾਵ ਵਿੱਚ ਲਗ ਜਾਂਦੇ ਹਨ ਓਹ ਸੱਚੇ ਸੁਖ ਨੂੰ ਛੱਡ ਕੇ ਫਜੂਲ ਗਲਾਂ ਵਿੱਚ ਖਪਦੇ ਰਹਿੰਦੇ ਹਨ। ਮਾਇਆ ਮੋਹਣੀ ਵਿੱਚ ਲਗ ਕੇ ਪਛਤਾਉਂਦੇ ਹਨ।

ਪਉੜੀ ਵਿੱਚ ਸੱਚੇ ਸਾਹਿਬ ਦੀ ਵਿਆਪਕਤਾ, ਉਸ ਦੇ ਸਚੇ ਨਿਆਉਂ ਨੂੰ ਨਿਰੂਪਣ ਕੀਤਾ ਹੈ। ਸਿਧਾਂਤ ਇਹ ਹੈ ਕਿ ਨਿੰਦਕਾਂ ਤੇ ਕੂੜਿਆਰਾਂ ਦੇ ਸਿਰ ਸੁਆਹ ਪੈਂਦੀ ਹੈ ਅਤੇ ਭਗਤਾਂ ਨੂੰ ਸਦਾ ਵਡਿਆਈ ਮਿਲਦੀ ਹੈ।

**ਸਲੋਕ ਮ: ੩ ॥ ਪੂਰੈ ਭਾਗਿ ਸਤਿਗੁਰੁ ਪਾਈਐ, ਜੇ ਹਰਿ ਪ੍ਰਭੁ ਬਖਸ ਕਰੇਇ ॥ ਓਪਾਵਾ ਸਿਰਿ ਓਪਾਉ ਹੈ, ਨਾਉ ਪਰਾਪਤਿ ਹੋਇ ॥ ਅੰਦਰੁ ਸੀਤਲੁ ਸਾਂਤਿ ਹੈ, ਹਿਰਦੈ ਸਦਾ ਸੁਖੁ ਹੋਇ ॥ ਅੰਮ੍ਰਿਤੁ ਖਾਣਾ ਪੈਨ੍ਣਾ, ਨਾਨਕ, ਨਾਇ ਵਡਿਆਈ ਹੋਇ ॥੧॥ ਮ: ੩ ॥ ਏ ਮਨ ਗੁਰ ਕੀ ਸਿਖ ਸੁਣਿ, ਪਾਇਹਿ ਗੁਣੀ ਨਿਧਾਨੁ ॥ ਸੁਖਦਾਤਾ ਤੇਰੈ ਮਨਿ ਵਸੈ, ਹਉਮੈ ਜਾਇ ਅਭਿਮਾਨੁ ॥ ਨਾਨਕ, ਨਦਰੀ ਪਾਈਐ, ਅੰਮ੍ਰਿਤੁ ਗੁਣੀ ਨਿਧਾਨ ॥੨॥ ਪਉੜੀ ॥ ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ ਸਿਕਦਾਰ ਹਹਿ, ਤਿਤਨੇ ਸਭਿ ਹਰਿ ਕੇ ਕੀਏ ॥ ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ, ਸਭਿ ਹਰਿ ਕੇ ਅਰਥੀਏ ॥ ਸੋ ਐਸਾ ਹਰਿ ਸਭਨਾ ਕਾ ਪ੍ਰਭੁ ਸਤਿਗੁਰ ਕੈ ਵਲਿ ਹੈ, ਤਿਨਿ ਸਭਿ ਵਰਨ, ਚਾਰੇ ਖਾਣੀ, ਸਭ ਸ੍ਰਿਸਟਿ ਗੋਲੇ ਕਰਿ, ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ ॥ ਹਰਿ ਸੇਵੇ ਕੀ ਐਸੀ ਵਡਿਆਈ ਦੇਖਹੁ ਹਰਿ ਸੰਤਹੁ! ਜਿਨਿ ਵਿਚਹੁ ਕਾਇਆ ਨਗਰੀ ਦੁਸਮਨ ਦੂਤ ਸਭਿ ਮਾਰ ਕਢੀਏ ॥ ਹਰਿ ਹਰਿ ਕਿਰਪਾਲੁ ਹੋਆ ਭਗਤ ਜਨਾ ਉਪਰਿ, ਹਰਿ ਆਪਣੀ ਕਿਰਪਾ ਕਰਿ ਹਰਿ ਆਪਿ ਰਖਿ ਲੀਏ ॥੬ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਓਪਾਵਾਂ, ਨਾਉਂ, ਨਾਇਂ, ਪਾਇਹਿਂ, ਹਹਿਂ, ਕਰਹਿਂ, ਵਿਚਹੁਂ।

**ਫੁਟਕਲ :** ਪਾਤਿਸ਼ਾਹ, ਸ਼ਾਹ, ਖ਼ਾਨ, ਸ੍ਰਿਸ਼ਟਿ, ਦੁਸ਼ਮਨ। 'ਕਢੀਏ' ਦਾ ਉਚਾਰਨ ਚਾਲ ਅਨੁਸਾਰ ਕਰਨਾ ਹੈ।

**ਪਦ ਅਰਥ** : ਭਾਗਿ=ਭਾਗਾਂ ਨਾਲ। ਬਖਸ=ਬਖ਼ਸ਼ਿਸ਼। ਕਰੇਇ=ਕਰ ਦੇਵੇ। ਉਪਾਵਾ ਸਿਰਿ ਓਪਾਉ=ਸ਼੍ਰੋਮਣੀ ਵੱਡਾ ਇਲਾਜ। ਅੰਦਰੁ=ਹਿਰਦਾ। ਸੀਤਲੁ=ਠੰਢਾ। ਨਾਇ=ਨਾਮ ਦੁਆਰਾ। ਮ:੩॥– ਸਿਖ=ਸਿਖਿਆ। ਪਾਇਹਿ=ਪਾ ਲਵੇਂ। ਨਦਰੀ=ਮਿਹਰ ਦੀ ਨਜ਼ਰ ਨਾਲ। ਗੁਣੀ ਨਿਧਾਨੁ=ਗੁਣਾਂ ਦਾ ਖ਼ਜ਼ਾਨਾ। ਪਉੜੀ। ਉਮਰਾਵ=ਅਮੀਰ। ਸਿਕਦਾਰ=ਸਰਦਾਰ। ਹਹਿ=ਹਨ। ਓਇ ਕਰੇਇ=ਓਹ ਕਰਦੇ ਹਨ। ਅਰਥੀਏ=ਗਰਜ਼ਮੰਦ। ਵਲਿ=ਤਰਫ਼, ਪਾਸੇ। ਵਰਨ=ਜਾਤਾਂ। ਚਾਰੇ ਖਾਣੀ=ਚਾਰ ਖਾਣੀਆਂ ਭਾਵ ਜੀਵਾਂ ਦੇ ਪੈਦਾ ਹੋਣ ਦੇ ਤਰੀਕੇ, ਅੰਡਜ, ਜੇਰਜ, ਸੇਤਜ, ਉਤਭੁਜ। ਗੋਲੇ=ਨੌਕਰ, ਦਾਸ। ਜਿਨਿ=ਜਿਸ (ਵਾਹਿਗੁਰੂ) ਨੇ। ਦੁਸਮਨ=ਦੂਤ ਵੈਰੀ। ਮਾਰਿ ਕਢੀਏ=ਮਾਰ ਕੇ ਕਢ ਦਿਤੇ ਹਨ।

**ਅਰਥ : ਸਲੋਕ ਮ: ੩॥–** ਜੇ ਹਰੀ ਪ੍ਰਭੂ (ਆਪਣੀ) ਬਖ਼ਸ਼ਿਸ਼ ਕਰ ਦੇਵੇ (ਤਾਂ) ਪੂਰੇ ਭਾਗਾਂ ਨਾਲ ਸਤਿਗੁਰੂ ਪਾ ਲਈਦਾ ਹੈ। ਸਭ ਉਪਾਵਾਂ (ਇਲਾਜਾਂ) ਨਾਲੋਂ ਵੱਡਾ ਉਪਾਵ (ਇਲਾਜ ਇਹ ਹੈ ਕਿ ਹਰੀ ਦਾ) ਨਾਮ ਪ੍ਰਾਪਤ ਹੋ ਜਾਵੇ। (ਨਾਮ ਨਾਲ) ਹਿਰਦਾ ਠੰਢਾ ਸ਼ਾਂਤੀ ਵਾਲਾ ਹੋ ਜਾਂਦਾ ਹੈ (ਅਤੇ) ਹਿਰਦੇ ਵਿੱਚ ਸਦਾ (ਆਤਮਿਕ) ਸੁਖ (ਅਨੰਦ ਪ੍ਰਾਪਤ) ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਤਿਗੁਰੂ ਦੇ ਮਿਲਣ ਨਾਲ ਸਭ ਤਰ੍ਹਾਂ ਦਾ) ਖਾਣਾ (ਅਤੇ ਬਸਤਰ) ਪਾਉਣਾ, ਅੰਮ੍ਰਿਤ (ਨਾਮ ਦਾ ਰਸ ਬਣ ਜਾਂਦਾ ਹੈ ਅਤੇ) ਨਾਮ ਦੁਆਰਾ (ਸਚੀ) ਵਡਿਆਈ (ਪ੍ਰਾਪਤ ਹੋ ਜਾਂਦੀ ਹੈ)।੧।

**ਮ: ੩॥–** ਹੇ ਮਨ ! ਗੁਰੂ ਦੀ ਸਿਖਿਆ ਸੁਣ (ਇਸ ਤਰ੍ਹਾਂ ਤੂੰ) ਗੁਣਾਂ ਦਾ ਖ਼ਜ਼ਾਨਾ (ਵਾਹਿਗੁਰੂ) ਪ੍ਰਾਪਤ ਕਰ ਲਵੇਂਗਾ। (ਸਾਰੇ) ਸੁਖਾਂ ਦਾ ਦਾਤਾ ਤੇਰੇ ਮਨ ਵਿੱਚ ਵਸ ਜਾਏਗਾ, (ਤੇਰੇ ਅੰਦਰੋਂ) ਹਉਮੈ ਅਹੰਕਾਰ ਦੂਰ ਹੋ ਜਾਵੇਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨ ! ਹਰੀ ਦੀ) ਮਿਹਰ ਵਾਲੀ ਨਜ਼ਰ ਦੁਆਰਾ ਹੀ ਅੰਮ੍ਰਿਤ (ਨਾਮ ਤੇ) ਗੁਣਾਂ ਦਾ ਖ਼ਜ਼ਾਨਾ (ਵਾਹਿਗੁਰੂ) ਪ੍ਰਾਪਤ ਕਰ ਸਕੀਦਾ ਹੈ।੨।

**ਪਉੜੀ॥–** (ਹੇ ਭਾਈ ! ਜਗਤ ਵਿੱਚ) ਜਿਤਨੇ ਸ਼ਾਹ ਪਾਤਿਸ਼ਾਹ, ਰਾਜੇ, ਖ਼ਾਨ, ਅਮੀਰ ਅਤੇ ਸਰਦਾਰ ਹਨ, ਉਤਨੇ (ਭਾਵ) ਸਾਰੇ ਹੀ ਹਰੀ ਦੇ ਬਣਾਏ ਹੋਏ ਹਨ। ਜੋ ਕੁਝ ਹਰੀ (ਉਨ੍ਹਾਂ ਤੋਂ ਕਰਵਾਉਂਦਾ ਹੈ ਓਹ) ਓਹੀ ਕੁਝ ਕਰਦੇ ਹਨ, ਸਾਰੇ ਹੀ (ਪਰਮਾਤਮਾ ਦੇ ਦਰ ਦੇ) ਮੰਗਤੇ ਹਨ। ਉਹ ਇਹੋ ਜਿਹਾ (ਸਮਰਥ) ਹਰੀ (ਜੋ) ਸਭਨਾਂ (ਜੀਆਂ ਦਾ) ਮਾਲਕ ਹੈ, ਸਤਿਗੁਰੂ ਦੇ ਪੱਖ ਵਿੱਚ ਹੈ, ਉਸ (ਪ੍ਰਭੂ) ਨੇ ਸਾਰੇ ਵਰਗਾਂ ਦੇ (ਲੋਕ) ਚਾਰੇ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਸਾਰੀ ਸ੍ਰਿਸ਼ਟੀ ਦੇ ਜੀਵ ਸੇਵਕ ਬਣਾ ਕੇ, ਸਤਿਗੁਰੂ ਦੇ ਹਜ਼ੂਰ ਸੇਵਾ ਕਰਨ ਲਈ (ਥਾਪ) ਦਿਤੇ ਹਨ। ਹੇ ਸੰਤ ਜਨੋ ! ਵੇਖੋ ਹਰੀ ਦੇ ਸੇਵਾ-ਸਿਮਰਨ ਦੀ ਇਹੋ ਜਿਹੀ ਵਡਿਆਈ ਹੈ, ਜਿਸ ਨੇ (ਇਸ) ਸਰੀਰ ਰੂਪੀ ਨਗਰੀ ਵਿਚੋਂ (ਕਾਮ, ਕ੍ਰੋਧ ਆਦਿਕ ਸਾਰੇ) ਵੈਰੀ ਮਾਰ ਕੇ (ਬਾਹਰ ਕਢ ਦਿਤੇ ਹਨ)। ਹਰੀ (ਆਪਣੇ) ਭਗਤ ਜਨਾ ਉਤੇ (ਆਪ) ਕਿਰਪਾਲੂ (ਮਿਹਰਵਾਨ) ਹੋਇਆ ਹੈ, ਹਰੀ ਨੇ ਆਪਣੀ ਕਿਰਪਾ ਕਰਕੇ (ਆਪਣੇ ਸੇਵਕ, ਵੈਰੀਆਂ ਤੋਂ) ਆਪ ਬਚਾਅ ਲਏ ਹਨ।੬।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਬਖ਼ਸ਼ਿਸ਼ ਹੋਵੇ ਤਾਂ ਪੂਰੇ ਭਾਗਾਂ ਨਾਲ ਸਤਿਗੁਰੂ ਦਾ ਮਿਲਾਪ ਹੁੰਦਾ ਹੈ। ਜਦੋਂ ਪਰਮੇਸ਼ਰ ਦਾ ਨਾਮ ਮਿਲ ਜਾਂਦਾ ਹੈ ਤਦੋਂ ਹਿਰਦੇ ਵਿੱਚ ਸਤੁ ਸੰਤੋਖੁ ਆਦਿ ਦੈਵੀ ਗੁਣ ਪਰਵੇਸ਼ ਕਰ ਜਾਂਦੇ ਹਨ ਅਤੇ ਮਨ ਤਨ ਠੰਡਾ-ਠਾਰ ਹੋ ਜਾਂਦਾ ਹੈ।

ਪਉੜੀ ਦਾ ਸਾਰੰਸ਼ ਇਹ ਹੈ ਕਿ ਜਿਤਨੇ ਪਾਤਿਸ਼ਾਹ ਰਾਜੇ ਆਦਿ ਆਪਣੇ ਆਪ ਨੂੰ ਵੱਡਾ ਆਖਣ ਤੇ ਅਖਵਾਉਣ ਵਾਲੇ ਹਨ, ਸਭ ਗੁਰੂ-ਦਰ ਦੇ ਮੰਗਤੇ ਹਨ। ਹਰੀ ਨੇ ਸਾਰੀ ਸ੍ਰਿਸ਼ਟੀ ਹੀ ਗੁਰੂ ਦੀ ਸੇਵਾ ਤੇ ਲਾਈ ਹੋਈ ਹੈ। ਇਸ ਲਈ ਗੁਰੂ ਦੀ ਸੇਵਾ ਕਰਨ ਤੇ ਮੰਨਣ ਵਾਲੇ ਨੂੰ ਕਿਸੇ ਗੱਲ ਦੀ ਥੁੜ ਨਹੀਂ ਆਉਂਦੀ।

**ਸਲੋਕ ਮ: ੩ ॥ ਅੰਦਰਿ ਕਪਟੁ ਸਦਾ ਦੁਖੁ ਹੈ, ਮਨਮੁਖ ਧਿਆਨੁ ਨ ਲਾਗੈ ॥ ਦੁਖ ਵਿਚਿ ਕਾਰ ਕਮਾਵਣੀ, ਦੁਖੁ ਵਰਤੈ ਦੁਖੁ ਆਗੈ ॥ ਕਰਮੀ ਸਤਿਗੁਰੁ ਭੇਟੀਐ, ਤਾ ਸਚਿ ਨਾਮਿ ਲਿਵ ਲਾਗੈ ॥ ਨਾਨਕ, ਸਹਜੇ ਸੁਖੁ ਹੋਇ, ਅੰਦਰਹੁ ਭ੍ਰਮੁ ਭਉ ਭਾਗੈ ॥੧॥ ਮ: ੩॥ ਗੁਰਮੁਖਿ ਸਦਾ ਹਰਿ ਰੰਗੁ ਹੈ, ਹਰਿ ਕਾ ਨਾਉ ਮਨਿ ਭਾਇਆ ॥ ਗੁਰਮੁਖਿ ਵੇਖਣੁ ਬੋਲਣਾ, ਨਾਮੁ ਜਪਤ ਸੁਖੁ ਪਾਇਆ ॥ ਨਾਨਕ, ਗੁਰਮੁਖਿ ਗਿਆਨੁ ਪ੍ਰਗਾਸਿਆ, ਤਿਮਰ ਅਗਿਆਨੁ ਅੰਧੇਰੁ ਚੁਕਾਇਆ ॥੨॥ ਮ:੩॥ ਮਨਮੁਖ ਮੈਲੇ, ਮਰਹਿ ਗਵਾਰ ॥ ਗੁਰਮੁਖਿ ਨਿਰਮਲ, ਹਰਿ ਰਾਖਿਆ ਉਰ ਧਾਰਿ॥ ਭਨਤਿ ਨਾਨਕੁ, ਸੁਣਹੁ ਜਨ ਭਾਈ॥ ਸਤਿਗੁਰੁ ਸੇਵਿਹੁ, ਹਉਮੈ ਮਲੁ ਜਾਈ ॥ ਅੰਦਰਿ ਸੰਸਾ ਦੂਖੁ ਵਿਆਪੇ, ਸਿਰਿ ਧੰਧਾ ਨਿਤ ਮਾਰ॥ ਦੂਜੈ ਭਾਇ ਸੂਤੇ ਕਬਹੂ ਨ ਜਾਗਹਿ, ਮਾਇਆ ਮੋਹ ਪਿਆਰ॥ ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ, ਇਹੁ ਮਨਮੁਖ ਕਾ ਬੀਚਾਰ॥ ਹਰਿ ਨਾਮੁ ਨ ਭਾਇਆ, ਬਿਰਥਾ ਜਨਮੁ ਗਵਾਇਆ, ਨਾਨਕ, ਜਮੁ ਮਾਰਿ ਕਰੇ ਖੁਆਰ ॥੨॥ ਪਉੜੀ॥ ਜਿਸ ਨੋ ਹਰਿ ਭਗਤਿ ਸਚੁ ਬਖਸੀਅਨੁ, ਸੋ ਸਚਾ ਸਾਹੁ॥ ਤਿਸ ਕੀ ਮੁਹਤਾਜੀ ਲੋਕੁ ਕਢਦਾ, ਹੋਰਤੁ ਹਟਿ ਨ ਵਥੁ ਨ ਵੇਸਾਹੁ॥ ਭਗਤ ਜਨਾ ਕਉ ਸਨਮੁਖੁ ਹੋਵੈ, ਸੁ ਹਰਿ ਰਾਸਿ ਲਏ, ਵੇਮੁਖ ਭਸੁ ਪਾਹੁ॥ ਹਰਿ ਕੇ ਨਾਮ ਕੇ ਵਾਪਾਰੀ ਹਰਿ ਭਗਤ ਹਹਿ, ਜਮੁ ਜਾਗਾਤੀ ਤਿਨਾ ਨੇੜਿ ਨ ਜਾਹੁ॥ ਜਨ ਨਾਨਕਿ ਹਰਿ ਨਾਮ ਧਨੁ ਲਦਿਆ, ਸਦਾ ਵੇਪਰਵਾਹੁ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਰਮੀਂ, ਅੰਦਰਹੁਂ, ਨਾਉਂ, ਮਰਹਿਂ, ਜਾਗਹਿਂ, ਚੇਤਹਿਂ, ਵੀਚਾਰਹਿਂ, ਹਹਿਂ।

**ਪਦ ਅਰਥ : ਸਲੋਕ ਮ:੩॥-** ਕਪਟੁ=ਛਲ, ਫ਼ਰੇਬ। ਕਰਮੀ=ਭਾਗਾਂ ਨਾਲ। ਭੇਟੀਐ=ਮਿਲੀਦਾ ਹੈ। ਰੰਗੁ=ਪ੍ਰੇਮ। ਪ੍ਰਗਾਸਿਆ=ਚਾਨਣ ਹੋਇਆ। ਤਿਮਰ=ਘੋਰ ਹਨੇਰਾ। ਚੁਕਾਇਆ=ਦੂਰ ਕੀਤਾ। ਮੈਲੇ=ਅਪਵਿੱਤਰ। ਗਵਾਰ=ਮੂਰਖ। ਉਰਧਾਰਿ= ਹਿਰਦੇ ਵਿੱਚ ਰਖਿਆ ਹੈ। ਭਨਤਿ=ਕਹਿੰਦਾ ਹੈ। ਮਲੁ=ਮੈਲ। ਸਿਰਿ=ਸਿਰ ਉਤੇ। ਨ ਚੇਤਹਿ=ਯਾਦ ਨਹੀਂ ਕਰਦੇ। ਨ ਵੀਚਾਰਹਿ=ਨਹੀਂ ਵੀਚਾਰਦੇ। ਨ ਭਾਇਆ=ਚੰਗਾ ਨਹੀਂ ਲਗਾ। ਬਿਰਥਾ=ਵਿਅਰਥ। ਹਰਿ=ਹਰੀ

ਨੇ।ਪਉੜੀ। ਭਗਤਿ ਸਚੁ=ਸਚ ਰੂਪੀ ਭਗਤੀ। ਮੁਹਤਾਜੀ=ਮੁਥਾਜੀ। ਹੋਰਤੁ ਹਟਿ=ਹੋਰ ਹਟੀ ਤੋਂ। ਵਥੁ=ਵਸਤੂ, ਸੌਦਾ। ਵੇਸਾਹੁ=ਭਰੋਸਾ। ਰਾਸਿ=ਪੂੰਜੀ। ਭਸੁ ਪਾਹੁ=ਸੁਆਹ ਪੈਂਦੀ ਹੈ। ਹਹਿ=ਹਨ। ਜਗਾਤੀ=ਮਸੂਲੀਏ।

**ਅਰਥ : ਸਲੋਕ ਮ: ੩॥–** ਮਨਮੁਖ ਦੇ (ਦਿਲ) ਵਿੱਚ ਛਲ-ਫਰੇਬ ਹੈ, ਜਿਸ ਕਰਕੇ (ਉਸ ਨੂੰ) ਸਦਾ ਦੁਖ (ਲੱਗਾ ਰਹਿੰਦਾ ਹੈ ਅਤੇ ਉਸ ਦਾ) ਧਿਆਨ (ਪਰਮੇਸ਼ਰ ਵਿੱਚ) ਨਹੀਂ ਲਗਦਾ। ਦੁਖ ਵਿੱਚ (ਜਿਹੜੀ) ਕਾਰ ਕਮਾਈ ਜਾਂਦੀ ਹੈ (ਉਸ ਨਾਲ) ਇਸ ਸੰਸਾਰ ਵਿੱਚ (ਵੀ) ਦੁਖ ਲਗਦਾ ਹੈ (ਅਤੇ) ਅਗੇ (ਪਰਲੋਕ ਵਿੱਚ ਵੀ) ਦੁਖ (ਭੋਗਣਾ ਪੈਂਦਾ ਹੈ)। (ਜੇ) ਭਾਗਾਂ ਨਾਲ ਸਤਿਗੁਰੂ ਮਿਲ ਪਵੇ ਤਾਂ ਸਚੇ ਨਾਮ ਵਿੱਚ ਲਿਵ ਲਗ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਫਿਰ) ਸਹਜ-ਸੁਭਾਇ ਹੀ (ਆਤਮਿਕ) ਸੁਖ (ਪ੍ਰਾਪਤ ਹੋ ਜਾਂਦਾ ਹੈ, ਹਿਰਦੇ ਚੋਂ) ਭਰਮ ਤੇ ਡਰ ਦੂਰ ਹੋ ਜਾਂਦਾ ਹੈ।੧।

**ਮ:੩॥–** ਗੁਰਮੁਖ (ਜੀਉੜੇ) ਵਿੱਚ ਸਦਾ ਹਰੀ ਦਾ ਪਿਆਰ ਹੁੰਦਾ ਹੈ (ਉਸ ਦੇ) ਮਨ ਵਿੱਚ ਹਰੀ ਦਾ ਨਾਮ ਚੰਗਾ ਲਗਦਾ ਹੈ। ਗੁਰਮੁਖ ਦਾ ਵੇਖਣਾ, ਬੋਲਣਾ ਨਾਮ ਹੈ (ਅਤੇ ਉਸ ਨੇ) ਨਾਮ ਨੂੰ ਜਪਦਿਆਂ (ਸੱਚਾ) ਸੁਖ ਪਾਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਗੁਰੂ ਦੁਆਰਾ ਗਿਆਨ ਰੂਪੀ ਚਾਨਣ ਹੋਇਆ (ਤਾਂ ਨਾਮ ਨੇ ਉਸ ਦੇ ਅੰਦਰੋਂ) ਅਗਿਆਨਤਾ ਦਾ ਘੁੱਪ ਹਨੇਰਾ ਦੂਰ ਕਰ ਦਿੱਤਾ।੨।

**ਮ: ੩॥–** ਮਨਮੁਖ ਅਪਵਿੱਤਰ ਹਨ (ਅਤੇ ਓਹ) ਮੂਰਖ ਮਰਦੇ (ਖਪਦੇ ਰਹਿੰਦੇ ਹਨ)। ਗੁਰਮੁਖ ਪਵਿੱਤਰ ਹਨ (ਜਿਨ੍ਹਾਂ ਨੇ) ਹਰੀ ਨੂੰ ਹਿਰਦੇ ਵਿੱਚ ਟਿਕਾ ਕੇ ਰਖਿਆ ਹੈ। ਨਾਨਕ (ਗੁਰੂ ਜੀ) ਕਹਿੰਦੇ ਹਨ, ਹੇ ਭਰਾਵੋ ! (ਮੇਰੀ ਗਲ) ਸੁਣੋ, ਸਤਿਗੁਰੂ ਦੀ ਸੇਵਾ ਕਰੋ (ਇਸ ਨਾਲ) ਅਹੰਕਾਰ ਦੀ ਮੈਲ ਦੂਰ ਹੋ ਜਾਵੇਗੀ। (ਮਨਮੁਖਾਂ ਦੇ ਹਿਰਦੇ) ਵਿੱਚ ਭਰਮ ਹੈ (ਜਿਸ ਕਰਕੇ ਉਨ੍ਹਾਂ ਨੂੰ) ਦੁਖ ਲਗਦਾ ਹੈ, ਸਿਰ ਉਤੇ ਧੰਧਿਆਂ ਦੀ ਮਾਰ ਪੈਂਦੀ ਰਹਿੰਦੀ ਹੈ। (ਜਿਨ੍ਹਾਂ ਦੇ) ਅੰਦਰ ਮਾਇਆ ਦਾ ਮੋਹ-ਪਿਆਰ ਹੈ (ਸੋ, ਓਹ) ਦ੍ਵੈਤ-ਭਾਵ ਵਿੱਚ ਸੁਤੇ ਹੋਏ (ਮਨੁੱਖ) ਕਦੇ ਵੀ ਨਹੀਂ ਜਾਗਦੇ। (ਉਹ) ਨਾ ਹਰੀ-ਨਾਮ ਨੂੰ ਸਿਮਰਦੇ ਹਨ, ਨਾ (ਗੁਰੂ ਦੇ) ਸ਼ਬਦ ਨੂੰ ਵੀਚਾਰਦੇ ਹਨ, ਮਨਮੁਖਾਂ ਦੀ ਵੀਚਾਰ ਦਾ (ਇਹੋ ਜਿਹਾ ਹਾਲ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮਨਮੁਖਾਂ ਨੂੰ) ਹਰੀ ਦਾ ਨਾਮ ਚੰਗਾ ਨਹੀਂ ਲੱਗਾ, (ਜਿਸ ਕਰਕੇ ਉਨ੍ਹਾਂ ਆਪਣਾ) ਜਨਮ ਵਿਅਰਥ ਗੁਆ ਲਿਆ (ਅਤੇ ਉਨ੍ਹਾਂ ਨੂੰ) ਜਮ ਮਾਰ ਕੇ ਖੁਆਰ ਕਰੇਗਾ।੩।

**ਪਉੜੀ॥–** ਜਿਸ ਨੂੰ ਹਰੀ ਨੇ ਸਚ ਰੂਪ ਭਗਤੀ ਬਖ਼ਸ਼ੀ ਹੈ, ਉਹ ਸੱਚਾ ਸ਼ਾਹ ਹੈ। (ਸਾਰਾ) ਲੋਕ (ਭਾਵ ਸੰਸਾਰ) ਉਸ ਦੀ ਮੁਹਤਾਜੀ ਕਰਦਾ ਹੈ (ਖੁਸ਼ਾਮਦ ਕਰਦਾ ਹੈ) ਕਿਉਂਕਿ ਨਾਮ ਰੂਪੀ ਵਸਤੂ (ਗੁਰੂ ਤੋਂ ਬਿਨਾ) ਕਿਸੇ ਹਟੀ ਤੋਂ ਨਹੀਂ ਮਿਲਦੀ (ਅਤੇ) ਨਾ ਹੀ (ਹੋਰ ਕਿਸੇ ਦਾ) ਭਰੋਸਾ (ਇਤਬਾਰ ਹੈ)। (ਜੋ ਮਨੁੱਖ) ਭਗਤ ਜਨਾ ਦੇ ਸਨਮੁਖ ਰਹਿੰਦਾ ਹੋਵੇ ਉਹ ਹਰੀ (ਨਾਮ ਦੀ) ਪੂੰਜੀ ਪ੍ਰਾਪਤ ਕਰਦਾ ਹੈ, ਬੇ-ਮੁਖਾਂ ਦੇ ਸਿਰ ਤੇ ਸੁਆਹ ਹੀ ਪੈਂਦੀ ਹੈ। (ਹੇ ਭਾਈ !) ਹਰੀ ਦੇ ਨਾਮ ਦੇ ਵਾਪਾਰੀ ਹਰੀ ਦੇ ਭਗਤ ਜਨ ਹਨ, ਜਮ ਰੂਪ ਮਸੂਲੀਆ ਉਨ੍ਹਾਂ ਦੇ ਨੇੜੇ ਨਹੀਂ ਜਾਂਦਾ। ਦਾਸ ਨਾਨਕ ਨੇ ਹਰੀ ਦਾ ਨਾਮ ਧਨ ਲਦਿਆ ਹੈ (ਇਸ ਲਈ ਹਰੀ ਦਾ ਦਾਸ ਲੋਕਾਂ ਵਲੋਂ) ਸਦਾ ਵੇਪਰਵਾਹ ਰਹਿੰਦਾ ਹੈ।੭।

## ਸਾਰੰਸ਼ ਅਤੇ ਸਿਧਾਂਤ

ਆਪ ਹੁਦਰੇ ਮਨੁੱਖ ਦਾ ਮਨ ਗੁਰੂ ਚਰਨਾ ਨਾਲ ਨਹੀਂ ਜੁੜਦਾ ਇਸ ਲਈ ਉਹ ਸਦਾ ਦੁਖ ਵਿੱਚ ਫਸਿਆ ਰਹਿੰਦਾ ਹੈ। ਗੁਰਮੁਖ ਜੀਉੜਾ ਸਦਾ ਸੁਖੀ ਰਹਿੰਦਾ ਹੈ ਕਿਉਂਕਿ ਉਸ ਨੇ ਵੇਖਣਾ, ਬੋਲਣਾ ਸਭ ਕੁਝ ਨਾਮ ਨੂੰ ਬਣਾ ਲਿਆ ਹੈ, ਜਿਸ ਕਰਕੇ ਉਸ ਦੇ ਹਿਰਦੇ ਵਿੱਚ ਸਾਰੇ ਸੁਖ ਆ ਵਸਦੇ ਹਨ।

ਪਉੜੀ ਵਿੱਚ ਇਹ ਦਰਸਾਇਆ ਹੈ ਕਿ ਜਿਸ ਪਾਸ ਨਾਮ-ਭਗਤੀ ਦਾ ਸਚਾ ਧਨ ਹੈ ਉਹ ਸੱਚਾ ਸ਼ਾਹ ਹੈ। ਉਹ ਕਿਸੇ ਦੀ ਮੁਹਤਾਜੀ ਨਹੀਂ ਕਢਦਾ, ਸਦਾ ਵੇਪਰਵਾਹ ਰਹਿੰਦਾ ਹੈ।

**ਸਲੋਕ ਮ: ੩ ॥ ਇਸੁ ਜੁਗ ਮਹਿ ਭਗਤੀ ਹਰਿ ਧਨੁ ਖਟਿਆ, ਹੋਰੁ ਸਭੁ ਜਗਤੁ ਭਰਮਿ ਭੁਲਾਇਆ ॥ ਗੁਰ ਪਰਸਾਦੀ ਨਾਮੁ ਮਨਿ ਵਸਿਆ, ਅਨਦਿਨੁ ਨਾਮੁ ਧਿਆਇਆ ॥ ਬਿਖਿਆ ਮਾਹਿ ਉਦਾਸ ਹੈ, ਹਉਮੈ ਸਬਦਿ ਜਲਾਇਆ ॥ ਆਪਿ ਤਰਿਆ ਕੁਲ ਉਧਰੇ, ਧੰਨੁ ਜਣੇਦੀ ਮਾਇਆ ॥ ਸਦਾ ਸਹਜੁ ਸੁਖੁ ਮਨਿ ਵਸਿਆ, ਸਚੇ ਸਿਉ ਲਿਵ ਲਾਇਆ ॥ ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਭੁਲੇ, ਹਉਮੈ ਮੋਹੁ ਵਧਾਇਆ ॥ ਪੰਡਿਤ ਪੜਿ ਪੜਿ ਮੋਨੀ ਭੁਲੇ, ਦੂਜੈ ਭਾਇ ਚਿਤੁ ਲਾਇਆ ॥ ਜੋਗੀ ਜੰਗਮ ਸੰਨਿਆਸੀ ਭੁਲੇ, ਵਿਣੁ ਗੁਰ ਤਤੁ ਨ ਪਾਇਆ ॥ ਮਨਮੁਖ ਦੁਖੀਏ ਸਦਾ ਭ੍ਰਮਿ ਭੁਲੇ, ਤਿਨੀ ਬਿਰਥਾ ਜਨਮੁ ਗਵਾਇਆ ॥ ਨਾਨਕ, ਨਾਮਿ ਰਤੇ ਸੇਈ ਜਨ ਸਮਧੇ, ਜਿ ਆਪੇ ਬਖਸਿ ਮਿਲਾਇਆ ॥੧॥ ਮ: ੩ ॥ ਨਾਨਕ, ਸੋ ਸਾਲਾਹੀਐ, ਜਿਸੁ ਵਸਿ ਸਭੁ ਕਿਛੁ ਹੋਇ ॥ ਤਿਸਹਿ ਸਰੇਵਹੁ ਪ੍ਰਾਣੀਹੋ, ਤਿਸੁ ਬਿਨੁ ਅਵਰੁ ਨ ਕੋਇ ॥ ਗੁਰਮੁਖਿ ਅੰਤਰਿ ਮਨਿ ਵਸੈ, ਸਦਾ ਸਦਾ ਸੁਖੁ ਹੋਇ ॥੨॥ ਪਉੜੀ ॥ ਜਿਨੀ ਗੁਰਮੁਖਿ ਹਰਿ ਨਾਮ ਧਨੁ ਨ ਖਟਿਓ, ਸੇ ਦੇਵਾਲੀਏ ਜੁਗ ਮਾਹਿ ॥ ਓਇ ਮੰਗਦੇ ਫਿਰਹਿ ਸਭ ਜਗਤ ਮਹਿ, ਕੋਈ ਮੁਹਿ ਥੁਕ ਨ ਤਿਨ੍ ਕਉ ਪਾਹਿ ॥ ਪਰਾਈ ਬਖੀਲੀ ਕਰਹਿ, ਆਪਣੀ ਪਰਤੀਤਿ ਖੋਵਨਿ, ਸਗਵਾ ਭੀ ਆਪੁ ਲਖਾਹਿ ॥ ਜਿਸੁ ਧਨ ਕਾਰਣਿ ਚੁਗਲੀ ਕਰਹਿ, ਸੋ ਧਨੁ ਚੁਗਲੀ ਹਥਿ ਨ ਆਵੈ, ਓਇ ਭਾਵੈ ਤਿਥੈ ਜਾਹਿ ॥ ਗੁਰਮੁਖਿ ਸੇਵਕ ਭਾਇ ਹਰਿ ਧਨੁ ਮਿਲੈ, ਤਿਥਹੁ ਕਰਮਹੀਣ ਲੈ ਨ ਸਕਹਿ, ਹੋਰ ਥੈ ਦੇਸ ਦਿਸੰਤਰਿ ਹਰਿ ਧਨੁ ਨਾਹਿ॥੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿੰ, ਭਗਤੀਂ, ਮਾਹਿੰ, ਸਿਉਂ, ਮਹਾਂਦੇਉ, ਫਿਰਹਿੰ, ਮੁਹਿੰ, ਪਾਹਿੰ, ਕਰਹਿੰ, ਸਗਵਾਂ, ਲਖਾਹਿੰ, ਜਾਹਿੰ, ਸਕਹਿੰ, ਨਾਹਿੰ।

**ਪਦ ਅਰਥ : ਸਲੋਕ ਮ: ੩॥**– ਭਗਤੀ=ਭਗਤਾਂ ਨੇ। ਖਟਿਆ=ਕਮਾਇਆ। ਬਿਖਿਆ ਮਾਹਿ=ਮਾਇਆ ਵਿਚ। ਉਦਾਸ=ਨਿਰਲੇਪ। ਸਬਦਿ=ਸ਼ਬਦ ਦੁਆਰਾ। ਜਲਾਇਆ=ਸਾੜਿਆ। ਉਧਰੇ=ਤਰ ਗਏ। ਮਾਇਆ=ਮਾਂ। ਮਹਾਦੇਉ=ਸ਼ਿਵ ਜੀ। ਤ੍ਰੈ ਗੁਣ ਭੁਲੇ=ਤਿੰਨਾਂ ਗੁਣਾਂ ਵਿਚ ਭੁਲੇ ਹੋਏ ਹਨ। ਮੋਨੀ=ਚੁਪ ਸਾਧਣ ਵਾਲੇ। ਜੰਗਮ=ਸ਼ੈਵ ਮਤ ਦਾ ਇੱਕ ਫਿਰਕਾ। ਤਤੁ=ਮੂਲ, ਅਸਲੀਅਤ। ਬਿਰਥਾ=ਵਿਅਰਥ। ਸਮਧੇ=ਸਮਾਧੀ ਵਾਲੇ।ਨੂੰ। ਤਿਹਿ=ਉਸ ਨੂੰ। ਸਰੇਵਹੁ=ਸਿਮਰੋ। ਜਿਨੀ=ਜਿਨ੍ਹਾਂ

(ਮਨੁੱਖਾਂ) ਨੇ। ਗੁਰਮੁਖਿ=ਗੁਰੂ ਦੁਆਰਾ। ਮੁਹਿ=ਮੂੰਹ ਉਤੇ। ਨ ਪਾਹਿ=ਨਹੀਂ ਪਾਉਂਦੇ। ਬਖੀਲੀ=ਨਿੰਦਾ, ਚੁਗਲੀ। ਪਰਤੀਤਿ=ਭਰੋਸਾ, ਇਤਬਾਰ। ਖੋਵਨਿ=ਗਵਾ ਲੈਂਦੇ ਹਨ। ਸਗਵਾ=ਸਗੋਂ। ਆਪੁ=ਅਹੰਕਾਰ। ਲਖਾਹਿ=ਜਣਾਉਂਦੇ ਹਨ। ਤਿਥੈ ਜਾਹਿ=ਉਥੇ ਜਾਣ ਪਏ। ਭਾਇ=ਭਾਵਨਾ ਨਾਲ। ਤਿਥਹੁ=ਉਥੋ। ਕਰਮਹੀਣ=ਅਭਾਗੇ, ਬਦਕਿਸਮਤ।

**ਅਰਥ :** ਇਸ (ਕਲਿ) ਜੁਗ ਵਿੱਚ (ਕੇਵਲ) ਭਗਤਾਂ ਨੇ ਹਰੀ ਦਾ ਨਾਮ=ਧਨ ਕਮਾਇਆ ਹੈ ਹੋਰ ਸਾਰਾ (ਸੰਸਾਰ ਮਾਇਆ ਮੋਹ ਦੇ) ਭਰਮ ਵਿੱਚ ਭੁਲਿਆ ਹੋਇਆ ਹੈ। ਗੁਰੂ ਦੀ ਕਿਰਪਾ ਨਾਲ (ਭਗਤਾਂ ਦੇ) ਮਨ ਵਿੱਚ ਨਾਮ ਵਸਿਆ ਹੈ (ਅਤੇ ਉਨ੍ਹਾਂ ਨੇ) ਦਿਨ ਰਾਤ ਨਾਮ ਨੂੰ ਸਿਮਰਿਆ ਹੈ। (ਪ੍ਰਭੂ ਦੇ ਭਗਤ ਨੇ) (ਗੁਰੂ ਦੇ) ਸ਼ਬਦ ਦੁਆਰਾ (ਆਪਣੀ) ਹਉਮੈ ਨੂੰ ਸਾੜ ਦਿਤਾ ਹੈ (ਅਤੇ) ਮਾਇਆ ਵਿਚ ਨਿਰਲੇਪ ਰਹਿੰਦਾ ਹੈ। (ਉਹ) ਆਪ (ਸੰਸਾਰ ਸਾਗਰ ਤੋਂ) ਤਰ ਗਿਆ ਹੈ (ਉਸ ਦੇ ਸਾਰੇ) ਖ਼ਾਨਦਾਨ ਉਧਰ ਗਏ, (ਉਸ ਨੂੰ) ਜਨਮ ਦੇਣ ਵਾਲੀ ਮਾਂ ਵੀ ਧੰਨ ਹੈ। (ਉਸਦੇ) ਮਨ ਵਿੱਚ ਸਦੀਵੀ ਸੁਖ ਤੇ ਸਹਜ (ਰਬੀ=ਗਿਆਨ) ਵਸ ਗਿਆ ਹੈ (ਉਸ ਨੇ) ਸਚੇ (ਪ੍ਰਭੂ ਨਾਲ ਆਪਣੀ) ਸੁਰਤਿ ਨੂੰ ਜੋੜ ਲਿਆ ਹੈ। ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ (ਮਾਇਆ ਦੇ) ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਵਿੱਚ (ਪਰਵਿਰਤ ਹੋਣ ਕਾਰਣ ਤੱਤ ਜੀਵਨ ਮਾਰਗ ਤੋਂ) ਭੁਲ ਗਏ (ਅਤੇ) ਦ੍ਵੈਤ-ਭਾਵ ਵਿੱਚ (ਆਪਣਾ) ਚਿਤ ਜੋੜ ਲਿਆ। ਜੋਗੀ, ਜੰਗਮ (ਸ਼ੈਵਮਤ ਦਾ ਫ਼ਿਰਕਾ) ਤੇ ਸੰਨਿਆਸੀ ਵੀ ਭੁਲ ਗਏ ਗੁਰੂ ਤੋਂ ਬਿਨਾ (ਇਨ੍ਹਾਂ ਨੇ) ਅਸਲੀ ਚੀਜ਼ ਨੂੰ ਨਹੀਂ ਪਾਇਆ। ਮਨਮੁਖ ਭਰਮ ਵਿੱਚ ਭੁਲ ਕੇ ਹਮੇਸ਼ਾਂ ਹੀ ਦੁਖੀ ਹੋਏ, ਉਨ੍ਹਾਂ ਨੇ (ਆਪਣਾ ਅਮੋਲਕ) ਜਨਮ ਵਿਅਰਥ ਗੁਆ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਹੀ ਅਰਥਾਂ ਵਿੱਚ ਉਹ ਜਨ ਸਮਾਧੀ ਵਾਲੇ ਹਨ ਜਿਨ੍ਹਾਂ ਨੂੰ (ਪਰਮਾਤਮਾ ਨੇ) ਆਪ ਮਿਹਰ ਕਰਕੇ (ਆਪਣੇ ਨਾਲ) ਮਿਲਾ ਲਿਆ।੧।

**ਮ: ੩॥–** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ (ਹਰੀ ਜਿਸ ਦੇ) ਵੱਸ ਵਿੱਚ ਸਭ ਕੁਝ ਹੈ ਨੂੰ ਹੀ ਸਲਾਹੁਣਾ ਚਾਹੀਦਾ ਹੈ। ਹੇ ਪ੍ਰਾਣੀ ! ਉਸੇ (ਹਰੀ) ਨੂੰ ਹੀ ਸਿਮਰੋ, ਉਸ ਤੋਂ ਬਿਨਾ ਹੋਰ ਕੋਈ (ਸਮਰਥ) ਨਹੀਂ ਹੈ। ਗੁਰੂ ਦੁਆਰਾ (ਉਹ ਹਰੀ) ਮਨ ਵਿੱਚ ਵਸਦਾ ਹੈ (ਜਿਸ ਨਾਲ) ਸਦਾ ਹੀ (ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ।੨।

**ਪਉੜੀ॥–** ਜਿਨ੍ਹਾਂ (ਮਨੁੱਖਾਂ) ਨੇ ਗੁਰੂ ਦੀ ਰਾਹੀਂ ਹਰੀ ਦਾ ਨਾਮ ਧਨ ਨਹੀਂ ਕਮਾਇਆ ਉਹ (ਇਸ ਕਲਿ-) ਜੁਗ ਵਿੱਚ ਦਿਵਾਲੀਏ ਹਨ। ਓਹ ਸਾਰੇ ਸੰਸਾਰ ਵਿੱਚ ਮੰਗਦੇ ਫਿਰਦੇ ਹਨ, ਉਨ੍ਹਾਂ ਦੇ ਮੂੰਹ ਉਤੇ ਕੋਈ ਥੁਕ ਵੀ ਨਹੀਂ ਪਾਉਂਦੇ (ਭਾਵ ਸਭ ਦੁਰਕਾਰਦੇ ਹਨ)। (ਓਹ) ਪਰਾਈ ਨਿੰਦਿਆ ਕਰਦੇ ਹਨ (ਆਪਣਾ ਇਤਬਾਰ) ਹੀ ਨਹੀਂ ਗੁਆਉਂਦੇ, ਸਗੋਂ ਆਪਣਾ ਅਹੰਕਾਰ ਜਣਾਉਂਦੇ ਹਨ। ਜਿਸ ਦੌਲਤ ਦੀ ਖ਼ਾਤਰ (ਓਹ ਗੁਰੂ ਦੀ ਨਿੰਦਾ) ਚੁਗਲੀ ਕਰਦੇ ਹਨ, ਉਹ (ਧਨ) ਭੀ ਉਨ੍ਹਾਂ ਦੇ ਹੱਥ ਨਹੀਂ ਆਉਂਦਾ, ਓਹ ਜਿਥੇ ਜੀਅ ਕਰੇ ਉਥੇ ਪਏ ਜਾਣ (ਭਾਵ ਝੱਖਾਂ ਮਾਰੀ ਜਾਣ)। ਗੁਰੂ ਦੁਆਰਾ ਸੇਵਕ ਭਾਵਨੀ ਨਾਲ ਨਾਮ=ਧਨ ਮਿਲਦਾ ਹੈ, ਜਿਸ ਨੂੰ ਕਰਮਹੀਣ ਲੈ ਨਹੀਂ ਸਕਦੇ, ਕਿਸੇ ਹੋਰ ਥਾਂ, ਕਿਸੇ ਹੋਰ ਦੇਸ਼ ਵਿੱਚ ਹਰੀ ਦਾ (ਨਾਮ) ਧਨ ਨਹੀਂ (ਮਿਲ ਸਕਦਾ ਇਸ ਲਈ ਉਹ ਦੁਖ ਤੇ ਭੁੱਖ ਹੀ ਭੋਗਦੇ ਰਹਿੰਦੇ ਹਨ)।੮।

## ਸਾਰੰਸ਼ ਅਤੇ ਸਿਧਾਂਤ

ਨਾਮ-ਧਨ ਦੇ ਗਾਹਕ ਕੇਵਲ ਪਰਮੇਸ਼ਰ ਦੇ ਭਗਤ ਹੀ ਹੁੰਦੇ ਹਨ ਜੋ ਸੇਵਕ-ਭਾਵਨਾ ਨਾਲ ਭਰੇ ਹੋਏ ਹੁੰਦੇ ਹਨ। ਭਗਤਾਂ ਦੇ ਮਾਤਾ ਪਿਤਾ ਭੀ ਧੰਨਤਾ ਯੋਗ ਹੁੰਦੇ ਹਨ ਕਿਉਂਕਿ ਓਹ ਆਪਣੇ ਬਚਿਆਂ ਨੂੰ ਨਾਮ-ਸਿਮਰਨ ਦੀ ਪ੍ਰੇਰਨਾ ਦਿੰਦੇ ਰਹਿੰਦੇ ਹਨ। ਸੱਚਾ ਧਨ ਗੁਰੂ ਪਾਸੋਂ ਗੁਰੂ ਦਾ ਆਗਿਆਕਾਰੀ ਬਣਿਆਂ ਹੀ ਮਿਲਦਾ ਹੈ। ਜੋਗੀ ਜੰਗਮ, ਸੰਨਿਆਸੀ ਆਦਿ ਵਡੇ ਵਡੇ ਦੇਵਤੇ ਸਭ ਮਾਇਆ ਮੋਹ ਦੇ ਭਰਮ ਵਿੱਚ ਭੁਲੇ ਰਹਿੰਦੇ ਹਨ ਅਤੇ ਆਪਣਾ ਜਨਮ ਵਿਅਰਥ ਗੁਆ ਲੈਂਦੇ ਹਨ।

ਪਉੜੀ ਦਾ ਨਿਚੋੜ ਇਹ ਹੈ ਕਿ ਜਿਨ੍ਹਾਂ ਮਨੁੱਖਾਂ ਨੇ ਨਾਮ-ਧਨ ਨਹੀਂ ਖਟਿਆ ਓਹ ਕਲਜੁਗ ਵਿਚ ਦਿਵਾਲੀਏ ਕੰਗਾਲ ਤੇ ਕਰਮਹੀਣ ਹਨ।

**ਸਲੋਕ ਮ: ੩ ॥ ਗੁਰਮੁਖਿ ਸੰਸਾ ਮੂਲਿ ਨ ਹੋਵਈ, ਚਿੰਤਾ ਵਿਚਹੁ ਜਾਇ ॥ ਜੋ ਕਿਛੁ ਹੋਇ ਸੁ ਸਹਜੇ ਹੋਇ, ਕਹਣਾ ਕਿਛੂ ਨ ਜਾਇ ॥ ਨਾਨਕ, ਤਿਨ ਕਾ ਆਖਿਆ ਆਪਿ ਸੁਣੇ, ਜਿ ਲਇਅਨੁ ਪੰਨੈ ਪਾਇ ॥੧॥ ਮ: ੩ ॥ ਕਾਲੁ ਮਾਰਿ ਮਨਸਾ ਮਨਹਿ ਸਮਾਣੀ, ਅੰਤਰਿ ਨਿਰਮਲੁ ਨਾਉ॥ ਅਨਦਿਨੁ ਜਾਗੈ ਕਦੇ ਨ ਸੋਵੈ, ਸਹਜੇ ਅੰਮ੍ਰਿਤੁ ਪਿਆਉ॥ ਮੀਠਾ ਬੋਲੇ ਅੰਮ੍ਰਿਤ ਬਾਣੀ, ਅਨਦਿਨੁ ਹਰਿ ਗੁਣ ਗਾਉ॥ ਨਿਜ ਘਰਿ ਵਾਸਾ ਸਦਾ ਸੋਹਦੇ, ਨਾਨਕ, ਤਿਨ ਮਿਲਿਆ ਸੁਖੁ ਪਾਉ॥੨॥ਪਉੜੀ॥ ਹਰਿ ਧਨੁ ਰਤਨ ਜਵੇਹਰੀ, ਸੋ ਗੁਰਿ ਹਰਿ ਧਨੁ ਹਰਿ ਪਾਸਹੁ ਦੇਵਾਇਆ ॥ ਜੇ ਕਿਸੈ ਕਿਹੁ ਦਿਸਿ ਆਵੈ, ਤਾਂ ਕੋਈ ਕਿਹੁ ਮੰਗਿ ਲਏ, ਅਕੈ ਕੋਈ ਕਿਹੁ ਦੇਵਾਏ, ਏਹੁ ਹਰਿ ਧਨੁ ਜੋਰਿ ਕੀਤੈ, ਕਿਸੈ ਨਾਲਿ ਨ ਜਾਇ ਵੰਡਾਇਆ ॥ ਜਿਸ ਨੋ ਸਤਿਗੁਰ ਨਾਲਿ ਹਰਿ ਸਰਧਾ ਲਾਏ, ਤਿਸੁ ਹਰਿ ਧਨ ਕੀ ਵੰਡ ਹਥਿ ਆਵੈ, ਜਿਸ ਨੋ ਕਰਤੈ ਧੁਰਿ ਲਿਖਿ ਪਾਇਆ ॥ ਇਸੁ ਹਰਿ ਧਨ ਕਾ ਕੋਈ ਸਰੀਕੁ ਨਾਹੀ, ਕਿਸੈ ਕਾ ਖਤੁ ਨਾਹੀ, ਕਿਸੈ ਕੈ ਸੀਵ ਬੰਨੈ ਰੋਲੁ ਨਾਹੀ, ਜੇ ਕੋ ਹਰਿ ਧਨ ਕੀ ਬਖੀਲੀ ਕਰੇ, ਤਿਸ ਕਾ ਮੁਹੁ, ਹਰਿ, ਚਹੁ ਕੁੰਡਾ ਵਿਚਿ ਕਾਲਾ ਕਰਾਇਆ॥ ਹਰਿ ਕੇ ਦਿਤੇ ਨਾਲਿ, ਕਿਸੈ ਜੋਰੁ ਬਖੀਲੀ ਨ ਚਲਈ, ਦਿਹੁ ਦਿਹੁ ਨਿਤ ਨਿਤ ਚੜੈ ਸਵਾਇਆ ॥੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਚਹੁਂ,ਮਨਹਿਂ,ਸੋਹਂਦੇ, ਮਿਲਿਆਂ, ਮੂੰਹੁ, ਚਹੁਂ, ਕੁੰਡਾਂ, ਦਿੰਹੁ।

**ਪਦ ਅਰਥ ਸਲੋਕ ਮ:੩॥–** ਸੰਸਾ=ਭਰਮ। ਮੂਲਿ=ਉੱਕਾ, ਬਿਲਕੁਲ। ਸਹਜੇ=ਸਹਿਜ ਵਾਲਾ। ਜਿ=ਜਿਹੜੇ (ਮਨੁੱਖ)। ਲਾਇਅਨੁ=ਉਸ (ਪ੍ਰਭੂ) ਨੇ ਲਾਏ ਹਨ। ਪੰਨੈ ਪਾਇ=ਉਸ (ਵਾਹਿਗੁਰੂ ਨੇ ਆਪਣੇ) ਖਾਤੇ ਵਿੱਚ ਦਰਜ ਕਰ ਲਏ ਭਾਵ ਆਪਣੇ ਬਣਾ ਲਏ ਹਨ। ਮ:੩॥– ਕਾਲੁ=ਮੌਤ। ਮਾਰਿ=ਮਾਰ ਮੁਕਾ ਕੇ। ਮਨਸਾ=ਖਾਹਿਸ਼। ਮਨਹਿ=ਮਨ ਵਿੱਚ। ਸਮਾਣੀ=ਮਿਲ ਗਈ। ਅਨਦਿਨੁ=ਹਰ ਰੋਜ਼। ਪਿਆਉ=ਪਿਲਾਂਦਾ ਹੈ। ਗਾਉ=ਗਾਂਦਾ ਹੈ। ਨਿਜ ਘਰਿ=ਆਪਣੇ ਘਰ (ਸਸ਼ੈ ਸਰੂਪ) ਵਿੱਚ। ਸੋਹਦੇ=ਸੋਭਦੇ ਹਨ। ਪਾਉ=ਪਾ ਲੈ। ਪਉੜੀ॥ ਜਵੇਹਰੀ=ਜਵਾਹਰਾਤ, ਹੀਰੇ। ਕਿਹੁ=ਕੁਝ। ਅਕੈ=ਜਾਂ। ਜੋਰਿ ਕੀਤੇ=ਜ਼ੋਰ ਨਾਲ, ਧੱਕਾ ਕੀਤਿਆਂ। ਵੰਡ=ਹਿੱਸਾ। ਹਥਿ=ਹੱਥ ਵਿੱਚ। ਕਰਤੈ=ਕਰਤਾਰ ਨੇ। ਸਰੀਕੁ=ਸਾਂਝੀਵਾਲ। ਖਤੁ=ਚਿਠੀ। ਸੀਵ=ਸੀਮਾ, ਹੱਦ। ਬੰਨੈ=ਬੰਨੇ ਦਾ, ਵੱਟ ਦਾ। ਬਖੀਲੀ=ਚੁਗਲੀ।

**ਅਰਥ : ਸਲੋਕ ਮ: ੩ ॥–** ਗੁਰਮੁਖ (ਦੇ ਦਿਲ ਵਿੱਚ) ਭਰਮ ਉਕਾ ਨਹੀਂ ਹੁੰਦਾ (ਕਿਉਂਕਿ ਉਸ ਦੇ ਅੰਦਰੋਂ) ਚਿੰਤਾ ਚਲੀ ਜਾਂਦੀ ਹੈ। (ਉਹ ਇਹ ਕਹਿੰਦਾ ਹੈ) ਜੋ ਕੁਝ ਹੁੰਦਾ ਹੈ ਉਹ

ਸਹਜ-ਸੁਭਾਅ ਹੀ ਹੁੰਦਾ ਹੈ (ਗੁਰਮੁਖਿ ਦੀ ਅਵਸਥਾ ਬਾਰੇ) ਕੁਝ ਕਹਿਆ ਨਹੀਂ ਜਾ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ (ਮਨੁੱਖ ਪਰਮੇਸ਼ਰ ਨੇ ਆਪਣੇ) ਖਾਤੇ ਵਿੱਚ ਪਾ ਲਏ ਹਨ ਉਨ੍ਹਾਂ ਦਾ ਆਖਿਆ (ਭਾਵ ਕੀਤੀ ਅਰਦਾਸਿ) ਆਪ ਸੁਣਦਾ ਹੈ।੧।

**ਮ: ੩॥-** ਗੁਰਮੁਖ (ਜੀਊੜੇ ਨੇ) ਮੌਤ ਰੂਪੀ (ਡਰ ਨੂੰ) ਮਾਰ ਕੇ (ਭਾਵ ਕਾਬੂ ਪਾ ਕੇ ਆਪਣੀ) ਖਾਹਿਸ਼, ਮਨ ਵਿੱਚ ਹੀ ਲੀਨ ਕਰ ਲਈ ਹੈ (ਕਿਉਂਕਿ ਉਸ ਦੇ ਹਿਰਦੇ) ਅੰਦਰ ਪਵਿਤਰ ਨਾਮ ਹੈ। (ਉਹ ਹਰ ਰੋਜ਼ ਜਾਗਦਾ ਹੈ ਕਦੇ ਵੀ (ਗਾਫ਼ਲਾਂ ਵਾਲੀ ਨੀਂਦ) ਨਹੀਂ ਸੌਂਦਾ। ਸਹਜ-ਸੁਭਾਵਿਕ (ਮਨ ਨੂੰ) ਅੰਮ੍ਰਿਤ ਪਿਲਾਉਂਦਾ ਹੈ (ਉਹ ਅੰਮ੍ਰਿਤ) ਬਾਣੀ ਦੇ ਮਿੱਠੇ (ਬੋਲ) ਬੋਲਦਾ ਹੈ, ਦਿਨ ਰਾਤ ਹਰੀ ਦੇ ਗੁਣ ਗਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਦਾ) ਸ੍ਵੈ-ਸਰੂਪ ਵਿੱਚ ਵਾਸਾ ਹੁੰਦਾ ਹੈ (ਸਦਾ ਓਹ ਸੋਭਦੇ ਹਨ ਅਤੇ) ਉਨ੍ਹਾਂ ਨੂੰ ਮਿਲਿਆਂ (ਆਤਮਿਕ) ਸੁਖ ਪਾਈਦਾ ਹੈ।੨।

**ਪਉੜੀ॥-** (ਹੇ ਭਾਈ !) ਹਰੀ ਦਾ ਨਾਮ (ਜੋ) ਰਤਨ ਤੇ ਜਵਾਹਰਾਤ ਵਰਗਾ (ਕੀਮਤੀ) ਹੈ, ਉਹ (ਨਾਮ) ਧੰਨ ਗੁਰੂ ਨੇ (ਸਾਨੂੰ) ਹਰੀ ਪਾਸੋਂ ਦਿਵਾਇਆ ਹੈ। ਜੇ ਕਿਸੇ ਨੂੰ (ਨਾਮ ਧਨ) ਨਜ਼ਰ ਆਵੇ ਤਾਂ ਕੋਈ ਕੁਝ ਮੰਗ ਲਵੇ ਜਾਂ ਕੋਈ ਕਿਸੇ ਥਾਂ ਤੋਂ ਦਿਵਾ ਦੇਵੇ (ਪਰ) ਇਹ ਹਰਿ (ਨਾਮ) ਧਨ ਧੱਕਾ ਕਰਕੇ ਕਿਸੇ ਨਾਲ ਵੰਡਾਇਆ ਨਹੀਂ ਜਾ ਸਕਦਾ। ਹਰੀ (ਜਿਸ ਮਨੁੱਖ) ਨੂੰ ਸਤਿਗੁਰੂ (ਨਾਲ ਸ਼ਰਧਾ ਲਾ ਦੇਵੇ ਭਾਵ ਗੁਰੂ ਦਾ ਸਿਦਕੀ ਸਿਖ ਬਣਾ ਦੇਵੇ), ਉਸ ਹਰੀ (ਨਾਮ) ਧਨ ਦੀ ਵੰਡ ਉਸ ਦੇ ਹੱਥ ਵਿੱਚ ਆਉਂਦੀ ਹੈ (ਭਾਵ ਉਸ ਨੂੰ ਹਿੱਸਾ ਮਿਲਦਾ ਹੈ) ਜਿਸ ਨੂੰ ਕਰਤਾ ਪੁਰਖ ਨੇ ਧੁਰ ਤੋਂ (ਉਸ ਦੇ ਲੇਖਾਂ ਵਿੱਚ) ਲਿਖ ਕੇ ਪਾ ਦਿੱਤਾ ਹੈ। ਇਸ ਹਰੀ ਧਨ ਦਾ ਕੋਈ ਸਾਂਝੀਵਾਲ (ਹਿੱਸੇਦਾਰ) ਨਹੀਂ ਹੈ, ਕਿਸੇ ਦੇ ਨਾਂ ਦਾ ਪੱਟਾ ਨਹੀਂ, (ਇਸ ਬਾਰੇ) ਕਿਸੇ ਹੱਦ-ਬੰਨੇ ਦਾ ਰੌਲਾ ਝਗੜਾ ਨਹੀਂ, ਜੇ ਕੋਈ (ਹਰੀ ਧਨ ਦੀ) ਨਿੰਦਿਆ ਕਰਦਾ ਹੈ, ਹਰੀ ਨੇ) ਉਸ ਦਾ ਮੂੰਹ ਚੌਹਾਂ ਕੁੰਡਾਂ ਵਿੱਚ (ਭਾਵ ਸਾਰੀ ਦੁਨੀਆ ਵਿੱਚ) ਕਾਲਾ ਕਰਾਇਆ ਹੈ। ਹਰੀ ਦੇ ਦਿਤੇ ਹੋਏ (ਧਨ) ਨਾਲ ਕਿਸੇ (ਮਨੁੱਖ ਦਾ) ਜੋਰ ਜਾਂ ਨਿੰਦਿਆ, ਬਖ਼ੀਲੀ (ਆਦਿ) ਨਹੀਂ ਚਲ ਸਕਦੀ ਭਾਵ ਕਿਸੇ ਦੀ ਪੇਸ਼ ਨਹੀਂ ਜਾ ਸਕਦੀ (ਇਹ ਹਰਿ ਧਨ) ਦਿਨ ਦਿਨ ਹਰ ਰੋਜ਼ ਸਵਾਇਆ ਚੜ੍ਹਦਾ ਹੈ-('ਦਿਨੁ ਦਿਨੁ ਚੜੈ ਸਵਾਇਆ, ਨਾਨਕ, ਹੋਤ ਨ ਘਾਟਿ'(ਪੰ. ੩੦੦)।੯।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਹੁਕਮ ਵਿਚ ਚਲਣ ਵਾਲਾ ਮਨੁੱਖ ਭਰਮ ਤੇ ਚਿੰਤਾ ਤੋਂ ਬਚਿਆ ਰਹਿੰਦਾ ਹੈ। ਉਹ ਮਿੱਠਾ ਬੋਲਦਾ ਹੋਇਆ ਪਰਮੇਸ਼ਰ ਦੇ ਗੁਣ ਸਹਜਿ ਨਾਲ ਗਾਉਂਦਾ ਹੈ।

ਪਉੜੀ ਵਿੱਚ ਇਹ ਗਲ ਸਪਸ਼ਟ ਕੀਤੀ ਹੈ ਕਿ ਹਰੀ ਦਾ ਨਾਮ ਧਨ ਕਿਸੇ ਪਾਸੋਂ ਖੋਹ ਕੇ ਆਪਣੇ ਜ਼ੋਰ ਜਾਂ ਨਿੰਦਾ ਚੁਗਲੀ ਕਰਨ ਨਾਲ ਨਹੀਂ ਮਿਲਦਾ, ਕੇਵਲ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ। ਪਰਮੇਸ਼ਰ ਜਿਸ ਨੂੰ ਨਾਮ-ਧਨ ਬਖ਼ਸ਼ ਦੇਵੇ ਉਸ ਪਾਸ ਇਹ ਹਰਿ-ਧਨ ਨਿਤ ਨਿਤ ਚੜੈ ਸਵਾਇਆ ਵਾਲਾ ਰੂਪ ਧਾਰ ਲੈਂਦਾ ਹੈ।

**ਸਲੋਕ ਮ: ੩ ॥ ਜਗਤੁ ਜਲੰਦਾ ਰਖਿ ਲੈ, ਆਪਣੀ ਕਿਰਪਾ ਧਾਰਿ ॥ ਜਿਤੁ ਦੁਆਰੈ ਉਬਰੈ, ਤਿਤੈ ਲੈਹੁ ਉਬਾਰਿ ॥ ਸਤਿਗੁਰਿ ਸੁਖੁ ਵੇਖਾਲਿਆ, ਸਚਾ ਸਬਦੁ ਬੀਚਾਰਿ ॥ ਨਾਨਕ, ਅਵਰੁ ਨ ਸੁਝਈ, ਹਰਿ ਬਿਨੁ ਬਖਸਣਹਾਰੁ ॥੧॥ ਮ: ੩ ॥ ਹਉਮੈ ਮਾਇਆ ਮੋਹਣੀ, ਦੂਜੈ ਲਗੈ ਜਾਇ ॥ ਨਾ ਇਹ ਮਾਰੀ ਨ ਮਰੈ, ਨਾ ਇਹ ਹਟਿ ਵਿਕਾਇ ॥ ਗੁਰ ਕੈ ਸਬਦਿ ਪਰਜਾਲੀਐ, ਤਾ ਇਹ ਵਿਚਹੁ ਜਾਇ ॥ ਤਨੁ ਮਨੁ ਹੋਵੈ ਉਜਲਾ,**

**ਨਾਮੁ ਵਸੈ ਮਨਿ ਆਇ ॥ ਨਾਨਕ, ਮਾਇਆ ਕਾ ਮਾਰਣੁ ਸਬਦੁ ਹੈ, ਗੁਰਮੁਖਿ ਪਾਇਆ ਜਾਇ ॥੨॥ ਪਉੜੀ ॥ ਸਤਿਗੁਰ ਕੀ ਵਡਿਆਈ ਸਤਿਗੁਰਿ ਦਿਤੀ, ਧੁਰਹੁ ਹੁਕਮੁ ਬੁਝਿ ਨੀਸਾਣੁ ॥ ਪੁਤੀ ਭਾਤੀਈ ਜਾਵਾਈ ਸਕੀ, ਅਗਹੁ ਪਿਛਹੁ ਟੋਲਿ ਡਿਠਾ, ਲਾਹਿਓਨੁ ਸਭਨਾ ਕਾ ਅਭਿਮਾਨੁ॥ ਜਿਥੈ ਕੋ ਵੇਖੈ, ਤਿਥੈ ਮੇਰਾ ਸਤਿਗੁਰੂ, ਹਰਿ ਬਖਸਿਓਸੁ ਸਭੁ ਜਹਾਨੁ॥ ਜਿ ਸਤਿਗੁਰ ਨੋ ਮਿਲਿ ਮੰਨੇ, ਸੁ ਹਲਤਿ ਪਲਤਿ ਸਿਝੈ, ਜਿ ਵੇਮੁਖੁ ਹੋਵੈ, ਸੁ ਫਿਰੈ ਭਰਿਸਟ ਥਾਨੁ॥ ਜਨ ਨਾਨਕ ਕੈ ਵਲਿ ਹੋਆ ਮੇਰਾ ਸੁਆਮੀ, ਹਰਿ ਸਜਣ ਪੁਰਖੁ ਸੁਜਾਨੁ ॥ ਪਉਦੀ ਭਿਤਿ ਦੇਖਿ ਕੈ, ਸਭਿ ਆਇ ਪਏ ਸਤਿਗੁਰ ਕੀ ਪੈਰੀ, ਲਾਹਿਓਨੁ ਸਭਨਾ ਕਿਅਹੁ ਮਨਹੁ ਗੁਮਾਨੁ ॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਾਂ, ਵਿਚਹੁਂ, ਧੁਰਹੁਂ, ਪੁਤੀਂ, ਭਾਤੀਈਂ, ਸਕੀਂ, ਅਗਹੁਂ, ਪਿਛਹੁਂ, ਪਉਂਦੀ, ਪੈਰੀਂ, ਕਿਅਹੁਂ, ਮਨਹੁਂ।

**ਪਦ ਅਰਥ : ਸਲੋਕ ਮ:੩॥–** ਜਲੰਦਾ=ਸੜਦਾ ਹੋਇਆ। ਜਿਤੁ=ਜਿਸ। ਦੁਆਰੈ=ਰਾਹੀਂ, ਤਰੀਕੇ ਨਾਲ। ਉਬਰੈ=ਬਚ ਸਕਦਾ ਹੈ। ਤਿਤੈ=ਉਸ ਤਰ੍ਹਾਂ ਹੀ। ਸਤਿਗੁਰਿ=ਸਤਿਗੁਰੂ ਨੇ। ਸੁਖੁ=(ਆਤਮਿਕ) ਸੁਖ। ਵੇਖਾਲਿਆ=ਵਿਖਾ ਦਿੱਤਾ, ਗਿਆਨ ਕਰਾ ਦਿੱਤਾ ਹੈ। ਬੀਚਾਰਿ=ਵੀਚਾਰ ਕੇ। ਅਵਰੁ=ਹੋਰ। ਨ ਸੁਝਈ=ਨਹੀਂ ਪਤਾ ਲਗਦਾ, ਨਹੀਂ ਦਿਸਦਾ। ਮ:੩॥– ਮੋਹਣੀ=ਮੋਹਣ ਵਾਲੀ (ਮਾਇਆ)। ਦੂਜੈ=ਦੂਜੇ ਦੇ (ਪਿਆਰ ਵਿੱਚ)। ਹਟਿ=ਹੱਟੀ ਉਤੇ। ਪਰਜਾਲੀਐ=ਚੰਗੀ ਤਰ੍ਹਾਂ ਸਾੜੀਏ। ਵਿਚਹੁ=(ਦਿਲੋਂ) ਅੰਦਰੋਂ। ਮਾਰਣੁ=ਮਿਸਾਲਾ। ਸਬਦੁ=(ਗੁਰੂ ਦਾ) ਉਪਦੇਸ਼। ਗੁਰਮੁਖਿ=ਗੁਰੂ ਦੁਆਰਾ। ਪਉੜੀ। ਧੁਰਹੁ=ਧੁਰ ਤੋਂ। ਹੁਕਮੁ ਬੁਝਿ=ਹੁਕਮ ਨੂੰ ਸਮਝ ਕੇ। ਨੀਸਾਣੈ=ਨਿਸ਼ਾਨ, ਪਰਵਾਨਾ। ਪੁਤੀ=ਪੁੱਤਰਾਂ ਨੇ। ਭਾਤੀਈ=ਭਤੀਜਿਆਂ ਨੇ। ਜਾਵਾਈ=ਜਾਵਾਈਆਂ ਨੇ। ਸਕੀ=ਸੱਕਿਆਂ (ਸਾਕਾਂ) ਨੇ। ਅਗਹੁ ਪਿਛਹੁ=ਭਾਵ ਚੰਗੀ ਤਰ੍ਹਾਂ। ਟੋਲਿ=ਖੋਜ ਕੇ। ਲਾਹਿਓਨੁ=ਉਸ ਨੇ ਲਾਹ ਦਿੱਤਾ। ਬਖਸਿਓਸੁ=ਉਸ ਨੇ ਬਖ਼ਸ਼ਿਆ। ਹਲਤਿ ਪਲਤਿ=ਲੋਕ ਪਰਲੋਕ ਵਿੱਚ। ਸਿਝੈ=ਸਫਲ ਹੁੰਦਾ ਹੈ। ਜਿ=ਜਿਹੜਾ। ਫਿਰੈ ਭਰਿਸਟ ਥਾਨੁ=ਗੰਦੇ ਥਾਂ ਉਤੇ ਫਿਰਦਾ ਹੈ, (ਨੀਚ ਜੂਨਾਂ ਵਿੱਚ ਪੈਂਦਾ ਹੈ)। ਵਲਿ=ਪਾਸੇ। ਪਉਦੀ ਭਿਤਿ ਦੇਖਿ ਕੈ=ਚੋਗਾ ਪੈਂਦਾ (ਭਾਵ ਅਤੁੱਟ ਲੰਗਰ ਚਲਦਾ) ਵੇਖ ਕੇ। ਪੈਰੀ=ਚਰਨੀਂ। ਕਿਅਹੁ=ਦੇ। ਮਨਹੁ=ਮਨ ਤੋਂ। ਗੁਮਾਨੁ=ਹੰਕਾਰ।

**ਅਰਥ : ਸਲੋਕ ਮ:੩॥–** (ਹੇ ਵਾਹਿਗੁਰੂ !) ਆਪਣੀ ਕਿਰਪਾ ਕਰਕੇ (ਤ੍ਰਿਸ਼ਨਾ ਦੀ ਅੱਗ ਵਿੱਚ) ਸੜਦੇ ਹੋਏ ਸੰਸਾਰ ਨੂੰ ਹੱਥ ਦੇ ਕੇ) ਬਚਾਅ ਲੈ। ਜਿਸ ਤਰੀਕੇ ਨਾਲ (ਇਹ ਸੰਸਾਰ) ਬਚ ਸਕਦਾ ਹੈ, ਉਸ (ਤਰੀਕੇ) ਨਾਲ ਬਚਾਅ ਲੈ। ਸਚੇ ਸ਼ਬਦ ਦੀ ਵੀਚਾਰ ਦੁਆਰ ਸਤਿਗੁਰੂ ਨੇ (ਆਤਮਿਕ) ਸੁਖ ਵਿਖਾ ਦਿੱਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਾਨੂੰ ਪਤਾ ਲਗ ਗਿਆ ਹੈ ਕਿ) ਹਰੀ ਤੋਂ ਬਿਨਾ ਹੋਰ ਕੋਈ ਬਖ਼ਸ਼ਣਵਾਲਾ ਨਹੀਂ ਹੈ।੧।

**ਮ:੩॥–** (ਹੇ ਭਾਈ ! ਅਹੰਕਾਰ ਪੈਦਾ ਕਰਨ ਵਾਲੀ ਤੇ (ਮਨ ਨੂੰ) ਮੋਹਣ ਵਾਲੀ ਮਾਇਆ ਹੈ (ਮਨੁੱਖ ਇਸ ਵਿੱਚ ਫਸ ਕੇ) ਦੂਜੇ ਦੇ ਪਿਆਰ (ਦ੍ਵੈਤ) ਵਿੱਚ ਫਸ ਜਾਂਦਾ ਹੈ। (ਇਹ ਮਾਇਆ) ਨਾ ਕਿਸੇ ਪਾਸੋਂ) ਮਾਰੀ ਜਾ ਸਕਦੀ ਹੈ ਨਾ (ਇਹ ਆਪਣੇ ਆਪ) ਮਰਦੀ ਹੈ, ਨਾ ਇਹ (ਕਿਸੇ) ਹੱਟੀ ਉਤੇ

ਵੇਚੀ ਜਾ ਸਕਦੀ ਹੈ। ਗੁਰੂ ਦੇ ਸ਼ਬਦ ਦੁਆਰਾ (ਇਸ ਨੂੰ) ਚੰਗੀ ਤਰ੍ਹਾਂ ਸਾੜ ਦੇਈਏ ਤਾਂ (ਮਨ) ਵਿਚੋਂ (ਬਾਹਰ) ਨਿਕਲਦੀ ਹੈ। (ਇਸ ਦੇ ਨਿਕਲਣ ਤੇ) ਸਰੀਰ ਤੇ ਹਿਰਦਾ ਪਵਿਤਰ ਹੋ ਜਾਂਦੇ ਹਨ (ਅਤੇ) ਨਾਮ ਆ ਕੇ ਮਨ ਵਿੱਚ ਵਸ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਾਇਆ ਦਾ ਮਾਰਣ (ਭਾਵ ਇਸ ਉਤੇ ਕਾਬੂ ਪਾਉਣ ਦਾ ਮਸਾਲਾ) ਗੁਰੂ ਦਾ ਸ਼ਬਦ ਹੈ ਜੋ ਗੁਰੂ ਦੁਆਰਾ ਪਾਇਆ ਜਾਂਦਾ ਹੈ।੨।

**ਪਉੜੀ॥-** (ਗੁਰੂ ਅੰਗਦ ਦੇਵ ਜੀ ਨੇ) ਪੁਤਰਾਂ, ਭਤੀਜਿਆਂ, ਜਵਾਈਆਂ, ਸਕਿਆਂ (ਸਾਕਾਂ ਅਤੇ) ਅਗੋਂ ਪਿਛੋਂ (ਚੰਗੀ ਤਰ੍ਹਾਂ) ਪਰਖ ਕੇ ਵੇਖ ਲਿਆ ਸੀ (ਅਤੇ) ਸਾਰਿਆਂ ਦਾ (ਇਹ) ਅਹੰਕਾਰ ਦੂਰ ਕਰ ਦਿੱਤਾ (ਅਤੇ ਇਹ ਦਸ ਦਿੱਤਾ ਸੀ ਕਿ "ਤਖਤਿ ਰਾਜਾ ਸੁ ਬਹੈ, ਜਿ ਤਖਤੇ ਲਾਇਕ ਹੋਈ"। ਜਿਥੇ ਕੋਈ ਵੇਖਦਾ ਹੈ, ਉਥੇ ਹੀ ਮੇਰਾ ਸਤਿਗੁਰੂ (ਪਰੀਪੂਰਨ ਹੈ ਕਿਉਂਕਿ) ਹਰੀ ਨੇ ਉਸ ਨੂੰ ਸਾਰਾ ਜਹਾਨ (ਨਾਮ ਦੀ ਦਾਤਿ ਵੰਡਣ ਲਈ) ਬਖ਼ਸ਼ ਦਿੱਤਾ ਹੈ। ਜਿਹੜਾ (ਮਨੁੱਖ) ਸਤਿਗੁਰੂ ਨੂੰ ਮਿਲ ਕੇ (ਉਸ ਨੂੰ) ਮੰਨਦਾ ਹੈ (ਭਾਵ ਸ਼ਰਧਾ ਲਿਆਉਂਦਾ ਹੈ) ਉਹ ਲੋਕ ਪਰਲੋਕ ਵਿੱਚ ਸਫਲ ਹੁੰਦਾ ਹੈ (ਅਤੇ) ਜਿਹੜਾ (ਗੁਰੂ ਤੋਂ) ਬੇਮੁਖ ਹੁੰਦਾ ਹੈ ਉਹ ਗੰਦੇ ਥਾਂ ਉਤੇ ਫਿਰਦਾ ਹੈ (ਭਾਵ ਨੀਚ ਜੂਨੀ ਵਿੱਚ ਪੈਂਦਾ ਹੈ)। ਦਾਸ ਨਾਨਕ ਦੇ ਵਲ (ਭਾਵ ਪੱਖ ਵਿੱਚ) ਮੇਰਾ ਮਾਲਕ ਹਰੀ (ਆਪ) ਹੋ ਗਿਆ (ਉਹ) ਸਭ ਦੇ ਦਿਲ ਦੀ ਜਾਣਨ ਵਾਲਾ (ਤੇ ਸਭ ਦਾ) ਮਿੱਤਰ ਹੈ। ਚੋਗਾ ਪੈਂਦਾ (ਭਾਵ ਗੁਰੂ ਅਮਰਦਾਸ ਜੀ ਦਾ ਅਤੁੱਟ ਲੰਗਰ ਚਲਦਾ) ਵੇਖ ਕੇ ਸਾਰੇ ਸਤਿਗੁਰੂ ਦੀ ਚਰਨੀ ਆ ਪਏ (ਤਾਂ ਸਤਿਗੁਰੂ ਨੇ) ਸਾਰਿਆਂ ਦੇ ਮਨਾਂ ਵਿਚੋਂ ਅਹੰਕਾਰ ਦੂਰ ਕਰ ਦਿੱਤਾ (ਭੇਦ ਭਾਵ ਤੋਂ ਮੁਕਤ ਕਰ ਦਿੱਤਾ)।੧੦।

## ਅਰਥ ਭੇਦ ਅਤੇ ਨਿਰਣੈ

### ਨਾਨਕ, ਮਾਇਆ ਕਾ ਮਾਰਣੁ ਸਬਦੁ ਹੈ, ਗੁਰਮੁਖਿ ਪਾਇਆ ਜਾਇ ॥

ਇਸ ਪੰਕਤੀ ਵਿੱਚ 'ਨਾਨਕ ਮਾਇਆ ਕਾ ਮਾਰਣੁ ਸਬਦੁ ਹੈ' ਦੇ ਵੱਖ ਵੱਖ ਅਰਥ ਇਸ ਤਰ੍ਹਾਂ ਕੀਤੇ ਗਏ ਹਨ:-

1) ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਹੇ ਭਾਈ ! ਮਾਇਆ ਕੇ ਮਾਰਨ ਕਾ ਗੁਰ-ਸਬਦ ਹੀ (ਮਾਰਣੁ) ਮਸਾਲਾ ਹੈ। [ਫ.ਸ. ਪ੍ਰਿਯਾ-ਸੰਤ ਸ਼ਾਮ ਸਿੰਘ
2) ਸਤਿਗੁਰ ਜੀ ਆਖਦੇ ਹਨ ਕੇ ਮਾਇਆ ਦੇ ਮਾਰਣ ਦਾ (ਮਾਰਣ) ਦਾਰੂ ਉਪਦੇਸ਼ ਹੈ ਜੋ ਸਤਿਗੁਰੂ ਤੋਂ ਪਾਯਾ ਜਾਂਦਾ ਹੈ। [ਪੰ. ਨਰੈਣ ਸਿੰਘ
3) ਮਾਰਣੁ=ਮਾਰਨਾ। ਮਾਰਨ ਦਾ ਢੰਗ ਸ਼ਬਦ ਦੀ ਕਮਾਈ ਹੈ। [ਸੰ.ਸ.
4) ਮਾਰਣੁ=ਪ੍ਰਭਾਵ ਮੁਕਾਣ ਦਾ ਵਸੀਲਾ। ਹੇ ਨਾਨਕ ! ਗੁਰੂ ਦਾ ਸ਼ਬਦ ਹੀ ਮਾਇਆ ਦਾ ਪ੍ਰਭਾਵ ਮੁਕਾਣ ਦਾ ਵਸੀਲਾ ਹੈ, ਤੇ ਇਹ ਸ਼ਬਦ ਗੁਰੂ ਦੀ ਸ਼ਰਨ ਪਿਆਂ ਮਿਲਦਾ ਹੈ। [ਦਰਪਣ

**ਨਿਰਣੈ :** ਪੁਰਾਤਨ ਅਰਥਕਾਰਾਂ ਨੇ ਮਾਰਣੁ 'ਦੇ ਅਰਥ ਮਸਾਲਾ, ਨਾਸ਼ ਕਰਨਾ', ਭੱਠੀ ਕੀਤੇ ਹਨ। ਕੋਸ਼ਾਂ ਵਿੱਚ ਇਹੋ ਅਰਥ ਹੀ ਉਪਲਬਧ ਹਨ। ਹਾਂ, ਖ਼ਾਲਸਾ ਟ੍ਰੈਕਟ ਸੁਸਾਇਟੀ ਦੇ ਕੋਸ਼ ਵਿੱਚ "ਪਕੇ ਹੋਏ ਸੁਭਾਵ ਨੂੰ ਸ਼ੁੱਧ ਕਰਨਾ ਭੀ ਕਿਹਾ ਹੈ। ਮੰਦਿਆਈ ਤੋਂ ਵਰਜਣਾ, ਸ਼ੁੱਧ ਕਰਨਾ ਯਥਾ 'ਮਨੁ ਮਾਰਣ ਕਾਰਣਿ ਬਨੁ ਜਾਈਐ' ਮਨ ਦੇ ਮਾਰਨ ਲਈ (ਬਨ ਜਲ) ਤੀਰਥਾਂ ਪਰ ਜਾਈਐ"।

ਲੋੜੀਂਦੀ ਜਾਣਕਾਰੀ ਇਉਂ ਦਿੱਤੀ ਹੈ:-

"ਮਾਰਣ ਦਾ ਅਪਣਾ ਅਰਥ ਨਾ ਭੱਠੀ ਹੈ, ਨਾ ਮਸਾਲਾ, ਵੈਦ ਲੋਕ ਧਾਤੂਆਂ ਨੂੰ ਅੱਗਾਂ ਦੀਆਂ ਪੁੱਠਾਂ ਦੇ ਕੇ ਸ਼ੁੱਧ ਕਰਦੇ ਹਨ, ਇਸ ਨੂੰ ਮਾਰਣਾ ਕਹਿੰਦੇ ਹਨ।

ਇਸ ਗੱਲ ਤੋਂ ਮਾਰਣ ਦਾ ਅਰਥ ਬਣਦਾ ਹੈ ਉਹ ਸ਼ੈ ਜਿਸ ਵਿੱਚ ਧਾਤੂ ਮਾਰਿਆ ਜਾਵੇ, ਸੋ, ਭੱਠੀ। ਦੂਸਰਾ ਤਰੀਕਾ ਵੈਦਾਂ ਦੀ ਤਰ੍ਹਾਂ ਤਰ੍ਹਾਂ ਦੀਆਂ ਬੂਟੀਆਂ ਤੇ ਮਸਾਲੇ ਪਾ **ਕੇ ਚੀਜ਼ਾਂ** ਨੂੰ ਮਾਰਣ ਦਾ ਹੈ, ਇਸ ਤੋਂ ਅਰਥ ਬਣਿਆ ਉਹ ਸ਼ੈ ਜਿਸ ਨਾਲ ਧਾਤੂ ਮਰੇ, **ਸੋ ਮਸਾਲਾ ਅਰਥ ਹੋ ਗਿਆ।**

ਉਪਰੋਕਤ ਪੰਕਤੀ ਦੇ ਨਾਲ ਮਿਲਦੀ ਜੁਲਦੀ ਇਕ ਹੋਰ ਪੰਕਤੀ ਗੂਜਰੀ ਰਾਗ ਅੰਦਰ ਭੀ ਅੰਕਿਤ ਹੈ:-

**ਨਾਨਕ, ਮਾਇਆ ਕਾ ਮਾਰਣੁ ਹਰਿਨਾਮੁ ਹੈ, ਗੁਰਮੁਖਿ ਪਾਇਆ ਜਾਇ॥** [ਪੰਨਾ ੫੧੩

ਉਸ ਪਹਿਲੀ ਪੰਕਤੀ ਵਿੱਚ 'ਸਬਦੁ' ਹੈ ਅਤੇ ਇਸ ਪੰਕਤੀ ਵਿੱਚ 'ਹਰਿਨਾਮੁ' ਹੈ। ਸੋ, ਦੋਹਾਂ ਦਾ ਭਾਵ ਇਕੋ ਹੈ। ਢੰਗ ਵਸੀਲਾ ਜਾਂ ਦਵਾਈ ਨਵੇਂ ਅਰਥ ਕਰਨ ਨਾਲੋਂ ਨਾਸ਼ ਕਰਨ ਦਾ ਮਸਾਲਾ ਹੀ ਠੀਕ ਹਨ। ਮਹਾਨ ਕੋਸ਼ ਦੇ ਕਰਤਾ ਨੇ ਵੀ ਇਹੋ ਅਰਥ ਦਿੱਤੇ ਹਨ। ਪ੍ਰਕਰਣ ਅਨੁਸਾਰ ਲੋੜੀਂਦੇ ਅਰਥ ਭੱਠੀ ਦੇ ਵੀ ਕੀਤੇ ਜਾ ਸਕਦੇ ਹਨ, ਪਰ ਇਥੇ ਜੋ ਅਰਥ ਪਿਛੇ ਕੀਤੇ ਹਨ, ਓਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿੱਚ "ਜਗਤੁ ਜਲੰਦਾ ਰਖਿ ਲੈ, ਆਪਣੀ ਕਿਰਪਾ ਧਾਰਿ" ਦੀ ਪੁਕਾਰ ਕੀਤੀ ਹੈ। "ਜਿਤੁ ਦੁਆਰੈ ਉਬਰੈ, ਤਿਤੈ ਲੇਹੁ ਉਬਾਰਿ" ਦਾ ਇਹ ਭਾਵ ਨਹੀਂ ਸਮਝਣਾ ਚਾਹੀਦਾ ਕਿ ਸੰਸਾਰ ਤੋਂ ਉਬਾਰਨ ਵਾਲੇ ਕਈ ਦਰ ਹਨ। 'ਉਬਰੈ' ਪਦ ਇਕਵਚਨੀ ਕ੍ਰਿਆ ਹੋਣ ਕਰਕੇ ਵਿਸ਼ੇਸ਼ ਇੱਕ ਦੁਆਰੇ ਨਾਲ ਸੰਬੰਧ ਰਖਦਾ ਹੈ ਅਤੇ ਉਹ ਦੁਆਰਾ ਸ਼ਬਦ-ਗੁਰੂ ਹੈ, ਕਿਉਂਕਿ "ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ" ਵਾਲੀ ਪੰਕਤੀ ਇਸ ਭਾਵ ਦੀ ਪੁਸ਼ਟੀ ਕਰਦੀ ਹੈ। ਦੂਜੇ ਸਲੋਕ ਵਿੱਚ ਹਉਮੈ ਰੂਪ ਮਾਇਆ ਦਾ ਜ਼ਿਕਰ ਹੈ। ਇਸ ਮਾਇਆ ਤੇ ਕਾਬੂ ਪਾਉਣ ਦਾ ਢੰਗ ਵੀ ਗੁਰੂ ਸ਼ਬਦ ਦੀ ਕਮਾਈ ਹੈ।

ਪਉੜੀ ਵਿੱਚ ਸਤਿਗੁਰੂ ਨੂੰ ਜੋ ਵਡਿਆਈ ਧੁਰੋਂ ਕਰਤਾ ਪੁਰਖ ਵਲੋਂ ਮਿਲੀ ਹੈ, ਉਸ ਦੀ ਸਿਫਤਿ ਦਾ ਨਿਸ਼ਾਨ ਤੇ ਮਾਣ ਸਾਰੇ ਜਹਾਨ ਨੂੰ ਪਤਾ ਲਗ ਗਿਆ ਹੈ ਕਿ ਗੁਰੂ ਨੇ ਸੰਗਤਾਂ ਲਈ ਅਟੁੱਟ ਲੰਗਰ ਅਤੇ ਨਾਮ ਦੀ ਬਖ਼ਸ਼ਿਸ਼ ਦਾ ਸਦਾ ਵਰਤ ਲਗਾਅ ਰਖਿਆ ਹੈ। ਇਸ ਲਈ ਸਾਰਾ ਸੰਸਾਰ ਗੁਰੂ ਦੀ ਚਰਨੀ ਲਗ ਕੇ ਆਪਣਾ ਜਨਮ ਸਫਲ ਕਰ ਰਿਹਾ ਹੈ।

**ਸਲੋਕ ਮ: ੧ ॥ ਕੋਈ ਵਾਹੇ ਕੋ ਲੁਣੈ, ਕੋ ਪਾਏ ਖਲਿਹਾਨਿ ॥ ਨਾਨਕ, ਏਵ ਨ ਜਾਪਈ, ਕੋਈ ਖਾਇ ਨਿਦਾਨਿ ॥੧॥ ਮ: ੧ ॥ ਜਿਸੁ ਮਨਿ ਵਸਿਆ, ਤਰਿਆ ਸੋਇ ॥ ਨਾਨਕ, ਜੋ ਭਾਵੈ ਸੋ ਹੋਇ ॥੨॥ ਪਉੜੀ ॥ ਪਾਰਬ੍ਰਹਮਿ ਦਇਆਲਿ ਸਾਗਰੁ ਤਾਰਿਆ ॥ ਗੁਰਿ ਪੂਰੈ ਮਿਹਰਵਾਨਿ ਭਰਮੁ ਭਉ ਮਾਰਿਆ ॥ ਕਾਮ ਕ੍ਰੋਧੁ ਬਿਕਰਾਲੁ, ਦੂਤ ਸਭਿ ਹਾਰਿਆ ॥ ਅੰਮ੍ਰਿਤ ਨਾਮੁ ਨਿਧਾਨੁ, ਕੰਠਿ ਉਰਿ ਧਾਰਿਆ ॥ ਨਾਨਕ, ਸਾਧੂ ਸੰਗਿ ਜਨਮੁ ਮਰਣੁ ਸਵਾਰਿਆ ॥੧੧॥**

**ਪਦ ਅਰਥ :** ਵਾਂਹੇ=(ਧਰਤੀ ਵਿੱਚ ਬੀਜ ਬੀਜਣ ਤੋਂ ਪਹਿਲਾਂ) ਵਾਹੀ ਕਰਦਾ ਹੈ। ਲੁਣੈ=(ਖੇਤ) ਵੱਢਦਾ ਹੈ। ਖਲਿਹਾਨਿ=ਖਲਵਾੜੇ ਵਿੱਚ। ਏਵ=ਇਸ ਤਰ੍ਹਾਂ। ਨ ਜਾਪਈ=ਨਹੀਂ ਪਤਾ ਲਗਦਾ। ਨਿਦਾਨਿ=ਅੰਤ ਵਿੱਚ। ਮਿਹਰਵਾਨਿ=ਮਿਹਰਵਾਨ (ਗੁਰੂ) ਨੇ। ਭਉ=ਡਰ। ਬਿਕਰਾਲ= ਭਿਆਨਕ, ਡਰਾਉਣਾ। ਦੂਤ=ਦੁਸ਼ਮਨ, ਵੈਰੀ। ਕੰਠਿ=ਗਲ ਵਿੱਚ। ਉਰਿ=ਹਿਰਦੇ ਵਿੱਚ।

**ਅਰਥ :** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕੋਈ (ਮਨੁੱਖ ਧਰਤੀ) ਵਾਹੁੰਦਾ (ਬੀਜਦਾ) ਹੈ, ਕੋਈ (ਉਸ ਖੇਤੀ ਨੂੰ) ਵੱਢਦਾ ਹੈ, ਕੋਈ ਖਲਵਾੜੇ (ਗਾਹ) ਵਿੱਚ ਪਾਉਂਦਾ ਹੈ, ਇਸ ਤਰ੍ਹਾਂ ਅੰਤ ਵਿੱਚ (ਉਸ ਅਨਾਜ ਨੂੰ) ਕੋਈ (ਹੋਰ) ਖਾਂਦਾ ਹੈ। ਇਸ ਤਰ੍ਹਾਂ ਹੀ (ਪ੍ਰਭੂ ਦੀ ਰਜ਼ਾ ਦਾ) ਪਤਾ ਨਹੀਂ ਲਗਦਾ (ਕਿ ਉਹ ਕਿਸ ਦੀ ਘਾਲ ਥਾਇਂ ਪਾਵੇਗਾ)।੧।

**ਮ:੧॥**– (ਹੇ ਭਾਈ !) ਜਿਸ (ਮਨੁੱਖ ਦੇ) ਮਨ ਵਿੱਚ (ਹਰੀ) ਵਸਦਾ ਹੈ, ਉਹੀ (ਸੰਸਾਰ ਸਾਗਰ ਤੋਂ) ਤਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਹਰੀ ਨੂੰ) ਭਾਉਂਦਾ ਹੈ, ਉਹੀ ਹੁੰਦਾ ਹੈ।੨।

**ਪਉੜੀ॥**– (ਹੇ ਭਾਈ !) ਪਾਰਬ੍ਰਹਮ ਦਇਆਲ (ਹਰੀ) ਨੇ (ਜਿਸ ਮਨੁੱਖ ਨੂੰ ਸੰਸਾਰ) ਸਮੁੰਦਰ ਤੋਂ ਤਾਰਿਆ (ਪਹਿਲਾਂ) ਪੂਰੇ ਮਿਹਰਵਾਨ ਗੁਰੂ ਨੇ (ਉਸਦੀ) ਭਟਕਣਾ ਤੇ ਡਰ ਦੂਰ ਕੀਤੇ। ਭਿਆਨਕ ਕ੍ਰੋਧ ਅਤੇ ਕਾਮ ਆਦਿਕ ਸਾਰੇ ਵੈਰੀ (ਉਸ ਤੇ ਆਪਣਾ ਗਲਬਾ ਪਾਣੋ) ਹਾਰ ਗਏ। (ਉਸ ਨੇ) ਅੰਮ੍ਰਿਤ ਨਾਮ ਰੂਪੀ ਖ਼ਜ਼ਾਨਾ (ਆਪਣੇ ਮਨ ਤੇ) ਹਿਰਦੇ ਵਿੱਚ (ਸਦਾ ਲਈ) ਟਿਕਾ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧ (ਗੁਰੂ) ਦੀ ਸੰਗਤ ਵਿੱਚ (ਟਿਕ ਕੇ ਉਸ ਨੇ ਆਪਣਾ) ਜਨਮ ਸਵਾਰ ਲਿਆ।੧੧।

## ਸਾਰੰਸ਼ ਅਤੇ ਸਿਧਾਂਤ

ਆਪਣੇ ਵਲੋਂ ਹਰ ਕੋਈ ਮਿਹਨਤ ਕਰਦਾ ਹੈ ਪਰ ਕੀ ਜਾਣੀਏ ਕਿਸ ਦੀ ਮਿਹਨਤ ਸਫਲ ਹੋਣੀ ਹੈ, ਕਿਉਂਕਿ ਸਭ ਕੁਝ ਹਰੀ ਦੇ ਹੱਥ, ਵਸ ਵਿੱਚ ਹੈ। ਅਸਲੀਅਤ ਇਹ ਹੈ ਕਿ ਜਿਸ ਦੇ ਮਨ ਵਿੱਚ ਪਰਮੇਸ਼ਰ ਵਸਦਾ ਹੈ ਓਹੀ ਮਨੁੱਖ ਸੰਸਾਰ ਤੋਂ ਨਹੀਂ ਡਰਦਾ ਭਾਵ ਨਿਰਭਉ ਹੋ ਜਾਂਦਾ ਹੈ।

ਪਉੜੀ ਵਿੱਚ ਤੱਤ ਇਹ ਹੈ ਕਿ ਗੁਰੂ ਮਿਹਰਵਾਨ ਹੋਵੇ ਤਾਂ ਕਾਮ, ਕ੍ਰੋਧ ਹੰਕਾਰ ਤੋਂ ਛੁਟਕਾਰਾ ਅਤੇ ਸਾਧੂ ਗੁਰੂ ਦੀ ਸੰਗਤ ਕਰਕੇ ਜਨਮ-ਮਰਣ ਸਫਲ ਹੋ ਜਾਂਦਾ ਹੈ।

**ਸਲੋਕ ਮ: ੩ ॥ ਜਿਨੀ ਨਾਮੁ ਵਿਸਾਰਿਆ, ਕੂੜੇ ਕਹਣ ਕਹੰਨਿ ॥ ਪੰਚ ਚੋਰ ਤਿਨਾ ਘਰੁ ਮੁਹਨਿ, ਹਉਮੈ ਅੰਦਰਿ ਸੰਨ੍ਹਿ ॥ ਸਾਕਤ ਮੁਠੇ ਦੁਰਮਤੀ, ਹਰਿ ਰਸੁ ਨ ਜਾਣੰਨ੍ਹਿ ॥ ਜਿਨੀ ਅੰਮ੍ਰਿਤੁ ਭਰਮਿ ਲੁਟਾਇਆ, ਬਿਖੁ ਸਿਉ ਰਚਹਿ ਰਚੰਨ੍ਹਿ ॥ ਦੁਸਟਾ ਸੇਤੀ ਪਿਰਹੜੀ, ਜਨ ਸਿਉ ਵਾਦੁ ਕਰੰਨਿ ॥ ਨਾਨਕ, ਸਾਕਤ ਨਰਕ ਮਹਿ, ਜਮਿ ਬਧੇ ਦੁਖ ਸਹੰਨ੍ਹਿ ॥ ਪਇਐ ਕਿਰਤਿ ਕਮਾਵਦੇ, ਜਿਵ ਰਾਖਹਿ ਤਿਵੈ ਰਹੰਨ੍ਹਿ ॥੧॥ ਮ: ੩॥ ਜਿਨ੍ਹੀ ਸਤਿਗੁਰੁ ਸੇਵਿਆ ਤਾਣੁ ਨਿਤਾਣੇ ਤਿਸੁ ॥ ਸਾਸਿ ਗਿਰਾਸਿ ਸਦਾ ਮਨਿ ਵਸੈ, ਜਮੁ ਜੋਹਿ ਨ ਸਕੈ ਤਿਸੁ ॥ ਹਿਰਦੈ ਹਰਿ ਹਰਿ ਨਾਮੁ ਰਸੁ, ਕਵਲਾ ਸੇਵਕਿ ਤਿਸੁ ॥ ਹਰਿ ਦਾਸਾ ਕਾ ਦਾਸੁ ਹੋਇ, ਪਰਮ ਪਦਾਰਥੁ ਤਿਸੁ ॥ ਨਾਨਕ, ਮਨਿ ਤਨਿ ਜਿਸੁ ਪ੍ਰਭੁ ਵਸੈ, ਹਉ ਸਦਾ ਕੁਰਬਾਣੈ ਤਿਸੁ ॥ ਜਿਨ੍ ਕਉ ਪੂਰਬਿ ਲਿਖਿਆ, ਰਸੁ ਸੰਤ ਜਨਾ ਸਿਉ ਤਿਸੁ॥੨॥ ਪਉੜੀ॥ ਜੋ ਬੋਲੇ ਪੂਰਾ ਸਤਿਗੁਰੂ, ਸੋ ਪਰਮੇਸਰਿ ਸੁਣਿਆ ॥ ਸੋਈ ਵਰਤਿਆ ਜਗਤ ਮਹਿ, ਘਟਿ ਘਟਿ ਮੁਖਿ ਭਣਿਆ॥ ਬਹੁਤੁ ਵਡਿਆਈਆ ਸਾਹਿਬੈ, ਨਹ ਜਾਹੀ ਗਣੀਆ ॥ ਸਚੁ ਸਹਜੁ ਅਨਦੁ ਸਤਿਗੁਰੂ ਪਾਸਿ, ਸਚੀ ਗੁਰ ਮਣੀਆ ॥ ਨਾਨਕ, ਸੰਤ ਸਵਾਰੇ ਪਾਰਬ੍ਰਹਮਿ, ਸਚੇ ਜਿਉ ਬਣਿਆ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਰਚਹਿੰ, ਦੁਸਟਾਂ, ਮਹਿੰ, ਕਮਾਂਵਦੇ, ਰਾਖਹਿੰ, ਦਾਸਾਂ, ਹਉਂ, ਵਡਿਆਈਆਂ, ਜਾਹੀਂ।

**ਪਦ ਅਰਥ :** ਜਿਨੀ=ਜਿਨ੍ਹਾਂ (ਮਨੁੱਖਾਂ) ਨੇ। ਕਹਣੁ=ਕਥਨ, ਵਖਿਆਨ। ਕਹੰਨਿ੍=ਕਹਿੰਦੇ ਹਨ। ਪੰਚ ਚੋਰ=ਪੰਜ (ਕਾਮ, ਕ੍ਰੋਧ ਆਦਿ) ਚੋਰ। ਮੁਹਨਿ੍ =ਲੁਟਦੇ ਹਨ। ਸੰਨਿ=(ਕੰਧ ਪਾੜ ਕੇ) ਸੰਨ੍ਹ ਲਾ ਕੇ। ਸਾਕਤ=ਮਾਇਆ ਦੇ ਉਪਾਸ਼ਕ। ਮੁਠੇ=ਠੱਗੇ ਗਏ ਹਨ। ਦੁਰਮਤੀ=ਖੋਟੀ ਮਤ ਕਰਕੇ। ਨ ਜਾਣੰਨਿ੍=ਨਹੀਂ ਜਾਣਦੇ ਹਨ। ਭਰਮਿ=ਭਟਕਣਾ ਵਿੱਚ। ਬਿਖੁ=(ਵਿਸ਼ਿਆਂ ਰੂਪੀ) ਜ਼ਹਿਰ। ਰਚਹਿ ਰਚੰਨਿ੍=ਸਦਾ ਰਚੇ ਰਹਿੰਦੇ ਹਨ। ਸੇਤੀ=ਨਾਲ। ਪਿਰਹੜੀ=ਪ੍ਰੀਤੀ। ਵਾਦੁ ਕਰੰਨਿ=ਝਗੜਾ ਕਰਦੇ ਹਨ। ਸਹੰਨਿ੍=ਸਹਾਰਦੇ ਹਨ। ਪਇਐ ਕਿਰਤਿ=ਪਿਛਲੀ ਕੀਤੀ ਹੋਈ ਕਿਰਤ ਅਨੁਸਾਰ। ਰਹੰਨਿ੍=ਰਹਿੰਦੇ ਹਨ।੧। ਮ:੩॥- ਤਾਣੁ=ਬਲ। ਨਿਤਾਣੇ=ਬਲਹੀਣ ਨੂੰ। ਸਾਸਿ=(ਹਰੇਕ) ਸਾਹ ਨਾਲ। ਗਿਰਾਸਿ=(ਹਰੇਕ) ਗਿਰਾਹੀ ਦੇ ਨਾਲ। ਜੋਹਿ ਨ ਸਕੈ=ਤੱਕ ਭੀ ਨਹੀਂ ਸਕਦਾ, ਭਾਵ ਨੇੜੇ ਨਹੀਂ ਜਾਂਦਾ। ਕਵਲਾ=ਲਛਮੀ, ਮਾਇਆ। ਸੇਵਕਿ=ਦਾਸੀ। ਪਰਮ ਪਦਾਰਥੁ=ਵੱਡਾ ਪਦਾਰਥ (ਨਾਮ)। ਪੂਰਬਿ ਲਿਖਿਆ=ਪਿਛਲੇ ਕੀਤੇ ਕਰਮਾਂ ਅਨੁਸਾਰ ਲਿਖਿਆ ਹੋਇਆ। ਘਟਿ ਘਟਿ=ਹਰੇਕ ਹਿਰਦੇ ਵਿੱਚ। ਮੁਖਿ=ਮੂੰਹ ਨਾਲ। ਲਵਿਆ=ਉਚਾਰਿਆ। ਸਾਹਿਬੈ=ਮਾਲਕ ਵਿੱਚ। ਜਾਹੀ=ਜਾਂਦੀਆਂ ਹਨ। ਮਣੀਆ=ਮੋਤੀ ਭਾਵ ਉਪਦੇਸ਼।

**ਅਰਥ :** (ਹੇ ਭਾਈ !) ਜਿਨ੍ਹਾਂ (ਮਨੁੱਖਾਂ) ਨੇ (ਪਰਮੇਸ਼ਰ ਦਾ) ਨਾਮ ਭੁਲਾ ਦਿੱਤਾ ਹੈ (ਉਹ) ਝੂਠੇ ਵਖਿਆਨ ਕਰਦੇ ਹਨ। (ਕਾਮ, ਕ੍ਰੋਧ ਆਦਿਕ) ਚੋਰ ਉਨ੍ਹਾਂ ਦਾ ਹਿਰਦੇ ਰੂਪੀ ਘਰ ਲੁਟਦੇ ਹਨ, ਅਹੰਕਾਰ ਕਰਕੇ (ਉਨ੍ਹਾਂ ਦੇ ਹਿਰਦੇ) ਵਿੱਚ ਸੰਨ੍ਹ (ਲਗੀ ਰਹਿੰਦੀ ਹੈ)। ਮਾਇਆ ਦੇ ਉਪਾਸ਼ਕ ਖੋਟੀ ਮਤਿ ਦੇ ਕਾਰਨ ਲੁਟੀਂਦੇ ਹਨ (ਅਤੇ ਉਹ) ਹਰੀ ਦੇ (ਨਾਮ) ਦਾ ਰੱਸ (ਸੁਆਦ) ਨਹੀਂ ਜਾਣਦੇ। ਜਿਨ੍ਹਾਂ ਨੇ ਭਰਮ ਵਿੱਚ (ਪੈ ਕੇ) ਅੰਮ੍ਰਿਤ (ਨਾਮ) ਲੁਟਾ ਦਿੱਤਾ (ਓਹ) ਸਦਾ (ਮਾਇਆ ਰੂਪੀ) ਜ਼ਹਿਰ ਵਿੱਚ ਰਚੇ ਰਹਿੰਦੇ ਹਨ। (ਦੁਰਮਤੀਏ) ਦੁਸ਼ਮਨਾਂ ਨਾਲ ਪ੍ਰੀਤਿ (ਭੰਚਾਰਾ ਪਾਂਦੇ ਹਨ ਅਤੇ ਪ੍ਰਭੂ ਦੇ) ਸੇਵਕਾਂ ਨਾਲ ਝਗੜਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਾਇਆ ਦੇ ਉਪਾਸ਼ਕ ਜਮਾਂ ਦੀ ਪੁਰੀ ਵਿੱਚ ਬੱਧੇ ਹੋਏ ਨਰਕਾਂ ਵਿੱਚ ਦੁੱਖ ਸਹਾਰਦੇ ਹਨ। ਪਿਛਲੀ ਕੀਤੀ ਹੋਈ ਕਿਰਤ ਅਨੁਸਾਰ ਕੰਮ ਕਰਦੇ ਹਨ, (ਹੇ ਪ੍ਰਭੂ !) ਜਿਵੇਂ (ਤੂੰ ਉਨ੍ਹਾਂ ਨੂੰ) ਰਖਦਾ ਹੈ ਤਿਵੇਂ (ਉਹ) ਰਹਿੰਦੇ ਹਨ।੧।

**ਮ: ੩॥-** (ਹੇ ਭਾਈ !) ਜਿਸ ਨੇ ਸਤਿਗੁਰੂ ਨੂੰ ਸੇਵਿਆ (ਸਿਮਰਿਆ) ਹੈ, ਉਸ ਨਿਰਬਲ (ਮਨੁੱਖ) ਨੂੰ ਪਰਮੇਸ਼ਰ ਤੋਂ ਬਲ (ਮਿਲ ਜਾਂਦਾ ਹੈ)। ਸੁਆਸ ਦੇ ਅੰਦਰ ਬਾਹਰ ਜਾਣ ਨਾਲ ਹਰ ਵੇਲੇ (ਪਰਮਾਤਮਾ ਉਸਦੇ ਮਨ ਵਿੱਚ) ਵਸਦਾ ਹੈ (ਅਤੇ) ਜਮ ਉਸ ਵਲ (ਕੈਰੀ ਅੱਖ ਨਾਲ) ਨਹੀਂ ਤੱਕ ਸਕਦਾ। (ਉਸਦੇ) ਹਿਰਦੇ ਵਿੱਚ ਹਰੀ ਨਾਮ ਦਾ ਰੱਸ ਹੈ, ਮਾਇਆ ਉਸ ਦੀ ਦਾਸੀ ਹੈ। (ਉਹ) ਹਰੀ ਦੇ ਦਾਸਾਂ ਦਾ ਦਾਸ ਹੋ ਜਾਂਦਾ ਹੈ (ਅਤੇ ਉਸ ਨੂੰ) ਸਭ ਤੋਂ ਵੱਡਾ ਪਦਾਰਥ (ਨਾਮ) ਮਿਲ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਦੇ) ਮਨ ਤੇ ਸਰੀਰ ਵਿੱਚ ਪ੍ਰਭੂ ਵਸਦਾ ਹੈ, ਮੈਂ ਉਸ ਤੋਂ ਸਦਾ ਸਦਕੇ-ਕੁਰਬਾਨ (ਜਾਂਦਾ ਹਾਂ)। ਜਿਨ੍ਹਾਂ (ਮਨੁੱਖਾਂ) ਨੂੰ ਪਹਿਲਾਂ ਤੋਂ ਹੀ ਭਾਗਾਂ ਵਿੱਚ ਲਿਖਿਆ ਹੋਇਆ ਹੈ, ਉਨ੍ਹਾਂ ਨੂੰ ਸੰਤ ਜਨਾ ਨਾਲ (ਮਿਲ ਕੇ ਨਾਮ) ਰੱਸ (ਪ੍ਰਾਪਤ ਹੁੰਦਾ ਹੈ)।੨।

**ਪਉੜੀ ॥-** (ਹੇ ਭਾਈ !) ਜੋ (ਅੰਮ੍ਰਿਤ ਬਚਨੁ) ਪੂਰੇ ਸਤਿਗੁਰੂ ਬੋਲੇ, ਓਹ ਪਰਮੇਸ਼ਰ ਨੇ ਸੁਣ ਲਿਆ (ਅਥਵਾ ਪਰਵਾਨ ਕਰ ਲਿਆ)। ਓਹੀ (ਗੁਰ-ਬਚਨ ਸਾਰੇ) ਸੰਸਾਰ ਵਿੱਚ ਵ੍ਰਤਿਆ ਹਰੇਕ ਹਿਰਦੇ ਵਿੱਚ (ਅਤੇ) ਹਰੇਕ ਨੇ (ਆਪਣੇ) ਮੂੰਹ ਤੋਂ ਉਚਾਰਨ ਕੀਤਾ। (ਗੁਰੂ) ਸਾਹਿਬ ਵਿੱਚ ਬਹੁਤ ਵਡਿਆਈਆਂ ਹਨ (ਜਿਹੜੀਆਂ ਕਿ) ਗਿਣੀਆਂ ਨਹੀਂ ਜਾ ਸਕਦੀਆਂ। ਸਤਿਗੁਰੂ ਦੇ ਕੋਲ, ਸਚ, ਸ਼ਾਂਤੀ (ਆਤਮਿਕ) ਅਨੰਦ, ਜਾਣੋ ਕੀਮਤੀ ਰਤਨ (ਉਪਦੇਸ਼) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ

ਕਿ) ਪਰਮੇਸ਼ਰ ਨੇ (ਆਪਣੇ) ਸੰਤ (ਸੇਵਕ ਨਾਮ ਨਾਲ) ਸਵਾਰ ਦਿਤੇ, (ਜਿਵੇਂ) ਸੱਚੇ (ਹਰੀ ਦਾ ਜੱਸ ਘਟਾਂ ਘਟਾਂ ਵਿੱਚ) ਬਣਿਆ ਹੋਇਆ ਹੈ (ਤਿਵੇਂ ਸੰਤਾਂ ਸੇਵਕਾਂ ਦਾ ਜੱਸ, ਜਗਤ ਵਿੱਚ ਫੈਲ ਗਿਆ ਹੈ)।੧੨।

## ਸਾਰੰਸ਼ ਅਤੇ ਸਿਧਾਂਤ

ਨਾਮ ਨੂੰ ਵਿਸਾਰਨ ਨਾਲ ਮਨਮੁਖ ਸਾਕਤ ਪੁਰਸ਼ ਹਉਮੈ ਤੇ ਭਰਮ ਵਿੱਚ ਪਏ ਰਹਿੰਦੇ ਹਨ। ਮਾਇਆ ਰੂਪੀ ਜ਼ਹਿਰ ਵਿੱਚ ਲਗਣ ਕਰਕੇ ਅੰਤ ਸਮੇਂ ਜਮਾਂ ਦਾ ਦੁਖ ਸਹਾਰਦੇ ਹਨ। ਗੁਰਮੁਖ ਬਣਨ ਨਾਲ ਹੀ ਮਨ ਹਰੀ ਦਾ ਨਾਮ ਰੱਸ ਲੈਂਦਾ ਹੈ, ਜਿਸ ਦੇ ਫਲਸਰੂਪ ਰੱਬੀ ਦਰਗਾਹ ਵਿੱਚ ਮਾਣ ਪਾਉਂਦਾ ਹੈ।

ਪਉੜੀ ਵਿੱਚ ਸਿਧਾਂਤਕ ਗੱਲ ਇਹ ਹੈ ਕਿ ਪਰਮੇਸ਼ਰ, ਸਤਿਗੁਰੂ ਦਾ ਬੋਲਿਆ ਬਚਨ ਪੂਰਾ ਕਰਦਾ ਹੈ ਕਿਉਂਕਿ "ਗੁਰੁ ਪਰਮੇਸਰੁ ਏਕੁ ਹੈ, ਸਭ ਮਹਿ ਰਹਿਆ ਸਮਾਇ" (ਪੰਨਾ ੫੩) ਗੁਰੂ ਪਾਸ "ਸਚੀ ਗੁਰ-ਮਣੀਆ" ਹੈ ਜਿਸ ਕਰਕੇ ਗੁਰਮੁਖ ਲਈ ਗੁਰੂ ਦਰਬਾਰ ਵਿੱਚ ਹਰ ਵੇਲੇ ਸਹਜ ਅਨੰਦ ਮਾਣਨ ਦਾ ਅਵਸਰ ਬਣਿਆ ਰਹਿੰਦਾ ਹੈ।

**ਸਲੋਕ ਮ: ੩ ॥ ਅਪਣਾ ਆਪੁ ਨ ਪਛਾਣਈ, ਹਰਿ ਪ੍ਰਭੁ ਜਾਤਾ ਦੂਰਿ ॥ ਗੁਰ ਕੀ ਸੇਵਾ ਵਿਸਰੀ, ਕਿਉ ਮਨੁ ਰਹੈ ਹਜੂਰਿ ॥ ਮਨਮੁਖਿ ਜਨਮੁ ਗਵਾਇਆ, ਝੂਠੈ ਲਾਲਚਿ ਕੂਰਿ॥ ਨਾਨਕ, ਬਖਸਿ ਮਿਲਾਇਅਨੁ, ਸਚੈ ਸਬਦਿ ਹਦੂਰਿ ॥੧॥ ਮ: ੩॥ ਹਰਿ ਪ੍ਰਭੁ ਸਚਾ ਸੋਹਿਲਾ, ਗੁਰਮੁਖਿ ਨਾਮੁ ਗੋਵਿੰਦੁ ॥ ਅਨਦਿਨੁ ਨਾਮੁ ਸਲਾਹਣਾ, ਹਰਿ ਜਪਿਆ ਮਨਿ ਆਨੰਦੁ ॥ ਵਡਭਾਗੀ ਹਰਿ ਪਾਇਆ, ਪੂਰਨੁ ਪਰਮਾਨੰਦੁ ॥ ਜਨ ਨਾਨਕ ਨਾਮੁ ਸਲਾਹਿਆ, ਬਹੁੜਿ ਨ ਮਨਿ ਤਨਿ ਭੰਗੁ ॥੨॥ ਪਉੜੀ ॥ ਕੋਈ ਨਿੰਦਕੁ ਹੋਵੈ ਸਤਿਗੁਰੂ ਕਾ, ਫਿਰਿ ਸਰਣਿ ਗੁਰ ਆਵੈ ॥ ਪਿਛਲੇ ਗੁਨਹ ਸਤਿਗੁਰੂ ਬਖਸਿ ਲਏ, ਸਤਸੰਗਤਿ ਨਾਲਿ ਰਲਾਵੈ ॥ ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ, ਜਾਇ ਪਵੈ ਵਿਚਿ ਸੁਰਸਰੀ, ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ ॥ ਏਹੁ ਵਡਿਆਈ ਸਤਿਗੁਰ ਨਿਰਵੈਰ ਵਿਚਿ, ਜਿਤੁ ਮਿਲਿਐ ਤਿਸਨਾ ਭੁਖ ਉਤਰੈ, ਹਰਿ ਸਾਂਤਿ ਤੜ ਆਵੈ ॥ ਨਾਨਕ, ਇਹੁ ਅਚਰਜੁ ਦੇਖਹੁ ਮੇਰੇ ਹਰਿ ਸਚੇ ਸਾਹ ਕਾ, ਜਿ ਸਤਿਗੁਰੂ ਨੋ ਮੰਨੈ, ਸੁ ਸਭਨਾ ਭਾਵੈ ॥੧੩॥੧॥ ਸੁਧੁ॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਿਉਂ, ਜਪਿਆਂ, ਵਡਭਾਗੀਂ, ਜਿਉਂ, ਮੀਂਹਿ, ਗਲੀਆਂ, ਨਾਲਿਆਂ, ਟੋਭਿਆਂ।

**ਪਦ ਅਰਥ :** ਜਾਤਾ=ਸਮਝਿਆ। ਕਿਉ=ਕਿਵੇਂ?। ਹਜੂਰਿ=ਹਜ਼ੂਰੀ ਵਿੱਚ। ਲਾਲਚਿ=ਲੋਭ ਵਿੱਚ। ਕੂਰਿ=ਕੂੜ ਵਿੱਚ। ਬਖਸਿ=ਬਖ਼ਸ਼ ਕੇ। ਸਚੈ ਸਬਦਿ=ਸਚੇ ਸ਼ਬਦ ਦੁਆਰਾ। ਹਦੂਰਿ=ਹਜ਼ੂਰੀ ਵਿੱਚ। ਸੋਹਿਲਾ=ਸਿਫਤ ਸਾਲਾਹ ਦਾ ਗੀਤ। ਅਨਦਿਨੁ= ਦਿਨ ਰਾਤ। ਹਰਿ ਜਪਿਐ=ਹਰੀ ਜਪਣ ਨਾਲ। ਵਡਭਾਗੀ=ਵਡੇਭਾਗਾਂ ਨਾਲ। ਬਹੁੜਿ=ਮੁੜ ਕੇ। ਭੰਗੁ=ਵਿਘਨ। ਪਉੜੀ। ਗੁਨਹ=ਗੁਨਾਹ,

ਪਾਪ। ਮੀਹਿ ਵੁਠੈ=ਮੀਂਹ ਵਸਣ ਨਾਲ। ਜਲੁ=ਪਾਣੀ। ਸੁਰਸਰੀ=ਗੰਗਾ ਨਦੀ। ਮਿਲਤ=ਮਿਲਦਿਆਂ। ਪਵਿਤ੍ਰੁ ਪਾਵਨੁ=ਪਵਿਤਰ, ਪਵਿੱਤਰ ਕਰਨ ਵਾਲਾ। ਜਿਤੁ ਮਿਲਿਐ=ਜਿਸ ਦੇ ਮਿਲਣ ਨਾਲ। ਸਾਂਤਿ=ਸ਼ਾਂਤੀ। ਤੜ=ਤਤਕਾਲ। ਅਚਰਜੁ=ਅਸਚਰਜ, ਹੈਰਾਨ ਕਰਨ ਵਾਲਾ। ਜਿ=ਜਿਹੜਾ।

**ਅਰਥ :** (ਮਨਮੁਖ) ਆਪਣੇ ਆਪ ਨੂੰ ਨਹੀਂ ਪਛਾਣਦਾ (ਅਤੇ ਉਸ) ਹਰੀ ਪ੍ਰਭੂ ਨੂੰ ਦੂਰ ਸਮਝਦਾ ਹੈ। (ਉਸ ਨੂੰ) ਗੁਰੂ ਦੀ ਸੇਵਾ (ਕਰਨੀ) ਭੁਲ ਗਈ ਹੈ (ਫਿਰ ਉਸ ਦਾ) ਮਨ ਕਿਵੇਂ (ਹਰੀ ਦੀ) ਹਜ਼ੂਰੀ ਵਿੱਚ (ਟਿਕਿਆ) ਰਹਿ ਸਕਦਾ ਹੈ? ਮਨਮੁਖ ਨੇ ਝੂਠ ਲੋਭ ਤੇ ਕੂੜ ਵਿੱਚ (ਲਗ ਕੇ) ਆਪਣਾ ਜਨਮ ਆਜਾਈਂ ਗਵਾ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰਮੁਖਾਂ ਨੂੰ) ਉਸ (ਹਰੀ ਨੇ) ਬਖ਼ਸ਼ ਕੇ ਸਚੇ ਸ਼ਬਦ ਦੁਆਰਾ (ਆਪਣੀ) ਹਜ਼ੂਰੀ ਵਿੱਚ ਮਿਲਾ ਲਿਆ ਹੈ।੧।

**ਮ:੩॥–** (ਹੇ ਭਾਈ ! ਜੋ) ਹਰੀ ਪ੍ਰਭੂ ਹੈ (ਉਸ ਦਾ) ਜੱਸ ਸੱਚਾ (ਸਦਾ ਥਿਰ ਰਹਿਣ ਵਾਲਾ ਹੈ, ਉਸ) ਗੋਬਿੰਦ ਦਾ ਨਾਮ ਗੁਰੂਦੁਆਰਾ ਹੀ (ਮਿਲਦਾ ਹੈ)। ਦਿਨ ਰਾਤ ਨਾਮ ਨੂੰ ਸਲਾਹੁਣ ਅਤੇ ਹਰੀ ਨੂੰ ਜਪਣ ਨਾਲ ਮਨ ਵਿੱਚ (ਆਤਮਿਕ) ਅਨੰਦ (ਬਣਿਆ ਰਹਿੰਦਾ ਹੈ)। (ਜੋ) ਪਰੀ ਪੂਰਨ ਪਰਮਾਨੰਦ (ਪਰਮੇਸ਼ਰ ਹੈ, ਉਹ) ਵਡੇਭਾਗਾਂ ਨਾਲ ਪਾਇਆ ਜਾਂਦਾ ਹੈ। ਦਾਸ ਨਾਨਕ (ਆਖਦਾ ਹੈ ਕਿ) ਜਿਨ੍ਹਾਂ ਨੇ (ਪ੍ਰਭੂ ਦਾ) ਨਾਮ ਸਲਾਹਿਆ ਹੈ (ਉਨ੍ਹਾਂ ਦੇ) ਮਨ ਤੇ ਸਰੀਰ ਵਿੱਚ ਮੁੜ ਕੇ ਵਿਘਨ ਨਹੀਂ ਪੈਂਦਾ।੨।

**ਪਉੜੀ॥–** (ਜੇ) ਕੋਈ ਸਤਿਗੁਰੂ ਦੀ ਨਿੰਦਿਆ ਕਰਨ ਵਾਲਾ (ਮਨੁੱਖ) ਹੋਵੇ, ਮੁੜ ਕੇ ਗੁਰੂ ਦੀ ਸ਼ਰਨ ਵਿੱਚ ਆ ਜਾਵੇ ਤਾਂ ਸਤਿਗੁਰੂ (ਉਸ ਦੇ) ਪਿਛਲੇ ਪਾਪ ਬਖ਼ਸ਼ ਲੈਂਦਾ ਹੈ (ਅਤੇ ਅਗੋਂ ਲਈ) ਸਾਧ ਸੰਗਤ ਵਿੱਚ ਰਲਾ ਲੈਂਦਾ ਹੈ। ਹੇ ਭਾਈ ! ਜਿਵੇਂ ਮੀਂਹ ਵਸਣ ਨਾਲ (ਗਲੀਆਂ) ਨਾਲਿਆਂ ਤੇ ਟੋਭਿਆਂ ਦਾ ਪਾਣੀ ਗੰਗਾ ਵਿੱਚ ਜਾ ਪੈਂਦਾ ਹੈ ਉਸ ਵਿੱਚ ਮਿਲਦਿਆਂ ਪਵਿੱਤਰ ਅਤੇ ਪਵਿਤਰ ਕਰਨ ਵਾਲਾ ਹੋ ਜਾਂਦਾ ਹੈ, ਇਸੇ ਤਰ੍ਹਾਂ ਨਿਰਵੈਰ ਸਤਿਗੁਰੂ ਵਿੱਚ ਵੀ ਇਹ ਵਡਿਆਈ ਹੈ ਕਿ ਉਸ ਨੂੰ ਮਿਲਣ ਨਾਲ ਸਾਰੀ ਤ੍ਰਿਸ਼ਨਾ ਤੇ ਭੁਖ ਦੂਰ ਹੋ ਜਾਂਦੀ ਹੈ ਅਤੇ ਤਤਕਾਲ ਸ਼ਾਂਤੀ ਮਿਲ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਮੇਰੇ ਸੱਚੇ ਹਰੀ ਸ਼ਾਹ ਦਾ ਇੱਕ ਅਸਚਰਜ (ਤਮਾਸ਼ਾ) ਵੇਖੋ ਜਿਹੜਾ ਸਤਿਗੁਰੂ ਨੂੰ ਮੰਨਦਾ (ਪੂਜਦਾ) ਹੈ, ਉਹ ਸਭ ਨੂੰ ਚੰਗਾ ਲਗਦਾ ਹੈ।੧੩।੧।ਸੁਧੁ।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਹੁਕਮ ਵਿੱਚ ਨਾ ਚਲਣ ਵਾਲਾ ਮਨੁੱਖ ਕਦੇ ਵੀ ਹਰੀ ਦੀ ਹਜ਼ੂਰੀ ਵਿੱਚ ਨਹੀਂ ਅਪੜ ਸਕਦਾ। ਜਿਹੜਾ ਮਨੁੱਖ ਗੁਰੂ ਦੀ ਸੇਵਾ ਕਰਦਾ ਹੈ ਉਸ ਦਾ ਮਨ ਗੁਰੂ ਦੀ ਹਜ਼ੂਰੀ ਵਿੱਚ ਰਹਿੰਦਾ ਹੈ ਅਤੇ ਨਾਮ ਸਲਾਹੁਣ ਨਾਲ ਉਸਦੇ ਜੀਵਨ ਵਿੱਚ ਕਦੇ ਵੀ ਵਿਘਨ ਨਹੀਂ ਪੈਂਦਾ।

ਪਉੜੀ ਵਿਚੋਂ ਸਿਖਿਆ ਮਿਲਦੀ ਹੈ ਕਿ ਮਨੁੱਖ ਆਪਣੇ ਪਾਪ ਕਰਮਾਂ ਦੇ ਡਰ ਕਰਕੇ ਕਦੇ ਵੀ ਗੁਰੂ ਤੋਂ ਦੂਰ ਨਾ ਹੋਵੇ ਕਿਉਂਕਿ ਗੁਰੂ ਦਾ ਬਿਰਦ ਬਖ਼ਸ਼ਿੰਦ ਹੈ। ਗੁਰੂ, ਮਹਾਂ ਹਤਿਆਰਿਆਂ ਪਾਪੀਆਂ ਅਤੇ ਨਿੰਦਕਾਂ ਨੂੰ ਜੋ ਸ਼ਰਨੀ ਆ ਪੈਂਦੇ ਹਨ, ਬਖ਼ਸ਼ ਲੈਂਦਾ ਹੈ। ਸਿਧਾਂਤ ਇਹ ਹੈ ਕਿ ਜੋ ਮਨੁੱਖ ਸਤਿਗੁਰੂ ਨੂੰ ਮੰਨਦਾ ਹੈ ਉਹ ਸਭ ਜੀਆਂ ਨੂੰ ਭਾਉਂਦਾ ਤੇ ਸੁਖਾਉਂਦਾ ਹੈ।

ਸਾਰੀ ਵਾਰ ਵਿੱਚ ਨਾਮ ਦੀ ਸਿਫਤਿ ਅਥਵਾ ਗੁਰੂ-ਪਰਮੇਸ਼ਰ ਦੀ ਮਹਿਮਾ ਕੀਤੀ ਗਈ ਹੈ। ਤੱਤ ਇਹ ਕਿ ਆਪ-ਹੁਦਰੇ ਮਨੁੱਖ ਹਮੇਸ਼ਾਂ ਦੁਖ ਪਾਉਂਦੇ ਹਨ। ਤੱਤ ਇਹ ਹੈ ਕਿ ਸੇਵਾ ਸਿਮਰਨ ਤੇ ਸ਼ੁਭ ਗੁਣਾਂ ਦੀ ਦਾਤਿ ਕੇਵਲ ਗੁਰੂ ਹੁਕਮ ਦੀ ਪਾਲਨਾ ਕੀਤਿਆਂ ਹੀ ਪ੍ਰਾਪਤ ਹੁੰਦੀ ਹੈ।

ਸਮੁੱਚੀ ਵਾਰ ਦਾ ਤਾਤਪਰਜ ਇਹ ਹੈ ਕਿ ਬਿਲਾਵਲੁ ਸ਼ਬਦ ਖੁਸ਼ੀ ਦਾ ਪ੍ਰਤੀਕ ਹੈ। ਅਸਲੀ ਖੁਸ਼ੀ ਦੁਨਿਆਵੀ ਪਦਾਰਥਾਂ ਤੇ ਸੁੰਦਰ ਪੁਸ਼ਾਕਾਂ ਤੇ ਮਹਿਲ-ਮਾੜੀਆਂ ਵਿੱਚ ਨਹੀਂ। ਸਾਰੀਆਂ ਵਡਿਆਈਆਂ ਨਾਮ ਵਿੱਚ ਹਨ ਜੋ ਗੁਰੂ ਦੀ ਰਾਹੀਂ ਭਾਵ ਗੁਰੂ ਦੀ ਸਿਖਿਆ ਤੇ ਚਲ ਕੇ ਹੀ ਪ੍ਰਾਪਤ ਹੁੰਦੀਆਂ ਹਨ।

# ਬਿਲਾਵਲੁ ਬਾਣੀ ਭਗਤਾ ਕੀ ॥ ਕਬੀਰ ਜੀਉ ਕੀ ॥
# ੧ਓ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥

**ਐਸੋ ਇਹੁ ਸੰਸਾਰੁ ਪੇਖਨਾ, ਰਹਨੁ ਨ ਕੋਊ ਪਈ ਹੈ ਰੇ ॥ ਸੂਧੇ ਸੂਧੇ ਰੇਗਿ ਚਲਹੁ ਤੁਮ, ਨਤਰ ਕੁਧਕਾ ਦਿਵਈ ਹੈ ਰੇ ॥੧॥ ਰਹਾਉ॥ ਬਾਰੇ ਬੂਢੇ ਤਰੁਨੇ ਭਈਆ, ਸਭਹੂ ਜਮੁ ਲੈ ਜਈ ਹੈ ਰੇ ॥ ਮਾਨਸੁ ਬਪੁਰਾ ਮੂਸਾ ਕੀਨੋ, ਮੀਚੁ ਬਿਲਈਆ ਖਈ ਹੈ ਰੇ ॥੧॥ ਧਨਵੰਤਾ ਅਰੁ ਨਿਰਧਨ ਮਨਈ, ਤਾ ਕੀ ਕਛੂ ਨ ਕਾਨੀ ਰੇ ॥ ਰਾਜਾ ਪਰਜਾ ਸਮ ਕਰਿ ਮਾਰੈ, ਐਸੋ ਕਾਲੁ ਬਡਾਨੀ ਰੇ ॥੨॥ ਹਰਿ ਕੇ ਸੇਵਕ ਜੋ ਹਰਿ ਭਾਏ, ਤਿਨ੍ ਕੀ ਕਥਾ ਨਿਰਾਰੀ ਰੇ ॥ ਆਵਹਿ ਨ ਜਾਹਿ, ਨ ਕਬਹੂ ਮਰਤੇ, ਪਾਰਬ੍ਰਹਮ ਸੰਗਾਰੀ ਰੇ॥੩॥ ਪੁਤ੍ਰ ਕਲਤ੍ਰ ਲਛਿਮੀ ਮਾਇਆ, ਇਹੈ ਤਜਹੁ ਜੀਅ ਜਾਨੀ ਰੇ॥ ਕਹਤ ਕਬੀਰੁ ਸੁਨਹੁ ਰੇ ਸੰਤਹੁ, ਮਿਲਿ ਹੈ ਸਾਰਿਗ ਪਾਨੀ ਰੇ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਆਵਹਿੰ, ਜਾਹਿੰ, ਸੁਨਹੁੰ, ਸਾਰਿੰਗ। **ਅੱਧਕ ਸਹਿਤ :** ਨੱਤਰ, ਕੁਧੱਕਾ। **ਫੁਟਕਲ :** 'ਮਨਈ' ਜੁੜਤ ਪਦ ਹੈ, 'ਮਨ ਈ' ਪਦ ਛੇਦ ਕਰਕੇ ਉਚਾਰਨਾ ਅਸ਼ੁੱਧ ਹੈ।

**ਪਦ ਅਰਥ :** ਪੇਖਨਾ=ਤਮਾਸ਼ਾ, ਖੇਲ। ਰਹਨੁ=ਟਿਕਾਣਾ। ਪਈ ਹੈ=ਪਾਉਂਦਾ ਹੈ। ਸੂਧੇ=ਸਿੱਧੇ। ਰੇਗਿ=ਰਾਹ ਉਤੇ। ਨਤਰ=ਨਹੀਂ ਤਾਂ। ਕੁਧਕਾ=ਬੁਰੀ ਤਰ੍ਹਾਂ ਡੇਗਣ ਵਾਲਾ ਧੱਕਾ। ਦਿਵਈ ਹੈ=ਦੇਵੇਗਾ। ਬਾਰੇ=ਬਾਲਕ। ਤਰੁਨੇ=ਜੁਆਨ। ਭਈਆ=ਹੇ ਭਾਈ!। ਸਭਹੁ=ਸਭ ਨੂੰ। ਮਾਨਸ= ਮਨੁੱਖ। ਬਪੁਰਾ=ਵਿਚਾਰਾ। ਮੂਸਾ=ਚੂਹਾ। ਮੀਚੁ=ਮੌਤ। ਬਿਲਈਆ=ਬਿਲੀ। ਖਈ ਹੈ=ਖਾਂ ਲਵੇਗੀ। ਮਨਈ=ਮਨੁੱਖ। ਕਾਨੀ=ਕਾਣ, ਮੁਥਾਜੀ। ਸਮ=ਇਕੋ ਜਿਹਾ। ਬਡਾਨੀ=ਬਲੀ। ਨਿਰਾਰੀ= ਨਿਰਾਲੀ। ਸੰਗਾਰੀ=ਸੰਗ ਚਲਣ ਵਾਲੀ, ਸਾਥੀ। ਕਲਤ੍ਰ=ਵਹੁੱਟੀ। ਤਜਹੁ=ਛੱਡ ਦਿਓ। ਜੀਅ ਜਾਨੀ ਰੇ=(ਅਸਾਂ) ਦਿਲ ਵਿੱਚ ਜਾਣੀ ਸਮਝੀ ਹੈ। ਸਾਰਿਗਪਾਨੀ=ਜਿਸ ਦੇ ਹੱਥ ਧਰਤੀ ਹੈ, ਵਿਸ਼ਨੂੰ ਭਾਵ ਪਰਮਾਤਮਾ।

**ਅਰਥ :** (ਹੇ ਭਾਈ !) ਇਹ ਸੰਸਾਰ ਇਹੋ ਜਿਹਾ ਤਮਾਸ਼ਾ (ਖੇਡ) ਹੈ (ਕਿ ਇਸ ਵਿੱਚ) ਕੋਈ (ਜੀਵ ਸਦੀਵ ਕਾਲ) ਜੀਊਂਦਾ ਨਹੀਂ ਰਹਿ ਸਕਦਾ। (ਹੇ ਭਾਈ !) ਤੁਸੀਂ ਸਿੱਧੇ ਰਸਤੇ ਤੇ ਟੁਰੀ ਚਲੋ, ਨਹੀਂ ਤਾਂ (ਤੁਹਾਨੂੰ ਜਮ) ਮੂੰਹ ਪਰਨੇ ਡਿਗਣ ਵਾਲਾ ਧੱਕਾ ਦੇਵੇਗਾ।੧। ਰਹਾਉ।

(ਹੇ ਭਾਈ ! ਭਾਵੇਂ ਕੋਈ) ਬਾਲਕ ਹੋਵੇ, ਬੁੱਢਾ ਹੋਵੇ(ਚਾਹੇ ਕੋਈ) ਜੁਆਨ ਹੋਵੇ, ਸਭ ਨੂੰ (ਮੌਤ ਰੂਪੀ) ਜਮ (ਇਥੋਂ) ਲੈ ਜਾਵੇਗਾ। ਮਨੁੱਖ ਵਿਚਾਰਾ ਤਾਂ (ਮਾਨੋ) ਚੂਹਾ ਬਣਾਇਆ ਗਿਆ ਹੈ (ਅਤੇ ਇਸ ਨੂੰ) ਮੌਤ ਰੂਪ ਬਿਲੀ ਖਾਈ ਜਾ ਰਹੀ ਹੈ।੧।

(ਹੇ ਭਾਈ ! ਕਈ) ਧਨ (ਦੌਲਤਾਂ ਵਾਲੇ) ਹਨ (ਅਤੇ (ਕਈ) ਧਨ ਤੋਂ ਹੀਣੇ ਮਨੁੱਖ ਹਨ। ਮੌਤ ਨੂੰ ਉਨ੍ਹਾਂ ਦੀ ਕੋਈ ਕਾਣ (ਮੁਹਤਾਜੀ ਭਾਵ ਲਿਹਾਜ਼) ਨਹੀਂ ਹੈ। ਕਾਲ ਐਸਾ ਬਡਾਨੀ (ਬਲਵਾਨ) ਹੈ (ਜੋ) ਰਾਜਾ ਤੇ ਪਰਜਾ (ਸਭ ਨੂੰ) ਇਕ ਸਮਾਨ ਮਾਰਦਾ ਹੈ।੨।

(ਹੇ ਭਾਈ !) ਹਰੀ ਦੇ ਸੇਵਕ ਜੋ ਹਰੀ ਨੂੰ ਚੰਗੇ ਲਗੇ ਹਨ, ਉਨ੍ਹਾਂ ਦੀ ਕਥਾ ਨਿਰਾਲੀ ਹੈ (ਕਿਉਂਕਿ ਉਹ) ਨਾ ਆਉਂਦੇ (ਜੰਮਦੇ) ਹਨ, ਨਾ ਕਦੇ ਮਰਦੇ ਹਨ (ਭਾਵ ਸਦਾ) ਪਰਮੇਸ਼ਰ ਦੇ ਨਾਲ (ਅਭੇਦ ਹੋਏ) ਰਹਿੰਦੇ ਹਨ।੩।

(ਹੇ ਭਾਈ ! ਅਸਾਂ ਇਹ ਗਲ ਆਪਣੇ) ਦਿਲ ਵਿੱਚ ਜਾਣੀ (ਸਮਝੀ) ਹੈ ਕਿ ਪੁੱਤਰ, ਇਸਤਰੀ, ਲਛਮੀ ਤੇ ਮਾਇਆ ਇਨ੍ਹਾਂ ਨੂੰ ਤਿਆਗ ਦਿਓ (ਭਾਵ ਇਨ੍ਹਾਂ ਨਾਲ ਮੋਹ ਨਾ ਪਾਓ ਕਿਉਂਕਿ ਅੰਤ ਸਮੇਂ ਇਨ੍ਹਾਂ ਦੀ ਵਾਸ਼ਨਾ ਜੀਵਾਤਮਾ ਲਈ ਦੁਖਦਾਈ ਬਣਦੀ ਹੈ)। ਕਬੀਰ ਜੀ ਕਹਿੰਦੇ ਹਨ ਕਿ ਹੇ ਸੰਤ ਜਨੋ ! ਸੁਣੋ (ਇਸ ਤਰ੍ਹਾਂ ਮੋਹ-ਮਾਇਆ ਛੱਡਿਆਂ ਨਿਰਲੇਪ ਹੋਇਆਂ) ਵਾਹਿਗੁਰੂ ਮਿਲ ਪੈਂਦਾ ਹੈ।੪।੧।

## ਅਰਥ ਭੇਦ ਅਤੇ ਨਿਰਣੈ

**ਪੁਤ੍ਰ ਕਲਤ੍ਰ ਲਛਿਮੀ ਮਾਇਆ, ਇਹੈ ਤਜਹੁ ਜੀਅ ਜਾਨੀ ਰੇ ॥**

ਇਸ ਵਿੱਚ 'ਜੀਅ ਜਾਨੀ ਰੇ' ਦੇ ਅਰਥਾਂ ਬਾਰੇ ਟੀਕਾਕਾਰਾਂ ਵਿੱਚ ਸੰਮਤੀ ਨਹੀਂ ਹੈ ਜਿਸ ਕਰਕੇ ਹੇਠ ਲਿਖੇ ਅਰਥ ਪ੍ਰਚਲਤ ਹਨ:-

1) ਇਹ ਮਾਇਆ ਜੋ (ਕਲਤ੍ਰ) ਇਸਤ੍ਰੀ ਔਰ ਪੁਤ੍ਰ (ਲਛਿਮੀ) ਧਨ ਆਦਿ ਰੂਪ ਹੋਇ ਕਰ ਤੁਮਾਰੇ ਮੇਂ ਵਰਤ ਰਹੀ ਹੈ, ਇਸ ਕੋ ਜੀਅ ਮੈਂ ਛਲ ਰੂਪ ਜਾਨ ਕਰ ਤਿਆਗਨ ਕਰੋ। [ਫ.ਸ.
2) ਪੁਤ੍ਰ, ਇਸਤ੍ਰੀ, ਦੌਲਤ ਜੇਹੜੀ ਸਚੀ ਤੁਸਾਂ ਜੀਆਂ ਵਿੱਚ ਜਾਣੀ ਹੈ ਸੋ ਛਲ ਜਾਣ ਵਾਲੀ ਹੈ, ਇਸ ਲਈ ਇਸ ਨੂੰ ਛਡੋ। [ਗਿ. ਬਿਸ਼ਨ ਸਿੰਘ
3) ਸੋ ਹੇ ਪਿਆਰੀ ਜਿੰਦੇ ! ਪੁਤਰ, ਵਹੁਟੀ, ਧਨ ਪਦਾਰਥ ਇਨ੍ਹਾਂ ਦਾ ਮੋਹ ਛਡ ਦੇਹ। [ਦਰਪਣ

**ਨਿਰਣੈ :** ਸ਼ਬਦਾਰਥ ਵਿੱਚ ਇਸ ਪੂਰੀ ਪੰਕਤੀ ਦੇ ਅਰਥ ਨਹੀਂ ਕੀਤੇ ਪਰ 'ਜੀਅ ਜਾਨੀ ਰੇ' ਦੇ ਅਰਥ 'ਹੇ ਪਿਆਰੇ ਜੀਵ !' ਕੀਤੇ ਹਨ। ਇਸੇ ਤਰ੍ਹਾਂ ਨੰਬਰ ੩ ਦੇ ਸਾਹਮਣੇ ਦਰਪਣ ਦੇ ਕਰਤਾ ਨੇ ਵੀ 'ਹੇ ਪਿਆਰੀ ਜਿੰਦ !' ਕੀਤੇ ਹਨ। ਪੁਰਾਤਨ ਟੀਕਾਕਾਰਾਂ ਨੇ ਫਰੀਦਕੋਟੀ ਅਰਥ ਹੀ ਕੀਤੇ ਹਨ।

'ਜੀਅ ਜਾਨੀ' ਦੇ ਸਰਲ ਅਰਥ ਤਾਂ ਇਹ ਹਨ ਕਿ ਅਸਾਂ ਆਪਣੇ ਦਿਲ ਵਿੱਚ ਇਹ ਗਲ ਜਾਣੀ ਸਮਝੀ ਹੈ।

ਭਾਵੇਂ ਗੁਰਬਾਣੀ ਵਿੱਚ 'ਜਾਨੀ' ਪਦ ਦੇ ਅਰਥ ਪਿਆਰਾ ਵੀ ਉਪਲਬਧ ਹਨ ਜਿਵੇਂ "ਕਦ ਪਸੀ ਜਾਨੀ ਤੋਹਿ" (ਪੰਨਾ ੧੦੯੪) ਪਰ ਸੰਬੰਧਤ ਪੰਕਤੀ ਵਿੱਚ 'ਜਾਨੀ' ਪਦ ਕ੍ਰਿਆਵਾਚੀ ਹੈ ਜਿਵੇਂ ਕਿ ਹੇਠ ਲਿਖੀਆਂ ਪੰਕਤੀਆਂ ਤੋਂ ਪ੍ਰਗਟ ਹੈ:-

**ੳ) ਜਾਨੀ ਜਾਨੀ ਰੇ, ਰਾਜਾ ਰਾਮ ਕੀ ਕਹਾਨੀ ॥** [ਪੰਨਾ ੮੧੦
**ਅ) ਅਬ ਜੀਅ ਜਾਨਿ ਐਸੀ ਬਨਿ ਆਈ ॥** [ਪੰਨਾ ੧੧੬੪

'ਇਹੈ ਤਜਹੁ' ਦਾ ਭਾਵ ਹੈ ਕਿ ਪੁਤਰ, ਇਸਤਰੀ ਤੇ ਮਾਇਆ ਨਾਲ ਮੋਹ ਨਾ ਪਾਓ, ਇਹ ਤਿਆਗ ਦਿਓ ਜੋ ਅੰਤ ਸਮੇਂ ਜੀਵਾਤਮਾ ਲਈ ਦੁਖ ਦਾ ਕਾਰਨ ਬਣਦੇ ਹਨ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਇੰਦਰ ਜਾਲ ਵਾਂਗੂ ਚੰਚਲ ਹੈ। ਇਸ ਜਗ ਵਿੱਚ ਕਿਸੇ ਦਾ ਪੱਕਾ ਟਿਕਾਣਾ ਨਹੀਂ ਹੈ। ਭਾਵੇਂ ਧਨਵਾਨ ਹੈ ਭਾਵੇਂ ਕੰਗਾਲ ਹੈ, ਭਾਵੇਂ ਜੁਆਨ ਹੈ ਭਾਵੇਂ ਬੁੱਢਾ ਹੈ, ਸਭ ਨੂੰ ਕਾਲ ਨੇ ਗ੍ਰਸ ਲੈਣਾ ਹੈ। ਮੌਤ ਦੀ ਮਾਰ ਤੋਂ ਬਚਣ ਦਾ ਇਕੋ ਇਕ ਤਰੀਕਾ ਹੈ ਕਿ ਮਨੁੱਖ ਕਰਮ ਕਾਂਡਾਂ ਨੂੰ ਛੱਡ ਕੇ ਪਰਮੇਸ਼ਰ ਦੀ ਪ੍ਰੇਮਾ ਭਗਤੀ ਵਿੱਚ ਮਗਨ ਹੋ ਜਾਵੇ। ਭਗਤੀ ਨਾਲ ਜਨਮ ਮਰਣ ਦਾ ਗੇੜ ਕਟਿਆ ਜਾਂਦਾ ਹੈ। ਪਰਮੇਰ ਪਾਸੋਂ ਅਮਰ-ਪਦਵੀ ਪ੍ਰਾਪਤ ਹੋ ਜਾਂਦੀ ਹੈ। ਜਿਵੇਂ ਗੁਰਵਾਕ ਹਨ:-

**ਪਾਂਚ ਬਰਖ ਕੋ ਅਨਾਥੁ ਧ੍ਰੂਅ ਬਾਰਿਕੁ, ਹਰਿ ਸਿਮਰਤ ਅਮਰ ਅਟਾਰੇ॥** [ਪੰਨਾ ੮੮੮

ਅੰਤਲੇ ਪਦੇ ਵਿੱਚ ਪਰਮਾਤਮ-ਮਿਲਾਪ ਲਈ ਇਹ ਉਪਦੇਸ਼ ਦਿੱਤਾ ਹੈ ਕਿ ਮਨੁੱਖ ਪੁਤਰ, ਇਸਤਰੀ, ਮਾਇਆ ਦੇ ਛਲ ਕਪਟ ਅਤੇ ਘਰ ਬਾਰ ਤੋਂ ਨਿਰਲੇਪ ਹੋ ਕੇ ਪ੍ਰਭੂ ਦੇ ਸੇਵਕਾਂ ਦੀ ਸੰਗਤ ਕਰੇ ਕਿਉਂਕਿ ਵਾਹਿਗੁਰੂ ਜੀ ਦਾ ਨਾਮ ਜਪਿਆਂ ਹੀ ਜੀਵਨ ਸਫਲ ਹੁੰਦਾ ਹੈ।

**ਬਿਲਾਵਲੁ ॥ ਬਿਦਿਆ ਨ ਪਰਉ, ਬਾਦੁ ਨਹੀ ਜਾਨਉ ॥ ਹਰਿ ਗੁਨ ਕਥਤ ਸੁਨਤ ਬਉਰਾਨੋ ॥੧॥ ਮੇਰੇ ਬਾਬਾ ! ਮੈ ਬਉਰਾ, ਸਭ ਖਲਕ ਸੈਆਨੀ, ਮੈ ਬਉਰਾ ॥ ਮੈ ਬਿਗਰਿਓ, ਬਿਗਰੈ ਮਤਿ ਅਉਰਾ ॥੧॥ਰਹਾਉ॥ ਆਪਿ ਨ ਬਉਰਾ, ਰਾਮ ਕੀਓ ਬਉਰਾ ॥ ਸਤਿਗੁਰੁ ਜਾਰਿ ਗਇਓ ਭ੍ਰਮੁ ਮੋਰਾ ॥੨॥ ਮੈ ਬਿਗਰੇ, ਅਪਨੀ ਮਤਿ ਖੋਈ ॥ ਮੇਰੇ ਭਰਮਿ ਭੂਲਉ ਮਤਿ ਕੋਈ ॥੩ ॥ ਸੋ ਬਉਰਾ, ਜੋ ਆਪੁ ਨ ਪਛਾਨੈ ॥ ਆਪੁ ਪਛਾਨੈ, ਤ ਏਕੈ ਜਾਨੈ ॥੪॥ ਅਬਹਿ ਨ ਮਾਤਾ, ਸੁ ਕਬਹੁ ਨ ਮਾਤਾ ॥ ਕਹਿ ਕਬੀਰ, ਰਾਮੈ ਰੰਗਿ ਰਾਤਾ ॥੫॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਰਉਂ, ਨਹੀਂ, ਜਾਨਉਂ, ਮੈਂ।

**ਪਦ ਅਰਥ :** ਬਿਦਿਆ=ਵਿਦਿਆ। ਨ ਪਰਉ=ਨਹੀਂ ਪੜ੍ਹਦਾ ਹਾਂ। ਬਾਦੁ= ਝਗੜਾ। ਬਉਰਾਨੋ=ਬਉਰਾ, ਸ਼ੁਦਾਈ। ਖਲਕ=ਖਲਕਤ, ਲੋਕਾਈ। ਸੈਆਨੀ= ਸਿਆਣੀ। ਅਉਰਾ=ਕੋਈ ਹੋਰ। ਜਾਰਿ=ਸਾੜਿਆ ਹੈ। ਭ੍ਰਮੁ=ਵਹਿਮ, ਭੁਲੇਖਾ। ਬਿਗਰੇ=ਵਿਗੜੇ ਹੋਏ ਨੇ। ਮਤਿ=ਅਕਲ। ਖੋਈ=ਗੁਆ ਲਈ। ਆਪੁ=ਆਪਣੇ ਆਪ ਨੂੰ, ਅਸਲ ਨੂੰ। ਅਬਹਿ=ਹੁਣ ਹੀ, ਭਾਵ ਇਸ ਜਨਮ ਵਿੱਚ। ਮਾਤਾ=ਮਸਤ ਹੋਇਆ। ਕਬਹੁ ਨ=ਕਦੇ ਵੀ ਨਹੀਂ। ਰੰਗਿ=ਪ੍ਰੇਮ ਵਿੱਚ।

**ਅਰਥ :** (ਹੇ ਮੇਰੇ ਬਾਬਾ!) ਨਾ (ਮੈਂ) ਵਿਦਿਆ ਪੜ੍ਹਦਾ ਹਾਂ, ਨਾ (ਕਿਸੇ ਨਾਲ) ਵਾਦ-ਵਿਵਾਦ (ਬਹਿਸ ਮੁਬਾਹਸਾ ਕਰਨਾ) ਜਾਣਦਾ ਹਾਂ। (ਮੈਂ ਤਾਂ) ਹਰੀ ਦੇ ਗੁਣ ਕਹਿੰਦਿਆਂ ਤੇ ਸੁਣਦਿਆਂ ਸ਼ੁਦਾਈ ਬਣਿਆ ਰਹਿੰਦਾ ਹਾਂ (ਭਾਵ ਮਸਤੀ ਚੜ੍ਹੀ ਰਹਿੰਦੀ ਹੈ)।੧।

ਹੇ ਮੇਰੇ ਬਾਬਾ ! ਮੈਂ ਸ਼ੁਦਾਈ ਹਾਂ, (ਮੇਰੇ ਨਾਲੋਂ) ਸਾਰੀ ਖਲਕਤ ਸਿਆਣੀ ਹੈ। ਮੈਂ ਵਿਗੜ ਗਿਆ ਹਾਂ (ਪਰ ਮੇਰੇ ਪਿਛੇ ਲਗ ਕੇ) ਹੋਰ (ਕੋਈ) ਨਾ ਵਿਗੜੇ (ਝਲਾ ਨਾ ਬਣੇ)।੧।ਰਹਾਉ।

(ਮੈਂ) ਆਪਣੇ ਆਪ ਪਾਗਲ ਨਹੀਂ ਹੋਇਆ ਮੈਨੂੰ (ਤਾਂ) ਰਾਮ ਦੇ (ਗੁਣ ਗਾਉਣ ਤੇ ਸੁਣਨ ਨੇ) ਕਮਲਾ ਕਰ ਦਿੱਤਾ ਹੈ। ਸਤਿਗੁਰੂ (ਨੇ) ਮੇਰਾ (ਸਾਰਾ) ਭਰਮ ਭੁਲੇਖਾ ਨਾਸ਼ ਕਰ ਦਿੱਤਾ ਹੈ।੨।

(ਹੇ ਭਾਈ !) ਮੈਂ (ਸੰਸਾਰ ਵਲੋਂ) ਵਿਗੜੇ ਹੋਏ ਨੇ ਆਪਣੀ ਅਕਲ ਗੁਆ ਲਈ ਹੈ। (ਪਰ) ਕੋਈ (ਹੋਰ) ਮੇਰੇ (ਵਲ ਵੇਖ ਕੇ) ਭਰਮ ਭੁਲੇਖੇ ਵਿੱਚ ਨਾ ਪਵੇ।੩।

(ਹੇ ਭਾਈ !) ਉਹ (ਮਨੁੱਖ) ਕਮਲਾ ਹੈ ਜੋ ਆਪਣੇ ਆਪ (ਭਾਵ ਨਿਜ ਸਰੂਪ) ਨੂੰ ਨਹੀਂ ਪਛਾਣਦਾ। (ਜੋ) ਆਪਣਾ ਆਪ ਪਛਾਣਦਾ ਹੈ, ਤਾਂ ਹੀ ਉਹ (ਸਭ ਵਿੱਚ) ਇਕ (ਹਰੀ ਵਸਦਾ) ਜਾਣਦਾ ਹੈ।੪।

ਰਾਮ ਦੇ ਪ੍ਰੇਮ ਵਿੱਚ ਰੱਤਾ ਹੋਇਆ ਕਬੀਰ ਇਹ ਆਖਦਾ ਹੈ ਕਿ ਜਿਹੜਾ ਜੀਵ ਹੁਣ (ਭਾਵ ਇਸ ਮਨੁੱਖਾ) ਜਨਮ ਵਿੱਚ (ਪ੍ਰਭੂ ਦੇ ਗੁਣ ਗਾਉਣ ਵਿੱਚ) ਮਸਤ ਨਹੀਂ ਹੋਇਆ, ਉਹ (ਫਿਰ) ਕਦੇ ਵੀ (ਨਾਮ ਰੰਗ ਵਿੱਚ) ਮਸਤ ਨਹੀਂ ਹੋ ਸਕਦਾ।੫।੨।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਨੇ ਪਿਛਲੇ ਸ਼ਬਦ ਵਿੱਚ ਘਰ ਬਾਰ ਅਤੇ ਪਰਵਾਰ ਨੂੰ ਮਨ ਕਰਕੇ ਤਿਆਗਣ ਦਾ ਉਪਦੇਸ਼ ਦਿੱਤਾ ਸੀ। ਹੁਣ ਅਹੰਕਾਰ ਅਤੇ ਝਗੜੇ ਪਾਉਣ ਵਾਲੀ ਮੂਲ ਵਸਤੂ ਵਿਦਿਆ ਤੋਂ ਵੀ ਮੂੰਹ ਮੋੜ

ਰਹੇ ਹਨ ਕਿਉਂਕਿ ਵਿਦਿਆ ਦਾ ਮਾਣ ਵੀ ਪਰਮੇਸ਼ਰ ਤੋਂ ਵੇਮੁਖ ਕਰ ਦਿੰਦਾ ਹੈ। ਸੰਸਾਰ ਦੇ ਵੀਚਾਰਾਂ ਨਾਲ ਵੇਖਿਆ ਜਾਵੇ ਤਾਂ ਇਹੋ ਜਿਹੀਆਂ ਗਲਾਂ ਕੋਈ ਕਮਲਾ ਮਨੁੱਖ ਹੀ ਕਰਦਾ ਹੈ। ਰਾਮ ਨਾਮ ਦੇ ਸਿਮਰਨ ਵਿੱਚ ਮਸਤ ਹੋਏ ਕਬੀਰ ਜੀ ਕਹਿੰਦੇ ਹਨ ਕਿ ਹੇ ਦੁਨੀਆ ਦੇ ਲੋਕੋ ! ਮੈਂ ਬਉਰਾ ਹਾਂ, ਤੁਸੀਂ ਸਾਰੇ ਮੇਰੇ ਨਾਲੋਂ ਸਿਆਣੇ ਹੋ। ਪਰ ਤੁਹਾਡੀ ਸਿਆਣਪ ਤੇ ਮੇਰੇ ਬਉਰੇਪਣ ਦਾ ਪਤਾ ਤੁਹਾਨੂੰ ਮੇਰੇ ਸਰੀਰ ਛੱਡਣ ਮਗਰੋਂ ਹੀ ਲਗੇਗਾ।

ਇਹੋ ਜਿਹਾ ਉਤਰ ਸੁਣ ਕੇ ਸੰਸਾਰੀ ਜੀਆਂ ਨੂੰ ਖਿਝ ਆਉਣੀ ਸੁਭਾਵਿਕ ਹੈ। ਇਸ ਲਈ ਉਹ ਕਹਿਣ ਲਗ ਜਾਂਦੇ ਹਨ ਕਿ ਇਹ ਭਗਤ ਤਾਂ ਵਿਗੜਿਆ ਹੋਇਆ ਹੈ। ਭਗਤ ਜੀ ਯਥਾਰਥਵਾਦੀ ਹਨ, ਪਰ ਸੰਸਾਰ ਮਾਇਆ ਦੇ ਮਦ ਵਿੱਚ ਸੁੱਤਾ ਹੋਇਆ, ਅਗਿਆਨੀ ਹੈ।

ਅੰਤ ਵਿੱਚ "ਅਬਹਿ ਨ ਮਾਤਾ, ਸੁ ਕਬਹੁ ਨ ਮਾਤਾ" ਕਹਿ ਕੇ ਜੀਵ ਨੂੰ ਚੰਗਾ ਝੰਝੋੜਿਆ ਹੈ। ਸਿਧਾਂਤ ਇਹ ਹੈ ਕਿ ਜਿਹੜਾ ਜੀਵ ਇਸ ਜਨਮ ਵਿੱਚ ਪਰਮੇਸ਼ਰ ਦਾ ਨਾਮ ਜਪ ਕੇ ਰੰਗਿਆ ਨਹੀਂ ਗਿਆ ਉਹ ਕਦੇ ਵੀ ਭਾਵ ਕਿਸੇ ਜਨਮ ਵਿੱਚ ਵੀ ਪਰਮੇਸ਼ਰ ਦੀ ਭਗਤੀ ਵਿੱਚ ਮਸਤ ਨਹੀਂ ਹੋ ਸਕਦਾ। ਇਸ ਲਈ ਭਗਤ ਜੀ ਨੇ ਰਾਗ ਭੈਰਉ ਵਿੱਚ ਵੀ ਇਹੋ ਉਪਦੇਸ਼ ਦਿੱਤਾ ਹੈ:-

**ਇਹੀ ਤੇਰਾ ਅਉਸਰੁ, ਇਹ ਤੇਰੀ ਬਾਰ॥ ਘਟ ਭੀਤਰਿ ਤੂ ਦੇਖੁ ਬਿਚਾਰਿ॥**

[ਪੰਨਾ ੧੧੫੯

**ਬਿਲਾਵਲੁ ॥ ਗ੍ਰਿਹੁ ਤਜਿ, ਬਨਖੰਡ ਜਾਈਐ, ਚੁਨਿ ਖਾਈਐ ਕੰਦਾ ॥ ਅਜਹੁ ਬਿਕਾਰ ਨ ਛੋਡਈ, ਪਾਪੀ ਮਨੁ ਮੰਦਾ ॥੧॥ ਕਿਉ ਛੂਟਉ, ਕੈਸੇ ਤਰਉ, ਭਵ ਜਲ ਨਿਧਿ ਭਾਰੀ ॥ ਰਾਖੁ ਰਾਖੁ ਮੇਰੇ ਬੀਠੁਲਾ, ਜਨੁ ਸਰਨਿ ਤੁਮਾਰੀ ॥੧॥ ਰਹਾਉ॥ ਬਿਖੈ ਬਿਖੈ ਕੀ ਬਾਸਨਾ, ਤਜੀਅ ਨਹ ਜਾਈ ॥ ਅਨਿਕ ਜਤਨ ਕਰਿ ਰਾਖੀਐ, ਫਿਰਿ ਫਿਰਿ ਲਪਟਾਈ ॥੨॥ ਜਰਾ, ਜੀਵਨੁ ਜੋਬਨੁ ਗਇਆ, ਕਿਛੁ ਕੀਆ ਨ ਨੀਕਾ ॥ ਇਹੁ ਜੀਅਰਾ ਨਿਰਮੋਲਕੋ, ਕਉਡੀ ਲਗਿ ਮੀਕਾ ॥੩॥ ਕਹੁ ਕਬੀਰ ਮੇਰੇ ਮਾਧਵਾ, ਤੂ ਸਰਬ ਬਿਆਪੀ ॥ ਤੁਮ ਸਮਸਰਿ ਨਾਹੀ ਦਇਆਲੁ, ਮੋਹਿ ਸਮਸਰਿ ਪਾਪੀ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਿਉਂ, ਛੂਟਉਂ, ਤਰਉਂ, ਨਹਂ, ਨਾਹੀਂ।

**ਪਦ ਅਰਥ :** ਗ੍ਰਿਹੁ=ਘਰ। ਤਜਿ=ਤਿਆਗ (ਛੱਡ) ਕੇ। ਬਨਖੰਡ=ਜੰਗਲ। ਚੁਨਿ=ਚੁਣ ਕੇ। ਕੰਦਾ=ਕੰਦ ਮੂਲ, ਕਰਕੰਦੀ, ਗਾਜਰਾਂ ਆਦਿ। ਅਜਹੁ=ਅਜੇ ਭੀ, ਫਿਰ ਵੀ। ਬਿਕਾਰ=(ਵਿਸ਼ੇ) ਵਿਕਾਰ। ਕਿਉ ਛੂਟਉ=ਮੈਂ ਕਿਵੇਂ ਛੁਟਾਂ?। ਕੈਸੇ ਤਰਉ=ਮੈਂ ਕਿਸ ਤਰ੍ਹਾਂ ਤਰਾਂ?। ਭਵਜਲ ਨਿਧਿ=ਸੰਸਾਰ ਸਮੁੰਦਰ। ਭਾਰੀ=ਵੱਡਾ। ਮੇਰੇ ਬੀਠੁਲਾ=ਹੇ ਮੇਰੇ ਸੁਆਮੀ !। ਜਨ=ਦਾਸ। ਬਿਖੈ ਬਿਖੈ ਕੀ=ਕਈ ਪ੍ਰਕਾਰ ਦੇ ਵਿਸ਼ਿਆਂ ਦੀ। ਬਾਸਨਾ=ਵਾਸ਼ਨਾ। ਤਜੀਅ=ਛੱਡੀ। ਲਪਟਾਈ=ਚੰਬੜਦਾ ਹੈ। ਜਰਾ=ਬੁਢੇਪਾ। ਜੀਵਨ ਜੋਬਨਿ=ਜੁਆਨੀ ਰੂਪ ਜੀਵਨ। ਨੀਕਾ=ਚੰਗਾ (ਕੰਮ)। ਨਿਰਮੋਲਕੋ=ਅਮੋਲਕ। ਕਉਡੀ ਲਗਿ=ਮਾਇਆ (ਦੇ ਮੋਹ ਵਿੱਚ) ਲਗ ਕੇ। ਮੀਕਾ=ਬਰਾਬਰ। ਮਾਧਵਾ=ਹੇ ਮਾਇਆ ਦੇ ਪਤੀ ਵਾਹਿਗੁਰੂ !। ਸਮਸਰਿ=ਸਮਾਨ, ਵਰਗਾ, ਬਰਾਬਰ। ਬਿਆਪੀ=ਵਿਆਪਕ।

**ਅਰਥ :** (ਹੇ ਭਾਈ ! ਜੇ) ਘਰ ਨੂੰ ਛਡ ਕੇ (ਬਾਹਰ) ਜੰਗਲਾਂ ਵਿੱਚ ਚਲੇ ਜਾਈਏ (ਉਥੇ) ਕੰਦ (ਮੂਲ ਅਤੇ ਹੋਰ ਫਲ ਆਦਿਕ) ਚੁਣ ਕੇ ਖਾਈਏ, ਫਿਰ ਵੀ ਭੈੜਾ ਪਾਪੀ ਮਨ ਵਿਕਾਰ ਨਹੀਂ ਛੱਡਦਾ।੧।

(ਹੇ ਪ੍ਰਭੂ ! ਮੈਂ ਇਨ੍ਹਾਂ ਵਿਕਾਰਾਂ ਤੋਂ) ਕਿਵੇਂ ਛੁਟਕਾਰਾ ਪਾਵਾਂ (ਅਤੇ) ਸੰਸਾਰ (ਜੋ) ਵੱਡਾ ਸਮੁੰਦਰ ਹੈ (ਇਸ ਤੋਂ) ਕਿਸ ਤਰ੍ਹਾਂ ਤਰਾਂ (ਪਾਰ ਹੋਵਾਂ?)। ਹੇ ਮੇਰੇ ਪਿਆਰੇ ਪ੍ਰਭੂ ! (ਮੈਨੂੰ ਇਨ੍ਹਾਂ ਵਿਕਾਰਾਂ ਤੋਂ) ਰਖ ਲੈ, ਬਚਾਅ ਲੈ, (ਮੈਂ) ਦਾਸ ਤੇਰੀ ਸ਼ਰਨ ਆਇਆ ਹਾਂ।੧।ਰਹਾਉ।

(ਹੇ ਬੀਠੁਲਾ !) ਅਨੇਕ ਪ੍ਰਕਾਰ ਦੀ (ਜੋ) ਵਿਸ਼ੇ-ਵਾਸ਼ਨਾ ਹੈ (ਇਹ) ਛੱਡੀ ਨਹੀਂ ਜਾਂਦੀ। ਅਨੇਕ ਜਤਨ ਕਰਕੇ (ਮਨ ਨੂੰ ਇਨ੍ਹਾਂ ਵਲੋਂ ਰੋਕ ਕੇ) ਰਖੀਦਾ ਹੈ, ਪਰ (ਇਹ) ਮਨ ਮੁੜ ਕੇ (ਵਿਸ਼ਿਆਂ ਨੂੰ ਜਾ) ਚੰਬੜਦਾ ਹੈ।੨।

ਜੋਬਨ ਵਾਲਾ ਜੀਵਨ (ਵਿਅਰਥ) ਚਲਾ ਗਿਆ ਤੇ ਬੁਢੇਪਾ ਆ ਗਿਆ ਹੈ ਪਰ (ਹੁਣ ਤੱਕ) ਕੁਝ ਭੀ ਚੰਗਾ (ਕੰਮ) ਨਹੀਂ ਕੀਤਾ। ਇਹ ਜੀਊੜਾ (ਜੋ) ਅਮੋਲਕ (ਹੀਰਾ ਸੀ) ਮਾਇਆ ਦੇ ਮੋਹ ਵਿੱਚ ਲਗ ਕੇ ਕਉਡੀ ਦੇ ਬਰਾਬਰ (ਹੌਲਾ) ਹੋ ਗਿਆ ਹੈ।੩।

ਹੇ ਕਬੀਰ ! (ਤੂੰ ਇਉਂ ਬੇਨਤੀ ਕਰ ਕਿ) ਹੇ ਮੇਰੇ ਵਾਹਿਗੁਰੂ ! ਤੂੰ ਸਾਰੇ ਜੀਆਂ ਵਿੱਚ ਵਿਆਪਕ ਹੈਂ। (ਹੇ ਪ੍ਰਭੂ !) ਤੇਰੇ ਵਰਗਾ ਕੋਈ ਦਇਆ ਕਰਨ ਵਾਲਾ ਨਹੀਂ (ਅਤੇ) ਮੇਰੇ ਵਰਗਾ (ਕੋਈ) ਪਾਪੀ ਨਹੀਂ ਹੈ, (ਇਸ ਲਈ ਮੇਰੀ ਜੀਵਨ ਬੇੜੀ ਇਸ ਸੰਸਾਰ ਸਾਗਰ ਤੋਂ ਪਾਰ ਕਰ ਦਿਓ ਜੀ)।੪।੩।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਦੋ ਸ਼ਬਦਾਂ ਵਿੱਚ ਜਿਥੇ ਮੋਹ ਮਾਇਆ ਤੇ ਪਰਵਾਰ ਦਾ ਤਿਆਗ, ਪਰਮੇਸ਼ਰ ਤੋਂ ਵੇਮੁਖ ਕਰਨ ਵਾਲੀ ਵਿਦਿਆ ਤੋਂ ਕਿਨਾਰਾ ਕਰਨ ਦੀ ਸੇਧ ਦਿੱਤੀ ਸੀ, ਹੁਣ ਘਰ ਬਾਰ ਤਿਆਗ ਕੇ ਬਨਖੰਡ ਵਿੱਚ ਜਾ ਕੇ ਤਪ ਆਦਿ ਕਰਨ ਦੇ ਪਾਖੰਡ ਦੀ ਨਿਖੇਧੀ ਕਰਦੇ ਹਨ ਕਿਉਂਕਿ ਮਹਾਂ-ਪਾਪੀ ਮਨ, ਕੰਦ ਮੂਲ ਖਾ ਕੇ ਵੀ ਵਿਸ਼ੇ ਵਿਕਾਰਾਂ ਵਾਲੀ ਬ੍ਰਿਤੀ ਨੂੰ ਦਿਲੋਂ ਨਹੀਂ ਤਿਆਗਦਾ। ਸੋ ਅਜਿਹੇ ਨਿਰਾਰਥਕ ਜਤਨਾਂ ਨਾਲ ਨਿਰਮੋਲਕ ਜੀਵਨ ਵਿਅਰਥ ਹੀ ਚਲਾ ਜਾਂਦਾ ਹੈ। ਆਪ ਜੀ ਨੇ ਇਸ ਜੀਵਨ ਵਿਚੋਂ ਸਫਲ ਹੋਣ ਦੀ ਜੁਗਤੀ ਇਹ ਦਸੀ ਹੈ ਕਿ ਜੀਵ ਪ੍ਰਭੂ ਦੇ ਚਰਨਾ ਵਿੱਚ ਜੁੜ ਕੇ ਇਉਂ ਅਰਦਾਸ ਕਰੇ "ਹੇ ਪ੍ਰਭੂ ! ਮੇਰੇ ਵਰਗਾ ਕੋਈ ਵਿਕਾਰੀ ਨਹੀਂ ਤੇ ਤੇਰੇ ਵਰਗਾ ਉਦਾਰ ਚਿਤ ਵਾਲਾ ਪਰਉਪਕਾਰੀ ਕੋਈ ਨਹੀਂ। ਇਸ ਲਈ, ਮੈਂ ਤੇਰੀ ਸ਼ਰਣ ਆਇਆ ਹਾਂ, ਮੈਨੂੰ ਪਾਪ=ਕਰਮਾਂ ਤੋਂ ਛਡਾਓ, ਆਪਣੀ ਸ਼ਰਣ ਵਿੱਚ ਰਖੋ ਤੇ ਆਪਣਾ ਨਾਮ ਜਪਾਓ:-

**ਤੋ ਸੋ ਨ ਨਾਥ ਅਨਾਥ ਨ ਮੋ ਸਰਿ, ਤੋ ਸੋ ਨ ਦਾਨੀ ਨ ਮੋ ਸੋ ਭਿਖਾਰੀ ॥**
**ਮੋ ਸੋ ਨ ਦੀਨ ਦਇਆਲੁ ਨ ਤੋ ਸਰਿ, ਮੋ ਸੋ ਅਗਿਆਨੁ ਨ ਤੋ ਸੋ ਬਿਚਾਰੀ ॥**
**ਮੋ ਸੋ ਨ ਪਤਿਤ ਨ ਪਾਵਨ ਤੋ ਸਰਿ, ਮੋ ਸੋ ਬਿਕਾਰੀ ਨ ਤੋ ਸੋ ਉਪਕਾਰੀ ॥**
**ਮੇਰੇ ਹੈਂਙ ਅਵਗੁਨ ਤੂ ਗੁਨ ਸਾਗਰ, ਜਾਤ ਰਸਾਤਲ ਓਟ ਤਿਹਾਰੀ ॥**

[ਭਾ. ਗੁ. ਕਬਿਤ ਨੰ: ੫੨੮

**ਬਿਲਾਵਲੁ ॥ ਨਿਤ ਉਠਿ ਕੋਰੀ ਗਾਗਰਿ ਆਨੈ, ਲੀਪਤ ਜੀਉ ਗਇਓ ॥ ਤਾਨਾ ਬਾਨਾ ਕਛੂ ਨ ਸੂਝੈ, ਹਰਿ ਹਰਿ ਰਸਿ ਲਪਟਿਓ ॥੧॥ ਹਮਾਰੇ ਕੁਲ, ਕਉਨੇ ਰਾਮੁ ਕਹਿਓ ॥ ਜਬ ਕੀ ਮਾਲਾ ਲਈ ਨਿਪੂਤੇ, ਤਬ ਤੇ ਸੁਖੁ ਨ ਭਇਓ ॥੧॥ ਰਹਾਉ॥ ਸੁਨਹੁ ਜਿਠਾਨੀ, ਸੁਨਹੁ**

**ਦਿਰਾਨੀ, ਅਚਰਜੁ ਏਕੁ ਭਇਓ ॥ ਸਾਤ ਸੂਤ ਇਨਿ ਮੁਡੀਏ ਖੋਏ, ਇਹੁ ਮੁਡੀਆ ਕਿਉ ਨ ਮੁਇਓ ॥੨॥ ਸਰਬ ਸੁਖਾ ਕਾ ਏਕੁ ਹਰਿ ਸੁਆਮੀ, ਸੋ ਗੁਰਿ ਨਾਮੁ ਦਇਓ ॥ ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ, ਹਰਨਾਖਸੁ ਨਖ ਬਿਦਰਿਓ ॥੩॥ ਘਰ ਕੇ ਦੇਵ ਪਿਤਰ ਕੀ ਛੋਡੀ, ਗੁਰ ਕੋ ਸਬਦੁ ਲਇਓ ॥ ਕਹਤ ਕਬੀਰੁ ਸਗਲ ਪਾਪ ਖੰਡਨੁ, ਸੰਤਹ ਲੈ ਉਧਰਿਓ ॥ ੪ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਿਉਂ, ਸੁਖਾਂ, ਸੰਤਹਂ । **ਫੁਟਕਲ :** ਬਿਦੱਰਿਓ, ਉਧੱਰਿਓ।

**ਪਦ ਅਰਥ :** ਕੋਰੀ=ਨਵੀਂ। ਗਾਗਰਿ=ਕਲਸ, ਘੜਾ, ਧਾਤੂ ਅਥਵਾ ਮਿੱਟੀ ਦਾ ਤੰਗ ਮੂੰਹ ਵਾਲਾ ਜਲ ਲਿਆਉਣ ਦਾ ਪਾਤਰ, ਪਾਣੀ ਭਰਨ ਵੇਲੇ ਗਰ ਗਰ ਸ਼ਬਦ ਕਰਣ ਤੋਂ ਇਹ ਸੰਗਯਾ ਹੈ। ਆਨੈ=(ਭਰ ਕੇ) ਲਿਆਉਂਦਾ ਹੈ। ਲੀਪਤ=ਲਿੰਬਦਿਆਂ ਪੋਚਦਿਆਂ। ਜੀਉ=ਦਿਲ। ਗਇਓ=(ਅੱਕ) ਗਿਆ, ਚੜ੍ਹ ਗਿਆ ਹੈ।ਤਾਨਾ=ਤਾਣਾ। ਬਾਨਾ=ਬੁਣਨਾ=ਲਪਟਿਓ=ਚੰਬੜਿਆ ਪਿਆ ਹੈ। ਕੁਲ=ਖ਼ਾਨਦਾਨ, ਘਰਾਣਾ। ਕਉਨੇ= ਕਿਸ ਨੇ?। ਨਿਪੂਤੇ=ਔਤਰੇ ਨੇ। ਅਚਰਜੁ=ਅਸਚਰਜ, ਹੈਰਾਨ ਕਰਨ ਵਾਲਾ। ਸਾਤ ਸੂਤ=ਲੈਣ ਦੇਣ, ਕਾਰੋਬਾਰ, ਦਿੱਤਾ ਹੋਇਆ ਕੰਮ। ਇਨਿ=ਇਸ ਨੇ। ਖੋਏ=ਬਰਬਾਦ ਕੀਤੇ ਹਨ। ਮੁੰਡੀਆ=ਮੁੰਡਾ (ਕਬੀਰ)। ਗੁਰਿ=ਗੁਰੂ ਨੇ। ਦਇਓ=ਦਿੱਤਾ ਹੈ। ਨਖ= ਨਹੁੰਆਂ ਨਾਲ। ਬਿਦਰਿਓ=ਫਾੜ ਦਿੱਤਾ। ਘਰ ਦੇ ਦੇਵ=ਘਰ ਦੇ ਪ੍ਰੋਹਤ ਦੀ। ਪਿਤਰ ਕੀ=ਪਿਤਾ ਪੁਰਖ (ਸਿਖਿਆ) ਦੀ। ਸਬਦੁ=ਉਪਦੇਸ਼। ਪਾਪ ਖੰਡਨ=ਪਾਪ ਨੂੰ ਨਾਸ਼ ਕਰਨ ਵਾਲਾ।

**ਅਰਥ :** (ਕਬੀਰ ਜੀ ਦੀ ਮਾਂ ਆਖਦੀ ਹੈ ਕਿ ਕਬੀਰ) ਹਰ ਰੋਜ਼ (ਸਵੇਰੇ) ਉਠ ਕੇ ਕੋਰੀ (ਪਾਣੀ ਦੀ) ਘੜੀ (ਭਰ ਕੇ) ਲੈ ਆਉਂਦਾ ਹੈ (ਪਰ ਹੁਣ ਪੂਜਾ ਵਾਲੀ ਥਾਂ ਨੂੰ) ਲਿੰਬਣ ਪੋਚਣ ਤੋਂ (ਇਸ ਦਾ) ਦਿਲ ਅੱਕ ਗਿਆ ਹੈ। ਤਾਣਾ ਬਾਨਾ (ਆਦਿ ਕੋਈ ਕੰਮ ਕਰਨਾ ਇਸ ਨੂੰ) ਸੁਝਦਾ ਹੀ ਨਹੀਂ, (ਇਹ ਅਠੇ ਪਹਿਰ) ਹਰੀ ਹਰੀ (ਨਾਮ ਜਪਣ ਦੇ) ਰੱਸ ਵਿੱਚ ਲਪਟਿਆ (ਚੰਬੜਿਆ) ਪਿਆ ਹੈ।੧।

(ਹੇ ਭਾਈ ! ਦਸੋ) ਸਾਡੇ ਘਰਾਣੇ ਵਿੱਚ (ਅਜ ਤੱਕ) ਕਿਸ ਨੇ ਰਾਮ (ਨਾਮ) ਕਹਿਆ (ਭਾਵ ਉਚਾਰਿਆ)? ਜਦੋਂ ਦੀ (ਇਸ) ਔਂਤਰੇ ਪੁਤਰ (ਕਬੀਰ) ਨੇ (ਰਾਮਾਨੰਦ ਗੁਰੂ ਤੋਂ) ਮਾਲਾ ਲਈ ਹੈ, ਓਦੋਂ ਤੋਂ (ਘਰ ਵਿੱਚ ਰਤਾ ਭਰ) ਸੁਖ ਨਹੀਂ ਹੋਇਆ।੧। ਰਹਾਉ।

ਹੇ ਜਿਠਾਣੀ ਤੇ ਹੇ ਦਿਰਾਣੀ (ਤੁਸੀਂ) ਸੁਣੋ, ਇਕ (ਹੋਰ) ਅਸਚਰਜ (ਤਮਾਸ਼ਾ) ਹੋਇਆ ਹੈ। ਸਤ ਸੂਤਰ (ਭਾਵ ਲੈਣ ਦੇਣ ਵਾਲੇ ਪਦਾਰਥ) ਇਸ ਮੁੰਡੇ ਨੇ ਬਰਬਾਦ ਕਰ ਦਿਤੇ, ਇਹ (ਔਂਤਰਾ) ਮੁੰਡਾ ਮਰ ਕਿਉਂ ਨਹੀਂ ਗਿਆ? (ਭਾਵ ਮਾਂ ਦੁਖੀ ਹੋ ਕੇ ਆਪਣੇ ਦਿਲ ਦੀ ਭੜਾਸ ਕੱਢ ਰਹੀ ਹੈ)।੨।

(ਭਗਤ ਜੀ ਉਤਰ ਦਿੰਦੇ ਹਨ ਹੇ ਮਾਂ !) ਇਕ ਹਰੀ (ਜੋ ਸਭ ਦਾ) ਮਾਲਕ ਹੈ (ਉਸ ਦਾ) ਨਾਮ ਮੈਨੂੰ ਗੁਰੂ ਨੇ ਬਖ਼ਸ਼ ਦਿੱਤਾ ਹੈ। (ਉਹ ਵਾਹਿਗੁਰੂ ਅਜਿਹਾ ਹੈ) ਜਿਸ ਨੇ (ਭਗਤ) ਪ੍ਰਹਿਲਾਦ ਦੀ ਇਜ਼ਤ ਰਖੀ, ਜਿਸ ਨੇ ਹਰਨਾਖਸ਼ (ਦੈਂਤ ਨੂੰ) ਨੌਹਾਂ ਨਾਲ ਪਾੜ ਦਿੱਤਾ।੩।

ਕਬੀਰ ਜੀ ਕਹਿੰਦੇ ਹਨ (ਹੇ ਭਾਈ ! ਮੈਂ) ਘਰ ਦੇ ਦੇਵ (ਭਾਵ ਪ੍ਰੋਹਤ ਦੀ ਸਿਖਿਆ ਅਤੇ) ਪਿਤਰ (ਪਿਉ ਦਾਦੇ, ਵੱਡਿਆਂ ਦੀ ਸਿਖਿਆ) ਛੱਡ ਦਿੱਤੀ ਹੈ (ਅਤੇ) ਗੁਰੂ ਦਾ ਸ਼ਬਦ (ਉਪਦੇਸ਼ ਮੈਂ ਆਪਣੇ ਪਲੇ ਬੰਨ੍ਹ) ਲਿਆ ਹੈ (ਕਿਉਂਕਿ ਉਸ ਪ੍ਰਭੂ ਦਾ ਨਾਮ) ਸਾਰੇ ਪਾਪਾਂ ਨੂੰ ਨਾਸ਼ ਕਰਨ ਵਾਲਾ ਹੈ।੪।੪।

# ਅਰਥ ਭੇਦ ਅਤੇ ਨਿਰਣੈ

**ਨਿਤ ਉਠਿ ਕੋਰੀ ਗਾਗਰਿ ਆਨੈ, ਲੀਪਤ ਜੀਉ ਗਇਓ ॥**
**ਤਾਨਾ ਬਾਨਾ ਕਛੂ ਨ ਸੂਝੈ, ਹਰਿ ਹਰਿ ਰਸਿ ਲਪਟਿਓ ॥**

ਜਿਥੇ ਪਹਿਲੀ ਪੰਕਤੀ ਵਿੱਚ 'ਕੋਰੀ' ਪਦ ਦੇ ਅਰਥਾਂ ਬਾਰੇ ਵਿਦਵਾਨਾਂ ਦੀ ਪਰਸਪਰ ਸੰਮਤੀ ਨਹੀਂ ਉਥੇ 'ਲੀਪਤ ਜੀਉ ਗਇਓ' ਦੇ ਅਰਥ ਭੀ ਦੋ ਤਰ੍ਹਾਂ ਉਪਲਬਧ ਹਨ:-

1) (ਕਬੀਰ) ਰੋਜ਼ (ਸਵੇਰੇ) ਉਠ ਕੇ ਕੋਰੀ ਘੜੀ (ਵਿੱਚ ਪਾਣੀ) ਲੈ ਆਉਂਦਾ ਹੈ (ਅਤੇ) ਆਪਣੀ ਪੂਜਾ ਦੀ ਥਾਂ ਲਿੰਬਨ ਲਈ ਸਾਨੂੰ ਕਹਿੰਦਾ ਹੈ, ਉਸ ਦੀ ਥਾਂ ਨੂੰ) ਲਿੰਬਦਿਆਂ (ਸਾਡਾ) ਜੀਉ (ਭੀ ਅੱਕ) ਗਿਆ। [ਪੰ. ਨਰੈਣ ਸਿੰਘ
2) ਜੀਉ ਗਇਓ=ਲੇਪਣ ਕਰਦਿਆਂ ਹੀ ਆਪਣੀ ਜਿੰਦਗੀ ਗਵਾ ਲਈ ਸੂ। [ਸ਼ਬਦਾਰਥ, ਨਰੋਤਮ
3) ਨਿਤ ਪ੍ਰਤ ਉਠ ਕਰ ਕੋਰੀ ਗਾਗਰ ਲਿਆਵਤਾ ਹੈ ਔਰ ਲੇਪਨ ਕਰਨੇ ਮੇ ਹੀ ਇਸ ਕਾ ਜੀਉ ਗਿਆ ਹੂਆ ਯਹ ਤਿਸ ਮੈ ਚਿਤ ਲਗਾ ਰਹਿਤਾ ਹੈ। [ਫ.ਸ.
4) ਇਹ ਜੁਲਾਹ (ਪੁੱਤਰ) ਰੋਜ਼ ਸਵੇਰੇ ਉਠ ਕੇ (ਪਾਣੀ ਦੀ) ਗਾਗਰ ਲਿਆਉਂਦਾ ਹੈ ਤੇ ਪੋਚਾ ਫੇਰਦਾ ਖਪ ਜਾਂਦਾ ਹੈ। [ਦਰਪਣ

ਇਸ ਬਾਰੇ ਹੇਠ ਲਿਖਿਆ ਦਰਪਣ ਵਾਲਾ ਨੋਟ ਵੀ ਪਾਠਕਾਂ ਦੀ ਦ੍ਰਿਸ਼ਟੀਗੋਚਰ ਕਰਨਾ ਜਰੂਰੀ ਹੈ:-

"ਕੋਰਾ ਭਾਂਡਾ ਸਿਰਫ ਉਸ ਭਾਂਡੇ ਨੂੰ ਕਹੀਦਾ ਹੈ, ਜਿਸ ਵਿੱਚ ਅਜੇ ਪਾਣੀ ਨਾਹ ਪਾਇਆ ਗਿਆ ਹੋਵੇ। ਹਰ ਰੋਜ਼ ਕੋਰਾ ਘੜਾ ਲਿਆਉਣ ਦੀ ਕਬੀਰ ਜੀ ਨੂੰ ਭਲਾ ਕੀ ਲੋੜ ਪੈ ਸਕਦੀ ਹੈ? ਤੇ ਨਾਹ ਹੀ ਉਹਨਾਂ ਦੀ ਮਾਇਕ ਹਾਲਤ ਅਜਿਹੀ ਸੀ ਕਿ ਉਹ ਹਰ ਰੋਜ਼ ਕੋਰਾ ਘੜਾ ਖ਼ਰੀਦ ਸਕਦੇ। ਕਰਮ ਕਾਂਡ ਦੀ ਇਤਨੀ ਸਖਤ ਨਿਖੇਧੀ ਕਰਨ ਵਾਲੇ ਕਬੀਰ ਜੀ ਆਪ ਕਦੇ ਇਹ ਖਿਆਲ ਨਹੀਂ ਸੀ ਬਣਾ ਸਕਦੇ ਕਿ ਬੰਦਗੀ ਕਰਨ ਲਈ ਹਰ ਰੋਜ਼ ਘੜੇ ਦੀ ਲੋੜ ਹੈ। ਸੋ, ਲਫ਼ਜ਼ ਕੋਰੀ 'ਗਾਗਰਿ' ਦਾ ਵਿਸ਼ੇਸ਼ਣ ਨਹੀਂ ਹੈ। 'ਜੀਉ ਗਇਓ' ਜਿੰਦ ਭੀ ਖਪ ਜਾਂਦੀ ਹੈ।

ਅਗੇ ਵਿਸਥਾਰ ਕਰਦੇ ਹੋਏ ਆਪ ਲਿਖਦੇ ਹਨ "ਕਬੀਰ ਜੀ ਨਾਹ ਸਦਾ ਪੋਚਾ ਫੇਰਨਾ ਆਪਣਾ ਧਰਮ ਮੰਨੀ ਬੈਠੇ ਸਨ ਤੇ ਨਾਹ ਹੀ ਮਾਲਾ ਗਲ ਵਿੱਚ ਪਾਈ ਫਿਰਦੇ ਸਨ। ਆਲਸ ਦੇ ਮਾਰੇ ਦੁਨੀਅਦਾਰ ਤਾਂ ਦਿਨ ਚੜ੍ਹੇ ਤੱਕ ਮੰਜੇ ਤੇ ਪਏ ਰਹਿੰਦੇ ਹਨ ਪਰ ਬੰਦਗੀ ਵਾਲਾ ਬੰਦਾ ਨਿਤ ਸਵੇਰੇ ਉਠਣ ਦਾ ਆਦੀ ਹੋਇਆ ਕਰਦਾ ਹੈ, ਉਸ ਵੇਲੇ ਇਸ਼ਨਾਨ ਕਰਨਾ ਭੀ ਸੁਭਾਵਿਕ ਹੀ ਗਲ ਹੈ। ਉਦਮੀ ਕਬੀਰ ਇਹ ਸਾਰਾ ਕੰਮ ਘਰ ਦਿਆਂ ਦੇ ਸੁਤੇ ਪਿਆਂ ਹੀ ਕਰ ਲੈਂਦੇ ਸਨ। ਮਾਂ ਨੂੰ ਉਹਨਾਂ ਦਾ ਭਜਨ ਪਸੰਦ ਨਾਹ ਹੋਣ ਕਰਕੇ ਇਹ ਸਵੇਰੇ ਪਾਣੀ ਲੈ ਆਉਣਾ ਭੀ ਮੰਦਾ ਲਗਦਾ ਸੀ ਤੇ ਇਸ ਨੂੰ ਭੀ ਉਹ ਵਧਾ ਕੇ ਆਖਦੀ ਸੀ ਕਿ ਕਬੀਰ ਨਿਤ ਪੋਚਾ ਫੇਰਦਾ ਰਹਿੰਦਾ ਹੈ। ... ਕਬੀਰ ਜੀ ਦੀ ਮਾਂ ਦੇ ਇਹ ਆਪਣੇ ਉਚਾਰੇ ਹੋਏ ਲਫਜ਼ ਨਹੀਂ ਹਨ ਸਿਰਫ ਭਗਤ ਬਾਣੀ ਨੂੰ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਨਾਲ ਥਾਂ ਮਿਲ ਸਕਦੀ ਸੀ, ਕਿਸੇ ਹੋਰ ਨੂੰ ਨਹੀਂ।"

**ਨਿਰਣੈ :** 'ਕੋਰੀ' ਪਦ ਦੇ ਅਰਥ 'ਜੁਲਾਹਾ' ਕੇਵਲ ਦਰਪਣ ਦੇ ਕਰਤਾ ਨੇ ਕੀਤੇ ਹਨ ਅਤੇ ਇਸ ਦੀ ਪੁਸ਼ਟੀ ਵਿੱਚ ਉਪਰੋਕਤ ਵਿਆਖਿਆ ਕੀਤੀ ਹੈ।

ਪੰਜਾਬੀ ਮਹਾਨ ਕੋਸ਼ ਵਿੱਚ 'ਕੋਰੀ' ਪਦ ਦੇ ਅਰਥ ਇਉਂ ਅੰਕਿਤ ਹਨ:-

ਕੋਰਾ ਦਾ ਇਸਤਰੀਲਿੰਗ **"ਨਿਤ ਉਠਿ ਕੋਰੀ ਗਾਗਰਿ ਆਨੈ" (ਬਿਲਾ. ਕਬੀਰ)**

੨. ਸੰਗਯਾ=ਹਿੰਦੂ ਜੁਲਾਹ **"ਕੋਰੀ ਕੋ ਕਾਹੂ ਮਰਮੁ ਨ ਜਾਨਾਂ" (ਆਸਾ ਕਬੀਰ)**

ਖ਼ਾਲਸਾ ਟ੍ਰੈਕਟ ਸੁਸਾਇਟੀ ਵਾਲੇ ਕੋਸ਼ ਵਿੱਚ 'ਕੋਰੀ' ਦਾ ਅਰਥ (ਸੰ: ਹਿੰਦੀ) ਜੁਲਾਹਾ। ਯਥਾ "ਕੋਰੀ ਕੋ ਕਾਹੂ ਮਰਮੁ ਨ ਜਾਨਾ" ਈਸ਼ਵਰ ਰੂਪ ਕੋਰੀ ਦਾ ਕਿਸੇ ਭੇਤ ਨਹੀਂ ਜਾਣਿਆ।

'ਕੋਰੀ' ਪਦ ਦੇ ਕੋਸ਼ਾਂ ਵਾਲੇ ਅਰਥ ਤਾਂ ਠੀਕ ਹਨ ਕਿ ਜਿਹੜੀ ਚੀਜ਼ ਧੋਤੀ ਨਾ ਜਾਵੇ, ਅਣਲਗ ਹੋਵੇ, ਉਹ ਕੋਰੀ ਹੁੰਦੀ ਹੈ। ਪਰ ਜਿਥੋਂ ਤੱਕ ਮਿਟੀ ਦੀ ਕੋਰੀ ਘੜੀ (ਗਾਗਰ) ਦਾ ਸੰਬੰਧ ਹੈ ਉਸ ਦਾ ਇੱਕ ਪਹਿਲੂ ਹੋਰ ਵੀ ਹੈ। ਗਰਮੀ ਦੇ ਮੌਸਮ ਵਿੱਚ ਹਰੇਕ ਪਿਆਸੇ ਮਨੁੱਖ ਦਾ ਚਿਤ ਠੰਢਾ ਪਾਣੀ ਪੀਣ ਤੇ ਕਰਦਾ ਹੈ। ਘਰ ਵਿੱਚ ਪਾਣੀ ਦੇ ਹੋਰ ਘੜੇ ਵੀ ਪਏ ਹੁੰਦੇ ਹਨ ਪਰ ਕਈ ਵਾਰ ਕਿਸੇ ਨਾਲ ਬਹੁਤਾ ਹਿਤ ਹੋਵੇ, ਜੇ ਕੋਈ ਪ੍ਰਾਹੁਣਾ ਘਰ ਆ ਜਾਵੇ ਤਾਂ ਇਹ ਆਖੀਦਾ ਹੈ ਕਿ ਇਸ ਨੂੰ ਕੋਰੀ ਘੜੀ ਜਾਂ ਕੋਰੇ ਘੜੇ ਦਾ ਜਲ ਛਕਾਉ। ਇੱਕ ਵਾਰ ਪਾਣੀ ਭਰਨ ਤੋਂ ਭਾਵੇਂ ਘੜੀ ਕੋਰੀ ਨਹੀਂ ਰਹਿੰਦੀ ਪਰ ਘਰੋਗੀ ਵਰਤੋਂ ਵਿੱਚ ਅਸੀਂ ਉਸ ਨੂੰ 'ਕੋਰੀ' ਹੀ ਕਹਿੰਦੇ ਹਾਂ। ਹੋ ਸਕਦਾ ਹੈ 'ਕੋਰੀ ਗਾਗਰਿ' ਦਾ ਇਹ ਭਾਵ ਹੋਵੇ? ਇਹ ਆਖਣਾ ਵੀ ਠੀਕ ਨਹੀਂ ਹੈ, "ਨਾਹ ਹੀ ਉਹਨਾਂ ਦੀ ਮਾਇਕ ਹਾਲਤ ਅਜੇਹੀ ਸੀ ਕਿ ਉਹ ਹਰ ਰੋਜ਼ ਘੜਾ ਖਰੀਦ ਸਕਦੇ।" ਇਹ ਸੋਚੋ ਕਿ ਉਸ ਸਮੇਂ ਮਿੱਟੀ ਦੀ ਘੜੀ ਦੀ ਕੀਮਤ ਹੀ ਕੀ ਸੀ? ਆਮ ਤੌਰ ਤੇ ਵਸਤਾਂ ਦਾ ਵਟਾਂਦਰਾਂ ਹੀ ਹੁੰਦਾ ਸੀ। ਜਿਹੜੇ ਕਰਮ ਕਾਂਡੀ ਹੁੰਦੇ ਹਨ, ਉਹ ਪੂਜਾ ਲਈ ਇੱਕ ਕੋਰੀ ਘੜੀ ਵਖਰੇ ਲਾਈ ਰਖਦੇ ਹਨ ਜਿਸ ਵਿੱਚ ਪੂਜਾ ਹਿਤ ਜਲ ਲਿਆਉਂਦੇ ਹਨ ਕਿਉਂਕਿ ਧਰਮੀ ਬੰਦੇ ਸੁਚਮ ਜ਼ਰੂਰ ਕਰਦੇ ਹਨ।

ਕਬੀਰ ਸਾਹਿਬ ਜੀ ਦੇ ਆਪਣੇ ਬਚਨਾਂ ਅਨੁਸਾਰ ਤਾਂ:-

**ਗੋਬਰੁ ਜੂਠਾ ਚਉਕਾ ਜੂਠਾ, ਜੂਠੀ ਦੀਨੀ ਕਾਰਾ ॥**
**ਕਹਿ ਕਬੀਰ, ਤੇਈ ਨਰ ਸੂਚੇ, ਸਾਚੀ ਪਰੀ ਬਿਚਾਰਾ ॥** [ਪੰਨਾ ੧੧੯੫

'ਦਰਪਣ' ਦੇ ਕਰਤਾ ਦੀਆਂ ਦਲੀਲਾਂ ਵੇਖਣ ਵਿੱਚ ਬੜੀਆਂ ਢੁਕਵੀਆਂ ਹਨ ਪਰ ਪਰਖ ਦੀ ਕਸਵਟੀ ਤੇ ਪੂਰੀਆਂ ਨਹੀਂ ਉਤਰਦੀਆਂ। ਇਕ ਪਾਸੇ ਇਹ ਮੰਨਣਾ ਕਿ ਇਹ ਕਬੀਰ ਜੀ ਦੀ ਮਾਂ ਦੇ ਆਪਣੇ ਉਚਾਰੇ ਹੋਏ ਲਫ਼ਜ਼ ਨਹੀਂ ਹਨ ਦੂਜੇ ਪਾਸੇ ਇਹ ਕਹਿਣਾ ਕਿ ਗਾਗਰ ਭਰ ਕੇ ਲਿਆਉਣਾ, ਲੇਪਣ ਦੇਣਾ, ਤੇ ਮਾਲਾ ਇਹ ਸਭ ਮਾਂ ਵਲੋਂ ਵਧਾ ਚੜ੍ਹਾ ਕੇ ਆਖੇ ਹੋਏ ਅਲਫ਼ਾਜ਼ ਹਨ ਕੀ ਸ੍ਵੈ-ਵਿਚਾਰਾਂ ਦੀ ਵਿਰੋਧਤਾ ਨਹੀਂ?

ਕੀ ਇਹ ਸੰਭਵ ਨਹੀਂ ਕਿ ਬਾਕੀ ਰਾਮਾਨੰਦ ਦੇ ਭਗਤਾਂ ਵਾਂਗ ਭਗਤ ਕਬੀਰ ਜੀ ਵੀ ਨਿਰਗੁਣ ਭਗਤੀ ਵਾਲਾ ਮਾਰਗ ਅਪਨਾਉਣ ਤੋਂ ਪਹਿਲਾਂ ਸਰਗੁਣ ਦੇ ਉਪਾਸ਼ਕ ਤੇ ਕਰਮ ਕਾਂਡੀ ਹੋਣ? ਇਸ ਪ੍ਰਸ਼ਨ ਨੂੰ ਕੱਟਣ ਲਈ ਵੀ ਕੋਈ ਪ੍ਰਮਾਣੀਕ ਹਵਾਲਾ ਦੇਣਾ ਚਾਹੀਦਾ ਸੀ।

ਉਪਰੋਕਤ ਸਾਰੇ ਵਿਚਾਰ ਇੱਕ ਪਾਸੇ ਰਖ ਕੇ ਜੇ ਇਸ ਢੰਗ ਨਾਲ ਅਰਥ ਕਰੀਏ ਕਿ ਭਗਤ ਕਬੀਰ ਜੀ ਦੀ ਮਾਂ ਚਾਹੁੰਦੀ ਸੀ ਕਿ ਕਬੀਰ ਜੀ ਘਰ ਦੇ ਵੱਡੇ ਵਡੇਰਿਆਂ ਦੇ ਪੂਰਨਿਆਂ ਤੇ ਚਲਣ। ਹੋ ਸਕਦਾ ਹੈ ਕਿ ਪਹਿਲਾਂ ਭਗਤ ਜੀ ਵਡੇ ਵਡੇਰਿਆਂ ਦੇ ਦਸੇ ਮਾਰਗ ਤੇ ਚਲਦੇ ਹੋਣ ਪਰ ਜਦੋਂ ਆਪ ਜੀ ਨੂੰ ਬ੍ਰਹਮ-ਗਿਆਨ ਹੋ ਗਿਆ, ਓਦੋਂ ਉਹਨਾਂ ਸਾਰੇ ਪੁਰਾਣੇ ਕਰਮ ਕਾਂਡ ਛੱਡ ਦਿਤੇ ਹੋਣ ਤੇ ਉਨ੍ਹਾਂ ਦੀ ਮਾਂ ਵੇਖ ਕੇ ਔਖੀ ਹੋ ਕੇ ਆਖ ਰਹੀ ਹੋਵੇ "ਨਿਤ ਉਠ ਕੋਰੀ ਗਾਗਰਿ ਆਨੈ, ਲੀਪਤ ਜੀਉ ਗਇਓ ॥ ਤਾਨਾ ਬਾਨਾ ਕਛੂ ਨ ਸੂਝੈ, ਹਰਿ ਹਰਿ ਰਸਿ ਲਪਟਿਓ॥"

ਅਰਥਾਤ ਪਹਿਲਾਂ ਤਾਂ ਕਬੀਰ ਹਰ ਰੋਜ਼ ਉਠ ਕੇ ਜਲ ਦੀ ਕੋਰੀ ਗਾਗਰ ਭਰ ਕੇ ਲਿਆਉਂਦਾ ਸੀ, ਪਰ ਹੁਣ ਤਾਂ ਇਸ ਦਾ ਦਿਲ ਇਨ੍ਹਾਂ ਕਰਮਾਂ ਤੋਂ ਚੜ੍ਹ ਗਿਆ ਹੈ। ਇਸ ਨੂੰ ਤਾਨਾ-ਬਾਨਾ ਸਭ ਕੁਝ ਭੁਲ ਗਿਆ ਹੈ, ਨਾਮ ਰਸ ਵਿੱਚ ਹੀ ਮਗਨ ਰਹਿੰਦਾ ਹੈ। ਸੋ, ਮਾਂ ਦਾ ਆਪਣੀ ਦਿਰਾਣੀ ਤੇ ਜਿਠਾਣੀ ਨੂੰ ਕਬੀਰ ਲਈ ਕੋਰੀ ਸ਼ਬਦ (ਜੁਲਾਹਾ ਦੇ ਅਰਥਾਂ ਵਿੱਚ) ਵਰਤਣਾ ਠੀਕ ਨਹੀਂ ਜਾਪਦਾ।

'ਸੁਨਹੁ ਜਿਠਾਨੀ ਸੁਨਹੁ ਦਿਰਾਨੀ' ਵਾਲੀ ਪੰਕਤੀ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਕਬੀਰ ਜੀ ਦੀ ਮਾਤਾ ਆਪਣਾ ਸਾਰਾ ਦੁਖ ਦਿਰਾਣੀ ਜਿਠਾਣੀ ਅਗੇ ਫੋਲ ਰਹੀ ਸੀ:-

**ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ ॥**

ਅਸਲ ਵਿੱਚ ਅਜਿਹੇ ਵਾਰਤਾਲਾਪ ਅਨੁਮਾਨਾਂ ਤੇ ਅਧਾਰਤ ਹਨ। ਭਗਤ ਕਬੀਰ ਜੀ ਬਾਣੀ ਵਿਚੋਂ ਮਿਲੇ ਸੰਕੇਤਾਂ ਤੋਂ ਇਸ ਸਚਾਈ ਦਾ ਪਤਾ ਚਲਦਾ ਹੈ ਕਿ :-

**ਸਰਬ ਸੁਖਾਂ ਕਾ ਏਕੁ ਹਰਿ ਸੁਆਮੀ, ਸੋ ਗੁਰਿ ਨਾਮ ਦਇਓ ॥**

ਸੋ, ਕਿਸੇ ਪ੍ਰਕਾਰ ਦੇ ਵਾਦ-ਵਿਵਾਦ ਵਿਚ ਪੈਣ ਦੀ ਲੋੜ ਨਹੀਂ, ਨਾਮ-ਸਿਮਰਨ ਅਭਿਆਸ ਕਮਾਈ ਲਈ ਵਧ ਤੋਂ ਵਧ ਸਮਾਂ ਕਢਣਾ ਉਚਿਤ ਹੈ, ਸਾਰਾ ਤੱਥ ਸੁਤੇ ਹੀ ਪ੍ਰਗਟ ਹੋ ਜਾਵੇਗਾ।

**(ਅ) ਕਹਤੁ ਕਬੀਰ ਸਗਲ ਪਾਪ ਖੰਡਨੁ, ਸੰਤਹ ਲੈ ਉਧਰਿਓ ॥**

ਵੱਖ ਵੱਖ ਅਰਥ :

1) ਸ੍ਰੀ ਕਬੀਰ ਜੀ ਕਹਿਤੇ ਹੈਂ ਸੋ ਪ੍ਰਹਿਲਾਦ ਜੀ ਔਰ ਲੜਕਿਓ ਕੋ ਨਾਮ ਕਾ ਉਪਦੇਸ਼ ਦੇ ਕਰ ਤਿਨ ਕੇ ਸੰਪੂਰਨ ਪਾਪ ਖੰਡਨ ਹਰਿ ਕੇ ਸੰਤ ਰੂਪ ਬਨਾਇ ਕਰ ਅਪਨੇ ਸਾਥ ਹੀ ਲੇ ਕਰ ਉਧਰਾ ਹੈ ਵਾ ਪਾਪੋਂ ਕੋ ਖੰਡਨ ਕਰਕੇ ਪਰਮੇਸ਼ਰ ਅਪਨੇ ਭਗਤੋਂ ਕੋ ਲੈ ਉਧਰਾ ਹੈ। [ਫ. ਸ.

2) ਕਬੀਰ ਜੀ ਕਹਿੰਦੇ ਹਨ ਸਾਰਿਆਂ ਪਾਪਾਂ ਦੇ ਨਾਸ਼ ਕਰਨ ਵਾਲਾ ਜੋ ਵਾਹਿਗੁਰੂ ਹੈ ਉਹ ਆਪਣੇ ਸੰਤ ਭਗਤ ਨੂੰ ਨਾਲ ਲੈ ਕੇ ਉਸ ਦੇ ਪਿਤਾ ਨੂੰ ਤਾਰਦਾ ਹੋਇਆ ਵਾ ਆਪਣੇ ਭਗਤ ਨੂੰ ਪਿਤਾ ਦੇ ਕੋਪ ਤੋਂ ਬਚਾਇਆ। [ਗਿ. ਬਿਸ਼ਨ ਸਿੰਘ

3) ਜੋ ਪ੍ਰਭੂ ਸਾਰੇ ਪਾਪਾਂ ਦਾ ਨਾਸ਼ ਕਰਨ ਵਾਲਾ ਹੈ, ਸੰਤ-ਸੰਗਤ ਵਿੱਚ ਉਸ ਦਾ ਨਾਮ ਸਿਮਰ ਕੇ (ਸੰਸਾਰ ਸਾਗਰ ਤੋਂ) ਪਾਰ (ਲੰਘ ਗਿਆ ਹੈ)। [ਦਰਪਣ

**ਨਿਰਣੈ :** ਚੌਥੇ ਪਦੇ ਵਿੱਚ ਭਗਤ ਪ੍ਰਹਿਲਾਦ ਦੀ ਪੈਜ ਤੇ ਹਰਨਾਖ਼ਸ਼ ਨੂੰ ਮਾਰਨ ਦਾ ਜ਼ਿਕਰ ਹੈ। ਸੋ, ਸਾਰੀ ਸ਼ਕਤੀ 'ਗੁਰਿ ਨਾਮੁ ਦਇਓ' ਅਤੇ 'ਗੁਰ ਕੋ ਸਬਦੁ ਲਇਓ' ਦੀ ਹੈ। ਸੋ, ਉਕਤ ਪੰਕਤੀ ਦੇ ਅਰਥ ਇਉਂ ਬਣਨਗੇ :-

(ਪ੍ਰਹਿਲਾਦ ਉਸ ਨਾਮ ਦੇ ਆਸਰੇ ਹੋਰ) ਸੰਤਾਂ ਨੂੰ (ਆਪਣੇ ਨਾਲ) ਲੈ ਕੇ (ਸੰਸਾਰ ਸਾਗਰ ਤੋਂ) ਤਰ ਗਿਆ (ਭਾਵ ਜਿਵੇਂ ਪ੍ਰਹਿਲਾਦ ਨੂੰ ਨਾਮ ਨੇ ਤਾਰਿਆ ਹੈ ਮੈਨੂੰ ਵੀ ਤਾਰ ਲਵੇਗਾ)। ਅਨਗਿਣਤ ਪਾਪੀਆਂ ਨੂੰ ਤਾਰਨ ਵਾਲੇ ਹਰੀ ਦਾ ਨਾਮ ਸੰਤਾਂ ਨੂੰ ਆਪਣੀ ਸ਼ਰਨ ਵਿੱਚ ਲੈ ਕੇ ਉਧਾਰ (ਤਾਰ) ਦੇਂਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ 'ਹਮਾਰੇ ਕੁਲ ਕਉਨੇ ਰਾਮੁ ਕਹਿਓ' ਪੰਕਤੀ ਨੂੰ ਮੁਖ ਰਖ ਕੇ ਕਈ ਵਿਦਵਾਨ ਕਹਿੰਦੇ ਹਨ ਕਿ ਕਬੀਰ ਜੀ ਮੁਸਲਮਾਨ ਸਨ ਕਿਉਂਕਿ ਮੁਸਲਮਾਨ 'ਰਾਮ' ਨਹੀਂ ਕਹਿੰਦੇ 'ਅੱਲਾ' ਦਾ ਜਾਪ ਕਰਦੇ ਹਨ। ਫਿਰ ਆਪ ਜੀ ਨੇ "ਹਜ ਕਾਬੇ ਹਉ ਜਾਇ ਥਾ" ਵਾਲੀ ਗੱਲ ਵੀ ਕੀਤੀ ਹੈ। ਦੂਜੇ ਪਾਸੇ "ਜਉ ਰੇ ਖੁਦਾਇ ਮੁਹਿ ਤੁਰਕੁ ਕਰੇਗਾ, ਆਪਨ ਹੀ ਕਟਿ ਜਾਈ" (ਪੰਨਾ ੪੭੭) ਵਾਲੀ ਪੰਕਤੀ ਪੜ੍ਹ ਕੇ ਵਿਦਵਾਨ ਲੋਕ ਕਬੀਰ ਜੀ ਨੂੰ ਹਿੰਦੂ ਦਸਣ ਲਗ ਜਾਂਦੇ ਹਨ। ਇਸੇ ਤਰ੍ਹਾਂ ਹੀ "ਨਿਤ ਉਠਿ ਕੋਰੀ ਗਾਗਰਿ ਆਨੈ" ਵਾਲੀ ਪੰਕਤੀ ਹੈ। ਪਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਬਾਰੇ ਇਉ ਨਿਰਣਾ ਕੀਤਾ ਹੈ:-

**ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡ ਪਰਾਨ ॥[ਪੰਨਾ ੧੧੩੬**

ਭਗਤ ਕਬੀਰ ਜੀ ਬਾਰੇ ਸਾਖੀਕਾਰਾਂ ਨੇ ਕਈ ਮਨਘੜਤ ਕਹਾਣੀਆਂ ਘੜੀਆਂ* ਹਨ ਜਿਹੜੀਆਂ ਗੁਰਬਾਣੀ ਦੇ ਸਿਧਾਂਤਾਂ ਨਾਲ ਮੇਲ ਨਹੀਂ ਖਾਂਦੀਆਂ। ਇਸ ਲਈ ਸ਼ਬਦਾਂ ਵਿੱਚ ਆਏ ਵਿਸ਼ੇਸ਼ ਤੱਥ ਹੀ ਸਾਡੇ ਜੀਵਨ ਲਈ ਸਹੀ ਪੱਥ-ਪਰਦਰਸ਼ਕ ਹਨ।

---

*ਪੜ੍ਹੋ "ਜੀਵਨ ਦਰਸ਼ਨ ਭਗਤ ਕਬੀਰ ਜੀ" ਪੋਥੀ ਚੌਥੀ, ਪੰਨਾ ੩੭੮।

ਕਬੀਰ ਜੀ ਕਰਮਕਾਂਡੀਆਂ ਦੇ ਕਟੜ ਵਿਰੋਧੀ ਸਨ। ਹੋ ਸਕਦਾ ਹੈ ਜਿਵੇਂ ਹੋਰ ਭਗਤ ਸੁਆਮੀ ਰਾਮਾਨੰਦ ਨੂੰ ਮਿਲਣ ਤੋਂ ਪਹਿਲਾਂ ਮੂਰਤੀ ਪੂਜਕ ਸਨ, ਆਪ ਵੀ ਇਸ਼ਨਾਨ ਕਰਨ ਹਿਤ ਨਿਤ ਉਠ ਕੇ ਜਲ ਦੀ ਗਾਗਰ ਦਰਿਆ ਤੋਂ ਭਰ ਕੇ ਲਿਆਉਂਦੇ ਹੋਣ? ਪਰ ਇਸ ਸ਼ਬਦ ਵਿੱਚ ਅਜਿਹਾ ਕੋਈ ਸੰਕੇਤ ਨਹੀਂ ਮਿਲਦਾ। ਹਾਂ, ਘਰ ਦੇ ਵਰਤਣ ਲਈ ਜਦੋਂ ਦਰਿਆ ਤੇ ਇਸ਼ਨਾਨ ਕਰਨ ਲਈ ਜਾਂਦੇ ਹੋਣਗੇ, ਓਦੋਂ ਗਾਗਰ ਜਲ ਦੀ ਭਰ ਕੇ ਲਿਆਉਂਦੇ ਹੋਣਗੇ ਪਰ ਕਬੀਰ ਜੀ ਦੀ ਮਾਂ ਲਈ ਇਹ ਕੋਈ ਅਸਚਰਜ ਗਲ ਨਹੀਂ ਸੀ। ਅਸਲ ਵਿੱਚ ਮਾਂ ਇਸ ਗਲ ਤੋਂ ਦੁਖੀ ਸੀ ਕਿ ਕਬੀਰ ਜੀ ਉਹ ਪਿਤਾ ਪੁਰਖੀ ਗਲਾਂ ਜੋ ਪਾਖੰਡ ਦਾ ਪ੍ਰਤੀਕ ਸਨ, ਮੰਨਣ ਲਈ ਤਿਆਰ ਨਹੀਂ ਸਨ। ਸੋ, ਆਪ ਜੀ ਨੇ ਨਿਡਰ ਹੋ ਕੇ ਆਖਿਆ:-

**ਘਰ ਕੇ ਦੇਵ ਪਿਤਰ ਕੀ ਛੋਡੀ, ਗੁਰ ਕੋ ਸਬਦੁ ਲਇਓ ॥**

ਸਿਧਾਂਤ ਇਹ ਹੈ ਕਿ ਗੁਰੂ ਦਾ ਉਪਦੇਸ਼ (ਮੰਤ੍ਰ) ਸਭ ਪਾਪਾਂ ਨੂੰ ਨਾਸ਼ ਕਰਨ ਵਾਲਾ ਹੈ। ਜਿਸ ਨਾਮ ਦੀ ਬਰਕਤ ਨਾਲ ਪਰਮੇਸ਼ਰ ਨੇ ਸੰਤ ਪ੍ਰਹਲਾਦ ਜੀ ਦੀ ਰਖਿਆ ਕੀਤੀ ਤੇ ਹਰਨਾਖਸ਼ ਨੂੰ ਮਾਰ ਦਿੱਤਾ, ਮੇਰੀ ਰਖਿਆ ਉਸ ਦਾ ਨਾਮ ਹੀ ਕਰੇਗਾ।

**ਬਿਲਾਵਲੁ॥ ਕੋਊ ਹਰਿ ਸਮਾਨਿ ਨਹੀ ਰਾਜਾ॥ ਏ ਭੂਪਤਿ ਸਭ ਦਿਵਸ ਚਾਰਿ ਕੇ, ਝੂਠੇ ਕਰਤ ਦਿਵਾਜਾ ॥੧॥ ਰਹਾਉ॥ ਤੇਰੋ ਜਨੁ ਹੋਇ, ਸੋਇ ਕਤ ਡੋਲੈ, ਤੀਨਿ ਭਵਨ ਪਰ ਛਾਜਾ॥ ਹਾਥੁ ਪਸਾਰਿ ਸਕੈ ਕੋ ਜਨ ਕਉ, ਬੋਲਿ ਸਕੈ ਨ ਅੰਦਾਜਾ॥੧॥ ਚੇਤਿ ਅਚੇਤ ਮੂੜ ਮਨ ਮੇਰੇ, ਬਾਜੇ ਅਨਹਦ ਬਾਜਾ ॥ ਕਹਿ ਕਬੀਰ, ਸੰਸਾ ਭ੍ਰਮੁ ਚੂਕੋ, ਧ੍ਰੂ ਪ੍ਰਹਿਲਾਦ ਨਿਵਾਜਾ ॥੨॥੫॥**

**ਪਦ ਅਰਥ :** ਸਮਾਨਿ=ਬਰਾਬਰ, ਵਰਗਾ। ਏ ਭੂਪਤਿ=ਇਹ ਦੁਨਿਆਵੀ ਰਾਜੇ। ਦਿਵਸ ਚਾਰਿ ਕੇ=ਚਾਰ ਦਿਨਾਂ ਦੇ, ਭਾਵ ਝੂਠੇ। ਦਿਵਾਜਾ=ਦਿਖਾਵੇ ਦਾ। ਸੋਇ=ਉਹ। ਕਤ ਡੋਲੈ=ਭਾਵ ਬਿਲਕੁਲ ਨਹੀਂ ਡੋਲਦਾ। ਤੀਨਿ ਭਵਨ ਪਰ=ਤਿੰਨਾਂ ਲੋਕਾਂ ਉਤੇ। ਛਾਜਾ=ਛਾਇਆ ਹੋਇਆ ਹੈ। ਪਸਾਰਿ=ਖਿਲਾਰ ਕੇ। ਜਨ ਕਉ=(ਤੇਰੇ) ਦਾਸ ਉਤੇ। ਅੰਦਾਜਾ=ਅਨੁਮਾਨ। ਅਚੇਤ=ਸਿਮਰਨ ਤੋਂ ਗਾਫ਼ਲ। ਮੂੜ=ਮੂਰਖ। ਬਾਜੇ=ਵਜ ਪੈਣ। ਚੂਕੋ=ਦੂਰ ਹੋ ਗਿਆ ਹੈ। ਨਿਵਾਜਾ=ਵਡਿਆਇਆ ਹੈ।

**ਅਰਥ :** (ਹੇ ਭਾਈ !) ਹਰੀ ਦੇ ਬਰਾਬਰ ਦਾ (ਸੰਸਾਰ ਵਿੱਚ) ਕੋਈ ਰਾਜਾ ਨਹੀਂ ਹੈ। ਇਹ ਦੁਨਿਆਵੀ ਰਾਜੇ ਸਭ ਚਾਰ ਦਿਨਾਂ ਦੇ (ਪ੍ਰਾਹੁਣੇ ਹਨ ਅਤੇ ਆਪਣੇ ਰਾਜ ਦੇ) ਝੂਠੇ ਵਿਖਾਵੇ ਕਰਦੇ ਹਨ।੧।ਰਹਾਉ।

ਹੇ ਪ੍ਰਭੂ ! ਜੋ) ਤੇਰਾ ਸੇਵਕ ਹੋਵੇ ਉਹ (ਇਹ ਸੰਸਾਰੀ ਰਾਜ ਵੇਖ ਕੇ) ਕਦੇ ਨਹੀਂ ਡੋਲ੍ਹਦਾ (ਉਸ ਦਾ ਜੱਸ) ਤਿੰਨਾਂ ਲੋਕਾਂ ਉਤੇ ਛਾਇਆ ਰਹਿੰਦਾ ਹੈ (ਭਾਵ ਸੇਵਕ ਦਾ ਸਦਾ ਹੀ ਦਬ=ਦਬਾ ਬਣਿਆ ਰਹਿੰਦਾ ਹੈ)। (ਕਿਸੇ ਦੀ ਕੀ ਮਜ਼ਾਲ ਹੈ ਕਿ ਰੱਬੀ) ਸੇਵਕ ਉਤੇ ਕੋਈ ਹੱਥ ਵੀ ਚੁਕ ਸਕੇ? (ਇਥੋਂ ਤੱਕ ਕਿ ਉਨ੍ਹਾਂ ਦੀ ਸ਼ਾਨ ਦੇ ਵਿਰੁੱਧ ਕੋਈ) ਅਯੋਗ ਬਚਨ ਭੀ ਨਹੀਂ ਬੋਲ ਸਕਦਾ।੧।

ਹੇ ਨਾਮ ਸਿਮਰਨ ਤੋਂ ਭੁਲੇ ਹੋਏ ਮੇਰੇ ਮੂਰਖ ਮਨ ! (ਉਸ ਪ੍ਰਭੂ) ਨੂੰ ਸਿਮਰ, (ਤਾਂ ਜੋ ਤੇਰੇ ਹਿਰਦੇ ਅੰਦਰ) ਆਤਮਿਕ ਸੰਗੀਤ ਦੇ ਵਾਜੇ ਵਜ ਪੈਣ। ਕਬੀਰ ਆਖਦਾ ਹੈ, (ਸਭ) ਸੰਸਾ ਤੇ ਭਰਮ ਦੂਰ ਹੋ ਗਿਆ ਹੈ, (ਇਸ ਦਾ ਪ੍ਰਤੱਖ ਪ੍ਰਮਾਣ ਇਹ ਹੈ ਕਿ ਪ੍ਰਭੂ ਨੇ ਭਗਤ) ਧ੍ਰੂਅ ਤੇ ਪ੍ਰਹਿਲਾਦ ਨੂੰ ਨਿਵਾਜਿਆ (ਭਾਵ ਵਡਿਆਇਆ) ਹੈ।੨।੫।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦੇ ਹੈਂਕੜ ਬਾਜ਼ ਰਾਜੇ (ਬਾਦਸ਼ਾਹ) ਆਪਣੇ ਆਪ ਨੂੰ ਬੜਾ ਵੱਡਾ ਸਮਝਦੇ ਹਨ ਅਤੇ

ਲੋਕਾਂ ਤੇ ਹਕੂਮਤ ਕਰਦੇ ਹਨ। ਪਰ ਇਨ੍ਹਾਂ ਸਾਰਿਆਂ ਦੀ ਬਾਦਸ਼ਾਹੀ ਛਿਨ ਭੰਗਰ ਹੈ। ਜਿਵੇਂ ਗੁਰਵਾਕ ਹਨ:-

**ਦਿਵਸ ਚਾਰਿ ਕੀ ਕਰਹੁ ਸਾਹਿਬੀ, ਜੈਸੇ ਬਨ ਹਰ ਪਾਤ ॥**
**ਰਾਵਨ ਹੂੰ ਤੇ ਅਧਿਕ ਛਤ੍ਰਪਤਿ, ਖਿਨ ਮਹਿ ਗਏ ਬਿਲਾਤ ॥** [ਪੰਨਾ ੧੨੫੧

ਇਹਨ੍ਹਾਂ ਦੀ ਬਾਦਸ਼ਾਹੀ ਦਾ ਸਾਰਾ ਵਿਖਾਵਾ ਝੂਠਾ ਹੈ। ਸਾਰੀ ਸ੍ਰਿਸ਼ਟੀ ਤੇ ਉਸ ਵਿਆਪਕ ਪਰਮੇਸ਼ਰ ਦਾ ਨਿਹਚਲ ਰਾਜ ਹੈ ਜਿਸ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ। ਇਸ ਲਈ ਭਗਤ ਜੀ ਨੇ ਇਹ ਸੇਧ ਦਿੱਤੀ ਹੈ ਕਿ ਉਸ ਪਰਮੇਸ਼ਰ ਦਾ ਨਾਮ ਸਦਾ ਹੀ ਸਿਮਰਨਾ ਚਾਹੀਦਾ ਹੈ ਜਿਸ ਨੇ ਧ੍ਰੂਅ ਤੇ ਪ੍ਰਹਿਲਾਦ ਆਦਿ ਭਗਤਾਂ ਨੂੰ ਨਿਵਾਜਿਆ ਹੈ, ਭਾਵ ਵਡਿਆਈ ਬਖ਼ਸ਼ੀ ਹੈ।

**ਬਿਲਾਵਲੁ ॥ ਰਾਖਿ ਲੇਹੁ, ਹਮ ਤੇ ਬਿਗਰੀ ॥ ਸੀਲੁ ਧਰਮ ਜਪੁ ਭਗਤਿ ਨ ਕੀਨੀ, ਹਉ ਅਭਿਮਾਨ ਟੇਢ ਪਗਰੀ ॥੧॥ ਰਹਾਉ॥ ਅਮਰ ਜਾਨਿ ਸੰਚੀ ਇਹ ਕਾਇਆ, ਇਹ ਮਿਥਿਆ ਕਾਚੀ ਗਗਰੀ ॥ ਜਿਨਹਿ ਨਿਵਾਜਿ ਸਾਜਿ ਹਮ ਕੀਏ, ਤਿਸਹਿ ਬਿਸਾਰਿ ਅਵਰ ਲਗਰੀ ॥੧॥ ਸੰਧਿਕ ਤੋਹਿ, ਸਾਧ ਨਹੀ ਕਹੀਅਉ, ਸਰਨਿ ਪਰੇ ਤੁਮਰੀ ਪਗਰੀ॥ ਕਹਿ ਕਬੀਰ ਇਹ ਬਿਨਤੀ ਸੁਨੀਅਹੁ, ਮਤ ਘਾਲਹੁ ਜਮ ਕੀ ਖਬਰੀ॥੨॥੬॥**

**ਪਦ ਅਰਥ :** ਬਿਗਰੀ=ਵਿਗੜੀ ਹੈ। ਸੀਲ=ਸ਼ਹਿਨੀਲਤਾ ਵਾਲਾ ਸੁਭਾਵ। ਟੇਢ=ਟੇਢਤਾ, ਵਿੰਗਾਪਣ। ਪਗਰੀ=ਪਕੜੀ ਹੈ। ਅਮਰ=ਨਾ ਮਰਨ ਵਾਲੀ। ਸੰਚੀ=ਸਾਂਭ ਕੇ ਰਖੀ। ਮਿਥਿਆ=ਝੂਠੀ, ਨਾਸ਼ਵੰਤ। ਕਾਚੀ ਗਗਰੀ=ਕਚੀ ਗਾਗਰਿ, ਘੜੀ। ਜਿਨਹਿ=ਜਿਸ (ਪ੍ਰਭੂ) ਨੇ। ਨਿਵਾਜਿ=ਆਦਰ ਮਾਣ ਦੇ ਕੇ। ਸਾਜਿ=ਪੈਦਾ ਕਰਕੇ। ਅਵਰ ਲਗਰੀ=ਹੋਰ ਪਾਸੇ ਲਗੀ ਹੈ। ਨੂੰ। ਸੰਧਿਕ ਤੋਹਿ=ਤੇਰੇ ਚੋਰ। ਨ ਕਹੀਅਉ=ਨਹੀਂ ਆਖੇ ਜਾ ਸਕਦੇ। ਤੁਮਰੀ ਪਗਰੀ=ਤੇਰੇ ਚਰਨਾ ਤੇ। ਮਤ ਘਾਲਹੁ=ਨਾ ਭੇਜੋ। ਖਬਰੀ=ਖ਼ਬਰ।

**ਅਰਥ :** (ਹੇ ਪ੍ਰਭੂ !) ਸਾਡੇ ਵਲੋਂ ਹੀ ਵਿਗੜੀ ਹੈ (ਭਾਵ ਜੋ ਭੁਲ ਹੋਈ ਹੈ, ਸਾਡੇ ਪਾਸੋਂ ਹੋਈ ਹੈ, ਫਿਰ ਵੀ ਬੇਨਤੀ ਹੈ ਕਿ ਸਾਨੂੰ ਜਨਮ ਮਰਣ ਤੋਂ) ਰਖ ਲਵੋ। (ਹੇ ਪ੍ਰਭੂ !) ਨਾ ਸਾਡਾ ਚੰਗਾ ਸੁਭਾਵ ਹੈ, (ਨਾ) ਧਰਮ, (ਕਰਮ, ਨਾ) ਜਪ (ਤਪ ਅਤੇ) ਨਾ ਹੀ (ਮੈਂ) ਭਗਤੀ ਕੀਤੀ ਹੈ, (ਸਗੋਂ) ਮੈਂ ਅਹੰਕਾਰ ਵਿੱਚ ਟੇਢਤਾ ਹੀ ਪਕੜੀ ਰਖੀ ਹੈ।੧। ਰਹਾਉ।

(ਹੇ ਪ੍ਰਭੂ ! ਅਸੀਂ) ਇਹ ਕਾਇਆ (ਕਦੇ) ਨਾ ਮਰਨ ਵਾਲੀ ਸਮਝ ਕੇ (ਇਸ ਦੀ) ਪਾਲਨਾ ਵਿੱਚ (ਲਗੇ ਰਹੇ, ਪਰ) ਇਹ ਦੇਹੀ (ਮਿਟੀ ਦੀ) ਕਚੀ ਘੜੀ ਵਾਂਗੂੰ ਝੂਠੀ (ਨਾਸ਼ਵੰਤ) ਹੈ। (ਹੇ ਭਾਈ !) ਜਿਸ (ਪ੍ਰਭੂ) ਨੇ (ਪੰਜਾਂ ਤੱਤਾਂ ਤੋਂ ਇਸ ਦੇਹੀ ਨੂੰ ਸੁੰਦਰ) ਬਣਾ ਕੇ ਨਿਵਾਜਿਆ (ਵਡਿਆਇਆ) ਹੈ, (ਇਹ) ਉਸ (ਪ੍ਰਭੂ) ਨੂੰ ਵਿਸਾਰ ਕੇ ਹੋਰਨਾਂ (ਪਦਾਰਥਾਂ ਵਿੱਚ) ਲਗ ਰਹੀ ਹੈ।੧।

(ਹੇ ਪ੍ਰਭੂ !) ਅਸੀਂ ਤੇਰੇ ਚੋਰ ਹਾਂ, ਸਾਧ ਨਹੀਂ ਆਖੇ ਜਾ ਸਕਦੇ, (ਫਿਰ ਵੀ ਤੇਰੀ) ਸ਼ਰਨ ਵਿੱਚ ਪਏ ਹਾਂ (ਕਿਰਪਾ ਕਰਕੇ ਸਾਨੂੰ ਰਖ ਲਵੋ)। ਕਬੀਰ (ਭਗਤ ਜੀ) ਆਖਦੇ ਹਨ ਕਿ ਹੇ ਪ੍ਰਭੂ ਜੀ! ਸਾਡੀ ਇਹ ਬੇਨਤੀ ਸੁਣੋ ਕਿ ਜਮ ਦੀ ਖ਼ਬਰ ਨਾ ਭੇਜੋ (ਭਾਵ ਸਾਨੂੰ ਜਮਾਂ ਤੋਂ ਬਚਾਅ ਲਵੋ ਜੀ)।੨।੬।

## ਅਰਥ ਭੇਦ ਅਤੇ ਨਿਰਣੈ

**ਕਹਿ ਕਬੀਰ ਇਹ ਬਿਨਤੀ ਸੁਨੀਅਹੁ, ਮਤ ਘਾਲਹੁ ਜਮ ਕੀ ਖਬਰੀ ॥**

ਵੱਖ ਵੱਖ ਅਰਥ :

1) ਕਬੀਰ ਜੀ ਕਹਿੰਦੇ ਹਨ, (ਮੇਰੀ) ਇਹ ਬੇਨਤੀ ਸੁਣੋ (ਅਤੇ ਮੇਰੇ ਗਲ ਵਿੱਚ) ਜਮ ਦੀ ਖੱਬੜੀ (ਫਾਹੀ) ਨਾ ਪਾਓ। [ਪੰ. ਨਰੈਣ ਸਿੰਘ

2) ਕਬੀਰ ਆਖਦਾ ਹੈ, ਮੇਰੀ ਇਹ ਅਰਜ਼ੋਈ ਸੁਣ, ਮੈਨੂੰ ਜਮਾਂ ਦੀ ਸੋਇ ਨਾ ਘੱਲੀਂ (ਭਾਵ ਮੈਨੂੰ ਜਨਮ ਮਰਨ ਦੇ ਗੇੜ ਵਿੱਚ ਨਾਹ ਪੈਣ ਦੇਈਂ)। [ਦਰਪਣ

**ਨਿਰਣੈ .:** ਲਗਪਗ ਸਾਰੇ ਟੀਕਾਕਾਰਾਂ ਨੇ 'ਖਬਰੀ' ਪਦ ਦੇ ਅਰਥ 'ਖ਼ਬਰ' ਕੀਤੇ ਹਨ। ਸ਼ਬਦਾਰਥੀ ਵਿਦਵਾਨਾਂ ਨੇ 'ਖਬਰੀ' ਦੇ ਅਰਥ 'ਸੁਨੇਹਾ' ਕੀਤੇ ਹਨ। ਇਕ ਪਦ ਦੇ ਕਈ ਅਰਥ ਹੁੰਦੇ ਹਨ ਪਰ ਉਨ੍ਹਾਂ ਦੀ ਵਰਤੋਂ ਪੰਕਤੀ ਦੇ ਭਾਵ ਅਨੁਸਾਰ ਹੁੰਦੀ ਹੈ। ਖ਼ਬਰੀ ਦੇ ਅਰਥ "ਸੋਇ ਜਾ ਸੁਨੇਹੇ ਨਾਲੋਂ 'ਖ਼ਬਰ' ਹੀ ਠੀਕ ਹਨ। 'ਸੋਇ' ਪਦ ਸ੍ਰੇਸ਼ਟ ਭਾਵ ਲਈ ਵਰਤਿਆ ਜਾਂਦਾ ਹੈ। ਜਿਵੇਂ:-

ੳ) **ਸੁਣਿ ਸੁਣਿ ਜੀਵਾ ਸੋਇ ਤਿਨਾ ਕੀ, ਜਿਨ ਅਪੁਨਾ ਪ੍ਰਭੁ ਜਾਤਾ ॥** [ਪੰਨਾ ੮੦੨

ਅ) **ਤਿਸਕੀ ਸੋਇ ਸੁਣੀ ਮਨੁ ਹਰਿਆ, ਤਿਸੁ ਨਾਨਕ ਪਰਸਣਿ ਆਵੈ ॥** [ਪੰਨਾ ੪੦੩

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਆਪਣੀ ਅਣਗਹਿਲੀ ਤੇ ਔਗੁਣਾਂ ਨੂੰ ਸਾਹਮਣੇ ਰਖ ਕੇ ਪ੍ਰਭੂ ਦੇ ਚਰਨਾਂ ਵਿੱਚ ਪਿਆਰ ਤੇ ਨਿਮਰਤਾ ਭਰੀ ਬੇਨਤੀ ਕਰਨ ਦੀ ਜਾਚ ਸਿਖਾਈ ਹੈ:-

**ਰਾਖਿ ਲੇਹੁ ਹਮ ਤੇ ਬਿਗਰੀ ॥**

ਆਖਰੀ ਪਦੇ ਵਿੱਚ "ਸੰਧਿਕ ਤੋਹਿ, ਸਾਧ ਨਹੀ ਕਹੀਅਉ" ਆਪਣੇ ਆਪ ਨੂੰ ਚੋਰ ਆਖ ਕੇ ਦਰਦ ਭਰੀ ਫਰਿਆਦ ਕੀਤੀ ਹੈ:-

"ਮਤ ਘਾਲਹੁ ਜਮ ਕੀ ਖਬਰੀ॥" ਆਪਣੇ ਔਗੁਣਾਂ ਦਾ ਪ੍ਰਾਸਚਿਤ ਕਰਨਾ ਵੀ ਇੱਕ ਪ੍ਰਕਾਰ ਦੀ ਭਗਤੀ ਹੈ:-

ਸਿਰੀ ਰਾਗੁ ਵਿੱਚ ਭਗਤ ਤ੍ਰਿਲੋਚਨ ਜੀ ਨੇ ਵੀ ਅਜੇਹੀ ਅਰਜ਼ੋਈ ਕੀਤੀ ਹੈ:-

**ਦੂੜਾ ਆਇਓਹਿ ਜਮਹਿ ਤਣਾ॥ ਤਿਨ ਆਗਲੜੈ ਮੈ ਰਹਣੁ ਨ ਜਾਇ॥** [ਪੰਨਾ ੫੨

ਭਗਤ ਕਬੀਰ ਜੀ ਨੇ ਆਪਣੇ ਸਲੋਕਾਂ ਵਿੱਚ ਵੀ ਜਮਾਂ ਦੇ ਡਰ ਦਾ ਜ਼ਿਕਰ ਕੀਤਾ ਹੈਂ:-

**ਕਬੀਰ ਜਮ ਕਾ ਠੇਂਗਾ ਬੁਰਾ ਹੈ, ਓਹੁ ਨਹੀ ਸਹਿਆ ਜਾਇ ॥**
**ਏਕੁ ਜੁ ਸਾਧੂ ਮੋੁਹਿ ਮਿਲਿਓ, ਤਿਨ੍ਹ ਲੀਆ ਅੰਚਲਿ ਲਾਇ ॥** [ਪੰਨਾ ੧੩੬੮

ਸਿਧਾਂਤ ਇਹ ਹੈ ਕਿ ਜਨਮ ਮਰਨ ਦੇ ਗੇੜ ਤੋਂ ਬਚਣ ਲਈ ਪ੍ਰਭੂ ਦੇ ਚਰਨਾਂ ਵਿੱਚ ਸਦਾ ਹੀ ਬੇਨਤੀ ਕਰਦੇ ਰਹਿਣਾ ਚਾਹੀਦਾ ਹੈ ਤਾਂ ਜੋ ਉਸ ਦੇ ਨਾਮ ਵਿੱਚ ਲਿਵ ਲਗੀ ਰਹੇ ਅਤੇ ਅੰਤ ਕਾਲ ਵਾਹਿਗੁਰੂ ਜੀ ਸਹਾਈ ਹੋਣ।

**ਬਿਲਾਵਲੁ ॥ ਦਰਮਾਦੇ ਠਾਢੇ ਦਰਬਾਰਿ ॥ ਤੁਝ ਬਿਨੁ ਸੁਰਤਿ ਕਰੈ ਕੋ ਮੇਰੀ, ਦਰਸਨੁ ਦੀਜੈ ਖੋਲ੍ਹਿ ਕਿਵਾਰ ॥੧॥ ਰਹਾਉ॥ ਤੁਮ ਧਨ ਧਨੀ ਉਦਾਰ ਤਿਆਗੀ, ਸ੍ਰਵਨਨ ਸੁਨੀਅਤੁ ਸੁਜਸੁ ਤੁਮ੍ਹਾਰ ॥ ਮਾਗਉ ਕਾਹਿ ਰੰਕ ਸਭ ਦੇਖਉ, ਤੁਮ੍ਹ ਹੀ ਤੇ ਮੇਰੋ ਨਿਸਤਾਰੁ ॥੧॥ ਜੈ ਦੇਉ ਨਾਮਾ ਬਿਪ ਸੁਦਾਮਾ, ਤਿਨ ਕਉ ਕ੍ਰਿਪਾ ਭਈ ਹੈ ਅਪਾਰ ॥ ਕਹਿ ਕਬੀਰ, ਤੁਮ ਸੰਮ੍ਰਥ ਦਾਤੇ, ਚਾਰਿ ਪਦਾਰਥ ਦੇਤ ਨ ਬਾਰ ॥ ੨ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਦਰਮਾਂਦੇ, ਮਾਂਗਉ, ਦੇਖਉਂ। **ਬਿੰਦੀ ਰਹਿਤ :** ਠਾਢੇ।

**ਪਦ ਅਰਥ :** ਦਰਮਾਦੇ=ਆਜਿਜ਼। ਠਾਢੇ=ਖੜੇ ਹਾਂ। ਸੁਰਤਿ=ਸੋਝੀ, ਸੰਭਾਲ। ਖੋਲਿ ਕਿਵਾਰ=ਕਿਵਾੜ, ਭਿੱਤ, ਬੂਹਾ ਖੋਲ੍ਹ ਕੇ।੧। ਧਨ ਧਨੀ=ਧਨ ਦੇ ਮਾਲਕ। ਉਦਾਰ=ਖੁਲ੍ਹੇ ਦਿਲ ਵਾਲੇ।

ਤਿਆਗੀ=ਵਿਰੱਕਤ। ਸ੍ਰਵਨਨ=ਕੰਨਾ ਨਾਲ। ਸੁਨੀਅਤੁ=ਸੁਣੀਦਾ ਹੈ। ਸੁਜਸੁ=ਸੁੰਦਰ ਜਸ। ਤੁਮ੍ਾਰ= ਤੁਹਾਡਾ। ਮਾਗਉ ਕਾਹਿ=ਕਿਸ ਲਈ, ਮੈਂ ਕਿਉਂ ਮੰਗਾਂ?। ਰੰਕ=ਕੰਗਾਲ। ਦੇਖਉ=ਮੈਂ ਵੇਖਦਾ ਹਾਂ। ਨਿਸਤਾਰੁ=ਪਾਰ ਉਤਾਰਾ।੧। ਜੈ ਦੇਉ=(ਭਗਤ) ਜੈ ਦੇਵ ਜੀ (ਸੰਖੇਪ ਜੀਵਨ=ਵੇਖੋ ਪੋਥੀ ਛੇਵੀਂ ਪੰਨਾ ੫੨੬)। ਬਿਪ ਸੁਦਾਮਾ=ਬ੍ਰਾਹਮਣ ਸੁਦਾਮਾ (ਸੰਖੇਪ ਜੀਵਨ=ਵੇਖੋ ਪੋਥੀ ਚੋਥੀ ਪੰਨਾ ੫੬੫)। ਅਪਾਰ=ਬੇਅੰਤ। ਚਾਰਿ ਪਦਾਰਥ=ਧਰਮ, ਅਰਥ, ਕਾਮ, ਮੋਖ।

**ਅਰਥ :** (ਹੇ ਪ੍ਰਭੂ ! ਅਸੀਂ ਤੇਰੇ) ਦਰਬਾਰ ਵਿੱਚ ਆਜ਼ਿਜ਼ (ਰੂਪ ਵਿੱਚ) ਖੜੇ ਹਾਂ। ਤੇਰੇ ਬਿਨਾ ਮੇਰੀ ਸੰਭਾਲ ਕੌਣ ਕਰੇ? (ਭਾਵ ਕੋਈ ਕਰਨ ਵਾਲਾ ਨਹੀਂ, ਇਸ ਲਈ) ਕਿਵਾੜ ਖੋਲ੍ਹ ਕੇ ਆਪਣਾ ਦਰਸ਼ਨ ਦਿਓ ਜੀ।੧।ਰਹਾਉ।

(ਹੇ ਪ੍ਰਭੂ ਜੀ!) ਤੁਸੀਂ ਧਨ ਦੇ ਮਾਲਕ (ਧਨੀ) ਹੋ, ਉਦਾਰ (ਚਿਤ ਖੁਲ੍ਹੇ ਦਿਲ) ਵਾਲੇ ਵਿਰੱਕਤ ਹੋ, ਤੁਹਾਡਾ (ਇਹੋ ਜਿਹਾ) ਸ੍ਰੇਸ਼ਟ ਜਸ ਕੰਨਾ ਨਾਲ ਸੁਣਿਆ ਜਾ ਰਿਹਾ ਹੈ। ਮੈਂ ਕਿਸੇ ਪਾਸੋਂ ਕੀ ਮੰਗਾਂ? (ਜਦੋਂ ਕਿ ਮੈਂ) ਸਭ ਨੂੰ ਕੰਗਾਲ ਹੀ ਵੇਖਦਾ ਹਾਂ, (ਇਸ ਲਈ) ਮੇਰਾ ਪਾਰ ਉਤਾਰਾ ਤੁਹਾਡੇ ਤੋਂ ਹੀ ਹੋਣਾ ਹੈ।੧।

(ਹੇ ਪ੍ਰਭੂ ਜੀ ! ਭਗਤ) ਜੈ ਦੇਵ, ਨਾਮ ਦੇਵ (ਅਤੇ) ਸੁਦਾਮਾ ਬ੍ਰਾਹਮਣ ਇਨ੍ਹਾਂ (ਸਾਰਿਆਂ ਉਤੇ ਤੁਹਾਡੀ) ਬੇਅੰਤ ਕਿਰਪਾ ਹੋਈ ਹੈ (ਮੇਰੇ ਤੇ ਵੀ ਕਿਰਪਾ ਕਰੋ)। ਕਬੀਰ (ਭਗਤ ਜੀ) ਆਖਦੇ ਹਨ ਕਿ ਹੇ ਸੁਆਮੀ ਜੀ! ਤੁਸੀਂ ਸਭ ਦਾਤਾਂ ਦੇਣ ਦੇ ਸਮਰਥ ਹੋ, (ਅਤੇ) ਚਾਰ ਪਦਾਰਥ (ਧਰਮ ਅਰਥ ਕਾਮ ਮੋਖ) ਦੇਂਦਿਆਂ (ਤੁਸੀਂ) ਦੇਰੀ ਨਹੀਂ ਲਾਉਂਦੇ।੨।੭।

## ਅਰਥ ਭੇਦ ਅਤੇ ਨਿਰਣੈ

**ਦਰਮਾਦੇ ਠਾਢੇ ਦਰਬਾਰਿ ॥**

ਵੱਖ ਵੱਖ ਅਰਥ :

੧) ਹੇ ਸ੍ਵਾਮੀ ! ਹੰਕਾਰ ਦੇ ਗ੍ਰਸੇ ਹੂਏ ਹਮ (ਦਰਮਾਦੇ) ਆਜ਼ਜ਼ ਵਾ ਅੰਦਰ ਮਾਂਦਗੀ ਕੇ ਦੁਖੀ ਹੂਏ ਤੇਰੇ ਸਤਸੰਗ ਰੂਪੀ ਦਰਬਾਰ ਮੇਂ ਖੜੇ ਹੈਂ। [ਫ.ਸ.

੨) ਹੇ ਪ੍ਰਮੇਸ਼ਵਰ ! ਮੈਂ ਆਪ ਕੇ ਦਰਬਾਰ ਮੇਂ ਦਰਮਾਦੇ ਚੌਰਾਸੀ ਮੋ ਫਿਰ ਥਕਤ ਹੂਆ ਠਾਢਾ ਭਯਾ ਹੂੰ। [ਨਿਰੋਤਮ

3) ਹੇ ਵਾਹਿਗੁਰੂ ! ਅਸੀਂ ਮਾਂਦਗੀ ਦੇ ਨਿਤ ਗ੍ਰਸੇ ਹੋਏ ਤੇਰੇ ਦਰਬਾਰ ਦੇ ਬੂਹੇ ਅਗੇ ਖੜੋਤੇ ਹਾਂ। [ਗਿ. ਬਿਸ਼ਨ ਸਿੰਘ

4) ਹੇ ਪ੍ਰਭੂ ! ਮੈਂ ਤੇਰੇ ਦਰ ਤੇ ਮੰਗਤਾ ਬਣ ਕੇ ਖੜਾ ਹਾਂ। [ਦਰਪਣ

**ਨਿਰਣੈ :** ਪੰਜਾਬੀ ਮਹਾਨ ਕੋਸ਼ ਅਨੁਸਾਰ 'ਦਰਮਾਂਦਾ' ਪਦ ਫ਼ਾਰਸੀ ਦਾ ਹੈ ਜਿਸ ਦੇ ਅਰਥ ਹਨ ਦੀਨ, ਆਜ਼ਿਜ਼ ੨. ਥਕਿਆ ਹੋਇਆ "ਦਰਮਾਦੇ ਠਾਢੇ ਦਰਬਾਰਿ"। ਗੁਰਬਾਣੀ ਪਾਠ ਦਰਸ਼ਨ ਵਿੱਚ ਇਹ ਪੰਕਤੀ 'ਦਰ ਮਾਦੇ ਠਾਢੇ ਦਰਬਾਰਿ' ਪਦ ਛੇਦ ਰੂਪ ਵਿੱਚ ਦਰਜ ਕੀਤੀ ਹੈ, ਇਉਂ ਪਦ ਛੇਦ ਕਰਨਾ ਅਸ਼ੁੱਧ ਹੈ। 'ਦਰਮਾਦੇ' ਜੁੜਤ ਪਦ ਹੈ। ਇਸ ਦੇ ਅਰਥ 'ਮੰਗਤਾ' ਨਹੀਂ ਜਿਵੇਂ ਕਿ 'ਦਰਪਣ' ਦੇ ਕਰਤਾ ਨੇ ਕੀਤੇ ਹਨ। ਸਹੀ ਅਰਥ ਪਿਛੇ ਕਰ ਦਿੱਤੇ ਹਨ। 'ਠਾਢੇ' ਨੂੰ 'ਠਾਂਢੇ' ਪੜ੍ਹਨਾ ਵੀ ਅਸ਼ੁੱਧ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਭਗਤ ਜੀ ਨੇ ਪਰਮੇਸ਼ਰ ਦੀ ਸਿਫਤਿ ਕਰਕੇ ਦਰਸ਼ਨ ਦੀ ਮੰਗ ਕੀਤੀ ਹੈ ਆਪ ਜੀ ਦੀ ਦ੍ਰਿਸ਼ਟੀ ਵਿੱਚ, ਸਿਵਾਏ ਪਰਮੇਸ਼ਰ ਦੇ, ਸਾਰੇ ਹੀ ਕੰਗਾਲ ਹਨ। ਇਹ ਇੱਕ ਬਹੁਤ ਵੱਡੀ ਦ੍ਰਿੜ੍ਤਾ ਹੈ ਜੋ ਨਿਰੰਤਰ ਨਾਮ-ਅਭਿਆਸ ਮਗਰੋਂ ਪ੍ਰਾਪਤ ਹੁੰਦੀ ਹੈ। ਆਮ ਤੌਰ ਤੇ ਮਨੁੱਖ ਦੀ ਇਹ ਹਾਲਤ ਰਹਿੰਦੀ ਹੈ ਕਿ ਉਹ ਬੰਦਿਆਂ ਦਾ ਗੁਲਾਮ ਤੇ ਮੰਗਤਾ ਬਣਿਆ ਰਹਿੰਦਾ ਹੈ ਜਿਵੇਂ ਕਿ ਭਾਈ

ਗੁਰਦਾਸ ਜੀ ਦੇ ਬਚਨ ਹਨ:-

**ਸਤਿਗੁਰੁ ਸਾਹਿਬ ਛਡ ਕੈ, ਮਨਮੁਖ ਹੋਇ ਬੰਦੇ ਦਾ ਬੰਦਾ॥** [ਵਾ. ੧੪(੪)

ਕਿਸੇ ਧਨਾਢ ਜਾਂ ਰਾਜੇ ਪਾਸ ਮਾਇਆ ਜਾਂ ਕੋਈ ਹੋਰ ਸੰਸਾਰਕ ਪਦਾਰਥ ਤਾਂ ਹੋ ਸਕਦਾ ਹੈ ਪਰ ਉਹ ਚਾਰ ਪਦਾਰਥਾਂ ਦਾ ਮਾਲਕ ਨਹੀਂ ਹੁੰਦਾ। ਹਰੇਕ ਮਨੁੱਖ ਦਾ ਸੁਭਾਵ ਹੈ ਕਿ ਉਹ ਜੀਵਨ ਲੋੜਾਂ ਦੀ ਪੂਰਤੀ ਲਈ ਮੰਗਤਾ ਬਣਿਆ ਰਹਿੰਦਾ ਹੈ। ਇਸ ਲਈ ਗੁਰਬਾਣੀ ਸਾਨੂੰ ਸੇਧ ਬਖ਼ਸ਼ਦੀ ਹੈ ਕਿ ਸਾਧੂ ਜਨਾਂ ਦੀ ਸੰਗਤ ਕਰੋ, ਸੇਵਾ ਕਰੋ, ਤੁਹਾਨੂੰ ਚਾਰੇ ਪਦਾਰਥ ਹੀ ਪ੍ਰਾਪਤ ਹੋ ਜਾਣਗੇ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਵਿਤਰ ਵਾਕ ਇਸ ਵੀਚਾਰ ਤੇ ਮੋਹਰ ਲਾਉਂਦੇ ਹਨ:-

**ਚਾਰਿ ਪਦਾਰਥ ਜੇ ਕੋ ਮਾਗੈ ॥ ਸਾਧ ਜਨਾ ਕੀ ਸੇਵਾ ਲਾਗੈ॥** [ਪੰਨਾ ੨੬੬

**ਬਿਲਾਵਲੁ ॥ ਡੰਡਾ ਮੁੰਦ੍ਰਾ ਖਿੰਥਾ ਆਧਾਰੀ ॥ ਭ੍ਰਮ ਕੈ ਭਾਇ ਭਵੈ ਭੇਖਧਾਰੀ ॥੧॥ ਆਸਨੁ ਪਵਨ, ਦੂਰਿ ਕਰਿ ਬਵਰੇ ॥ ਛੋਡਿ ਕਪਟੁ, ਨਿਤ ਹਰਿ ਭਜੁ ਬਵਰੇ ॥੧॥ਰਹਾਉ॥ ਜਿਹ ਤੂ ਜਾਚਹਿ, ਸੋ ਤ੍ਰਿਭਵਨ ਭੋਗੀ ॥ ਕਹਿ ਕਬੀਰ, ਕੇਸੌ ਜਗਿ ਜੋਗੀ ॥੨॥੮॥**

**ਪਦ ਅਰਥ :** ਡੰਡਾ=ਸੰਨਿਆਸੀ ਦਾ ਡੰਡਾ। ਮੁੰਦ੍ਰਾ=ਜੋਗੀਆਂ ਦੇ ਕੰਨਾਂ ਵਿੱਚ ਪਾਏ ਕੁੰਡਲ। ਖਿੰਥਾ=ਜੋਗੀਆਂ ਦਾ ਲੰਮਾ ਚੋਗਾ, ਖਫ਼ਨੀ। ਆਧਾਰੀ=ਝੋਲੀ, ਜਿਸ ਵਿੱਚ ਭਿਛਿਆ ਮੰਗਦੇ ਹਨ। ਭ੍ਰਮ ਕੈ ਭਾਇ=ਭਰਮ ਦੇ ਖ਼ਿਆਲ ਵਿੱਚ, ਭਟਕਣਾ ਵਿੱਚ ਪੈ ਕੇ। ਭੇਖ ਧਾਰੀ=ਧਰਮੀਆਂ ਵਾਲਾ ਪਹਿਰਾਵਾ ਪਾਉਣ ਵਾਲਾ। ਆਸਨੁ=ਜੋਗ ਅਭਿਆਸ ਦਾ ਆਸਣ। ਪਵਨ=ਪ੍ਰਾਣਾਯਾਮ। ਬਵਰੇ=ਹੇ ਕਮਲੇ!। ਕਪਟੁ=ਪਾਖੰਡ। ਜਾਚਹਿ= ਮੰਗਦਾ ਹੈਂ। ਭੋਗੀ=(ਤਿੰਨਾਂ ਲੋਕਾਂ ਦੀ)। ਕੇਸੌ=ਕੇਸਾਂ ਵਾਲਾ ਪਰਮਾਤਮਾ ਦਾ ਨਾਮ, ਭਾਵ ਵਾਹਿਗੁਰੂ।

**ਅਰਥ :** (ਹੇ ਭਾਈ !) ਭੇਖ ਧਾਰੀ (ਪੁਰਸ਼) ਡੰਡਾ, ਮੁੰਦਰਾ, ਖਫ਼ਨੀ ਤੇ ਝੋਲੀ (ਆਦਿਕ ਜੋਗੀਆਂ ਵਾਲਾ) ਬਾਣਾ ਪਾ ਕੇ ਭਰਮ ਵਿੱਚ ਭਟਕਦਾ ਫਿਰਦਾ ਹੈ।੧।

ਹੇ ਕਮਲੇ ! (ਜੋਗ-ਅਭਿਆਸ ਦੇ) ਆਸਣ (ਲਾ ਕੇ) ਪ੍ਰਾਣਾਯਾਮ ਦਸਮ ਦੁਆਰ ਵਿੱਚ ਸੁਆਸ ਚੜ੍ਹਾਉਣ ਵਾਲੇ ਕਰਮ ਦੂਰ ਕਰ (ਭਾਵ ਛਡ ਦੇ)। ਹੇ ਬਉਰੇ ! (ਜੋਗੀ) ਪਾਖੰਡ (ਰੂਪ ਕਰਮਾਂ ਨੂੰ) ਛੱਡ ਕੇ ਹਰ ਰੋਜ਼ ਹਰੀ ਦਾ ਭਜਨ ਕਰ।੧।ਰਹਾਉ।

(ਹੇ ਜੋਗੀ!) ਜਿਸ (ਮਾਇਆ ਨੂੰ) ਤੂੰ ਮੰਗਦਾ ਹੈਂ, ਉਹ ਤਿੰਨਾਂ ਲੋਕਾਂ ਦੇ (ਜੀਆਂ) ਦੀ ਭੋਗੀ ਹੋਈ ਹੈ (ਕਿਸੇ ਨੇ ਇਸ ਤੋਂ ਸੁਖ ਨਹੀਂ ਪਾਇਆ)। ਕਬੀਰ ਜੀ ਕਹਿੰਦੇ ਹਨ ਕਿ (ਜੇ ਮੰਗਣਾ ਹਈ ਤਾਂ ਇੱਕ) ਪ੍ਰਭੂ ਦਾ ਨਾਮ (ਮੰਗ) ਜੋ ਜਗਤ ਵਿੱਚ ਵਿਆਪਕ ਹੈ, ਉਸ ਨਾਲ ਜੁੜਨ ਵਾਲਾ (ਅਸਲੀ) ਜੋਗੀ ਬਣ।੨।੮।

## ਸਾਰੰਸ਼ ਅਤੇ ਸਿਧਾਂਤ

ਜੋਗੀ ਚੌਰਾਸੀ ਪ੍ਰਕਾਰ ਦੇ ਆਸਣ ਲਾਉਂਦੇ ਹਨ ਅਤੇ ਆਪਣੇ ਸੁਆਸ ਦਸਮ ਦੁਆਰ ਵਿੱਚ ਚੜ੍ਹਾਉਂਦੇ ਹਨ। ਇਸ ਕ੍ਰਿਆ ਨੂੰ ਭਗਤ ਜੀ ਪਸੰਦ ਨਹੀਂ ਕਰਦੇ। ਕਿਸੇ ਪ੍ਰਾਣਾਯਾਮੀ ਜੋਗੀ ਨੂੰ ਅਜਹਿਾ ਪਾਖੰਡ ਛੋੜ ਕੇ ਪਰਮੇਸ਼ਰ ਦਾ ਭਜਨ ਕਰਨ ਦੀ ਪ੍ਰੇਰਨਾ ਦੇ ਰਹੇ ਹਨ।

ਜੋਗੀ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਲਈ ਹੱਠ ਕਰਮ ਕਰਕੇ ਕੁਝ ਸ਼ਕਤੀਆਂ ਪ੍ਰਾਪਤ ਕਰਕੇ ਲੋਕਾਂ ਪਾਸੋਂ ਮਾਇਆ ਠੱਗਦੇ ਹਨ। ਗੁਰਬਾਣੀ ਵਿੱਚ "ਧਿਗੁ ਸਿਧੀ ਧਿਗੁ ਕਰਮਾਤ" (ਪੰਨਾ ੬੫੦) ਅੰਕਿਤ ਹੋਣਾ ਇਸ ਗਲ ਦਾ ਪਰਤੱਖ ਪਰਮਾਣ ਹੈ ਕਿ ਇਹ ਗੁਰਮਤਿ ਦਾ ਸਹਿਜ ਮਾਰਗ ਨਹੀਂ, ਹਠ ਮਾਰਗ ਹੈ। ਜਿਹੜੇ ਲੋਕ ਨਾਮ-ਸਿਮਰਨ ਨੂੰ ਸਾਹਮਣੇ ਰਖ ਕੇ ਅੰਦਰ ਖਾਤੇ ਆਸਣ ਲਵਾਉਂਦੇ ਹਨ

ਜਿਵੇਂ ਕਿ ਅਮਰੀਕਾ ਵਿੱਚ ਹਰਭਜਨ ਸਿੰਘ ਜੋਗੀ ਕਈ ਹੋਰ ਚਤੁਰ ਪੁਰਸ਼ ਨਾਟਕ-ਚੇਟਕ ਵਾਲਾ ਧੰਧਾ ਕਰਦੇ ਹਨ, ਗੁਰੂ ਦਿਆਂ ਸਿੱਖਾਂ ਨੂੰ ਇਨ੍ਹਾਂ ਤੋਂ ਸੁਚੇਤ ਹੋਣਾ ਚਾਹੀਦਾ ਹੈ। ਗੁਰਸਿਖਾਂ ਦਾ ਜੀਵਨ-ਪ੍ਰਯੋਜਨ ਆਸਣ ਲਾਉਣਾ ਨਹੀਂ, ਕਿਉਂਕਿ ਇਹ ਕਪਟ ਤੇ ਪਾਖੰਡ ਵਾਲੀ ਕ੍ਰਿਆ ਹੈ। ਅਸਾਂ ਕੇਵਲ ਸਤਿਗੁਰੂ ਦੇ ਦਸੇ ਮਾਰਗ ਤੇ 'ਊਠਤ ਬੈਠਤ ਸੋਵਤ ਧਿਆਈਐ॥ ਮਾਰਗਿ ਚਲਤ ਹਰੇ ਹਰਿ ਗਾਈਐ'' ਨੂੰ ਆਪਣੇ ਜੀਵਨ ਦਾ ਅਟੁੱਟ ਅੰਗ ਬਣਾਉਣਾ ਹੈ ਅਤੇ ਕੇਵਲ ਸਚ ਮੰਗਣਾ ਹੈ:-

**ਮੰਗਣਾ ਤ ਸਚੁ ਇਕੁ, ਜਿਸੁ ਤੁਸਿ ਦੇਵੈ ਆਪਿ ॥**
**ਜਿਤੁ ਖਾਧੈ ਮਨੁ ਤ੍ਰਿਪਤੀਐ, ਨਾਨਕ ਸਾਹਿਬ ਦਾਤਿ ॥** [ਪੰਨਾ ੩੨੧

**ਬਿਲਾਵਲੁ ॥ ਇਨਿ ਮਾਇਆ ਜਗਦੀਸ ਗੁਸਾਈ, ਤੁਮ੍ਰੇ ਚਰਨ ਬਿਸਾਰੇ ॥ ਕਿੰਚਤ ਪ੍ਰੀਤਿ ਨ ਉਪਜੈ ਜਨ ਕਉ, ਜਨ ਕਹਾ ਕਰਹਿ ਬੇਚਾਰੇ ॥੧॥ ਰਹਾਉ॥ ਧ੍ਰਿਗੁ ਤਨੁ, ਧ੍ਰਿਗੁ ਧਨੁ, ਧ੍ਰਿਗੁ ਇਹ ਮਾਇਆ, ਧ੍ਰਿਗੁ ਧ੍ਰਿਗੁ ਮਤਿ ਬੁਧਿ ਫੰਨੀ ॥ ਇਸ ਮਾਇਆ ਕਉ ਦ੍ਰਿੜੁ ਕਰਿ ਰਾਖਹੁ, ਬਾਂਧੇ ਆਪ ਬਚੰਨੀ ॥੧॥ ਕਿਆ ਖੇਤੀ ਕਿਆ ਲੇਵਾ ਦੇਈ, ਪਰਪੰਚ ਝੂਠੁ ਗੁਮਾਨਾ ॥ ਕਹਿ ਕਬੀਰ, ਤੇ ਅੰਤਿ ਬਿਗੂਤੇ, ਆਇਆ ਕਾਲੁ ਨਿਦਾਨਾ ॥੨॥੯॥**

## ਉਚਾਰਨ ਸੇਧ

**ਬਿੰਦੀ ਰਹਿਤ :** ਕਹਾ।

**ਪਦ ਅਰਥ :** ਇਨਿ ਮਾਇਆ=ਇਸ (ਮਾਇਆ ਨੇ)। ਜਗਦੀਸ=ਜਗਤ ਦਾ ਮਾਲਕ। ਕਿੰਚਤ=ਥੋੜੀ ਜਿਹੀ। ਜਨ ਕਉ=ਦਾਸਾਂ ਨੂੰ। ਕਹਾ ਕਰਹਿ=ਕੀ ਕਰਨ?। ਧ੍ਰਿਗੁ=ਫਿਟਕਾਰ ਜੋਗ। ਫਨੀ=ਫੰਧਾ ਲਾਉਣ ਵਾਲੀ ਭਾਵ ਧੋਖਾ ਦੇਣ ਵਾਲੀ। ਦ੍ਰਿੜ ਕਰਿ=ਪੱਕਾ ਕਰਕੇ, ਟਿਕਾ ਕੇ। ਬਾਂਧੇ=ਬੱਧੇ ਹੋਏ। ਆਪ ਬਚੰਨੀ=ਆਪਣੇ ਬਚਨਾ ਦੁਆਰਾ। ਲੇਵਾ ਦੇਈ=ਲੈਣ ਦੇਣ। ਪਰਪੰਚ=ਪਸਾਰਾ। ਅੰਤਿ=ਅੰਤ ਸਮੇਂ। ਬਿਗੂਤੇ= ਖਜਲ ਖੁਆਰ ਹੋਏ। ਨਿਦਾਨਾ=ਓੜਕ ਨੂੰ।

**ਅਰਥ :** ਹੇ ਜਗਤ ਦੇ ਮਾਲਕ ! (ਤੇਰੀ ਪੈਦਾ ਕੀਤੀ ਹੋਈ) ਇਸ ਮਾਇਆ ਨੇ (ਸੇਵਕ ਜਨਾਂ ਦੇ ਦਿਲਾਂ ਵਿਚੋਂ) ਤੁਹਾਡੇ ਚਰਨ ਭੁਲਾ ਦਿਤੇ ਹਨ। (ਇਸ ਕਰਕੇ ਤੇਰੇ) ਜਨਾਂ ਅੰਦਰ (ਤੇਰੇ ਚਰਨਾਂ) ਦੀ ਪ੍ਰੀਤਿ ਰਤਾ ਭਰ ਵੀ ਪੈਦਾ ਨਹੀਂ ਹੁੰਦੀ, (ਦਸੋ) ਜਨ ਵਿਚਾਰੇ ਕੀ ਕਰਨ?।੧।ਰਹਾਉ।

(ਹੇ ਭਾਈ ! ਇਸ) ਸਰੀਰ ਨੂੰ, ਦੌਲਤ ਨੂੰ, ਮਾਇਆ ਦੇ (ਪਦਾਰਥਾਂ ਨੂੰ) ਲਾਹਨਤ ਹੈ, ਨਾਲ ਹੀ ਉਸ) ਅਕਲ ਨੂੰ ਧ੍ਰਿਗਾਕਾਰ ਹੈ, (ਜੋ ਹੋਰਨਾਂ ਨੂੰ ਮੋਹ ਵਿੱਚ) ਫਸਾਉਂਦੀ (ਭਾਵ ਵਲਛਲ ਕਰਦੀ) ਹੈ। (ਹੇ ਪ੍ਰਭੂ !) ਇਸ ਮਾਇਆ ਨੂੰ (ਤੁਸੀਂ ਆਪਣੇ ਕੋਲ) ਕਾਬੂ ਕਰਕੇ ਰਖੋ (ਕਿਉਂਕਿ ਅਸੀਂ ਸਾਰੇ ਜੀਵ) ਆਪ ਦੇ ਬਚਨਾ ਕਰਕੇ (ਮਾਇਆ ਨਾਲ) ਬੱਝੇ ਹੋਏ ਹਾਂ।੧।

(ਹੇ ਭਾਈ !) ਕੀ ਖੇਤੀ (ਤੇ) ਕੀ ਲੈਣਾ=ਦੇਣਾ (ਵਾਪਾਰ ਕਰਨਾ), ਇਸ ਪਸਾਰੇ ਦਾ ਗੁਮਾਨ ਕਰਨਾ (ਸਭ) ਝੂਠ ਹੈ। ਕਬੀਰ (ਭਗਤ ਜੀ ਆਖਦੇ ਹਨ ਕਿ ਜੋ ਮਨੁੱਖ ਇਸ ਮਾਇਆ ਦੇ ਫੰਧੇ ਵਿੱਚ ਫਸੇ ਰਹੇ) ਓਹ ਅੰਤ ਵੇਲੇ (ਜਦੋਂ) ਮੌਤ ਆਈ, ਖਜਲ-ਖੁਆਰ ਹੋਏ।੨।੯।

## ਅਰਥ ਭੇਦ ਅਤੇ ਨਿਰਣੈ

**ਇਸ ਮਾਇਆ ਕਉ ਦ੍ਰਿੜੁ ਕਰਿ ਰਾਖਹੁ, ਬਾਧੇ ਆਪ ਬਚੰਨੀ ॥**

ਵੱਖ ਵੱਖ ਅਰਥ :

1) ਯਾਂ ਤੇ ਛੂਟਨੇ ਹੇਤ ਅਪਨਾ ਬਲ ਦੇਖ ਮੈਂ ਆਪ ਆਗੇ ਹੀ ਪ੍ਰਾਰਥਨਾ ਕਰਤਾ ਹੂ। ਹੇ ਭਗਵਾਨ! ਇਸ ਅਪਨੀ ਮਾਯਾ ਕੋ ਦ੍ਰਿੜ ਕਰਕੇ ਹਮਾਰੀ ਓਰ ਸੇ ਪਰੇ ਰਖੋ। ਹਮ ਇਸ ਮਾਯਾ ਮੇਂ ਬੰਧੇ ਗਏ ਹੈਂ, ਆਪ ਬਚੰਨੀ ਮੇਰੀ ਮਾਯਾ ਬਡੀ ਕਠਨ ਹੈ ਜੀਵੋਂ ਕੋ ਬਿਮੋਹਤ ਕਰਨੇ ਵਾਲੀ ਹੈ। ਐਸੇ ਆਪ ਕੇ ਬਚਨੋਂ ਸੇ ਕਹੀ ਗਈ। [ਪੰ. ਤਾਰਾ ਸਿੰਘ ਨਰੋਤਮ, ਫ.ਸ

2) ਏਸ ਮਾਇਆ ਨੂੰ ਹੀ ਦ੍ਰਿੜ (ਨਿਸਚੇ) ਕਰ ਰਖਿਆ (ਸੱਚ ਸਰੂਪ ਮੰਨ ਰਖਿਆ) ਹੈ (ਇਨ੍ਹਾਂ ਉਪਰੋਕਤ ਫਿਟਕਾਰ ਜੋਗ ਸਰੀਰ ਆਦਿ ਪਿਛੇ ਅਸਾਂ ਨੇ)-(ਜਿਸ ਕਰਕੇ) ਬੰਨ੍ਹੇ ਪਏ ਹਾਂ, ਆਪਣੇ ਆਪ ਤੇ ਬਚਨ+ਨੀ (ਬਚਨਾ ਨਹੀਂ ਹੋ ਸਕਦਾ)। [ਸੰਤ ਸੰਪੂਰਨ ਸਿੰਘ

3) ਹੇ ਜਗਦੀਸ ਤੇਰੇ ਹੁਕਮ ਅਨੁਸਾਰ ਹੀ ਇਹ ਮਾਇਆ ਜੀਵਾਂ ਨੂੰ ਆਪਣੇ ਮੋਹ ਵਿੱਚ ਬੰਨ੍ਹ ਰਹੀ ਹੈ। ਜੋ ਤੂੰ ਆਪ ਇਸ ਨੂੰ ਚੰਗੀ ਤਰ੍ਹਾਂ ਆਪਣੇ ਕਾਬੂ ਵਿੱਚ ਰੱਖ। [ਦਰਪਣ

4) ਹੇ ਪੁਰਸ਼ੋ ! ਤੁਸੀਂ ਇਸ ਮਾਇਆ ਨੂੰ ਦ੍ਰਿੜ=ਪੱਕਿਆਂ ਕਰਕੇ, ਭਾਵ ਸਾਂਭ ਸਾਂਭ ਕੇ ਰਖਦੇ ਹੋ। ਇਸ ਮਾਇਆ ਤੋਂ ਬਚੰਨੀ ਬਚਣਾ, ਭਾਵ ਛੁਟਣਾ ਸੀ, ਸਗੋਂ ਮੋਹ ਕਰਕੇ ਉਸ ਵਿੱਚ ਆਪ ਬੱਧੇ ਗਏ ਹੋ। ਵਾ ਬਾਂਧੇ ਆਪ ਬਚੰਨੀ ਮਾਂ ਦੇ ਪੇਟ ਵਿੱਚ ਕੀਤੇ ਹੋਏ ਆਪਣੇ ਬਚੰਨੀ=ਬਚਨਾਂ ਅਨੁਸਾਰ ਤੁਸੀਂ ਬੱਧੇ ਗਏ ਹੋ।

੨. ਹੇ ਪਰਮਾਤਮਾ ! ਇਸ ਮਾਇਆ ਨੂੰ ਆਪਣੇ ਪਾਸ ਤਕੜੀ ਕਰਕੇ ਕਾਬੂ ਕਰ ਰਖੋ ਜੋ ਸਾਡੇ ਵੱਲ ਨਾ ਆਵੇ, ਕਿਉਂਕਿ ਇਹ ਮਾਇਆ ਤੁਹਾਡੀ ਬਚੰਨੀ-ਬਚਨਾ ਅਨੁਸਾਰ, ਭਾਵ ਹੁਕਮ ਕਰਕੇ ਹੀ ਜੀਵਾਂ ਨੂੰ ਬੰਨ੍ਹਦੀ ਹੈ। [ਸੰ.ਸ.

5) ਹੇ ਪ੍ਰਾਨੀ ! ਇਸ ਮਾਇਆ ਨੂੰ ਜੋ ਤੂੰ ਗਹਿ ਕਰਕੇ ਸਿੰਚਣ ਲਗ ਪਿਆ ਹੈਂ, ਇਸ ਵਿਚਿ ਤੂੰ ਆਪਣੇ ਮਨ, ਬਚ ਕਰਮ ਕਰਤੂਤ ਦੁਆਰਾ ਬੰਨਿਆ ਪਿਆ ਹੈਂ। "ਆਪ ਕਮਾਨੇ ਕਉ ਲੇ ਬਾਧੇ" ਵਾਲਾ ਗੁਰ ਭਾਵ ਹੀ ਹੈ ਇਸ ਉਪਰਲੀ ਪੰਗਤੀ ਦਾ। ਵਾਹਿਗੁਰੂ ਪ੍ਰਥਾਇ ਸੰਬੋਧਨ ਕਰਨਾ ਮਹਾਂ ਗਲਤੀ ਹੈ।

ਏਹ ਸੰਬੋਧਨ ਦੇ ਅਰਥ ਸੋਭਦੇ ਹੀ ਨਹੀਂ ਜੈਸਾ ਕਿ ਸ਼ਬਦਾਰਥੀ ਗਿਆਨੀ ਕਰਦੇ ਹਨ:- "ਹੇ ਵਾਹਿਗੁਰੂ ! ਇਸ ਮਾਇਆ ਨੂੰ ਚੰਗੀ ਤਰ੍ਹਾਂ ਰੋਕ ਕੇ ਬੰਨ੍ਹ ਰਖੋ ਆਪਣੇ ਹੁਕਮ ਨਾਲ। 'ਬਾਧੇ' ਪਦ ਦੇ ਧੱਧੇ ਅਖਰ ਨੂੰ ਲਾਵ ਹੈ, ਹੋੜਾ ਨਹੀਂ ਜਾ ਤੇ ਬੰਨਿ ਰਖੋ ਦੇ ਸੰਬੋਧਨੀ ਹੁਕਮ (Imperative mood) ਦੇ ਹੋ ਜਾਣ। ਨਾ ਹੀ ਗੁਰਬਾਣੀ ਵਿਖੇ ਕਿਤੇ 'ਬਾਧਿ' ਦੇ ਥਾਊ ਆਇਆ ਹੈ। ਲਾਮ ਕਦੇ ਭੀ ਸਿਹਾਰੀ ਦਾ ਅਰਥ ਨਹੀਂ ਪੂਰਦੀ। ਸੰਬੋਧਨ ਕਾਰਕ (Vocative case) ਵਿੱਚ ਬਾਧੇ ਰਾਖਹੁ, ਕੋਈ ਗੁਰਬਾਣੀ ਅੰਦਰ ਵਰਤਿਆ ਗਿਆ ਮੁਹਾਵਰਾ ਨਹੀਂ। ਜੇਕਰ 'ਬਾਧੇ' ਦੇ ਥਾਉਂ 'ਬਾਧੋ' ਆਉਂਦਾ ਤਾਂ ਭੀ ਧਧੇ ਹੋੜੇ ਨਾਲਿ ਨ ਆਉਂਦਾ ਬਲਕਿ ਧਧੇ ਅੱਖਰ ਅਗੇ ਹਾਹਾ ਅੱਖਰ ਹੁੰਦਾ, ਔਂਕੁੜ ਸਹਿਤ। ਤਾਂ ਤੇ ਵਾਹਿਗੁਰੂ ਸੰਬੋਧਨ ਅਰਥ ਉਕੇ ਗੁਰਮਤਿ ਪ੍ਰਤਿਕੂਲ ਅਤੇ ਫਜ਼ੂਲ (ਲਚਰ) ਹਨ। [ਭਾ.ਸ.ਰਣਧੀਰ ਸਿੰਘ ਜੀ

**ਨਿਰਣੈ :** ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 'ਬਾਧੇ' ਸ਼ਬਦ ਦੀ ਵਰਤੋਂ:-

**ੳ) ਮੇਲੀ ਅਪਨੇ ਉਨਿ ਲੇ ਬਾਂਧੇ ॥ ਗੁਰ ਕਿਰਪਾ ਤੇ ਮੈ ਸਗਲ ਸਾਧੇ॥** [ਪੰਨਾ ੩੯੨

**ਅ) ਲੂਕਿ ਕਮਾਨੋ ਸੋਈ ਤੁਮ ਪੇਖਿਓ, ਮੂੜ ਮੁਗਧ ਮੁਕਰਾਨੀ,**
**ਆਪ ਕਮਾਨੇ ਕਉ ਲੇ ਬਾਂਧੇ, ਫਿਰਿ ਪਾਛੈ ਪਛੁਤਾਨੀ ॥** [ਪੰਨਾ ੪੦੩

**ੲ) ਜਉ ਹਮ ਬਾਂਧੇ ਮੋਹ ਫਾਸ, ਹਮ ਪ੍ਰੇਮ ਬਧਨਿ ਤੁਮ ਬਾਧੇ ॥** [ਪੰਨਾ ੬੫੮

**ਸ) ਕਹਾ ਭਇਓ ਦਰਿ ਬਾਂਧੇ ਹਾਥੀ, ਖਿਨ ਮਹਿ ਭਈ ਪਰਾਈ ॥** [ਪੰਨਾ ੬੯੩

**ਹ) ਭਰਮ ਮੋਹ ਕੈ ਬਾਂਧੇ ਬੰਧ ॥** [ਪੰਨਾ ੮੯੫

**ਕ) ਇਕਿ ਬਾਂਧੇ ਇਕਿ ਢੀਲਿਆ, ਇਕਿ ਸੁਖੀਏ ਹਰਿ ਪ੍ਰੀਤਿ ॥** [ਪੰਨਾ ੧੦੩੭

**ਖ) ਕਹਾ ਭਇਓ ਦਰਿ ਬਾਧੇ ਹਾਥੀ... ॥** [ਪੰਨਾ ੧੧੫੯

**ਗ) ਬੀਧੇ ਬਾਂਧੇ ਕਮਲ ਮਹਿ, ਭਵਰ ਰਹੇ ਲਪਟਾਇ ॥** [ਪੰਨਾ ੧੩੬

ਭਾਈ ਸਾਹਿਬ ਦੇ ਕਥਨ ਅਨੁਸਾਰ 'ਬਾਂਧੇ' ਪਦ ਦੇ ਅਰਥ 'ਬੰਨ ਕੇ' ਕਿਤੇ ਨਹੀਂ ਆਏ, ਉਪਰੋਕਤ ਪ੍ਰਮਾਣਾਂ ਰਾਹੀਂ ਇਹ ਗਲ ਸਿਧ ਹੋ ਜਾਂਦੀ ਹੈ। ਜਿਥੋਂ ਤੱਕ ਲਾਮ ਕਦੇ ਭੀ ਸਿਹਾਰੀ ਦੇ ਅਰਥ ਨਹੀਂ ਪੂਰਦੀ, ਇਹ ਗੱਲ ਠੀਕ ਨਹੀਂ ਹੈ।

ਗੁਰਬਾਣੀ ਵਿੱਚ ਇਹੋ ਜਿਹੀਆਂ ਬੇਅੰਤ ਪੰਕਤੀਆਂ ਹਨ ਜਿਨ੍ਹਾਂ ਵਿਚੋਂ ਕਾਵਿ ਦੀ ਚਾਲ ਪੂਰਤੀ ਲਈ ਲਾਮ ਤੇ ਸਿਹਾਰੀ ਦੇ ਇਕੋ ਜਿਹੇ ਅਰਥ ਨਿਕਲਦੇ ਹਨ। ਹਾਂ, 'ਬਾਧੇ' ਦੀ ਥਾਂ ਜੇ 'ਬਾਧਹੁ' ਪਦ ਹੁੰਦਾ ਤਾਂ ਸੰਬੋਧਿਤ ਰੂਪ ਹੋ ਸਕਦਾ ਸੀ।

ਸੋ, 'ਬਾਂਧੇ' ਦੇ ਅਰਥ ਤਾਂ 'ਬਧੇ ਹੋਏ' ਹੀ ਹੋ ਸਕਦੇ ਹਨ। ਦੂਜੇ ਹੋਰ ਅਰਥ ਕਰਨੇ ਲਗਮਾਤਰੀ ਨੇਮਾਂ ਦੇ ਉਲਟ ਹੋਣਗੇ।

ਪਹਿਲੀ ਪੰਕਤੀ ਵਿੱਚ 'ਜਗਦੀਸ ਗੁਸਾਈ' ਸੰਬੋਧਨ ਵਾਚੀ ਹੈ ਜਿਸ ਕਰਕੇ 'ਰਹਾਉ' ਤੋਂ ਪਿਛੋਂ ਪੰਕਤੀਆਂ ਨੂੰ ਉਸੇ ਰੂਪ ਵਿੱਚ ਵਿਆਖਿਆ ਗਿਆ ਹੈ। ਭਾਈ ਸਾਹਿਬ ਦੇ ਕੀਤੇ ਅਰਥ ਪਿਛੇ ਪਰਮਾਣ ਨੰਬਰ ੪ ਨਾਲ ਮਿਲਦੇ ਜੁਲਦੇ ਹਨ। ਪਰ ਇਥੇ 'ਆਪ ਬਚੰਨੀ' ਦੇ ਅਰਥ ਜੀਵ ਨਾਲ ਜੋੜਨੇ ਠੀਕ ਨਹੀਂ ਲਗਦੇ। ਹੋ ਸਕਦਾ ਹੈ ਕਿ ਭਾਈ ਸਾਹਿਬ ਨੇ 'ਆਪ' ਦੇ ਸ਼ਬਦ ਜੋੜਾਂ ਤੋਂ ਭੁਲੇਖਾ ਖਾਧਾ ਹੋਵੇ ਪਰ ਗੁਰਬਾਣੀ ਵਿੱਚ 'ਆਪ' ਪਦ ਵਾਹਿਗੁਰੂ ਜੀ ਦੇ ਅਰਥਾਂ ਵਿੱਚ ਵੀ ਵਰਤਿਆ ਹੋਇਆ ਮਿਲਦਾ ਹੈ। ਜਿਵੇਂ:-

**ਜਹਾ ਲੋਭੁ ਤਹ ਕਾਲੁ ਹੈ, ਜਹਾ ਖਿਮਾ ਤਹ ਆਪਿ ॥** [ਪੰਨਾ ੧੩੭੨

ਬੇਨਤੀ ਰੂਪ ਵਾਲਾ ਪੱਖ ਅਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਇਸ ਲਈ ਪੁਰਾਤਨ ਅਤੇ 'ਦਰਪਣ' ਵਾਲੇ ਅਰਥ ਹੀ ਠੀਕ ਜਾਪਦੇ ਹਨ। ਜੇ ਕੋਈ ਗੁਰਮੁਖ ਗਾਰੜੂ ਹੋਰ ਅਰਥ ਲਭਣ ਦਾ ਜਤਨ ਕਰੇ ਤਾਂ ਹੋਰ ਵੀ ਵਧੀਆ ਗਲ ਹੈ ਕਿਉਂਕਿ ਬਾਣੀ ਅਗਮ ਅਗਾਹ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਦਸਿਆ ਹੈ ਕਿ ਮਾਇਆ ਦੀ ਪਰਵਿਰਤੀ ਨੇ ਜੀਆਂ ਨੂੰ ਭਰਮਾਇਆ ਹੋਇਆ ਹੈ ਜਿਸ ਕਰਕੇ ਇਹ ਹਰ ਵੇਲੇ ਧਨ ਪਦਾਰਥ ਵਿੱਚ ਖਚਿਤ ਰਹਿੰਦੇ ਹਨ। ਮਾਇਆ ਦੇ ਮਗਰ ਲਗਣ ਵਾਲੇ ਸਰੀਰ ਤੇ ਬੁਧੀਆਂ ਫਿਟਕਾਰ ਜੋਗ ਹਨ। ਗੁਰਵਾਕ ਹਨ:-

**ਖਾਨ ਮਲੂਕ ਕਹਾਇਦੇ, ਕੋ ਰਹਣੁ ਨ ਪਾਈ ॥**
**ਗੜ ਮੰਦਰ ਗਚਗੀਰੀਆ, ਕਿਛੁ ਸਾਥਿ ਨ ਜਾਈ ॥**
**ਸੋਇਨ ਸਾਖਤਿ ਪਾਉਣ ਵੇਗ, ਧ੍ਰਿਗੁ ਧ੍ਰਿਗੁ ਚਤੁਰਾਈ ॥** [ਪੰਨਾ ੧੨੪੬

ਕੀ ਖੇਤੀ ਕੀ ਵਾਪਾਰ ਸਭ ਮਾਇਆ ਦਾ ਵਿਖਾਵਾ ਤੇ ਛਲਾਵਾ ਹੈ। ਮਾਇਆਧਾਰੀ ਮਨੁੱਖਾਂ ਦਾ ਜੀਵਨ ਨਿਸ਼ਾਨਾ ਕੇਵਲ ਮਾਇਆ ਦੀ ਪ੍ਰਾਪਤੀ ਹੁੰਦਾ ਹੈ। ਭਗਤ ਜੀ ਸਾਨੂੰ ਸੁਚੇਤ ਕਰ ਰਹੇ ਹਨ ਕਿ ਮਾਇਆ ਦਾ ਝੂਠਾ ਗੁਮਾਨ ਹੈ ਅਤੇ ਅੰਤ ਸਮੇਂ ਇਹ ਸਭ ਨੂੰ ਖ਼ਰਾਬ ਕਰਦਾ ਹੈ:-

**ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥**
**ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤ ਹੈ ॥੧॥ ਰਹਾਉ॥**
**ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥**
**ਮਾਇਆ ਗਈ ਤਬੁ ਰੋਵਨੁ ਲਗਤੁ ਹੈ ॥** [ਪੰਨਾ ੪੮੭

ਧੰਨ ਗੁਰੂ ਰਾਮਦਾਸ ਜੀ ਨੇ ਸੋਰਠਿ ਕੀ ਵਾਰ ਵਿੱਚ ਮਾਇਆ ਬਾਰੇ ਜੋ ਸਿਧਾਂਤ ਨਿਰੂਪਣ

ਕੀਤਾ ਹੈ, ਉਹ ਵੀ ਕਮਾਲ ਦਾ ਹੈ:-

**ਧਨੁ ਸੰਪੈ, ਮਾਇਆ ਸੰਚੀਐ, ਅੰਤੇ ਦੁਖਦਾਈ ॥**
**ਘਰ ਮੰਦਰ ਮਹਲ ਸਵਾਰੀਅਹਿ, ਕਿਛੁ ਸਾਥਿ ਨ ਜਾਈ ॥...** [ਪੰਨਾ ੬੪੮

**ਬਿਲਾਵਲੁ ॥ ਸਰੀਰ ਸਰੋਵਰ ਭੀਤਰੇ, ਆਛੈ ਕਮਲ ਅਨੂਪ ॥ ਪਰਮ ਜੋਤਿ ਪੁਰਖੋਤਮੋ, ਜਾ ਕੈ ਰੇਖ ਨ ਰੂਪ ॥੧॥ ਰੇ ਮਨ ਹਰਿ ਭਜੁ, ਭ੍ਰਮੁ ਤਜਹੁ, ਜਗ ਜੀਵਨ ਰਾਮ ॥੧॥ਰਹਾਉ॥ ਆਵਤ ਕਛੂ ਨ ਦੀਸਈ, ਨਹ ਦੀਸੈ ਜਾਤ ॥ ਜਹ ਉਪਜੈ, ਬਿਨਸੈ ਤਹੀ, ਜੈਸੇ ਪੁਰਿਵਨ ਪਾਤ ॥੨॥ ਮਿਥਿਆ ਕਰਿ ਮਾਇਆ ਤਜੀ, ਸੁਖ ਸਹਜ ਬੀਚਾਰਿ ॥ ਕਹਿ ਕਬੀਰ ਸੇਵਾ ਕਰਹੁ, ਮਨ ਮੰਝਿ ਮੁਰਾਰਿ ॥੩ ॥੧੦॥**

**ਪਦ ਅਰਥ :** ਭੀਤਰੇ=ਅੰਦਰ। ਆਛੈ=ਹੈ। ਕਮਲ=ਹਿਰਦਾ ਰੂਪੀ ਕੰਵਲ। ਅਨੂਪੁ=ਸੁੰਦਰ। ਪਰਮ ਜੋਤਿ=ਵੱਡੀ ਜੋਤਿ, ਪ੍ਰਕਾਸ਼ਮਾਨ ਪ੍ਰਭੂ। ਪੁਰਖੋਤਮੋ=ਉਤਮ ਪੁਰਖ, ਪ੍ਰਭੂ। ਰੇਖ=ਲਕੀਰ। ਤਜਹੁ=ਤਿਆਗੋ। ਜਗ ਜੀਵਨ=ਜਗਤ ਦਾ ਜੀਵਨ ਦਾਤਾ, ਪਰਮਾਤਮਾ। ਜਾਤ=ਜਾਂਦਿਆਂ। ਜਹ=ਜਿਥੇ। ਉਪਜੈ=ਪੈਦਾ ਹੁੰਦੀ ਹੈ। ਤਹੀ=ਉਥੇ ਹੀ। ਪੁਰਿਵਨ ਪਾਤ=ਚੌਪਤੀ ਦੇ ਪੱਤ੍ਰ। ਮਿਥਿਆ ਕਰਿ=ਝੂਠ ਜਾਣ ਕੇ। ਬੀਚਾਰਿ=ਵੀਚਾਰ ਕੇ। ਤਜੀ=ਤਿਆਗੀ। ਮਨ ਮੰਝਿ=ਮਨ ਦੇ ਅੰਦਰ ਹੀ। ਮੁਰਾਰਿ=ਮੁਰਾਰੀ, ਵਾਹਿਗੁਰੂ।

**ਅਰਥ :** (ਹੇ ਭਾਈ !) ਸਰੀਰ ਰੂਪੀ ਸਰੋਵਰ ਦੇ ਅੰਦਰ (ਹੀ) ਸੁੰਦਰ (ਵਾਹਿਗੁਰੂ) ਹੈ ਜਿਸ ਦੇ ਸਦਕੇ ਹਿਰਦਾ ਰੂਪੀ) ਕਵਲ (ਖਿੜਿਆ ਰਹਿੰਦਾ) ਹੈ। (ਉਸ) ਉਤਮ ਤੇ ਪਰਮ ਪੁਰਖ (ਪ੍ਰਭੂ ਦੀ ਜੋਤਿ ਹਿਰਦੇ ਵਿਚ ਪ੍ਰਕਾਸ਼ਮਾਨ ਹੈ) ਜਿਸ (ਜੋਤਿ) ਦਾ (ਕੋਈ) ਰੂਪ ਰੇਖ (ਭਾਵ ਆਕਾਰ) ਨਹੀਂ ਹੈ।੧।

(ਹੇ ਮਨ !) ਭਰਮ ਨੂੰ ਤਿਆਗ ਕੇ (ਉਸ) ਹਰੀ ਦਾ ਸਿਮਰਨ ਕਰ (ਜੋ ਸਾਰੇ) ਜਗਤ ਦਾ ਜੀਵਨ ਦਾਤਾ ਹੈ।੧।ਰਹਾਉ।

(ਉਹ ਪਰਮ ਜੋਤਿ) ਨਾ ਆਉਂਦਿਆਂ (ਭਾਵ ਜੀਵ ਦੇ ਜੰਮਦਿਆਂ ਦਿਸਦੀ ਹੈ) ਨਾ ਜਾਂਦਿਆਂ (ਜੀਵ ਦੇ ਮਰਦਿਆਂ) ਦਿਸਦੀ ਹੈ (ਪਰ ਇਹ ਜਿਥੋਂ) ਪੈਦਾ ਹੁੰਦੀ ਹੈ, ਉਥੇ (ਉਸ ਵਿੱਚ ਹੀ) ਸਮਾਅ ਜਾਂਦੀ ਹੈ, ਜਿਸ ਤਰ੍ਹਾਂ ਕਿ ਚੌਪਤੀ ਦੇ ਪਤੇ ਪਾਣੀ (ਵਿਚੋਂ ਪੈਦਾ ਹੋ ਕੇ) ਪਾਣੀ ਵਿੱਚ ਹੀ ਸਮਾਅ ਜਾਂਦੇ ਹਨ।੨।

(ਹੇ ਭਾਈ ! ਜਿਸਨੇ) ਸੁਖ ਸਹਜ ਦੀ ਬੀਚਾਰ ਕੀਤੀ ਹੈ (ਉਸਨੇ) ਮਾਇਆ ਝੂਠੀ ਜਾਣ ਕੇ ਤਿਆਗ ਦਿੱਤੀ ਹੈ। ਕਬੀਰ ਜੀ ਆਖਦੇ ਹਨ (ਹੇ ਭਾਈ ! ਜੋਤਿ ਰੂਪ) ਵਾਹਿਗੁਰੂ (ਹਰੇਕ ਮਨੁੱਖ ਦੇ) ਮਨ ਦੇ ਅੰਦਰ ਹੈ, (ਉਸ ਦੀ) ਸੇਵਾ (ਤੇ ਸਿਮਰਨ) ਕਰੋ।੩।੧੦।

## ਸਾਰੰਸ਼ ਅਤੇ ਸਿਧਾਂਤ

ਮਾਇਆ, ਭਰਮ ਵਿੱਚ ਭਟਕਾਉਣ ਵਾਲੀ ਵਸਤੂ ਹੈ। ਇਸ ਲਈ ਇਸ ਦੇ ਮੋਹ ਤੋਂ ਬਚਣਾ ਚਾਹੀਦਾ ਹੈ। ਪਰਮੇਸ਼ਰ ਜੋ ਰੂਪ-ਰੇਖ ਤੋਂ ਨਿਆਰਾ ਹੈ, ਸਰੀਰ ਰੂਪੀ ਸਰੋਵਰ ਵਿੱਚ ਇਸ਼ਨਾਨ ਕੀਤਿਆਂ ਮਨ ਨਿਰਮਲ ਹੁੰਦਾ ਹੈ। ਨਿਰਮਲ ਮਨ ਵਿੱਚ ਹੀ ਗੁਰ-ਗਿਆਨ ਦੀ ਦ੍ਰਿੜ੍ਹਤਾ ਹੁੰਦੀ ਹੈ। ਜੀਵ ਤੋਂ ਮਾਇਆ ਦੀ ਭਟਕਣਾ ਤਾਂ ਹੀ ਛੁਟਦੀ ਹੈ ਜਦੋਂ ਜੀਵ ਸਹਿਜ ਅਵਸਥਾ ਦੇ ਸੁਖ ਦੀ ਪ੍ਰਾਪਤੀ ਲਈ ਵੀਚਾਰਸ਼ੀਲ ਹੁੰਦਾ ਹੈ। ਸਿਧਾਂਤ ਇਹ ਹੈ ਕਿ ਭਰਮਾਂ ਦਾ ਤਿਆਗ ਕਰਕੇ ਪਰਮੇਸ਼ਰ ਦੀ ਸੇਵਾ ਤੇ

ਸਿਮਰਨ ਭਜਨ ਕਰਨ ਨਾਲ ਹੀ ਉਸ ਵਾਹਿਗੁਰੂ ਜੀ ਨਾਲ ਅਭੇਦ ਹੋ ਸਕੀਦਾ ਹੈ ਜਿਸ ਦੀ ਹੋਂਦ ਹਰੇਕ ਮਨੁੱਖ ਦੇ ਮਨ ਵਿੱਚ ਹੈ। ਮਨ ਨੂੰ ਇਹ ਉਪਦੇਸ਼ ਦੇਣਾ ਚਾਹੀਦਾ ਹੈ:-

**ਮਨ ਰੇ ਹਰਿ ਕੀਰਤਿ ਤਰੁ ਤਾਰੀ ॥** [ਪੰਨਾ ੫੦੬

**ਬਿਲਾਵਲੁ ॥ ਜਨਮ ਮਰਨ ਕਾ ਭ੍ਰਮੁ ਗਇਆ, ਗੋਬਿਦ ਲਿਵ ਲਾਗੀ॥ ਜੀਵਤ ਸੁੰਨਿ ਸਮਾਨਿਆ, ਗੁਰ ਸਾਖੀ ਜਾਗੀ ॥੧॥ ਰਹਾਉ॥ ਕਾਸੀ ਤੇ ਧੁਨਿ ਊਪਜੈ, ਧੁਨਿ ਕਾਸੀ ਜਾਈ ॥ ਕਾਸੀ ਫੂਟੀ ਪੰਡਿਤਾ, ਧੁਨਿ ਕਹਾ ਸਮਾਈ॥੧॥ ਤ੍ਰਿਕੁਟੀ ਸੰਧਿ ਮੈ ਪੇਖਿਆ, ਘਟ ਹੂ ਘਟ ਜਾਗੀ॥ ਐਸੀ ਬੁਧਿ ਸਮਾਚਰੀ, ਘਟ ਮਾਹਿ ਤਿਆਗੀ ॥੨॥ ਆਪੁ ਆਪ ਤੇ ਜਾਨਿਆ, ਤੇਜ ਤੇਜ ਸਮਾਨਾ॥ ਕਹੁ ਕਬੀਰ ਅਬ ਜਾਨਿਆ, ਗੋਬਿਦ ਮਨੁ ਮਾਨਾ ॥੩॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਮਾਨਿਆਂ, ਕਾਂਸੀ, ਮਾਂਹਿ, ਜਾਨਿਆਂ, ਮਾਨਾਂ।

**ਪਦ ਅਰਥ :** ਸੁੰਨਿ=ਸੁੰਨ (ਅਫੁਰ ਅਵਸਥਾ) ਵਿੱਚ । ਸਮਾਨਿਆ=ਸਮਾਅ ਗਿਆ। ਗੁਰ ਸਾਖੀ=ਗੁਰੂ ਦੀ ਸਿਖਿਆ। ਕਾਸੀ ਤੇ=ਕੈਂਹੇ ਦੇ (ਭਾਂਡੇ) ਤੋਂ। ਧੁਨਿ=ਆਵਾਜ਼। ਉਪਜੈ=ਪੈਦਾ ਹੁੰਦੀ ਹੈ। ਕਾਸੀ ਜਾਈ=ਕੈਂਹੇ ਵਿੱਚ (ਹੀ ਸਮਾਅ) ਜਾਂਦੀ ਹੈ। ਕਾਸੀ ਫੂਟੀ=ਕੈਂਹੇ ਦਾ ਭਾਂਡਾ ਟੁੱਟ ਗਿਆ। ਪੰਡਿਤਾ=ਹੇ ਪੰਡਿਤ !। ਕਹਾ=ਕਿਥੇ?। ਤ੍ਰਿਕੁਟੀ=ਇੜਾ, ਪਿੰਗਲਾ ਤੇ ਸੁਖਮਨਾ (ਜੋਗੀ ਤ੍ਰਿਕੁਟੀ ਵਿਚ ਧਿਆਨ ਲਾਉਣ ਦੇ ਅਨੁਆਈ ਹਨ)। ਸੰਧਿ=ਵਿੰਨ੍ਹ ਕੇ। ਘਟ ਹੂ ਘਟ=ਹਰੇਕ ਹਿਰਦੇ ਵਿੱਚ। ਜਾਗੀ=ਪ੍ਰਕਾਸ਼ ਕਰ ਰਹੀ ਹੈ। ਸਮਾਚਰੀ=ਪੈਦਾ ਹੋ ਗਈ ਹੈ। ਆਪੁ=ਆਪਣੇ ਆਪ ਨੂੰ। ਆਪ ਤੇ=(ਆਪਣੇ) ਅੰਦਰੋਂ ਹੀ। ਤੇਜ=ਪ੍ਰਕਾਸ਼। ਮਾਨਾ=ਮੰਨ ਗਿਆ, ਪਤੀਜ ਗਿਆ।

**ਅਰਥ :** (ਹੇ ਭਾਈ ! ਮੇਰੀ) ਗੋਬਿੰਦ ਦੇ (ਚਰਨਾ ਨਾਲ) ਸੁਰਤਿ ਜੁੜ ਗਈ ਹੈ (ਜਿਸ ਦੇ ਫਲਸਰੂਪ ਜਨਮ ਮਰਨ ਦਾ ਭਰਮ (ਦੂਰ) ਹੋ ਗਿਆ ਹੈ। (ਹੁਣ) ਗੁਰੂ ਦੀ ਸਿਖਿਆ (ਮੇਰੇ ਹਿਰਦੇ ਵਿੱਚ) ਜਾਗ ਪਈ ਹੈ ਭਾਵ ਉਜਾਗਰ ਹੋਈ ਹੈ, (ਮੈਂ) ਜੀਊਂਦਾ ਹੀ ਸੁੰਨ (ਅਫੁਰ ਅਵਸਥਾਂ) ਵਿੱਚ ਸਮਾਅ ਗਿਆ ਹਾਂ।੧।ਰਹਾਉ।

(ਹੇ ਭਾਈ !) ਕੈਂਹੇ ਦੇ (ਭਾਂਡੇ) ਤੋਂ (ਜੋ) ਆਵਾਜ਼ ਪੈਦਾ ਹੁੰਦੀ ਹੈ (ਜੇ ਉਸ ਭਾਂਡੇ ਨੂੰ ਟੁਣਕਾਉਣਾ ਛਡ ਦਿਓ ਤਾਂ ਮੁੜ ਕੇ ਉਹ) ਆਵਾਜ਼ ਕੈਂਹੇ ਦੇ (ਭਾਂਡੇ ਵਿੱਚ ਹੀ ਚਲੀ) ਜਾਂਦੀ ਹੈ। ਹੇ ਪੰਡਿਤ ! (ਜਦੋਂ ਉਹ) ਕਾਂਸੀ ਦਾ (ਭਾਂਡਾ) ਟੁੱਟ ਗਿਆ (ਦਸ ਫਿਰ ਉਹ) ਧੁਨੀ ਕਿਸ ਵਿੱਚ ਸਮਾਉਂਦੀ ਹੈ?।੧।

(ਹੇ ਭਾਈ !) ਤਿੰਨਾਂ ਗੁਣਾਂ (ਅਥਵਾ ਤਿੰਨ) ਅਵਸਥਾਵਾਂ ਕਰਤਾ, ਕਰਮ, ਕ੍ਰਿਆ- ਧਿਆਤਾ ਧਿਆਨ, ਧੇ। ਗਿਆਤਾ, ਗਿਆਨ, ਗੇ। (ਇਹ ਬਿਆਨ) ਤ੍ਰਿਕੁਟੀਆਂ ਵਿੱਚ ਮਿਲਿਆ ਹੋਇਆ ਹੈ। (ਧਿਆਨ ਜੋੜ ਕੇ) ਮੈਂ ਵੇਖਿਆ (ਤਾਂ ਸਰੀਰ ਅੰਦਰ ਜੋਤਿ) ਪ੍ਰਕਾਸ਼ਮਾਨ ਹੋ ਗਈ। ਐਸੀ ਬੁਧੀ ਪ੍ਰਗਟ ਹੋ ਗਈ ਕਿ ਮੈਂ ਸਰੀਰ ਵਿੱਚ ਹੀ ਤਿਆਗੀ ਬਣ ਗਿਆ।੨।

(ਹੇ ਭਾਈ !) ਆਪਣੇ ਆਪ ਤੋਂ ਹੀ (ਅਸਲੀ ਆਪੇ ਦੀ ਸੋਝੀ ਆ ਗਈ) ਆਤਮ=ਤੇਜ (ਪਰਮੇਸ਼ਰ ਦੇ) ਤੇਜ ਵਿੱਚ ਸਮਾਅ ਗਿਆ। ਕਬੀਰ ਜੀ ਆਖਦੇ ਹਨ ਕਿ (ਮੈਂ ਗੋਬਿੰਦ ਨੂੰ) ਜਾਣ-ਪਛਾਣ ਲਿਆ (ਅਤੇ ਮੇਰਾ) ਮਨ ਗੋਬਿੰਦ ਨਾਲ ਮੰਨ ਗਿਆ ਭਾਵ ਪਤੀਜ ਗਿਆ।੩।੧੧।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਸਿਖਿਆ ਨਾਲ ਜਦੋਂ ਬੁਧੀ ਪ੍ਰਕਾਸ਼ਮਾਨ ਹੋ ਜਾਂਦੀ ਹੈ ਤਾਂ ਪ੍ਰਭੂ ਦੇ ਸਿਮਰਨ ਵਿੱਚ ਲੀਨ ਹੋ ਜਾਂਦੀ ਹੈ। ਜਦੋਂ ਨਾਮ ਵਿੱਚ ਲਿਵ ਲਗ ਜਾਂਦੀ ਹੈ, ਜਨਮ ਮਰਨ ਦਾ ਭਰਮ ਮਿਟ ਜਾਂਦਾ ਹੈ। ਜਿਵੇਂ:-

**ਧਾਤੁ ਮਿਲੈ ਫੁਨਿ ਧਾਤੁ ਕਉ, ਲਿਵ ਲਿਵੈ ਕਉ ਧਾਵੈ ॥** [ਪੰਨਾ ੭੨੫

ਤਿੰਨਾਂ ਗੁਣਾਂ ਦੇ ਪ੍ਰਭਾਵ ਤੋਂ ਮੁਕਤ ਹੋਣ ਮਗਰੋਂ ਹੀ ਜਾਗਤ-ਜੋਤਿ ਦੇ ਦਰਸ਼ਨ ਹੁੰਦੇ ਹਨ। ਇਹ ਸਾਰੀ ਖੇਡ "ਬੁਧਿ ਬਦਲੀ ਸਿਧਿ ਪਾਈ" (ਪੰਨਾ ੩੩੯) ਵਾਲੀ ਹੈ। ਜਿਸ ਨੂੰ ਇਹ ਸੋਝੀ ਤੇ ਦ੍ਰਿੜ੍ਹਤਾ ਆ ਗਈ ਹੈ ਕਿ ਨਾਮ ਤੋਂ ਬਿਨਾ ਹੋਰ ਕੋਈ ਸੰਗੀ ਸਾਥੀ ਨਹੀਂ ਹੈ, ਉਸ ਦਾ ਸਰੀਰ ਤੇ ਮਾਇਕ ਪਦਾਰਥਾਂ ਨਾਲੋਂ ਮੋਹ ਟੁੱਟ ਜਾਂਦਾ ਹੈ। ਜਦੋਂ ਦੇਹ-ਅਧਿਆਸ ਹੀ ਮੁਕ ਗਿਆ, ਫਿਰ ਮਨ ਬ੍ਰਿਤੀ ਵਿੱਚ ਵਿਘਨ ਕਿਥੋਂ ਪੈਣਾ ਹੈ? ਸੋ, ਸਰੀਰਕ ਭਾਂਡੇ ਨਾਲੋਂ ਮੋਹ ਟੁੱਟਣ ਤੇ ਮਾਇਕ ਪਦਾਰਥਾਂ ਦੀ ਟੁਣਕਾਰ ਦਾ ਸੁਤੇ ਹੀ ਅਭਾਵ ਹੋ ਜਾਂਦਾ ਹੈ। ਸੋ, ਇਸ ਸ਼ਬਦ ਦੇ ਤਾਤ-ਪਰਜ ਤੋਂ ਨਾਮ ਨਾਲ ਲਿਵ ਲਾਉਣ ਦੀ ਸਿਖਿਆ ਗ੍ਰਹਿਣ ਕਰਨੀ ਚਾਹੀਦੀ ਹੈ, ਤ੍ਰਿਕੁਟੀ ਦੇ ਧਿਆਨ ਨਾਲ ਸਿੱਖ ਧਰਮ ਦਾ ਕੋਈ ਸੰਬੰਧ ਨਹੀਂ ਹੈ, ਇਹ ਜੋਗੀਆਂ ਦਾ ਮਤਿ ਹੈ। ਗਿਆਨ ਮਾਰਗ ਵਿੱਚ ਤ੍ਰਿਕੁਟੀ ਤਿੰਨ ਗੁਣਾਂ ਦੀ ਗੰਢ ਹੀ ਸਮਝੀ ਜਾਂਦੀ ਹੈ। ਗੁਰਮਤਿ ਵਿੱਚ ਹਠ-ਜੋਗ ਲਈ ਕੋਈ ਥਾਂ ਨਹੀਂ।

**ਬਿਲਾਵਲੁ ॥ ਚਰਨ ਕਮਲ ਜਾ ਕੈ ਰਿਦੈ ਬਸਹਿ, ਸੋ ਜਨੁ ਕਿਉ ਡੋਲੈ ਦੇਵ॥ ਮਾਨੌ ਸਭ ਸੁਖ ਨਉ ਨਿਧਿ ਤਾ ਕੈ, ਸਹਜਿ ਸਹਜਿ ਜਸੁ ਬੋਲੈ ਦੇਵ॥ਰਹਾਉ॥ ਤਬ ਇਹ ਮਤਿ ਜਉ ਸਭ ਮਹਿ ਪੇਖੈ, ਕੁਟਿਲ ਗਾਂਠਿ ਜਬ ਖੋਲੈ ਦੇਵ॥ ਬਾਰੰਬਾਰ ਮਾਇਆ ਤੇ ਅਟਕੈ, ਲੈ ਨਰਜਾ ਮਨੁ ਤੋਲੈ ਦੇਵ ॥੧॥ ਜਹ ਉਹੁ ਜਾਇ ਤਹੀ ਸੁਖੁ ਪਾਵੈ, ਮਾਇਆ ਤਾਸੁ ਨ ਝੋਲੈ ਦੇਵ ॥ ਕਹਿ ਕਬੀਰ ਮੇਰਾ ਮਨੁ ਮਾਨਿਆ, ਰਾਮ ਪ੍ਰੀਤਿ ਕੀ ਓਲੈ ਦੇਵ ॥੨॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਬਸਹਿਂ, ਕਿਉਂ, ਮਹਿਂ, ਜਹਂ, ਤਹੀਂ।

**ਪਦ ਅਰਥ :** ਬਸਹਿ=ਵਸਦੇ ਹੋਣ। ਦੇਵ=ਹੇ ਪ੍ਰਭੂ !। ਮਾਨੋ=ਇਉਂ ਜਾਣੋ। ਸਹਜਿ=ਅਡੋਲ ਅਵਸਥਾ ਵਿੱਚ। ਪੇਖੈ=ਵੇਖਦਾ ਹੈ। ਕੁਟਿਲ=ਵਿੰਗੀ, ਟੇਢ ਪੁਣਾ। ਗਾਂਠਿ=ਗੰਢ। ਬਾਰੰਬਾਰ=ਮੁੜ ਮੁੜ। ਅਟਕੈ=ਰੁਕਦਾ ਹੈ। ਨਰਜਾ=ਤੱਕੜੀ, ਤਰਾਜੂ। ਤਾਸੁ=ਉਸ ਨੂੰ। ਨ ਝੋਲੇ=ਨਹੀਂ ਡੁਲਾਉਂਦੀ। ਓਲੈ=ਆਸਰੇ।

**ਅਰਥ :** ਹੇ ਪ੍ਰਭੂ ! ਜਿਸ (ਮਨੁੱਖ) ਦੇ ਹਿਰਦੇ ਵਿਚ (ਤੇਰੇ ਸੋਹਣੇ) ਚਰਨ ਕਮਲ ਵਸਦੇ ਹੋਣ, ਉਹ ਜਨ (ਜੀਵ) ਕਿਵੇਂ ਡੋਲ ਸਕਦਾ ਹੈ? (ਭਾਵ ਨਹੀਂ ਡੋਲਦਾ)। ਜੋ (ਹਰੀ ਦਾ) ਜਸ ਅਡੋਲ ਅਵਸਥਾ ਵਿੱਚ (ਕਰਦਾ ਹੈ) ਇਉਂ ਸਮਝੋ ਕਿ ਸਾਰੇ ਸੁਖ ਨੌ ਨਿਧਾਂ ਦੇ (ਖ਼ਜ਼ਾਨੇ) ਉਸ ਦੇ ਪਾਸ (ਆ ਗਏ ਹਨ)। ਰਹਾਉ।

(ਹੇ ਭਾਈ ! ਜਦੋਂ ਗੁਰੂ, ਸਿਮਰਨ ਦੀ ਬਰਕਤ ਨਾਲ) ਟੇਢੀ ਗੰਢ ਖੋਲ੍ਹ ਦਿੰਦਾ (ਭਾਵ ਬੁਰਿਆਈਆਂ ਕੱਢ ਦਿੰਦਾ ਹੈ) ਤਦੋਂ ਇਹ (ਸ੍ਰੇਸ਼ਟ) ਮਤਿ (ਪੈਦਾ ਹੁੰਦੀ ਹੈ ਜਿਸ ਨਾਲ ਉਹ) ਸਾਰਿਆਂ ਵਿੱਚ (ਉਸ ਹਰੀ ਨੂੰ) ਵੇਖਦਾ ਹੈ (ਦਰਸ਼ਨ ਕਰਦਾ) ਹੈ। ਮੁੜ ਮੁੜ (ਆਪਣੇ ਮਨ ਨੂੰ) ਮਾਇਆ ਵਲੋਂ ਮੋੜਦਾ ਹੈ (ਅਤੇ) ਤਕੜੀ ਲੈ ਕੇ ਮਨ ਨੂੰ ਤੋਲਦਾ ਹੈ (ਭਾਵ ਆਪਣੇ ਆਪ ਦੀ ਪਰਖ ਕਰਦਾ ਹੈ)।

(ਫਿਰ) ਜਿਥੇ ਉਹ ਜਾਂਦਾ ਹੈ ਉਥੇ ਹੀ ਸੁਖ ਪਾਉਂਦਾ ਹੈ, ਉਸ ਨੂੰ ਮਾਇਆ ਨਹੀਂ ਡੁਲਾਉਂਦੀ ਹੈ।੧।

ਕਬੀਰ ਜੀ ਕਹਿੰਦੇ ਹਨ (ਹੇ ਭਾਈ !) ਵਾਹਿਗੁਰੂ ਜੀ ਦੇ ਪ੍ਰੀਤ ਦੇ ਆਸਰੇ ਮੇਰਾ ਮਨ (ਪਰਮੇਸ਼ਰ ਵਿੱਚ) ਮੰਨ ਗਿਆ ਹੈ ਭਾਵ ਪਤੀਜ ਗਿਆ ਹੈ (ਭਾਵ ਹੁਣ ਨਹੀਂ ਡੋਲਦਾ)।੨।੧੨।

## ਅਰਥ ਭੇਦ ਅਤੇ ਨਿਰਣੈ

**ਕਹਿ ਕਬੀਰ ਮੇਰਾ ਮਨੁ ਮਾਨਿਆ, ਰਾਮ ਪ੍ਰੀਤਿ ਕੀ ਓਲੈ ਦੇਵ ॥**

ਇਸ ਪੰਕਤੀ ਦਾ ਪਾਠ ਦੋ ਤਰ੍ਹਾਂ, ਇਕ ਜਿਵੇਂ ਉਪਰ ਦਿੱਤਾ ਹੈ ਦੂਜਾ "...ਰਾਮ ਪ੍ਰੀਤਿ ਕੀਓ ਲੈ ਦੇਵ" ਕੀਤਾ ਜਾਂਦਾ ਹੈ। ਵੱਖ ਵੱਖ ਅਰਥ :

1) ਕਬੀਰ ਜੀ ਕਹਿਤੇ ਹੈਂ (ਦੇਵ) ਪ੍ਰਕਾਸ਼ ਰੂਪ ਰਾਮ ਕੀ ਪਰੀਤੀ ਕੇ ਆਸਰੇ ਕਰਕੇ ਮੇਰਾ ਮਨ (ਮਾਨਿਆ) ਪਤੀਜ ਆਇਆ ਹੈ ਵਾ ਮੈਂ ਨੇ ਮਨ ਕੋ ਰਾਮ ਦੇਵ ਪ੍ਰੀਤ ਮੈਂ ਲੈ ਕੀਆ ਹੈ।
[ਫ.ਸ., ਸ਼ਬਦਾਰਥ ਤੇ ਦਰਪਣ

2) ਕਬੀਰ ਜੀ ਆਖਦੇ ਹਨ ਹੇ ਪੰਡਿਤ ! ਰਾਮ ਦੀ ਪ੍ਰੀਤ ਦੇ (ਓਲੇ) ਆਸਰੇ ਹੋ ਕੇ ਮੇਰਾ ਮਨ ਮੰਨ ਗਿਆ ਹੈ। [ਪੰ. ਨਰੈਣ ਸਿੰਘ, ਨਰੋਤਮ ਜੀ

3) ਰਾਮ ਪ੍ਰੀਤਿ ਕੀ ਓਟ ਵਿੱਚ ਮੇਰਾ ਮਨ ਮਾਨਿਆ। 'ਓਲੈ' ਪਦ ਦੀ ਦੂਜੀ ਲਾਵ 'ਵਿਚਿ' ਦਾ ਅਰਥ ਦਿੰਦੀ ਹੈ। 'ਕੀਓ ਲੈ ਦੇਵ' ਦਾ ਪਾਠ ਠੀਕ ਨਹੀਂ। ਨਾ ਹੀ ਲੈ ਕਰਨ ਵਾਲਾ ਅਰਥ ਫਬਦਾ ਹੈ। ਲੈ=ਲੀਨ ਕੀਤਾ ਤਾਂ ਕੀਹ ਨੇ ਕੀਤਾ? 'ਰਾਮ' ਪਦ ਦੇ ਮੰਮੇ ਅਖਰ ਨੂੰ ਸਿਹਾਰੀ ਨਹੀਂ ਹੈ, ਜੋ 'ਨੇ' ਦੇ ਅਰਥ ਦੇਵੇ, ਅਤੇ ਨਾ ਹੀ 'ਦੇਵ' ਪਦ ਦੇ ਵਾਵੇ ਨੂੰ ਸਿਹਾਰੀ ਹੈ। ਬਿਨਾ ਕਰਤੇ (ਫਾਇਲ) ਦੇ ਫਿਕਰਾ ਬਣਦਾ ਹੀ ਨਹੀਂ। ਨਾ ਹੀ ਕਿਤੇ 'ਮੈਂ' ਪਦ ਹੈ ਜੋ "ਕੀਓ ਲੈ" ਦਾ ਕਰਤਾ (ਫਾਇਲ) ਬਣ ਸਕੇ। ਲੈ ਕੇ ਪ੍ਰੀਤੀ ਕੀਤੀ ਫਾਲਤੂ ਅਰਥ ਹੀ ਹਨ ਅਤੇ "ਰਾਮ ਪ੍ਰੀਤਿ ਕੀ ਓਲੈ ਦੇਵ" ਪਾਠ ਹੀ ਠੀਕ ਹੈ। ਸੰਬੰਧਕੀ ਪਦ ਸੰਬੰਧੀ ਪਦ ਦੇ ਪਿਛਲੇ ਅਖਰਾਂ ਦਾ ਔਂਕੜ ਹੀ ਉੜਿਆ ਕਰਦਾ ਹੈ। ਬਿਹਾਰੀ ਭਾਵ ਵਾਲੀ ਸਿਹਾਰੀ ਨਹੀਂ ਉੜਦੀ। (ਅਜੇ ਰਾਮ ਪ੍ਰੀਤਿ ਨੇ) ਮਨ ਲੈ (ਲੀਨ) ਕਰ ਲਿਆ ਦੇ ਅਰਥਾਂ ਵਿੱਚ 'ਕੀਓ ਲੈ ਦੇਵ' ਵਾਲਾ ਪਾਠ ਫਬ ਜਾਂਦਾ ਹੈ ਕਿਉਂਕਿ ਪ੍ਰੀਤਿ ਦੇ ਤੱਤੇ ਅੱਖਰ ਦੀ ਸਿਹਾਰੀ ਕਾਇਮ ਰਹਿੰਦੀ ਹੋਈ 'ਨੇ' ਦੇ ਅਰਥ ਭੀ ਅਰਥਾ ਜਾਂਦੀ ਹੈ। [ਗੁਰਬਾਣੀ ਵਿਲਖਣਤਾ-ਭਾ.ਸ. ਰਣਧੀਰ ਸਿੰਘ ਜੀ

**ਨਿਰਣੈ :** ਸੰਸਕ੍ਰਿਤ ਦਾ ਪਦ ਹੈ 'ਲਯ' ਜਿਸ ਦੇ ਅਰਥ ਹਨ, ਮਿਲਣਾ, ਲੀਨ ਹੋ ਜਾਣਾ। ਗੁਰਬਾਣੀ ਵਿੱਚ 'ਲਯ' ਪਦ ਦੀ ਵਰਤੋਂ ਕਿਸੇ ਪੰਕਤੀ ਵਿੱਚ ਨਹੀਂ ਮਿਲਦੀ। ਸੰਗਿਆ ਤੇ ਕ੍ਰਿਆ ਵਿਸ਼ੇਸ਼ਣ ਦੋਹਾਂ ਰੂਪਾਂ ਵਿੱਚ 'ਲੈ' ਪਦੇ ਹੀ ਵਰਤਿਆ ਗਿਆ ਹੈ। ਜਿਵੇਂ:-

**ੳ) ਜਾਪ ਤਾਪ ਭ੍ਰਮਨ ਬਸੁਧਾ, ਕਰਿ ਉਰਧ ਤਾਪ ਲੈ ਗੈਨ ॥** [ਪੰਨਾ ੬੭੪

**ਅ) ਲੈ ਭਾੜਿ ਕਰੇ ਵੀਆਹੁ ॥** [ਪੰਨਾ ੪੭੧

ਭਾ.ਸ. ਰਣਧੀਰ ਸਿੰਘ ਜੀ ਨੇ ਗੁਰਬਾਣੀ ਲਗਮਾਤਰਾਂ ਦੀ ਵਿਲਖੰਣਤਾ ਵਿੱਚ ਜੋ ਨੁਕਤੇ ਉਠਾਏ ਹਨ, ਉਨ੍ਹਾਂ ਵਿੱਚ ਵਜ਼ਨ ਹੈ। ਕਈ ਹੋਰ ਟੀਕਾਕਾਰ ਵੀ ਇਸੇ ਪਾਠ ਨਾਲ ਹੀ ਸਹਿਮਤ ਹਨ। ਸੋ, ਵਾਹਿਗੁਰੂ ਜੀ ਦੀ ਪ੍ਰੀਤਿ ਦੇ ਆਸਰੇ ਮੇਰਾ ਮਨ (ਪਰਮੇਸ਼ਰ ਵਿੱਚ) ਮੰਨਿਆ ਹੈ, ਇਹੋ ਅਰਥ ਹੀ ਠੀਕ ਜਾਪਦੇ ਹਨ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਚਰਨ ਕਮਲ ਹਿਰਦੇ ਵਿੱਚ ਵਸਣ ਨਾਲ ਮਨੁੱਖ ਦੇ ਜੀਵਨ ਵਿੱਚ ਵੱਡਾ ਪਰਿਵਰਤਨ ਆ ਜਾਂਦਾ ਹੈ। ਭਾਵ ਉਸ ਦਾ ਮਨ ਮਾਇਆ ਦੀ ਖਾਤਰ ਡੋਲਦਾ ਨਹੀਂ ਹੈ। ਮਾਨੋ ਸਾਰੇ ਸੁਖਾਂ ਦੇ

ਖ਼ਜ਼ਾਨੇ ਉਸ ਦੇ ਅੰਦਰ ਟਿਕ ਜਾਂਦੇ ਹਨ। ਉਹ ਹਰ ਪਾਸੇ ਪਰਮੇਸ਼ਰ ਦੇ ਦਰਸ਼ਨ ਕਰਦਾ ਹੈ। ਉਸਦੀ ਬ੍ਰਿਤੀ ਅੰਤਰਮੁਖੀ ਹੋ ਜਾਂਦੀ ਹੈ। ਜਿਹੜਾ ਮਨ ਮੁੜ ਮੁੜ ਮਾਇਆ ਦੀ ਖ਼ਾਤਰ ਪਰਮੇਸ਼ਰ ਦੇ ਭਜਨ ਵਲੋਂ ਅਚੇਤ ਹੁੰਦਾ ਸੀ ਉਸ ਨੂੰ ਤਕੜੀ ਤੇ ਤੋਲ ਕੇ ਪਰਖ ਲੈਂਦਾ ਹੈ ਭਾਵ ਆਪਣੇ ਜੀਵਨ ਦੀ ਪੜਤਾਲ ਕਰਦਾ ਹੈ। ਇਸ ਲਈ ਉਹ ਮਾਇਆ ਦੇ ਝੋਲਿਆਂ ਤੋਂ ਬਚਿਆ ਰਹਿੰਦਾ ਹੈ। ਅਸਲੀ ਵਸਤੂ ਰਾਮ ਦੀ ਪ੍ਰੀਤਿ ਹੈ। ਪ੍ਰਭੂ ਨਾਲ ਪ੍ਰੀਤਿ ਕੀਤਿਆਂ ਹੀ ਅਸਲੀ ਪ੍ਰਤੀਤਿ ਹਿਰਦੇ ਵਿੱਚ ਪ੍ਰਵੇਸ਼ ਕਰਦੀ ਹੈ।

## ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ਕੀ ॥

**ੴ ਸਤਿਗੁਰ ਪ੍ਰਸਾਦਿ ॥ ਸਫਲ ਜਨਮੁ ਮੋ ਕਉ ਗੁਰ ਕੀਨਾ ॥ ਦੁਖ ਬਿਸਾਰਿ, ਸੁਖ ਅੰਤਰਿ ਲੀਨਾ ॥੧॥ ਗਿਆਨ ਅੰਜਨੁ, ਮੋ ਕਉ ਗੁਰਿ ਦੀਨਾ॥ ਰਾਮਨਾਮ ਬਿਨੁ, ਜੀਵਨੁ ਮਨ ਹੀਨਾ॥੧॥ ਰਹਾਉ॥ ਨਾਮਦੇਇ, ਸਿਮਰਨੁ ਕਰਿ ਜਾਨਾਂ ॥ ਜਗ ਜੀਵਨ ਸਿਉ ਜੀਉ ਸਮਾਨਾਂ ॥੨॥੧॥**

**ਪਦ ਅਰਥ :** ਗੁਰ ਕੀਨਾ=ਗੁਰੂ ਦਾ ਕੀਤਾ। ਸੁਖ ਅੰਤਰਿ=ਸੁਖ ਵਿੱਚ। ਲੀਨਾ=ਲੀਨ। ਅੰਜਨੁ=ਸੁਰਮਾ। ਗੁਰਿ=ਗੁਰੂ ਨੇ। ਦੀਨਾ=ਦਿੱਤਾ। ਹੀਨਾ=ਤੁੱਛ, ਸਖਣਾ ਜਿਹਾ। ਨਾਮ ਦੇਉ=ਨਾਮ ਦੇਵ ਜੀ। ਕਰਿ=ਕਰਕੇ। ਜਗ ਜੀਵਨ ਸਿਉ=ਜਗਤ ਨੂੰ ਜੀਵਨ ਦੇਣ ਵਾਲੇ ਨਾਲ। ਸਮਾਨਾ=ਸਮਾਅ ਗਿਆ, ਅਭੇਦ ਹੋ ਗਿਆ ਹੈ।

**ਅਰਥ :** (ਹੇ ਭਾਈ !) ਮੈਨੂੰ ਗੁਰੂ ਦਾ (ਬਖ਼ਸ਼ਿਸ਼) ਕੀਤਾ ਸਫਲ ਜਨਮ ਪ੍ਰਾਪਤ ਹੈ। (ਮੈਂ ਦੁਨਿਆਵੀ) ਦੁਖ ਵਿਸਾਰ ਕੇ (ਆਤਮਿਕ) ਸੁਖ ਵਿੱਚ ਲੀਨ ਹੋ ਗਿਆ ਹਾਂ।੧।

ਮੈਨੂੰ ਗੁਰੂ ਨੇ (ਅੱਖਾਂ ਵਿੱਚ) ਗਿਆਨ ਦਾ ਸੁਰਮਾ (ਪਾ) ਦਿੱਤਾ ਹੈ। (ਹੁਣ) ਰਾਮ ਨਾਮ (ਸਿਮਰਨ ਤੋਂ) ਬਿਨਾ ਜੀਵਨ (ਸਖਣਾ) ਜਿਹਾ ਜਾਪਦਾ ਹੈ।੨।ਰਹਾਉ।

(ਹੇ ਭਾਈ ! ਮੈਂ) ਨਾਮਦੇਵ ਨੇ ਸਿਮਰਨ ਕਰਕੇ (ਪ੍ਰਭੂ ਨੂੰ) ਜਾਣਿਆ (ਪਛਾਣਿਆ) ਹੈ। ਜਗਤ ਨੂੰ ਜੀਵਨ ਦੇਣ ਵਾਲੇ (ਪ੍ਰਭੂ) ਨਾਲ ਮੇਰਾ ਜੀਉ ਅਭੇਦ ਹੋ ਗਿਆ ਹੈ।੨।੧।

### ਸਾਰੰਸ਼ ਅਤੇ ਸਿਧਾਂਤ

ਮਨੁੱਖ, ਧਨ ਕਮਾਉਣ, ਵਧੀਆ ਪਦਾਰਥ ਖਾਣ, ਸੁੰਦਰ ਬਸਤਰ ਪਾਉਣ ਜਾਂ ਦੁਨੀਆਂ ਦੀ ਵਡਿਆਈਆਂ ਪ੍ਰਾਪਤ ਕਰਨ ਵਿੱਚ ਹੀ ਆਪਣੇ ਜੀਵਨ ਦੀ ਸਫਲਤਾ ਸਮਝਦਾ ਹੈ ਜਿਹੜੀ ਕਿ ਗੁਰਮਤਿ ਪਖੋਂ ਬਿਲਕੁਲ ਨਕਾਰੀ ਗਈ ਹੈ। ਜਦੋਂ ਤੱਕ ਜੀਵ ਨੂੰ ਨਾਮ=ਸਿਮਰਨ ਦੀ ਦਾਤਿ ਪ੍ਰਾਪਤਿ ਨਹੀਂ ਹੁੰਦੀ ਓਦੋਂ ਤੱਕ ਇਸ ਦਾ ਜੀਵਨ ਦੁੱਖਾਂ ਨਮੋਸ਼ੀਆਂ ਨਾਲ ਭਰਿਆ ਰਹਿੰਦਾ ਹੈ।

ਸਾਰੇ ਸ਼ਬਦ ਦਾ ਸਿਧਾਂਤ ਇਹ ਹੈ ਕਿ ਪ੍ਰਭੂ ਨਾਲ ਸਾਂਝ ਪਾਉਣ ਦਾ ਵਸੀਲਾ ਕੇਵਲ 'ਵਾਹਿਗੁਰੂ' ਸਿਮਰਨ ਹੈ। ਇਹੀ ਸਫਲ ਜੀਵਨ ਦਾ ਪ੍ਰਤੀਕ ਹੈ।

## ਬਿਲਾਵਲੁ ਬਾਣੀ ਰਵਿਦਾਸ ਭਗਤ ਕੀ ॥

**ੴ ਸਤਿਗੁਰ ਪ੍ਰਸਾਦਿ ॥ ਦਾਰਿਦੁ ਦੇਖਿ, ਸਭ ਕੋ ਹਸੈ, ਐਸੀ ਦਸਾ ਹਮਾਰੀ ॥ ਅਸਟਦਸਾ ਸਿਧਿ ਕਰ ਤਲੈ, ਸਭ ਕ੍ਰਿਪਾ ਤੁਮਾਰੀ ॥੧॥ ਤੂ ਜਾਨਤ ਮੈ ਕਿਛੁ ਨਹੀ, ਭਵ ਖੰਡਨ ਰਾਮ ॥ ਸਗਲ ਜੀਅ ਸਰਨਾਗਤੀ, ਪ੍ਰਭ ਪੂਰਨ ਕਾਮ ॥੧॥ ਰਹਾਉ॥ ਜੋ ਤੇਰੀ ਸਰਨਾਗਤਾ,**

**ਤਿਨ ਨਾਹੀ ਭਾਰੁ ॥ ਊਚ ਨੀਚ ਤੁਮ ਤੇ ਤਰੇ, ਆਲਜੁ ਸੰਸਾਰੁ ॥੨॥ ਕਹਿ ਰਵਿਦਾਸ ਅਕਥ ਕਥਾ, ਬਹੁ ਕਾਇ ਕਰੀਜੈ ॥ ਜੈਸਾ ਤੂ, ਤੈਸਾ ਤੁਹੀ, ਕਿਆ ਉਪਮਾ ਦੀਜੈ ॥੩॥੧॥**

**ਪਦ ਅਰਥ :** ਦਾਰਿਦੁ ਦੇਖਿ=ਗਰੀਬੀ ਵੇਖ ਕੇ। ਹਸੈ=ਹਸਦਾ ਰਹੇ, ਮਖੌਲ ਕਰਦਾ ਰਹੇ। ਦਸਾ=ਦਸ਼ਾ, ਹਾਲਤ। ਅਸਟ ਦਸਾ ਸਿਧਿ=ਅਠਾਰਾਂ ਸਿਧੀਆਂ। ਕਰ ਤਲੈ=ਹੱਥ ਦੀ ਤਲੀ ਉਤੇ। ਭਵ ਖੰਡਨ=ਭੈ ਨਾਸ਼ ਕਰਨ ਵਾਲੇ। ਪੂਰਨ ਕਾਮ=(ਤੂੰ) ਕਾਮਨਾ ਪੂਰੀ ਕਰਨ ਵਾਲਾ ਹੈਂ।੧। ਸਰਨਾਗਤਾ=ਸਰਨੀ ਆਏ ਹਨ। ਭਾਰੁ=(ਦੁੱਖਾਂ ਦਾ) ਬੋਝ। ਊਚ ਨੀਚ=ਉਚੇ ਨੀਵੇਂ (ਜੀਵ)। ਤੁਮ ਤੇ ਤਰੇ=ਤੇਰੀ ਕਿਰਪਾ ਨਾਲ (ਸੰਸਾਰ ਤੋਂ) ਪਾਰ ਹੋਏ ਹਨ। ਆਲਜੁ=ਬੰਧਨ ਰੂਪ। ਬਹੁ=ਬਹੁਤ। ਕਾਇ=ਕਾਹਦੇ ਲਈ?। ਉਪਮਾ=ਤੁਲਨਾ।

**ਅਰਥ :** (ਮੇਰੀ) ਗਰੀਬੀ (ਵਾਲੀ) ਇਹੋ ਜਿਹੀ ਦਸ਼ਾ ਵੇਖ ਕੇ ਸਭ ਕੋਈ ਹਸਦਾ ਰਹੇ (ਮੇਰਾ) ਮਖ਼ੌਲ ਉਡਾਉਂਦਾ ਰਹੇ। (ਹੁਣ) ਅਠਾਰਾਂ ਸਿਧੀਆਂ (ਮੇਰੀ) ਹੱਥ ਦੀ ਤਲੀ ਉਤੇ ਹਨ (ਭਾਵ ਮੇਰੇ ਵਸ ਵਿੱਚ ਹਨ, ਪਰ ਹੇ ਪ੍ਰਭੂ ! ਇਹ) ਸਭ ਤੇਰੀ ਕਿਰਪਾ (ਹੋਈ) ਹੈ।੧।

ਹੇ (ਜਨਮ ਮਰਨ ਦਾ) ਭੈ ਨਾਸ ਕਰਨ ਵਾਲੇ ਰਾਮ ! ਤੂੰ ਜਾਣਦਾ ਹੈਂ ਕਿ ਮੈਂ ਕੁਝ ਨਹੀਂ ਹਾਂ। ਹੇ ਸਭ ਦੀ ਕਾਮਨਾ ਪੂਰਨ ਕਰਨ ਵਾਲੇ ਪ੍ਰਭੂ ! ਸਾਰੇ ਜੀਵ ਤੇਰੀ ਸ਼ਰਨ ਵਿੱਚ ਆਉਂਦੇ ਹਨ।੧।ਰਹਾਉ।

(ਹੇ ਪ੍ਰਭੂ !) ਜੋ (ਮਨੁੱਖ) ਤੇਰੀ ਸ਼ਰਨ ਵਿੱਚ ਆਉਂਦੇ ਹਨ ਉਨ੍ਹਾਂ ਦੇ (ਸਿਰ ਤੇ ਕਿਸੇ ਪ੍ਰਕਾਰ ਦਾ) ਬੋਝ ਨਹੀਂ ਰਹਿੰਦਾ। ਉਚੇ ਨੀਂਵੇ (ਸਾਰੇ ਜੀਵ) ਤੇਰੇ ਤੋਂ (ਭਾਵ ਤੇਰੀ ਕਿਰਪਾ ਨਾਲ) ਬੰਧਨ ਰੂਪ ਸੰਸਾਰ ਤੋਂ ਤਰੇ ਹਨ।੨।

(ਭਗਤ) ਰਵਿਦਾਸ ਜੀ ਕਹਿੰਦੇ ਹਨ (ਹੇ ਪ੍ਰਭੂ ! ਤੇਰੀ) ਕਥਾ ਬਿਆਨ ਹੋਣ ਵਾਲੀ ਨਹੀਂ ਹੈ, ਕਾਹਦੇ ਲਈ ਬਹੁਤ (ਵਿਚਾਰਾਂ) ਕਰੀਏ? ਜਿਹੋ ਜਿਹਾ ਤੂੰ ਹੈਂ, ਉਹੋ ਜਿਹਾ ਹੀ ਤੂੰ ਹੈਂ (ਤੈਨੂੰ) ਕਿਹੜੀ ਉਪਮਾ ਦੇਈਏ? (ਭਾਵ ਤੇਰੇ ਵਰਗਾ ਤੂੰ ਆਪ ਹੀ ਹੈਂ, ਹੋਰ ਕੋਈ ਹੋਰ ਹੋ ਹੀ ਨਹੀਂ ਸਕਦਾ ਜਿਸ ਨਾਲ ਤੁਲਨਾ ਦਿੱਤੀ ਜਾ ਸਕੇ)।੩।੧।

## ਅਰਥ ਭੇਦ ਅਤੇ ਨਿਰਣੈ

**ਊਚ ਨੀਚ ਤੁਮ ਤੇ ਤਰੇ, ਆਲਜੁ ਸੰਸਾਰੁ ॥**

ਵੱਖ ਵੱਖ ਅਰਥ :

1) ਊਚ ਨੀਚ ਸਭ ਤੁਮਰੀ ਸਰਣ ਹੋਣੇ ਤੇ ਇਸ (ਆਲਜ) ਸਰਬ ਓਰ ਬੰਧਨ ਰੂਪ ਸੰਸਾਰ ਸੇ ਤਰੇ ਹੈਂ ਵਾ ਜੁ ਆਲ਼ ਘਰੁ, (ਆਲਜੁ) ਨਿਰਲਜ ਤੇਰੀ ਕ੍ਰਿਪਾ ਤੋਂ ਤਰੇ ਹੈਂ। [ਫ.ਸ.
2) ਕੀ ਊਚ ਕੀ ਨੀਚ ਆਪ ਦੀ ਸ਼ਰਨ ਲੈਣ ਤੇ ਤਰੇ ਹਨ, ਇਸ ਸਰਬ ਤਰ੍ਹਾਂ ਬੰਧਨ ਰੂਪ (ਆਲਜ) ਸੰਸਾਰ ਤੋਂ। [ਗਿ. ਨਿਹਾਲ ਸਿੰਘ ਸੂਰੀ
3) ਲੱਜਾ ਰਹਿਤ, ਨਿਰਲਜ, ਬੇਸ਼ਰਮ, ਬੇਹੱਯਾ। [ਮਹਾਨ ਕੋਸ਼

**ਨਿਰਣੈ :** 'ਆਲਜੁ' ਦੇ ਅਰਥ ਨਿਰਲਜ ਜਾਂ ਬੇ-ਹਯਾ ਕਰਨੇ ਫੱਬਦੇ ਨਹੀਂ। 'ਆਲੈ' ਅਰਬੀ ਦਾ ਲਫਜ ਹੈ।; ਅਰਬੀ ਲੋਗ਼ਾਤ ਵਿੱਚ ਇਸ ਦੇ ਅਰਥ ਹਨ "ਔਲਾਦ ਔਰ ਬੇਟੀ ਕੀ ਔਲਾਦ ਕੋ ਖਸੂਸਨ ਬੋਲਤੇ ਹੈਂ।" ਜੇ 'ਆਲਜੁ' ਦਾ ਧਾਤੂ 'ਆਲ' ਮੰਨੀਏ ਤਾਂ ਪਰਵਾਰਾਂ ਨਾਲ ਭਰਿਆ ਹੋਇਆ ਸੰਸਾਰ ਭਾਵ ਬੰਧਨ ਰੂਪ ਸੰਸਾਰ ਹੀ ਠੀਕ ਹਨ। ਸੋ, ਨੰਬਰ ੨ ਵਾਲੇ ਅਰਥ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਪਾਵਨ ਵਾਕ ਹਨ "ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥ ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ॥" (ਪੰਨਾ ੨੬੨) ਜਿਹੜੇ ਮਨੁੱਖ ਪਰਮੇਸ਼ਰ ਦਾ ਨਾਮ ਜਪਦੇ ਹਨ ਉਹ ਸਾਰਿਆਂ ਦੇ ਰਾਜੇ ਹਨ ਜਿਵੇਂ ਕਿ ਗੁਰੂ ਪਾਤਿਸ਼ਾਹ ਜੀ ਦੇ ਵਾਕ ਹਨ:-

**ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ ॥**
**ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥** [ਪੰਨਾ ੨੬੪

ਇਸ ਭਾਵਨਾ ਨੂੰ ਹੀ ਭਗਤ ਰਵਿਦਾਸ ਜੀ ਨੇ ਇਸ ਸ਼ਬਦ ਵਿੱਚ ਪ੍ਰਗਟਾਇਆ ਹੈ। ਮੇਰੀ ਗਰੀਬੀ ਵਾਲੀ ਹਾਲਤ ਵੇਖ ਕੇ ਸਾਰੇ ਮਨੁੱਖ ਮੇਰੇ ਨਾਲ ਟਿਚਕਰਾਂ ਤੇ ਮਖ਼ੌਲਾਂ ਕਰਦੇ ਸਨ ਪਰ ਹੇ ਪ੍ਰਭੂ! ਤੇਰੀ ਕਿਰਪਾ ਨਾਲ ਨਾਮ ਜਪਣ ਦਾ ਸਦਕਾ ਮੇਰੇ ਪਾਸ ਰਿਧੀਆਂ ਸਿਧੀਆਂ ਦੇ ਭੰਡਾਰ ਭਰ ਗਏ ਹਨ ਅਥਵਾ ਇਹ ਮੇਰੀਆਂ ਦਾਸੀਆਂ ਬਣ ਗਈਆਂ ਹਨ।

ਅੰਤ ਵਿੱਚ ਪ੍ਰਭੂ ਦੀ ਉਸਤਤਿ ਕੀਤੀ ਹੈ ਕਿ ਹੇ ਪ੍ਰਭੂ ! ਸੰਸਾਰ ਵਿੱਚ ਅਜਿਹਾ ਕੋਈ ਨਹੀਂ ਜਿਸ ਨਾਲ ਤੈਨੂੰ ਤੁਲਨਾ ਦਿੱਤੀ ਜਾ ਸਕੇ:-

**ਜੈਸਾ ਤੂ ਤੈਸਾ ਤੁਹੀ, ਕਿਆ ਉਪਮਾ ਦੀਜੈ ॥** [ਪੰਨਾ ੮੫੮

ਸਿਧਾਂਤ ਇਹ ਹੈ ਕਿ ਪਰਮੇਸ਼ਰ ਦਾ ਸਿਮਰਨ ਨਿਰਧਨਾ ਨੂੰ ਧਨਵੰਤ ਬਣਾ ਦਿੰਦਾ ਹੈ, ਨੀਵਿਆਂ ਨੂੰ ਉਚਾ ਬਣਾ ਦਿੰਦਾ ਹੈ।

**ਬਿਲਾਵਲੁ ॥ ਜਿਹ ਕੁਲ ਸਾਧੁ ਬੈਸਨੌ ਹੋਇ ॥ ਬਰਨ ਅਬਰਨ ਰੰਕੁ ਨਹੀ ਈਸੁਰੁ, ਬਿਮਲ ਬਾਸੁ ਜਾਨੀਐ ਜਗਿ ਸੋਇ ॥੧॥ ਰਹਾਉ॥ ਬ੍ਰਹਮਨ ਬੈਸ ਸੂਦ ਅਰੁ ਖੱਤ੍ਰੀ, ਡੋਮ ਚੰਡਾਰ ਮਲੇਛ ਮਨ ਸੋਇ ॥ ਹੋਇ ਪੁਨੀਤ ਭਗਵੰਤ ਭਜਨ ਤੇ, ਆਪੁ ਤਾਰਿ ਤਾਰੈ ਕੁਲ ਦੋਇ ॥੧॥ ਧੰਨਿ ਸੁ ਗਾਉ, ਧੰਨਿ ਸੋ ਠਾਉ, ਧੰਨਿ ਪੁਨੀਤ ਕੁਟੰਬ ਸਭ ਲੋਇ ॥ ਜਿਨਿ ਪੀਆ ਸਾਰ ਰਸੁ, ਤਜੇ ਆਨ ਰਸ, ਹੋਇ ਰਸ ਮਗਨ, ਡਾਰੇ ਬਿਖੁ ਖੋਇ ॥੨॥ ਪੰਡਿਤ ਸੂਰ ਛਤ੍ਰਪਤਿ ਰਾਜਾ, ਭਗਤ ਬਰਾਬਰਿ ਅਉਰੁ ਨ ਕੋਇ ॥ ਜੈਸੇ ਪੁਰੈਨ ਪਾਤ ਰਹੈ ਜਲ ਸਮੀਪ, ਭਨਿ ਰਵਿਦਾਸ ਜਨਮੇ ਜਗਿ ਓਇ॥੩॥੨॥**

**ਪਦ ਅਰਥ :** ਜਿਹ ਕੁਲ=ਜਿਸ ਕੁਲ ਵਿੱਚ। ਬੈਸਨੋ=ਵੈਨਵ। ਬਰਨ=ਉਚੀ) ਜਾਤਿ। ਅਬਰਨ=ਨੀਵੀਂ ਜਾਤਿ। ਰੰਕੁ=ਕੰਗਾਲ, ਗਰੀਬ। ਈਸੁਰੁ=ਧਨਾਢ, ਅਮੀਰ। ਬਿਮਲ=ਨਿਰਮਲ। ਬਾਸੁ=ਸੁਗੰਧੀ। ਜਗਿ=ਜਗਤ ਵਿੱਚ। ਸੋਇ=ਉਹ ਮਨੁੱਖ। ਬ੍ਰੈਸ=ਵੈਸ਼ (ਵਰਨ)। ਸੂਦੁ=ਸ਼ੂਦਰ। ਡੋਮ=ਡੂਮ, ਮਿਰਾਸੀ। ਚੰਡਾਰ=ਚੰਡਾਲ। ਮਲੇਛ=ਮੈਲੀ ਇਛਾ ਵਾਲਾ। ਆਪੁ=ਆਪਣੇ ਆਪ ਨੂੰ। ਤਾਰਿ=ਤਾਰ ਕੇ। ਕੁਲ ਦੋਇ=ਦੋਵੇਂ ਕੁਲਾਂ (ਨਾਨਕੀ ਤੇ ਦਾਦਕੀ)। ਗਾਉ=ਗਿਰਾਂ, ਪਿੰਡ। ਠਾਉ=ਥਾਂ। ਜਿਨਿ=ਜਿਸ ਨੇ। ਸਾਰ=ਸ੍ਰੇਸ਼ਟ। ਆਨ=ਹੋਰ। ਮਗਨ=ਮਸਤ। ਡਾਰੇ=ਨਾਸ਼ ਕਰ ਦਿਤੇ। ਬਿਖੁ=(ਵਿਸ਼ੇ ਰੂਪ) ਜ਼ਹਿਰ। ਸੂਰ=ਸੂਰਮੇ। ਛਤ੍ਰ ਪਤਿ=ਚਕਰ ਵਰਤੀ ਰਾਜਾ। ਪੁਰੈਨਪਾਤ=ਚੌਪਤੀ ਦੇ ਪਤੇ। ਜਲ ਸਮੀਪ=ਪਾਣੀ ਦੇ ਨੇੜੇ। ਭਨਿ=ਕਹਿੰਦੇ ਹਨ। ਓਇ=ਓਹੀ।

**ਅਰਥ :** (ਹੇ ਭਾਈ !) ਜਿਸ ਕੁਲ ਵਿੱਚ ਸਾਧੂ ਵੈਸ਼ਨਵ (ਭਗਤ ਪੈਦਾ) ਹੁੰਦਾ ਹੈ (ਉਸਦੀ) ਉਚੀ ਤੇ ਨੀਵੀ ਜਾਤ, ਕੰਗਾਲ ਜਾਂ ਧਨਾਢ (ਇਹ ਕੋਈ) ਨਹੀਂ (ਵੇਖਦਾ)। ਉਸ ਦੀ ਨਿਰਮਲ ਸੁਗੰਧੀ (ਸਾਰੇ) ਜਗਤ ਵਿੱਚ ਖਿਲਰ ਜਾਂਦੀ ਹੈ।੧।ਰਹਾਉ।

(ਹੇ ਭਾਈ ! ਕੋਈ ਭਾਵੇਂ) ਬ੍ਰਾਹਮਣ, ਵੈਸ਼, ਸ਼ੂਦਰ, ਖਤਰੀ (ਜਾਂ ਕਿਸੇ ਹੋਰ ਵਰਨ ਵਿਚੋਂ ਹੋਵੇ, ਭਾਵੇਂ) ਡੂਮ, ਚੰਡਾਲ ਜਾਂ ਮਲੀਨ ਇਛਾਧਾਰੀ (ਨੀਵੇਂ) ਮਨ ਵਾਲਾ ਹੋਵੇ, ਵਾਹਿਗੁਰੂ ਦੇ ਭਜਨ ਨਾਲ (ਉਹ) ਪਵਿਤਰ ਹੋ ਜਾਂਦਾ ਹੈ। ਆਪਣੇ ਆਪ ਨੂੰ (ਸੰਸਾਰ ਸਾਗਰ ਤੋਂ) ਤਾਰ ਕੇ (ਨਾਲ ਹੀ) ਆਪਣੀਆਂ ਦੋਵੇਂ ਕੁਲਾਂ (ਨਾਨਕੀ ਤੇ ਦਾਦਕੀ) ਤਾਰ ਲੈਂਦਾ ਹੈ।੧।

(ਹੇ ਭਾਈ !) ਉਹ ਪਿੰਡ ਧੰਨਤਾ ਯੋਗ ਹੈ (ਜਿਥੇ ਕੋਈ ਰੱਬੀ ਭਗਤ ਪ੍ਰਗਟਿਆ ਹੈ)। (ਉਹ) ਥਾਂ ਧੰਨਤਾ ਯੋਗ ਹੈ (ਜਿਥੇ ਭਗਤ ਵਸਦਾ ਹੈ)। (ਉਹ) ਪਰਵਾਰ ਪਵਿੱਤਰ (ਅਤੇ) ਸਾਰੇ ਲੋਕ ਧੰਨਤਾ ਯੋਗ ਹਨ। ਜਿਸ (ਮਨੁੱਖ) ਨੇ ਸ੍ਰੇਸ਼ਟ (ਨਾਮ) ਰੱਸ ਪੀਤਾ ਹੈ (ਉਸਨੇ) ਹੋਰ (ਸਾਰੇ) ਰੱਸ ਛੱਡ ਦਿਤੇ ਹਨ (ਉਸਨੇ ਪ੍ਰਭੂ ਦੇ) ਨਾਮ ਰੱਸ ਵਿੱਚ ਮਸਤ ਹੋ ਕੇ (ਵਿਸ਼ੇ ਵਿਕਾਰਾਂ ਦੀ) ਜ਼ਹਿਰ ਨੂੰ (ਆਪਣੇ ਅੰਦਰੋਂ) ਨਾਸ਼ ਕਰ ਦਿੱਤਾ ਹੈ।੨।

(ਭਾਵੇਂ ਕੋਈ) ਵੱਡਾ ਵਿਦਵਾਨ ਸੂਰਮਾ ਤੇ ਛਤਰਪਤੀ ਰਾਜਾ ਹੋਵੇ (ਪਰ ਇਨ੍ਹਾਂ ਵਿਚੋਂ) ਭਗਤ ਦੇ ਬਰਾਬਰ ਦਾ ਕੋਈ ਭੀ ਨਹੀਂ ਹੋ ਸਕਦਾ। ਜਿਵੇਂ ਚੌਪਤੀ ਦੇ ਪਤੇ ਪਾਣੀ ਦੇ ਨੇੜੇ ਰਹਿੰਦੇ ਹਨ, (ਭਗਤ) ਰਵਿਦਾਸ ਜੀ ਕਹਿੰਦੇ ਹਨ (ਇਸੇ ਤਰ੍ਹਾਂ) ਓਹੀ ਭਗਤ ਜਗਤ ਵਿੱਚ ਜਨਮੇ (ਧੰਨਤਾ ਯੋਗ ਹਨ ਜੋ ਪ੍ਰਭੂ ਦੇ ਕੋਲ ਰਹਿੰਦੇ ਹਨ)।੩।੨।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦਾ ਭਗਤ ਕਿਸੇ ਕੁਲ ਵਿੱਚ ਹੋਵੇ, ਕਿਸੇ ਜਾਤ ਵਿੱਚ ਹੋਵੇ, ਭਾਵੇਂ ਉਹ ਅਮੀਰ ਹੋਵੇ ਭਾਵੇਂ ਗਰੀਬ, ਸਾਰੇ ਜਗਤ ਵਿੱਚ ਉਸ ਦਾ ਨਾਮ ਪ੍ਰਸਿਧ ਹੁੰਦਾ ਹੈ। ਉਹ ਆਪ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ ਅਤੇ ਆਪਣੀਆਂ ਸਾਰੀਆਂ ਕੁਲਾਂ, ਸੰਗੀਆਂ ਸਾਥੀਆਂ ਨੂੰ ਤਾਰ ਲੈਂਦਾ ਹੈ।

ਅੰਤ ਵਿੱਚ ਜੋ ਸ਼ਬਦ ਦਾ ਨਿਚੋੜ ਕਢਿਆ ਹੈ ਉਹ ਇਹ ਹੈ ਕਿ ਭਾਵੇਂ ਕੋਈ ਕਿਤਨਾ ਭਾਰੀ ਵਿਦਵਾਨ ਹੋਵੇ, ਵੱਡਾ ਜੋਧਾ ਹੋਵੇ, ਛਤਰਪਤੀ ਰਾਜਾ ਹੋਵੇ, ਪਰ ਉਹ ਰੱਬੀ=ਭਗਤ ਦੀ ਬਰਾਬਰੀ ਨਹੀਂ ਕਰ ਸਕਦਾ।



# ਜੀਵਨ-ਦਰਸ਼ਨ ਭਗਤ ਸਧਨਾ ਜੀ

ਭਗਤ ਸਧਨਾ ਜੀ ਹਿੰਦੂ ਸਨ ਜਾਂ ਮੁਸਲਮਾਨ? ਉਨ੍ਹਾਂ ਦੇ ਮਾਤਾ ਪਿਤਾ ਦਾ ਕੀ ਨਾਮ ਸੀ? ਜਨਮ ਮਿਤੀ, ਜੀਵਨ ਦੀਆਂ ਹੋਰ ਘਟਨਾਵਾਂ ਦਾ ਬਿਓਰਾ ਕਿਸੇ ਗ੍ਰੰਥ ਜਾਂ ਕੋਸ਼ ਵਿਚੋਂ ਨਹੀਂ ਮਿਲਿਆ। ਹਾਂ, 'ਸਾਖੀ ਪ੍ਰਮਾਣ' ਵਿੱਚ ਕਈ ਮਨੋਕਲਪਿਤ ਸਾਖੀਆਂ ਦਾ ਉਲੇਖ ਮਿਲਦਾ ਹੈ ਜਿਵੇਂ ਸਾਲਗਰਾਮ (ਪੱਥਰ) ਦਾ ਵੱਟਾ ਮਾਸ ਤੋਲਣ ਲਈ ਵਰਤਣਾ, ਕਿਸੇ ਸਾਧੂ ਦਾ ਭਗਤ ਜੀ ਪਾਸੋਂ ਉਸ ਵੱਟੇ ਦਾ ਖੋਹਣਾ, ਉਸ ਨੂੰ ਇਸ਼ਨਾਨ ਕਰਾਉਣ ਤੇ ਉਸ ਦਾ ਵਿਟਰ ਪੈਣਾ, ਜੀਉਂਦੇ ਬਕਰੇ ਦੇ ਕਪੂਰੇ ਕਟਣੇ ਤੇ ਬਕਰੇ ਨੇ ਬੋਲਣਾ 'ਹੁਣ ਤੂੰ ਨਵੀਂ ਭਾਜੀ ਚਾੜ੍ਹੀ ਹੈ' ਕਿਸੇ ਰੂਪਵੰਤ ਇਸਤਰੀ ਦਾ ਭਗਤ ਜੀ ਉਤੇ ਮੋਹਿਤ ਹੋਣਾ, ਸਧਨਾ ਜੀ ਦੇ ਠਾਕਰ ਦਾ ਦਰਿਆ ਵਿੱਚ ਤਰਨਾ ਤੇ ਪੰਡਤਾਂ ਦੇ ਠਾਕਰ ਦਾ ਡੁਬਣਾ, ਪੰਡਤਾਂ ਦੀ ਹਤਕ ਹੋਣੀ ਤੇ ਸਧਨਾ ਜੀ ਨੂੰ ਨੀਂਹਾਂ ਵਿੱਚ ਚਿਨਾਉਣਾ ਆਦਿ ਆਦਿ।

ਭਗਤ ਸਧਨਾ ਜੀ ਆਪਣੀ ਕੁਲ ਰੀਤੀ ਅਨੁਸਾਰ ਕਸਾਈ ਦਾ ਕੰਮ ਕਰਦੇ ਸਨ। ਉਹ ਹਰ ਰੋਜ਼ ਜੀਵ ਮਾਰ ਕੇ ਉਨ੍ਹਾਂ ਦਾ ਮਾਸ ਵੇਚਦੇ ਸਨ।

ਭਗਤ ਜੀ ਦੇ ਰਚਿਤ ਸ਼ਬਦ 'ਨ੍ਰਿਪ ਕੰਨਿਆ ਕੇ ਕਾਰਨੈ, ਇਕੁ ਭਇਆ ਭੇਖ ਧਾਰੀ' ਵਾਚਿਆਂ ਕਈ ਰਮਜ਼ਾਂ ਮਿਲਦੀਆਂ ਹਨ। ਜੇ ਅਤੀ ਭੀੜ ਆ ਬਣੇ ਤਾਂ ਸੂਖਮ ਰੂਪ ਵਿਚ ਪ੍ਰਭੂ ਅਗੇ ਅਰਜ਼ੋਈ ਕਰਨੀ ਬਣਦੀ ਹੈ। ਨਾਲ ਹੀ "ਤੂੰ ਮੇਰਾ ਪਿਤਾ ਤੂਹੈ ਮੇਰਾ ਮਾਤਾ" ਵਾਲਾ ਮਾਣ ਵੀ ਕਾਇਮ ਰਖਣਾ ਚਾਹੀਦਾ ਹੈ। ਪ੍ਰੇਮ ਦੀ ਅਵਸਥਾ ਵਿੱਚ ਨਿਹੋਰਾ ਕਰਨਾ ਵੀ ਕੋਈ ਪਾਪ ਨਹੀਂ:-

**ਤਵ ਗੁਨ ਕਹਾ ਜਗਤ ਗੁਰਾ, ਜਉ ਕਰਮੁ ਨ ਨਾਸੈ ॥**
**ਸਿੰਘ ਸਰਨ ਕਤ ਜਾਈਐ, ਜਉ ਜੰਬੁਕੁ ਗ੍ਰਾਸੈ ॥**

ਹੇ ਪ੍ਰਭੂ ਡੁਬ ਜਾਣ ਮਗਰੋਂ ਜੇ ਬੇੜੀ ਆਈ ਤਾਂ ਉਸ ਦਾ ਕੀ ਲਾਭ? ਅੰਤ ਵਿੱਚ ਨਿਮਰਤਾ ਵੀ ਹਦ ਦਰਜੇ ਦੀ ਵਿਖਾਈ ਹੈ:-

**ਮੈ ਨਾਹੀ ਕਛੁ ਹਉ ਨਹੀ, ਕਿਛੁ ਆਹਿ ਨ ਮੋਰਾ ॥**
**ਅਉਸਰ ਲਜਾ ਰਾਖਿ ਲੇਹੁ, ਸਧਨਾ ਜਨੁ ਤੋਰਾ ॥**

ਪਰਮਾਰਥੀ ਘੁੰਡੀ ਇਹ ਹੈ ਕਿ ਬਿਪਤਾ ਪੈਣ ਤੇ ਮਨੁੱਖ ਘਾਬਰੇ ਨਾ, ਪ੍ਰਭੂ ਅਗੇ ਮਨ ਤੇ ਤਨ ਨਾਲ ਢਹਿ ਪਵੇ। ਸਰਨਾਗਤ ਵਿੱਚ ਜਾਣਾ, ਰਬ ਤੇ ਡੋਰੀ ਛੱਡਣੀ, ਇਹ ਭਗਤ ਦੇ ਲਛਣ ਹਨ, ਜੋ ਭਗਤ ਸਧਨਾ ਜੀ ਦੀ ਹਡਬੀਤੀ ਤੋਂ ਪ੍ਰਗਟ ਹੁੰਦੇ ਹਨ।

ਗਿ. ਗਿਆਨ ਸਿੰਘ ਜਾਂ ਪੰ. ਤਾਰਾ ਸਿੰਘ ਨਰੋਤਮ ਦੀਆਂ ਲਿਖਤਾਂ ਵੀ ਕਿਸੇ ਪ੍ਰਮਾਣੀਕ ਗ੍ਰੰਥ ਉਤੇ ਆਧਾਰਤ ਨਹੀਂ ਦਿਸਦੀਆਂ। ਗਿਆਨ ਰਤਨਾਵਲੀ (ਭਾਈ ਸਾਹਿਬ ਗੁਰਦਾਸ ਜੀ ਦੀਆਂ ਰਚਿਤ ਵਾਰਾਂ ਵਿਚੋਂ) ੧੦ਵੀਂ ਵਾਰ ਜਿਸ ਵਿੱਚ ਜਗਤ ਦੇ ਪ੍ਰਸਿਧ ਭਗਤਾਂ ਦੀਆਂ ਸਾਖੀਆਂ ਦੇ ਸੰਕੇਤ ਮਿਲਦੇ ਹਨ, ਭਗਤ ਸਧਨਾ ਜੀ ਦਾ ਜ਼ਿਕਰ ੧੨ਵੀਂ, ੨੩ਵੀਂ ਅਤੇ ੨੫ਵੀਂ ਵਾਰ ਵਿੱਚ ਇਉਂ ਕੀਤਾ ਹੈ:-

**ੳ) ਧੰਨਾ ਜੱਟ ਉਧਾਰਿਆ, ਸਧਨਾ ਜਾਤਿ ਅਜਾਤਿ ਕਸਾਈ ॥**
**ਅ) ਬੇਣਿ ਤਿਲੋਚਨ ਨਾਮਦੇਉ, ਧੰਨਾ ਸਧਨਾ ਭਗਤ ਸਦਾਏ ॥**
**ੲ) ਧੰਨਾ ਜਟ ਵਖਾਣੀਐ, ਸਧਨਾ ਜਾਤਿ ਅਜਾਤਿ ਕਸਾਈ ॥**

ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਲਿਖਤ ਮਿਹਰਬਾਨ ਸੋਢੀ) ਵਿੱਚ ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਭਗਤਾਂ ਨਾਲ) ਅਜੁੱਧਿਆ ਵਾਲੇ ਪ੍ਰਸੰਗ ਵਿੱਚ ਹੋਰ ਭਗਤਾਂ ਦੇ ਨਾਵਾਂ ਨਾਲ ਭਗਤ ਸਧਨਾ ਜੀ ਦਾ ਵੀ ਜ਼ਿਕਰ ਆਇਆ ਹੈ:-

"ਤਬ ਬਾਬਾ ਨਾਨਕ ਜ਼ੁਹਦੀ ਅਜੋਧਿਆ ਮਹਿ ਬੈਠਾ ਪਰਲੀ ਦਖਣ ਕੀ ਤਰਫ ਏਕੁ ਪੰਜ ਤੀਰਥੀ ਥੀ ਉਸ ਕੇ ਊਪਰ ਏਕ ਮਟੁ ਥਾ, ਉਸ ਹੀ ਮਹਿ ਬੈਠਾ ਨਾਮੁ ਸਿਮਰਨੁ ਕਰਤਾ ਥਾ । ਤਬ ਸ੍ਰੀ

ਪਾਰਬ੍ਰਹਮ ਕੀ ਆਗਿਆ ਸਾਥਿ ਸਭਿ ਭਗਤ ਮਿਲੇ, ਮਿਲਿ ਕਰਿ ਮਿਲਨੇ ਆਏ- ਨਾਮਾ, ਜੈ ਦੇਉ, ਕਬੀਰ, ਤਿਲੋਚਨ, ਰਵਿਦਾਸੁ, ਜੈਨੁ, ਸਧਨਾ, ਧੰਨਾ, ਬੇਣੀ''।

ਇਸ ਸਾਖੀ ਵਿਚੋਂ ਭਗਤ ਸਧਨਾ ਜੀ ਦਾ ਹੋਰ ਭਗਤਾਂ ਸਮੇਤ ਗੁਰੂ ਨਾਨਕ ਦੇਵ ਜੀ ਨਾਲ ਮੇਲ-ਮਿਲਾਪ ਤੇ ਗੋਸ਼ਟਿ ਕਰਨੀ ਸਿਧ ਹੁੰਦੀ ਹੈ, ਕਿਉਂਕਿ ਇਹ ਸਾਰੇ ਭਗਤ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਸਨ ਤਾਂ ਹੀ ਮਿਹਰਬਾਨ ਜੀ ਨੂੰ ਜ਼ਿਕਰ ਕਰਨਾ ਪਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੮੫੮ ਉਤੇ ਬਿਲਾਵਲੁ ਰਾਗ ਵਿੱਚ ਭਗਤ ਸਧਨਾ ਜੀ ਦਾ ਰਚਿਆ ਹੋਇਆ ਕੇਵਲ ਇਕੋ ਸ਼ਬਦ ਹੈ:-

**ਨ੍ਰਿਪੁ ਕੰਨਿਆ ਕੇ ਕਾਰਨੈ, ਇਕ ਭਇਆ ਭੇਖਧਾਰੀ ॥**
**ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥**

ਗੁਰਬਾਣੀ ਵਿੱਚ ਭਗਤ ਸਧਨਾ ਜੀ ਦੇ ਨਾਮ ਦਾ ਜ਼ਿਕਰ ਕੇਵਲ ਭਗਤ ਰਵਿਦਾਸ ਜੀ ਨੇ ਰਾਗ ਮਾਰੂ ਅੰਦਰ ਕੀਤਾ ਹੈ:-

**ਨਾਮਦੇਵ ਕਬੀਰ ਤਿਲੋਚਨ ਸਧਨਾ ਸੈਨੁ ਤਰੈ ॥**

"ਗੁਰੂ ਗ੍ਰੰਥ ਸੰਕੇਤ ਕੋਸ਼" (ਪਿਆਰਾ ਸਿੰਘ ਪਦਮ) ਵਿੱਚ ਭਗਤ ਮਾਲ ਦੇ ਹਵਾਲੇ ਨਾਲ ਲਿਖਿਆ ਹੈ ਕਿ ਕਈਆਂ ਨੇ ਇਸ ਨੂੰ ਨਾਮਦੇਵ ਦਾ ਸਮਕਾਲੀ ਲਿਖਿਆ ਹੈ ਪਰ ਇਸ ਦੀ ਪੁਸ਼ਟੀ ਨਹੀਂ ਹੁੰਦੀ।'' ਜੇ ਮਿਹਰਬਾਨ ਵਾਲੀ ਉਪਰੋਕਤ ਸਾਖੀ ਦਾ ਹਵਾਲਾ ਸਾਹਮਣੇ ਰਖੀਏ ਤਾਂ ਭਗਤ ਸਧਨਾ ਜੀ ਵੀ ਭਗਤ ਨਾਮਦੇਵ ਜੀ ਦੇ ਸਮਕਾਲੀ ਹੀ ਸਿਧ ਹੁੰਦੇ ਹਨ। ਨਿਰਣੈ ਦੀ ਲੋੜ ਹੈ।

## ਬਾਣੀ ਸਧਨੇ ਕੀ ਰਾਗੁ ਬਿਲਾਵਲੁ ॥

**ੴ ਸਤਿਗੁਰ ਪ੍ਰਸਾਦਿ ॥ ਨ੍ਰਿਪ ਕੰਨਿਆ ਕੇ ਕਾਰਨੈ, ਇਕੁ ਭਇਆ ਭੇਖਧਾਰੀ ॥ ਕਾਮਾਰਥੀ ਸੁਆਰਥੀ, ਵਾ ਕੀ ਪੈਜ ਸਵਾਰੀ ॥੧॥ ਤਵ ਗੁਨ ਕਹਾ ਜਗਤ ਗੁਰਾ, ਜਉ ਕਰਮੁ ਨ ਨਾਸੈ ॥ ਸਿੰਘ ਸਰਨ ਕਤ ਜਾਈਐ, ਜਉ ਜੰਬੁਕੁ ਗ੍ਰਾਸੈ ॥੧॥ ਰਹਾਉ॥ ਏਕ ਬੂੰਦ ਜਲ ਕਾਰਨੇ, ਚਾਤ੍ਰਿਕੁ ਦੁਖੁ ਪਾਵੈ ॥ ਪ੍ਰਾਨ ਗਏ ਸਾਗਰੁ ਮਿਲੈ, ਫੁਨਿ ਕਾਮਿ ਨ ਆਵੈ ॥੨॥ ਪ੍ਰਾਨ ਜੁ ਥਾਕੇ ਥਿਰੁ ਨਹੀ, ਕੈਸੇ ਬਿਰਮਾਵਉ ॥ ਬੂਡਿ ਮੂਏ ਨਉਕਾ ਮਿਲੈ, ਕਹੁ ਕਾਹਿ ਚਢਾਵਉ॥੩॥ ਮੈ ਨਾਹੀ ਕਛੁ ਹਉ ਨਹੀ, ਕਿਛੁ ਆਹਿ ਨ ਮੋਰਾ ॥ ਅਉਸਰ ਲਜਾ ਰਾਖਿ ਲੇਹੁ, ਸਧਨਾ ਜਨੁ ਤੋਰਾ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਹੀਂ, ਬਿਰਮਾਵਉਂ, ਚਢਾਵਉਂ, ਨਾਹੀਂ, ਹਉਂ।

**ਪਦ ਅਰਥ :** ਨ੍ਰਿਪ=ਰਾਜਾ। ਕਾਰਨੈ=ਲਈ, ਖ਼ਾਤਰ। ਭੇਖਧਾਰੀ=ਵੇਸ ਧਾਰਨ ਵਾਲਾ ਕਪੜੇ ਪਾ ਕੇ ਸਵਾਂਗ ਰਚਣ ਵਾਲਾ। ਕਾਮਾਰਥੀ=ਕਾਮ ਵਾਸ਼ਨਾ ਪੂਰੀ ਕਰਨ ਵਾਲਾ। ਸੁਆਰਥੀ=ਖ਼ੁਦਗਰਜ਼। ਵਾ ਕੀ=ਉਸ (ਭੇਖਧਾਰੀ) ਦੀ। ਪੈਜ ਸਵਾਰੀ=ਲਾਜ ਰੱਖੀ। ਤਵ=ਤੇਰੇ। ਕਹਾ=ਕੀ? ਜਗਤ ਗੁਰਾ=ਹੇ ਜਗਤ ਦੇ ਗੁਰੂ ! ਹੇ ਪ੍ਰਭੂ !। ਨ ਨਾਸੈ=ਨਾਸ ਨਹੀਂ ਹੁੰਦਾ। ਸਿੰਘ=ਸ਼ੇਰ। ਜੰਬੁਕੁ=ਗਿਦੜ। ਗ੍ਰਾਸੈ=ਖਾ ਜਾਏ। ਚਾਤ੍ਰਿਕ=ਪਪੀਹਾ। ਫੁਨਿ=ਫਿਰ, ਪਿਛੋਂ। ਥਾਕੇ=ਥੱਕ ਗਏ, ਰਹਿ ਗਏ। ਥਿਰੁ=ਪੱਕਾ। ਕੈਸੇ

ਬਿਰਮਾਵਉ=ਕਿਵੇਂ ਧੀਰਜ ਕਰਾਂ?। ਬੂਡਿ ਮੂਏ=ਡੁਬ ਕੇ ਮਰ ਗਏ ਨੂੰ। ਨਉਕਾ=ਬੇੜੀ। ਕਾਹਿ=ਕਿਸ ਨੂੰ?। ਚਢਾਵਉ=ਮੈਂ ਚੜ੍ਹਾਂਵਾਂਗਾ। ਆਹਿ=ਹੈ। ਮੋਰਾ=ਮੇਰਾ। ਅਉਸਰ=ਮੌਕਾ, ਸਮਾਂ। ਤੋਰਾ=ਤੇਰਾ।

**ਅਰਥ :** (ਇੱਕ) ਰਾਜੇ ਦੀ ਲੜਕੀ ਖ਼ਾਤਰ ਇੱਕ ਭੇਖਧਾਰੀ ਹੋਇਆ (ਜੋ) ਕਾਮ=ਵਾਸ਼ਨਾ ਵਾਲਾ ਤੇ ਖ਼ੁਦਗਰਜ਼ ਸੀ (ਪਰ ਹੇ ਪ੍ਰਭੂ ! ਤੂੰ) ਉਸ (ਭੇਖਧਾਰੀ) ਦੀ ਵੀ ਲਾਜ ਰਖੀ।੧।

ਹੇ ਜਗਤ ਦੇ ਗੁਰ=ਪਰਮੇਸ਼ਰ ਜੀ ! ਜੇ (ਮੇਰਾ ਮਾੜਾ) ਕਰਮ ਨਾਸ਼ ਨਾ ਹੋਇਆ (ਤਾਂ) ਤੇਰਾ ਕੀ ਗੁਣ ਹੋਇਆ? ਭਾਵ ਤੇਰੀ ਸ਼ਰਨ ਆਉਣ ਦਾ ਕੀ ਲਾਭ? ਸ਼ੇਰ ਦੀ ਸ਼ਰਨ ਪੈਣ ਦੀ ਕੀ ਲੋੜ ਹੋਈ ਜੇ ਮੁੜ ਗਿੱਦੜ ਖਾ ਜਾਏ (ਇਹ ਡਰ ਮਨ ਵਿੱਚ ਰਿਹਾ, ਭਾਵ ਤੇਰੀ ਸ਼ਰਨ ਵਿੱਚ ਆਉਣ ਨਾਲ ਮੈਨੂੰ ਮੇਰੇ ਮੰਦੇ ਕਰਮਾਂ ਦਾ ਫਲ ਭੋਗਣ ਤੋਂ ਛੁਟਕਾਰਾ ਮਿਲ ਜਾਏ)।੧।ਰਹਾਉ।

(ਹੇ ਪ੍ਰਭੂ !) ਪਪੀਹਾ ਪਾਣੀ ਦੀ ਇੱਕ ਬੂੰਦ ਦੀ ਪ੍ਰਾਪਤੀ ਖ਼ਾਤਰ ਦੁਖ ਪਾਉਂਦਾ ਹੈ (ਪਰ ਜੇ ਉਸ ਪਪੀਹੇ ਦੇ) ਪ੍ਰਾਣ (ਨਿਕਲ) ਗਏ (ਭਾਵ ਮੌਤ ਹੋ ਗਈ, ਉਸ ਪਿਛੋਂ ਜੇ ਉਸ ਨੂੰ) ਸਮੁੰਦਰ ਭੀ ਮਿਲ ਜਾਏ ਤਾਂ ਫਿਰ (ਉਹ ਸਮੁੰਦਰ ਉਸ ਪਪੀਹੇ ਦੇ ਕਿਸੇ)ਕੰਮ ਨਹੀਂ ਆਉਂਦਾ।੨।

(ਹੇ ਪ੍ਰਭੂ ! ਹੁਣ) ਪ੍ਰਾਣ ਜੋ (ਕਾਮ ਵਾਸ਼ਨਾ ਅਧੀਨ ਹੋ ਕੇ) ਥਕ ਗਏ ਹਨ (ਜਿੰਦ ਦੀ) ਸਥਿਰਤਾ ਨਹੀਂ ਰਹੀ, ਮੈਂ ਕਿਵੇਂ ਧੀਰਜ ਕਰਾਂ? (ਇਸ ਲਈ ਹੁਣ ਛੇਤੀ ਬਹੁੜੋ)। (ਜੇ) ਡੁਬ ਕੇ ਮਰੇ ਹੋਏ ਨੂੰ ਬੇੜੀ ਮਿਲੇ (ਉਹ ਉਸ ਦੇ ਕਿਸ ਕੰਮ) ਦਸ? (ਮੈਂ ਉਸ ਤੇ) ਕਿਸ ਨੂੰ ਚੜ੍ਹਾਂਵਾਂਗਾ?।੩।

(ਹੇ ਪ੍ਰਭੂ !) ਮੈਂ ਕੁਛ ਭੀ ਨਹੀਂ ਹਾਂ (ਅਤੇ) ਨਾ ਹੀ ਮੇਰਾ ਕੋਈ (ਹੋਰ ਓਟ ਆਸਰਾ) ਹੈ। (ਬੱਸ ਇਹੋ ਮਨੁੱਖਾ ਜਨਮ ਦਾ ਇੱਕ) ਮੌਕਾ ਹੈ (ਮੈਨੂੰ ਸੰਸਾਰ ਦੇ ਵਿਕਾਰਾਂ ਰੂਪੀ ਸਮੁੰਦਰ ਚੋਂ ਕੱਢ ਕੇ ਮੇਰੀ) ਲਾਜ ਰਖ ਲਵੋ, ਮੈਂ ਸਧਨਾ ਤੇਰਾ ਦਾਸ ਹਾਂ।੪।੧।

## ਅਰਥ ਭੇਦ ਅਤੇ ਨਿਰਣੈ

**ਪ੍ਰਾਨ ਜੋ ਥਾਕੇ ਥਿਰੁ ਨਹੀ, ਕੈਸੇ ਬਿਰਮਾਵਉ ॥**

ਵੱਖ ਵੱਖ ਅਰਥ :

੧) ਅਬ ਮੇਰੇ ਪ੍ਰਾਨ ਤੋਂ (ਥਾਕੇ) ਥਕਤ ਹੂਏ ਹੈਂ ਅਰਥਾਤ ਮੁਕ ਗਏ ਹੈਂ, ਥਿਰ ਨਹੀਂ ਰਹਿਤੇ ਹੈਂ, ਤਾ ਤੇ ਮੈਂ ਕੈਸੇ ਡੇਰ ਕਰੋਂ। [ਫ.ਸ.

੨) (ਤੇਰੀ) ਮਿਹਰ ਨੂੰ ਉਡੀਕ ਉਡੀਕ ਕੇ ਮੇਰੀ ਜਿੰਦ ਥੱਕੀ ਹੋਈ ਹੈ (ਵਿਕਾਰਾਂ ਵਿੱਚ) ਡੋਲ ਰਹੀ ਹੈ, ਇਸ ਨੂੰ ਕਿਸ ਤਰ੍ਹਾਂ ਵਿਕਾਰਾਂ ਵਲੋਂ ਰੋਕਾਂ?। [ਦਰਪਣ

੩) ਪ੍ਰਾਣ, ਜੋ ਥਕਤ ਹੋ ਗਏ ਹਨ, ਥਿਰ ਨਹੀਂ ਹਨ, ਕਿਸ ਪ੍ਰਕਾਰ ਧੀਰਜ ਕਰਾਂ?। [ਗਿ. ਨਿਹਾਲ ਸਿੰਘ

**ਨਿਰਣੈ :** 'ਬਿਰਮਾਵਉ' ਪਦ ਸੰਸਕ੍ਰਿਤ ਵਿੱਚ ਕ੍ਰਿਆ ਵਾਚੀ ਹੈ ਅਤੇ ਅਰਥ ਹਨ ਵਿਲੰਬਨ। ਪੁਰਾਤਨ ਪੰਜਾਬੀ ਵਿੱਚ ਬਿਰਮਾਉਣ ਦੇ ਅਰਥ ਠਹਿਰਾਉਣਾ, ਅਟਕਾਉਣਾ, ਦੇਰੀ ਕਰਨਾ ਹਨ। ਇਸ ਪੰਗਤੀ ਵਿੱਚ 'ਬਿਰਮਾਵਉ' ਪਦ ਦੇ ਅਰਥ 'ਧੀਰਜ' ਹੀ ਢੁਕਵੇਂ ਹਨ ਭਾਵ ਮੈਂ ਕਿਵੇਂ ਧੀਰਜ ਕਰਾਂ?

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਉਥਾਨਕਾ ਬਾਰੇ ਜੋ ਨੋਟ ਪ੍ਰੋ. ਸਾਹਿਬ ਸਿੰਘ ਜੀ ਨੇ ਦਰਪਣ ਵਿੱਚ ਦਿੱਤੇ ਹਨ ਉਹ ਬਹੁਤ ਸੁੰਦਰ ਹਨ। ਕਈ ਟੀਕਾਕਾਰਾਂ ਦੀਆਂ ਸਾਖੀਆਂ ਨੂੰ ਲੈ ਕੇ ਉਹ ਹੇਠ ਲਿਖੇ ਨਤੀਜਿਆਂ ਤੇ ਅਪੜੇ ਹਨ:-

1) ਭਗਤ ਜੀ ਇਸ ਸ਼ਬਦ ਦੀ ਰਾਹੀਂ ਵਿਕਾਰਾਂ ਤੋਂ ਬਚਣ ਲਈ ਪਰਮਾਤਮਾ ਅਗੇ ਅਰਜੋਈ ਕਰ ਰਹੇ ਹਨ। ਵਿਸ਼ਨੂੰ ਪੂਜਾ ਦਾ ਇਥੇ ਕੋਈ ਜ਼ਿਕਰ ਨਹੀਂ ਹੈ। ਨਾਹ ਹੀ ਜਾਨ-ਬਖ਼ਸ਼ੀ ਲਈ ਇੱਥੇ ਕੋਈ ਤਰਲੇ ਹਨ। ਸਾਖੀ ਮਨਘੜਤ ਹੈ।

2) ਸਧਨਾ ਜੀ ਮੁਸਲਮਾਨ ਨਹੀਂ ਸਨ ਹਿੰਦੂ ਘਰ ਦੇ ਜੰਮ ਪਲ ਸਨ।
3) ਸ਼ਬਦ ਦਾ ਭਾਵ ਨਿਰੋਲ ਗੁਰਮਤਿ ਅਨੁਸਾਰ ਹੈ।

ਇਸ ਸ਼ਬਦ ਦੀ ਉਥਾਨਕਾ ਬਾਰੇ ਪ੍ਰਚੱਲਤ ਪ੍ਰਸੰਗ ਨੂੰ ਇਉਂ ਦਰਸਾਇਆ ਜਾ ਸਕਦਾ ਹੈ ਕਿ ਜਿਸ ਰਾਜ-ਕੰਨਿਆ ਨੇ ਇਹ ਪ੍ਰਣ ਕੀਤਾ ਸੀ ਕਿ ਉਹ ਵਿਸ਼ਨੂੰ ਤੋਂ ਬਿਨਾ ਕਿਸੇ ਨਾਲ ਵਿਆਹ ਨਹੀਂ ਕਰੇਗੀ। ਕਿਸੇ ਭੇਖਧਾਰੀ ਮਨੁੱਖ ਨੇ ਇਹ ਸੋਭਾ ਸੁਣੀ ਤਾਂ ਉਸ ਨੇ ਵਿਸ਼ਨੂੰ ਦਾ ਰੂਪ ਧਾਰਨ ਕਰ ਲਿਆ, ਪਰ ਉਹ ਸ਼ਕਤੀਹੀਣ ਸੀ। ਉਸ ਨੇ ਆਪਣੇ ਕਾਰਜ ਦੀ ਸਫਲਤਾ ਲਈ ਪਰਮੇਸ਼ਰ ਅਗੇ ਇਕਾਗਰ ਹੋ ਕੇ ਅਰਦਾਸਿ ਕੀਤੀ, ਜੋ ਸੁਣੀ ਗਈ ਅਤੇ ਉਸਦੀ ਇਛਾ ਪੂਰੀ ਹੋ ਗਈ। ਇਸੇ ਤਰ੍ਹਾਂ ਭਗਤ ਸਧਨਾ ਜੀ ਬਾਰੇ ਵੀ ਦਸਿਆ ਜਾਂਦਾ ਹੈ ਕਿ ਇਕ ਮੁਟਿਆਰ ਜਿਸ ਦਾ ਪਤੀ ਪੁਰਾਣਾ ਰੋਗੀ ਸੀ, ਉਸਨੇ ਭਗਤ ਸਧਨਾ ਜੀ ਨਾਲ ਆਪਣਾ ਵਿਆਹ ਕਰਾਉਣ ਲਈ ਬੜੀਆਂ ਮਿੱਠੀਆਂ ਤੇ ਪ੍ਰੇਮ ਭਰੀਆਂ ਗਲਾਂ ਤੇ ਮਿੰਨਤਾਂ ਕੀਤੀਆਂ ਪਰ ਆਪ ਜੀ ਨੇ ਇਨਕਾਰ ਕਰ ਦਿੱਤਾ। ਇਥੋਂ ਤੱਕ ਕਿ ਉਸ ਨੇ ਆਪਣੀ ਮੰਦ-ਵਾਸ਼ਨਾ ਪੂਰੀ ਕਰਨ ਹਿਤ ਆਪਣੇ ਰੋਗੀ ਪਤੀ ਦਾ ਸਿਰ ਵੱਢ ਕੇ ਸਧਨਾ ਜੀ ਨੂੰ ਵਿਖਾ ਦਿਤਾ ਅਤੇ ਕਹਿਣ ਲਗੀ ਕਿ ਮੈਂ ਤੁਹਾਨੂੰ ਆਪਣਾ ਪਤੀ ਮੰਨਦੀ ਹਾਂ, ਤੁਸੀਂ ਮੇਰੀ ਬੇਨਤੀ ਠੁਕਰਾਉ ਨਾ, ਮੈਨੂੰ ਆਪਣੀ ਦਾਸੀ ਬਣਾ ਲਵੋ।

ਇਸ ਵਿੱਚ ਸ਼ੱਕ ਨਹੀਂ ਕਿ ਜਦੋਂ ਕਹਾਣੀ ਦੇ ਕਈ ਕਈ ਰੂਪ ਛਪ ਜਾਣ ਤਾਂ ਉਹ ਸ਼ਕੀ ਬਣ ਜਾਂਦੀ ਹੈ ਪਰ ਇਸ ਸ਼ਬਦ ਵਿੱਚ ਦਿੱਤੀ ਆਰੰਭਕ ਪੰਕਤੀ "ਨ੍ਰਿਪ ਕੰਨਿਆ ਕੇ ਕਾਰਨੈ, ਇਕੁ ਭਇਆ ਭੇਖਧਾਰੀ" ਪੜ੍ਹਨ ਮਗਰੋਂ ਕਿਹੜਾ ਪਾਠਕ ਹੈ ਜੋ ਇਸ ਵਿੱਚ ਦਿੱਤੇ ਹਵਾਲੇ ਤੋਂ ਮੁਨਕਰ ਹੋਵੇਗਾ? ਇਹ ਇੱਕ ਵਖਰੀ ਗਲ ਹੈ ਕਿ ਸਾਖੀਕਾਰਾਂ ਉਤੇ ਰਲ-ਗਡ ਜਿਹਾ ਪ੍ਰਭਾਵ ਪਿਆ ਹੁੰਦਾ ਹੈ ਜਿਸ ਕਰਕੇ ਉਹ ਗੁਰਮਤਿ ਪੱਖ ਦੀ ਪੂਰਤੀ ਕਰਨੋ ਅਸਮਰਥ ਹੁੰਦੇ ਹਨ। ਮਨਘੜਤ ਸਾਖੀ ਵਿੱਚ ਕਲਪਨਾ ਜਾਂ ਗੁਰਮਤਿ ਵਿਰੋਧੀ ਤੱਤ ਕੱਢ ਕੇ ਬਾਕੀ ਸਾਖੀ ਨੂੰ ਪਾਠਕਾਂ ਦੀ ਸੇਵਾ ਵਿੱਚ ਭੇਟ ਕਰਨਾ ਭਲਾਈ ਹੈ, ਬੁਰਾਈ ਨਹੀਂ।

ਭਗਤ ਜੀ ਨੇ ਉਸ ਪਾਪਣ ਦੀ ਬੇਨਤੀ ਅਪਰਵਾਨ ਕਰ ਦਿੱਤੀ ਜਿਸ ਤੇ ਉਸ ਨੇ ਆਪਣੀ ਪਤ ਲੁੱਟਣ ਤੇ ਪਤੀ ਨੂੰ ਮਾਰਨ ਦਾ ਦੋਸ਼ ਭਗਤ ਜੀ ਦੇ ਸਿਰ ਮੜ੍ਹ ਦਿੱਤਾ। ਹਾਕਮ ਨੇ ਭਗਤ ਜੀ ਦੇ ਹੱਥ ਕੱਟਣ ਦਾ ਹੁਕਮ ਦਿੱਤਾ। ਆਪ ਅਡੋਲ ਰਹੇ ਪ੍ਰਭੂ ਅਗੇ ਅਰਦਾਸਿ ਕਰਦੇ ਰਹੇ ਤੇ ਬਾ-ਇਜ਼ਤ ਬਰੀ ਹੋ ਗਏ। ਗੁਰਬਾਣੀ ਵਿਚੋਂ ਮਨ-ਘੜਤ ਸਾਖੀਆਂ ਦੀ ਪ੍ਰੋੜਤਾ ਉਕੀ ਹੀ ਨਹੀ ਹੁੰਦੀ। ਹਾਂ, ਪਾਠਕਾਂ ਨੂੰ ਸੁਆਦਲੀਆਂ ਸਾਖੀਆਂ ਸੁਣਾ ਕੇ ਕੀਲਿਆ ਜਾ ਸਕਦਾ ਹੈ।

**ਵਾਹਿਗੁਰੂ ਜੀ ਕਾ ਖ਼ਾਲਸਾ**
**ਵਾਹਿਗੁਰੂ ਜੀ ਕੀ ਫ਼ਤਿਹ ॥**



# ਗਿਆਨੀ ਹਰਿਬੰਸ ਸਿੰਘ ਰਚਿਤ ਪੁਸਤਕ-ਸੂਚੀ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ

**(ਤੁਲਨਾਤਮਿਕ ਅਧਿਐਨ, 14 ਭਾਗਾਂ ਵਿੱਚ ਸੰਪੂਰਨ ਸਟੀਕ)**

1) ਜਪੁ ਨਿਰਣੈ (ਸਟੀਕ)
2) ਗੁਰਬਾਣੀ ਨਿਤਨੇਮ ਨਿਰਣੈ (ਸਟੀਕ)
3) ਚੰਡੀ ਕੀ ਵਾਰ ਨਿਰਣੈ (ਸਟੀਕ)
4) ਗੁਰਮਤਿ ਬੈਰਾਗ ਦਰਸ਼ਨ
5) ਅਕਾਲ ਉਸਤਤਿ ਦਰਸ਼ਨ
6) ਸਿਧ ਗੋਸਟਿ ਨਿਰਣ
7) ਗੁਰਮਤਿ ਪ੍ਰਚਾਰ ਕਿਨ੍ਹਾਂ ਲੀਹਾਂ ਤੇ?
8) ਬਾਰਹਮਾਹਾ ਦਰਪਣ
9) ਗੁਰਮਤਿ ਅਰਦਾਸਿ ਫ਼ਿਲਾਸਫ਼ੀ
10) ਮੌਤ ਕੀ ਹੈ?
11) ਬਾਣੀ ਸ਼ੇਖ ਫਰੀਦ ਜੀ ਸਟੀਕ
12) ਨਿਰਬਾਣ ਕੀਰਤਨੁ ਅਤੇ ਗੁਰਮਤਿ ਸੰਗੀਤ
13) ਜੈਤਸਰੀ ਕੀ ਵਾਰ ਨਿਰਣੈ (ਸਟੀਕ)
14) ਸਮਰਥ ਗੁਰੂ
15) ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
16) ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
17) ਆਸਾ ਕੀ ਵਾਰ ਨਿਰਣੈ (ਸਟੀਕ)
18) ਨਾਮ ਦਰਸ਼ਨ
19) ਵੈਰਾਗ ਲਹਿਰਾਂ ਤੇ ਸਫਲ ਜੀਵਨ
20) ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
21) ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
22) ਗੁਰਬਾਣੀ ਪਾਠ ਪਰੰਪਰਾ ਨਿਰਣੈ
23) ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
24) ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ)
25) ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
26) ਰਾਮਕਲੀ ਕੀ ਵਾਰ ਮਹਲਾ ੫ ਸਟੀਕ (ਤੁਲਨਾਤਮਿਕ ਅਧਿਐਨ)
27) ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
28) ਅੰਮ੍ਰਿਤ ਫਿਲਾਸਫੀ
29) ਸ੍ਰੀ ਦਸਮ ਗ੍ਰੰਥ ਦਰਪਣ
30) ਗੁਰਮਤਿ ਜੀਵਨ ਫਿਲਾਸਫ਼ੀ (ਜੀਵਨ ਕੀ ਹੈ?)
31) ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
32) ਸਵਈਏ ਸ੍ਰੀ ਮੁਖਬਾਕੵ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)
33) ਗੁਰਬਾਣੀ ਸੰਖਿਆ ਬੋਧਕ ਕੋਸ਼
34) ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ)
35) ਸੁਖਮਨੀ ਸਟੀਕ (ਗੁਟਕਾ)
36) ਗੁਰਬਾਣੀ ਕੀਰਤਨ (ਸ਼ਬਦ ਪ੍ਰਮਾਣ)
37) ਜੀਵਨ ਦਰਸ਼ਨ ਦਸ ਗੁਰੂ ਸਾਹਿਬਾਨ

**ਗਿਆਨੀ ਹਰਿਬੰਸ ਸਿੰਘ (ਭਾਈ ਸਾਹਿਬ)**
17-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ, ਪਟਿਆਲਾ